# ਪੰਜਾਬ ਦੇ ਸਮਕਾਲੀ ਇਤਿਹਾਸ ਦੇ ਮੌਖਿਕ ਸਰੋਤ

(ਵੀਹਵੀਂ ਸਦੀ ਦੇ ਸੁਪ੍ਰਸਿੱਧ ਵਿਅਕਤੀਆਂ ਦੇ ਬਿਆਨ)

ਸੰਕਲਨ
ਡਾ. ਕਿਰਪਾਲ ਸਿੰਘ
ਸੰਪਾਦਨ
ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪੰਜਾਬ ਦੇ ਸਮਕਾਲੀ ਇਤਿਹਾਸ ਦੇ ਮੌਖਿਕ ਸਰੋਤ

## (ਵੀਹਵੀਂ ਸਦੀ ਦੇ ਸੁਪਰਸਿੱਧ ਵਿਅਕਤੀਆਂ ਦੇ ਬਿਆਨ)

ਸੰਕਲਨ

**ਡਾ. ਕਿਰਪਾਲ ਸਿੰਘ**

ਸੰਪਾਦਕ

**ਡਾ. ਪ੍ਰਿਥੀਪਾਲ ਸਿੰਘ ਕਪੂਰ**




**ਪਬਲੀਕੇਸ਼ਨ ਬਿਊਰੋ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**

**PUNJAB DE SAMKALI ITIHAS DE MAUKHIK SAROT** *(Punjabi)*
(Oral sources of contemporary history of the Punjab)

Compiled by
Dr. Kirpal Singh
Professor & Head (Retd.)
Deptt. of Punjab Historical Studies
Punjabi University, Patiala

Edited by
Dr. Prithipal Singh Kapur
Formerly Editor-in-Chief
Encuclopaedia of Sikhism
Punjabi University, Patiala

Associate Editor
Dr. Gurmohan Singh Ahluwalia
Head (Retd.),
Postgraduate Deptt. of Punjabi,
GGN Khalsa College, Ludhiana

ISBN 978-81-302-0407-9

2016
ਕਾਪੀਆਂ: 550
ਕੀਮਤ : 750-00

*ਲੇਜ਼ਰ ਟਾਈਪ ਸੈਟਿੰਗ :* ਰੀਅਲ ਡਾਟਾ ਪ੍ਰੋਸੈਸਰਜ਼

ਡਾ. ਦੇਵਿੰਦਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਪ੍ਰਿੰਟਵੈਲ ਅੰਮ੍ਰਿਤਸਰ, ਵਿਖੇ ਛਪੀ।

# ਸੰਪਾਦਕੀ

ਡਾ. ਕਿਰਪਾਲ ਸਿੰਘ ਜੀ ਨੇ ਜਿਸ ਸਿਰੜ ਅਤੇ ਲਗਨ ਨਾਲ ਹਥਲੀ ਪੁਸਤਕ ਦਾ ਸੰਕਲਨ ਅਤੇ ਪ੍ਰਕਾਸ਼ਨ ਸੰਭਵ ਬਣਾਇਆ, ਇਹ ਆਪਣੇ ਆਪ ਵਿਚ ਇਕ ਖੋਜ-ਗਾਥਾ ਹੈ। ਉਨ੍ਹਾਂ ਦੁਆਰਾ ਇਸ ਪੁਸਤਕ ਦੀ ਲਿਖੀ ਗਈ ਵਿਦਵਤਾ ਭਰਪੂਰ ਪ੍ਰਸਤਾਵਨਾ ਪੜ੍ਹਨ ਉਪ੍ਰੰਤ ਮੈਨੂੰ ਸੰਪਾਦਕ ਵਜੋਂ ਕੋਈ ਉਚੇਚੀ ਭੂਮਿਕਾ ਲਿਖੇ ਜਾਣਾ ਇਕ ਬੇਲੋੜਾ ਜਿਹਾ ਅਭਿਆਸ ਹੀ ਜਾਪਣ ਲੱਗਾ। ਇਸੇ ਲਈ ਇਕ ਸੰਪਾਦਕੀ ਨੋਟ ਦੁਆਰਾ ਹੀ ਮੌਖਿਕ ਸਰੋਤਾਂ ਵੱਲ ਸਿੱਖ ਇਤਿਹਾਸ ਦੇ ਖੋਜਕਾਰਾਂ ਦਾ ਧਿਆਨ ਦਿਵਾਉਣ ਦਾ ਫੈਸਲਾ ਕੀਤਾ ਗਿਆ।

ਅਸਲ ਵਿਚ ਸਿੱਖ ਇਤਿਹਾਸ ਦਾ ਮੁੱਢ ਹੀ ਮੌਖਿਕ ਸਰੋਤਾਂ ਦੁਆਰਾ ਹੋਇਆ ਅਤੇ ਇਸ ਸੰਬੰਧੀ ਪਹਿਲ ਕਦਮੀ ਵੀ ਦੂਸਰੇ ਗੁਰੂ, ਅੰਗਦ ਦੇਵ ਜੀ ਵੱਲੋਂ ਹੋਈ। ਗੁਰੂ ਨਾਨਕ ਸਾਹਿਬ ਦੀ 'ਵਡਿਆਈ' ਅਤੇ 'ਕਮਾਈ' ਦੀ ਭਰਪੂਰ ਚਰਚਾ ਉਨ੍ਹਾਂ ਦੀ ਉਮਰ ਦੇ ਅੰਤਲੇ ਪੜਾ ਤੱਕ ਸਵੀਕਾਰੀ ਜਾ ਚੁੱਕੀ ਸੀ। ਉਸ ਸਮੇਂ ਦੀ ਸੰਗਤ/ਲੁਕਾਈ ਦੇ ਅੰਤਹ-ਕਰਨ ਵਿਚ ਗੁਰੂ ਨਾਨਕ ਸਾਹਿਬ ਦੀਆਂ ਅਨੇਕ ਪ੍ਰਚਲਤ ਕਥਾਵਾਂ ਉਕਰੀਆਂ ਗਈਆਂ ਸਨ। ਸਿੱਖ ਪਰੰਪਰਾ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਪ੍ਰਚਲਤ ਕਥਾਵਾਂ ਨੂੰ ਇਕੱਤਰ ਕਰਨ ਦਾ ਉਪਰਾਲਾ ਕੀਤਾ ਜੋ ਅੱਗੇ ਜਾ ਕੇ ਪੁਰਾਤਨ ਜਨਮ ਸਾਖੀ ਦਾ ਮੂਲ ਆਧਾਰ ਬਣਿਆ। ਇਸ ਪ੍ਰਕਾਰ ਵਾਸਤਵਿਕ ਤੌਰ ਤੇ ਸਿੱਖਾਂ ਦੀ ਸਮੂਹਕ ਯਾਦ ਗੁਰੂ ਨਾਨਕ ਸਾਹਿਬ ਪ੍ਰਤੀ ਉਲੀਕੇ ਗਏ ਪ੍ਰਸੰਗ ਅਤੇ ਪ੍ਰਤਿਬਿੰਬ ਹੀ ਮੁੱਢਲੇ ਸਿੱਖ ਇਤਿਹਾਸ ਦਾ ਸਰੋਤ ਬਣੇ। ਇਸੇ ਕਾਰਨ ਜਨਮ ਸਾਖੀ ਸਾਹਿਤ ਦੀ ਚੋਖੀ ਡੂੰਘੀ ਖੋਜ ਹੋਈ ਹੈ ਅਤੇ ਇਤਿਹਾਸਕਾਰਾਂ ਵੱਲੋਂ ਇਸ ਤੱਥ ਨੂੰ ਸਦਾ ਹੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਿਆ। ਫਲਸਰੂਪ ਸਿੱਖ ਇਤਿਹਾਸ ਵਿਚ ਮੌਖਿਕ ਸਰੋਤਾਂ ਦੀ ਮੌਜੂਦਗੀ ਸਦਾ ਹੀ ਦ੍ਰਿਸ਼ਟਮਾਨ ਰਹੀ ਹੈ। ਗੁਰਬਿਲਾਸ ਸਾਹਿਤ, ਬੰਸਾਵਲੀ ਨਾਮਾ, ਪਰਚੀਆਂ, ਮਹਿਮਾ ਪ੍ਰਕਾਸ਼, ਪੰਥ ਪ੍ਰਕਾਸ਼ ਆਦਿ ਸਮੁੱਚਾ ਸਾਹਿਤ ਇਸੇ ਇਤਿਹਾਸਕ ਪਰਿਪਾਟੀ ਦੀ ਉਪਜ ਹਨ।

ਸਿੰਘ ਸਭਾ ਲਹਿਰ ਦੇ ਉਥਾਨ ਦੌਰਾਨ ਵਿਦਵਾਨ ਅਤੇ ਸੁਚੇਤ ਵਰਗ ਦੀ ਉਚੇਚੀ ਭੂਮਿਕਾ ਰਹੀ ਹੈ। ਉਨ੍ਹਾਂ ਦੀ ਗਿਆਨ ਪ੍ਰਾਪਤੀ ਵੱਲ ਵੀ ਹਾਂ-ਪੱਖੀ ਪਹੁੰਚ ਸੀ ਜਿਸ ਕਰਕੇ ਭਾਈ ਵੀਰ ਸਿੰਘ ਸਿੱਖ ਰਵਾਇਤੀ ਸਾਹਿਤ ਨੂੰ ਉਜਾਗਰ ਕਰਨ ਅਤੇ ਸੰਗਤ ਵਿਚ ਲੋਕ ਪ੍ਰਿਯਾ ਬਨਾਉਣ ਵੱਲ ਰੁਚਿੱਤ ਹੋਏ। ਪਰ ਨਾਲ ਹੀ ਉਨ੍ਹਾਂ ਨੇ ਉਭਰ ਰਹੀਆਂ ਵਿਗਿਆਨਕ ਪਰਵਿਰਤੀਆਂ ਵੱਲ ਹਾਂ-ਪੱਖੀ ਪਹੁੰਚ ਅਨੁਕੂਲ ਸਿੱਖ ਇਤਿਹਾਸ ਦੀ ਖੋਜ ਲਈ ਠੋਸ ਆਧਾਰ ਕਾਇਮ ਕਰਨ ਲਈ ਖਾਲਸਾ ਕਾਲਜ, ਅੰਮ੍ਰਿਤਸਰ ਵਿਖੇ ਸਿੱਖ ਇਤਿਹਾਸ ਖੋਜ ਵਿਭਾਗ ਸਥਾਪਤ ਕਰਵਾਇਆ ਅਤੇ ਮੁੱਢਲੇ ਸਰੋਤਾਂ ਦੇ ਸੰਪਾਦਨ ਵੱਲ ਵੀ ਧਿਆਨ ਦਿੱਤਾ। ਕਰਮ ਸਿੰਘ 'ਹਿਸਟੋਰੀਅਨ' ਨੇ ਭਾਈ ਸਾਹਿਬ ਵੱਲੋਂ ਮਿਲੀ ਇਸ ਸੇਧ ਨੂੰ ਅੱਗੇ

ਤੋਰਿਆ ਅਤੇ ਖ਼ਾਲਸਾ ਰਾਜ ਪਸਚਾਤ ਕਾਲ ਦੇ ਬਜ਼ੁਰਗਾਂ ਪਾਸੋਂ ਅੱਖੀਂ ਡਿੱਠੇ ਹਾਲਾਤ ਲਿਖਤੀ ਰੂਪ ਵਿਚ ਸੰਭਾਲਣ ਦਾ ਉਪਰਾਲਾ ਕੀਤਾ। ਡਾਕਟਰ ਗੰਡਾ ਸਿੰਘ ਨੇ ਲਿਖਤੀ ਨੁਸਖਿਆਂ (ਖਰੜਿਆਂ) ਦੀ ਭਾਲ ਅਤੇ ਸੁਰੱਖਿਅਤ ਸੰਭਾਲ ਵੱਲ ਉਚੇਰਾ ਧਿਆਨ ਦਿੱਤਾ। ਪਰ 1947 ਈ: ਦੇ ਪਾਕਿਸਤਾਨੀ ਘਲੂਘਾਰੇ ਨੇ ਇਕ ਵੇਰ ਫਿਰ ਮੌਖਿਕ ਗਵਾਹੀਆਂ ਦੇ ਮਹੱਤਵ ਵੱਲ ਸਾਰਾ ਧਿਆਨ ਖਿੱਚ ਲਿਆ। ਭਾਈ ਵੀਰ ਸਿੰਘ ਜੀ ਨੇ ਇਹ ਕਾਰਜ ਡਾ:(ਉਸ ਸਮੇਂ ਰਿਸਰਚ ਸਕਾਲਰ) ਕਿਰਪਾਲ ਸਿੰਘ ਨੂੰ ਸੌਂਪਿਆ ਅਤੇ ਇਸ ਦੀ ਪੂਰੀ ਪੈਰਵਾਈ ਵੀ ਕੀਤੀ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਓਰਲ ਹਿਸਟਰੀ ਸੈੱਲ ਦੀ ਸਥਾਪਨਾ ਪੂਰੇ ਉੱਤਰੀ ਭਾਰਤ ਵਿਚ ਇਸ ਖੇਤਰ ਵਿਚ ਪਹਿਲ ਕਦਮੀ ਸੀ। ਡਾ: ਕਿਰਪਾਲ ਸਿੰਘ ਨੇ ਇਸ ਸੈੱਲ ਨੂੰ ਵਰਤਮਾਨ ਵਿਗਿਆਨਕ ਲੀਹਾਂ ਤੇ ਤੋਰਨ ਵੱਲ ਉਚੇਚਾ ਧਿਆਨ ਦੇ ਕੇ ਇਸ ਨੂੰ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੀ ਇਕ ਨਿਵੇਕਲੀ ਵਿਸ਼ੇਸ਼ਤਾ ਵੱਜੋਂ ਸਾਹਮਣੇ ਲਿਆਂਦਾ। ਹਥਲੀ ਪੁਸਤਕ ਉਨ੍ਹਾਂ ਦੀ ਪਰਪੱਕ ਇਤਿਹਾਸਕ ਦ੍ਰਿਸ਼ਟੀ ਅਤੇ ਲਗਨ ਦੀ ਉਪਜ ਹੈ ਜੋ ਨਿਸਚੇ ਹੀ ਸਮੂਹਕ ਤੌਰ ਤੇ ਪੰਜਾਬ ਇਤਿਹਾਸ ਦੀ ਖੋਜ ਦੇ ਵਰਤਮਾਨ ਵਿਸ਼ਾਲ ਵਸੀਲਿਆਂ ਤਾਂਈਂ ਪਹੁੰਚ ਦੀ ਲਖਾਇਕ ਅਤੇ ਉਤਸ਼ਾਹ ਜਨਕ ਸਿੱਧ ਹੋਵੇਗੀ।

ਇਸ ਪੁਸਤਕ ਦੀ ਸੋਧ-ਸੁਧਾਈ ਲਈ ਡਾ. ਗੁਰਮੋਹਨ ਸਿੰਘ ਆਹਲੂਵਾਲੀਆ ਦੀ ਉਤਸ਼ਾਹ-ਜਨਕ ਭੂਮਿਕਾ ਦਾ ਵਰਨਣ ਜ਼ਰੂਰੀ ਬਣਦਾ ਹੈ ਕਿਉਂਕਿ ਉਹ ਹੀ ਇਸ ਪ੍ਰਾਜੈਕਟ ਨੂੰ ਨੇਪਰੇ ਚਾੜ੍ਹਨ ਦਾ ਵਸੀਲਾ ਬਣੇ ਹਨ।

ਨਿੱਜੀ ਤੌਰ ਤੇ ਮੈਂ ਡਾ. ਜਸਪਾਲ ਸਿੰਘ, ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਰਿਣੀ ਹਾਂ ਜਿਨ੍ਹਾਂ ਨੇ ਮੈਨੂੰ ਆਪਣਾ ਉਚੇਚਾ ਵਿਸ਼ਵਾਸ਼ ਪਾਤਰ ਬਣਾ ਕੇ ਮੇਰੀ ਉਮਰ ਦੇ ਆਖਰੀ ਪੜਾਅ ਨੂੰ ਸਾਰਥਕ ਬਣਾਇਆ ਹੈ। ਡਾ. ਜਸਪਾਲ ਸਿੰਘ ਦੀ ਸਿੱਖ ਅਧਿਐਨ ਦੇ ਸਮੁੱਚੇ ਖੇਤਰ ਵਿੱਚ ਖੋਜ ਲਈ ਪ੍ਰਤੀਬੱਧਤਾ ਨਿਸ਼ਚੇ ਹੀ ਪੰਜਾਬੀ ਯੂਨੀਵਰਸਿਟੀ ਦੇ ਪਰੌੜ ਵਿਦਵਾਨਾਂ ਲਈ ਸਦਾ ਹੀ ਪ੍ਰੇਰਨਾ ਸਰੋਤ ਰਹੇਗੀ

**ਪ੍ਰਿਥੀਪਾਲ ਸਿੰਘ ਕਪੂਰ**

ਸੀ-10 ਰਾਜ ਗੁਰੂ ਨਗਰ
ਲੁਧਿਆਣਾ
ਜਨਵਰੀ 16, 2015

# ਪ੍ਰਸਤਾਵਨਾ

ਲੂਈ ਐਮ.ਸਟਾਰ (1919-1980 ਈਸਵੀ) ਜਿਨ੍ਹਾਂ ਨੇ ਮੌਖਿਕ ਇਤਿਹਾਸ ਦੇ ਸੰਚਾਲਕ ਪ੍ਰੋਫੈਸਰ ਐਲਨ ਨੈਵਿਨ ਨਾਲ ਕੰਮ ਕੀਤਾ ਸੀ ਅਤੇ ਬਾਅਦ ਵਿੱਚ ਉਨ੍ਹਾਂ ਦੇ ਉਤਰਾਧਿਕਾਰੀ ਵਜੋਂ ਕੋਲੰਬੀਆ ਯੂਨੀਵਰਸਿਟੀ ਦੇ ਮੌਖਿਕ ਇਤਿਹਾਸ ਦੇ ਪ੍ਰਾਜੈਕਟ ਦੇ ਡਾਇਰੈਕਟਰ ਨਿਯੁਕਤ ਹੋਏ, ਮੌਖਿਕ ਇਤਿਹਾਸ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੰਦੇ ਹਨ:

ਇਹ ਇਕ ਮੁੱਢਲੀ ਸਰੋਤ ਹੈ ਜੋ ਵਿਉਂਤ-ਬੱਧ ਮੁਲਾਕਾਤਾਂ ਦੁਆਰਾ ਟੇਪ ਰਿਕਾਰਡ (ਫੀਤਾ-ਬੱਧ) ਕਰਕੇ ਉਪਲੱਬਧ ਕੀਤੀ ਜਾਂਦੀ ਹੈ। ਇਹ ਸੰਭਾਲਣਯੋਗ ਜਾਣਕਾਰੀ ਰਖਦੇ ਵਿਅਕਤੀਆਂ ਕੋਲੋਂ ਪ੍ਰਾਪਤ ਹੁੰਦੀ ਹੈ.... ਸਮੁੱਚੇ ਤੌਰ ਤੇ ਇਹ ਇੱਕ ਖੋਜ ਵਿਧੀ ਤੋਂ ਕਿਤੇ ਵੱਧ ਹੈ ਪਰ ਇਕ ਸਵਤੰਤਰ ਅਧਿਐਨ ਵਿਸ਼ੇ ਤੋਂ ਘੱਟ ਹੈ।[1] ਬਰਤਾਨਵੀ ਇਤਿਹਾਸਕਾਰ ਪਾਲ ਥੌਮਸਨ ਲਿਖਦੇ ਹਨ ਕਿ ਮੌਖਿਕ ਇਤਿਹਾਸ ਦੀ ਸਥਾਪਨਾ ਇਤਿਹਾਸਕ ਦਸਤਾਵੇਜ਼ੀਕਰਨ ਦੀ ਆਧੁਨਿਕ ਤਕਨੀਕ ਵਜੋਂ 1948 ਵਿੱਚ ਉਸ ਸਮੇਂ ਹੋਈ ਜਦੋਂ ਕੋਲੰਬੀਆ ਯੂਨੀਵਰਸਿਟੀ ਦੇ ਇਤਿਹਾਸਕਾਰ ਐਲਨ ਨੈਵਿਨ ਨੇ ਅਮਰੀਕੀ ਜੀਵਨ ਵਿਚੋਂ ਕੁਝ ਮਹੱਤਵਪੂਰਨ ਵਿਅਕਤੀਆਂ ਦੀਆਂ ਯਾਦਾਂ ਨੂੰ ਅੰਕਿਤ ਕਰਨਾ ਅਰੰਭਿਆ।[2]

ਇਹ ਜਾਨਣਾ ਬਹੁਤ ਮਹੱਤਵਪੂਰਨ ਹੈ ਕਿ ਨੈਵਿਨ ਨੂੰ ਦਸਤਾਵੇਜ਼ੀਕਰਨ ਦੀ ਇਹ ਨਵੀਂ ਵਿਧੀ ਆਪਨਾਉਣ ਲਈ ਕਿਸ ਗੱਲ ਨੇ ਪ੍ਰੇਰਿਤ ਕੀਤਾ। ਉਸ ਨੇ ਦੇਖਿਆ ਕਿ ਵਿਗਿਆਨ ਅਤੇ ਤਕਨਾਲੋਜੀ ਦੇ ਪ੍ਰਭਾਵ ਹੇਠ ਲੋਕਾਂ ਦਾ ਰੁਝਾਨ ਸੰਚਾਰ ਦਾ ਆਮ ਸਾਧਨ ਬਣੇ ਟੈਲੀਫੂਨ ਦੀ ਵਰਤੋਂ ਅਤੇ ਸਫ਼ਰ ਵੱਲ ਹੋ ਗਿਆ ਹੈ ਅਤੇ ਇਸ ਤਰ੍ਹਾਂ ਲੋਕ ਆਮ ਤੌਰ ਤੇ ਚਿੱਠੀਆਂ ਲਿਖਣ ਅਤੇ ਡਾਇਰੀ ਲਿਖਣ ਦੀ ਆਦਤ ਛੱਡਦੇ ਜਾ ਰਹੇ ਹਨ। ਇਸ ਤਰ੍ਹਾਂ ਭਵਿੱਖ ਦੇ ਇਤਿਹਾਸਕਾਰ ਇਨ੍ਹਾਂ ਦੋ ਮਹੱਤਵਪੂਰਨ ਸੋਮਿਆਂ ਤੋਂ ਪ੍ਰਾਪਤ ਹੋਣ ਵਾਲੀ ਜਾਣਕਾਰੀ ਤੋਂ ਵਿਰਵੇ ਰਹਿ ਰਹੇ ਹਨ। ਉਸਨੇ ਇਸ ਘਾਟੇ ਨੂੰ ਸ਼ਿੱਦਤ ਨਾਲ ਮਹਿਸੂਸ ਕੀਤਾ। ਨੈਵਿਨ ਦਾ ਵਿਸ਼ਵਾਸ਼ ਸੀ ਕਿ ਸਿੱਖੇ ਹੋਏ ਮੁਲਾਕਾਤੀਆਂ ਦੁਆਰਾ ਜਾਣਕਾਰ ਵਿਅਕਤੀਆਂ ਦੀਆਂ ਯਾਦਾਂ ਨੂੰ ਟੇਪ ਰਿਕਾਰਡਰ ਰਾਹੀਂ ਇੱਕਠਾ ਕਰਕੇ ਇਹ ਹਾਨੀ ਘਟਾਈ ਜਾ ਸਕਦੀ ਹੈ। ਇਸ ਤਰ੍ਹਾਂ ਮੌਖਿਕ ਇਤਿਹਾਸ ਦਾ ਸੰਕਲਪ "ਤਕਨਾਲੋਜੀ ਦੇ ਧਾਵੇ ਨੂੰ ਤਕਨਾਲੋਜੀ ਦੀ ਵਰਤੋਂ ਨਾਲ ਹੀ ਰੋਕਣ ਦੇ ਇੱਕ ਸੁਚੇਤ ਯਤਨ ਵਜੋਂ" ਹੋਂਦ ਵਿੱਚ ਆਇਆ।

ਓਰਲ ਟਰੈਡੀਸ਼ਨ-ਏ ਸਟੱਡੀ ਆਫ ਹਿਸਟੋਰੀਕਲ ਮੈਥਡਾਲੋਜੀ" ਦੇ ਲੇਖਕ ਜਾਨ ਵੈਨਸੀਨਾ ਅਨੁਸਾਰ ਮੌਖਿਕ ਇਤਿਹਾਸ ਮੌਖਿਕ ਪਰੰਪਰਾਵਾਂ ਦਾ ਅਧਿਐਨ ਹੈ। ਮੌਖਿਕ

---

1. ਰੋਕ ਫੈੱਲਰ, ਇਲੱਸਟ੍ਰੇਟਡ ਐਨਸਾਈਕਲੋਪੀਡੀਆ, ਵਾਲਿਊਮ ਤੀਜਾ, ਨਿਊਯਾਰਕ, ਮਈ 1977.
2. ਦੀ ਵਾਇਸ ਆਫ ਦੀ ਪਾਸਟ; ਓਰਲ ਹਿਸਟਰੀ, ਪਾਲ ਥਾਮਸਨ, ਆਕਸਫੋਰਡ ਯੂਨੀਵਰਸਿਟੀ ਪ੍ਰੈਸ, ਪੰ:54.

ਪਰੰਪਰਾਵਾਂ ਵੱਖ ਵੱਖ ਕਿਸਮ ਦੇ ਇਤਿਹਾਸਕ ਸੋਮਿਆਂ ਵਿੱਚ ਇਕ ਵਿਸ਼ੇਸ਼ ਥਾਂ ਰੱਖਦੀਆਂ ਹਨ। ਅਸਲ ਵਿਚ ਇਹ ਇਕ ਕੌਮੀ ਪਰੰਪਰਾ ਹੈ ਜੋ ਵੱਖ ਵੱਖ ਲੋਕਾਂ, ਕਿਸਾਨਾਂ, ਪੇਂਡੂ ਲੋਕਾਂ, ਆਦਮੀਆਂ, ਔਰਤਾਂ ਅਤੇ ਬੱਚਿਆਂ ਦੇ ਮੂੰਹਾਂ ਵਿਚ ਬਿਖਰੀ ਪਈ ਹੈ। ਅਸੀਂ ਮੌਖਿਕ ਪਰੰਪਰਾਵਾਂ ਦੀ ਵੰਡ ਇਸ ਤਰ੍ਹਾਂ ਕਰ ਸਕਦੇ ਹਾਂ: ਵਰਨਣ, ਕਥਾਵਾਂ, ਟੋਟਕੇ, ਅਖਾਣ, ਇਤਿਹਾਸਕ ਕਵਿਤਾਵਾਂ ਜਾਂ ਗੀਤ ਆਦਿ। ਪਰੰਪਰਾਵਾਂ ਦੋ ਤਰ੍ਹਾਂ ਦੀਆਂ ਹੁੰਦੀਆਂ ਹਨ: ਇਕ ਤਾਂ ਹੈ ਗੁਮਨਾਮ ਪਰੰਪਰਾ ਅਤੇ ਦੂਸਰੀ ਹੈ ਰਚੇਤਾ ਦੇ ਨਾਂ ਸਹਿਤ ਪਰੰਪਰਾ। ਕਿਉਂਕਿ ਰਚੇਤਾ ਦਾ ਨਾਂ ਘੱਟ ਹੀ ਪਤਾ ਹੁੰਦਾ ਹੈ ਇਸ ਲਈ ਆਮ ਤੌਰ ਤੇ ਪਰੰਪਰਾ ਗੁਮਨਾਮ ਹੀ ਹੁੰਦੀ ਹੈ। ਉਨ੍ਹਾਂ ਸਮਿਆਂ ਵਿੱਚ ਜਦੋਂ ਸਾਹਿੱਤ ਹੋਂਦ ਵਿੱਚ ਨਹੀਂ ਆਇਆ ਸੀ ਲੋਕਾਂ ਦੀ ਯਾਦ ਸ਼ਕਤੀ ਬਹੁਤ ਹੀ ਜ਼ਿਆਦਾ ਵਿਕਸਤ ਸੀ ਅਤੇ ਉਹ ਆਪਣੀਆਂ ਪਰੰਪਰਾਵਾਂ ਇਸ ਤਰ੍ਹਾਂ ਦੇ ਰੂਪ ਵਿਚ ਢਾਲ ਲੈਂਦੇ ਸਨ ਕਿ ਉਨ੍ਹਾਂ ਵਿੱਚ ਕਾਫ਼ੀਏ ਦਾ ਮੇਲ ਹੋਵੇ। ਇਸ ਤਰ੍ਹਾਂ ਜ਼ਬਾਨੀ ਯਾਦ ਕਰਨਾ ਸੌਖਾ ਹੋ ਜਾਂਦਾ ਸੀ ਜਾਂ ਕੋਈ ਹੋਰ ਅਜਿਹਾ ਤਰੀਕਾ ਅਪਨਾਇਆ ਜਾਂਦਾ ਜਿਸ ਨਾਲ ਸਾਰੀ ਜਾਣਕਾਰੀ ਦਾ ਮਸਾਲਾ ਇਕ ਕੜੀ ਵਿੱਚ ਪਰੋਇਆ ਜਾਂਦਾ। ਇਹ ਮੰਨਣਾ ਪਵੇਗਾ ਕਿ ਪਰੰਪਰਾ ਵਿਚ ਸਦਾ ਹੀ ਸੱਚ ਦਾ ਅੰਸ਼ ਹੁੰਦਾ ਹੈ। ਇਸੇ ਲਈ ਅਸੀਂ ਪਰੰਪਰਾ ਦੀ ਸਾਰਥਕਤਾ ਨੂੰ ਮੰਨਦੇ ਹਾਂ। ਇਹ ਬਿਲਕੁਲ ਠੀਕ ਹੈ ਕਿ ਸੱਚ ਝੂਠ ਦਾ ਨਿਸਤਾਰਾ ਕਰਨਾ ਬਹੁਤ ਔਖਾ ਹੈ। ਪਰ ਮੌਖਿਕ ਪਰੰਪਰਾ ਉਦੋਂ ਬਹੁਤ ਹੀ ਵਿਸ਼ਵਾਸਯੋਗ ਬਣ ਜਾਂਦੀ ਹੈ ਜਦੋਂ ਇਸ ਦੀ ਪਰੋੜ੍ਹਤਾ ਪੁਰਾਲੇਖ ਲੱਭਤਾਂ ਜਾਂ ਭਾਸ਼ਾ ਵਿਗਿਆਨਕ ਪ੍ਰਮਾਣਾਂ ਨਾਲ ਹੋ ਜਾਵੇ। ਇਹ ਕਿਹਾ ਜਾ ਸਕਦਾ ਹੈ ਕਿ ਹਰ ਮੌਖਿਕ ਕਥਨ ਜਾਂ ਪਰੰਪਰਾ ਦਾ ਕੋਈ ਆਸ਼ਾ ਹੁੰਦਾ ਹੈ। ਇਹ ਉਹ ਮੰਤਵ ਪੂਰਾ ਕਰਦੀ ਹੈ ਜਿਸ ਲਈ ਇਸ ਦੀ ਹੋਂਦ ਹੁੰਦੀ ਹੈ। ਜੇ ਕਿਸੇ ਪਰੰਪਰਾ ਦਾ ਕੋਈ ਆਸ਼ਾ ਨਹੀਂ ਅਤੇ ਇਹ ਕੋਈ ਕੰਮ ਨਹੀਂ ਸਾਰਦੀ ਤਾਂ ਇਸਨੂੰ ਅੱਗੇ ਤੋਰਨਾ ਬੇਅਰਥ ਹੈ। ਮੌਖਿਕ ਇਤਿਹਾਸਕਾਰ ਨੇ ਪਰੰਪਰਾ ਦਾ ਉਹ ਮੰਤਵ ਲੱਭਣਾ ਹੁੰਦਾ ਹੈ। ਕਈ ਵਾਰੀ ਮਹੱਤਵਪੂਰਨ ਘਟਨਾਵਾਂ ਕਿਸੇ ਪਰੰਪਰਾ ਵਿੱਚ ਕੋਈ ਥਾਂ ਨਹੀਂ ਪ੍ਰਾਪਤ ਕਰਦੀਆਂ। ਕਾਰਨ ਇਹ ਕਿ ਜਿਨ੍ਹਾਂ ਨੇ ਉਨ੍ਹਾਂ ਘਟਨਾਵਾਂ ਨੂੰ ਦੇਖਿਆ ਸੀ ਉਹ ਉਨ੍ਹਾਂ ਦੀ ਇਤਿਹਾਸਕ ਮਹੱਤਤਾ ਨਹੀਂ ਸਨ ਪਛਾਣ ਸਕੇ। ਸਮੁੱਚੇ ਤੌਰ ਤੇ ਮੌਖਿਕ ਪਰੰਪਰਾ ਜਾਣਕਾਰੀ ਦਾ ਇਕ ਮਹੱਤਵਪੂਰਨ ਸੋਮਾ ਹੈ। ਪਰ ਇਸਦੀ ਵਰਤੋਂ ਬਹੁਤ ਸਾਵਧਾਨੀ ਮੰਗਦੀ ਹੈ।

ਹਾਲ ਹੀ ਦੇ ਸਾਲਾਂ ਵਿੱਚ ਵਿਸ਼ੇਸ਼ ਤੌਰ ਤੇ ਅਫਰੀਕੀ ਸਮਾਜਾਂ ਦੀ ਇਤਿਹਾਸ ਦੇ ਅਧਿਐਨ ਵਿੱਚ, ਨਸਲ-ਇਤਿਹਾਸਕਾਰਾਂ ਅਤੇ ਇਤਿਹਾਸ ਵਿਚ ਰੁਚੀ ਰੱਖਣ ਵਾਲੇ ਮਾਨਵ-ਵਿਗਿਆਨੀਆਂ ਨੇ ਯਕੀਨੀ ਤੌਰ ਤੇ ਦਰਸਾਇਆ ਹੈ ਕਿ ਮੌਖਿਕ ਪਰੰਪਰਾ ਕਿਵੇਂ ਇੱਕਤਰ ਕੀਤੀ ਜਾਂਦੀ ਹੈ, ਕਿਵੇਂ ਪੜਤਾਲੀ ਜਾਂਦੀ ਹੈ, ਕਿਵੇਂ ਅੰਕਿਤ ਕਰੀਦੀ ਹੈ ਅਤੇ ਇਤਿਹਾਸਕਾਰੀ ਲਈ ਕਿਵੇਂ ਵਰਤੀ ਜਾਂਦੀ ਹੈ। ਇਹ ਦੇਖਿਆ ਗਿਆ ਹੈ ਕਿ ਕੇਂਦਰੀ ਰਾਜਨੀਤਕ ਸੰਸਥਾਵਾਂ, ਜਿਥੇ ਰਾਜਾ ਜਾਂ ਬਾਦਸ਼ਾਹ ਹੋਵੇ, ਵਾਲੇ ਸਮਾਜ ਜਾਂ ਲੜਾਈ ਨਾਲ ਜਿਤੇ ਹੋਏ ਸਮਾਜ ਅਕਸਰ ਚੰਗੇ ਵਿਕਸਤ ਮੌਖਿਕ ਇਤਿਹਾਸ ਪੈਦਾ ਕਰਦੇ ਹਨ। ਉੱਥੇ ਇਸ ਤਰ੍ਹਾਂ ਦੇ ਵਿਸ਼ੇਸ਼ਗ ਵੀ ਹੁੰਦੇ ਹਨ ਜੋ ਇਨ੍ਹਾਂ ਪਰੰਪਰਾਵਾਂ ਨੂੰ ਜਬਾਨੀ ਯਾਦ ਕਰਕੇ ਅੱਗੇ ਤੋਰਦੇ ਹਨ। ਪ੍ਰਾਚੀਨ ਭਾਰਤ ਵਿੱਚ ਅਜਿਹੀਆਂ ਪ੍ਰਸਥਿਤੀਆਂ ਸਨ ਜਦੋਂ ਰਿਗ ਵੇਦ ਦੇ

ਸਲੋਕ ਪੀੜੀ ਦਰ ਪੀੜੀ ਜ਼ਬਾਨੀ ਹੀ ਯਾਦ ਰਖਦੇ ਗਏ ਜਦੋਂ ਤੱਕ ਕਿ ਉਹ ਲਿਖਤੀ ਰੂਪ ਵਿੱਚ ਨਹੀਂ ਆ ਗਏ। ਮੱਧਕਾਲੀ ਭਾਰਤ ਦੀਆਂ ਰਾਜਪੂਤ ਰਿਆਸਤਾਂ ਵਿੱਚ ਭੱਟ ਹੁੰਦੇ ਸਨ ਜੋ ਸ਼ਾਸਕਾਂ ਦੇ ਖ਼ਾਨਦਾਨੀ ਇਤਿਹਾਸ ਦੀਆਂ ਮਹੱਤਵਪੂਰਨ ਘਟਨਾਵਾਂ ਨੂੰ ਗਾਉਂਦੇ ਸਨ।

ਮੌਖਿਕ ਇਤਿਹਾਸ ਸਮਾਜ ਦੀਆਂ ਪੇਂਡੂ ਅਤੇ ਬੰਸਾਵਲੀ ਵਰਗੀਆਂ ਸਮਾਜਿਕ ਇਕਾਈਆਂ ਦਾ ਵੀ ਪ੍ਰਤੀਬਿੰਬ ਹੁੰਦਾ ਹੈ। ਇਤਿਹਾਸਕਾਰ ਦੀ ਪਹਿਲੀ ਨਸਲ ਨੂੰ ਅਕਸਰ ਇੱਕ ਹੀ ਪਿੰਡ ਦੇ ਭੂਤ ਦੇ ਬਿਰਤਾਂਤ ਵਿੱਚ ਵਿਰੋਧੀ ਤੱਥਾਂ ਦੀ ਭਰਮਾਰ ਨਾਲ ਜੂਝਣਾ ਪੈਂਦਾ ਹੈ। ਕਬਾਇਲੀ ਖੰਡਾਂ, ਸ਼ਾਹੀ ਬੰਸਾਵਲੀਆਂ ਅਤੇ ਦਰਬਾਰਾਂ ਦੁਆਰਾ ਸੰਭਾਲਿਆ ਇਤਿਹਾਸ ਸਮਕਾਲੀਨ ਸਮਾਜਿਕ ਢਾਂਚੇ ਦੀ ਬਣਤਰ ਦਰਸਾਉਣ ਲਈ ਸਨਦ ਦਾ ਕੰਮ ਦਿੰਦਾ ਹੈ।

ਜਾਨ ਵਾਸੀਨਾ ਅਨੁਸਾਰ, ਮੌਖਿਕ ਪਰੰਪਰਾਵਾਂ ਭੂਤਕਾਲ ਦੀਆਂ ਸ਼ਹਾਦਤਾਂ ਹਨ ਜੋ ਸੋਚੇ ਸਮਝੇ ਢੰਗ ਨਾਲ ਮੂੰਹੋ ਮੂੰਹੀਂ ਅੱਗੇ ਤੁਰੀਆਂ ਆਉਂਦੀਆਂ ਹਨ। ਇਤਿਹਾਸ ਬਿਆਨ ਦਾ ਸਿਰਫ ਇਤਿਹਾਸਕ ਪੱਖ ਹੀ ਨਹੀਂ ਜਿਸ ਨੂੰ ਇਕੱਤਰ ਕੀਤਾ ਜਾ ਸਕਦਾ ਹੈ, ਅਤੇ ਸੰਕਲਿਤ ਕੀਤਾ ਜਾ ਸਕਦਾ ਹੈ ਅਤੇ ਵਰਤਿਆ ਜਾ ਸਕਦਾ ਹੈ। ਅਫਰੀਕੀ ਕਬੀਲਿਆਂ ਦੀ ਮੌਖਿਕ ਪਰੰਪਰਾ ਵਿਚੋਂ ਤਾਂ ਪਾਵਨ ਸੂਤਰ, ਨਾਵਾਂ, ਕਵਿਤਾ, ਬੰਸਾਵਲੀਨਾਮੇ, ਲੋਕ ਕਥਾਵਾਂ, ਪੁਰਾਣ ਗਾਥਾਵਾਂ ਅਤੇ ਕਾਨੂੰਨ ਦ੍ਰਿਸ਼ਟਾਂਤ ਵੀ ਪ੍ਰਾਪਤ ਹੁੰਦੇ ਹਨ।

ਮੌਖਿਕ ਸਬੂਤ ਕੁਝ ਗੱਲਾਂ ਵਿੱਚ ਇਤਿਹਾਸਕ ਦਸਤਾਵੇਜ਼ਾਂ ਤੋਂ ਵੱਧ ਲਾਹੇਵੰਦ ਹੁੰਦੇ ਹਨ। ਇਤਿਹਾਸਕ ਦਸਤਾਵੇਜ਼ ਦੇ ਮੁਕਾਬਲੇ, ਮੌਖਿਕ ਸਬੂਤ ਇਕ ਜੀਵਤ ਸੋਮੇ ਤੋਂ ਪ੍ਰਾਪਤ ਹੁੰਦਾ ਹੈ। ਜੇ ਇਹ ਕੁਰਾਹੇ ਪਾਉਣ ਵਾਲਾ ਜਾਪੇ ਤਾਂ ਸੂਚਨਾ ਦੇਣ ਵਾਲੇ ਤੋਂ ਸਪੱਸ਼ਟੀਕਰਨ ਲੈਣਾ ਸੰਭਵ ਹੈ। ਜੇ ਇੰਟਰਵਿਊ ਕਰਨ ਵਾਲੇ ਨੇ ਕੋਈ ਗੱਲ ਗਲਤ ਸਮਝੀ ਹੋਵੇ ਤਾਂ ਕਈ ਵਾਰੀ ਸੂਚਕ ਉਸਨੂੰ ਠੀਕ ਰਸਤੇ ਪਾ ਸਕਦਾ ਹੈ। ਦਸਤਾਵੇਜ਼ ਤਾਂ ਕਿਸੇ ਪੁੱਛ ਦਾ ਉੱਤਰ ਨਹੀਂ ਦੇ ਸਕਦੀ। ਪਰ ਮੌਖਿਕ ਇਤਿਹਾਸ ਇਕ ਦੁਪਾਸੀ ਪ੍ਰਕਿਰਿਆ ਹੈ। ਮੌਖਿਕ ਸਬੂਤ ਦਸਤਾਵੇਜ਼ ਤੋਂ ਸੁਤੰਤਰ ਹੈ ਪਰ ਇਹ ਦਸਤਾਵੇਜ਼ ਦੀ ਖੋਜ ਵੱਲ ਇਸ਼ਾਰਾ ਵੀ ਕਰ ਸਕਦਾ ਹੈ। ਵੈਸੇ ਇੱਕ ਵਿਅਕਤੀ ਦਾ ਬਿਆਨ ਇਤਿਹਾਸ ਦਾ ਪੂਰਾ ਵਿਸ਼ਲੇਸ਼ਨਾਤਮਕ ਭਾਰ ਨਹੀਂ ਸਹਿ ਸਕਦਾ। ਪਰ ਇਹ ਪ੍ਰਕਿਰਿਆਵਾਂ ਦੀ ਸੂਝ ਦਿੰਦਾ ਹੈ ਅਤੇ ਭੂਤ ਦੇ ਅਨੁਭਵ ਦਾ ਵਰਨਣ ਪ੍ਰਦਾਨ ਕਰਦਾ ਹੈ।

ਕੋਲੰਬੀਆ ਯੂਨੀਵਰਸਿਟੀ ਦੇ ਪ੍ਰੋਫੈਸਰ ਐਲਨ ਨੈਵਿਨ ਨੇ ਮੌਖਿਕ ਇਤਿਹਾਸ ਦਾ ਪਦ 1948 ਵਿੱਚ ਘੜਿਆ। ਬੇਸ਼ੱਕ ਕੋਈ ਪ੍ਰਤੱਖ ਪ੍ਰਮਾਣ ਤਾਂ ਨਹੀਂ ਹੈ, ਪਰ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਉਹ ਆਪਣੇ ਸਮਕਾਲੀ ਜੋ ਗਾਊਲਡ (1989-1957) ਤੋਂ ਪ੍ਰਭਾਵਤ ਹੋਇਆ ਜਿਸ ਨੇ 'ਓਰਲ ਹਿਸਟਰੀ ਆਫ਼ ਆਵਰ ਟਾਈਮਜ਼' (ਸਾਡੇ ਸਮੇਂ ਦਾ ਮੌਖਕ ਇਤਿਹਾਸ) ਨਾਮੀ ਪੁਸਤਕ ਦਾ ਸੰਕਲਨ ਕੀਤਾ ਸੀ। ਗਾਊਲਡ ਮੌਖਿਕ ਇਤਿਹਾਸ ਬਾਰੇ ਲਿਖਦਾ ਹੈ: "ਮੌਖਿਕ ਇਤਿਹਾਸ ਦਾ ਵਿਚਾਰ ਮੈਨੂੰ ਸੁੱਤੇ ਸਿੱਧ ਅਚਾਨਕ ਹੀ ਸੁਝਿਆ। ਮੈਂ ਰਹਿੰਦੀ ਉਮਰ ਸ਼ਹਿਰ ਵਿਚ ਘੁੰਮਣ, ਲੋਕਾਂ ਦੀਆਂ ਗੱਲਾਂ ਸੁਣਨ ਅਤੇ ਉਨ੍ਹਾਂ ਨੂੰ ਲਿਖਣ ਵਿੱਚ ਲਾ ਦਿਤੀ। ਦੂਸਰਿਆਂ ਨੂੰ ਭਾਵੇਂ ਇਹ ਸਭ ਕੁਝ ਅਕਾਊ ਜਾਂ ਬੇਵਕੂਫਾਨਾਂ ਜਾਂ ਗੰਵਾਰੂ ਜਾਂ ਅਸ਼ਲੀਲ ਲਗਦਾ ਹੋਵੇ ਪਰ ਮੇਰੀ ਜਾਚੇ ਤਾਂ ਇਸ ਪਰਕਿਰਿਆ ਦੁਆਰਾ

ਦੁਆਰਾ ਕਪਾਟ ਖੁੱਲ ਜਾਂਦੇ।"[1] ਇਤਿਹਾਸ ਬਾਰੇ ਉਸਦੇ ਅਨੋਖੇ ਹੀ ਵਿਚਾਰ ਸਨ। ਉਹ ਲਿਖਦਾ ਹੈ "ਕਿਸੇ ਕੌਮ ਦਾ ਇਤਿਹਾਸ ਉਸਦੇ ਵਿਧਾਨ ਮੰਡਲ ਜਾਂ ਜੰਗ-ਇ-ਮੈਦਾਨਾਂ ਵਿਚ ਨਹੀਂ ਸਗੋਂ ਇਹ ਲੋਕਾਂ ਦੀਆਂ ਚੰਗੇ ਮਾੜੇ ਦਿਨਾਂ ਵਿਚ ਇੱਕ ਦੂਸਰੇ ਨਾਲ ਕੀਤੀਆਂ ਗੱਲਾਂ ਅਤੇ ਉਨ੍ਹਾਂ ਦੇ ਖੇਤੀ ਸੰਬੰਧੀ ਝਗੜਨ ਅਤੇ ਯਾਤਰਾਵਾਂ ਤੇ ਜਾਣ ਦੇ ਢੰਗਾਂ ਵਿੱਚ ਹੈ।[2]

ਗਾਊਲਡ ਨੇ ਆਪਣੇ ਪਿੰਡ ਦੀ ਸਰਾਂ ਵਿੱਚ ਲੋਕਾਂ ਨੂੰ ਦੱਸਿਆ ਕਿ ਉਸ ਦੁਆਰਾ ਇਕੱਤਰ ਕੀਤੇ ਮੌਖਿਕ ਇਤਿਹਾਸ ਤੇ ਖਰੜੇ ਦੇ ਕਈ ਲੱਖ ਸ਼ਬਦ ਸਨ ਅਤੇ ਇਸਦਾ ਆਕਾਰ ਬਾਈਬਲ ਤੋਂ ਵੀ ਵੱਡਾ ਸੀ। ਨਿਰਸੰਦੇਹ ਇਹ ਉਦੋਂ ਤੱਕ ਦੀ ਕਿਸੇ ਵੀ ਅਣਛਪੀ ਸਾਹਿਤੱਕ ਰਚਨਾ ਦੇ ਖਰੜੇ ਤੋਂ ਵੱਡਾ ਸੀ ਅਤੇ ਇਹ ਸਦਾ ਅਧੂਰਾ ਹੀ ਰਿਹਾ। ਉਸ ਵਿੱਚ ਸੁਣੀ ਹੋਈ ਗੱਲ ਦੀ ਵਿਆਖਿਆ ਕਰਨ ਦੀ ਵਿਸ਼ੇਸ਼ ਪ੍ਰਤਿਭਾ ਸੀ। ਉਸਦਾ ਦਾਅਵਾ ਸੀ ਕਿ ਉਸਦਾ ਇਹ ਹੁਨਰ ਉਸ ਦੇ ਕੰਮ ਨੂੰ ਕਲਾਸਕੀ ਬਣਾ ਦੇਵੇਗਾ।

ਗਾਊਲਡ ਅਤੇ ਐਲਨ ਨੈਵਿਨ ਸ਼ਾਇਦ ਇਕ ਦੂਸਰੇ ਨੂੰ ਮਿਲੇ ਨਹੀਂ ਸਨ ਕਿਉਂਕਿ ਜੋ ਗਾਊਲਡ ਦੇ ਮੌਖਿਕ ਇਤਿਹਾਸ ਬਾਰੇ "ਨਿਊਯਾਰਕ ਹੈਰਾਲਡ ਟ੍ਰਿਬਿਊਨ" ਵਿੱਚ ਕਈ ਵਾਰੀ ਖ਼ਬਰ ਛੱਪੀ ਸੀ, ਇਸ ਤੋਂ ਇਹ ਗੱਲ ਲਗਭਗ ਪੱਕੀ ਜਾਪਦੀ ਹੈ ਕਿ ਐਲਨ ਨੈਵਿਨ ਨੇ ਮੌਖਿਕ ਇਤਿਹਾਸ ਦੇ ਪਦ ਬਾਰੇ ਜਰੂਰ ਸੁਣਿਆ ਹੋਵੇਗਾ। ਉਦਾਹਰਣ ਵਜੋਂ 2 ਮਾਰਚ 1934 ਨੂੰ ਰਿਪੋਰਟ ਆਈ ਕਿ ਗਾਊਲਡ ਦਾ ਮੌਖਿਕ ਇਤਿਹਾਸ 73,000,000 ਸ਼ਬਦਾਂ ਦਾ ਸੀ। ਫਿਰ 10 ਅਪ੍ਰੈਲ 1937 ਨੂੰ ਉਸੇ ਅਖਬਾਰ ਵਿੱਚ ਖਬਰ ਛਪੀ ਕਿ ਉਸਦੇ ਮੌਖਿਕ ਇਤਿਹਾਸ ਦੀ ਲੰਬਾਈ 980,000 ਸ਼ਬਦ ਹੋਰ ਵੱਧ ਗਈ ਹੈ। ਇਸ ਉਪਰੰਤ 24 ਅਗਸਤ, 1941 ਨੂੰ ਉਸੇ ਅਖਬਾਰ ਵਿੱਚ ਹੀ ਆਇਆ ਕਿ ਮੌਖਿਕ ਇਤਿਹਾਸ ਦਾ ਖਰੜਾ ਸੱਤ ਫੁੱਟ ਉੱਚਾ ਹੋ ਗਿਆ। ਨੈਵਿਨ, ਪਹਿਲਾਂ ਇੱਕ ਪੱਤਰਕਾਰ ਰਹਿ ਚੁੱਕਾ ਸੀ ਅਤੇ ਅਖਬਾਰਾਂ ਪੜ੍ਹਨ ਦਾ ਆਦੀ ਵੀ ਸੀ। ਇਹ ਨਹੀਂ ਸੀ ਹੋ ਸਕਦਾ ਕਿ ਅਖਬਾਰਾਂ ਵਿੱਚ ਛੱਪਦਾ "ਮੌਖਿਕ ਇਤਿਹਾਸ" ਦਾ ਪਦ ਉਸਦੇ ਧਿਆਨ ਗੋਚਰਾ ਨਾ ਹੋਇਆ ਹੋਵੇ।

ਪਰ ਗਾਊਲਡ ਅਤੇ ਨੈਵਿਨ ਦੇ ਮੌਖਿਕ ਇਤਿਹਾਸ ਦੇ ਸੰਕਲਪ ਵੱਖਰੇ ਵੱਖਰੇ ਸਨ। ਨੈਵਿਨ ਨੇ ਚਾਰਲਸ ਐਨ ਹਿਗਿਨਜ਼ ਨੂੰ ਇੰਟਰਵਿਊ ਕੀਤਾ ਅਤੇ ਇਸਨੂੰ ਬਹੁਤ ਹੀ ਲਾਹੇਵੰਦ ਕਿਹਾ। ਪਰ ਗਾਊਲਡ ਲਈ ਮੌਖਿਕ ਕਥਨਾਂ ਤੋਂ ਪ੍ਰਾਪਤ ਸਮਕਾਲੀ ਸਥਿਤੀ ਦੀ ਤਸਵੀਰ ਹੀ ਮੌਖਿਕ ਇਤਿਹਾਸ ਸੀ। ਗਾਊਲਡ ਨੇ ਮੌਖਿਕ ਇਤਿਹਾਸ ਦੇ ਸਬੰਧ ਵਿੱਚ ਇੰਟਰਵਿਊ ਦੀ ਤਕਨੀਕ ਬਾਰੇ ਕਦੇ ਸੋਚਿਆ ਹੀ ਨਹੀਂ ਸੀ।

ਆਰੰਭ ਵਿੱਚ ਗਾਊਲਡ ਅਤੇ ਨੈਵਿਨ ਦੇ ਮੌਖਿਕ ਇਤਿਹਾਸ ਬਾਰੇ ਵਿਚਾਰ ਹੀ ਵੱਖਰੇ ਨਹੀਂ ਸਨ, ਉਨ੍ਹਾਂ ਦੁਆਰਾ ਅਪਣਾਈ ਗਈ ਵਿਧੀ ਵੀ ਭਿੰਨ ਸੀ। ਇਸ ਵਿਚ ਸ਼ੱਕ ਨਹੀਂ ਕਿ ਨੈਵਿਨ ਦੀ ਪਹੁੰਚ ਵੱਧ ਵਿਗਿਆਨਕ ਸੀ। ਉਸਨੇ ਉਚਿਤ ਰਿਕਾਰਡ ਦੀ ਘਾਟ ਕਰਕੇ ਗੁਆਚ ਰਹੇ ਗਿਆਨ ਅਤੇ ਤਜਰਬੇ ਨੂੰ ਮੌਖਿਕ ਇਤਿਹਾਸ ਦੀ ਵਿਧੀ ਰਾਹੀਂ ਸੰਭਾਲਣ ਦਾ ਯਤਨ ਕੀਤਾ। ਉਸਨੇ ਆਪਣੀਆਂ ਮੁਲਾਕਾਤਾਂ ਨੂੰ ਬਿਆਨ ਕਰਨ ਲਈ ਮੌਖਿਕ ਇਤਿਹਾਸ

---

1. ਓਰਲ ਹਿਸਟਰੀ ਰੀਵਿਊ, ਓਰਲ ਹਿਸਟਰੀ ਐਸੋਸੀਏਸ਼ਨ, ਯੂ.ਐਸ.ਏ., 1980, ਪੰਨਾ 24.
2. ਉਹੀ, ਪੰਨਾ 25.

ਦੀ ਵਰਤੋਂ ਜਾਰੀ ਰੱਖੀ। ਇਸ ਤਰ੍ਹਾਂ ਇੰਟਰਵਿਊ ਕਰਨ ਦੀਆਂ ਯੋਜਨਾਵਾਂ ਨੂੰ ਮੌਖਿਕ ਇਤਿਹਾਸ ਦਾ ਜਾਣਿਆ ਪਹਿਚਾਣਿਆ ਨਾਂ ਦੇ ਦਿੱਤਾ ਗਿਆ।

## ਮੌਖਿਕ ਇਤਿਹਾਸ ਪੁਰਾਤਨ ਲਿਖਤਾਂ ਵਿਚ

'ਮੌਖਿਕ ਇਤਿਹਾਸ' ਇਕ ਨਿੱਗਰ ਇਤਿਹਾਸਕ ਸਰੋਤ ਵਜੋਂ ਵਿਕਸਿਤ ਹੋਇਆ ਹੈ। ਪਰ ਇਸਦਾ ਇਹ ਅਰਥ ਨਹੀਂ ਕਿ ਇਸ ਦੀਆਂ ਜੜ੍ਹਾਂ ਭੂਤ ਕਾਲ ਵਿਚ ਨਹੀਂ ਹਨ। ਅਸਲ ਵਿੱਚ ਮੌਖਿਕ ਹਵਾਲੇ ਉਨੇ ਹੀ ਪੁਰਾਣੇ ਹਨ ਜਿਤਨਾ ਕਿ ਇਤਿਹਾਸ। ਸਭਿਅਤਾ ਦੇ ਪ੍ਰਕਾਸ਼ ਤੋਂ ਪਹਿਲਾਂ ਦੇ ਅਨਪੜ੍ਹ ਸਮਾਜਾਂ ਵਿਚ ਮੌਖਿਕ ਪਰੰਪਰਾ ਦਾ ਬੋਲ-ਬਾਲਾ ਸੀ। ਉਸ ਸਮੇਂ ਹਰ ਤਰ੍ਹਾਂ ਦਾ ਗਿਆਨ ਜ਼ਬਾਨੀ ਹੀ ਦਿੱਤਾ ਜਾਂਦਾ ਸੀ।

ਮੌਖਿਕ ਸਬੂਤ ਜਾਂ ਮੌਖਿਕ ਪਰੰਪਰਾਵਾਂ ਅਤੇ ਮੌਖਿਕ ਗਵਾਹੀ ਦੀ ਹੋਂਦ ਦੀ ਮਹੱਤਤਾ ਸੀ। ਕੁਝ ਲੇਖਕਾਂ ਦਾ ਵਿਚਾਰ ਹੈ ਕਿ ਮੌਖਿਕ ਇਤਿਹਾਸ ਦਾ ਪਿਛੋਕੜ ਆਦਮ ਅਤੇ ਹਵਾ ਤੱਕ ਜਾ ਪੁੱਜਦਾ ਹੈ। ਜਦੋਂ ਹਵਾ ਨੇ ਸੇਬ ਖਾਧਾ ਅਤੇ ਇਸ ਬਾਰੇ ਆਦਮ ਨੂੰ ਦੱਸਿਆ ਤਾਂ ਇਹ ਮੌਖਿਕ ਸੰਸਮਰਣਕਾਰੀ ਦਾ ਆਰੰਭ ਸੀ।

ਬਹੁਤ ਸਾਰੇ ਧਰਮ ਗ੍ਰੰਥਾਂ ਦੀ ਤਰ੍ਹਾਂ ਬਾਈਬਲ ਵੀ ਪਹਿਲਾਂ ਅਲਿਖਤ ਹੀ ਸੀ। ਇਸਦੇ ਮੁੱਢਲੇ ਲਿਖਤੀ ਪਾਠ ਤੋਂ ਘੱਟੋ ਘੱਟ ਲਗਭਗ ਤੀਹ ਸਾਲ ਪਹਿਲਾਂ ਤੱਕ ਬਾਈਬਲ ਦੇ ਲੇਖਕ ਆਪਣੀ ਜਾਣਕਾਰੀ ਮੂੰਹੋਂ ਮੂੰਹੀ ਹੀ ਦਿੰਦੇ ਰਹੇ। ਇਹ ਸਪਸ਼ਟ ਹੈ ਕਿ ਹਜ਼ਰਤ ਈਸਾ ਦੇ ਜੀਵਨ ਦੀਆਂ ਯਾਦਾਂ ਇੱਕ ਤੋਂ ਵੱਧ ਵਿਅਕਤੀਆਂ ਤੋਂ ਪ੍ਰਾਪਤ ਹੋਈਆਂ ਕਿਉਂਕਿ ਮੌਖਿਕ ਇਤਿਹਾਸ ਸਿਰਫ਼ ਮੌਖਿਕ ਕਥਨਾਂ ਨੂੰ ਹੀ ਇਤਿਹਾਸ ਦੇ ਸੋਮੇਂ ਦੇ ਪ੍ਰਮਾਣ ਵਜੋਂ ਦਰਸਾਉਂਦਾ ਹੈ, ਇਨ੍ਹਾਂ ਸਾਰੇ ਪ੍ਰਸੰਗਾਂ ਵਿੱਚ ਮੌਖਿਕ ਇਤਿਹਾਸ ਦੀ ਹੀ ਵਰਤੋਂ ਹੋਈ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ (1469-1539 ਏ.ਡੀ.) ਦੀਆਂ ਸਾਖੀਆਂ ਸੱਠ ਸਾਲ ਤੋਂ ਵੀ ਵੱਧ ਸਮਾਂ ਉਨ੍ਹਾਂ ਦੇ ਸ਼ਰਧਾਲੂ ਸਿੱਖਾਂ ਦੀ ਯਾਦ-ਦਾਸ਼ਤ ਵਿਚ ਹੀ ਪ੍ਰਚਲਿਤ ਰਹੀਆਂ। ਇਹ ਸਿੱਖ ਸਿਮ੍ਰਿਤੀ ਦਾ ਇਕ ਅਨਿਖੜਵਾਂ ਅੰਗ ਬਣ ਗਈਆਂ ਸਨ। ਗੁਰੂ ਨਾਨਕ ਦੇਵ ਦੀਆਂ ਸਾਖੀਆਂ ਨੂੰ ਜਨਮ ਦੇਣ ਵਾਲੀ ਪਹਿਲੀ ਤਰੰਗ ਜਾਂ ਮਨੋਵੇਗ ਉਨ੍ਹਾਂ ਦੇ ਸ਼ਾਨਦਾਰ ਕਾਰਨਾਮਿਆਂ ਵਿੱਚ ਹੈਰਾਨ ਅਤੇ ਅੰਚਭਿਤ ਕਰਨ ਵਾਲੇ ਤੱਤਾਂ ਤੇ ਅਧਾਰਿਤ ਸੀ।

ਜਦੋਂ ਸਤਾਰ੍ਹਵੀਂ ਸਦੀ ਵਿਚ ਭਾਈ ਗੁਰਦਾਸ ਨੇ ਸਿੱਖ ਧਰਮ ਦੇ ਬਾਨੀ ਬਾਰੇ ਲਿਖਿਆ ਤਾਂ ਉਸ ਸਾਹਮਣੇ ਗੁਰੂ ਜੀ ਨਾਲ ਸਬੰਧਿਤ ਮੌਖਿਕ ਕਥਨ, ਦੰਦ ਕਥਾਵਾਂ ਅਤੇ ਪਰੰਪਰਾਵਾਂ ਹੀ ਸਨ ਜੋ ਜਾਣਕਾਰੀ ਦੇ ਮੁੱਢਲੇ ਸੋਮੇ ਬਣੇ।

ਬਾਅਦ ਵਿਚ ਇਹ ਪਰੰਪਰਾਵਾਂ ਹੇਠ ਲਿਖੇ ਵੱਖ-ਵੱਖ ਨਾਵਾਂ ਦੇ ਚਾਰ ਰੂਪਾਂ ਵਿੱਚ ਲਿਖਤ ਦੁਆਰਾ ਅਗਲੀਆਂ ਪੀੜੀਆਂ ਤੱਕ ਪੁੱਜੀਆਂ:

1) ਪੁਰਾਤਨ ਜਨਮ ਸਾਖੀ
2) ਮਿਹਰਬਾਨ ਵਾਲੀ ਜਨਮ ਸਾਖੀ
3) ਬਾਲਾ ਜਨਮ ਸਾਖੀ
4) ਭਾਈ ਮਨੀ ਸਿੰਘ ਵਾਲੀ ਜਨਮ ਸਾਖੀ

ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਇਨ੍ਹਾਂ ਲਿਖਤੀ ਪਰੰਪਰਾਵਾਂ ਵਿੱਚ ਵੱਖ ਵੱਖ ਪਰਿਸਥਿਤੀਆਂ ਹੋਣ ਕਾਰਨ ਅਦਲਾ ਬਦਲੀਆਂ ਹੋਈਆਂ। ਇਸ ਤੱਥ ਦੀਆਂ ਕਈ

ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ।[1]

ਸਿੱਖ ਇਤਿਹਾਸ ਦੇ ਬਹੁਤੇ ਸੋਮੇ ਮੌਖਿਕ ਪ੍ਰਮਾਣਾਂ ਤੇ ਅਧਾਰਿਤ ਹਨ। ਰਚੇਤਾ ਕਈਆਂ ਥਾਵਾਂ ਤੇ ਬੜੇ ਜੋਰਦਾਰ ਸ਼ਬਦਾਂ ਵਿੱਚ ਕਹਿੰਦੇ ਹਨ ਕਿ ਉਨ੍ਹਾਂ ਦੀ ਰਚਨਾ ਵਿਸ਼ਵਾਸ਼ਯੋਗ ਵਿਅਕਤੀਆਂ ਦੇ ਬਿਆਨਾਂ ਤੇ ਅਧਾਰਿਤ ਹੈ। ਪੰਥ ਪਰਕਾਸ਼ ਦਾ ਲੇਖਕ ਰਤਨ ਸਿੰਘ ਭੰਗੂ ਸਪਸ਼ਟ ਤੌਰ ਤੇ ਕਹਿੰਦਾ ਹੈ:

"ਹੁਣ ਮੈਂ ਸਿੱਖਾਂ ਦੀ ਵਿਥਿਆ ਬਿਆਨ ਕਰਦਾ ਹਾਂ ਜਿਵੇਂ ਕਿ ਉਹ ਸਾਡੇ ਬਜ਼ੁਰਗਾਂ ਨੇ ਦੱਸੀ ਹੈ। ਮੈਂ ਇਹ ਸਭ ਵੱਡੀ ਉਮਰ ਦੇ ਗਿਆਨਵਾਨ ਵਿਅਕਤੀਆਂ ਤੋਂ ਵੀ ਸੁਣੀ ਹੈ।[2]

ਇਕ ਹੋਰ ਥਾਂ ਰਤਨ ਸਿੰਘ ਭਾਈ ਮਨੀ ਸਿੰਘ ਦੀ ਸ਼ਹਾਦਤ ਬਾਰੇ ਲਿਖਦੇ ਹਨ:-

*"ਰਤਨ ਸਿੰਘ ਸਨ ਸਾਖੀ ਲਿਖੀ*
*ਪਿਤਾ ਹਮਾਰੇ ਕਹੀ ਸੀ ਪਿਖੀ"*[3]

ਰਤਨ ਸਿੰਘ ਨੇ ਭਾਈ ਮਨੀ ਸਿੰਘ ਦੀ ਸ਼ਹਾਦਤ ਦਾ ਬਿਰਤਾਂਤ ਆਪਣੇ ਪਿਤਾ ਜੀ ਤੋਂ ਸੁਣ ਕੇ ਲਿਖਿਆ। ਉਨ੍ਹਾਂ ਨੇ ਇਹ ਸਾਕਾ ਅੱਖੀਂ ਡਿੱਠਾ ਸੀ।

'ਜਫਰਨਾਮਾ ਰਣਜੀਤ ਸਿੰਘ' ਦੇ ਰਚੇਤਾ ਦੀਵਾਨ ਅਮਰ ਨਾਥ ਆਪਣੀ ਪੁਸਤਕ ਦੀ ਭੂਮਿਕਾ ਵਿੱਚ ਲਿਖਦੇ ਹਨ: "ਲੇਖਕ ਦੁਆਰਾ ਦਰਸਾਈਆਂ ਗਈਆਂ ਘਟਨਾਵਾਂ ਦੀ ਛਾਣਬੀਣ ਵੱਡੀ ਉਮਰ ਦੇ ਸਮਕਾਲੀ ਵਿਅਕਤੀਆਂ ਤੋਂ ਕੀਤੀ ਗਈ ਸੀ।"[4]

ਜੋਹਨ ਮੈਲਕੌਮ ਨੇ ਲਿਖਿਆ ਕਿ ਮਨੁੱਖ ਜਾਤੀ ਦੇ ਸਰਬ ਜਨਕ ਇਤਿਹਾਸ ਨਾਲ ਸਬੰਧਿਤ ਹਰ ਖੋਜ, ਵਿਸ਼ੇਸ਼ ਤੌਰ 'ਤੇ ਕਿ ਕਿਸੇ ਕੌਮ ਦੀਆਂ ਆਪਣੇ ਬਾਰੇ ਕਹੀਆਂ ਗੱਲਾਂ ਨੂੰ ਸੁਣਨਾ ਬਹੁਤ ਹੀ ਵਿਸ਼ੇਸ਼ ਮਹੱਤਤਾ ਰੱਖਦਾ ਹੈ। ਇਨ੍ਹਾਂ ਸੋਮਿਆਂ ਤੋਂ ਪ੍ਰਾਪਤ ਗਿਆਨ ਦਾ ਇਨ੍ਹਾਂ ਦੀ ਇਤਿਹਾਸਕ ਉਪਯੋਗਤਾ ਤੋਂ ਸੁਤੰਤਰ ਵੀ ਮੁੱਲ ਹੁੰਦਾ ਹੈ। ਇਹ ਸਮਾਜਿਕ ਮਿਲਵਰਤਨ ਵਿੱਚ ਵਾਧੇ ਲਈ ਸਹਾਈ ਹੁੰਦਾ ਹੈ ਅਤੇ ਕੌਮਾਂ ਵਿਚਕਾਰ ਦੋਸਤੀ ਦੀ ਸਥਾਪਨਾ ਲਈ ਰਾਹ ਮੋਕਲਾ ਕਰਦਾ ਹੈ। ਮੌਖਿਕ ਇਤਿਹਾਸ ਵੱਖ ਵੱਖ ਸ਼੍ਰੇਣੀਆਂ ਦੀਆਂ ਆਪਣੇ ਬਾਰੇ ਕਹੀਆਂ ਗੱਲਾਂ ਨੂੰ ਪ੍ਰਮੁੱਖਤਾ ਦਿੰਦਾ ਹੈ। ਇਸ ਲਈ ਇਹ ਇਸ ਮੰਤਵ ਦੀ ਪੂਰਤੀ ਕਰਦਾ ਹੈ।

ਮੌਖਿਕ ਇਤਿਹਾਸ ਦਾ ਸੰਕਲਪ ਇਤਿਹਾਸ ਦੇ ਸਮਾਜਿਕ ਅਤੇ ਲੋਕਰਾਜੀ ਵਿਚਾਰਾਂ ਤੇ ਅਧਾਰਿਤ ਹੈ। ਮੌਖਿਕ ਪਰੰਪਰਾ ਅਸਲ ਵਿਚ ਇਕ ਕੌਮੀ ਪਰੰਪਰਾ ਹੀ ਹੁੰਦੀ ਹੈ ਜੋ

---

1. ਵੇਰਵੇ ਲਈ ਲੇਖਕ ਦੀ ਪੁਸਤਕ 'ਜਨਮ ਸਾਖੀ ਪਰੰਪਰਾ' ਪੰਜਾਬੀ ਯੂਨੀਵਰਸਿਟੀ,ਪਟਿਆਲਾ, 1969 ਦੀ ਭੂਮਿਕਾ ਦੇਖੋ।
2. 'ਅਬ ਮੈਂ ਸਿੰਘਨ ਕੀ ਸਾਖੀ ਜਿਹ ਬਿਧ ਬਡਨ ਅਸਾਡਨ ਆਖੀ ਔਰ ਪੁਰਾਤਨ ਤੇ ਭੀ ਸੁਨੀ ਹੁਤੋ ਯੋ ਬਿਰਧ ਸਿੱਖ ਬਹੁ ਗੁਨੀ' ਪੰਥ ਪ੍ਰਕਾਸ਼ ਰਤਨ ਸਿੰਘ ਭੰਗੂ ਖਾਲਸਾ ਸਮਾਚਾਰ, ਅੰਮ੍ਰਿਤਸਰ, ਪੰਨਾ 213.
3. ਉਕਤ, ਰਤਨ ਸਿੰਘ ਸਨ ਸਾਖੀ ਲਿਖੀ ਪਿਤਾ ਹਮਾਰੋ ਕਹੀ ਸੀ ਪਿਖੀ।
4. ਜਫਰਨਾਮਾ ਰਣਜੀਤ ਸਿੰਘ, ਅਮਰ ਨਾਥ, ਸੀਤਾ ਰਾਮ ਕੋਹਲੀ ਦੁਆਰਾ ਸੰਪਾਦਿਤ, ਪੰਜਾਬ ਯੂਨੀਵਰਸਿਟੀ, ਲਾਹੌਰ 1928, ਭੂਮਿਕਾ।

ਵੱਖ ਵੱਖ ਸ੍ਰੇਣੀਆਂ ਦੇ ਲੋਕਾਂ, ਜਿਵੇਂ ਕਿ ਕਿਸਾਨਾਂ; ਸ਼ਹਿਰੀ ਲੋਕਾਂ, ਆਦਮੀਆਂ, ਔਰਤਾਂ ਅਤੇ ਬੱਚਿਆਂ ਤੱਕ ਦੇ ਮੂੰਹਾਂ ਵਿੱਚ ਬਿਖਰੀ ਪਈ ਹੁੰਦੀ ਹੈ। ਮੌਖਿਕ ਕਥਨ ਅਲਿਖਤ ਸੋਮੇ ਹੁੰਦੇ ਹਨ ਜੋ ਇਕ ਪੁਸ਼ਤ ਤੋਂ ਦੂਸਰੀ ਪੁਸ਼ਤ ਮੌਖਿਕ ਸੰਚਾਰ ਲਈ ਢੁਕਵੇਂ ਰੂਪ ਵਿੱਚ ਸਜੇ ਹੁੰਦੇ ਹਨ। ਵੈਸੇ ਇਹ ਤੱਥ ਵੀ ਧਿਆਨ ਗੋਚਰਾ ਹੈ ਕਿ ਮੌਖਿਕ ਪਰੰਪਰਾ ਨੂੰ ਇਤਿਹਾਸਕਾਰੀ ਲਈ ਮੁੱਢਲੀ ਸਮੱਗਰੀ ਵਜੋਂ ਇਕੱਤਰ ਕਰਨ ਦੀ ਤਕਨੀਕ ਦਾ ਉਦਗਮ ਵਰਤਮਾਨ ਕਾਲ ਵਿੱਚ ਹੀ ਹੋਇਆ ਹੈ।

ਮੌਖਿਕ ਇਤਿਹਾਸ ਦੇ ਸਮਾਜਿਕ ਅਤੇ ਲੋਕਰਾਜੀ ਵਿਚਾਰਾਂ ਤੇ ਅਧਾਰਿਤ ਹੋਣ ਕਰਕੇ ਇਸਨੇ ਇਤਿਹਾਸ ਦਾ ਖੇਤਰ ਮੋਕਲਾ ਕੀਤਾ ਹੈ। ਹੁਣ ਤੱਕ ਇਤਿਹਾਸ ਦਾ ਕੇਂਦਰ ਬਿੰਦੂ ਰਾਜਨੀਤੀ ਦੇ ਖੇਤਰ ਵਿੱਚ ਸ਼ਕਤੀ ਲਈ ਸੰਘਰਸ਼ ਹੀ ਸੀ। ਆਰਥਿਕਤਾ, ਧਰਮ, ਮਜ਼ਦੂਰ ਸ਼੍ਰੇਣੀਆਂ ਅਤੇ ਸਮਾਜ ਦੇ ਹੇਠਲੇ ਵਰਗ ਆਦਿ ਵੱਲ ਕੋਈ ਧਿਆਨ ਨਹੀਂ ਸੀ ਦਿੱਤਾ ਜਾਂਦਾ। ਮੌਖਿਕ ਇਤਿਹਾਸ ਨੇ ਹਰ ਕਿਸਮ ਦੇ ਉੱਚੇ ਤੇ ਨੀਵੇਂ ਲੋਕਾਂ ਦੇ ਜੀਵਨ ਤਜਰਬੇ ਨੂੰ ਇਤਿਹਾਸ ਲਿਖਣ ਦਾ ਅਧਾਰ ਬਣਾਇਆ ਹੈ। ਨਵੇਂ ਢੰਗ ਦੀ ਗਵਾਹੀ ਦੇ ਪ੍ਰਵੇਸ਼ ਸਦਕਾ ਘੋਖ ਦਾ ਕੇਂਦਰ ਬਿੰਦੂ ਬਦਲਣ ਨਾਲ ਅਤੇ ਘੋਖ ਦੇ ਨਵੇਂ ਰਾਹ ਖੁੱਲ੍ਹਣ ਨਾਲ ਮੌਖਿਕ ਇਤਿਹਾਸ ਨੇ ਇਤਿਹਾਸ ਦੇ ਵਿਸ਼ੇ ਦੀ ਖੋਜ ਦੇ ਅਮਲ ਵਿਚ ਪ੍ਰੀਵਰਤਨ ਦੀ ਪ੍ਰਕਿਰਿਆ ਦਾ ਅਰੰਭ ਕੀਤਾ ਹੈ।

ਇਸ ਪੁਸਤਕ ਵਿਚ ਦਿੱਤੇ ਬਹੁਤ ਸਾਰੇ ਬਿਆਨਾਂ ਦਾ ਵੇਰਵਾ ਬਿਆਨ ਦੇਣ ਵਾਲੇ ਵਿਅਕਤੀਆਂ ਨੇ ਆਪ ਹੀ ਦੇ ਦਿੱਤਾ ਹੈ। ਪਰ ਫਿਰ ਵੀ ਜਿਨ੍ਹਾਂ ਇਤਿਹਾਸਕ ਲਹਿਰਾਂ ਦੇ ਘਟਨਾ ਕ੍ਰਮ ਇੱਥੇ ਦਿੱਤੇ ਗਏ ਹਨ, ਉਨ੍ਹਾਂ ਦਾ ਇੱਥੇ ਸੰਖੇਪ ਵਰਨਣ ਅਵੱਸ਼ਕ ਜਾਪਦਾ ਹੈ।

### (ੳ) ਗਦਰ ਪਾਰਟੀ ਲਹਿਰ

ਉਨੀਵੀਂ ਸਦੀ ਦੇ ਆਖਰੀ ਦਹਾਕੇ ਤੇ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਬਹੁਤ ਸਾਰੇ ਪੰਜਾਬੀ, ਸ਼ਿੰਘਾਈ, ਹਾਂਗ ਕਾਂਗ, ਮਲਾਇਆ ਸਟੇਟਸ, ਅਮਰੀਕਾ ਤੇ ਕੈਨੇਡਾ ਗਏ। ਕੈਨੇਡਾ ਅਤੇ ਅਮਰੀਕਾ ਵਿਚ ਉਨ੍ਹਾਂ ਨਾਲ ਨਫ਼ਰਤ ਵਾਲਾ ਸਲੂਕ ਕੀਤਾ ਜਾਂਦਾ ਕਿਉਂਕਿ ਉਹ ਘੱਟ ਪੈਸਿਆਂ ਤੇ ਵੀ ਮਜ਼ਦੂਰੀ ਕਰਨ ਨੂੰ ਤਿਆਰ ਹੋ ਜਾਂਦੇ ਸਨ। ਉਨ੍ਹਾਂ ਦੇ ਮੁਕਾਬਲੇ ਤੇ ਚੀਨੀ ਤੇ ਜਪਾਨੀ ਮਜ਼ਦੂਰਾਂ ਨਾਲ ਚੰਗਾ ਸਲੂਕ ਕੀਤਾ ਜਾਂਦਾ ਸੀ। ਹੌਲੀ ਹੌਲੀ ਉਨ੍ਹਾਂ ਨੂੰ ਸਮਝ ਆਈ ਕਿ ਉਨ੍ਹਾਂ ਨਾਲ ਘਿਨਾਉਣੇ ਸਲੂਕ ਦਾ ਇਕ ਕਾਰਨ ਉਨ੍ਹਾਂ ਦੇ ਮੁਲਕ ਦਾ ਗੁਲਾਮ ਹੋਣਾ ਵੀ ਸੀ। ਇਨ੍ਹਾਂ ਕਾਰਨਾਂ ਕਰਕੇ ਉਨ੍ਹਾਂ ਨੇ ਗਦਰ ਪਾਰਟੀ ਦਾ ਸੰਗਠਨ ਕੀਤਾ। ਮਾਰਚ, 1913 ਵਿਚ ਇਕ ਕਾਨਫਰੰਸ ਵਾਸ਼ਿੰਗਟਨ ਵਿਚ ਆਯੋਜਤ ਕੀਤੀ ਗਈ ਤੇ ਸਾਰੇ ਹਿੰਦੁਸਤਾਨੀਆਂ ਨੂੰ ਉਹਦੇ ਵਿਚ ਸ਼ਾਮਲ ਹੋਣ ਲਈ ਸੱਦੇ ਪੱਤਰ ਭੇਜੇ ਗਏ। ਇਸ ਕਾਨਫਰੰਸ ਦੇ ਪ੍ਰਮੁੱਖ ਆਯੋਜਕ ਨਿਮਿਨ ਲਿਖਤ ਵਿਅਕਤੀ ਸਨ।

1) ਸੋਹਣ ਸਿੰਘ ਭਕਨਾ
2) ਬਾਬਾ ਵਿਸਾਖਾ ਸਿੰਘ
3) ਕਰਤਾਰ ਸਿੰਘ ਸਰਾਭਾ
4) ਹਰਦਿਆਲ

ਇਨ੍ਹਾਂ ਨੇ ਸਾਰੇ ਪੈਸਿਫ਼ਿਕ ਕੋਸਟ ਵਿਚ ਪ੍ਰਚਾਰ ਕੀਤਾ ਤੇ ਹਿੰਦੁਸਤਾਨ ਐਸੋਸੀਏਸ਼ਨ

ਯੂਨਾਈਟਿਡ ਇੰਡੀਆ ਲੀਗ, ਖ਼ਾਲਸਾ ਦੀਵਾਨ ਤੇ ਸਟਾਕਟਨ ਨੂੰ ਨਾਲ ਮਿਲਾ ਲਿਆ। ਇਨ੍ਹਾਂ ਸਭ ਦੇ ਡੈਲੀਗੇਟ ਕਾਨਫਰੰਸ ਵਿਚ ਆਏ। ਇਸ ਤੋਂ ਬਾਅਦ ਹਿੰਦੀ ਐਸੋਸੀਏਸ਼ਨ ਸੰਗਠਤ ਕੀਤੀ ਗਈ ਜਿਸ ਦਾ ਪ੍ਰਧਾਨ ਸੋਹਣ ਸਿੰਘ ਭਕਨਾ (ਅੰਮ੍ਰਿਤਸਰ) ਬਣਿਆ, ਕੇਸਰ ਸਿੰਘ ਵਾਈਸ ਪ੍ਰੈਜ਼ੀਡੈਂਟ, ਹਰਦਿਆਲ ਸੈਕਟਰੀ ਅਤੇ ਕਾਂਸ਼ੀ ਰਾਮ ਕੈਸ਼ੀਅਰ। ਇਸ ਜਥੇਬੰਦੀ ਦਾ ਮਨੋਰਥ ਹਿੰਦੁਸਤਾਨ ਨੂੰ ਹਥਿਆਰਾਂ ਦੀ ਮੱਦਦ ਨਾਲ ਸੁਤੰਤਰਤਾ ਲਈ ਤਿਆਰ ਕਰਨਾ ਸੀ। ਪਾਰਟੀ ਦਾ ਹੈਡਕੁਆਟਰ, ਸਾਨ ਫਰਾਂਸਿਸਕੋ ਬਣਾਇਆ ਗਿਆ ਤਾਂ ਕਿ ਜੋ ਦੂਜੇ ਮੁਲਕਾਂ ਵਿਚ ਰਹਿੰਦੇ ਭਾਰਤੀਆਂ ਨਾਲ ਸਬੰਧ ਰੱਖਿਆ ਜਾ ਸਕੇ। ਇਕ ਪਰਚਾ ਜਾਰੀ ਕੀਤਾ ਗਿਆ, ਜਿਸ ਦਾ ਨਾਂ "ਗਦਰ" ਰੱਖਿਆ ਗਿਆ। "ਗਦਰ" ਉਰਦੂ, ਪੰਜਾਬੀ (ਗੁਰਮੁਖੀ), ਗੁਜਰਾਤੀ ਆਦਿ ਜ਼ੁਬਾਨਾਂ ਵਿਚ ਛੱਪਦਾ ਸੀ। ਗਦਰ ਦਾ ਪਹਿਲਾ ਪਰਚਾ, ਇਕ ਨਵੰਬਰ, 1913 ਨੂੰ ਜਾਰੀ ਕੀਤਾ ਗਿਆ ਤੇ ਉਹਦਾ ਨਾਂ ਰੱਖਿਆ ਗਿਆ 'ਗਦਰ ਦੀ ਗੂੰਜ'।

ਦੁਨੀਆਂ ਦੀ ਪਹਿਲੀ ਵੱਡੀ ਜੰਗ ਆਰੰਭ ਹੋਣ ਤੇ ਗਦਰ ਪਾਰਟੀ ਨੇ ਫ਼ੈਸਲਾ ਕੀਤਾ ਕਿ ਅਮਰੀਕਾ ਵਿਚ ਵਸਦੇ ਸਾਰੇ ਗਦਰ ਪਾਰਟੀ ਦੇ ਮੈਂਬਰ, ਭਾਰਤ ਜਾ ਕੇ ਫੌਜਾਂ ਵਿਚ ਪ੍ਰਚਾਰ ਕਰ ਕੇ, ਹਥਿਆਰਾਂ ਦੀ ਮੱਦਦ ਨਾਲ ਅੰਗਰੇਜ਼ਾਂ ਦੇ ਵਿਰੁੱਧ ਬਗਾਵਤ ਕਰਕੇ ਭਾਰਤ ਨੂੰ ਆਜ਼ਾਦ ਕਰਵਾਉਣ ਲਈ ਉਪਰਾਲਾ ਕਰਨ। ਇਸ ਕਰਕੇ ਗਦਰ ਪਾਰਟੀ ਦੇ ਮੈਂਬਰਾਂ ਨੇ ਵੱਖ ਵੱਖ ਜਹਾਜ਼ਾਂ ਵਿਚ ਭਾਰਤ ਆਉਣ ਦੀ ਵਿਉਂਤ ਬਣਾਈ। ਬਹੁਤ ਸਾਰੇ ਇਨਕਲਾਬੀ ਭਾਰਤ ਵਿਚ ਪਹੁੰਚਣ ਵਿਚ ਕਾਮਯਾਬ ਹੋ ਗਏ। ਪਰ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਨਾ ਹੋ ਸਕੇ। ਜੋ ਇਨਕਲਾਬ ਦੀ ਤਾਰੀਖ ਉਨ੍ਹਾਂ ਨਿਸ਼ਚਤ ਕੀਤੀ ਸੀ, ਉਹ ਅੰਗਰੇਜ਼ੀ ਸਰਕਾਰ ਦੇ ਜਾਸੂਸਾਂ ਰਾਹੀਂ ਸਰਕਾਰ ਨੂੰ ਪਤਾ ਲੱਗ ਗਿਆ। ਬਹੁਤ ਸਾਰੇ ਸਰਗਰਮ ਲੋਕੀ ਪਕੜੇ ਗਏ।

ਭਾਵੇਂ ਇਹ ਲਹਿਰ ਅੰਗਰੇਜ਼ੀ ਸਰਕਾਰ ਨੇ ਜ਼ਬਰ ਅਤੇ ਜੁਗਤੀ ਨਾਲ ਦਬਾ ਲਈ ਪਰ ਇਸ ਦਾ ਪ੍ਰਭਾਵ ਦੂਰ ਰਸੀ ਹੋਇਆ। ਲੋਕਾਂ ਵਿਚ ਜਾਗ੍ਰਤੀ ਆਈ। ਬਰਤਾਨਵੀ ਸਰਕਾਰ ਨੇ ਬਾਅਦ ਵਿਚ ਨਵਾਂ ਕਾਨੂੰਨ, ਰੋਲਟ ਐਕਟ ਬਣਾਇਆ। ਲੋਕਾਂ ਨੇ ਇਸ ਕਾਨੂੰਨ ਦੀ ਮੁਖਾਲਫ਼ਤ ਕੀਤੀ ਜਿਸ ਨਾਲ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ। ਵਿਸਾਖੀ ਵਾਲੇ ਦਿਨ 1919 ਈ. ਵਿਚ। ਇਸ ਵਿਚ ਕਈ ਸੈਂਕੜੇ ਹਿੰਦੂ, ਸਿੱਖ ਅਤੇ ਮੁਸਲਮਾਨ ਮਾਰੇ ਗਏ।

ਇਨ੍ਹਾਂ ਸਾਰੀਆਂ ਲਹਿਰਾਂ ਨੇ ਪੰਜਾਬ ਵਿਚ ਗੁਰਦੁਆਰਾ ਸੁਧਾਰ ਲਹਿਰ ਨੂੰ ਜਨਮ ਦਿੱਤਾ। 1920 ਵਿਚ ਸ਼੍ਰੋਮਣੀ ਅਕਾਲੀ ਦਲ ਕਾਇਮ ਹੋਇਆ। 1921-1923 ਵਿਚਕਾਰ ਨਨਕਾਣਾ ਸਾਹਿਬ ਦਾ ਸਾਕਾ, ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਦਾ ਮੋਰਚਾ ਗੁਰੂ ਕਾ ਬਾਗ਼ ਅਤੇ ਜੈਤੋਂ ਦਾ ਮੋਰਚਾ ਲੱਗਾ। ਇਨ੍ਹਾਂ ਕਈ ਮੋਰਚਿਆਂ ਨੇ ਬੱਬਰ ਅਕਾਲੀ ਲਹਿਰ ਨੂੰ ਜਨਮ ਦਿੱਤਾ, ਜਿਨ੍ਹਾਂ ਦਾ ਮਨੋਰਥ ਟੋਡੀ ਨੌਕਰਸ਼ਾਹੀ ਨੂੰ ਦੰਡ ਦੇਣਾ ਤੇ ਭਾਰਤ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਮੁਕਤ ਕਰਾਉਣਾ ਸੀ। ਕਿਰਤੀ ਕਿਸਾਨ ਲਹਿਰ, ਨੌਜਵਾਨ ਭਾਰਤ ਸਭਾ ਆਦਿ ਸਾਰੀਆਂ ਜਥੇਬੰਦੀਆਂ ਦਾ ਮਨੋਰਥ ਭਾਰਤ ਨੂੰ ਆਜ਼ਾਦ ਕਰਵਾਉਣਾ ਹੀ ਸੀ।

ਇਨ੍ਹਾਂ ਸਭ ਲਹਿਰਾਂ ਦਾ ਵਿਸਥਾਰ ਇਸ ਪੁਸਤਕ ਵਿਚ ਦਿੱਤੇ ਬਿਆਨਾਂ ਤੋਂ ਸਪੱਸ਼ਟ ਹੁੰਦਾ ਹੈ। ਬੱਬਰ ਅਕਾਲੀ ਲਹਿਰ ਬਾਰੇ ਬਹੁਤ ਘੱਟ ਜਾਣਕਾਰੀ ਪ੍ਰਾਪਤ ਹੈ। ਇਸ ਲਈ ਇਥੇ ਬੱਬਰ ਅਕਾਲੀ ਲਹਿਰ ਦਾ ਵਿਸਥਾਰ ਸਹਿਤ ਹਾਲ ਦੱਸਣਾ ਜ਼ਰੂਰੀ ਜਾਪਦਾ ਹੈ।

ਬੱਬਰ ਅਕਾਲੀ ਲਹਿਰ ਇਕ ਖ਼ੁਫ਼ੀਆ ਲਹਿਰ ਸੀ ਜੋ ਅੰਗਰੇਜ਼ੀ ਸਰਕਾਰ ਦੇ ਖਿਲਾਫ਼ ਹਿੰਸਕ ਦਬਾ ਦੇ ਪ੍ਰਤੀਕਰਮ ਵਜੋਂ ਉੱਭਰ ਕੇ ਆਈ ਸੀ। ਜੋ ਪ੍ਰਤੀਕਰਮ ਅੰਗਰੇਜ਼ਾਂ ਵੱਲੋਂ ਅਕਾਲੀਆਂ ਦੇ ਵਿਰੁੱਧ ਗੁਰਦਵਾਰਾ ਸੁਧਾਰ ਲਹਿਰ ਕਰਕੇ ਹੋਇਆ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੇ ਸਾਫ਼ ਤੌਰ 'ਤੇ ਆਪਣੇ ਐਲਾਨਨਾਮੇ ਨੰਬਰ 494 ਵਿਚ, 24 ਅਪ੍ਰੈਲ, 1923 ਨੂੰ ਲਿਖਿਆ ਕਿ (ਬੱਬਰ) ਅਕਾਲੀਆਂ ਨੂੰ ਹਿੰਸਾ ਕਰਨ ਲਈ ਸਰਕਾਰ ਦੀ ਦਬਾ ਦੀ ਕਾਰਵਾਈ ਨੇ ਮਜਬੂਰ ਕੀਤਾ ਹੈ।

ਇਹ ਹੋ ਸਕਦਾ ਹੈ ਕਿ ਕੁਝ ਵਫ਼ਾਦਾਰ ਵਿਅਕਤੀਆਂ ਨੇ ਇਹ ਵੇਖ ਕੇ ਕਿ ਕਈ ਸਮਿਆਂ ਤੋਂ ਉਨ੍ਹਾਂ ਦੇ ਭਰਾ-ਭਾਈ, ਗੁਰਦਵਾਰਾ ਸੁਧਾਰ ਲਹਿਰ ਤੋਂ ਪਹਿਲਾਂ ਜੋ ਦੁਖੜੇ ਸਹਿ ਰਹੇ ਸਨ, ਵਿਸ਼ੇਸ਼ ਕਰਕੇ ਗੁਰੂ ਕੇ ਬਾਗ ਦੇ ਮੋਰਚੇ ਤੇ ਮਾਰ ਕੁਟਾਈ ਅਤੇ ਵਹਿਸ਼ਿਆਨਾ ਜ਼ੁਲਮ, ਧਾਰਮਕ ਆਧਾਰ ਤੇ, ਖਾਸ ਤੌਰ 'ਤੇ ਅਟਕ ਜੇਲ ਦੇ ਕੈਦੀਆਂ ਤੇ ਮੁਲਤਾਨ ਜੇਲ੍ਹ ਦੇ ਕੈਦੀਆਂ ਤੇ ਹੋਈਆਂ ਘਟਨਾਵਾਂ ਦਾ ਅੰਤ ਨਾ ਹੁੰਦਾ ਵੇਖ ਕੇ, ਉਨ੍ਹਾਂ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਕਿ ਰੱਬਾ ਇਨ੍ਹਾਂ ਦੁਖੜਿਆਂ ਦਾ ਅੰਤ ਕਰ ਅਤੇ ਇਸੇ ਪ੍ਰਤੀਕਰਮ ਵੱਜੋਂ ਹਿੰਸਕ ਢੰਗ-ਤਰੀਕਾ ਅਪਨਾਉਣ ਲਈ ਮਜਬੂਰ ਹੋਏ ਹੋਣ।

ਬੱਬਰ ਅਕਾਲੀਆਂ ਨੇ ਖੁੱਲ੍ਹੇ ਤੌਰ 'ਤੇ ਪੰਜਾਬੀ ਦੇ ਗਵਰਨਰ ਨੂੰ ਲਿਖੀ ਚਿੱਠੀ ਵਿਚ ਇਹ ਐਲਾਨ ਇਨ੍ਹਾਂ ਅੱਖਰਾਂ ਵਿਚ ਕੀਤਾ:

"ਤੁਹਾਡੇ ਜ਼ੁਲਮਾਂ ਤੋਂ ਤੰਗ ਆ ਕੇ ਬੱਬਰ ਅਕਾਲੀਆਂ ਨੇ ਤਲਵਾਰ ਪਕੜੀ ਹੈ ਅਤੇ ਅਹਿੰਸਾ ਦਾ ਰਾਸਤਾ ਛੱਡ ਦਿੱਤਾ ਹੈ।"

ਬੱਬਰ ਅਕਾਲੀਆਂ ਦੇ ਨਿਸ਼ਾਨੇ ਤੇ ਮਨੋਰਥ, ਇੰਡੀਅਨ ਨੈਸ਼ਨਲ ਕਾਂਗਰਸ ਅਤੇ ਸਿੱਖ ਲੀਗ ਦੇ ਨਿਸ਼ਾਨਿਆਂ ਤੋਂ ਵੱਖਰੇ ਨਹੀਂ ਸਨ, ਜਿਨ੍ਹਾਂ ਵਿਚ ਉਨ੍ਹਾਂ ਨੇ ਨਾ-ਮਿਲਵਰਤਨ ਦੇ ਮਤੇ ਪਾਸ ਕੀਤੇ ਹੋਏ ਸਨ। ਕੇਵਲ ਉਨ੍ਹਾਂ ਦਾ ਤਰੀਕਾ ਵੱਖਰਾ ਸੀ। ਬੱਬਰ ਅਕਾਲੀ, ਮਹਾਤਮਾ ਗਾਂਧੀ ਲਈ ਤੇ ਹੋਰ ਕੌਮੀ ਲੀਡਰਾਂ ਲਈ ਬਹੁਤ ਸਤਿਕਾਰ ਰੱਖਦੇ ਸਨ। ਜਿਵੇਂ ਕਿ ਕਿਸ਼ਨ ਸਿੰਘ ਦੀ ਕਵਿਤਾ 'ਬੱਬਰ ਅਕਾਲੀ ਪੱਤ੍ਰਕਾ', ਜਿਸਦਾ ਸਿਰਲੇਖ ਸੀ, ਬੱਬਰ ਅਕਾਲੀ, ਦੋਆਬਾ ਮਿਤੀ 9 ਸਤੰਬਰ, 1922 ਵਿਚ ਨਿਮਿਨਲਿਖਿਤ ਹਵਾਲਾ ਮਿਲਦਾ ਹੈ:

"ਜਦੋਂ ਜੇਲ੍ਹਾਂ ਵਿਚੋਂ ਕੈਦੀ ਬਾਹਰ ਆਉਣਗੇ ਤਾਂ ਉਹ ਅੰਗਰੇਜ਼ਾਂ ਦਾ ਨਾਸ ਕਰਨਗੇ। ਅਲੀ ਭਰਾ, ਕਿਚਲੂ ਅਤੇ ਸੀ.ਆਰ. ਦਾਸ ਮੈਦਾਨ ਵਿਚ ਸ਼ੇਰਾਂ ਵਾਂਗਣ ਗੱਜਣਗੇ। ਜੇਲ੍ਹ 'ਚੋਂ ਬਾਹਰ ਆ ਕੇ ਮਹਾਤਮਾ ਗਾਂਧੀ ਨਾਮ ਜਪਾਏਗਾ ਅਤੇ ਹੱਥ ਵਿਚ ਸ੍ਰੀ ਸਾਹਿਬ ਲੈ ਕੇ ਆਪਣੇ ਜੀਵਨ ਦਾ ਮਨੋਰਥ ਪੂਰਾ ਕਰੇਗਾ।"

ਬੱਬਰ ਅਕਾਲੀ ਲਹਿਰ ਦੋਆਬੇ ਵਿਚ, ਵਿਸ਼ੇਸ਼ ਕਰਕੇ ਸਤਲੁਜ ਤੇ ਬਿਆਸ, ਜ਼ਿਲ੍ਹਾ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਸਟੇਟ ਵਿਚ ਪ੍ਰਫੁੱਲਤ ਹੋਈ। ਭੂਗੋਲਿਕ ਸਥਿਤੀ, ਵਿਸ਼ੇਸ਼ ਕਰਕੇ ਪੂਰਬੀ ਜਲੰਧਰ ਤੇ ਹੁਸ਼ਿਆਰਪੁਰ ਦੇ ਹਿੱਸਿਆਂ ਅਤੇ ਉਤਰ ਪੂਰਬੀ ਕਪੂਰਥਲਾ ਰਿਆਸਤ ਦੇ ਹਿੱਸਿਆਂ ਵਿਚ ਬੱਬਰ ਅਕਾਲੀਆਂ ਨੂੰ ਬੜੀ ਸਹਾਇਤਾ ਮਿਲੀ।

ਇਸ ਇਲਾਕੇ ਵਿਚ ਬਹੁਤ ਚੋਅ ਸਨ ਜੋ ਫੌਜੀ ਕਾਰਵਾਈ ਕਰਨ ਜਾਂ ਪੁਲਿਸ ਦੀ ਕਾਰਵਾਈ ਦਾ ਰਾਹ ਰੋਕਦੇ ਸਨ ਕਿਉਂਕਿ ਉਨ੍ਹਾਂ ਪਿੰਡਾਂ ਵਿਚ ਜੋ ਚੋਆਂ ਦੇ ਵਿਚਕਾਰ ਸਨ, ਕੋਈ ਸੜਕਾਂ ਨਹੀਂ ਸਨ।

ਇਸ ਤੋਂ ਇਲਾਵਾ ਇਨ੍ਹਾਂ ਜ਼ਿਲ੍ਹਿਆਂ ਵਿਚ ਅਮਰੀਕਾ ਤੇ ਕਨੇਡਾ ਤੋਂ ਆਏ ਬਹੁਤ ਸਾਰੇ ਪ੍ਰਵਾਸੀ ਵੱਸਦੇ ਸਨ ਜਿਨ੍ਹਾਂ ਨੇ ਗਦਰ ਲਹਿਰ 1913-15 ਵਿਚ ਬੜਾ ਅਹਿਮ ਰੋਲ ਅਦਾ ਕੀਤਾ, ਤਾਂ ਜੋ ਉਹ ਗਦਰ ਪਾਰਟੀ ਦੇ ਨਿਸ਼ਾਨਿਆਂ ਤੇ ਇਨਕਲਾਬ ਲਿਆ ਸਕਣ। ਇਨਕਲਾਬ ਦੇ ਖਿਆਲਾਤ ਤੇ ਗਦਰ ਲਹਿਰ ਦੀ ਸਮਰਿਤੀ ਉਨ੍ਹਾਂ ਦੇ ਮਨਾਂ ਵਿਚ ਤਾਜ਼ਾ ਸੀ। ਵਾਪਸ ਮੁੜੇ ਪ੍ਰਮੁਖ ਪ੍ਰਵਾਸੀ ਨਿਮਨਲਿਖਿਤ ਸਨ:

1. ਸ. ਕਰਮ ਸਿੰਘ, ਪਿੰਡ ਦੌਲਤਪੁਰ ਜੋ ਆਪਣੀ ਜ਼ਮੀਨ ਕਨੇਡਾ ਵਿਚ ਵੇਚ ਕੇ ਗਦਰ ਪਾਰਟੀ ਦੇ ਪ੍ਰੋਗਰਾਮ ਵਿਚ ਸ਼ਾਮਲ ਹੋਇਆ। ਕਰਮ ਸਿੰਘ ਝਿੰਗੜ ਪਿੰਡ, ਜ਼ਿਲ੍ਹਾ ਜਲੰਧਰ ਅਤੇ ਆਸਾ ਸਿੰਘ ਜੋ ਕਨੇਡਾ ਤੋਂ ਵਾਪਿਸ ਆਇਆ ਸੀ, ਬੱਬਰ ਅਕਾਲੀਆਂ ਦੀ ਲਹਿਰ ਦੇ ਕੇਂਦਰ ਬਿੰਦੂ ਬਣੇ। ਮਾਈਕਲ ਅਡਵਾਇਰ ਜੋ ਉਸ ਸਮੇਂ ਦਾ ਲੈਫਟੀਨੈਂਟ ਗਵਰਨਰ, ਪੰਜਾਬ ਸੀ, ਨੇ ਠੀਕ ਹੀ ਲਿਖਿਆ ਹੈ:

"ਇਹ ਗਲ ਆਮ ਹੈ ਕਿ ਗਦਰ ਪਾਰਟੀ ਨੂੰ ਮੰਨਣ ਵਾਲੇ ਨਵੀਂ ਕ੍ਰਾਂਤੀਕਾਰੀ ਲਹਿਰ ਦੇ ਕੇਂਦਰ ਬਿੰਦੂ ਬਣੇ। ਪਿਛਲੇ ਕੁਝ ਸਾਲਾਂ ਤੋਂ ਇਸ ਲਹਿਰ ਵਿਚ ਬਹੁਤ ਪ੍ਰਸਿੱਧ ਮੈਂਬਰ ਅਕਾਲੀ ਟੋਲੇ ਵਾਲੇ ਮੰਨੇ ਜਾਂਦੇ ਹਨ।

ਹਾਲਾਤ ਵਿਗੜ ਗਏ। 21 ਫਰਵਰੀ, 1921 ਦੇ ਨਨਕਾਣਾ ਸਾਹਿਬ ਸਾਕੇ ਉਪਰੰਤ ਲੋਕਾਂ ਵਿੱਚ ਰੋਹ ਫ਼ੈਲ ਗਿਆ। ਸਿੱਖ ਐਜੂਕੇਸ਼ਨਲ ਕਾਨਫਰੰਸ, 20-21 ਮਾਰਚ, 1921 ਦੇ ਅਵਸਰ ਤੇ ਇਕ ਗੁਪਤ ਮੀਟਿੰਗ ਹੋਈ, ਜਿਸ ਵਿਚ ਕਿਸ਼ਨ ਸਿੰਘ, ਪਿਤਾਰੂ ਪਿੰਡ, ਜ਼ਿਲ੍ਹਾ ਜਲੰਧਰ, ਅਮਰ ਸਿੰਘ ਦਿੱਲੀ, ਬਿਜਲਾ ਸਿੰਘ ਪਟਿਆਲਾ, ਗੁਰਬਚਨ ਸਿੰਘ ਅੰਬਾਲਾ, ਚਤਰ ਸਿੰਘ ਸ਼ੇਖੂਪੁਰਾ, ਸ਼ੰਕਰ ਸਿੰਘ ਪੰਡੋਰੀ ਬੀਬੀ, ਬੇਲਾ ਸਿੰਘ, ਲੁਧਿਆਣਾ, ਗੰਡਾ ਸਿੰਘ ਲੁਧਿਆਣਾ ਅਤੇ ਤੋਤਾ ਸਿੰਘ ਪਿਸ਼ਾਵਰ ਸ਼ਾਮਲ ਹੋਏ। ਇੱਥੇ ਫ਼ੈਸਲਾ ਕੀਤਾ ਗਿਆ ਕਿ ਹਥਿਆਰ ਤੋਤਾ ਸਿੰਘ ਦੇ ਰਾਹੀਂ ਪਿਸ਼ਾਵਰ ਤੋਂ ਪ੍ਰਾਪਤ ਕੀਤੇ ਜਾਣਗੇ ਤੇ ਨਨਕਾਣਾ ਸਾਹਿਬ ਦੇ ਸਾਕੇ ਦੇ ਸਾਰੇ ਜ਼ਿੰਮੇਵਾਰ ਅਫ਼ਸਰਾਂ ਨੂੰ ਖਤਮ ਕੀਤਾ ਜਾਏ। ਸੁਪਰਿਨਟੈਂਡੈਂਟ ਪੁਲਿਸ, ਨਨਕਾਣਾ ਸਾਹਿਬ ਨੂੰ ਪਹਿਲਾਂ ਨਿਸ਼ਾਨਾ ਬਣਾਉਣ ਦਾ ਫ਼ੈਸਲਾ ਹੋਇਆ। ਇਸ ਸਾਜਿਸ਼ ਦਾ ਸਰਕਾਰ ਨੂੰ ਪਤਾ ਲੱਗ ਗਿਆ। ਬੇਲਾ ਸਿੰਘ ਤੇ ਗੰਡਾ ਸਿੰਘ, ਲਾਹੌਰ ਰੇਲਵੇ ਸਟੇਸ਼ਨ 'ਤੇ ਪਕੜੇ ਗਏ।

1922 ਦੇ ਸ਼ੁਰੂ ਵਿਚ ਦੋਆਬੇ ਦੇ ਅਕਾਲੀਆਂ ਨੇ ਜੋ ਕਿ ਬੱਬਰ ਅਕਾਲੀਆਂ ਦਾ ਗੜ੍ਹ ਸੀ, ਅਨੰਦਪੁਰ ਸਾਹਿਬ ਦੇ ਤਿੰਨ ਇਤਿਹਾਸਕ ਗੁਰਦੁਆਰੇ ਸੰਗਤੀ ਪ੍ਰਬੰਧ ਅਧੀਨ ਕਰ ਲਏ। ਮਾਰਚ, 1922 ਵਿਚ ਲਾਹੌਰ, ਹਾਈਕੋਰਟ ਨੇ ਨਨਕਾਣਾ ਸਾਹਿਬ ਸਾਕੇ ਦਾ ਫ਼ੈਸਲਾ ਦਿੱਤਾ, ਜਿਸ ਦੇ ਫਲਸਰੂਪ 27 ਦੋਸ਼ੀ ਛੱਡ ਦਿੱਤੇ ਗਏ ਤੇ ਫ਼ਾਂਸੀ ਦੀ ਸਜ਼ਾ ਨੂੰ ਤਿੰਨ ਸਾਲ ਤੱਕ ਦੀ ਕੈਦ ਵਿਚ ਬਦਲ ਦਿੱਤਾ। ਇਸ ਨਾਲ ਅਕਾਲੀਆਂ ਵਿਚ ਬੜੀ ਮਾਯੂਸੀ ਤੇ ਉਦਾਸੀ ਛਾ ਗਈ। ਆਪਣੀਆਂ ਫ਼ੌਜੀ ਰਵਾਇਤਾਂ ਅਨੁਸਾਰ ਉਹ ਅਹਿੰਸਾ ਤੋਂ ਇਨਕਲਾਬ ਦੇ ਵਿਚਾਰਾਂ ਵਿਚ ਬਦਲ ਗਏ। 1921 ਦੇ ਆਖੀਰ ਵਿਚ ਜਦੋਂ ਦਰਬਾਰ ਸਾਹਿਬ ਦੇ ਤੋਸ਼ੇ

ਖਾਨੇ ਦੀਆਂ ਚਾਬੀਆਂ ਦਾ ਮੋਰਚਾ ਲੱਗਾ ਹੋਇਆ ਸੀ। ਉਸ ਸਮੇਂ ਜਲੰਧਰ ਜੇਲ੍ਹ ਵਿਚ ਬਹੁਤ ਸਾਰੇ ਅਕਾਲੀ ਕੈਦ ਸਨ। ਉਨ੍ਹਾਂ ਵਿਚ ਮਾਸਟਰ ਮੋਤਾ ਸਿੰਘ ਜੋ ਗੌਰਮਿੰਟ ਦੇ ਰਿਕਾਰਡ ਵਿਚ ਪੱਕਾ ਇਨਕਲਾਬੀ ਸੀ, ਕਿਸ਼ਨ ਸਿੰਘ ਜੋ ਫ਼ੌਜ 'ਚੋਂ ਆਇਆ ਸੀ ਤੇ ਅਕਾਲੀ ਦਲ ਦਾ ਜਨਰਲ ਸੈਕਟਰੀ ਰਿਹਾ ਸੀ ਅਤੇ ਕਰਮ ਸਿੰਘ, ਦੌਲਤਪੁਰ ਪਿੰਡ ਨੇ ਦਫਾ 144 ਤੋੜ ਕੇ ਕਾਨਫਰੰਸ ਦਾ ਪ੍ਰਬੰਧ ਕੀਤਾ। ਸੁੰਦਰ ਸਿੰਘ ਮਖਸੂਸਪੁਰੀ, ਜ਼ਿਲ੍ਹਾ ਹੁਸ਼ਿਆਰਪੁਰ ਵੀ ਜੋ ਅਕਾਲੀ ਦਲ ਦਾ ਪ੍ਰਧਾਨ ਸੀ, ਵੀ ਜੇਲ੍ਹ ਵਿਚ ਸੀ। ਇਹ ਸਾਰੇ ਭਗੌੜੇ ਜ਼ਿਲ੍ਹਾ ਜਲੰਧਰ ਦੇ ਰੁੜਕਾ ਕਲਾਂ ਦੇ ਅਸਥਾਨ 'ਤੇ ਮਿਲੇ। ਉਨ੍ਹਾਂ ਸਾਰਿਆਂ ਨੂੰ ਯਕੀਨ ਸੀ ਕਿ ਇਨਕਲਾਬੀ ਲਹਿਰ ਇਸ ਲਈ ਫੇਲ੍ਹ ਹੋਈ ਹੈ ਕਿ ਲੋਕਾਂ ਵਿਚ ਰਾਜਸੀ ਜਾਗ੍ਰਤੀ ਦੀ ਘਾਟ ਹੈ। ਇਸ ਕਰਕੇ ਉਨ੍ਹਾਂ ਨੇ ਫੈਸਲਾ ਕੀਤਾ ਕਿ ਗੌਰਮਿੰਟ ਦੇ ਖਿਲਾਫ਼ ਜ਼ੋਰ ਨਾਲ ਪ੍ਰਚਾਰ ਕੀਤਾ ਜਾਏ ਤਾਂ ਜੋ ਕ੍ਰਾਂਤੀ ਲਿਆਂਦੀ ਜਾ ਸਕੇ। ਉਨ੍ਹਾਂ ਆਪਣੇ ਆਪ ਨੂੰ ਦੋ ਟੋਲਿਆਂ ਵਿਚ ਵੰਡ ਲਿਆ ਤੇ ਹੁਸ਼ਿਆਰਪੁਰ ਤੇ ਜਲੰਧਰ ਜ਼ਿਲ੍ਹਿਆਂ ਵਿਚ ਪ੍ਰਚਾਰ ਕਰਨਾ ਆਰੰਭਿਆ। ਹਰ ਰੋਜ਼ ਦੋ ਮੀਟਿੰਗਾਂ ਕਰਦੇ, ਇਕ ਸਵੇਰੇ ਤੇ ਇਕ ਸ਼ਾਮ। ਇਕ ਟੋਲੇ ਵਿਚ ਕਿਸ਼ਨ ਸਿੰਘ ਲੈਕਚਰ ਦਿੰਦਾ ਤੇ ਸੁੰਦਰ ਸਿੰਘ ਕਵਿਤਾਵਾਂ ਪੜ੍ਹਦਾ। ਦੂਜੇ ਟੋਲੇ ਵਿਚ ਕਰਮ ਸਿੰਘ ਝਿੰਗੜ ਪਿੰਡ ਦਾ ਲੈਕਚਰ ਦਿੰਦਾ। 1922 ਵਿਚ ਗੌਰਮਿੰਟ ਦੇ ਬਰਖਿਲਾਫ ਪ੍ਰਾਪੇਗੰਡਾ ਤੇਜ਼ ਕੀਤਾ ਗਿਆ। ਬਹੁਤ ਸਾਰੇ ਪਿੰਡਾਂ ਵਿਚ ਇਨ੍ਹਾਂ ਮੀਟਿੰਗਾਂ ਕੀਤੀਆਂ। ਇਕ ਕਾਨਫਰੰਸ ਕੋਟਫਤੂਹੀ ਹੋਈ ਜਿਹਦੇ ਵਿਚ ਪੁਲਿਸ ਨੇ ਪੂਰੇ ਜੋਰ ਨਾਲ ਇਨ੍ਹਾਂ ਨੂੰ ਗ੍ਰਿਫਤਾਰ ਕਰਨ ਦਾ ਯਤਨ ਕੀਤਾ ਪਰ ਗ੍ਰਿਫਤਾਰ ਨਾ ਕਰ ਸਕੇ। ਮਾਸਟਰ ਮੋਤਾ ਸਿੰਘ, ਕਿਸ਼ਨ ਸਿੰਘ, ਕਰਮ ਸਿੰਘ ਦੌਲਤਪੁਰ, ਕਰਮ ਸਿੰਘ ਝਿੰਗੜ ਸਾਰਿਆਂ ਨੇ ਲੈਕਚਰ ਦਿੱਤੇ ਤੇ ਇਕ ਇਕ ਕਰਕੇ ਪੁਲਿਸ ਦੀਆਂ ਨਜ਼ਰਾਂ ਤੋਂ ਬਚ ਕੇ ਨਿਕਲ ਗਏ। ਇਸ ਨਾਲ ਬੱਬਰ ਅਕਾਲੀਆਂ ਦੀ ਬੜੀ ਵਾਹ ਵਾਹ ਹੋਈ। ਬਹੁਤ ਸਾਰੇ ਵਿਅਕਤੀ ਬੱਬਰ ਅਕਾਲੀਆਂ ਨਾਲ ਮਿਲ ਗਏ।

ਗੁਰੂ ਕੇ ਬਾਗ ਦੇ ਮੋਰਚੇ ਨੇ ਬੱਬਰ ਅਕਾਲੀ ਲਹਿਰ ਨੂੰ ਬਹੁਤ ਉਤਸ਼ਾਹ ਦਿੱਤਾ। ਇਕ ਅੰਗਰੇਜ਼ ਪੁਲਿਸ ਅਫ਼ਸਰ ਨੇ ਸ਼ਾਂਤਮਈ ਵਾਲੰਟੀਅਰਾਂ ਤੇ ਤਸ਼ੱਦਦ ਕੀਤਾ ਤੇ ਉਨ੍ਹਾਂ ਦੇ ਧਾਰਮਿਕ ਜਜ਼ਬਿਆਂ ਨੂੰ ਠੇਸ ਪਹੁੰਚਾਈ। ਬੱਬਰ ਅਕਾਲੀਆਂ ਨੇ ਇਸ਼ਤਿਹਾਰ ਵੰਡੇ ਜਿਨ੍ਹਾਂ ਵਿਚ ਸਿੱਖਾਂ ਨੂੰ ਹਥਿਆਰਾਂ ਨਾਲ ਅੰਗਰੇਜ਼ਾਂ ਨੂੰ ਕੱਢਣ ਵਾਸਤੇ ਉਤਸ਼ਾਹ ਦਿੱਤਾ ਤੇ ਕਿਹਾ ਕਿ ਸਵੈਮਾਨ ਦਾ ਇਹ ਹੀ ਇਕੋ ਇਕ ਰਾਹ ਰਹਿ ਗਿਆ ਹੈ। ਬੱਬਰ ਅਕਾਲੀਆਂ ਨੇ ਇਕ ਡੁਪਲੀਕੇਟਿੰਗ ਮਸ਼ੀਨ ਲੈ ਲਈ ਤੇ 'ਬੱਬਰ ਅਕਾਲੀ ਦੋਆਬਾ' ਅਖਬਾਰ ਕੱਢਣੀ ਸ਼ੁਰੂ ਕਰ ਦਿੱਤੀ ਜਿਸ ਦਾ ਪਹਿਲਾ ਪਰਚਾ 21 ਅਗਸਤ, 1922 ਨੂੰ ਨਿਕਲਿਆ। ਕਰਮ ਸਿੰਘ, ਦੌਲਤਪੁਰ ਇਸ ਦਾ ਐਡੀਟਰ ਬਣਿਆ। ਇਹ ਅਖਬਾਰ ਪੰਜਾਬੀ ਗੁਰਮੁਖੀ ਵਿਚ ਨਿਕਲਦਾ ਸੀ। ਗੌਰਮਿੰਟ ਨੇ ਬੱਬਰ ਅਕਾਲੀਆਂ ਦੇ ਪ੍ਰਚਾਰ ਨੂੰ ਰੋਕਣ ਲਈ ਸ਼ਾਂਤੀ ਕਮੇਟੀਆਂ ਬਣਾਈਆਂ। ਸ਼ਾਂਤੀ ਕਮੇਟੀਆਂ ਨੇ ਵੀਹ ਕੁ ਪਿੰਡਾਂ ਦੇ ਲੋਕਾਂ ਨੂੰ ਇਕੱਠਾ ਕਰਕੇ ਧਾਨੋਵਾਲ ਪਿੰਡ ਜ਼ਿਲ੍ਹਾ ਹੁਸ਼ਿਆਰਪੁਰ, 20 ਨਵੰਬਰ, 1922 ਨੂੰ ਇਕ ਮੀਟਿੰਗ ਦਾ ਪ੍ਰਬੰਧ ਕੀਤਾ। ਅਚਾਨਕ ਹੀ ਬੱਬਰ ਅਕਾਲੀਆਂ ਨੇ ਧੱਕੇ ਨਾਲ ਉਨ੍ਹਾਂ ਤੋਂ ਸਟੇਜ ਖੋਹ ਲਈ। ਇਹ ਸਨ, ਕਿਸ਼ਨ ਸਿੰਘ, ਕਰਮ ਸਿੰਘ ਝਿੰਗੜ ਤੇ ਮੂਲਾ ਸਿੰਘ। ਕਿਸ਼ਨ ਸਿੰਘ ਨੇ ਲੈਕਚਰ ਦਿੱਤਾ ਕਿ ਗੌਰਮਿੰਟ ਖਤਮ ਕਰੋ, ਅਫ਼ਸਰਾਂ ਨੂੰ ਮਾਰੋ ਤੇ ਬਿਲਡਿੰਗਾਂ ਨੂੰ ਤਬਾਹ ਕਰੋ। ਜਲਸੇ

ਦੇ ਪ੍ਰਬੰਧਕ ਉਨ੍ਹਾਂ ਨੂੰ ਰੋਕ ਨਾ ਸਕੇ ਕਿਉਂਕਿ ਉਨ੍ਹਾਂ ਸਾਰਿਆਂ ਕੋਲ ਹਥਿਆਰ ਸਨ। ਇਸ ਗੱਲ ਤੋਂ ਗੌਰਮਿੰਟ ਬਹੁਤ ਘਬਰਾ ਗਈ। ਉਨ੍ਹਾਂ ਇਸ਼ਤਿਹਾਰ ਕੱਢੇ ਕਿ ਜਿਹੜੇ ਬੱਬਰ ਅਕਾਲੀਆਂ ਨੂੰ ਪਕੜਾਉਣਗੇ, ਉਨ੍ਹਾਂ ਨੂੰ ਇਨਾਮ ਦਿੱਤੇ ਜਾਣਗੇ। ਕੁਝ ਲੋਕ ਇਨਾਮਾਂ ਦੀ ਖਾਤਿਰ ਤਿਆਰ ਹੋ ਗਏ। ਬੱਬਰ ਅਕਾਲੀਆਂ ਨੇ ਇਹੋ ਜਿਹੇ ਬੰਦਿਆਂ ਦੀ ਲਿਸਟ ਬਣਾ ਲਈ ਤੇ ਉਨ੍ਹਾਂ ਨੂੰ ਖਤਮ ਕਰਨ ਦਾ ਫ਼ੈਸਲਾ ਕੀਤਾ। ਬੱਬਰਾਂ ਦਾ ਪਹਿਲਾ ਨਿਸ਼ਾਨਾ, ਬਿਸ਼ਨ ਸਿੰਘ ਜ਼ੈਲਦਾਰ, ਪਿੰਡ ਰਾਣੀਪੁਰ, ਕਪੂਰਥਲਾ ਸਟੇਟ ਸੀ। ਬਾਬੂ ਸੰਤਾਂ ਸਿੰਘ ਨੇ ਉਹਨੂੰ 10 ਫਰਵਰੀ, 1923 ਨੂੰ ਮਾਰ ਦਿੱਤਾ। ਇਸੇ ਤਰ੍ਹਾਂ ਬੂਟਾ ਸਿੰਘ ਨੰਬਰਦਾਰ, ਨੰਗਲ ਸ਼ਾਮਾ ਜ਼ਿਲ੍ਹਾ ਜਲੰਧਰ ਨੂੰ ਸੰਤਾ ਸਿੰਘ ਤੇ ਧੰਨਾ ਸਿੰਘ ਨੇ ਮਾਰ ਮੁਕਾਇਆ। ਇਸ ਤਰ੍ਹਾਂ ਬਹੁਤ ਸਾਰੇ ਮੁਖ਼ਬਰ ਤੇ ਝੋਲੀਚੁਕ ਮਾਰੇ ਗਏ। ਬੱਬਰ ਅਕਾਲੀਆਂ ਨੇ ਗੌਰਮਿੰਟ ਨੂੰ ਮੁਖ਼ਬਰ ਤੇ ਝੋਲੀਚੁਕਾਂ ਨੂੰ ਮਾਰਨ ਵਾਲਿਆਂ ਦੇ ਤਿੰਨ ਨਾਂ ਦਿੱਤੇ ਤਾਂ ਜੋ ਕਿਸੇ ਬੇਗੁਨਾਹ ਬੰਦੇ ਨੂੰ ਨਾ ਪਕੜਿਆ ਜਾਵੇ ਤੇ ਮਾਰਿਆ ਜਾਵੇ। ਤਿੰਨ ਨਾਮ ਇਹ ਸਨ, ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ ਤੇ ਉਦੇ ਸਿੰਘ ਰਾਮਗੜ੍ਹ। ਗੌਰਮਿੰਟ ਨੇ ਦੋਆਬੇ ਵਿਚ ਦੋ ਘੋੜਸਵਾਰ ਫੌਜ ਦੇ ਰਸਾਲੇ ਤੇ ਪੈਦਲ ਫ਼ੌਜ ਭੇਜ ਕੇ 300 ਪੁਲਿਸ ਸਪੈਸ਼ਲ ਕਾਂਸਟੇਬਲ ਭੇਜੇ ਤਾਂ ਜੋ ਬੱਬਰਾਂ ਨੂੰ ਪਕੜਿਆ ਜਾਏ। ਹਰੇਕ ਬੱਬਰ ਤੇ ਇਨਾਮਾਂ ਦਾ ਐਲਾਨ ਕੀਤਾ ਗਿਆ। ਬੱਬਰ ਅਕਾਲੀ ਦੇ ਪ੍ਰਸਿੱਧ ਲੀਡਰ ਧੰਨਾ ਸਿੰਘ ਹਾਲੀ ਪਕੜਿਆ ਨਹੀਂ ਸੀ ਜਾ ਸਕਿਆ। A.F. Horton ਸੁਪਰਡੈਂਟ ਪੁਲਿਸ ਹੁਸ਼ਿਆਰਪੁਰ ਉਹਨੂੰ ਅਸਰਦਾਰ ਢੰਗ ਨਾਲ ਪਕੜਨ ਦਾ ਯਤਨ ਕਰ ਰਿਹਾ ਸੀ, ਕਿਉਂਕਿ ਉਹਦਾ ਨਾਂ ਰਾਜਸੀ ਝੋਲੀਚੁਕਾਂ ਤੇ ਮੁਖ਼ਬਰਾਂ ਨੂੰ ਮਾਰਨ ਵਾਲਿਆਂ ਵਿਚ ਸੀ। ਆਖੀਰ 25 ਅਕਤੂਬਰ 1923 ਨੂੰ ਉਹਨੂੰ ਪਕੜ ਲਿਆ ਗਿਆ। ਧੰਨਾ ਸਿੰਘ ਨੂੰ ਪਕੜਨ ਤੋਂ ਬਾਅਦ A.F. Horton ਪੁਲਿਸ ਸੁਪਰਡੈਂਟ ਹੁਸ਼ਿਆਰਪੁਰ ਨੇ ਉਹਨੂੰ ਤਾਹਨਾ ਮਾਰਿਆ ਕਿ ਤੂੰ ਜੋ ਐਲਾਨ ਕੀਤਾ ਸੀ ਕਿ ਮੈਂ ਜਿਉਂਦਾ ਨਹੀਂ ਪਕੜਿਆ ਜਾਣਾ, ਹੁਣ ਤੂੰ ਜਿਉਂਦਾ ਪਕੜਿਆ ਗਿਆ ਏਂ। ਧੰਨਾ ਸਿੰਘ ਦਾ ਖੂਨ ਖੌਲਿਆ ਤੇ ਉਸ ਦੀਆਂ ਅੱਖਾਂ ਲਾਲ ਹੋ ਗਈਆਂ। ਉਸ ਨੇ ਕਿਹਾ ਕਿ ਮੈਂ Horton ਨੂੰ ਮਾਰ ਦੇਣਾ ਸੀ ਜੇਕਰ ਮੈਂ ਹੱਥਕੜੀਆਂ ਵਿਚ ਨਾ ਹੁੰਦਾ। Horton ਨੇ ਹੁਕਮ ਦਿੱਤਾ ਕਿ ਧੰਨਾ ਸਿੰਘ ਦੀਆਂ ਅੱਖਾਂ ਤੇ ਕੱਪੜਾ ਬੰਨ੍ਹ ਦਿੱਤਾ ਜਾਏ। ਧੰਨਾ ਸਿੰਘ ਨੇ ਜ਼ੋਰ ਨਾਲ ਕਿਹਾ, Horton, ਮੈਂ ਭਾਵੇਂ ਹੱਥਕੜੀਆਂ ਵਿਚ ਹਾਂ, ਤਾਂ ਭੀ ਤੂੰ ਮੈਥੋਂ ਡਰਦਾ ਏਂ। Horton ਨੂੰ ਇਹ ਗੱਲ ਬੜੀ ਚੁੱਭੀ। ਉਹ ਆਪ ਉਹਦੀਆਂ ਅੱਖਾਂ ਨੂੰ ਕੱਜਣ ਵਾਸਤੇ ਗਿਆ। ਉਸੇ ਵੇਲੇ ਧੰਨਾ ਸਿੰਘ ਨੇ ਬੰਬ ਨੂੰ ਆਪਣੀ ਕੂਹਣੀ ਮਾਰੀ ਜੋ ਉਸ ਨੇ ਆਪਣੇ ਕੱਪੜਿਆਂ ਵਿਚ ਲੁਕਾਇਆ ਹੋਇਆ ਸੀ। ਬੰਬ ਫਟ ਗਿਆ, ਪੰਜ ਪੁਲਿਸ ਕਾਂਸਟੇਬਲ ਤੇ ਧੰਨਾ ਸਿੰਘ ਆਪ ਵੀ ਉਸੇ ਵਕਤ ਮਾਰਿਆ ਗਿਆ। ਹਾਰਟਨ ਨੂੰ ਸਖਤ ਚੋਟਾਂ ਲੱਗੀਆਂ ਤੇ ਉਹ ਹਸਪਤਾਲ ਜਾ ਕੇ ਮਰ ਗਿਆ। ਹਾਰਟਨ ਦੀ ਮੌਤ ਨਾਲ ਅੰਗਰੇਜ਼ੀ ਸਰਕਾਰ ਦੀ ਸਾਖ਼ ਨੂੰ ਬੜਾ ਧੱਕਾ ਲੱਗਾ। ਉਨ੍ਹਾਂ ਨੇ ਹਾਰਟਨ ਦੀ ਹੁਸ਼ਿਆਰਪੁਰ, ਜ਼ਿਲ੍ਹਾ ਕਚਹਿਰੀ ਵਿਚ ਉਹਦੀ ਯਾਦਗਾਰ ਬਣਾਈ। ਤਿੰਨ ਮਾਰਚ, 1924 ਨੂੰ 91 ਬੱਬਰ ਅਕਾਲੀ ਜੋ ਵੱਖ ਵੱਖ ਥਾਵਾਂ ਤੋਂ ਪਕੜੇ ਗਏ ਸਨ ਉਨ੍ਹਾਂ ਦਾ ਮੁਕੱਦਮਾ ਖ਼ਤਮ ਹੋਇਆ। ਉਨ੍ਹਾਂ ਵਿਚੋਂ 55 ਨੂੰ ਸਜ਼ਾਵਾਂ ਮਿਲੀਆਂ ਤੇ ਇਨ੍ਹਾਂ ਵਿਚੋਂ ਕਿਸ਼ਨ ਸਿੰਘ, ਸੰਤਾ ਸਿੰਘ, ਦਲੀਪ ਸਿੰਘ, ਕਰਮ ਸਿੰਘ ਮਾਣਕੋ ਤੇ ਨੰਦ ਸਿੰਘ ਨੂੰ ਫਾਂਸੀ ਦੀ ਸਜ਼ਾ

ਹੋਈ। ਗਿਆਰਾਂ ਨੂੰ ਕਾਲੇ ਪਾਣੀ ਦੀ ਉਮਰ ਕੈਦ ਤੇ 38 ਨੂੰ ਵੱਖ ਵੱਖ 3 ਤੋਂ 7 ਸਾਲ ਦੀ ਕੈਦ ਹੋਈ। ਇਸ ਪੁਸਤਕ ਵਿਚ ਬੱਬਰ ਅਕਾਲੀਆਂ ਦੇ ਬਿਆਨ ਵਿਚ ਸੁੰਦਰ ਸਿੰਘ ਮਖ਼ਸੂਸਪੁਰੀ, ਮਾਸਟਰ ਮੋਤਾ ਸਿੰਘ, ਮਾਸਟਰ ਕਾਬਲ ਸਿੰਘ ਗੋਬਿੰਦਪੁਰੀ, ਬਾਬੂ ਊਧਮ ਸਿੰਘ, ਪਿੰਡ ਜੰਡੂਸਿੰਘਾ ਦੇ ਬਿਆਨ ਸ਼ਾਮਲ ਹਨ।

ਮਾਸਟਰ ਮੋਤਾ ਸਿੰਘ ਅਕਾਲੀ ਲਹਿਰ ਦੇ ਉੱਘੇ ਲੀਡਰਾਂ ਵਿਚੋਂ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਢਲੇ ਮੈਂਬਰਾਂ ਵਿਚੋਂ ਸਨ। ਨਨਕਾਣਾ ਸਾਹਿਬ ਦੇ ਸਾਕੇ ਵੇਲੇ ਉਹ ਕਾਬਲ ਗਏ ਹੋਏ ਸਨ, ਜਿੱਥੇ ਗਦਰ ਪਾਰਟੀ ਦੇ ਹੋਰਨਾਂ ਲੀਡਰਾਂ ਨੂੰ ਮਿਲ ਕੇ ਉਹ ਭਾਰਤ ਵਿਚ ਇਨਕਲਾਬ ਲਿਆਉਣ ਲਈ ਯਤਨਸ਼ੀਲ ਰਹੇ। ਨਨਕਾਣਾ ਸਾਹਿਬ ਦੇ ਸਾਕੇ ਸੰਬੰਧੀ ਦੂਜੇ ਵਿਸ਼ਾਲ ਦੀਵਾਨ ਵਿਚ ਉਹ ਇਨਕਲਾਬ ਦੇ ਹੱਕ ਵਿਚ ਤਕਰੀਰ ਕਰਕੇ ਤੁਰੰਤ ਰੂਹਪੋਸ਼ ਹੋ ਗਏ। ਜੂਨ 1922 ਵਿਚ ਇਨ੍ਹਾਂ ਨੂੰ ਪਕੜ ਲਿਆ ਗਿਆ। ਗੌਰਮਿੰਟ ਦੇ ਰਿਕਾਰਡ ਅਨੁਸਾਰ ਉਹ ਬੱਬਰ ਅਕਾਲੀਆਂ ਦਾ ਕੇਂਦਰ ਬਿੰਦੂ ਰਹੇ। ਜੇਲ੍ਹ ਵਿਚ ਰਹਿੰਦਿਆਂ ਉਨ੍ਹਾਂ ਬਾਹਰਲੇ ਲੋਕਾਂ ਨਾਲ ਸੰਪਰਕ ਰੱਖਿਆ। ਇਸ ਕਰਕੇ ਇਹਨੂੰ ਬਰਮਾ (ਹੁਣ ਮਿਆਂਮਾਰ) ਜੇਲ੍ਹ ਵਿਚ ਭੇਜ ਦਿੱਤਾ ਗਿਆ। ਦੂਜੀ ਜੰਗ ਦੇ ਦੌਰਾਨ ਉਹ ਦੇਓਲੀ ਕੈਂਪ ਜੇਲ੍ਹ, ਰਾਜਸਥਾਨ ਵਿਚ ਰਹੇ। ਆਪਣੀਆਂ ਕੁਰਬਾਨੀਆਂ ਕਰਕੇ ਉਹ ਬਹੁਤ ਸਤਿਕਾਰੇ ਜਾਂਦੇ ਸਨ। ਆਜ਼ਾਦੀ ਤੋਂ ਪਿੱਛੋਂ ਉਹ ਐਮ.ਐਲ.ਏ. ਬਣ ਗਏ। ਉਨ੍ਹਾਂ ਦਾ ਦੇਹਾਂਤ 4 ਜਨਵਰੀ 1960 ਵਿਚ ਹੋਇਆ।

**ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ**

ਸ. ਗੁਰਮੁਖ ਸਿੰਘ ਮੁਸਾਫ਼ਿਰ ਗੁਰਦੁਆਰਾ ਸੁਧਾਰ ਲਹਿਰ ਸਮੇਂ ਪ੍ਰਸਿੱਧ ਹੋਏ। ਉਹ ਪਹਿਲੀ ਵਾਰ 1922 ਵਿਚ ਕੈਦ ਹੋਏ। ਫਿਰ ਉਹ ਕੁਝ ਸਮੇਂ ਲਈ ਅਕਾਲ ਤਖਤ ਦੇ ਜਥੇਦਾਰ ਨਿਯੁਕਤ ਹੋ ਗਏ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਦੇ ਥੋੜ੍ਹ-ਚਿਰੇ ਸਕੱਤਰ ਵੀ ਰਹੇ। ਸੰਨ 1930 ਵਿਚ ਉਨ੍ਹਾਂ ਨੇ ਸਿਵਲ ਨਾ-ਫ਼ਰਮਾਨੀ ਲਹਿਰ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। 1937 ਤੋਂ 1940 ਤੱਕ ਪੰਜਾਬੀ ਦੈਨਿਕ ਅਖ਼ਬਾਰ 'ਅਕਾਲੀ' ਦੇ ਮੁੱਖ ਸੰਪਾਦਕ ਰਹੇ। 1940 ਵਿਚ ਮਾਸਟਰ ਤਾਰਾ ਸਿੰਘ ਨਾਲ ਇਖ਼ਤਿਲਾਫ਼ ਕਰ ਕੇ ਉਨ੍ਹਾ ਦਾ ਝੁਕਾਅ ਕਾਂਗਰਸ ਵਾਲੇ ਪਾਸੇ ਹੋ ਗਿਆ। ਉਨ੍ਹਾਂ ਨੇ 1942 ਦਾ 'ਹਿੰਦੁਸਤਾਨ ਛੱਡ ਜਾਓ' ਮਤਾ ਪਾਸ ਕਰਾਉਣ ਵਿਚ ਹਿੱਸਾ ਲਿਆ ਜਿਸ ਕਰਕੇ ਉਹਨੂੰ ਕੈਦ ਕੀਤਾ ਗਿਆ। ਕੈਦ ਦੇ ਸਮੇਂ ਦੌਰਾਨ ਉਨ੍ਹਾਂ ਦਾ ਪਿਤਾ, ਪੁੱਤਰ ਤੇ ਧੀ ਮਰ ਗਏ। ਪਰ ਉਨ੍ਹਾਂ ਨੇ ਪੈਰੋਲ ਤੇ ਆਉਣ 'ਤੇ ਇਨਕਾਰ ਕਰ ਦਿੱਤਾ। 1947 ਵਿਚ ਉਹ ਅਸੈਂਬਲੀ ਦੇ ਮੈਂਬਰ ਬਣੇ। ਆਜ਼ਾਦੀ ਤੋਂ ਪਿੱਛੋਂ ਉਹ ਪੰਜਾਬ ਵਿਚ ਕਾਂਗਰਸ ਦੇ ਉੱਘੇ ਲੀਡਰ ਰਹੇ। ਸੰਨ 1966 ਵਿਚ ਕੁਝ ਸਮੇਂ ਲਈ ਪੰਜਾਬ ਦੇ ਮੁੱਖ ਮੰਤਰੀ ਵੀ ਰਹੇ। ਉਨ੍ਹਾਂ ਪੱਛਮੀ ਪੰਜਾਬ ਤੋਂ ਆਏ ਲੋਕਾਂ ਦੇ ਮੁੜ ਵਸੇਬੇ ਲਈ ਬਹੁਤ ਯਤਨ ਕੀਤੇ।

ਪੰਜਾਬੀ ਵਿਚ ਬਹੁਤ ਕਿਤਾਬਾਂ ਲਿਖੀਆਂ, ਉਹ ਅਸਰਦਾਰ ਕਵੀ ਸਨ। ਕਵਿਤਾ ਨਾਲ ਲੋਕਾਂ ਨੂੰ ਪ੍ਰਭਾਵਿਤ ਕਰਦੇ ਸਨ। ਉਨ੍ਹਾਂ ਦਾ ਦੇਹਾਂਤ 18 ਜਨਵਰੀ, 1976 ਵਿਚ ਹੋਇਆ।

ਗੁਰਮੁਖ ਸਿੰਘ ਮੁਸਾਫ਼ਿਰ ਦਾ ਬਿਆਨ 22 ਮਾਰਚ, 1975, ਉਨ੍ਹਾਂ ਦੀ ਕੋਠੀ, ਦਿੱਲੀ ਵਿਚ ਰਿਕਾਰਡ ਕੀਤਾ ਗਿਆ। ਉਨ੍ਹਾਂ ਦੀ ਆਦਤ ਸੀ ਬੋਲਦੇ ਬੋਲਦੇ ਟੇਪ ਰਿਕਾਰਡਰ ਬੰਦ

ਕਰ ਦਿੰਦੇ ਸਨ ਤੇ ਕਹਿੰਦੇ ਸਨ ਕਿ ਜਿਹੜੀ ਗੱਲ ਮੈਂ ਦੱਸਣ ਲੱਗਾਂ, ਇਹ ਟੇਪ ਰਿਕਾਰਡ ਨਹੀਂ ਕਰਨੀ। ਟੇਪ ਰਿਕਾਰਡ ਨਾ ਕਰਨ ਵਾਲੀਆਂ ਕਈ ਗੱਲਾਂ ਉਨ੍ਹਾਂ ਦੱਸੀਆਂ ਜੋ ਟੇਪ ਰਿਕਾਰਡ ਕੀਤੇ ਬਿਆਨ ਵਿਚ ਸ਼ਾਮਲ ਨਹੀਂ ਹੋ ਸਕੀਆਂ। ਮੈਂ ਟੇਪ ਰਿਕਾਰਡਿੰਗ ਤੋਂ ਬਾਅਦ ਉਨ੍ਹਾਂ ਦੀਆਂ ਕੁਝ ਗੱਲਾਂ ਨੋਟ ਕਰ ਲਈਆਂ ਜੋ ਇਸ ਪ੍ਰਕਾਰ ਹਨ:

(1) 1930 ਈਸਵੀ ਵਿਚ ਜਦੋਂ ਮੁਸਾਫ਼ਿਰ ਜੀ ਅਕਾਲ ਤਖ਼ਤ ਦੇ ਜਥੇਦਾਰ ਸਨ ਤਾਂ ਕਈ ਪਿੰਡਾਂ ਦੇ ਸਿੱਖ ਮੁੰਡੇ ਮੁਸਲਮਾਨ ਕੁੜੀਆਂ ਨੂੰ ਕੱਢ ਕੇ ਲੈ ਆਉਂਦੇ ਸਨ ਅਕਾਲ ਤਖ਼ਤ ਤੇ ਅੰਮ੍ਰਿਤ ਛਕਾਉਣ ਲਈ ਤੇ ਪਿੱਛੋਂ ਵਿਆਹ ਕਰ ਲੈਂਦੇ ਸਨ। ਇਸ ਤਰ੍ਹਾਂ ਕਈ ਜੋੜੇ ਅੰਮ੍ਰਿਤ ਛੱਕਦੇ ਸਨ। ਇਕ ਵਾਰੀ ਦਮੋਦਰ ਦਾਸ ਬਿਰਲਾ (ਠੀਕ ਤਰ੍ਹਾਂ ਯਾਦ ਨਹੀਂ) ਅੰਮ੍ਰਿਤਸਰ ਆਇਆ। ਜਦੋਂ ਉਸ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਬਹੁਤ ਖ਼ੁਸ਼ ਹੋਇਆ ਤੇ ਮੁਸਾਫ਼ਿਰ ਜੀ ਨੂੰ ਕਹਿਣ ਲੱਗਾ ਕਿ ਜਿੰਨੇ ਜੋੜੇ ਇਸ ਤਰ੍ਹਾਂ ਦੇ ਆਉਣ, ਉਨ੍ਹਾਂ ਨੂੰ ਉਸ ਵਲੋਂ 100/- ਰੁਪਿਆ ਇਨਾਮ ਦੇ ਦਿਆ ਕਰੋ। ਸੋ ਮੁਸਾਫ਼ਿਰ ਜੀ ਇਸੇ ਤਰ੍ਹਾਂ ਕਰ ਦੇਂਦੇ ਰਹੇ।

(2) ਜਦੋਂ ਡਾਕਟਰ ਅੰਬੇਦਕਰ ਨੇ ਐਲਾਨ ਕੀਤਾ ਕਿ ਉਹ ਸਿੱਖ ਬਣੇਗਾ ਤਾਂ ਬਹੁਤ ਸਾਰੇ ਅਕਾਲੀ ਨੇਤਾ ਉਸ ਨਾਲ ਹੋ ਗਏ। ਉਹ ਬਹੁਤ ਹੁਸ਼ਿਆਰ ਸੀ। ਉਸ ਨੇ ਕਿਹਾ ਕਿ ਹਿੰਦੂ ਮਹਾਂ ਸਭਾ ਲਿਖ ਕੇ ਦੇ ਦੇਵੇ ਕਿ ਜੇਕਰ ਉਹ ਸਿੱਖ ਬਣ ਜਾਏ ਤਾਂ ਉਨ੍ਹਾਂ ਨੂੰ ਕੋਈ ਇਤਰਾਜ਼ ਨਹੀਂ। ਹਿੰਦੂ ਮਹਾਂ ਸਭਾ ਕੋਲੋਂ ਇਹ ਲਿਖਤ ਲੈਣ ਵਾਸਤੇ ਮੁਸਾਫ਼ਿਰ ਜੀ ਤੇ ਗਿਆਨੀ ਕਰਤਾਰ ਸਿੰਘ ਦੀ ਡਿਊਟੀ ਲੱਗੀ। ਗਿਆਨੀ ਕਰਤਾਰ ਸਿੰਘ ਕਹਿਣ ਲੱਗਾ ਕਿ ਹਿੰਦੂ ਮਹਾਂ ਸਭਾ ਇਹ ਲਿਖਤ ਦੇਣਾ ਕਦੀ ਨਹੀਂ ਮੰਨੇਗੀ। ਇਸ ਲਈ ਅਸੀਂ ਇਹ ਕਹੀਏ ਕਿ ਅੰਬੇਦਕਰ ਮੁਸਲਮਾਨ ਬਣ ਚਲਿਆ ਸੀ, ਅਸਾਂ ਮਸਾਂ ਸਿੱਖ ਬਣਾਉਣ ਲਈ ਪ੍ਰੇਰਿਆ ਹੈ। ਇਸੇ ਪ੍ਰਕਾਰ ਕੀਤਾ ਗਿਆ ਤੇ ਹਿੰਦੂ ਮਹਾਂ ਸਭਾ ਨੇ ਜੋ ਇਹ ਚਾਹੁੰਦੇ ਸਨ ਲਿਖ ਦਿੱਤਾ।

(3) ਮਹਾਰਾਜਾ ਪਟਿਆਲਾ, ਭੁਪਿੰਦਰ ਸਿੰਘ ਅਕਾਲੀਆਂ ਦੇ ਸਖ਼ਤ ਬਰਖਿਲਾਫ਼ ਸੀ। ਜਦੋਂ ਬਾਬਾ ਖੜਕ ਸਿੰਘ ਨੇ 1930 ਵਿਚ ਰਿਆਸਤ ਦਾ ਦੌਰਾ ਕੀਤਾ ਤਾਂ ਖੜਕ ਸਿੰਘ ਨੂੰ ਪਕੜਿਆ ਤੇ ਨਾ ਪਰ ਮਹਾਰਾਜਾ ਪਟਿਆਲਾ ਨੇ ਫ਼ੈਸਲਾ ਕਰ ਲਿਆ ਕਿ ਖੜਕ ਸਿੰਘ ਨੂੰ ਨੀਚਾ ਦਿਖਾਉਣਾ ਹੈ। ਉਸ ਨੇ ਖੜਕ ਸਿੰਘ ਦੀ ਵਹੁਟੀ ਦੇ ਭਰਾ ਦੇ ਪੁੱਤਰ ਨੂੰ ਨੌਕਰ ਰੱਖ ਲਿਆ ਤੇ ਪਟਿਆਲੇ ਰਿਆਸਤ ਵਿਚ ਲੈ ਆਂਦਾ। ਉਨ੍ਹਾਂ ਵਿਚੋਂ ਇਕ ਮਹਾਰਾਜਾ ਭੁਪਿੰਦਰ ਸਿੰਘ ਦੇ ਵਿਰੁੱਧ ਬ੍ਰਿਟਿਸ਼ ਰੈਜ਼ੀਡੈਂਟ ਨੂੰ ਲਿਖਦਾ ਰਹਿੰਦਾ ਸੀ। ਸੋ ਮਹਾਰਾਜਾ ਨੇ ਉਨ੍ਹਾਂ ਨੂੰ ਤੰਗ ਕਰਨਾ ਆਰੰਭ ਦਿੱਤਾ। ਜਦੋਂ 1935 ਵਿਚ ਅਕਾਲੀਆਂ ਦੀ ਤੇ ਮਹਾਰਾਜਾ ਦੀ ਸੁਲਹ ਹੋ ਗਈ ਤਾਂ ਸਰਦਾਰਨੀ ਖੜਕ ਸਿੰਘ ਦੇ ਜ਼ੋਰ ਪਾਉਣ ਤੇ ਦੋ ਆਦਮੀ ਅਕਾਲੀ ਦਲ ਵੱਲੋਂ ਮਹਾਰਾਜਾ ਕੋਲ ਭੇਜੇ ਗਏ। ਇਨ੍ਹਾਂ ਵਿਚੋਂ ਇਕ ਮੁਸਾਫ਼ਿਰ ਜੀ ਸਨ। ਜਦੋਂ ਇਹ ਮਹਾਰਾਜਾ ਨੂੰ ਮਿਲੇ ਤਾਂ ਉਸ ਨੇ ਇਕ ਚਿੱਠੀ ਰੈਜ਼ੀਡੈਂਟ ਵੱਲ ਲਿਖੀ ਦਿਖਾ ਦਿੱਤੀ। ਇਹ ਚਿੱਠੀ ਬੜੀ ਹੁਸ਼ਿਆਰੀ ਨਾਲ ਉਸ ਦਫ਼ਤਰ ਵਿਚੋਂ ਕੱਢਵਾ ਲਈ ਸੀ ਤੇ ਕਹਿਣ ਲੱਗਾ ਕਿ ਤੁਸੀਂ ਇਹ ਚਿੱਠੀ ਪੜ੍ਹ ਲਵੋ। ਉਹ ਚਿੱਠੀ ਵੇਖਕੇ ਮੁਸਾਫ਼ਿਰ ਤੇ ਉਨ੍ਹਾਂ ਦਾ ਸਾਥੀ ਦੰਗ ਰਹਿ ਗਏ।

"ਹਾਂ ਸਰਕਾਰਾਂ ਇਹ ਕੁਝ (ਮਾਲੀ ਮੱਦਦ ਦੇ ਕੇ ਕੁਝ ਵਿਰੋਧੀ ਆਗੂਆਂ ਨੂੰ ਖਰੀਦਣ ਤੇ ਦੂਜਿਆਂ ਨੂੰ ਮਾਰਨ ਦੇ ਕੰਮ) ਕਰਦੀਆਂ ਹਨ- ਉਨ੍ਹਾਂ ਨੂੰ ਕਰਨਾ ਪੈਂਦਾ ਹੈ ਕਿਉਂਕਿ ਰਾਜ

ਪ੍ਰਬੰਧ ਚਲਾਣਾ ਬੜਾ ਔਖਾ ਕੰਮ ਹੈ।"

**ਗਿਆਨੀ ਕਰਤਾਰ ਸਿੰਘ** ਦਾ ਜਨਮ 1901 ਵਿਚ ਪਿੰਡ ਨਾਗੋਕੇ, ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) ਵਿਚ ਹੋਇਆ। ਉਸ ਨੇ ਖ਼ਾਲਸਾ ਹਾਈ ਸਕੂਲ ਲਾਇਲਪੁਰ ਤੋਂ ਮੈਟ੍ਰਿਕ ਪਾਸ ਕੀਤੀ। ਮਾਸਟਰ ਸੁੰਦਰ ਸਿੰਘ ਲਾਇਲਪੁਰੀ ਦੀਆਂ ਲਿਖਤਾਂ ਤੋਂ ਉਹ ਬਹੁਤ ਪ੍ਰਭਾਵਿਤ ਹੋਏ। ਜਲ੍ਹਿਆਂ ਵਾਲੇ ਬਾਗ ਤੋਂ ਪਹਿਲਾਂ ਜੋ ਜਲੂਸ ਕੱਢਿਆ ਗਿਆ, ਉਹ ਉਹਦੇ ਵਿਚ ਸ਼ਾਮਲ ਸਨ। ਗੁਰਦੁਆਰਾ ਸੁਧਾਰ ਲਹਿਰ ਵਿਚ ਸ਼ਾਮਲ ਹੋਏ, ਗੁਰੂ ਕੇ ਬਾਗ ਤੇ ਜੈਤੋ ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਉਹਨਾਂ ਨੂੰ ਛੇ ਮਹੀਨੇ ਦੀ ਕੈਦ ਦੀ ਸਜ਼ਾ ਹੋ ਗਈ। ਸੰਨ 1924 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚੁਣੇ ਗਏ। 1937 ਵਿਚ ਪੰਜਾਬ ਅਸੈਂਬਲੀ ਵਿਚ M.L.A. ਚੁਣੇ ਗਏ ਤੇ ਪੰਥਕ ਪਾਰਟੀ ਦੇ ਲੀਡਰ ਬਣੇ। ਗਿਆਨੀ ਕਰਤਾਰ ਸਿੰਘ ਪਾਕਿਸਤਾਨ ਬਣਨ ਦੇ ਵਿਰੁੱਧ ਸਨ। ਇਸ ਲਈ ਉਨ੍ਹਾਂ, ਅਕਾਲੀ ਦਲ ਵੱਲੋਂ ਖ਼ਾਲਿਸਤਾਨ ਦੀ ਮੰਗ ਪੇਸ਼ ਕਰ ਦਿੱਤੀ। ਆਜ਼ਾਦੀ ਦੇ ਪਿੱਛੋਂ ਉਹ ਕਾਂਗਰਸ ਵਿਚ ਸ਼ਾਮਲ ਹੋ ਗਏ ਤੇ ਗੋਪੀ ਚੰਦ ਭਾਰਗੋ ਦੀ ਮਨਿਸਟਰੀ ਵਿਚ ਮੰਤਰੀ ਰਹੇ। ਪੱਛਮੀ ਪੰਜਾਬ ਤੋਂ ਆਏ ਲੋਕਾਂ ਦੇ ਮੁੜ ਵਸੇਬੇ ਵਿਚ ਉਨ੍ਹਾਂ ਬਹੁਤ ਸਹਾਇਤਾ ਕੀਤੀ। ਪੰਜਾਬੀ ਬੋਲੀ ਦੀ ਤਰੱਕੀ ਲਈ ਯਤਨ ਕਰਦੇ ਰਹੇ ਤੇ ਸੱਚਰ ਫਾਰਮੂਲਾ ਗਿਆਨੀ ਕਰਤਾਰ ਸਿੰਘ ਦੇ ਯਤਨਾਂ ਦਾ ਹੀ ਨਤੀਜਾ ਸੀ। ਅਕਾਲੀ ਹਲਕਿਆਂ ਵਿਚ ਇਨ੍ਹਾਂ ਨੂੰ ਅਕਾਲੀ ਪਾਰਟੀ ਦਾ ਦਿਮਾਗ ਸਮਝਿਆ ਜਾਂਦਾ ਸੀ। ਇਨ੍ਹਾਂ ਦਾ ਦੇਹਾਂਤ ਪਟਿਆਲਾ ਵਿਚ ਜੂਨ 1966 ਵਿਚ ਹੋਇਆ।

ਪ੍ਰਸਿੱਧ ਕਾਂਗਰਸ ਲੀਡਰ **ਸ. ਨਰੰਜਣ ਸਿੰਘ ਤਾਲਿਬ** ਦਾ ਜਨਮ ਸੰਨ 1901 ਵਿਚ ਨਾਭੇ ਵਿਚ ਹੋਇਆ। ਉਸ ਨੇ ਮੈਟ੍ਰਿਕ ਸਟੇਟ ਹਾਈ ਸਕੂਲ, ਨਾਭਾ ਤੋਂ ਪਾਸ ਕੀਤੀ ਤੇ ਫੇਰ ਉੱਚ ਵਿਦਿਆ ਲਈ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਦਾਖਲ ਹੋਇਆ। ਜਦੋਂ ਹਾਲੀ ਉਹ ਬੀ.ਏ. ਦੇ ਦੂਜੇ ਸਾਲ ਵਿਚ ਸੀ, ਮਹਾਤਮਾ ਗਾਂਧੀ ਦੀ 1927 ਦੀ ਨਾ-ਮਿਲਵਰਤਣ ਲਹਿਰ ਵਿਚ ਕੁੱਦ ਪਿਆ। ਉਹ ਮਹਾਰਾਜਾ ਨਾਭਾ, ਸ. ਗੁਰਚਰਨ ਸਿੰਘ ਨਾਲ ਪ੍ਰਾਈਵੇਟ ਸੈਕਟਰੀ ਦੇ ਤੌਰ 'ਤੇ ਕੰਮ ਕਰਦਾ ਰਿਹਾ ਜਿਸ ਕਰਕੇ ਅੰਗਰੇਜ਼ੀ ਸਰਕਾਰ ਨੇ ਉਹਨੂੰ ਜਲਾਵਤਨ ਕਰ ਦਿੱਤਾ। ਉਸ ਨੂੰ ਨਾਭਾ ਵਿਚ ਆਉਣ ਦੀ ਆਗਿਆ ਨਹੀਂ ਸੀ ਇਸ ਕਰਕੇ ਉਹ ਕਲਕੱਤੇ ਵਿਚ ਹੀ ਰਹਿਣ ਲੱਗ ਪਿਆ। ਉੱਥੇ ਉਸ ਨੇ ਦੇਸ਼ ਦਰਪਣ ਅਖ਼ਬਾਰ ਜਾਰੀ ਕੀਤਾ। ਕਈ ਵਾਰੀ ਇਨਕਲਾਬੀ ਲਿਖਤਾਂ ਕਰਕੇ ਉਸ ਨੂੰ ਹਰੀਪੁਰ ਜੇਲ੍ਹ ਕਲਕੱਤਾ ਵਿਚ ਕੈਦ ਕੀਤਾ ਗਿਆ ਤੇ ਹੋਰ ਕਈ ਜੇਲ੍ਹਾਂ ਕੱਟੀਆਂ। ਸ. ਨਰੰਜਣ ਸਿੰਘ ਤਾਲਿਬ, ਸੁਭਾਸ਼ ਚੰਦਰ ਬੋਸ ਦੇ ਸੰਪਰਕ ਵਿਚ ਵੀ ਰਹੇ। ਜਦੋਂ ਸੁਭਾਸ਼ ਚੰਦਰ ਭਾਰਤ ਤੋਂ ਰੂਪੋਸ਼ ਹੋ ਕੇ ਬਾਹਰ ਗਏ ਤਾਂ ਸਰਕਾਰ ਨੇ ਨਰੰਜਣ ਸਿੰਘ ਤਾਲਿਬ ਨੂੰ ਪਕੜ ਕੇ ਲਾਹੌਰ ਕਿਲੇ ਵਿਚ ਸੱਤ ਮਹੀਨੇ ਕੈਦ ਰੱਖਿਆ। ਫਿਰ ਪੰਜ ਸਾਲ ਇਸ ਇਲਜ਼ਾਮ ਤੇ ਕੈਦ ਰੱਖਿਆ ਕਿ ਉਸ ਨੇ ਸੁਭਾਸ਼ ਚੰਦਰ ਦੇ ਨੱਸਣ ਵਿਚ ਮੱਦਦ ਕੀਤੀ ਸੀ। ਨੌ ਸਾਲ ਪੂਰੇ ਅਲੱਗ ਅਲੱਗ ਸਮਿਆਂ ਵਿਚ ਉਹ ਕੈਦ ਰਿਹਾ। ਆਜ਼ਾਦੀ ਪਿੱਛੋਂ ਫੇਰ ਉਹ ਕਲਕੱਤੇ ਚਲਾ ਗਿਆ ਤੇ ਦੇਸ਼ ਦਰਪਣ ਅਖ਼ਬਾਰ ਦੁਬਾਰਾ ਚਾਲੂ ਕੀਤਾ। 1956 ਵਿਚ ਸ. ਪ੍ਰਤਾਪ ਸਿੰਘ ਕੈਰੋਂ ਤੇ ਪੰਡਿਤ ਜਵਾਹਰ ਲਾਲ ਨਹਿਰੂ ਦੇ ਕਹਿਣ 'ਤੇ ਉਹ ਪੰਜਾਬ ਵਿਚ ਵਾਪਸ ਆ ਗਿਆ। ਸੰਨ 1957 ਤੋਂ 1967

ਤੱਕ ਪੰਜਾਬ ਅਸੈਂਬਲੀ ਦਾ ਮੈਂਬਰ, ਡਿਪਟੀ ਮਨਿਸਟਰ ਤੇ ਕੈਬਨਿਟ ਮਨਿਸਟਰ ਰਿਹਾ। ਬਾਅਦ ਵਿਚ ਉਹ ਪੰਜਾਬ ਕਾਂਗਰਸ ਕਮੇਟੀ ਦਾ ਚੇਅਰਮੈਨ ਵੀ ਰਿਹਾ। ਨਿਰੰਜਨ ਸਿੰਘ ਤਾਲਬ ਦਾ ਦਿਹਾਂਤ ਆਪਣਾ ਬਿਆਨ ਟੇਪ ਰਿਕਾਰਡ ਕਰਵਾਉਣ ਤੋਂ ਇਕ ਦੋ ਦਿਨ ਪਿੱਛੋਂ ਮਈ 1976 ਵਿਚ ਹੋਇਆ।

**ਜੱਥੇਦਾਰ ਪ੍ਰੀਤਮ ਸਿੰਘ ਗੋਜਰਾਂ** 1886 ਈ. ਵਿਚ ਪਿੰਡ ਗੋਜਰਾਂ, ਤਹਿਸੀਲ ਮੂਨਕ, ਜ਼ਿਲ੍ਹਾ ਸੁਨਾਮ (ਪਟਿਆਲਾ ਸਟੇਟ) ਵਿਚ ਪੈਦਾ ਹੋਏ। ਜਦੋਂ ਹਾਲੀ ਬੱਚੇ ਹੀ ਸਨ ਤਾਂ ਉਸ ਦੇ ਪਿਤਾ ਜੀ ਗੁਜਰ ਗਏ। ਉਸ ਦੇ ਆਪਣੇ ਪਿਤਾ ਤੇ ਦੂਜੇ ਗੋਦ ਲਿਆ ਪਿਤਾ ਦੋਵੇਂ ਰਾਜਿੰਦਰ ਲਾਂਸਰਜ਼, ਪਟਿਆਲਾ ਵਿਚ ਸਨ। ਸ. ਪ੍ਰੀਤਮ ਸਿੰਘ ਵੀ ਫੌਜ ਵਿਚ ਭਰਤੀ ਹੋ ਗਏ। ਸੰਨ 1915 ਵਿਚ ਸਵੇਜ਼ ਕਨਾਲ ਤੇ ਅਰਬਾਂ ਦੇ ਖਿਲਾਫ਼ ਉਨ੍ਹਾਂ ਨੂੰ ਲੜਨ ਲਈ ਭੇਜਿਆ ਗਿਆ। ਇੱਥੇ ਕੁਝ ਸਮੇਂ ਪਿੱਛੋਂ ਉਨ੍ਹਾਂ ਨੇ ਸ਼ਰਾਬ ਤੇ ਮਾਸ ਦਾ ਸੇਵਨ ਤਿਆਗ ਦਿੱਤਾ। 1920 ਵਿਚ ਉਹ ਫ਼ੌਜ ਤੋਂ ਸੇਵਾ ਮੁਕਤ ਹੋ ਕੇ ਧਾਰਮਿਕ ਵਿੱਦਿਆ ਵਾਲੇ ਪਾਸੇ ਜੁਟ ਗਏ। ਮਹੰਤ ਪ੍ਰੇਮ ਪ੍ਰਤਾਪ ਸਿੰਘ ਤੇ ਮਹੰਤ ਹਰਕਿਸ਼ਨ ਸਿੰਘ ਦੇ ਪ੍ਰਭਾਵ ਅਧੀਨ ਉਹ ਅੰਮ੍ਰਿਤਧਾਰੀ ਸਿੰਘ ਸੱਜ ਗਏ। ਨਨਕਾਣਾ ਸਾਹਿਬ ਸਾਕੇ ਦਾ ਉਨ੍ਹਾਂ ਉੱਤੇ ਬਹੁਤ ਪ੍ਰਭਾਵ ਹੋਇਆ ਤੇ ਉਹ ਅਕਾਲੀ ਲਹਿਰ ਵਿਚ ਸ਼ਾਮਲ ਹੋ ਗਏ। ਜੈਤੋਂ ਦੇ ਮੋਰਚੇ ਵਿਚ ਉਨ੍ਹਾਂ ਨੇ ਹਿੱਸਾ ਲਿਆ ਤੇ ਕੈਦ ਕੱਟੀ। 1924 ਵਿਚ ਉਨ੍ਹਾਂ ਨੇ ਅਕਾਲੀ ਕਾਨਫ਼ਰੰਸ ਵਿਚ ਹਿੱਸਾ ਲਿਆ ਤੇ ਫਿਰ ਕੈਦ ਕੱਟੀ। ਪਟਿਆਲਾ ਵਿਚ ਉਹ ਮਹਾਰਾਜਾ ਭੁਪਿੰਦਰ ਸਿੰਘ ਦੇ ਖਿਲਾਫ਼ ਐਜੀਟੇਸ਼ਨ ਕਰਕੇ ਕੈਦ ਹੋ ਗਏ। 1925 ਦੇ ਗੁਰਦਵਾਰਾ ਐਕਟ ਪਾਸ ਹੋਣ ਪਿੱਛੋਂ ਅਕਾਲੀ ਲੀਡਰਾਂ ਨੇ ਉਨ੍ਹਾਂ ਨੂੰ ਰਿਹਾਅ ਕਰਵਾ ਦਿੱਤਾ। 1928 ਵਿਚ ਜਦੋਂ ਪਰਜਾ ਮੰਡਲ ਬਣਿਆ ਤਾਂ ਉਹ ਰਿਆਸਤ ਦੀ ਗੌਰਮਿੰਟ ਦੇ ਖਿਲਾਫ਼ ਰਹੇ। ਉਹ ਮਾਸਟਰ ਤਾਰਾ ਸਿੰਘ ਅਤੇ ਮਹਾਰਾਜਾ ਭੁਪਿੰਦਰ ਸਿੰਘ ਵਿਚਾਲੇ ਰਾਜ਼ੀਨਾਮੇ ਦੇ ਖਿਲਾਫ਼ ਸਨ। ਆਜ਼ਾਦੀ ਤੋਂ ਪਿੱਛੋਂ ਉਹ ਪੈਪਸੂ ਅਸੈਂਬਲੀ ਦੇ ਮੈਂਬਰ ਬਣੇ। ਉਹ ਸਾਰੀ ਉਮਰ ਕੁਆਰੇ ਰਹੇ।

**ਪੰਜਾਬ ਦਾ ਬਟਵਾਰਾ**

ਵੀਹਵੀਂ ਸਦੀ ਦਾ ਸਭ ਤੋਂ ਵੱਡਾ ਦੁਖਾਂਤ ਪੰਜਾਬ ਦਾ ਬਟਾਵਾਰਾ ਹੈ ਜੋ ਆਜ਼ਾਦੀ ਮਿਲਣ ਸਮੇਂ 1947 ਵਿਚ ਵਾਪਰਿਆ। ਕੁਝ ਮਹੀਨਿਆਂ ਵਿਚ ਅੱਸੀ ਲੱਖ ਤੋਂ ਵੱਧ ਲੋਕ ਆਪਣੇ ਘਰ ਘਾਟ ਛੱਡ ਕੇ ਇਕ ਦੇਸ਼ ਤੋਂ ਦੂਜੇ ਦੇਸ਼ ਗਏ। ਇਹ ਸੰਸਾਰ ਦੇ ਇਤਿਹਾਸ ਵਿਚ ਸਭ ਤੋਂ ਵੱਡਾ ਆਬਾਦੀ ਦਾ ਤਬਾਦਲਾ ਸੀ। ਇਸ ਤਬਾਦਲੇ ਵਿਚ ਪੂਰਬੀ ਪੰਜਾਬ ਤੇ ਪੱਛਮੀ ਪੰਜਾਬ ਵਿਚ ਤਕਰੀਬਨ ਪੰਜ ਲੱਖ ਆਦਮੀ ਮਾਰੇ ਗਏ। ਚਾਲੀ ਹਜ਼ਾਰ ਤੋਂ ਵੱਧ ਔਰਤਾਂ ਤੇ ਬੱਚੇ ਅਗਵਾ ਕੀਤੇ ਗਏ। ਇਸ ਭਾਰੀ ਦੁਖਾਂਤ ਦੇ ਵੱਖ ਵੱਖ ਪੱਖਾਂ ਤੇ ਮੈਂ ਬਹੁਤ ਸਾਲ ਕੰਮ ਕਰਦਾ ਰਿਹਾ ਤੇ ਇੰਗਲੈਂਡ, ਪਾਕਿਸਤਾਨ ਤੇ ਭਾਰਤ ਦੇ ਲੋਕਾਂ ਦੇ ਅੱਖੀਂ ਡਿੱਠੇ ਹਾਲਾਤ ਇਕੱਠੇ ਕਰਦਾ ਰਿਹਾ। ਇਸ ਵਿਸ਼ੇ 'ਤੇ ਅੱਧੀ ਦਰਜਨ ਤੋਂ ਵੱਧ ਕਿਤਾਬਾਂ ਅੰਗਰੇਜ਼ੀ ਤੇ ਪੰਜਾਬੀ ਵਿਚ ਲਿਖੀਆਂ।

ਇਸ ਕਿਤਾਬ ਵਿਚ ਕੁਝ ਬਿਆਨ ਪੰਜਾਬ ਦੇ ਬਟਵਾਰੇ ਤੇ ਔਰਤਾਂ ਦੇ ਦੁਖਾਂਤ ਬਾਰੇ ਵੀ ਹਨ।

ਸਿੱਖਾਂ ਨੇ ਆਪਣੇ ਇਤਿਹਾਸਕ ਗੁਰਦੁਆਰਿਆਂ ਬਾਰੇ ਅਤੇ Punjab Boundary

Award ਆਪਦੇ ਹੱਕ ਵਿਚ ਲਿਆਉਣ ਬਾਰੇ ਬੜਾ ਸੰਘਰਸ਼ ਕੀਤਾ। ਮੈਂ ਇਸ ਬਾਰੇ ਇੰਗਲੈਂਡ ਤੇ ਭਾਰਤ ਵਿਚੋਂ ਰਿਕਾਰਡ ਇਕੱਠੇ ਕਰਕੇ ਅਤੇ ਅੰਗਰੇਜ਼ ਅਫ਼ਸਰ ਜੋ ਪੰਜਾਬ ਦੇ ਮਾਮਲੇ ਵਿਚ ਕਰਤਾ ਧਰਤਾ ਸਨ, ਇੰਟਰਵਿਊ ਕਰਕੇ ਸਾਰੀ ਸਥਿਤੀ ਦਾ ਵਿਸ਼ਲੇਸ਼ਣ ਕੀਤਾ ਹੈ। ਅੰਗਰੇਜ਼ ਤੇ ਪਾਕਿਸਤਾਨ ਵਿੱਚ ਉਚ ਪਦਵੀਆਂ ਤੇ ਸੁਸ਼ੋਭਤ ਵਿਅਕਤੀਆਂ ਦੇ ਬਿਆਨ ਮੈਂ ਆਪਣੀਆਂ ਪੁਸਤਕਾਂ ਵਿਚ ਦੇ ਚੁੱਕਾ ਹਾਂ। ਇਸ ਪੁਸਤਕ ਵਿਚ ਦੋਬਾਰਾ ਲਿਖਣ ਦੀ ਲੋੜ ਨਹੀਂ।

## ਡਾ. ਗੋਪਾਲ ਸਿੰਘ ਅਤੇ ਹੋਰ

ਆਜ਼ਾਦੀ ਦੀਆਂ ਲਹਿਰਾਂ ਪਿੱਛੋਂ ਲੋਕਾਂ ਵਿਚ ਬਹੁਤ ਜਾਗ੍ਰਤੀ ਆਈ। ਖ਼ਾਲਸਾ ਕਾਲਜ, ਅੰਮ੍ਰਿਤਸਰ ਤੇ ਅੰਗਰੇਜ਼ਾਂ ਦਾ ਕਬਜ਼ਾ ਰਿਹਾ ਸੀ। ਉਸ ਨੂੰ ਚੀਫ ਖ਼ਾਲਸਾ ਦੀਵਾਨ ਨੇ, ਜੋ ਉਸ ਸਮੇਂ ਸਿੱਖਾਂ ਦੀ ਰਾਜਸੀ ਜਮਾਤ ਸੀ, ਨੇ ਅੰਗਰੇਜ਼ ਹਾਕਮਾਂ ਕੋਲੋਂ ਕਾਲਜ ਦੀ ਮੈਨੇਜਮੈਂਟ ਲੈ ਲਈ। ਪਰ ਹਾਲੀ ਵੀ ਬਹੁਤ ਹਲਚਲ ਜਾਰੀ ਸੀ ਜੋ ਕਿ ਡਾਕਟਰ ਗੋਪਾਲ ਸਿੰਘ ਦਰਦੀ ਨੇ ਆਪਣੇ ਬਿਆਨ ਵਿਚ ਦੱਸਿਆ ਹੈ। 1937 ਦੀ ਖ਼ਾਲਸਾ ਕਾਲਜ ਦੀ ਹੜਤਾਲ ਦਾ ਸਿਆਸੀਕਰਨ, ਭਾਈ ਜੋਧ ਸਿੰਘ, ਮਾਸਟਰ ਤਾਰਾ ਸਿੰਘ, ਬਾਬਾ ਖੜਕ ਸਿੰਘ ਬਾਰੇ, ਗਿਆਨੀ ਸ਼ੇਰ ਸਿੰਘ ਤੇ ਸਿੱਖ ਲੀਗ ਬਾਰੇ ਆਦਿਕ ਵਿਅਕਤੀਆਂ ਬਾਰੇ, ਉਨ੍ਹਾਂ ਦਾ ਬਿਆਨ ਬੜਾ ਲਾਹੇਵੰਦ ਹੈ। ਬਿਆਨ ਦੇ ਆਖੀਰ ਤੇ ਗੋਪਾਲ ਸਿੰਘ ਦਰਦੀ ਨੇ ਸਿੱਖ ਸਟੇਟ ਤੇ 1947 ਦੀ ਵੰਡ ਦੀ ਚਰਚਾ ਵੀ ਕੀਤੀ ਹੈ। ਉਸ ਨੇ ਪੰਜਾਬੀ ਸੂਬਾ ਸੰਘਰਸ਼ ਦਾ ਵੀ ਵਿਸਥਾਰ ਪੂਰਵਕ ਹਾਲ ਦੱਸਿਆ ਹੈ।

ਇੱਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਡਾਕਟਰ ਗੋਪਾਲ ਸਿੰਘ ਦਰਦੀ ਨੇ 1944 ਵਿਚ ਇਕ ਅਖਬਾਰ, 'ਲਿਬਰੇਟਰ', ਅੰਗਰੇਜ਼ੀ ਵਿਚ ਕੱਢਿਆ। ਅਖਬਾਰ ਨਵੀਸ ਹੋਣ ਦੇ ਨਾਤੇ ਉਸ ਨੇ ਕਈ ਜ਼ਰੂਰੀ ਪ੍ਰੈਸ ਕਾਨਫਰੰਸਾਂ ਵਿਚ ਹਿੱਸਾ ਲਿਆ। ਇਸ ਲਈ ਉਸ ਦਾ ਬਿਆਨ ਵਧੇਰੇ ਮਹੱਤਤਾਪੂਰਨ ਬਣ ਜਾਂਦਾ ਹੈ।

ਮਿਸਜ਼ ਅਨੰਦ ਐਚ. ਸਿੰਘ, ਅੰਮ੍ਰਿਤਸਰ ਦੇ ਮੈਡੀਕਲ ਕਾਲਜ ਦੇ ਪ੍ਰੋਫੈਸਰ ਹਰਚਰਨ ਸਿੰਘ ਦੀ ਧਰਮ ਪਤਨੀ ਹੈ। ਇਹ 1947 ਵਿਚ ਔਰਤਾਂ ਦੇ ਰਫਿਊਜੀ ਕੈਂਪਾਂ ਵਿਚ ਬੜੀ ਦਲੇਰੀ ਨਾਲ ਕੰਮ ਕਰਦੀ ਰਹੀ ਸੀ। ਇਸ ਦਾ ਬਿਆਨ ਬਹੁਤ ਕੀਮਤੀ ਹੈ। ਡਾ. ਐਮ.ਐਸ. ਰੰਧਾਵਾ ਦਾ ਬਿਆਨ ਸਮੇਂ ਦੀ ਰਾਜਸੀ ਪ੍ਰਸ਼ਾਸਕੀ ਤੇ ਸਿੱਖਾਂ ਦੀ ਸਥਿਤੀ ਤੇ ਪੰਜਾਬੀ ਬੋਲੀ ਬਾਰੇ ਕਾਫੀ ਨਵੀਂ ਜਾਣਕਾਰੀ ਦੇਂਦਾ ਹੈ। ਭਾਈ ਜੋਧ ਸਿੰਘ ਦਾ ਬਿਆਨ ਗੁਰਦੁਆਰਾ ਸੁਧਾਰ ਲਹਿਰ ਦੇ ਕੁਝ ਪੱਖਾਂ ਤੇ ਵਿਸ਼ੇਸ਼ ਜਾਣਕਾਰੀ ਪ੍ਰਦਾਨ ਕਰਦਾ ਹੈ।

ਗਿਆਨੀ ਚੇਤ ਸਿੰਘ ਹੈੱਡ ਗ੍ਰੰਥੀ ਦਰਬਾਰਾ ਸਿੰਘ ਦੇ ਬਿਆਨ ਵਿੱਚ 1984 ਈ. ਦੇ ਸਾਕਾ ਨੀਲਾ ਤਾਰਾ ਬਾਰੇ ਬਹੁਤ ਲਾਹੇਵੰਦ ਸਮੱਗ੍ਰੀ ਉਪਲਬਧ ਹੈ। ਇਸ ਪ੍ਰਕਾਰ ਹਰੇਕ ਬਿਆਨ ਕਿਸੇ ਨਾ ਕਿਸੇ ਪੱਖ ਤੋਂ ਨਵੀਂ ਰੋਸ਼ਨੀ ਪਾਉਂਦਾ ਹੋਇਆ ਆਪਣੇ ਆਪ ਵਿਚ ਵਡਮੁੱਲਾ ਇਤਿਹਾਸਕ ਦਸਤਾਵੇਜ਼ ਬਣ ਕੇ ਸਾਹਮਣੇ ਆਉਂਦਾ ਹੈ।

**ਕਿਰਪਾਲ ਸਿੰਘ (ਡਾ.)**

# ਮੁੱਖ ਬੰਧ

"ਜੋ ਤਉ ਭਾਵੈ ਸੋਈ ਥੀਸੀ, ਜੋ ਤੂੰ ਦੇਹਿ ਸੋਈ ਹਉ ਪਾਈ"

ਕੁਦਰਤ ਜਿਹੋ ਜਿਹਾ ਕੰਮ ਕਰਵਾਉਣਾ ਚਾਹੁੰਦੀ ਹੈ ਉਹੋ ਜਿਹੀ ਰੁਚੀ ਪੈਦਾ ਕਰ ਦਿੰਦੀ ਹੈ। ਮੈਨੂੰ ਪਤਾ ਨਹੀਂ ਕਿਉਂ ਬਚਪਨ ਤੋਂ ਹੀ ਇਹ ਆਦਤ ਸੀ ਕਿ ਲੋਕ ਗੀਤ, ਲੋਕਾਂ ਦੀਆਂ ਗੱਲਾਂ ਜੋ ਪ੍ਰਚਲਤ ਹੋਣ ਉਨ੍ਹਾਂ ਨੂੰ ਲਿਖਤ ਵਿਚ ਲਿਆਉਣਾ। ਗੁਜਰਾਂਵਾਲੇ (ਜੋ ਅੱਜ ਕਲ ਪਾਕਿਸਤਾਨ ਵਿਚ ਹੈ) ਦੀਆਂ ਗਲੀਆਂ ਵਿਚ ਮੁਸਲਮਾਨ ਫਕੀਰ ਜਾਂ ਹਿੰਦੂ ਸਾਧ ਜੋ ਦੋਹਰੇ ਬੋਲਦੇ ਤੇ ਪੈਸੇ ਮੰਗਦੇ ਮੈਂ ਉਨ੍ਹਾਂ ਨੂੰ ਆਪਣੇ ਘਰ ਦੇ ਬੂਹੇ ਅੱਗੇ ਰੋਕ ਕੇ ਪੈਸਾ ਦੇ ਕੇ ਉਨ੍ਹਾਂ ਕੋਲੋਂ ਜੋ ਉਹ ਬੋਲਦੇ, ਲਿਖ ਲੈਂਦਾ ਸਾਂ। ਵਿਆਹ ਸ਼ਾਦੀਆਂ ਦੇ ਵਕਤ ਜਦੋਂ ਜ਼ਨਾਨੀਆਂ ਰਾਤ ਨੂੰ ਜੋ ਸੁਹਾਗ ਜਾਂ ਘੋੜੀਆਂ ਗਾਉਂਦੀਆਂ ਮੈਂ ਛੁਪ ਕੇ ਲਿਖਦਾ ਰਹਿੰਦਾ, ਜਦੋਂ ਕਿ ਘਰ ਦੇ ਸਾਰੇ ਸੌਂ ਜਾਂਦੇ ਸਨ। ਇਸ ਤਰ੍ਹਾਂ ਮੇਰੇ ਕੋਲ ਅਜੇਹੀਆਂ ਲਿਖਤਾਂ ਦਾ ਇਕ ਭੰਡਾਰ ਬਣ ਗਿਆ। ਪਰ ਪਾਕਿਸਤਾਨ ਬਣਨ ਕਰਕੇ ਉਹ ਸਭ ਕੁਝ ਗੁਜਰਾਂਵਾਲੇ ਹੀ ਰਹਿ ਗਿਆ।

1947 ਵਿਚ, ਭਾਰਤ ਆਜ਼ਾਦ ਹੋਇਆ ਮੈਂ ਗੁਜਰਾਂਵਾਲੇ ਤੋਂ ਰੀਫੀਊਜ਼ੀ ਬਣ ਕੇ ਦਿੱਲੀ, ਫਿਰ 1950 ਵਿਚ ਖਾਲਸਾ ਕਾਲਜ ਅੰਮ੍ਰਿਤਸਰ ਪੁੱਜਾ। ਕੇਂਦਰ ਵਿਚ ਕਾਂਗਰਸ ਦਾ ਰਾਜ ਸੀ। ਭਾਰਤ ਦੇ ਸਭ ਸੂਬਿਆਂ ਵਿਚ ਅਜ਼ਾਦੀ ਦੀ ਲਹਿਰ ਦੇ ਹਾਲਾਤ ਲਿਖਵਾਉਣ ਦਾ ਉਪਰਾਲਾ ਕੀਤਾ ਗਿਆ ਕਿਉਂਕਿ ਅੰਗਰੇਜ਼ੀ ਰਾਜ ਵਿਚ ਆਜ਼ਾਦੀ ਦੀ ਲਹਿਰ ਦੇ ਰਿਕਾਰਡ ਨੂੰ ਠੱਗੀ। ਡਕੈਤੀ ਰੀਕਾਰਡਾਂ ਵਿਚ ਸਮਿਲਤ ਕੀਤਾ ਹੋਇਆ ਸੀ। ਇਸ ਲਈ ਉਹ ਰਿਕਾਰਡ ਭਾਰਤੀ ਦਰਿਸ਼ਟੀਕੋਣ ਤੋਂ ਭਰੋਸੇਯੋਗ ਨਹੀਂ ਸਨ। ਇਨ੍ਹਾਂ ਹਾਲਾਤਾਂ ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ ਵਿਚ ਕੰਮ ਕਰਦਿਆਂ ਮੇਰਾ ਧਿਆਨ ਵੀ ਸਿੱਖ ਸੁਤੰਤਰਤਾ ਸੰਗਰਾਮੀਆਂ ਦੇ ਬਿਆਨ ਇਕੱਠੇ ਕਰਨ ਵੱਲ ਲੱਗਾ।

ਪਰ ਇਕੱਲਾ ਬੰਦਾ ਹੋਣ ਕਰਕੇ ਇਸ ਪਾਸੇ ਜ਼ਿਆਦਾ ਧਿਆਨ ਨਾ ਦੇ ਸਕਿਆ। ਇਕ ਕਾਰਨ ਹੋਰ ਇਹ ਭੀ ਸੀ ਕਿ ਭਾਈ ਸਾਹਿਬ ਭਾਈ ਵੀਰ ਸਿੰਘ, ਜਿਨ੍ਹਾਂ ਦੇ ਕਹਿਣ ਤੇ ਸਿੱਖ ਹਿਸਟਰੀ, ਰੀਸਰਚ ਡੀਪਾਰਟਮੈਂਟ ਸਥਾਪਤ ਹੋਇਆ ਸੀ, ਉਹ ਜ਼ੋਰ ਦੇ ਰਹੇ ਸਨ ਕਿ ਪਾਕਿਸਤਾਨ ਤੋਂ ਆਏ ਰੀਫਿਊਜ਼ੀਆਂ ਦੇ ਬਿਆਨ ਅਤੇ ਅੱਖੀਂ ਡਿੱਠੇ ਹਾਲਾਤ ਇਕੱਠੇ ਕੀਤੇ ਜਾਣ। ਇਸ ਲਈ ਬੇਦੀ ਗੰਗਾ ਸਿੰਘ ਦੀ ਮੇਰੇ ਸਹਾਇਕ ਵਜੋਂ ਨਿਯੁਕਤੀ ਵੀ ਕੀਤੀ ਗਈ। ਉਨ੍ਹਾਂ ਦੁਆਰਾ ਇਕੱਠੇ ਕੀਤੇ ਬਿਆਨਾਂ ਦੇ ਆਧਾਰ ਤੇ ਮੈਂ ਸ਼ਹੀਦੀਆਂ ਨਾਮਕ ਪੁਸਤਕ ਲਿਖੀ ਜੋ ਚੀਫ ਖਾਲਸਾ ਦੀਵਾਨ ਵੱਲੋਂ ਛਪੀ। ਉਪ੍ਰੰਤ ਮੇਰੇ ਜ਼ੋਰ ਦੇਣ ਤੇ ਪ੍ਰਿੰਸੀਪਲ

ਇੰਦਰ ਸਿੰਘ ਜੀ ਨੇ ਮੇਰਾ ਸੁਝਾਅ ਮੰਨ ਕੇ ਛੇ ਮਹੀਨੇ ਵਾਸਤੇ ਇਕ ਹੋਰ ਕੁਆਲੀਫਾਈਡ ਖੋਜ ਸਹਾਇਕ ਰੱਖਣ ਦੀ ਆਗਿਆ ਦੇ ਦਿੱਤੀ। ਉਸ ਸਮੇਂ ਸ. ਪ੍ਰਿਥੀਪਾਲ ਸਿੰਘ ਕਪੂਰ ਨੇ ਨਵੇਂ-ਨਵੇਂ ਐਮ.ਏ. ਹਿਸਟਰੀ ਪਾਸ ਕੀਤਾ ਸੀ। ਉਹ ਇਸ ਆਸਾਮੀ ਲਈ ਉਮੀਦਵਾਰ ਵਜੋਂ ਪੇਸ਼ ਹੋਏ। (ਅੱਗੇ ਜਾ ਕੇ ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪਰੋ-ਵਾਈਸ-ਚਾਂਸਲਰ ਬਣੇ।) ਇਨ੍ਹਾਂ ਨੂੰ ਖੋਜ ਸਹਾਇਕ ਵਜੋਂ ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਨਿਯੁਕਤ ਕਰ ਲਿਆ ਗਿਆ। ਇਨ੍ਹਾਂ ਨੇ ਸ਼ਲਾਘਾਯੋਗ ਮੁੱਢਲਾ ਕੰਮ ਕੀਤਾ। ਗੁਰਦਵਾਰਾ ਸੁਧਾਰ ਲਹਿਰ ਦੇ ਕਈ ਨੇਤਾਵਾਂ ਅਤੇ ਗ਼ਦਰ ਲਹਿਰ, ਬੱਬਰ ਅਕਾਲੀ ਲਹਿਰ ਆਦਿ ਲਹਿਰਾਂ ਵਿਚ ਭਾਗ ਲੈਣ ਵਾਲੇ ਪ੍ਰਮੁੱਖ ਵਿਅਕਤੀਆਂ ਦੀ ਉਨ੍ਹਾਂ ਨੇ ਨਿਸ਼ਾਨ ਦੇਹੀ ਕੀਤੀ ਅਤੇ ਉਨ੍ਹਾਂ ਦੇ ਬਿਆਨ ਇਕੱਠੇ ਕੀਤੇ ਜੋ ਇਸ ਸੰਗ੍ਰਹਿ ਵਿੱਚ ਸ਼ਾਮਿਲ ਹਨ।

1964 ਵਿਚ ਪੰਜਾਬ ਸਰਕਾਰ ਨੇ ਮੈਨੂੰ ਪੰਜਾਬ ਦੇ ਬਟਵਾਰੇ ਸੰਬੰਧੀ ਇਤਿਹਾਸ-ਖੋਜ ਲਈ ਇੰਗਲੈਂਡ ਭੇਜਿਆ ਤਾਂ ਮੈਂ ਉਨ੍ਹਾਂ ਸਾਰਿਆਂ ਅੰਗਰੇਜ਼ਾਂ/ਹੋਰ ਵਿਅਕਤੀਆਂ ਦੇ ਬਿਆਨ ਲੈਣ ਦਾ ਉਪਰਾਲਾ ਕੀਤਾ ਜੋ 1947 ਵਿਚ ਪੰਜਾਬ ਦੇ ਬਟਵਾਰੇ ਸਮੇਂ ਪੰਜਾਬ ਜਾਂ ਭਾਰਤ ਵਿਚ ਕਾਰਜਸ਼ੀਲ ਸਨ। ਇਹ ਬਿਆਨ ਬੜੇ ਲਾਹੇਵੰਦ ਸਾਬਤ ਹੋਏ। ਮੈਂ ਇਨ੍ਹਾ ਨੂੰ ਆਪਣੇ ਪੰਜਾਬ ਦੇ ਬਟਵਾਰੇ ਉੱਪਰ ਲਿਖੀਆਂ ਪੁਸਤਕਾਂ ਲਈ ਖੋਜ-ਆਧਾਰ ਬਣਾਇਆ ਅਤੇ ਇਨ੍ਹਾਂ ਦਾ ਇਕ ਦਸਤਾਵੇਜ਼ੀ ਸੰਗ੍ਰਹਿ ਵੀ ਤਿਆਰ ਕੀਤਾ ਜਿਸ ਨੂੰ ਹੁਣ ਪੰਜਾਬ ਦੇ ਬਟਵਾਰੇ ਸੰਬੰਧੀ ਖੋਜ ਦੇ ਹਰ ਪੱਖ ਲਈ ਮੂਲ ਸਰੋਤ ਮੰਨਿਆਂ ਜਾਣ ਲੱਗ ਪਿਆ ਹੈ।

1965-86 ਤੱਕ ਮੈਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਪਹਿਲਾਂ ਪੰਜਾਬ ਹਿਸਟਾਰੀਕਲ ਸਟਡੀਜ਼ ਡਿਪਾਰਟਮੈਂਟ ਅਤੇ ਉਪ੍ਰੰਤ ਕੁਝ ਸਮਾਂ ਇਤਿਹਾਸ ਵਿਭਾਗ ਵਿਚ ਕਾਰਜਸ਼ੀਲ ਰਿਹਾ। ਇਸ ਸਮੇਂ ਦੌਰਾਨ 1973 ਵਿੱਚ ਭਾਰਤ ਦੀਆਂ ਯੂਨੀਵਰਸਿਟੀਆਂ ਵਿੱਚੋਂ ਸਭ ਤੋਂ ਪਹਿਲਾਂ ਪੰਜਾਬੀ ਯੂਨੀਵਰਸਿਟੀ ਨੇ ਮੌਖਿਕ ਇਤਿਹਾਸ ਸੈੱਲ ਸਥਾਪਤ ਕਰਨ ਦਾ ਉਪਰਾਲਾ ਕੀਤਾ। ਸ੍ਰ. ਕ੍ਰਿਪਾਲ ਸਿੰਘ ਨਾਰੰਗ (ਉਸ ਸਮੇਂ ਦੇ ਵਾਈਸ-ਚਾਂਸਲਰ) ਗੁਜਰਾਂਵਾਲੇ ਮੇਰੇ ਇਤਿਹਾਸ ਦੇ ਪ੍ਰਾਅਧਿਆਪਕ ਰਹੇ ਸਨ। ਉਨ੍ਹਾਂ ਮੈਨੂੰ ਮੌਖਿਕ ਇਤਿਹਾਸ ਸੈੱਲ ਦਾ ਮਹਿਕਮਾ ਸੰਗਠਿਤ ਕਰਨ ਲਈ ਸਿੰਡੀਕੇਟ ਤੋਂ ਸੌਂਪਣਾ ਕਰਵਾ ਦਿੱਤੀ। ਇਹ ਮੇਰੇ ਲਈ ਮੌਖਕ ਇਤਿਹਾਸ ਦੇ ਖੇਤਰ ਵਿਚ ਵਿਚਰਨ ਦਾ ਅਗਲਾ ਪੜ੍ਹਾ ਸੀ।

ਇਸ ਤੋਂ ਪਹਿਲਾਂ ਸਾਰੇ ਕਾਰਜਸ਼ੀਲ ਇਤਿਹਾਸ ਖੋਜੀ ਆਪਣੇ ਆਪਣੇ ਢੰਗਾਂ ਨਾਲ ਹੀ ਮੌਖਿਕ ਇਤਿਹਾਸ ਲਈ ਬਿਆਨ ਲਿਖਦੇ ਸਨ। ਪਰ ਯੂਨੀਵਰਸਿਟੀ ਵਿਚ ਮੌਖਿਕ ਇਤਿਹਾਸ ਸੈੱਲ ਬਣਨ ਨਾਲ ਮੈਂ ਅਮਰੀਕਾ ਦੀ ਓਰਲ ਹਿਸਟਰੀ ਐਸੋਸੀਏਸ਼ਨ ਦਾ ਮੈਂਬਰ ਬਣਿਆ। ਇਸ ਨਾਲ ਮੈਨੂੰ ਮੌਖਿਕ ਇਤਿਹਾਸ ਦੀ ਅਮਰੀਕਾ ਵਿਚ ਉਸ ਸਮੇਂ ਤੱਕ ਵਿਕਸਤ ਹੋ ਚੁੱਕੀ ਪਰਪਾਟੀ/ਵਿਧੀ ਸੰਬੰਧੀ ਵੇਰਵੇ ਭਰਪੂਰ ਜਾਣਕਾਰੀ ਪ੍ਰਾਪਤ ਹੋ ਸਕੀ। ਇਸ ਪ੍ਰਕਾਰ ਮੈਂ ਸਮਕਾਲੀ ਇਤਿਹਾਸ ਸੰਬੰਧੀ ਬਕਾਇਦਾ ਬਿਆਨ ਅਤੇ ਹਵਾਲੇ ਇਕੱਤਰ ਕਰਨ ਦੀ ਵਿਧੀ-ਬਧ ਯੋਜਨਾ ਤਿਆਰ ਕਰਕੇ ਇਸ ਵਿਭਾਗ ਦਾ ਕਾਰਜ ਅਰੰਭ ਕੀਤਾ। ਉਸ ਸਮੇਂ ਤੱਕ ਬਿਆਨ ਰਿਕਾਰਡ ਕਰਨ ਲਈ ਟੇਪ ਰਿਕਾਰਡ ਦਾ ਵਸੀਲਾ ਵੀ ਉਪਲਬਧ

ਹੋ ਚੁਕਾ ਸੀ। ਇਸ ਲਈ ਸਹਾਇਕ ਅਮਲਾ, ਇਕ ਕਲਰਕ, ਟਾਈਪਿਸਟ ਅਤੇ ਇਕ ਫੀਲਡ ਇਨਵੈਸਟੀਗੇਟਰ ਇਸ ਸੈੱਲ ਲਈ ਨਿਯੁਕਤ ਕਰਵਾਏ ਗਏ। ਪੰਜਾਬ ਹਿਸਟਾਰੀਕਲ ਸਟੱਡੀਜ਼ ਦਾ ਮੁੱਖੀ ਬਣ ਕੇ ਮੈਂ ਮੌਖਕ ਬਿਆਨ ਇਕੱਠੇ ਕਰਨ ਵੱਲ ਉਚੇਚਾ ਧਿਆਨ ਦਿੱਤਾ। ਇਸ ਪ੍ਰਕਾਰ ਬਿਆਨ ਇਕੱਠੇ ਕਰਨ ਦੀ ਨਿਮਨਲਿਖਤ ਵਿਧੀ ਵਿਕਸਤ ਕੀਤੀ ਗਈ :

1. ਸੁਤੰਤਰਤਾ ਸੰਗ੍ਰਾਮ ਜਾਂ ਗੁਰਦੁਆਰਾ ਸੁਧਾਰ/ਅਕਾਲੀ ਲਹਿਰ/ਪੰਜਾਬ ਦੇ ਬਟਵਾਰੇ ਸਮੇਂ ਵਿਅਕਤੀਆਂ ਦੀ ਭਾਲ ਕਰਨੀ ਜਿਨ੍ਹਾਂ ਨੇ ਉਪਰੋਕਤ ਲਹਿਰਾਂ ਵਿਚ ਕੋਈ ਭੂਮਿਕਾ ਨਿਬਾਹੀ ਹੋਵੇ ਜਾਂ ਇਨ੍ਹਾਂ ਸੰਬੰਧੀ ਆਪਣੇ ਮਿੱਤਰਾਂ/ਨਿਕਟ ਰਿਸ਼ਤੇਦਾਰਾਂ ਪਾਸੋਂ ਜਾਣਕਾਰੀ ਪ੍ਰਾਪਤ ਕੀਤੀ ਹੋਵੇ।
2. ਅਜੇਹੀ ਵਿਸ਼ੇਸ਼ ਜਾਣਕਾਰੀ ਰੱਖਣ ਵਾਲਿਆਂ ਨਾਲ ਚਿੱਠੀ ਪੱਤਰ ਕਰਕੇ ਬਿਆਨ ਟੇਪ ਰੀਕਾਰਡ ਕਰਾਉਣ ਲਈ ਉਨ੍ਹਾਂ ਨੂੰ ਰਜ਼ਾਮੰਦ ਕਰਨਾ।

ਸਮਾਂ ਪਾ ਕੇ ਵਿਭਾਗ ਵਿਚ ਵਡਮੁਲੀ ਸਮੱਗ੍ਰੀ ਇਕੱਤਰ ਹੋ ਗਈ। ਰਿਕਾਰਡ ਕੀਤੇ ਬਿਆਨਾਂ ਦੀ ਸੁਧਾਈ ਵੀ ਅਤਿ ਜ਼ਰੂਰੀ ਸੀ ਕਿਉਂਕਿ ਕਈ ਬਿਆਨ ਦੇਣ ਵਾਲੇ ਵਿਅਕਤੀ ਅਨਪੜ ਹੋਣ ਕਰਕੇ ਇਤਿਹਾਸਕ ਮਹੱਤਵ ਵਾਲੀਆਂ ਘਟਨਾਵਾਂ ਦਾ ਬਿਓਰਾ ਦੇ ਹੀ ਨਹੀਂ ਸਕਦੇ ਸਨ ਅਤੇ ਉਨ੍ਹਾਂ ਪਾਸੋਂ ਵਡਮੁਲੀ ਸੂਚਨਾ ਲੈਣੀ ਕਠਨ ਹੁੰਦੀ ਸੀ। ਬਹੁਤ ਸਾਰੇ ਪੜ੍ਹੇ ਲਿਖੇ ਨਾਮੀ ਨੇਤਾ/ਅਫਸਰ ਖੁਲ੍ਹ ਕੇ ਗੱਲ ਹੀ ਕਰਨ ਲਈ ਰਜ਼ਾਮੰਦ ਨਹੀਂ ਹੁੰਦੇ ਸਨ ਅਤੇ ਕਈ ਵੇਰ 'ਮੈਂ ਇਹ ਦੱਸ ਨਹੀਂ ਸਕਦਾ' ਕਹਿ ਕੇ ਗੱਲ ਮੁਕਾ ਦੇਂਦੇ ਸਨ। ਫੇਰ ਵੀ ਜੋ ਸਮੱਗਰੀ ਸਾਡੇ ਪਾਸ ਇਕੱਤਰ ਹੋ ਸਕੀ, ਉਹ ਨਿਸਚੇ ਹੀ ਮਹੱਤਵਪੂਰਨ ਅਤੇ ਘਟਨਾਵਾਂ ਸੰਬੰਧੀ ਵਡਮੁਲੀ ਸੂਚਨਾ/ਸੰਕੇਤ ਦੇਣ ਦੇ ਸਮਰੱਥ ਹੈ। ਇਸ ਲਈ ਇਨ੍ਹਾਂ ਮੌਖਕ ਸਰੋਤਾਂ ਦਾ ਸੰਕਲਣ ਅਤੇ ਪ੍ਰਕਾਸ਼ਨ ਜ਼ਰੂਰੀ ਸੀ। ਮੇਰੇ ਹੋਰ ਰੁਝੇਵਿਆਂ/ ਵਡੇਰੀ ਉਮਰ ਹੋ ਜਾਣ ਕਾਰਨ ਸ਼ਾਇਦ ਇਸ ਪਾਸੇ ਧਿਆਨ ਨਾ ਜਾਂਦਾ ਪਰ ਡਾ. ਜਸਪਾਲ ਸਿੰਘ ਵਾਈਸ-ਚਾਂਸਲਰ ਸਾਹਿਬ ਦੇ ਉਤਸ਼ਾਹ, ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ ਦੇ ਸੰਪਾਦਕ ਵਜੋਂ ਇਸ ਪ੍ਰਾਜੈਕਟ ਨਾਲ ਸਬੰਧਤ ਹੋ ਜਾਣ ਨਾਲ ਇਸ ਪੁਸਤਕ ਦਾ ਸੰਕਲਣ/ਪ੍ਰਕਾਸ਼ਨ ਸੰਭਵ ਹੋ ਸਕਿਆ ਹੈ। ਇਥੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਸਟਾਫ਼ ਵੱਲੋਂ ਸਮੂਹਕ ਤੌਰ ਤੇ ਪ੍ਰਾਪਤ ਹੋਈ ਸਹਾਇਤਾ ਦਾ ਵਰਨਣ ਅਤੇ ਧੰਨਵਾਦਿ ਕਰਨਾ ਵੀ ਜ਼ਰੂਰੀ ਹੈ।

ਮੇਰਾ ਵਿਸ਼ਵਾਸ਼ ਹੈ ਕਿ ਸਮਕਾਲੀ ਇਤਿਹਾਸ ਦੇ ਖੋਜਕਾਰਾਂ ਲਈ ਇਹ ਸਮੱਗਰੀ ਵਡਮੁੱਲੀ ਸਾਬਤ ਹੋਵੇਗੀ।

**ਕਿਰਪਾਲ ਸਿੰਘ (ਡਾ.)**

# ਵਿਸ਼ਾ-ਸੂਚੀ



## ਦਰਸਤਾਵੇਜ਼ਾਂ ਦਾ ਮੂਲ ਪਾਠ

### ਭਾਗ ਪਹਿਲਾ

### ਗੁਰਦੁਆਰਾ ਸੁਧਾਰ / ਅਕਾਲੀ ਲਹਿਰ ਦੇ ਸਿਰਕੱਢ ਨੇਤਾਵਾਂ ਦੇ ਬਿਆਨ

## ਭਾਗ ਦੂਜਾ

### ਚੌਣਵੇਂ ਬੁੱਧੀਜੀਵੀਆਂ / ਨਾਮੀ ਅਫ਼ਸਰਾਂ / ਸਿੱਖ ਧਾਰਮਕ ਵਿਅਕਤੀਆਂ ਦੇ ਬਿਆਨ

# I

## ਬਿਆਨ ਬਾਬਾ ਕੇਸਰ ਸਿੰਘ [1]

### ਪਿੰਡ ਠਾਠਗੜ੍ਹ, ਜਿਲ੍ਹਾ ਅੰਮ੍ਰਿਤਸਰ (1875-1958)

ਮੈਂ 1875 ਵਿੱਚ ਪਿੰਡ ਠੱਠਗੜ੍ਹ ਵਿੱਚ ਜੰਮਿਆ ਅਤੇ ਮੇਰੇ ਪਿਤਾ ਦਾ ਨਾਂ ਭੂਪ ਸਿੰਘ ਹੈ। ਅਸੀਂ ਸਾਰੇ ਜਿਹੜੇ ਕਿ ਮਗਰੋਂ ਗਦਰ ਪਾਰਟੀ ਦੇ ਆਗੂ ਬਣੇ, ਅਮਰੀਕਾ ਵਿੱਚ ਮਜ਼ਦੂਰੀ ਦਾ ਕੰਮ ਕਰਨ ਲਈ ਗਏ ਸੀ ਉਨ੍ਹਾਂ ਦਿਨਾਂ ਵਿੱਚ ਅਮਰੀਕਾ ਵੱਲ ਮਜ਼ਦੂਰੀ ਬਹੁਤ ਮਹਿੰਗੀ ਅਤੇ ਆਪਣੇ ਭਾਰਤ ਵਿੱਚ ਮਜ਼ਦੂਰੀ ਬਹੁਤ ਹੀ ਘੱਟ ਸੀ। ਮੈਂ ਵੀ ਇਸੇ ਕਾਰਨ ਹੀ 1909 ਈਸਵੀ ਵਿੱਚ ਅਮਰੀਕਾ ਗਿਆ। ਆਪਣੇ ਦੇਸ਼ ਤੋਂ ਮੈਂ 1903 ਈਸਵੀ ਵਿੱਚ ਚੱਲਿਆ। ਉਦੋਂ ਮੈਂ ਇਥੋਂ ਜਾਂਦਿਆਂ ਹੀ ਸ਼ੰਘਾਈ ਪੋਲੀਸ ਵਿੱਚ ਨੌਕਰ ਹੋ ਗਿਆ। ਸ਼ੰਘਾਈ ਦੀ ਪੋਲੀਸ ਵਿੱਚ ਉਨ੍ਹਾਂ ਦਿਨਾਂ ਵਿੱਚ ਸਾਰੇ ਸਿੱਖ ਹੀ ਸਨ। ਹੋਰ ਕਿਸੇ ਵੀ ਮੱਤ ਦੇ ਲੋਕ ਇਸ ਪੋਲੀਸ ਵਿੱਚ ਨਹੀਂ ਸਨ। 1909 ਦੇ ਅਖ਼ੀਰ ਵਿੱਚ ਮੈਂ ਇਹ ਨੌਕਰੀ ਛੱਡ ਦਿੱਤੀ ਅਤੇ ਨਵੰਬਰ ਵਿੱਚ ਸਾਨਫਰਾਂਸਿਸਕੋ ਪੁੱਜਾ। ਉਥੇ ਪੁੱਜ ਕੇ ਮੈਂ ਵੀ ਆਪਣੇ ਪਾਸੇ ਦੇ ਕਈ ਹੋਰ ਭਾਰਤੀ ਭਰਾਵਾਂ ਨਾਲ ਮਜ਼ਦੂਰੀ ਦਾ ਕੰਮ ਆਰੰਭ ਕਰ ਦਿੱਤਾ। ਉਥੇ ਜਾ ਕੇ ਅਸੀਂ ਕੀ ਵੇਖਿਆ ਕਿ ਸਾਰੀ ਦੁਨੀਆਂ ਦੀ ਵਸੋਂ ਹੀ ਸਾਡੇ ਵੱਲ ਘਿਰਨਾ ਨਾਲ ਵੇਖਦੀ ਸੀ। ਇਹ ਨਹੀਂ ਕਿ ਮਜ਼ਦੂਰੀ ਕੇਵਲ ਭਾਰਤੀ ਹੀ ਕਰਦੇ ਸਨ। ਇਸ ਮਜ਼ਦੂਰੀ ਵਿੱਚ ਯੂਰਪ ਦੇ ਕਈ ਦੇਸ਼ਾਂ ਦੇ ਅਤੇ ਜਾਪਾਨ ਅਤੇ ਚੀਨ ਦੇ ਵਾਸੀ ਵੀ ਸ਼ਾਮਲ ਸਨ। ਸਾਡੇ ਨਾਲ ਖਾਸ ਕਰਕੇ ਘਿਰਣਾ ਇਸ ਲਈ ਕੀਤੀ ਜਾਂਦੀ ਸੀ ਕਿ ਅਸੀਂ ਹੀ ਉਨ੍ਹਾਂ ਸਭ ਲੋਕਾਂ ਵਿੱਚੋਂ ਅੰਗਰੇਜ਼ਾਂ ਦੇ ਗੁਲਾਮ ਸੀ। ਇਸ ਤੋਂ ਛੁੱਟ ਕਈ ਵਾਰੀ ਆਪਸ ਵਿੱਚ ਮਜ਼ਦੂਰਾਂ ਦਾ ਝਗੜਾ ਹੋ ਪੈਣ ਤੇ ਜਦ ਉਹ ਝਗੜਾ ਬ੍ਰਿਟਿਸ਼ ਸਰਕਾਰ ਦੀ ਕੌਂਸਲ ਪਾਸ ਪੁੱਜਦਾ ਤਾਂ ਉਸ ਵਿੱਚ ਸਾਡੀ ਕੋਈ ਸੁਣਵਾਈ ਨਾ ਹੁੰਦੀ। ਇਸ ਲਈ ਵੀ ਅਸੀਂ ਬਹੁਤ ਦੁੱਖੀ ਸੀ। ਤੀਸਰੇ ਅਮਰੀਕਾ ਦੇ ਵਸਨੀਕਾਂ ਦੀ ਆਰਥਿਕ ਹਾਲਤ ਨੂੰ ਚੰਗਾ ਵੇਖ ਸਾਡੇ ਮਨ ਵਿੱਚ ਵੀ ਉਤਸ਼ਾਹ ਪੈਦਾ ਹੋਇਆ ਕਿ ਅਸੀਂ ਵੀ ਆਜ਼ਾਦ ਹੋਈਏ ਅਤੇ ਇਸੇ ਤਰ੍ਹਾਂ ਨਾਲ ਵੱਸੀਏ ਤੇ ਇਨ੍ਹਾਂ ਬਾਕੀਆਂ ਕੋਲੋਂ ਆਪਣੀ ਅਣਖ ਅਤੇ ਇਜ਼ਤ ਨੂੰ ਵੀ ਲਾਜ ਨਾ ਲੱਗਣ ਦਈਏ। ਇਸ ਪੁਰ ਇਸ

---

1. ਗਦਰ ਡਾਇਰੈਕਟਰੀ ਵਿਚ ਚਾਰ ਕੇਸਰ ਸਿੰਘ ਨਾਂ ਦੇ ਵਿਅਕਤੀ ਹਨ। ਪਰ ਪਿੰਡ ਦਾ ਨਾਂ ਕਿਸੇ ਦਾ ਵੀ ਲਾਲਗੜ੍ਹ ਨਹੀਂ, ਨਾ ਹੀ ਪਿਤਾ ਦਾ ਨਾਂ ਭੂਪ ਸਿੰਘ ਹੈ। ਕਈਆਂ ਦੇ ਪਿਤਾ ਦੇ ਨਾਂ ਦਿੱਤੇ ਹੀ ਨਹੀਂ। ਇਹ ਵੱਖ ਵੱਖ ਜ਼ਿਲ੍ਹਿਆਂ ਦੇ ਹਨ। ਅੰਮ੍ਰਿਤਸਰ ਜਿਲ੍ਹੇ ਵਿਚ ਮੁੱਢਲ ਪਿੰਡ ਦਾ ਕੇਸਰ ਸਿੰਘ ਸੁਮਾਟਰਾ ਵਿਚ ਗਦਰ ਪਾਰਟੀ ਦਾ ਮੈਂਬਰ ਸੀ। ਇਨਕਲਾਬੀ ਆਮ ਤੌਰ ਤੇ ਆਪਣੀ ਸ਼ਨਾਖ਼ਤ ਲੁਕਾਉਣ ਕਰਕੇ ਕਈ ਵਾਰੀ ਆਪਣੇ ਪਿੰਡ ਦੇ ਨਾਂ ਦੀ ਗਲਤ ਜਾਣਕਾਰੀ ਵੀ ਦੇ ਦੇਂਦੇ ਸਨ। ਇਸ ਕੇਸਰ ਸਿੰਘ ਦਾ ਅਗਸਤ 1958 ਵਿਚ ਦੇਹਾਂਤ ਹੋਇਆ।

ਮਸਲੇ ਤੇ ਸੋਚਣ ਲਈ ਅਸਾਂ ਸਭਨਾਂ ਨੇ ਕਈ ਵਾਰੀ ਵਿਚਾਰ ਲਈ ਮੀਟਿੰਗਾਂ ਵੀ ਕੀਤੀਆਂ। ਸਾਰੇ ਕਨੇਡਾ ਅਤੇ ਅਮਰੀਕਾ ਵਿੱਚ ਜੋ ਵੀ ਭਾਰਤੀ ਵਸਦੇ ਸਨ, ਉਨ੍ਹਾਂ ਸਾਰਿਆਂ ਵਿੱਚੋਂ ਸਿੱਖਾਂ ਦੀ ਗਿਣਤੀ ਵਧ ਸੀ। ਇਸ ਲਈ ਸਾਡੀਆਂ ਮੀਟਿੰਗਾਂ ਅਤੇ ਪਾਰਟੀ ਵਿੱਚ ਅਸੀਂ ਜ਼ਿਆਦਾ ਸਿੱਖ ਹੀ ਸਾਂ। ਮੈਂ ਅਤੇ ਸੋਹਨ ਸਿੰਘ ਭਕਨਾ ਆਸਟਰੀਆ ਦੀ ਇਕ ਮਿੱਲ ਵਿੱਚ ਕੰਮ ਕਰਦੇ ਸੀ। ਸਾਡੇ ਨਾਲ ਕੋਈ ਇਕ ਸੌ ਆਦਮੀ ਸਿੱਖ ਹੋਰ ਵੀ ਇਸੇ ਮਿੱਲ ਵਿੱਚ ਲੱਕੜ ਦਾ ਕੰਮ ਕਰਦੇ ਸੀ। ਇਸ ਮਿੱਲ ਦਾ ਨਾਂ Hamard Timber Company ਸੀ। ਇਸ ਮਿੱਲ ਵਿੱਚ ਕੰਮ ਕਰਨ ਵਾਲਿਆਂ ਨੇ 1912 ਵਿੱਚ ਇੱਕ ਸਭਾ ਬਣਾਈ ਜਿਸ ਦਾ ਨਾਂ ਹਿੰਦੀ ਐਸੋਸੀਏਸ਼ਨ ਰੱਖਿਆ ਗਿਆ। ਮੈਂ ਇਸ ਸਭਾ ਦਾ ਪ੍ਰਧਾਨ ਚੁਣਿਆ ਗਿਆ। ਰਹੀਮ ਬਖਸ਼ ਇਸ ਦਾ ਸਕੱਤਰ ਸੀ। ਇਸ ਸਭਾ ਦਾ ਆਦਰਸ਼ ਇਹ ਸੀ ਕਿ ਅਮਰੀਕਾ ਦੇ ਭਾਰਤੀ ਵਾਸੀਆਂ ਪਾਸੋਂ ਪੈਸੇ ਇਕੱਤਰ ਕਰਕੇ ਭਾਰਤ ਵਿੱਚ ਭੇਜੇ ਜਾਣ। ਉਥੋਂ ਵਿਦਿਆਰਥੀ ਮੰਗਵਾ ਕੇ ਅਮਰੀਕਾ ਵਿੱਚ ਉਨ੍ਹਾਂ ਨੂੰ ਪੜ੍ਹਾ ਕੇ ਆਜ਼ਾਦੀ ਦੇ ਪ੍ਰਚਾਰ ਲਈ ਤਿਆਰ ਕਰਕੇ ਭਾਰਤ ਵਿੱਚ ਭੇਜਿਆ ਜਾਵੇ ਤਾਂ ਜੋ ਉਹ ਉਥੇ ਪੁੱਜ ਕੇ ਬਾਕੀ ਦੇਸ਼ ਵਾਸੀਆਂ ਵਿੱਚ ਵੀ ਜਾਗਰਿਤੀ ਪੈਦਾ ਕਰ ਸਕਣ। 1913 ਦੇ ਆਰੰਭ ਵਿੱਚ ਲਾਲਾ ਹਰਦਿਆਲ ਐਮ.ਏ. ਉਥੇ ਪੁੱਜੇ। ਉਹ ਕੈਲੀਫ਼ੋਰਨੀਆ ਵਿੱਚ ਗਏ ਸੀ। ਉਸ ਨੇ ਕੈਲੀਫ਼ੋਰਨੀਆ ਵਿੱਚ ਲੈਕਚਰ ਦਿੱਤੇ ਜਿਸ ਦਾ ਚਰਚਾ ਅਸਾਂ ਵੀ ਸੁਣਿਆ। ਇਸ ਤੋਂ ਪਿੱਛੋਂ ਉਹ ਪੋਰਟਲੈਂਡ ਆਇਆ ਅਤੇ ਉਥੋਂ ਦੇ ਨੇੜੇ ਦੇ ਕਾਰਖਾਨਿਆਂ ਵਿੱਚ ਕੰਮ ਕਰਨ ਵਾਲਿਆਂ ਅੱਗੇ ਉਸ ਨੇ ਭਾਸ਼ਨ ਦਿੱਤੇ। ਅਸਾਂ ਜਦ ਇਹ ਸੁਣਿਆ ਤਾਂ ਲਾਲਾ ਹਰਦਿਆਲ ਨੂੰ ਬੁਲਾਣ ਲਈ ਅਸਾਂ ਬੰਤਾ ਸਿੰਘ ਨੂੰ ਭੇਜਿਆ। ਇਸ ਪੁਰ ਲਾਲਾ ਹਰਦਿਆਲ ਅਤੇ ਇਕ ਸੌ ਹੋਰ ਭਾਰਤੀ ਪੋਰਟਲੈਂਡ ਅਤੇ ਹੋਰ ਨੇੜੇ ਦੇ ਕਾਰਖਾਨਿਆਂ ਦੇ ਆਸਟਰੀਆ ਸਾਡੇ ਪਾਸ ਪੁੱਜੇ। ਬਾਬਾ ਸੋਹਨ ਸਿੰਘ ਭਕਨਾ ਜੋ ਕਿ ਆਸਟਰੀਆ ਤੋਂ ਕੰਮ ਛੱਡ ਕੇ ਪੋਰਟਲੈਂਡ ਚਲੇ ਗਏ ਸੀ ਇਨ੍ਹਾਂ ਨਾਲ ਹੀ ਆਏ। ਅਸੀਂ ਇਨ੍ਹਾਂ ਦੀ ਰੇਲਵੇ ਸਟੇਸ਼ਨ 'ਤੇ ਬਹੁਤ ਆਓ ਭਗਤ ਕੀਤੀ ਅਤੇ ਉਸ ਦਾ ਆਸਟਰੀਆ ਸ਼ਹਿਰ ਵਿੱਚ ਲੈਕਚਰ ਕਰਾਉਣ ਦਾ ਪ੍ਰਬੰਧ ਕੀਤਾ। ਇਸ ਪੁਰ ਸ਼ਹਿਰ ਵਿੱਚ ਇਕ ਭਾਰੀ ਜਲਸਾ ਕੀਤਾ ਗਿਆ ਜਿਸ ਵਿੱਚ ਲਾਲਾ ਹਰਦਿਆਲ ਨੇ ਅੰਗਰੇਜ਼ੀ ਵਿੱਚ ਲੈਕਚਰ ਦਿੱਤਾ ਅਤੇ ਵਿਸਥਾਰ ਨਾਲ ਦੱਸਿਆ ਕਿ ਕਿਸ ਤਰ੍ਹਾਂ ਅੰਗਰੇਜ਼ ਸਾਡੇ ਦੇਸ਼ ਉਪਰ ਨਾਜਾਇਜ਼ ਕਬਜ਼ਾ ਜਮਾ ਕੇ ਜ਼ੁਲਮ ਕਰ ਰਿਹਾ ਸੀ। ਜਲਸੇ ਦੇ ਸਰੋਤਿਆਂ ਵਿੱਚ ਕਈ ਅਮਰੀਕਨ ਮਰਦ ਅਤੇ ਤੀਵੀਆਂ ਵੀ ਸਨ। ਜਲਸੇ ਤੋਂ ਦੂਸਰੇ ਦਿਨ ਮਿੱਲ ਵਿੱਚ ਭਾਰਤੀ ਮਜ਼ਦੂਰਾਂ ਦੀ ਇਕ ਮੀਟਿੰਗ ਹੋਈ ਜਿਸ ਵਿੱਚ ਇਹ ਖਿਆਲ ਪ੍ਰਗਟ ਕੀਤਾ ਗਿਆ ਕਿ ਭਾਰਤ ਦੀ ਆਜ਼ਾਦੀ ਜਿੱਤਣ ਲਈ ਇਕ ਪਾਰਟੀ ਬਣਾਈ ਜਾਵੇ ਅਤੇ ਉਸ ਦਾ ਨਾਂ ਗਦਰ ਪਾਰਟੀ ਰੱਖਿਆ ਜਾਵੇ। ਇਹ ਗੱਲ ਮੇਰੇ ਖਿਆਲ ਵਿੱਚ ਮਾਰਚ 1913 ਦੇ ਪਹਿਲੇ ਹਫ਼ਤੇ ਦੀ ਹੈ। ਇਹ ਪਾਰਟੀ ਇਥੇ ਬਣਾਈ ਗਈ ਅਤੇ ਇਸ ਦੇ ਪਤਵੰਤਿਆਂ ਦੀ ਚੋਣ ਕੀਤੀ ਗਈ। ਬਾਬਾ ਸੋਹਣ ਸਿੰਘ ਭਕਨਾ ਇਸ ਦੇ ਪ੍ਰਧਾਨ ਚੁਣੇ ਗਏ। ਮੈਂ ਮੀਤ ਪ੍ਰਧਾਨ ਅਤੇ ਸੈਕਟਰੀ ਲਾਲਾ ਹਰਦਿਆਲ ਬਣੇ। ਇਹ ਵੀ ਫ਼ੈਸਲਾ ਕੀਤਾ ਗਿਆ ਕਿ ਇਕ ਹਫ਼ਤੇਵਾਰ ਅਖ਼ਬਾਰ ਵੀ ਕੱਢਿਆ ਜਾਵੇ ਅਤੇ ਉਸ ਅਖ਼ਬਾਰ ਦਾ ਨਾਂ ਗਦਰ ਰੱਖਿਆ ਜਾਵੇ। ਇਸ ਦਾ ਚੰਦਾ ਪਾਰਟੀ ਦੇ ਸਭ ਮੈਂਬਰਾਂ ਲਈ ਜ਼ਰੂਰੀ ਕੀਤਾ ਗਿਆ। ਇਸ ਅਖ਼ਬਾਰ ਲਈ ਪ੍ਰੈਸ ਸਾਨਫਰਾਂਸਿਸਕੋ ਵਿੱਚ ਲਾਇਆ ਗਿਆ ਅਤੇ ਇਹ ਅਖ਼ਬਾਰ ਚਾਰ ਜ਼ੁਬਾਨਾਂ ਹਿੰਦੀ, ਪੰਜਾਬੀ (ਗੁਰਮੁੱਖੀ), ਉਰਦੂ ਅਤੇ ਅੰਗਰੇਜ਼ੀ ਵਿੱਚ ਨਿਕਾਲਣਾ ਸ਼ੁਰੂ

ਹੋਇਆ। ਇਹ ਅਖ਼ਬਾਰ ਸਾਰੀ ਦੁਨੀਆਂ ਵਿੱਚ ਜਿੱਥੇ ਵੀ ਭਾਰਤੀ ਵਸਦੇ ਸੀ, ਮੁਫ਼ਤ ਭੇਜਿਆ ਜਾਂਦਾ ਰਿਹਾ। ਉਪ੍ਰੋਕਤ ਹਿੰਦੀ ਐਸੋਸੀਏਸ਼ਨ, ਜਿਸ ਦਾ ਮੈਂ ਪ੍ਰਧਾਨ ਸੀ, ਹੁਣ ਇਸ ਹੀ ਗਦਰ ਪਾਰਟੀ ਵਿੱਚ ਸ਼ਾਮਲ ਹੋ ਗਈ। ਸਾਰੇ ਅਮਰੀਕਾ ਵਿੱਚ ਹਿੰਦੁਸਤਾਨੀਆਂ ਦੀਆਂ ਇਸ ਪੁਰ ਜਥੇਬੰਦੀਆਂ ਕਾਇਮ ਹੋਈਆਂ। ਹਾਲੀ ਇਕ ਸਾਲ ਹੀ ਸਾਡੀ ਪਾਰਟੀ ਨੂੰ ਬਣਿਆ ਹੋਇਆ ਸੀ ਕਿ 1914 ਵਾਲੀ ਵੱਡੀ ਲੜਾਈ ਸ਼ੁਰੂ ਹੋ ਗਈ। ਅਮਰੀਕਾ ਦੇ ਸਥਾਨਿਕ ਅਖ਼ਬਾਰ ਵਿੱਚ ਨਿੱਤ ਲੜਾਈ ਦੀਆਂ ਖ਼ਬਰਾਂ ਨਿਕਲਦੀਆਂ ਸਨ। ਉਨ੍ਹਾਂ ਖ਼ਬਰਾਂ ਤੋਂ ਸਾਨੂੰ ਪਤਾ ਲੱਗਾ ਕਿ ਭਾਰਤ ਦੀਆਂ ਸਾਰੀਆਂ ਹੀ ਫੌਜਾਂ, ਫਰਾਂਸ ਅਤੇ ਬਸਰੇ ਵਿੱਚ ਚਲੀਆਂ ਗਈਆਂ ਹਨ। ਇਸ ਲਈ ਭਾਰਤ ਦੀ ਆਪਣੇ ਬਚਾਅ ਲਈ ਕੋਈ ਫ਼ੌਜ ਅੰਗਰੇਜ਼ੀ ਸਰਕਾਰ ਪਾਸ ਨਹੀਂ ਸੀ। ਇਸ ਖਬਰ ਦੇ ਸੁਣਨ ਪਰ ਗੱਦਰ ਪਾਰਟੀ ਦੀ ਪ੍ਰਬੰਧਕ ਕਮੇਟੀ ਨੇ ਮੀਟਿੰਗ ਬੁਲਾਈ ਅਤੇ ਇਹ ਫ਼ੈਸਲਾ ਕੀਤਾ ਕਿ ਇਹ ਹਿੰਦ ਨੂੰ ਆਜ਼ਾਦ ਕਰਾਉਣ ਦਾ ਚੰਗਾ ਵਕਤ ਹੈ ਅਤੇ ਇਸੇ ਵਕਤ ਹੀ ਅੰਗਰੇਜ਼ੀ ਸਰਕਾਰ ਤੇ ਇਕ ਸੱਟ ਮਾਰੀ ਜਾ ਸਕਦੀ ਹੈ। ਇਸ ਤੋਂ ਉਪਰੰਤ 'ਗਦਰ' ਅਖ਼ਬਾਰ ਦਾ ਇਕ ਖਾਸ ਨੰਬਰ ਕੱਢਿਆ ਗਿਆ, ਇਸ ਵਿੱਚ ਅਮਰੀਕਾ, ਕੈਨੇਡਾ ਅਤੇ ਹੋਰ ਵਿਦੇਸ਼ਾਂ ਵਿੱਚ ਰਹਿੰਦੇ ਭਾਰਤੀਆਂ ਪਾਸ ਅਪੀਲ ਕੀਤੀ ਗਈ ਕਿ ਭਾਰਤ ਦੀ ਆਜ਼ਾਦੀ ਦੇ ਭੌਰੇ ਇਸ ਵਕਤ ਭਾਰਤ ਵਿੱਚ ਛੇਤੀ ਹੀ ਪੁੱਜਣ। ਅਸੀਂ ਸਾਨਫਰਾਂਸਿਸਕੋ ਤੋਂ ਕੋਈ ਸੱਤਰ ਕੁ ਆਦਮੀ ਇਸ ਲਈ ਚੱਲ ਪਏ ਕਿ ਭਾਰਤ ਦੀਆਂ ਛਾਉਣੀਆਂ ਵਿੱਚ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕਰੀਏ। ਇਸ ਪਾਰਟੀ ਵਿੱਚ ਕੇਵਲ ਤਿੰਨ ਹਿੰਦੂ, ਇਕ ਮੁਸਲਮਾਨ (ਨਵਾਬ ਖਾਂ, ਹਲਵਾਰਾ, ਜਿਲ੍ਹਾ ਲੁਧਿਆਣੇ ਦਾ, ਮਗਰੋਂ ਵਾਇਦਾ ਮੁਆਫ਼ ਗੁਆਹ ਬਣਿਆ) ਅਤੇ ਬਾਕੀ ਸਿੱਖ ਸਨ। ਮੈਂ ਵੀ ਇਸ ਪਾਰਟੀ ਵਿੱਚ ਸੀ। ਇਨ੍ਹਾਂ ਵਿੱਚੋਂ ਮੈਂ, ਜਵਾਲਾ ਸਿੰਘ, ਨਿਧਾਨ ਸਿੰਘ ਚੁਘਾ, ਅਰੂੜ ਸਿੰਘ ਚੂੜਚੱਕ, ਊਧਮ ਸਿੰਘ ਕਸੇਲ ਆਦਿ ਸੀ। ਬਾਬਾ ਸੋਹਣ ਸਿੰਘ ਭਕਨਾ ਪਹਿਲਾਂ ਹੀ ਇਕੱਲਾ ਇਥੇ ਪੁੱਜ ਚੁੱਕਾ ਸੀ। ਇਸ ਤਰ੍ਹਾਂ ਸਾਡੀ ਸਾਰੀ ਪਾਰਟੀ ਇਥੇ ਪੁੱਜੀ। ਆਉਂਦੇ ਹੋਏ ਐਮਡਨ ਜਹਾਜ਼ਾਂ ਦੇ ਖਤਰੇ ਕਰਕੇ ਹਾਂਗਕਾਂਗ ਸਾਡਾ ਜਹਾਜ਼ ਕੋਈ ਪੰਦਰਾਂ ਕੁ ਦਿਨ ਖੜ੍ਹਾ ਰਿਹਾ। ਅਸੀਂ ਇਥੇ ਗੁਰਦੁਆਰੇ ਵਿੱਚ ਰਹੇ ਅਤੇ ਇਸ ਤਰ੍ਹਾਂ ਉਥੋਂ ਦੀਆਂ ਭਾਰਤੀ ਫ਼ੌਜਾਂ ਵਿੱਚ ਪ੍ਰਚਾਰ ਕਰਨ ਦਾ ਸਾਨੂੰ ਚੰਗਾ ਅਵਸਰ ਮਿਲ ਗਿਆ। ਇਨ੍ਹਾਂ ਫ਼ੌਜਾਂ ਵਿੱਚ ਬਹੁ ਗਿਣਤੀ ਸਿੱਖਾਂ ਦੀ ਹੀ ਸੀ। ਸਾਡੇ ਪ੍ਰਚਾਰ ਦਾ ਇਨ੍ਹਾਂ ਫ਼ੌਜਾਂ 'ਤੇ ਬਹੁਤ ਅਸਰ ਹੋਇਆ। ਦੋ ਜਹਾਜ਼ ਹੋਰ ਵੀ ਕੈਨੇਡਾ ਤੋਂ ਆਏ ਹੋਏ ਇਥੇ ਹਾਂਗਕਾਂਗ ਆ ਕੇ ਸਾਡੇ ਨਾਲ ਮਿਲੇ। ਇਸ ਤਰ੍ਹਾਂ ਸਾਡੀ ਗਿਣਤੀ ਇਕ ਸੌ ਤੋਂ ਉਪਰ ਹੋ ਗਈ। ਇਥੋਂ ਅਸਾਂ ਤੋਸ਼ਾਮਾਰੂ ਜਹਾਜ਼ ਜਪਾਨ ਤੋਂ ਸਿੰਘਾਪੁਰ ਨੂੰ ਆ ਗਏ। ਸਿੰਘਾਪੁਰ ਵੀ ਸਾਨੂੰ ਇਕ ਹਫ਼ਤਾ ਇਸੇ ਕਾਰਨ ਕਰਕੇ ਰੁਕਣਾ ਪਿਆ। ਇਥੇ ਵੀ ਅਸਾਂ ਫ਼ੌਜਾਂ ਵਿੱਚ ਚੰਗਾ ਪ੍ਰਚਾਰ ਕੀਤਾ। ਇਸ ਦਾ ਸਿੱਟਾ ਇਹ ਹੋਇਆ ਕਿ ਸਾਡਾ ਜਹਾਜ਼ ਤੁਰਨ ਤੋਂ ਸ਼ੀਘਰ ਹੀ ਪਿੱਛੋਂ ਸਿੰਘਾਪੁਰ ਵਿੱਚ ਹਿੰਦ ਦੀਆਂ ਫ਼ੌਜਾਂ ਨੇ ਬਗਾਵਤ ਕਰ ਦਿੱਤੀ। ਮੈਨੂੰ ਯਾਦ ਹੈ ਕਿ ਇਨ੍ਹਾਂ ਫ਼ੌਜਾਂ ਨੇ ਇਕ ਹਜ਼ਾਰ ਅੰਗਰੇਜ਼ ਨੂੰ ਕਤਲ ਕੀਤਾ ਅਤੇ ਗਵਰਨਰ ਨੇ ਕਿਲ੍ਹੇ ਵਿੱਚ ਜਾ ਕੇ ਆਪਣੀ ਜਾਨ ਬਚਾਈ। ਜਪਾਨ ਦੀ ਸਹਾਇਤਾ ਨਾਲ ਅੰਗਰੇਜ਼ ਮੁੜ ਸਿੰਘਾ ਪੁਰ ਵਿੱਚ ਅਮਨ ਕਾਇਮ ਕਰ ਸਕੇ। ਸਿੰਘਾਪੁਰ ਤੋਂ ਉਪਰੰਤ ਸਾਡਾ ਜਹਾਜ਼ ਪੀਨਾਂਗ ਪੁੱਜਾ। ਇਥੇ ਵੀ ਸਾਨੂੰ ਇੱਕ ਹਫ਼ਤਾ ਠਹਿਰਨਾ ਪਿਆ ਅਤੇ ਇਸੇ ਤਰ੍ਹਾਂ ਹੀ ਇਥੇ ਵੀ ਅਸੀਂ ਪਲਟਨਾਂ ਵਿੱਚ ਖ਼ੂਬ ਪ੍ਰਚਾਰ ਕੀਤਾ। ਇਸ ਤੋਂ ਪਿੱਛੋਂ ਅਸੀਂ ਰੰਗੂਨ ਪੁਜੇ। ਰੰਗੂਨ ਵਿੱਚ ਵੀ ਅਸਾਂ ਪੰਜ ਚਾਰ ਦਿਨ ਪ੍ਰਚਾਰ ਕੀਤਾ

ਅਤੇ ਭਾਰਤੀ ਫ਼ੌਜੀਆਂ ਨੂੰ ਆਪਣੀ ਸਹਾਇਤਾ ਕਰਨ ਲਈ ਪੁਕਾਰਿਆ। ਸਾਡੇ ਪੁਜਣ ਦੀ ਖਬਰ ਅੰਗਰੇਜ਼ ਹਕੂਮਤ ਨੂੰ ਕਰ ਦਿੱਤੀ ਗਈ ਸੀ ਅਤੇ ਇਹ ਵੀ ਦੱਸਿਆ ਗਿਆ ਕਿ ਕਿਸ ਤਰ੍ਹਾਂ ਇਹ ਪਾਰਟੀ ਸਭ ਫ਼ੌਜਾਂ ਵਿੱਚ ਪ੍ਰਚਾਰ ਕਰਦੀ ਆ ਰਹੀ ਹੈ। ਆਖ਼ੀਰ ਅਸੀਂ ਕਲਕੱਤੇ ਪੁੱਜੇ। ਕਾਮਾਗਾਟਾਮਾਰੂ ਦੀ ਘਟਨਾ ਹੋ ਚੁੱਕਣ ਕਰਕੇ ਫ਼ੌਜ ਅਤੇ ਪੁਲੀਸ ਬਹੁ ਗਿਣਤੀ ਵਿੱਚ ਕਲਕੱਤੇ ਵਿੱਚ ਜਮਾਂ ਸੀ। ਸਾਡਾ ਸਾਰਾ ਜਹਾਜ਼ ਕਲਕੱਤੇ ਗ੍ਰਿਫਤਾਰ ਕਰ ਲਿਆ ਗਿਆ। ਕੁੱਲ ਅਸੀਂ 110 ਆਦਮੀ ਸੀ। ਇਨ੍ਹਾਂ ਵਿੱਚ ਚਾਰ ਹਿੰਦੂ ਅਤੇ ਇਕ ਮੁਸਲਮਾਨ ਨਵਾਬ ਖਾਂ ਛੱਡ ਦਿੱਤੇ। ਬਾਕੀ ਸਭ ਸਿੱਖ ਪਕੜੇ ਗਏ। ਸਾਨੂੰ 60 ਆਦਮੀਆਂ ਨੂੰ ਮਿੰਟਗੁਮਰੀ ਜੇਲ੍ਹ ਵਿੱਚ ਅਤੇ 60 ਨੂੰ ਮੁਲਤਾਨ ਵਿੱਚ ਬੰਦ ਕਰ ਦਿੱਤਾ ਗਿਆ। ਮੈਂ ਮਿੰਟਗੁਮਾਰੀ ਜੇਲ੍ਹ ਵਿੱਚ ਸੀ।

ਸਾਡੇ ਮੁਕੱਦਮੇ 1915 ਵਿੱਚ ਸ਼ੁਰੂ ਕੀਤੇ ਗਏ। ਇਹ ਮੁਕੱਦਮਾ ਲਾਹੌਰ ਜੇਲ੍ਹ ਵਿੱਚ ਚੱਲਿਆ ਸੀ। ਕੋਰਟ ਇਕ ਖਾਸ ਤਿੰਨ ਆਦਮੀਆਂ ਦੀ ਸੀ। ਦੋ ਅੰਗਰੇਜ਼ ਸਨ ਅਤੇ ਇਕ ਸ਼ਿਵ ਨਰਾਇਨ ਸੀ। ਪਹਿਲਾਂ ਮੁਕੱਦਮਾ ਕੁੱਲ 65 ਆਦਮੀਆਂ ਪੁਰ ਚਲਾਇਆ ਗਿਆ। ਇਨ੍ਹਾਂ ਵਿਚੋਂ 24 ਆਦਮੀਆਂ ਨੂੰ ਫ਼ਾਂਸੀ ਅਤੇ ਜਾਇਦਾਦ ਜ਼ਬਤ ਕਰਨ ਦੇ ਹੁਕਮ ਹੋਏ। ਫ਼ਾਂਸੀ ਵਾਲਿਆਂ ਵਿੱਚ ਮੈਂ ਅਤੇ ਸੋਹਨ ਸਿੰਘ ਭਕਨਾ ਵੀ ਸੀ। ਬਾਕੀ ਨੂੰ 20 ਸਾਲ ਕੈਦ ਅਤੇ ਜਾਇਦਾਦ ਜ਼ਬਤ ਦੇ ਆਦੇਸ਼ ਦਿੱਤੇ ਗਏ। ਪੰਜ ਕੁ ਆਦਮੀ ਜਿਹੜੇ ਸ਼ੱਕ ਵਿੱਚ ਪਕੜੇ ਗਏ ਸੀ, ਉਨ੍ਹਾਂ ਨੂੰ ਛੱਡ ਦਿੱਤਾ ਗਿਆ। ਇਨ੍ਹਾਂ ਵਿੱਚ ਕੈਦਾਰ ਨਾਥ ਸਹਿਗਲ ਵੀ ਸੀ।

ਜਦ ਸਾਨੂੰ ਸਭ ਨੂੰ ਫ਼ਾਂਸੀ ਦਾ ਹੁਕਮ ਹੋਇਆ ਤਾਂ ਜੇਲ੍ਹ ਦਾ ਦਰੋਗਾ ਸਾਡੇ ਤੋਂ ਰਹਿਮ ਦੀ ਅਪੀਲ ਲੈਣ ਲਈ ਆਇਆ ਅਤੇ ਪੁੱਛਿਆ ਕਿ ਕੌਣ ਰਹਿਮ ਦੀ ਅਪੀਲ ਕਰਨਾ ਚਾਹੁੰਦਾ ਹੈ। ਇਸ ਪੁਰ ਚਾਰ ਸਿੱਖਾਂ ਨੇ ਮੈਂ, ਕਰਤਾਰ ਸਿੰਘ ਸਰਾਭਾ, ਸੋਹਨ ਸਿੰਘ ਭਕਨਾ ਅਤੇ ਹਰਨਾਮ ਸਿੰਘ ਸਿਆਲਕੋਟੀ ਨੇ ਇਹ ਕਹਿ ਕੇ "ਕਿ ਇਸ ਗੁਲਾਮੀ ਨਾਲੋਂ ਫ਼ਾਂਸੀ ਚੰਗੀ ਹੈ" ਰਹਿਮ ਦੀ ਅਪੀਲ ਕਰਨ ਤੋਂ ਇਨਕਾਰ ਕਰ ਦਿੱਤਾ। ਬਾਕੀ ਸਭ ਨੇ ਰਹਿਮ ਦੀ ਅਪੀਲ ਕੀਤੀ।

ਸਾਨੂੰ ਜਿਸ ਦਿਨ ਫ਼ਾਂਸੀ ਦਿੱਤੀ ਜਾਣੀ ਸੀ, ਉਸੇ ਦਿਨ ਹੀ ਮਦਨ ਮੋਹਨ ਮਾਲਵੀਏ ਦੇ ਯਤਨਾਂ ਨਾਲ ਵਾਇਸਰਾਏ ਵਲੋਂ ਤਾਰ ਆਈ ਕਿ ਕਿਸੇ ਨੂੰ ਫ਼ਾਂਸੀ ਨਾ ਦਿੱਤੀ ਜਾਵੇ। ਇਸ ਤਰ੍ਹਾਂ ਸਾਡੀ ਉਮਰ ਹੋਰ ਵਧ ਗਈ। ਆਖ਼ੀਰ ਇਕ ਮਹੀਨੇ ਪਿੱਛੋਂ ਵਾਇਸਰਾਏ ਨੇ ਹੁਕਮ ਦਿੱਤਾ ਕਿ ਇਨ੍ਹਾਂ ਸਭ ਵਿੱਚੋਂ ਸੱਤ ਆਦਮੀਆਂ ਨੂੰ ਫ਼ਾਂਸੀ ਦਿੱਤੀ ਜਾਏ। ਬਾਕੀਆਂ ਨੂੰ ਉਮਰ ਕੈਦ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ। ਫ਼ਾਂਸੀ ਦਿੱਤੇ ਜਾਣ ਵਾਲਿਆਂ ਵਿੱਚੋਂ ਛੇ ਸਿੱਖ, ਸੁਰੈਨ ਸਿੰਘ, ਜਗਤ ਸਿੰਘ ਸੁਰਸਿਆਂ, ਹਰਨਾਮ ਸਿੰਘ ਸਿਆਲਕੋਟੀ, ਬਖਸ਼ੀਸ਼ ਸਿੰਘ ਗਲਵਾਲੀ, ਕਰਤਾਰ ਸਿੰਘ ਸਰਾਭਾ ਅਤੇ ਇਕ ਮਰਾਠਾ ਪਿੰਗਲੇ ਸੀ। ਇਹ ਆਖਰੀ ਫ਼ੈਸਲਾ 13-9-1915 ਨੂੰ ਹੋਇਆ 1935 ਵਿੱਚ ਮੈਨੂੰ ਰਾਵਲਪਿੰਡੀ ਜੇਲ੍ਹ ਤੋਂ ਰਿਹਾਅ ਕੀਤਾ ਗਿਆ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ

ਸਹੀ/-
ਕੇਸਰ ਸਿੰਘ

# II

## ਬਿਆਨ ਜੱਥੇਦਾਰ ਪ੍ਰਤਾਪ ਸਿੰਘ[1]

### ਪਿੰਡ ਕੋਟ ਫਤੂਹੀ ਜ਼ਿਲ੍ਹਾ ਹੁਸ਼ਿਆਰਪੁਰ।

ਮੈਂ 1906 ਵਿੱਚ ਕੈਨੇਡਾ ਗਿਆ। ਉਥੇ ਜਾ ਕੇ ਆਜ਼ਾਦ ਲੋਕਾਂ ਦਾ ਆਪਣੇ ਵੱਲ ਸਲੂਕ ਚੰਗਾ ਨਾ ਵੇਖ ਕੇ ਮਨ ਨੇ ਗੈਰਤ ਖਾਧੀ। ਚੀਨੀ, ਜਾਪਾਨੀ ਅਤੇ ਹੋਰ ਕਾਮਿਆਂ ਦੇ ਬੱਚੇ ਔਰਤਾਂ ਆਦਿ ਸਭ ਆਇਆ ਕਰਦੇ ਸੀ ਪਰ ਸਾਡੇ ਤੇ ਇਸ ਸਭ ਕੰਮ ਦੀ ਪਾਬੰਦੀ ਸੀ। ਇਸ ਕਰਕੇ ਸਾਡੇ ਦਿਲ ਵਿੱਚ ਬਦੇਸ਼ੀਆਂ ਲਈ ਘਿਰਣਾ ਹੋ ਗਈ। ਅਚਾਨਕ ਹੀ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਭਾਈ ਭਾਗ ਸਿੰਘ ਮਝੈਲ, ਦੋਵੇਂ ਆਪਣੀਆਂ ਤੀਵੀਆਂ ਨਾਲ ਲੈ ਗਏ। ਉਹ ਉਨ੍ਹਾਂ ਨੂੰ ਤੋੜ ਹਾਂਗ ਕਾਂਗ ਤੋਂ ਵੈਨਕੂਵਰ ਲੈ ਜਾਣ ਵਿੱਚ ਸਫ਼ਲ ਹੋ ਗਏ। ਉਨ੍ਹਾਂ ਦੋਹਾਂ ਤੀਵੀਆਂ ਨੂੰ ਹਵਾਲਾਤ ਵਿੱਚ ਬੰਦ ਕਰ ਦਿੱਤਾ ਗਿਆ। ਇਸ ਖਾਸ ਇਕ ਘਟਨਾ ਕਰਕੇ ਸਾਡੇ ਮਨ ਵਿੱਚ ਬਹੁਤ 'ਗੈਰਤ' ਆਈ। ਨਾਲ ਹੀ ਚੀਨੀਆਂ ਜਾਪਾਨੀਆਂ ਨੇ ਸਾਨੂੰ ਤਾਹਨੇ ਮਾਰੇ। ਆਖ਼ੀਰ ਅਸਾਂ ਇੱਕ ਕਮੇਟੀ ਬਣਾਈ ਅਤੇ ਗੁਰਦੁਆਰੇ ਵੈਨਕੂਵਰ ਵੱਲੋਂ ਅਸਾਂ ਇਨ੍ਹਾਂ ਤੀਵੀਆਂ ਦਾ ਮੁਕੱਦਮਾ ਲੜਨਾ ਆਰੰਭ ਕੀਤਾ। ਇਸ ਪੁਰ ਉਨ੍ਹਾਂ ਦੋਹਾਂ ਤੀਵੀਆਂ ਦੀ ਜ਼ਮਾਨਤ ਹੋਈ। ਭਾ: ਬਲਵੰਤ ਸਿੰਘ ਦੀ ਤੀਵੀਂ ਦੀ ਜ਼ਮਾਨਤ ਮੈਂ ਆਪ ਦਿੱਤੀ। ਪਰ ਮੁਕੱਦਮੇ ਦਾ ਫ਼ੈਸਲਾ ਸਾਡੇ ਵਿਰੁੱਧ ਹੋਇਆ ਅਤੇ ਇਨ੍ਹਾਂ ਤੀਵੀਆਂ ਨੂੰ ਵਾਪਸ ਭੇਜੇ ਜਾਣ ਦਾ ਹੁਕਮ ਹੋਇਆ। ਇਸ ਪੁਰ ਸਿੰਘਾਂ ਨੇ ਆਪਣਾ ਇਕੱਠ ਕੀਤਾ ਅਤੇ ਹੁਕਮ ਮੰਨਣ ਤੋਂ ਨਾਂਹ ਕਰ ਦਿੱਤੀ। ਅਖ਼ਬਾਰਾਂ ਵਿਚ ਖ਼ਬਰਾਂ ਆਦਿ ਆਉਣ 'ਤੇ ਸਰਕਾਰ ਝੂਠੀ ਹੋਈ ਅਤੇ ਸਰਕਾਰ ਨੂੰ ਉਨ੍ਹਾਂ ਦੋਹਾਂ ਤੀਵੀਆਂ ਨੂੰ ਉਥੇ ਰੱਖਣਾ ਪਿਆ। ਪਰ ਅੱਗੋਂ ਤੀਵੀਆਂ ਲਿਆਉਣ ਦੀ ਮਨਾਹੀ ਕੀਤੀ ਗਈ। ਦਿਨੋਂ ਦਿਨ ਅੰਗਰੇਜ਼ਾਂ ਦੇ ਵਿਰੁੱਧ ਪਰਚਾਰ ਕੈਨੇਡਾ ਵਿੱਚ ਵਧਦਾ ਰਿਹਾ ਅਤੇ ਪਾਰਟੀਆਂ ਬਣਾ ਕੇ ਲੋਕੀ ਉਧਰੋਂ ਆਪਣੇ ਦੇਸ਼ ਵਿੱਚੋਂ ਅੰਗਰੇਜ਼ਾਂ ਨੂੰ ਕੱਢਣ ਲਈ ਇੱਧਰ ਆਉਣ ਲਗੇ। ਜਿਸ ਵਕਤ ਮੈਂ ਉਥੇ ਸੀ, ਉਨ੍ਹਾਂ ਦਿਨਾਂ ਵਿੱਚ ਕੈਨੇਡਾ ਵਿੱਚ ਸਾਰੇ ਭਾਰਤੀਆਂ ਨਾਲੋਂ ਸਿੱਖ ਵਧ ਸਨ। ਇੱਧਰ ਆ ਕੇ ਉਨ੍ਹਾਂ ਲੋਕਾਂ ਨੇ ਆਪੋ ਆਪਣੇ ਤਰੀਕੇ ਅਨੁਸਾਰ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕੀਤਾ। ਮੈਂ ਵੀ ਆਪਣੇ ਸਾਥੀਆਂ ਨਾਲ ਇਰਦ-ਗਿਰਦ ਦੇ ਲੋਕਾਂ ਵਿੱਚ ਪ੍ਰਚਾਰ ਕੀਤਾ। ਪਰ ਸ਼ੀਘਰ ਹੀ ਸੀ.ਆਈ.ਡੀ. ਨੇ ਸਾਡਾ ਅਜੇਹਾ ਹਾਲ ਕਰ ਦਿੱਤਾ ਕਿ ਸਾਡਾ ਸਬੰਧੀ ਵੀ ਕੋਈ ਸਾਨੂੰ ਮਿਲਣ 'ਤੇ ਰਾਜ਼ੀ ਨਹੀਂ ਸੀ। ਇਸ ਕਰਕੇ ਅਸੀਂ ਜਲਸੇ ਕਰਕੇ ਆਪਣੇ ਪਿੰਡ ਵਿੱਚ ਪ੍ਰਚਾਰ ਕਰਨਾ ਚਾਹਿਆ। ਮੇਰੇ ਨਾਲ ਇਸ ਕੰਮ ਵਿੱਚ ਸ: ਰਾਜਾ ਸਿੰਘ ਅਤੇ ਸ: ਹਰਦਿਤ

---

1. ਪ੍ਰਤਾਪ ਸਿੰਘ ਸਪੁਤਰ ਹਾਕਮ ਸਿੰਘ ਅਤੇ ਮਹਿਤਾਬ ਕੌਰ, ਜਨਮ 1 ਅਪ੍ਰੈਲ, 1876। 1913 ਵਿਚ ਭਾਰਤ ਵਾਪਿਸ ਆਇਆ। ਬੱਬਰ ਅਕਾਲੀ ਲਹਿਰ ਵਿਚ ਸਰਗਰਮ ਹਿੱਸਾ ਲਿਆ।

ਸਿੰਘ ਨੇ ਮੇਰੀ ਬਹੁਤ ਸਹਾਇਤਾ ਕੀਤੀ। ਇਹ ਜਲਸੇ ਕਰਨ ਕਰਕੇ ਮੈਨੂੰ ਪੋਲੀਸ ਬਹੁਤ ਵਾਰੀ ਪਕੜਦੀ ਰਹੀ। 1922 ਵਿੱਚ ਮਾਸਟਰ ਮੋਤਾ ਸਿੰਘ ਜੀ ਪੋਲੀਸ ਵਲੋਂ ਭਗੌੜੇ ਸੀ। ਸਰਕਾਰ ਨੇ ਉਸ ਦੀ ਗ੍ਰਿਫਤਾਰੀ ਲਈ 55,000 ਰੁਪਏ ਇਨਾਮ ਰੱਖਿਆ ਹੋਇਆ ਸੀ। ਉਨ੍ਹਾਂ ਨੇ ਇਹ ਐਲਾਨ ਕੀਤਾ ਕਿ ਮੈਂ ਇਕ ਖਾਸ ਤਾਰੀਖ ਨੂੰ ਕੋਟ ਫਤੂਹੀ (ਮੇਰੇ ਪਿੰਡ) ਆ ਰਿਹਾ ਹਾਂ, ਪੋਲੀਸ ਪਕੜ ਸਕਦੀ ਹੈ। 1400 ਆਦਮੀ ਪੋਲੀਸ ਅਤੇ ਫ਼ੌਜ ਦੇ ਸਾਡੇ ਪਿੰਡ ਲਾਗੇ ਆ ਕੇ ਡੱਟ ਗਏ। ਜਦ ਸਮਾਂ ਆਇਆ ਤਾਂ ਉਸ ਸਮੇਂ ਸ: ਮੋਤਾ ਸਿੰਘ ਸਟੇਜ 'ਤੇ ਆਏ। ਮੈਂ ਇਹ ਜਲਸਾ ਕਰਵਾਇਆ ਸੀ ਪਰ ਇਸ ਵਿੱਚ ਇਲਾਕੇ ਦੇ ਸਭ ਲੋਕਾਂ ਨੇ ਮੇਰੀ ਸਹਾਇਤਾ ਕੀਤੀ। ਅਖ਼ੀਰ ਲੈਕਚਰ ਦੇਣ ਤੋਂ ਪਿੱਛੋਂ ਵੀ ਸ: ਮੋਤਾ ਸਿੰਘ ਨੂੰ ਪੋਲੀਸ ਨਾ ਪਕੜ ਸਕੀ। ਇਸ ਤੋਂ ਸ਼ੀਘਰ ਹੀ ਪਿੱਛੋਂ ਮੈਂ ਪਕੜਿਆ ਗਿਆ। ਹੋਰ ਵੀ ਕਈ ਮੇਰੇ ਸਾਥੀ ਪਕੜੇ ਗਏ। ਮੈਨੂੰ ਇਸ ਕੇਸ ਵਿੱਚ 500 ਰੁਪਏ ਜ਼ੁਰਮਾਨਾ ਤੇ ਡੇਢ ਸਾਲ ਕੈਦ ਹੋਈ। ਸ਼ੀਘਰ ਹੀ ਅਕਾਲੀ ਲਹਿਰ ਸ਼ੁਰੂ ਹੋਈ ਅਤੇ ਉਸ ਵਿੱਚ ਅਸੀਂ ਵੀ ਹਿੱਸਾ ਲੈਂਦੇ ਰਹੇ ਅਤੇ ਜਦ ਸ਼੍ਰੋਮਣੀ ਕਮੇਟੀ ਨੂੰ ਗੈਰ ਕਾਨੂੰਨੀ ਕਰਾਰ ਦਿੱਤਾ ਤਾਂ ਮੈਂ ਦੂਸਰੇ ਜੱਥੇ ਵਿੱਚ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਕਰਨ ਦੇ ਦੋਸ਼ ਵਿੱਚ ਪਕੜਿਆ ਗਿਆ ਅਤੇ ਪੰਜ ਕੁ ਸਾਲ ਕੈਦ ਕੱਟੀ। ਚੂੰਕਿ ਮੈਂ ਇਕ ਸਿਆਸੀ ਕੰਮ ਕਰਨ ਵਾਲਾ ਆਦਮੀ ਸਿੱਧ ਹੋਇਆ ਇਸ ਲਈ ਸਾਡੀ ਜਾਇਦਾਦ ਜਿਹੜੀ ਕੈਨੇਡਾ ਵਿੱਚ ਸੀ, ਨੀਲਾਮ ਕਰ ਦਿਤੀ ਗਈ। ਸਾਡੇ ਉਪਰ ਚੂੰਕਿ ਸਖ਼ਤੀਆਂ ਹੁੰਦੀਆਂ ਸੀ ਇਸ ਲਈ ਸਾਡੇ ਵਿਚੋਂ ਹੀ ਕੁਝ ਸਜਣਾਂ ਨੇ ਬੱਬਰ ਲਹਿਰ ਚਾਲੂ ਕਰ ਦਿੱਤੀ। ਪਰ ਮੈਂ ਬੱਬਰ ਅਕਾਲੀ ਨਹੀਂ ਸੀ ਪਰ ਮੈਂ ਇਨ੍ਹਾਂ ਦੀ ਸਹਾਇਤਾ ਜ਼ਰੂਰ ਕੀਤੀ। ਇਸ ਲਹਿਰ ਦੇ ਆਗੂ ਸ: ਸੁੰਦਰ ਸਿੰਘ ਮਖਸੂਸਪੁਰ, ਸ: ਕਿਸ਼ਨ ਸਿੰਘ ਅਤੇ ਕਰਮ ਸਿੰਘ ਝਿੰਗੜ ਬਹੁਤੇ ਉਘੇ ਸੀ। ਅਸੀਂ ਇਨ੍ਹਾਂ ਬੱਬਰਾਂ ਨੂੰ ਆਪਣੇ ਪਿੰਡ ਵਿੱਚ ਪਨਾਹ ਦਿੰਦੇ ਰਹੇ। ਸਾਡੇ ਪਿੰਡ ਨੂੰ ਇਨ੍ਹਾਂ ਦਾ ਇਕ ਵੱਡਾ ਅੱਡਾ ਸਮਝਿਆ ਜਾਂਦਾ ਸੀ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ

ਸਹੀ/-
ਪ੍ਰਤਾਪ ਸਿੰਘ

# III
## ਬਿਆਨ ਸਰਦਾਰ ਸੁੰਦਰ ਸਿੰਘ[1]
### ਪਿੰਡ ਮਖ਼ਸੂਸ ਪੁਰ, ਜਿਲਾ ਹੁਸ਼ਿਆਰਪੁਰ

ਸੰਨ 1915-16 ਵਿੱਚ ਮੈਂ ਸਿੰਘ ਸਭਾ ਲਹਿਰ ਨੂੰ ਚਲਾਉਣ ਵਿੱਚ ਉਘਾ ਕੰਮ ਕਰਦਾ ਸੀ, ਪਰ ਅਸਲੀ ਕੰਮ ਅਸਾਂ 1919 ਵਿੱਚ ਮਾਰਸ਼ਲ ਲਾ ਤੋਂ ਪਿੱਛੋਂ ਕਰਨਾ ਆਰੰਭਿਆ। ਕਿਉਂਕਿ ਮਾਰਸ਼ਲ ਲਾ ਤੋਂ ਪਿੱਛੋਂ ਲੋਕਾਂ ਵਿੱਚ ਬਹੁਤ ਜੋਸ਼ ਫ਼ੈਲ ਗਿਆ ਸੀ। ਮੈਨੂੰ ਯਾਦ ਹੈ ਕਿ ਕੁਝ ਕੁ ਸਿੱਖ ਪਲਟਨਾ ਨੇ ਵੀ ਬਗਾਵਤ ਕੀਤੀ ਪਰ ਸੁੰਦਰ ਸਿੰਘ ਮਜੀਠੀਏ ਕਰਕੇ ਉਹ ਜੋਸ਼ ਠੰਡਾ ਹੋਇਆ। ਇਸ ਜੋਸ਼ ਦਾ ਸਿੱਟਾ ਇਹ ਹੋਇਆ ਕਿ ਸਿੱਖਾਂ ਵਿੱਚ ਅੰਗਰੇਜ਼ ਵਿਰੁੱਧ ਜਜ਼ਬਾ ਵਧਿਆ ਅਤੇ ਉਹ ਆਪਣੇ ਗੁਰਦੁਆਰੇ ਅੰਗਰੇਜ਼ ਦੇ ਹੱਥੋਂ ਛੁਡਾਉਣ ਦਾ ਯਤਨ ਕਰਨ ਲੱਗੇ ਕਿਉਂਕਿ ਮਹੰਤਾਂ ਨੂੰ ਉਹ ਅੰਗਰੇਜ਼ ਦਾ ਹੀ ਏਜੰਟ ਸਮਝਦੇ ਸੀ, ਨਾਲ ਹੀ ਇਹ ਵੀ ਖ਼ਿਆਲ ਸੀ ਕਿ ਗੁਰਦੁਆਰੇ ਲੈਣ ਉਪਰੰਤ ਸਰਕਾਰ ਵਿਰੁੱਧ ਇਕ ਫ਼ੌਜ ਤਿਆਰ ਕੀਤੀ ਜਾਵੇ। 1920 ਵਿੱਚ ਗੁਰਦੁਆਰਿਆਂ ਦੇ ਪ੍ਰਬੰਧ ਲਈ 20 ਨਵੰਬਰ ਨੂੰ ਮਾਸਟਰ ਮੋਤਾ ਸਿੰਘ ਨੇ ਅਕਾਲ ਤਖ਼ਤ ਤਕਰੀਰ ਕੀਤੀ ਅਤੇ ਲੋਕਾਂ ਨੂੰ ਸ਼੍ਰੋਮਣੀ ਕਮੇਟੀ ਬਨਾਉਣ ਲਈ ਕਿਹਾ। ਇਸ ਦੀ ਤਾਈਦ ਗਿਆਨੀ ਸ਼ੇਰ ਸਿੰਘ ਜੀ ਨੇ ਕੀਤੀ। ਇਹ ਲਹਿਰ ਇਸ ਤਰ੍ਹਾਂ ਵਧਦੀ ਗਈ ਅਤੇ ਸਿੱਖ ਗੁਰਦੁਆਰਿਆਂ ਦਾ ਕਬਜ਼ਾ ਲੈਣ ਲਈ ਅੱਗੇ ਵਧਦੇ ਰਹੇ। ਨਨਕਾਣੇ ਸਾਹਿਬ ਦੇ ਸਾਕੇ ਤੋਂ ਉਪਰੰਤ ਅਸੀਂ ਨਨਕਾਣਾ ਸਾਹਿਬ ਗਏ, ਮੈਂ ਆਪਣੇ ਜਿਲ੍ਹੇ ਦੇ ਪੰਦਰਾਂ ਆਦਮੀ ਨਾਲ ਲੈ ਕੇ ਗਿਆ। ਉਥੇ ਲਾਸ਼ਾਂ ਦਾ ਸਸਕਾਰ ਕਰਨ ਵੇਲੇ ਅਸੀਂ ਅਪੜੇ। ਉਸ ਮਾਤਮ ਕਰਕੇ ਕਾਲੀ ਪਗੜੀ ਵਰਤੋਂ ਵਿੱਚ ਆਈ। ਜਲਦੀ ਹੀ ਸਭ ਨੇ ਵਾਪਸ ਜਾਣ ਦਾ ਫ਼ੈਸਲਾ ਕੀਤਾ ਅਤੇ 500 ਆਦਮੀ ਉਥੇ ਰੱਖੇ ਗਏ ਜਿੰਨ੍ਹਾਂ ਨੂੰ ਫ਼ੌਜੀ ਸਿਖਲਾਈ ਦਾ ਪ੍ਰਬੰਧ ਕੀਤਾ ਗਿਆ ਅਤੇ ਇਸ ਤਰ੍ਹਾਂ ਹਰ ਤਿੰਨ ਮਹੀਨੇ ਲਈ ਪੰਜ ਕੁ ਸੌ ਦਾ ਜੱਥਾ ਤਿਆਰ ਕੀਤਾ ਜਾਣ ਲੱਗਾ। ਪਰ ਸਰਕਾਰ ਨੇ ਇਹ ਕੰਮ ਬੰਦ ਕਰ ਦਿੱਤਾ ਅਤੇ ਉਥੋਂ ਦੇ ਜ਼ਿੰਮੇਵਾਰ ਆਦਮੀ ਪਕੜੇ ਗਏ। ਇਨ੍ਹਾਂ ਵਿੱਚੋਂ ਕਰਤਾਰ ਸਿੰਘ ਝੱਬਰ ਅਤੇ ਤੇਜਾ ਸਿੰਘ ਝੱਬਰ ਉਘੇ ਸੀ। ਇਨ੍ਹਾਂ ਨੂੰ ਸਤਾਰਾਂ ਕੁ ਸਾਲ ਦੀ ਸਜ਼ਾ ਹੋਈ। ਆਮ ਲੋਕਾਂ ਵਿੱਚ ਇਸ ਸਾਕੇ ਦਾ ਇਤਨਾ ਜੋਸ਼

---

1. ਸੁੰਦਰ ਸਿੰਘ ਮਖਸੂਸਪੁਰੀ ਦਾ ਜਨਮ 1891 ਇ. ਵਿੱਚ ਹੋਇਆ, ਪਿਤਾ ਦਾ ਨਾਮ ਨੱਥਾ ਸਿੰਘ ਗਿੱਲ ਸੀ, ਪਿੰਡ ਦੇ ਅਕਾਲੀ ਜੱਥੇ ਦਾ ਜੱਥੇਦਾਰ ਸੀ। ਅਕਾਲੀ ਮੋਰਚਿਆਂ ਵਿੱਚ ਹਿੱਸਾ ਲਿਆ ਅਤੇ ਫੇਰ ਬੱਬਰ ਅਕਾਲੀ ਜੱਥੇ ਵਿਚ ਸ਼ਾਮਿਲ ਹੋਇਆ। ਪਕੜਿਆ ਗਿਆ ਅਤੇ ਹੋਰ ਬੱਬਰਾਂ ਵਾਂਗ ਪੁਲਿਸ ਨੇ ਇਸ ਉਪਰ ਵੀ ਸਖਤੀ ਕੀਤੀ। 1938 ਵਿੱਚ ਰਿਹਾ ਹੋਏ (Sikh Leadership, Joginder Singh, GNU Amritsar, ਸਫ਼ਾ 313-14) ਫਾਂਸੀ ਦੀ ਸਜ਼ਾ 28 ਫਰਵਰੀ, 1925 ਵਿਚ ਹੋਈ।

ਹੋਇਆ ਕਿ ਅਕਾਲੀ ਲਹਿਰ ਵਧਦੀ ਗਈ, ਬਾਕੀ ਗੁਰਦੁਆਰਿਆਂ ਪੁਰ ਸਿੱਖਾਂ ਨੇ ਜਬਰਨ ਕਬਜ਼ੇ ਕਰ ਲਏ। ਪਿੰਡਾਂ ਵਿੱਚ ਵੀ ਇਹ ਲਹਿਰ ਚਲੀ ਗਈ ਅਤੇ ਜਲਸੇ ਆਮ ਹੋਣੇ ਆਰੰਭ ਹੋਏ। ਉਦਾਸੀ ਸਭ ਡਰ ਦੇ ਮਾਰੇ ਪੰਜਾਬ ਤੋਂ ਬਾਹਰ ਚਲੇ ਗਏ। ਨਾਲ - ਨਾਲ ਅਕਾਲੀ ਦਲ ਵੀ ਬਣ ਗਿਆ ਅਤੇ ਅਕਾਲੀ ਜੱਥੇ ਵੀ ਬਣ ਗਏ। ਕਾਂਗਰਸ ਵੀ ਇਸ ਜਜ਼ਬੇ ਅਤੇ ਗੁਰਦੁਆਰਾ ਲਹਿਰ ਦਾ ਸਦਕਾ ਪਿੰਡਾਂ ਵਿੱਚ ਪੁੱਜੀ।

ਪਹਿਲੇ ਪਹਿਲੇ ਕਾਂਗਰਸ ਅਤੇ ਅਕਾਲੀਆਂ ਦੀ ਇਹ ਪਾਲਿਸੀ ਸੀ ਕਿ ਜਿਸ ਦਾ ਵੀ ਵਾਰੰਟ ਹੋਵੇ ਉਹ ਸ਼ੀਘਰ ਥਾਣੇ ਪੇਸ਼ ਹੋਕੇ ਗ੍ਰਿਫਤਾਰ ਹੋ ਜਾਵੇ। ਪਰ ਮਾਸਟਰ ਮੋਤਾ ਸਿੰਘ ਇਸ ਨੀਤੀ ਦੇ ਮੁੱਢ ਤੋਂ ਹੀ ਵਿਰੁੱਧ ਸੀ ਅਤੇ ਉਹ ਆਮ ਕਰਕੇ ਮਫ਼ਰੂਰ ਵੀ ਰਹਿੰਦਾ ਸੀ ਨਾਲ ਹੀ ਇਹ ਵੀ ਪਤਾ ਲਗਾ ਕਿ ਨਨਕਾਣੇ ਦੇ ਸਾਕੇ ਲਈ ਕੁਝ ਕੁ ਸਰਕਾਰੀ ਸਿੱਖ, ਖਾਸ ਕਰ ਸਰ ਸੁੰਦਰ ਸਿੰਘ ਮਜੀਠੀਆ, ਕਰਤਾਰ ਸਿੰਘ ਬੇਦੀ, ਮਹੰਤ ਬਾਵਾ ਦਾਸ, ਅਤੇ ਬਸੰਤ ਦਾਸ ਮਾਨਕ, ਵੀ ਜ਼ਿੰਮੇਵਾਰ ਹਨ। ਇਸ ਲਈ ਇਨ੍ਹਾਂ ਦੇ ਵਿਰੁੱਧ ਅਤੇ ਇਸ ਨੀਤੀ ਦੇ ਵਿਰੁੱਧ ਕਿ 'ਆਪੇ ਪਕੜੇ ਜਾਣ' ਦੇ ਵਿਰੁੱਧ ਇਕ ਲਹਿਰ ਚਲੀ। ਹੁਣ ਮਾਸਟਰ ਮੋਤਾ ਸਿੰਘ ਤੋਂ ਪਿੱਛੋਂ ਮੈਂ, ਭਾਈ ਕਿਸ਼ਨ ਸਿੰਘ ਬੜਿੰਗ, ਕਰਮ ਸਿੰਘ ਝਿੰਗੜ ਨੇ ਇਹ ਫ਼ੈਸਲਾ ਕੀਤਾ ਕਿ ਅਸੀਂ ਆਪ ਪੇਸ਼ ਨਹੀਂ ਹੋਵਾਂਗੇ। ਅਸੀਂ ਸਭ ਪਹਿਲਾਂ ਅਕਾਲੀ ਸੀ। ਪਰ ਸਾਡੇ ਵਿੱਚ ਕੇਵਲ ਇਹੀ ਫ਼ਰਕ ਸੀ ਕਿ ਅਸੀਂ ਲੜਾਈ ਵੀ ਕਰਦੇ ਸੀ ਅਤੇ ਆਪ ਗ੍ਰਿਫਤਾਰੀ ਨਹੀਂ ਦਿੰਦੇ ਸੀ। ਪਹਿਲਾਂ ਅਸਾਂ ਇਸ ਜੱਥੇ ਦਾ ਨਾਂ ਚੱਕਰਵਰਤੀ ਜੱਥਾ ਰਖਿਆ। ਮਗਰੋਂ ਇਹ ਨਾਂ ਬੱਬਰ ਅਕਾਲੀ ਵਿੱਚ ਬਦਲ ਗਿਆ। ਅਸੀਂ ਦਿਨੇ ਰਾਤ ਜਲਸੇ ਕਰਦੇ ਸੀ ਭਾਵੇਂ ਪੋਲੀਸ ਸਾਡੇ ਮਗਰ ਹੀ ਕਿਉਂ ਨਾ ਹੋਵੇ। ਇਨ੍ਹਾਂ ਜਲਸਿਆਂ ਵਿੱਚ ਅਸੀਂ ਅਕਾਲੀ ਦਲ ਦੀ ਭਰਤੀ ਵੀ ਕਰਿਆ ਕਰਦੇ ਸੀ। ਇਹ ਸਿਲਸਲਾ ਕੋਈ 1921-23 ਤੱਕ ਚਲਦਾ ਰਿਹਾ। ਇਕ ਵਾਰੀ ਅਸੀਂ ਇਕ ਪਿੰਡ ਨੂੰ ਜਾ ਰਹੇ ਸੀ ਕਿ ਪੋਲੀਸ ਅਤੇ ਹੋਰ ਟੋਡੀ ਲੋਕ ਮਿਲੇ। ਤਦ ਤਕ ਸਾਡਾ ਫ਼ੈਸਲਾ ਟੋਡੀਆਂ ਨੂੰ ਕਤਲ ਕਰਨ ਦਾ ਨਹੀਂ ਸੀ। ਅਸੀਂ ਕੇਵਲ ਉਨ੍ਹਾਂ ਨੂੰ ਤੰਗ ਕਰਕੇ ਹੀ ਉਨ੍ਹਾਂ ਦੀ ਕੁਟਲ ਨੀਤੀ ਤੋਂ ਉਹਨਾਂ ਨੂੰ ਹਟਾਉਣਾ ਚਾਹੁੰਦੇ ਸੀ। ਇਹ ਪੋਲੀਸ ਵਾਲੇ ਅਤੇ ਟੋਡੀ ਮੇਰੇ ਅਤੇ ਸਰਦਾਰ ਕਿਸ਼ਨ ਸਿੰਘ ਦੇ ਮਗਰ ਹੋ ਤੁਰੇ। ਉਨ੍ਹਾਂ ਦੇ ਨਾਲ ਪਿੰਡ ਸੂੰਢ (ਥਾਣਾ ਬੰਗਾ) ਦੇ ਹੋਰ ਵੀ ਕਈ ਲੋਕ ਸੀ। ਸਾਡੇ ਨਾਲ ਦੇ ਸਰਦਾਰ ਅਰਜਨ ਸਿੰਘ ਨੂੰ ਉਨ੍ਹਾਂ ਪਕੜ ਲਿਆ। ਅਖ਼ੀਰ ਉਨ੍ਹਾਂ ਸਾਨੂੰ ਵੀ ਪਕੜਨਾ ਚਾਹਿਆ। ਭਾਈ ਕਿਸ਼ਨ ਸਿੰਘ ਨੇ ਪਸਤੌਲ ਲੈ ਕੇ ਉਨ੍ਹਾਂ ਤੋਂ ਮੈਨੂੰ ਅਤੇ ਆਪਣੇ ਆਪ ਨੂੰ ਬਚਾਈ ਰੱਖਿਆ। ਪਰ ਉਨ੍ਹਾਂ ਮੈਨੂੰ ਡਿੱਗ ਜਾਣ ਕਰਕੇ ਪਕੜ ਲਿਆ ਅਤੇ ਬਹੁਤ ਮਾਰਿਆ। ਆਖ਼ੀਰ ਪੋਲੀਸ ਨੇ ਮੈਨੂੰ ਜਲੰਧਰ ਕੋਤਵਾਲੀ ਵਿੱਚ ਸੁੱਟ ਦਿੱਤਾ। ਮੈਂ ਜਦ ਠੀਕ ਹੋਇਆ ਤਾਂ ਪੋਲੀਸ ਮੈਨੂੰ ਡਰਾ ਕੇ ਸਪੈਸ਼ਲ ਸਟਾਫ਼ ਰਾਹੀਂ ਮੇਰੇ ਪਾਸੋਂ ਰਾਜ਼ ਪੁਛਣ ਦਾ ਯਤਨ ਕਰਦੀ ਰਹੀ। ਪਰ ਮੈਂ ਕੁਝ ਨਹੀਂ ਦੱਸਿਆ। ਉਹ ਮੇਰੇ ਪਾਸੋਂ ਖਾਸ ਕਰ ਪ੍ਰੋਫ਼ੈਸਰ ਮੋਤਾ ਸਿੰਘ ਦਾ ਪਤਾ ਪੁੱਛਦੇ ਸੀ। ਆਖ਼ੀਰ ਮੈਨੂੰ ਦੋ ਸਾਲ ਕੈਦ ਹੋਈ। ਮੇਰੇ ਪਿਛੋਂ, ਜਦ ਮੈਂ ਪਕੜਿਆ ਗਿਆਂ ਤਾਂ ਬੱਬਰ ਅਕਾਲੀਆਂ ਨੇ ਇਕ ਮੀਟਿੰਗ ਕੌਲਗੜ੍ਹ (ਹੁਸ਼ਿਆਰਪੁਰ) ਵਿੱਚ ਕੀਤੀ ਅਤੇ ਇਸ ਵਿੱਚ ਫ਼ੈਸਲਾ ਕੀਤਾ ਕਿ ਸੂੰਢ ਪਿੰਡ ਨੂੰ ਫੂਕ ਦਿੱਤਾ ਜਾਵੇ (ਸਵਾਏ ਇਕ ਦੋ ਘਰਾਂ ਦੇ)। ਇਸ ਦਾ ਪਤਾ ਪ੍ਰੋ ਮੋਤਾ ਸਿੰਘ ਨੂੰ ਲੱਗਾ। ਉਸ ਦਾ ਵਿਚਾਰ ਇਸ ਦੇ ਵਿਰੁੱਧ ਸੀ। ਉਹ ਕਹਿੰਦੇ ਸੀ ਕਿ ਬੱਚੇ ਅਤੇ ਤੀਵੀਆਂ ਦਾ ਕੀ ਕਸੂਰ ਹੈ, ਸੋ ਉਨ੍ਹਾਂ ਇਸ ਕਾਰਵਾਈ ਤੋਂ ਉਨ੍ਹਾਂ ਨੂੰ ਰੋਕਿਆ। ਉਨ੍ਹਾਂ ਕਿਹਾ ਕਿ ਕੇਵਲ ਚੋਟੀ ਦੇ ਝੋਲੀ ਚੁੱਕ ਹੀ ਕਤਲ ਕੀਤੇ

ਜਾਇਆ ਕਰਨ। 1922 ਅਗਸਤ ਵਿੱਚ ਇਕ ਫ਼ੈਸਲਾ ਹੋਇਆ ਕਿ ਬੱਬਰ ਅਕਾਲੀਆਂ ਦੇ ਕੰਮਾਂ ਦਾ ਪ੍ਰਚਾਰ ਕਰਨ ਲਈ ਇਕ ਅਖ਼ਬਾਰ ਕੱਢਿਆ ਜਾਵੇ। ਇਸ ਲਈ ਇਕ ਮਸ਼ੀਨ ਖਰੀਦੀ ਗਈ। ਅਖ਼ਬਾਰ ਦਾ ਨਾਂ ਬੱਬਰ ਅਕਾਲੀ ਦੁਆਬਾ ਰੱਖਿਆ ਗਿਆ ਅਤੇ ਪ੍ਰੈਸ ਦਾ ਨਾਂ ਉਡਾਰੂ ਪ੍ਰੈਸ ਰੱਖਿਆ ਗਿਆ। ਉਸ ਅਖ਼ਬਾਰ ਦੁਆਰਾ ਝੋਲੀ ਚੁੱਕਾਂ ਨੂੰ ਪੰਦਰਾਂ ਦਿਨ ਪਹਿਲੇ ਨੋਟਿਸ ਦਿੱਤੇ ਜਾਇਆ ਕਰਦੇ ਸੀ ਕਿ ਦੇਸ਼ ਦੀ ਆਜ਼ਾਦੀ ਲਈ ਰੋੜਾ ਨਾ ਬਣਨ। ਬੱਬਰ ਅਕਾਲੀ ਅਖ਼ਬਾਰ ਅਸੀਂ ਮੁਫ਼ਤ ਵੰਡਦੇ ਸੀ ਤਾਂ ਕਿ ਪਰਚਾਰ ਕੀਤਾ ਜਾਵੇ। ਅਸਲੀ ਅਸੀਂ ਸਾਰੇ ਅਕਾਲੀ ਸੀ ਅਤੇ ਅਕਾਲੀ ਦਲ ਦੀ ਭਰਤੀ ਸਭ ਥਾਂ ਪੁਰ ਕਰਿਆ ਕਰਦੇ ਸੀ ਪਰ ਬੱਬਰ ਅਕਾਲੀ ਇਕ ਸੌ ਤੋਂ ਵਧ ਸੀ ਅਤੇ ਕਈ ਹਜ਼ਾਰ ਇਨ੍ਹਾਂ ਦੀ ਸਹਾਇਤਾ ਕਰਨ ਵਾਲੇ ਕਈ ਵਾਰੀ ਪਕੜੇ ਅਤੇ ਛੱਡੇ ਜਾਂਦੇ ਰਹੇ। ਆਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਪੁਰ ਵੀ ਖੁਲ੍ਹੇ ਤੌਰ ਮੈਂ ਤੇ ਭਾਈ ਕਿਸ਼ਨ ਸਿੰਘ ਮਫ਼ਰੂਰ ਹੁੰਦੇ ਹੋਏ ਵੀ ਲੈਕਚਰ ਕਰਿਆ ਕਰਦੇ ਸੀ।

ਬੱਬਰ ਅਕਾਲੀ ਲਹਿਰ ਦੇ ਅਸੂਲਾਂ ਵਿੱਚ ਇਹ ਮੁੱਢਲਾ ਅਸੂਲ ਹੋਇਆ ਕਰਦਾ ਸੀ ਕਿ ਜੋ ਵੀ ਇਸ ਵਿੱਚ ਸ਼ਾਮਲ ਹੋਵੇ ਉਹ ਪੂਰਨ ਨਿਤ ਨੇਮੀ ਸਿੱਖ ਹੋਵੇ। ਇਕ ਵਾਰੀ ਅਖ਼ਬਾਰ ਵਿੱਚ ਇਹ ਐਲਾਨ ਕੀਤਾ ਗਿਆ ਕਿ ਰੋਪੜ ਤੋਂ ਮੁਕੇਰੀਆਂ ਨੂੰ ਜਾਣ ਵਾਲੀ ਸੜਕ ਪੁਰ ਜੋ ਅੰਬ ਹੈ ਉਹ ਰਾਹੀਆਂ ਤੋਂ ਸਿਵਾ ਕੋਈ ਨਹੀਂ ਲੈ ਸਕਦਾ। ਕੋਈ ਇਸ ਦਾ ਠੇਕਾ ਨਾ ਲਵੇ। ਬੱਬਰ ਅਕਾਲੀਆਂ ਦਾ ਡਰ ਇਤਨਾ ਸੀ ਕਿ ਕਿਸੇ ਨੇ ਦੋ ਸਾਲ ਇਸ ਥਾਂ ਦਾ ਠੇਕਾ ਨਾ ਲਿਆ। ਅਖ਼ੀਰ ਅੰਗਰੇਜ਼ੀ ਪਾਰਲੀਮੈਂਟ ਵਿੱਚ ਇਹ ਵੀ ਕਿਹਾ ਗਿਆ ਕਿ ਜੇ ਇਹ ਲੋਕ ਅੰਗਰੇਜ਼ ਅਧੀਨ ਨਹੀਂ ਰਹਿ ਸਕਦੇ ਤਾਂ ਦੁਆਬੇ ਨੂੰ ਕਿਸੇ ਰਿਆਸਤ ਨੂੰ ਦੇ ਦਿੱਤਾ ਜਾਵੇ। ਬੱਬਰ ਅਕਾਲੀਆਂ ਨੇ ਪਹਿਲਾਂ ਕਤਲ ਜੈਲਦਾਰ ਬਿਸ਼ਨ ਸਿੰਘ ਪਿੰਡ ਰਾਣੀ ਥੂਆ ਰਿਆਸਤ ਕਪੂਰਥਲਾ ਦਾ ਕੀਤਾ। ਇਸ ਪੁਰ ਸਰਕਾਰ ਨੇ ਅਕਾਲੀਆਂ ਪੁਰ ਬਹੁਤ ਸਖ਼ਤੀ ਕੀਤੀ। ਸਖ਼ਤੀ ਦੇ ਇਵਜ਼ ਵਿੱਚ ਬੱਬਰ ਅਕਾਲੀ ਆਗੂਆਂ ਨੇ ਕਾਤਲਾਂ ਦੇ ਨਾਵਾਂ ਦਾ ਐਲਾਨ ਕੀਤਾ ਅਤੇ ਕਿਹਾ ਕਿ ਆਮ ਜਨਤਾ ਪੁਰ ਸਖ਼ਤੀ ਨਹੀਂ ਹੋਣੀ ਚਾਹੀਦੀ। ਇਹ ਕਤਲ ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ ਅਤੇ ਉਦੇ ਸਿੰਘ ਰਾਮਗੜ੍ਹ ਝੰਗੀਆਂ ਆਦਿ ਨੇ ਕੀਤਾ ਸੀ। ਇਨ੍ਹਾਂ ਨਾਲ ਫਿਰ ਲਹਿਰ ਦੇ ਵਧਣ ਨਾਲ ਹੋਰ ਵੀ ਕਈ ਸੱਜਣ ਰਲਦੇ ਰਹੇ। ਉਨ੍ਹਾਂ ਵਿੱਚੋ ਬਾਬੂ ਸੰਤਾ ਸਿੰਘ, ਬਿਸ਼ਨ ਸਿੰਘ ਮਾਂਗਟ, ਦਲੀਪ ਸਿੰਘ ਅਤੇ ਬੰਤਾ ਸਿੰਘ ਧਾਮੀਆਂ ਕਲਾਂ ਆਦਿ ਪ੍ਰਮੁੱਖ ਸਨ।

ਇਹ ਲਹਿਰ ਬਹੁਤ ਕਰਕੇ 1921-23 ਤੱਕ ਹੀ ਚਲਦੀ ਰਹੀ ਕਿਉਂਕਿ ਆਖਰੀ ਕਤਲ 1923 ਵਿੱਚ ਹੀ ਹੋਏ। ਇਨ੍ਹਾਂ ਸਭ ਵਿੱਚੋਂ 98 ਆਦਮੀ ਪਕੜੇ ਗਏ ਅਤੇ 12 ਆਦਮੀ ਫਿਰ ਵੀ ਮਫ਼ਰੂਰ ਰਹੇ। ਅਸਲੀ ਇਸ ਸੰਗਠਨ ਦਾ ਕੰਮ 1923 ਵਿੱਚ ਖਤਮ ਹੋ ਗਿਆ ਕਿਉਂਕਿ ਇਸ ਲਹਿਰ ਦੇ ਸਭ ਆਗੂ ਪਕੜੇ ਗਏ ਜਾਂ ਲੜਾਈ ਵਿੱਚ ਮਾਰੇ ਗਏ ਜਿਵੇਂ ਕਿ ਚਾਰ, ਪਿੰਡ ਬਬੇਲੀ ਵਿੱਚ ਚੌਂਤਾ ਸਾਹਿਬ ਗੁਰਦੁਆਰੇ ਵਿੱਚ ਮਾਰੇ ਗਏ। ਇਨ੍ਹਾਂ ਵਿੱਚ ਕਰਮ ਸਿੰਘ ਦੌਲਤ ਪੁਰ, ਬਿਸ਼ਨ ਸਿੰਘ ਮਾਂਗਟ, ਉਦੇ ਸਿੰਘ ਰਾਮਗੜ ਝੁੰਗੀਆਂ, ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ ਆਦਿਕ ਬਹੁਤ ਪ੍ਰਸਿੱਧ ਸੀ।

ਰਿਕਾਰਡ ਕਰਤਾ : ਪ੍ਰਿਥੀਪਾਲ ਸਿੰਘ ਕਪੂਰ ਸਹੀ/-
ਸੁੰਦਰ ਸਿੰਘ

# IV
# ਬਿਆਨ ਮਾਸਟਰ ਮੋਤਾ ਸਿੰਘ[1], ਐਮ.ਐਲ.ਏ.
## ਪਿੰਡ ਪਤਾਰਾ ਜਿਲ੍ਹਾ ਜਲੰਧਰ

1907 ਵਿੱਚ Agararian ਲਹਿਰ ਲਗਾਣ ਦੇ ਬਾਰੇ ਲਾਇਲਪੁਰ ਸਰਦਾਰ ਅਜੀਤ ਸਿੰਘ ਨੇ ਆਰੰਭ ਕੀਤੀ। ਸਰਕਾਰ ਬਾਰ ਦੀਆਂ ਜ਼ਮੀਨਾਂ ਪੁਰ ਲਗਾਨ ਲਾਉਣਾ ਚਾਹੁੰਦੀ ਸੀ ਅਤੇ ਜੋ ਲੈ ਰਹੀ ਸੀ, ਉਸ ਨੂੰ ਵਧਾਉਣਾ ਚਾਹੁੰਦੀ ਸੀ। ਲੋਕੀ ਇਸ ਦੇ ਇਸ ਲਈ ਵਿਰੁੱਧ ਸੀ, ਕਿ ਉਹ ਜਦ ਤੱਕ ਆਪਣੀ ਪੂਰੀ ਤਰ੍ਹਾਂ ਜ਼ਮੀਨ ਵਿੱਚੋਂ ਪੈਦਾਵਾਰ ਨਹੀਂ ਪ੍ਰਾਪਤ ਕਰਦੇ ਤਦ ਤੱਕ ਉਹ ਪੂਰਾ ਲਗਾਨ ਨਹੀਂ ਦੇ ਸਕਦੇ। 'ਪਗੜੀ ਸੰਭਾਲ ਉਏ ਜੱਟਾ' ਆਮ ਲੋਕਾਂ ਵਿੱਚ ਇੰਨੀ ਦਿਨੀਂ ਨਾਅਰਾ ਹੀ ਬਣ ਗਿਆ। ਇਸ ਦੇ ਨਾਲ ਹੀ ਸਾਰੇ ਭਾਰਤ ਵਿੱਚ ਮਿੰਟੋ ਮਾਰਲੇ ਰੀਫ਼ਾਰਮ ਦੇ ਵਿਰੁੱਧ ਵੀ ਲਹਿਰ ਜਾਰੀ ਸੀ ਕਿਉਂਕਿ ਬਾਕੀ ਦੇਸ਼ ਦੇ ਲੋਕੀਂ ਵੀ ਇਸ ਨਾਲ ਸੰਤੁਸ਼ਟ ਨਹੀਂ ਸਨ, ਸਰਦਾਰ ਅਜੀਤ ਸਿੰਘ ਅਤੇ ਲਾਜਪਤ ਰਾਏ ਇਸ ਲਹਿਰ ਦੇ ਲੀਡਰ ਸਨ। ਪਰ ਅਸਲੀ ਕੰਮ ਕਰਨ ਵਾਲਾ ਸਰਦਾਰ ਅਜੀਤ ਸਿੰਘ ਸੀ। ਉਹਦੀ ਲੀਡਰੀ ਹੇਠਾਂ ਲੋਕਾਂ ਨੇ ਸਰਕਾਰੀ ਬਿਲਡਿੰਗਾਂ ਨੂੰ ਅੱਗਾਂ ਲਾਈਆਂ। ਰਾਵਲ ਪਿੰਡੀ ਅਤੇ ਲਾਇਲਪੁਰ ਵਿੱਚ ਕਈ ਸਰਕਾਰੀ ਬਿਲਡਿੰਗਾਂ ਨੂੰ ਨੁਕਸਾਨ ਪੁੱਜਾ। ਇਸ ਲਹਿਰ ਵਿੱਚ ਮੈਂ ਵੀ ਹਿੱਸਾ ਲੈ ਰਿਹਾ ਸੀ। ਪਰ ਹਾਲੀ ਕੋਈ ਉਘਾ ਕੰਮ ਨਹੀਂ ਸੀ ਕੀਤਾ ਕਿਉਂਕਿ ਮੈਂ ਓਰੀਅੰਟਲ ਕਾਲਜ ਲਾਹੌਰ ਵਿੱਚ ਪ੍ਰੋਫ਼ੈਸਰ ਸੀ। ਮੈਨੂੰ ਵੀ ਇਸ ਲਹਿਰ ਵਿੱਚ ਪਕੜਿਆ ਜਾਣ ਲੱਗਾ ਪਰ ਪ੍ਰਿੰਸੀਪਲ ਦੇ ਕਹਿਣ ਤੇ ਅਸਤੀਫ਼ਾ ਦੇ ਦਿੱਤਾ ਅਤੇ ਛੁਪ ਗਿਆ। 1911 ਵਿੱਚ ਲਹਿਰ ਹੋਰ ਵੀ ਤੇਜ ਹੋ ਗਈ। ਯੂ.ਪੀ. ਵਿੱਚ ਵੀ ਇਹ ਲਹਿਰ ਏਕਾ ਲਹਿਰ ਦੇ ਨਾਂ ਨਾਲ ਪ੍ਰਸਿੱਧ ਹੋਈ।

1913-14 ਵਿੱਚ ਕੈਨੇਡਾ ਅਤੇ ਅਮਰੀਕਾ ਤੋਂ ਬਹੁਤ ਸਾਰੇ ਸਿੱਖ ਆਏ ਅਤੇ ਉਨ੍ਹਾਂ ਆਜ਼ਾਦੀ ਦਾ ਪ੍ਰਚਾਰ ਕੀਤਾ। ਹਰਦਿਆਲ ਇਨ੍ਹਾਂ ਦਾ ਪ੍ਰਬੰਧ ਕਰਦਾ ਸੀ। ਕਈ ਰਸਤਿਆਂ ਰਾਹੀਂ ਇਹ ਮਜ਼ਦੂਰ ਲੋਕ ਦੇਸ਼ ਵਿੱਚ ਆਜ਼ਾਦੀ ਦੇ ਖਿਆਲ ਲੈ ਕੇ ਆਏ। ਇਨ੍ਹਾਂ ਵਿੱਚੋਂ ਕਾਮਾਗਾਟਾ ਮਾਰੂ ਅਤੇ ਤੋਸ਼ਾਮਾਰੂ ਜਹਾਜ਼ ਪ੍ਰਸਿੱਧ ਹਨ। ਕਾਮਾਗਾਟਾਮਾਰੂ ਦੇ ਲੀਡਰ ਬਾਬਾ

---

1. ਮਾਸਟਰ ਮੋਤਾ ਸਿੰਘ ਦਾ ਜਨਮ 1881 ਈ. ਵਿਚ ਹੋਇਆ। ਪਿਤਾ ਦਾ ਨਾਮ ਗੁਲਾਬ ਸਿੰਘ ਸੀ ਜੋ ਸਿੱਖ ਜਟ ਜਿਮੀਂਦਾਰ ਸੀ। ਕੁਝ ਚਿਰ ਸਕੂਲ ਟੀਚਰ ਰਹੇ। ਫੇਰ ਗੁਰਦਵਾਰਾ ਸੁਧਾਰ ਲਹਿਰ ਵਿਚ ਸ਼ਾਮਿਲ ਹੋਏ ਅਤੇ ਪਹਿਲੇ ਅਕਾਲੀ ਕਾਨਸਪੀਰੇਸੀ ਕੇਸ ਵਿੱਚ ਵਾਰੰਟ ਨਿਕਲੇ ਅਤੇ ਰੂ-ਪੋਸ਼ ਹੋ ਗਏ ਤੇ ਬੱਬਰ ਅਕਾਲੀ ਜੱਥੇ ਵਿਚ ਸ਼ਾਮਿਲ ਹੋ ਗਏ ਤੇ 1922 ਵਿਚ ਸੱਤ ਸਾਲ ਦੀ ਕੈਦ ਦੀ ਸਜਾ ਹੋਈ। ਰਿਹਾ ਹੋ ਕੇ ਕਿਸਾਨ ਸਭਾ ਮੋਰਚੇ ਵਿਚ ਦੂਜੀ ਵੱਡੀ ਜੇਲ ਗਏ ਫੇਰ ਕੈਦ ਹੋਏ। ਆਜ਼ਾਦੀ ਦੇ ਪਿੱਛੋਂ ਇਹ ਐਮ.ਐਲ.ਏ. ਬਣ ਗਏ, 1960 ਵਿਚ ਦਿਹਾਂਤ ਹੋਇਆ (ਜੋਗਿੰਦਰ ਸਿੰਘ, ਫੌਜਾ ਸਿੰਘ, ਐਮੀਨੈਂਟ ਫਰੀਡਮ ਫਾਈਟਰਜ਼)

ਗੁਰਦਿੱਤ ਸਿੰਘ ਸੀ। ਇਨ੍ਹਾਂ ਦੇ ਆਉਣ ਉਪਰੰਤ ਪੰਜਾਬ ਵਿੱਚ ਆਜ਼ਾਦੀ ਦੀ ਲਹਿਰ ਕਰਤਾਰ ਸਿੰਘ ਸਰਾਭਾ ਦੀ ਲੀਡਰੀ ਹੇਠਾਂ ਆਈ। ਇਸ ਦੇ ਆਦਮੀ, ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਵਿੱਚ ਕੰਮ ਕਰਦੇ ਸੀ, ਮੈਂ ਅੰਮ੍ਰਿਤਸਰ ਅਤੇ ਜਲੰਧਰ ਨਾਲ ਜ਼ਿਆਦਾ ਸਬੰਧ ਰੱਖਦਾ ਸੀ। ਮੈਂ ਲਹਿਰ ਨੂੰ ਜ਼ਿਆਦਾ ਚਲਾਉਣ ਲਈ ਆਮ ਕਰਕੇ ਕਰਤਾਰ ਸਿੰਘ ਸਰਾਭਾ ਨੂੰ ਕਈ ਥਾਵਾਂ ਤੇ ਸੱਦਿਆ ਕਰਦਾ ਸੀ। ਆਮ ਕਰਕੇ ਅੰਮ੍ਰਿਤਸਰ ਵਿੱਚ ਕੌਂਸਲਰ ਦੇ ਨੇੜੇ, ਜਲੰਧਰ ਵਿੱਚ ਪਿੰਡ ਸਗਵਾਲ, ਪਤਾਰਾ (ਮੇਰਾ ਆਪਣਾ ਪਿੰਡ), ਜਲੰਧਰ ਸ਼ਹਿਰ (ਪੁਰਾਣੀ ਰੇਵਲੇ ਰੋਡ), ਖੁਰਦ ਮਹਿਲਪੁਰ (ਹੁਸ਼ਿਆਰਪੁਰ) ਅਸੀਂ ਪਾਰਟੀਆਂ ਵਿੱਚ ਮਿਲਿਆ ਕਰਦੇ ਸੀ। 1914-15 ਵਿੱਚ ਟੋਡੀ ਲੋਕਾਂ ਨੂੰ ਅਸੀਂ ਖ਼ਤਮ ਕਰਨ ਦਾ ਪ੍ਰੋਗਰਾਮ ਬਨਾਉਣਾ ਅਰੰਭਿਆ। ਕਈ ਟੋਡੀਆਂ ਨੂੰ ਮਾਰਿਆ ਵੀ ਗਿਆ। ਬਰਤਾਨੀਆਂ ਵਿੱਚ ਮੁਰਾਸਲੇ ਭੇਜੇ ਗਏ ਕਿ ਪੰਜਾਬ ਵਿੱਚ 'reign of terror' ਹੈ। ਮਾਝੇ ਵਿੱਚ ਇਹੀ ਕੰਮ ਸੈਂਟਰਲ ਮਾਝਾ ਦੀਵਾਨ ਦਾ ਸੀ। ਇਹ ਦੀਵਾਨ ਵੀ ਮੇਰੇ ਹੀ ਯਤਨਾਂ ਕਰਕੇ ਬਣਿਆ। ਸੀ.ਆਈ.ਡੀ. ਨੇ ਉਨੀਂ ਦਿਨੀ ਇਹ ਰਿਪੋਰਟ ਕੀਤੀ ਕਿ ਸਿੱਖਾਂ ਦੇ ਸਭ ਦੀਵਾਨਾਂ ਵਿੱਚੋਂ ਮਾਝਾ ਖ਼ਾਲਸਾ ਦੀਵਾਨ ਬਹੁਤ ਖ਼ਤਰਨਾਕ ਹੈ ਅਤੇ ਇਸ ਦਾ ਲੀਡਰ ਤੇਜਾ ਸਿੰਘ ਭੁੱਚਰ ਹੈ। ਤੇਜਾ ਸਿੰਘ ਭੁੱਚਰ ਨੇ ਇਕ ਗੜਗੱਜ ਦੀਵਾਨ ਵੀ ਬਣਾਇਆ। ਇਨ੍ਹੀਂ ਦਿਨੀਂ ਕੈਨੇਡਾ ਅਮਰੀਕਾ ਤੋਂ ਸਿੱਖਾਂ (ਪੰਜਾਬੀਆਂ) ਦਾ ਇਕ ਮਿਸ਼ਨ ਆਇਆ। ਉਹ ਕੈਨੇਡਾ ਵਿੱਚ ਹਿੰਦੀ ਮਜ਼ਦੂਰ ਜੋ ਦੁੱਖੀ ਸਨ, ਉਨ੍ਹਾਂ ਦੀਆਂ ਸ਼ਿਕਾਇਤਾਂ ਲੈ ਕੇ ਆਏ। ਇਸ ਵਿੱਚ ਬਲਵੰਤ ਸਿੰਘ ਖੁਰਦਪੁਰੀ, ਨੰਦ ਸਿੰਘ ਫਿਲੌਰ ਆਦਿ ਸੱਜਣ ਸ਼ਾਮਲ ਸਨ। ਬ੍ਰਿਟਿਸ਼ ਸਰਕਾਰ ਵਲੋਂ ਇਨ੍ਹਾਂ ਨੂੰ ਭਰੋਸਾ ਦਿਵਾਇਆ ਗਿਆ ਕਿ ਹਿੰਦ ਸਰਕਾਰ ਇਨ੍ਹਾਂ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਦਾ ਯਤਨ ਕਰੇਗੀ। ਪਰ ਕੈਨੇਡਾ ਵਿੱਚ ਗਏ ਪੰਜਾਬੀਆਂ ਨਾਲ ਖਾਸ ਕਰ ਹੋ ਰਹੀਆਂ ਵਧੀਕੀਆਂ ਜਾਰੀ ਰਹੀਆਂ। ਇਸ ਦਾ ਸਿੱਟਾ ਇਹ ਹੋਇਆ ਕਿ ਕੈਨੇਡਾ ਅਤੇ ਅਮਰੀਕਾ ਵਿੱਚ ਗਏ ਪੰਜਾਬੀ ਤੇ ਹਿੰਦੀ ਵੀਰਾਂ ਨੇ ਇਕੱਠੇ ਹੋ ਕੇ ਗਦਰ ਪਾਰਟੀ ਦੀ ਰਾਹੀਂ ਹਿੰਦ ਦੀ ਆਜ਼ਾਦੀ ਦੀ ਲਹਿਰ ਨੂੰ ਤਕੜਾ ਕਰਨ ਦਾ ਪ੍ਰੋਗਰਾਮ ਬਣਾਇਆ। ਜਦ ਬਾਬਾ ਗੁਰਦਿੱਤ ਸਿੰਘ ਦੀ ਅਗਵਾਈ ਹੇਠ ਕਾਮਾਗਾਟਾਮਾਰੂ, ਅਮਰੀਕਾ ਦੇ ਸਮੁੰਦਰ ਵਿੱਚ ਪੁੱਜਾ, ਤਾਂ ਅਮਰੀਕਾ ਤੇ ਕੈਨੇਡਾ ਦੇ ਹਿੰਦੀ ਵਸਨੀਕਾਂ ਨੇ ਉਨ੍ਹਾਂ ਦੀ ਸਹਾਇਤਾ ਕੀਤੀ। ਕਾਮਾਗਾਟਾਮਾਰੂ ਦੇ ਜਹਾਜ਼ ਵਿੱਚ ਬਹੁਤ ਸਾਰੇ ਲੋਕ ਦੁਆਬੇ ਦੇ ਸਨ। ਮੈਨੂੰ ਪੱਕਾ ਪਤਾ ਹੈ ਕਿ ਇਸ ਜਹਾਜ ਵਿੱਚ 90 ਪ੍ਰਤੀ ਸੈਂਕੜਾ ਤੋਂ ਉਪਰ ਸਿੱਖ ਸੀ। ਸਰਕਾਰ ਨੇ ਇਨ੍ਹਾਂ ਲੋਕਾਂ ਜੋ ਕਿ ਕਾਮਾਗਾਟਾਮਾਰੂ ਵਿੱਚ ਆਏ ਉਨ੍ਹਾਂ ਪੁਰ ਲਗਾਤਾਰ ਕਰੜੀ ਨਿਗਰਾਨੀ ਰੱਖੀ। ਇਸ ਸਮੇਂ ਨੌਜਵਾਨ ਦੇਸ਼ ਭਗਤ ਇਨਕਲਾਬੀ ਕਰਤਾਰ ਸਿੰਘ ਸਰਾਭਾ ਵੀ ਅਮਰੀਕਾ ਤੋਂ ਆਏ ਅਤੇ ਬਾਬਿਆਂ ਨੇ ਜਾਗਰੂਕਤਾ ਲਿਆਉਣ ਲਈ ਬਹੁਤ ਕੰਮ ਕੀਤਾ। ਪਰ ਫੇਰ ਵੀ ਇਨ੍ਹਾਂ ਦੇ ਆਉਣ ਕਰਕੇ ਪੰਜਾਬੀ ਲੋਕਾਂ ਵਿੱਚ ਆਜ਼ਾਦੀ ਲਈ ਬਹੁਤ ਜਜ਼ਬਾ ਵਧਿਆ। ਇਸ ਪੁਰ ਸਰਕਾਰ ਨੂੰ ਇਹ ਡਰ ਹੋ ਗਿਆ ਕਿ ਇਹ ਲਹਿਰ ਜੇ ਸਾਰੇ ਭਾਰਤ ਵਿੱਚ ਵਧੀ ਤਾਂ ਇਸ ਨੂੰ ਦਬਾਉਣਾ ਕਠਿਨ ਹੋ ਜਾਵੇਗਾ। 1916-17 ਵਿੱਚ ਇਕ ਰੌਲਟ ਕਮਿਸ਼ਨ ਕਾਇਮ ਹੋਈ ਤਾਂ ਕਿ ਪੰਜਾਬ ਦੀ ਲਹਿਰ ਬਾਰੇ ਪੂਰਾ ਪਤਾ ਲਾਇਆ ਜਾ ਸਕੇ। ਇਨ੍ਹਾਂ ਨੇ ਲਾਜਪਤ ਰਾਏ ਅਤੇ ਅਜੀਤ ਸਿੰਘ ਦੀਆਂ ਆਰਥਿਕ ਮੰਗਾਂ ਮੰਨਣ ਦੀ ਸਿਫਾਰਿਸ਼ ਕਰ ਦਿੱਤੀ। ਨਾਲ ਹੀ ਨੈਸ਼ਨਲ ਵਰਕਰਾਂ ਖਾਸ ਕਰ ਟੈਰਰਿਸਟਾਂ (Terrorist) ਨੂੰ ਦਬਾਉਣ ਦੀ ਸਿਫਾਰਿਸ਼ ਕੀਤੀ। ਨਤੀਜੇ ਦੇ ਤੌਰ ਤੇ ਪੰਜਾਬ ਵਿੱਚ ਸਿਆਸੀ ਅੱਗ ਫਿਰ

ਜ਼ੋਰ ਨਾਲ ਭੜਕੀ। ਇਸ ਸਮੇਂ, ਇਹ ਲਹਿਰ ਦਿਨੋ ਦਿਨ ਵਧਦੀ ਗਈ ਤੇ ਸਰਕਾਰ ਵੀ ਕਰੜੇ ਹਥਿਆਰ ਵਰਤਦੀ ਰਹੀ।

6 ਅਪ੍ਰੈਲ, 1919 ਨੂੰ ਮਹਾਤਮਾ ਗਾਂਧੀ ਨੂੰ ਆਪਣੀ ਅੱਖੀਂ ਪੰਜਾਬ ਦੀ ਹਾਲਤ ਵੇਖਣ ਲਈ ਸੱਦਿਆ ਗਿਆ। ਪਰ ਰਸਤੇ ਵਿੱਚ ਪਲਵਲ ਹੀ ਉਹ ਪਕੜੇ ਗਏ। ਮਹਾਤਮਾ ਗਾਂਧੀ ਦੀ ਗ੍ਰਿਫਤਾਰੀ ਦੀ ਖਬਰ ਪੰਜਾਬ ਵਿੱਚ ਅੱਗ ਵਾਂਗ ਫ਼ੈਲ ਗਈ। ਲਾਹੌਰ ਤੇ ਅੰਮ੍ਰਿਤਸਰ ਵਿੱਚ ਖਾਸ ਕਰਕੇ ਅਤੇ ਬਾਕੀ ਸ਼ਹਿਰਾਂ ਵਿੱਚ ਆਮ ਕਰਕੇ ਭਾਰੀ ਜਲਸੇ ਹੋਏ ਅਤੇ ਜਨਤਾ ਵਲੋਂ ਰੋਸ ਪ੍ਰਗਟ ਕੀਤਾ ਗਿਆ। ਲਾਹੌਰ ਵਿੱਚੇ 10 ਅਪ੍ਰੈਲ 1919 ਨੂੰ ਸਿੱਖਾਂ, ਹਿੰਦੂ ਅਤੇ ਮੁਸਲਮਾਨ ਲੀਡਰਾਂ ਦੀ ਬਰੈਡਲਾ ਹਾਲ ਵਿੱਚ ਇਕ ਸਾਂਝੀ ਮੀਟਿੰਗ ਹੋਈ। ਇਸ ਤੋਂ ਉਪ੍ਰੰਤ ਸ਼ਾਹੀ ਮਸਜਿਦ ਵਿੱਚ ਆਮ ਜਨਤਾ ਦਾ ਇਕੱਠ ਕਰਨ ਲਈ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਅਤੇ ਮੈਂ ਰਲ ਕੇ 144 ਦਫਾ ਦੇ ਵਿਰੁੱਧ ਢਿੰਡੋਰਾ ਦਿਵਾਇਆ। ਇਸ ਪ੍ਰਕਾਰ ਕਾਨੂੰਨ ਤੋੜਨ ਵਾਲਿਆਂ ਵਿੱਚ ਸਭ ਤੋਂ ਪਹਿਲਾਂ ਅਸੀਂ ਦੋਵੇਂ ਹੀ ਸੀ। ਢਿੰਡੋਰਾ ਦੇਣ ਵਾਲੇ ਜਦ ਸਾਰੇ ਪਕੜੇ ਗਏ (ਕਿਉਂਕਿ ਉਹ ਚਾਰ ਤੋਂ ਵਧ ਹੁੰਦੇ ਸੀ) ਤਾਂ ਮੈਂ ਅਤੇ ਮਾਸਟਰ ਸੁੰਦਰ ਸਿੰਘ ਜੀ ਦੋਵਾਂ ਨੇ ਗੱਲ ਵਿੱਚ ਢੋਲ ਪਾ ਕੇ ਢਿੰਡੋਰਾ ਦੇਣਾ ਅਰੰਭਿਆ। ਪਰ ਜਲਦੀ ਹੀ ਆਮ ਲੋਕਾਂ ਵਿੱਚ ਇਹ ਗੱਲ ਫ਼ੈਲ ਜਾਣ ਕਰਕੇ ਆਪ ਹੀ ਹੋਰ ਲੋਕਾਂ ਨੇ ਢਿੰਡੋਰਾ ਦੇ ਦਿੱਤਾ ਤਾਂ ਜੋ ਅਸੀਂ ਹੋਣ ਵਾਲੇ ਜਲਸੇ ਵਿੱਚ ਬੋਲ ਸਕੀਏ। ਜਲਸਾ ਸ਼ਾਹੀ ਮਸਜਦ ਵਿੱਚ ਹੋਇਆ ਅਤੇ ਹਿੰਦੂ, ਸਿੱਖ ਅਤੇ ਮੁਸਲਮਾਨ ਵਿਚੋਂ ਇਕ ਇਕ ਨੇ ਜਲਸੇ ਵਿੱਚ ਭਾਸ਼ਨ ਦਿਤਾ। ਇਹ ਸੱਜਣ ਇਹ ਸਨ- ਮੌਲਵੀ ਅਲਾਹਦੀਨ, ਪੰ ਰਾਮਭਜ ਦੱਤ ਅਤੇ ਸਿੱਖਾਂ ਵਲੋਂ ਮੈਂ ਸੀ। ਸਰੋਤਿਆਂ ਉਪਰ ਏਕਤਾ ਦੀ ਇਸ ਅਪੀਲ ਦਾ ਬਹੁਤ ਅਸਰ ਹੋਇਆ। ਸਰਕਾਰ ਨੇ ਇਸ ਸਾਰੇ ਕਾਂਡ ਨੂੰ ਬਹੁਤ ਹੀ ਖਤਰਨਾਕ ਸਮਝਿਆ। ਇਹ ਠੀਕ ਹੈ ਕਿ ਇਸ ਜਲਸੇ ਤੋਂ ਪਿੱਛੋਂ ਲੱਖਾਂ ਦੇ ਇਕੱਠ ਨੇ ਅੰਗਰੇਜ਼ੀ ਸਰਕਾਰ ਦੇ ਬਹੁਤ ਵੱਡੇ ਥੰਮ੍ਹਾਂ ਦੇ ਬੁੱਤ ਤੋੜੇ, ਮਲਕਾ ਅਤੇ ਬਾਦਸ਼ਾਹ ਦੀਆਂ ਤਸਵੀਰਾਂ ਪਾੜੀਆਂ ਅਤੇ ਸਰਕਾਰੀ ਇਮਾਰਤਾਂ ਨੂੰ ਵੀ ਨੁਕਸਾਨ ਪੁਚਾਇਆ। ਇਸ ਪੁਰ ਸਰਕਾਰ ਵਲੋਂ ਪੋਲੀਸ ਫ਼ੌਜ ਅਤੇ ਹਵਾਈ ਜਹਾਜ਼ ਰਾਹੀਂ, ਇਕੱਠਾਂ ਨੂੰ ਖੇਰੂੰ-ਖੇਰੂੰ ਕਰਨ ਦਾ ਯਤਨ ਕੀਤਾ ਗਿਆ। ਬਹੁਤ ਸਾਰੇ ਲੋਕ ਫੱਟੜ ਹੋਏ। ਕਈ ਮਾਰੇ ਵੀ ਗਏ। ਲਾਹੌਰ ਦੀਆਂ 10, 11 ਤਾਰੀਖ ਦੀਆਂ ਇਹ ਖ਼ਬਰਾਂ ਸੁਣਨ ਉਪਰੰਤ ਪੰਜਾਬ ਦੇ ਬਾਕੀ ਸ਼ਹਿਰਾਂ ਵਿੱਚ ਵੀ ਜੋਸ਼ ਵਧਿਆ। ਲਾਇਲਪੁਰ, ਗੁੱਜਰਾਂਵਾਲਾ, ਅੰਮਿਤਸਰ ਅਤੇ ਜਲੰਧਰ ਵਿੱਚ ਵੀ ਕਈ ਸਰਕਾਰੀ ਇਮਾਰਤਾਂ ਸਾੜੀਆਂ ਗਈਆਂ। ਦਸੂਰੇ ਦਿਨ ਰੇਲ ਦੀਆਂ ਲਾਈਨਾਂ ਵੀ ਕਈ ਮੀਲਾਂ ਤੱਕ ਉਖੇੜੀਆਂ ਗਈਆਂ। ਸ਼ੇਖੂਪੁਰੇ ਲਾਇਲਪੁਰ ਵਾਲੀ ਲਾਈਨ ਨੂੰ ਸਭ ਤੋਂ ਵਧ ਨੁਕਸਾਨ ਪੁਜਾ। ਸ਼ੀਘਰ ਹੀ 13 ਅਪ੍ਰੈਲ ਨੂੰ ਜ਼ਲ੍ਹਿਆਂ ਵਾਲੇ ਬਾਗ ਵਿੱਚ ਜਲਸੇ ਪੁਰ ਗੋਲੀ ਚਲਾਈ ਗਈ। ਇਥੇ ਕਈ ਨਿਹੱਥੇ ਲੋਕਾਂ ਦਾ ਲਹੂ ਅਜਾਈਂ ਡੁੱਲ੍ਹਿਆ। ਇਸ ਸਮੇਂ ਗਦਰ ਪਾਰਟੀ ਦੀ ਅੰਮ੍ਰਿਤਸਰ ਅਤੇ ਜਲੰਧਰ ਦੀਆਂ ਬ੍ਰਾਂਚਾਂ ਵਲੋਂ ਮੈਨੂੰ ਫ਼ੌਜਾਂ ਵਿੱਚ ਪ੍ਰਚਾਰ ਲਈ ਨੀਅਤ ਕੀਤਾ ਗਿਆ ਤਾਂ ਕਿ ਉਨ੍ਹਾਂ ਨੂੰ ਵੀ ਦੇਸ਼ ਭਗਤੀ ਲਈ ਉਭਾਰਿਆ ਜਾ ਸਕੇ। ਮੈਨੂੰ ਇਸ ਕੰਮ ਵਿੱਚ ਕਾਫੀ ਸਫ਼ਲਤਾ ਹੋਈ। ਸੂਬੇਦਾਰ ਮੋਤਾ ਸਿੰਘ ਧਾਰੀਵਾਲ (ਗੁਰਦਾਸਪੁਰ), ਸ: ਕਿਸ਼ਨ ਸਿੰਘ (ਬੱਬਰ ਲਹਿਰ ਦੇ ਫ਼ੌਜੀ ਜਨਰਲ), ਸ : ਮੁਨਸ਼ਾ ਸਿੰਘ, ਸ: ਜਵੰਦ ਸਿੰਘ ਆਦਿ ਫੌਜੀਆਂ ਦੀ ਰਾਹੀਂ ਮੈਂ ਕੁਝ ਜੰਗੀ ਸਾਮਾਨ ਵੀ ਇਕੱਤਰ ਕੀਤਾ ਜਿਸ ਨੂੰ ਮਗਰੋਂ ਬੱਬਰ ਲਹਿਰ ਵਿੱਚ ਵਰਤਿਆ ਗਿਆ, ਆਖ਼ੀਰ ਇਨ੍ਹਾਂ ਸਭ ਕੰਮਾਂ ਦਾ ਕਾਰਨ ਸੀ। ਸੀ.ਆਈ.ਡੀ.ਮੇਰੇ ਪਿਛੇ ਸੀ ਅਤੇ ਮੈਨੂੰ ਭਸੌੜ ਤੋਂ

ਪਟਿਆਲੇ ਦੀ ਪੋਲੀਸ ਨੇ ਪਕੜ ਲਿਆ। ਪਕੜਨ ਤੋਂ ਉਪਰੰਤ ਮਹਾਰਾਜਾ ਭੁਪਿੰਦਰ ਸਿੰਘ ਵਲੋਂ ਬਹੁਤ ਲਾਲਚ ਦਿੱਤਾ ਗਿਆ ਪਰ ਮੈਂ ਉਸ ਦਾ ਉੱਤਰ ਸਖ਼ਤੀ ਨਾਲ ਦਿੱਤਾ ਜਿਸ ਪਰ ਮੈਨੂੰ ਲਾਹੌਰ ਭੇਜ ਦਿੱਤਾ ਗਿਆ ਅਤੇ ਉਥੇ ਲਾਹੌਰ ਲੀਡਰਜ਼ ਕੇਸ ਵਿੱਚ ਮੇਰੇ ਉਪਰ ਵੀ ਮੁਕੱਦਮਾ ਚਲਾਇਆ ਗਿਆ। ਇਸ ਵਿੱਚ ਮੈਨੂੰ ਉਮਰ ਕੈਦ ਦੀ ਸਜ਼ਾ ਹੋਈ। ਪਰ ਇਹ ਮੁਕੱਦਮਾ Privy Council ਵਿੱਚ ਗਿਆ ਤਾਂ ਅਸੀਂ Mr. Simon ਜੋ ਕਿ ਮਗਰੋਂ ਸਾਈਮਨ ਕਮਿਸ਼ਨ ਦਾ ਪ੍ਰਧਾਨ ਬਣਿਆ, ਨੂੰ ਆਪਣਾ ਵਕੀਲ ਕੀਤਾ। ਪਰ ਇਸੇ ਸਮੇਂ ਬਾਦਸ਼ਾਹ ਦੇ ਹੁਕਮ ਕਾਰਨ ਸਾਨੂੰ ਸਭ ਨੂੰ ਛੱਡ ਦਿੱਤਾ ਗਿਆ। 1920 ਦੇ ਇਸ ਸ਼ਾਹੀ ਫੁਰਮਾਨ ਅਨੁਸਾਰ ਭਾਰਤ ਨੂੰ ਦਸ ਸਾਲ ਪਿਛੋਂ ਆਜ਼ਾਦੀ ਦੇ ਦੇਣ ਦਾ ਇਕਰਾਰ ਕੀਤਾ ਗਿਆ। ਰਿਹਾਅ ਹੋ ਜਾਣ ਤੋਂ ਪਿਛੋਂ ਮੈਂ ਫਿਰ ਆਪਣਾ ਕੰਮ ਜਾਰੀ ਰੱਖਿਆ। ਮੈਂ ਕੁਝ ਚੱਕਰਵਰਤੀ ਦੇਸ਼ ਭਗਤਾਂ ਲੋਕਾਂ ਨੂੰ ਤਿਆਰ ਕੀਤਾ ਅਤੇ ਇਸ ਨਾਮ ਦੀ ਇਕ ਪਾਰਟੀ ਬਣਾਈ, ਜੋ ਕਿ ਪਿਛੋਂ ਬੱਬਰ ਅਕਾਲੀ ਲਹਿਰ ਦੇ ਨਾਮ ਨਾਲ ਪ੍ਰਸਿੱਧ ਹੋਈ। ਚੱਕਰਵਰਤੀ ਦਲ ਬਨਾਉਣ ਪਿਛੋਂ ਮੈਂ ਕਾਬਲ ਅਤੇ ਰੂਸ ਨੂੰ ਕੁਝ ਹਥਿਆਰ ਪ੍ਰਾਪਤ ਕਰਨ ਲਈ ਗਿਆ। ਉਥੇ ਮੈਨੂੰ ਮਜ਼ਾਰ ਸ਼ਰੀਫ ਵਾਸੀ ਅਸਥਾਨ ਪੁਰ, ਜਮਾਲ ਪਾਸ਼ਾ ਅਤੇ ਮਿ: ਬਰਕਤ ਉੱਲਾ (ਸ: ਅਜੀਤ ਸਿੰਘ ਦੇ ਸਾਥੀ) ਮਿਲੇ। ਉਨ੍ਹਾਂ ਦੋਹਾਂ ਨੇ ਮੈਨੂੰ ਇਹ ਵਿਸ਼ਵਾਸ ਦਿਵਾਇਆ ਕਿ ਭਾਰਤ ਦੀ ਆਜ਼ਾਦੀ ਦੀ ਲੜਾਈ ਵਿੱਚ ਇਸਲਾਮੀ ਅਤੇ ਤੁਰਕੀ ਦੇਸ਼ ਸਹਾਇਤਾ ਕਰਨਗੇ। ਅਫਗਾਨਿਸਤਾਨ ਤੇ ਰੂਸ ਦੀ ਹੱਦ ਪੁਰ ਮੈਨੂੰ ਸ: ਸੰਤੋਖ ਸਿੰਘ ਐਡੀਟਰ ਕਿਰਤੀ ਜਿਨ੍ਹਾਂ ਨੂੰ ਕਿ ਗਦਰ ਪਾਰਟੀ ਨੇ ਭੇਜਿਆ ਸੀ ਮਿਲੇ। ਉਸ ਦੇ ਕਹਿਣ ਅਨੁਸਾਰ ਅਸੀਂ ਪਿੰਡਾਂ ਦੇ ਲੋਕਾਂ (ਕਿਸਾਨਾਂ) ਨੂੰ ਜਥੇਬੰਦ ਕਰਨ ਦਾ ਕੰਮ ਆਰੰਭਿਆ। ਰੂਸ ਪ੍ਰਤੀਨਿਧ ਕਮਿਸ਼ਨ ਸੂਰਤ (Commission Suritz) ਜੋ ਕਿ ਉਸ ਸਮੇਂ ਰੂਸ ਵਲੋਂ league of Nations ਵਿੱਚ ਰੂਸੀ ਪ੍ਰਤੀਨਿਧ (Planipotentiary) ਸਨ, ਖਾਸ ਤੌਰ ਪਰ ਮੈਨੂੰ ਮਿਲਨ ਲਈ ਨੀਯਤ ਕੀਤੇ ਗਏ। ਉਨ੍ਹਾਂ ਨਾਲ ਮੇਰੀ ਮੁਲਾਕਾਤ ਤਿੰਨ ਘੰਟੇ ਹੋਈ। ਪਰ ਇਸ ਗੱਲ ਨਾਲ ਕੋਈ ਖਾਸ ਸਿੱਟਾ ਨਾ ਨਿਕਲਿਆ ਕਿਉਂਕਿ ਉਹਨਾਂ ਦਾ ਦ੍ਰਿਸ਼ਟੀਕੋਣ ਮਾਦਾ ਪ੍ਰਸਤੀ ਵਾਲਾ ਸੀ। ਭਾਰਤ ਵਿੱਚ ਵਾਪਸ ਆਉਣ ਤੇ ਆਪਣੇ ਇਲਾਕੇ ਦੇ ਲੋਕਾਂ ਨੂੰ ਜਥੇਬੰਦ ਕਰ ਕੇ ਬੱਬਰ ਅਕਾਲੀ ਲਹਿਰ ਲਈ ਤਿਆਰ ਕੀਤਾ।

1921 ਵਿੱਚ ਜਦ ਨਨਕਾਣੇ ਸਾਹਿਬ ਦੇ ਹਾਦਸੇ ਉਪ੍ਰੰਤ ਸਾਰੇ ਸਿੱਖ ਲੀਡਰ ਨਨਕਾਣੇ ਸਾਹਿਬ ਵਿੱਚ ਇਕੱਤਰ ਹੋਏ ਤਾਂ ਸ: ਸੁੰਦਰ ਸਿੰਘ ਲਾਇਲਪੁਰੀ ਦੇ ਰਾਹੀਂ ਮੇਰੀ ਗੱਲਬਾਤ ਮਾਸਟਰ ਤਾਰਾ ਸਿੰਘ ਜੀ ਨਾਲ ਹੋਈ। ਇਕ ਦਿਨ ਮੇਰੀ ਅਤੇ ਉਨ੍ਹਾਂ ਦੀ ਇਕੱਠੀ ਕਾਫੀ ਦੇਰ ਲਈ ਵਿਚਾਰ ਇਕਾਂਤ ਇਕ ਜੰਗਲ ਵਿੱਚ ਹੋਈ। ਮੈਂ ਮਾਸਟਰ ਤਾਰਾ ਸਿੰਘ ਪਾਸ ਬੇਨਤੀ ਕੀਤੀ ਕਿ ਉਹ ਅੱਗੇ ਵਧ ਕੇ ਪੰਥ ਦੀ ਸੇਵਾ ਕਰਨ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੇ ਕੰਮਾਂ ਨੂੰ ਯੋਗ ਤਰੀਕੇ ਨਾਲ ਚਲਾਉਣ। ਇਸ ਤੋਂ ਦੋ ਸਾਲ ਪਿਛੋਂ ਮੈਨੂੰ ਫੇਰ ਪਕੜ ਲਿਆ ਗਿਆ। ਏਥੇ ਮੈਂ ਇਹ ਦੱਸਣਾ ਅਤਿਅੰਤ ਲੋੜੀਂਦੀ ਗੱਲ ਸਮਝਦਾ ਹਾਂ ਕਿ ਅਕਾਲੀ ਦਲ ਉਸ ਸਮੇਂ ਪੰਜਾਬ ਵਿੱਚ ਆਜ਼ਾਦੀ ਲਈ ਕੰਮ ਕਰਨ ਵਾਲਿਆਂ ਵਿੱਚ ਸਭ ਤੋਂ ਅੱਗੇ ਸੀ ਅਤੇ ਦੇਸ਼ ਭਰ ਵਿੱਚ ਇਸ ਕਰਕੇ ਪ੍ਰਸਿੱਧ ਸੀ। 1923 ਵਿੱਚ ਗ੍ਰਿਫਤਾਰੀ ਤੋਂ ਪਿਛੋਂ ਮੇਰੇ ਉਪਰ ਮੁਕੱਦਮੇ ਚਲਾਏ ਗਏ ਅਤੇ 7 ਸਾਲ ਦੀ ਸਜ਼ਾ ਹੋਣ ਪਰ ਮੈਨੂੰ ਨਾਗਪੁਰਾ ਜੇਲ੍ਹ ਤੋਂ ਪਿਛੋਂ ਕਾਲੇ ਪਾਣੀ ਭੇਜਿਆ ਗਿਆ। ਨਾਗਪੁਰ ਜੇਲ੍ਹ ਵਿਖੇ ਸੰਤ ਰਣਧੀਰ ਸਿੰਘ ਅਤੇ ਗਦਰ ਪਾਰਟੀ ਦੇ ਸ: ਕਰਤਾਰ ਸਿੰਘ ਚਾਂਦ (ਮੋਗਾ) ਨਾਲ ਕੁਝ ਚਿਰ ਰਹਿਣ

ਦਾ ਸਮਾਂ ਮਿਲਿਆ। ਇਥੇ ਆਜ਼ਾਦੀ ਦੀ ਲੜਾਈ ਨੂੰ ਤੇਜ਼ ਕਰਨ ਲਈ ਕਈ ਪ੍ਰਕਾਰ ਦੀਆਂ ਕਾਢਾਂ ਸੋਚੀਆਂ ਗਈਆਂ। ਜੇਲ੍ਹ ਦੇ ਵਿਚੋਂ ਹੀ ਅਸਾਂ ਮਜ਼ਮੂਨ ਆਦਿ ਚੋਰੀ ਬਾਹਰ ਅਖ਼ਬਾਰਾਂ ਨੂੰ ਭੇਜਣੇ ਸ਼ੁਰੂ ਕੀਤੇ। ਇਸ ਜੁਰਮ ਵਿੱਚ ਮੇਰੀ ਕੈਦ ਛੇ ਮਹੀਨੇ ਹੋਰ ਵਧਾ ਦਿੱਤੀ ਗਈ। ਇਸ ਤੋਂ ਪਿਛੋਂ ਮੈਨੂੰ ਰੰਗੂਨ ਭੇਜ ਦਿੱਤਾ ਗਿਆ ਜਿਥੇ ਕਿ ਸ੍ਰੀ ਸੁਭਾਸ਼ ਚੰਦਰ ਬੋਸ ਵੀ ਨਜ਼ਰਬੰਦ ਸੀ। ਪਰ ਸੁਭਾਸ਼ ਚੰਦਰ ਨੂੰ ਅਤੇ ਮੈਨੂੰ ਮਿਲਨ ਨਾ ਦਿੱਤਾ ਗਿਆ। ਜੇਲ੍ਹ ਦੀ ਸਖ਼ਤੀ ਦੇ ਵਿਰੁਧ ਮੈਂ 105 ਦਿਨ ਦੀ ਭੁੱਖ ਹੜਤਾਲ ਕੀਤੀ। ਜੇਲ੍ਹ ਵਿੱਚ ਭੁੱਖ ਹੜਤਾਲ ਕਰਨ ਦਾ ਮੇਰਾ ਵੱਡਾ ਕਾਰਨ ਇਹ ਸੀ ਕਿ ਮੈਨੂੰ ਨਾ ਤਾਂ ਪੱਗੜੀ ਮਿਲਦੀ ਸੀ ਤੇ ਨਾ ਹੀ ਕਿਤਾਬਾਂ ਦਿੱਤੀਆਂ ਜਾਂਦੀਆਂ ਸਨ। ਮੇਰੀ ਭੁੱਖ ਹੜਤਾਲ ਖੁੱਲ੍ਹੀ ਤੇ ਸਿੱਖ ਕੈਦੀਆਂ ਨੂੰ ਪੱਗੜੀ ਦਿਤੀ ਜਾਣ ਦਾ ਵਿਸ਼ਵਾਸ਼ ਦਿਵਾਇਆ ਗਿਆ। ਉਥੇ ਕਿਤਾਬਾਂ ਮਿਲਣ ਤੋਂ ਪਿਛੋਂ ਮੈਂ ਇਕ ਕਿਤਾਬ Life, Food & Thought ਅੰਗਰੇਜ਼ੀ ਵਿੱਚ ਲਿਖੀ। 1929 ਸੰਨ ਵਿੱਚ ਮੈਨੂੰ ਰਿਹਾਅ ਕਰ ਦਿੱਤਾ ਗਿਆ। ਰੰਗੂਨ ਵਿੱਚ ਬੰਗਾਲੀ ਅਫ਼ਸਰਾਂ ਰਾਹੀਂ ਮੇਰੀ ਸੁਭਾਸ਼ ਜੀ ਨਾਲ ਵੀ ਗੱਲਬਾਤ ਬੜੀ ਕਠਿਨਾਈ ਨਾਲ ਹੋਈ। ਉਨ੍ਹਾਂ ਨੂੰ ਮੈਂ ਆਪਣੀ ਰੂਸ ਜਾਣ ਦੀ ਸਾਰੀ ਵਾਰਤਾ ਸੁਣਾਈ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਦਾ ਵੀ ਇਰਾਦਾ ਬਾਕੀ ਦੇਸ਼ਾਂ ਖਾਸ ਕਰ ਰੂਸ ਅਤੇ ਜਰਮਨੀ ਵੱਲ ਜਾਣ ਦਾ ਹੈ। ਇਸ ਰਿਹਾਈ ਦੇ ਕੁਝ ਹਫ਼ਤੇ ਹੀ ਪਿਛੋਂ ਮੈਨੂੰ ਫੇਰ ਗ੍ਰਿਫਤਾਰ ਕਰ ਲਿਆ ਗਿਆ ਅਤੇ ਪੰਜ ਸਾਲ ਦੀ ਕੈਦ ਸਿਵਲ ਨਾ-ਫੁਰਮਾਨ ਦੀ ਲਹਿਰ ਵਿੱਚ ਹਿੱਸਾ ਲੈਣ ਕਰਕੇ ਮਦਰਾਸ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਮੈਨੂੰ ਆਪਣੀ ਸਾਰੀ ਜ਼ਿੰਦਗੀ ਵਿੱਚ ਕਦੀ ਵੀ ਕੈਦ ਮੁਆਫ਼ ਨਹੀਂ ਕੀਤੀ ਗਈ ਕਿਉਂਕਿ ਮੈ ਜੇਲ੍ਹ ਵਿੱਚ ਅੰਗਰੇਜ਼ਾਂ ਦੇ ਨਿਯਮ ਮੰਨਣ ਤੋਂ ਇਨਕਾਰ ਕਰਦਾ ਸੀ। ਮਦਰਾਸ ਜੇਲ੍ਹ ਵਿੱਚ ਕੇਵਲ ਉਨ੍ਹਾਂ ਕੈਦੀਆਂ ਨੂੰ ਭੇਜਿਆ ਜਾਂਦਾ ਸੀ ਜੋ ਕਿ ਹੋਰ ਕਿਸੇ ਜੇਲ੍ਹ ਵਿੱਚ ਅਮਨ ਨਹੀਂ ਸਨ ਰਹਿਣ ਦਿੰਦੇ। ਇਸੇ ਕਾਰਨ ਮੈਨੂੰ ਵੀ ਮਦਰਾਸ ਜੇਲ੍ਹ ਵਿੱਚ ਭੇਜਿਆ ਗਿਆ। ਉਥੇ ਮੈਂ ਡਿਪਟੀ ਸੁਪਰਡੈਂਟ ਸਾਹਿਬ ਨੂੰ ਰਿਸ਼ਵਤ ਲੈਣ ਦੇ ਦੋਸ਼ ਵਿੱਚ ਪਕੜਵਾ ਦਿੱਤਾ। ਮੇਰੇ ਨਾਲ ਉਥੇ ਭਗਤੇਸ਼ਵਰ ਦੱਤ ਵੀ ਮਦਰਾਸ ਜੇਲ੍ਹ ਵਿੱਚ ਸੀ। ਮੈਂ ਅਤੇ ਭਗਤੇਸ਼ਵਰ ਦੱਤ ਨੇ ਮਦਰਾਸ ਜੇਲ੍ਹ ਵਿੱਚ 35 ਦਿਨ ਭੁੱਖ ਹੜਤਾਲ ਕੀਤੀ। 1934 ਵਿੱਚ ਮੈਨੂੰ ਉਥੋਂ ਛੱਡ ਦਿੱਤਾ ਗਿਆ। 1935 ਦੇ ਐਕਟ ਦੇ ਵਿਰੁੱਧ ਲਹਿਰ ਚਲਾਉਣ ਦੇ ਦੂਸ਼ਣ ਵਿੱਚ ਉਨ੍ਹਾਂ ਦਿਨਾਂ ਵਿੱਚ ਇਕੋ ਰਾਤ ਸਾਰੇ ਭਾਰਤ ਦੀਆਂ ਸਾਰੀਆਂ ਪਾਰਟੀਆਂ ਦੇ ਵਰਕਰਾਂ ਨੂੰ ਪਕੜ ਲਿਆ ਗਿਆ ਅਤੇ ਦਿਉਲੀ ਕੈਂਪ (ਅਜਮੇਰ ਦੇ ਨੇੜੇ) ਵਿੱਚ ਭੇਜ ਦਿੱਤਾ ਗਿਆ। ਮੈਂ ਵੀ ਉਥੇ ਹੀ ਗਿਆ। ਉਸ ਕੈਂਪ ਦੇ ਅੰਦਰੂਨੀ ਪ੍ਰਬੰਧ ਲਈ ਰਾਜਨੀਤਕ ਕੈਦੀਆਂ ਨੇ ਇਕ ਕਮੇਟੀ ਬਣਾਈ ਜਿਸ ਦਾ ਪ੍ਰਧਾਨ ਮੈਨੂੰ ਬਣਾਇਆ ਗਿਆ। ਕੈਂਪ ਵਿੱਚ ਅਸੀਂ ਇਕ ਸਟੱਡੀ ਸਰਕਲ ਬਣਾਇਆ ਜਿਸ ਵਿੱਚ ਪੰਜ ਸੱਤ ਪ੍ਰੋਫ਼ੈਸਰ ਸਨ। ਮੈਂ ਉਥੇ ਫਿਲਾਸਫ਼ੀ ਪੜ੍ਹਾਇਆ ਕਰਦਾ ਸੀ। ਮੈਂ, ਸ੍ਰੀ ਜੈ ਪ੍ਰਕਾਸ਼ ਨਰਾਇਨ ਅਤੇ ਮੁਨਸ਼ੀ ਅਹਿਮਦ ਦੀਨ ਨੇ ਸ: ਸਰਦੂਲ ਸਿੰਘ ਕਵੀਸ਼ਰ ਦੇ ਰਾਹੀਂ ਸ੍ਰੀ ਸੁਭਾਸ਼ ਚੰਦਰ ਬੋਸ ਨੂੰ ਇਕ ਚਿੱਠੀ ਭੇਜਣ ਦਾ ਯਤਨ ਕੀਤਾ। ਜਦ ਜੈ ਪ੍ਰਕਾਸ਼ ਨਰਾਇਣ ਨੇ ਆਪਣੀ ਤੀਵੀਂ ਨੂੰ ਉਹ ਚਿੱਠੀ ਦੇਣੀ ਸੀ ਤਾਂ ਸੀ.ਆਈ.ਡੀ. ਵਾਲੇ ਨੇ ਵੇਖ ਲਿਆ ਅਤੇ ਸਭ ਚਿੱਠੀਆਂ ਪੇਸ਼ ਹੋ ਗਈਆਂ। ਇਸ ਕੇਸ ਵਿੱਚ ਸਾਡੇ ਤਿੰਨਾਂ ਦੀਆਂ ਮੁਲਾਕਾਤਾਂ ਅਤੇ ਚਿੱਠੀ ਪੱਤਰ ਬੰਦ ਹੋ ਗਿਆ। ਇਕ ਚਿੱਠੀ ਵਿੱਚ ਅਸੀਂ ਸੁਭਾਸ਼ ਚੰਦਰ ਬੋਸ ਨੂੰ ਦੇਸ਼ ਨੂੰ ਆਜ਼ਾਦ ਕਰਾਉਣ ਦੀ ਇਨਕਲਾਬੀ ਸਕੀਮ ਦਾ ਵਿਸਥਾਰ ਲਿਖਿਆ ਸੀ। ਜੇਲ੍ਹ ਵਾਲਿਆਂ ਦੀ ਵਧੀਕੀ ਦੇ ਵਿਰੁੱਧ ਸਾਰੀਆਂ ਪਾਰਟੀਆਂ ਨੇ ਹੜਤਾਲ

ਕਰ ਦਿੱਤੀ। ਇਹ ਹੜਤਾਲ 31 ਦਿਨ ਪਿਛੋਂ ਕਾਮਯਾਬ ਹੋਈ। ਇਸ ਵਿੱਚ ਜੈ ਪ੍ਰਕਾਸ਼ ਨਾਰਾਇਨ ਨੇ ਮੇਰਾ ਪੂਰਾ ਸਾਥ ਦਿੱਤਾ। ਇਸ ਤੋਂ ਉਪਰੰਤ ਸਭ ਕੈਦੀਆਂ ਨੂੰ ਆਪਣੇ ਆਪਣੇ ਸੂਬੇ ਭੇਜ ਦਿੱਤਾ। ਮੈਂ ਵੀ ਪੰਜਾਬ ਵਿੱਚ ਆ ਗਿਆ ਅਤੇ ਇਥੋਂ ਗੁਜਰਾਤ ਦੀ ਰਾਜਨੀਤਕ ਜੇਲ੍ਹ ਵਿੱਚੋਂ 1946 ਦੇ ਆਰੰਭ ਵਿੱਚ ਰਿਹਾਅ ਹੋਇਆ। ਇਸ ਸਮੇਂ ਸਾਰੇ ਹੀ ਰਾਜਨੀਤਕ ਕੈਦੀ ਰਿਹਾਅ ਕਰ ਦਿੱਤੇ ਗਏ।

ਜਦ ਮੈਂ ਰਿਹਾਅ ਹੋਇਆ ਤਾਂ ਲਾਹੌਰ ਤੋਂ ਸਰਦਾਰ ਸਰਦੂਲ ਸਿੰਘ ਕਵੀਸ਼ਰ ਨਾਲ ਮਿਲ ਕੇ ਇਕ ਦੈਨਿਕ ਉਰਦੂ ਅਖ਼ਬਾਰ 'ਰਣਜੀਤ' ਕੱਢਿਆ। ਇਸ ਅਖ਼ਬਾਰ ਦੇ ਪੜ੍ਹਨ ਵਾਲੇ ਵਧੇਰੇ ਮੁਸਲਮਾਨ ਹੀ ਸਨ। ਇਸ ਤੋਂ ਬਿਨਾਂ ਭਾਰਤ ਦੇ ਸਭ ਸੂਬਿਆਂ ਵਿੱਚ ਚੱਕਰ ਲਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਦਰਸ਼ ਪੁਰ ਅਤੇ ਟੈਗੋਰ ਦੀ ਬੰਦਾ ਬਹਾਦਰ ਪੁਰ ਲਿਖੀ ਗਈ ਕਵਿਤਾ ਦੇ ਆਧਾਰ ਤੇ ਮੈਂ ਸਿੱਖੀ ਦਾ ਪ੍ਰਚਾਰ ਪ੍ਰੋਗਰਾਮ ਅਨੁਸਾਰ ਕਰਦਾ ਰਿਹਾ ਅਤੇ ਭਾਰਤ ਦੀ ਆਜ਼ਾਦੀ ਲਈ ਗਾਂਧੀ ਜੀ ਦੇ ਸਿਧਾਂਤਾਂ ਤੇ ਮੁਕਾਬਲੇ, ਲੋਕਮਾਨਯ ਤਿਲਕ ਦੇ ਵਿਚਾਰਾਂ ਦੀ ਪ੍ਰੋੜਤਾ ਕੀਤੀ। ਇਸ ਸਮੇਂ ਮੈਂ ਆਲ ਇੰਡਿਆ ਕਾਂਗਰਸ ਕਮੇਟੀ ਦਾ ਮੈਂਬਰ ਅਤੇ ਪ੍ਰੋਵਿਨਸ਼ਲ ਕਾਂਗਰਸ ਕਮੇਟੀ ਦਾ ਅੰਤ੍ਰਿਗ ਮੈਂਬਰ ਵੀ ਸੀ। ਲਖਨਊ ਯੂਨੀਵਰਸਿਟੀ ਵਿੱਚ ਸਰਦਾਰ ਨਰਿੰਜਨ ਸਿੰਘ ਗਿੱਲ ਨਾਲ ਮਿਲ ਕੇ ਕੀਤੀ ਗਈ ਤਿੰਨ ਘੰਟੇ ਦੀ ਅੰਗਰੇਜ਼ੀ ਤਕਰੀਰ ਨੂੰ ਇਥੋਂ ਤੱਕ ਸਲਾਹਿਆ ਗਿਆ ਕਿ ਉਸ ਦਿਨ ਤੋਂ ਸਾਡੀ ਵਡਿਆਈ ਵਧੀ। ਇਸ ਦੇ ਨਾਲ ਹੀ ਆਪਣਾ ਮਕਸਦ ਇਨਕਲਾਬੀ ਆਦਰਸ਼ ਦੀ ਪੂਰਤੀ ਸਦਾ ਹੀ ਰਿਹਾ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ ਸਹੀ/-

ਮੋਤਾ ਸਿੰਘ

# V

# ਬਿਆਨ ਮਾਸਟਰ ਕਾਬਲ ਸਿੰਘ[1] ਗੋਬਿੰਦਪੁਰੀ,

## ਹੁਸ਼ਿਆਰਪੁਰ ਰੋਡ ਜਲੰਧਰ ਸ਼ਹਿਰ।

ਮੇਰੇ ਪਿਤਾ ਜੀ ਦਾ ਨਾਂ ਸ: ਰਲਾ ਸਿੰਘ ਸੀ। ਪਰ ਉਹ ਸਿੱਖ ਨਹੀਂ ਸੀ। ਮੇਰੇ ਮਾਤਾ ਜੀ ਆਮ ਕਰਕੇ ਗੁੱਗੇ ਨੂੰ ਮੰਨਿਆ ਕਰਦੇ ਸੀ। ਕੇਸ ਤਾਂ ਮੈਂ ਪਹਿਲੋਂ ਤੋਂ ਹੀ ਸ਼ੌਕ ਕਰ ਕੇ ਰੱਖਿਆ ਕਰਦਾ ਸੀ, ਸਕੂਲ ਵਿੱਚ ਪੜ੍ਹਦਿਆਂ ਤਾਂ ਮੈਂ ਕਛਹਿਰੇ ਤੋਂ ਨਫ਼ਰਤ ਕਰਦਾ ਸੀ। ਪਰ 1920 ਵਿੱਚ ਮੈਂ "ਸਵਾਹਨੇ ਉਮਰੀ ਗੁਰੂ ਗੋਬਿੰਦ ਸਿੰਘ" ਵਲੋਂ ਦੌਲਤ ਗਏ ਪੜ੍ਹੀ। ਤਾਂ ਮੈਂ ਇਹ ਅਨੁਭਵ ਕੀਤਾ ਕਿ ਇਸ ਦੁਨੀਆਂ ਵਿੱਚ ਜੇ ਕੋਈ ਇਨਸਾਨ ਹੋ ਸਕਦਾ ਹੈ ਤਾਂ ਉਹ ਸਿੱਖ ਹੀ ਹੈ ਹੋਰ ਕੋਈ ਨਹੀਂ। ਮੈਂ ਇਹ ਸਮਝਿਆ ਕਿ ਜੇ ਕੋਈ ਇਸ ਦੁਨੀਆਂ ਵਿੱਚ ਪ੍ਰਉਪਕਾਰੀ ਜਾਂ ਦੇਸ਼ ਭਗਤ ਹੋ ਸਕਦਾ ਹੈ ਤਾਂ ਉਹ ਸਿੱਖ ਹੀ ਹੋ ਸਕਦਾ ਹੈ। ਇਸ ਦਾ ਸਿੱਟਾ ਇਹੋ ਹੋਇਆ ਕਿ ਮੈਂ ਪੂਰਨ ਸਿੱਖ ਬਣ ਗਿਆ ਅਤੇ ਆਪਣੇ ਦੇਸ਼ ਦੀਆਂ ਆਮ ਲਹਿਰਾਂ ਵਿੱਚ ਹਿੱਸਾ ਲੈਣ ਲੱਗਾ।

1920 ਵਿੱਚ ਅਕਾਲੀ ਦਲ ਬਣ ਚੁੱਕਾ ਸੀ। ਇਸ ਦਾ ਪਹਿਲਾ ਜੱਥੇਦਾਰ ਸ: ਵਤਨ ਸਿੰਘ ਕਾਰੀਸਾਰੀ ਕੈਨੇਡੀਅਨ ਚੁਣੇ ਗਏ। ਸ: ਕਿਸ਼ਨ ਸਿੰਘ ਗੜਗਜ ਜੋ ਕਿ ਫ਼ੌਜ ਛੱਡ ਕੇ ਆਇਆ ਸੀ ਇਸ ਦਾ ਜਨਰਲ ਸਕੱਤਰ ਸੀ। ਇਸ ਦੀ ਨੀਂਹ ਅਕਾਲ ਤਖਤ ਵਿੱਚ ਰੱਖੀ ਗਈ ਅਤੇ ਇਸ ਦਾ ਉਨ੍ਹੀਂ ਦਿਨੀਂ ਮੁੱਖ ਮਤੰਵ ਮਹੰਤਾਂ ਪਾਸੋਂ ਗੁਰਦੁਆਰੇ ਆਜ਼ਾਦ ਕਰਾਉਣਾ ਸੀ। ਮੈਂ ਭਾਵੇਂ ਉਨ੍ਹਾਂ ਦਿਨਾਂ ਵਿੱਚ ਅਕਾਲੀ ਸੀ ਪਰ ਮੈਂ ਸ: ਕਰਤਾਰ ਸਿੰਘ ਝੱਗਰ ਅਤੇ ਤੇਜਾ ਸਿੰਘ ਭੁੱਚਰ ਦੀ ਕਬਜ਼ੇ ਕਰਨ ਵਾਲੀ ਨੀਤੀ ਨਾਲ ਮੱਤਭੇਦ ਰੱਖਦਾ ਸੀ। ਮੈਂ ਗੁਰਦੁਆਰੇ ਠੀਕ ਨੀਤੀ ਅਨੁਸਾਰ ਲੈਣ ਵਿੱਚ ਯਕੀਨ ਰੱਖਦਾ ਸੀ। 21 ਫਰਵਰੀ 1921 ਨੂੰ ਨਨਕਾਣੇ ਸਾਹਿਬ ਦਾ ਹਾਦਸਾ ਹੋਇਆ। ਮੈਂ ਵੀ 24 ਜਾਂ 25 ਫਰਵਰੀ ਨੂੰ ਨਨਕਾਣੇ ਪੁੱਜਾ। ਉਸ ਵਕਤ ਸ: ਹਰਪਾਲ ਆਦਿ ਦੇ ਜੱਥੇ ਪੁੱਜ ਚੁੱਕੇ ਸਨ। ਲੋਕੀ ਡਰ ਕੇ ਨੱਠ ਗਏ ਸੀ ਅਤੇ ਖਾਸ ਕਰ ਕਰਤਾਰ ਸਿੰਘ ਕੰਬਰ ਪਾਸੋਂ ਡਰਦੇ ਸੀ, ਅਕਾਲੀ ਦਲ ਨੇ ਉਥੇ ਸਭ ਤੋਂ ਪਹਿਲਾਂ ਇਹ ਫ਼ੈਸਲਾ ਕੀਤਾ ਕਿ ਲੋਕਾਂ ਨੂੰ ਮੁੜ ਲਿਆ ਕੇ ਇਥੇ ਵਸਾਇਆ ਜਾਵੇ ਅਤੇ ਸਿੱਖੀ ਆਦਰਸ਼ ਅਨੁਸਾਰ ਉਨ੍ਹਾਂ ਦੀ ਰਾਖੀ ਕੀਤੀ ਜਾਏ। ਲੋਕੀਂ ਬਹੁਤ ਕਰਕੇ ਆਪਣੇ ਮਕਾਨ ਖੁੱਲ੍ਹੇ ਹੀ ਛੱਡ ਗਏ ਸਨ। ਉਨਾਂ ਦੀ ਰਾਖੀ ਲਈ ਅਕਾਲੀ ਦਲ ਨੇ ਪ੍ਰਬੰਧ

---

1. ਮਾਸਟਰ ਕਾਬਲ ਸਿੰਘ ਦਾ ਜਨਮ 1902 ਈ. ਵਿਚ ਹੋਇਆ। ਪਿਤਾ ਦਾ ਨਾਂ ਰਲਾ ਸਿੰਘ ਸੀ। ਜੇ.ਬੀ.ਟੀ. ਪਾਸ ਕਰਕੇ ਉਹ ਸਕੂਲ ਟੀਚਰ ਬਣ ਗਏ। ਬੱਬਰ ਅਕਾਲੀ ਲਹਿਰ ਵਿਚ ਹਿੱਸਾ ਲਿਆ ਤੇ ਦੋ ਸਾਲ ਅਠ ਮਹੀਨੇ ਦੀ ਕੈਦ ਕੱਟੀ। ਫੇਰ ਕਿਸਾਨ ਮੋਰਚਿਆਂ ਵਿਚ ਹਿੱਸਾ ਲਿਆ ਲਿਆ। ਵੱਡੀ ਜੰਗ ਦੇ ਸਮੇਂ ਕੈਦ ਰਹੇ। 1946 ਵਿਚ ਐਮ.ਐਲ.ਏ. ਬਣੇ। ਦਿਹਾਂਤ 1974 ਵਿਚ ਹੋਇਆ।

ਕੀਤਾ। ਆਪਣੇ ਪ੍ਰਚਾਰਕ ਪਿੰਡਾਂ ਵਿੱਚ ਭੇਜ ਕੇ ਲੋਕਾਂ ਨੂੰ ਵਾਪਸ ਬੁਲਾਇਆ। ਬਹੁਤ ਸਾਰੇ ਲੋਕ ਆਪਣੇ ਮਾਲ ਡੰਗਰ ਛੱਡ ਗਏ ਸੀ। ਇਸ ਮਾਲ ਡੰਗਰ ਦੀ ਰਾਖੀ ਮੇਰੇ ਜ਼ਿੰਮੇਂ ਲੱਗੀ ਅਤੇ ਮੈਂ ਕੋਈ ਇਕ ਮਹੀਨਾ ਬੱਕਰੇ ਬੱਕਰੀਆਂ ਦਾ ਇੱਜੜ ਚਰਾਂਦਾ ਰਿਹਾ। ਮਨ ਵਿੱਚ ਇਹ ਪਿਆਰ ਸੀ ਕਿ ਸਿੱਖੀ ਜਾਂ ਸਿੱਖ ਨੂੰ ਬਦਨਾਮ ਨਹੀਂ ਹੋਣ ਦੇਣਾ। ਗੁਰਦੁਆਰਾ ਸੁਧਾਰ ਲਹਿਰ ਦੇ ਨਾਲ ਨਾਲ ਸਿੱਖਾਂ ਵਿੱਚ ਰਾਜਨੀਤਕ ਜਾਗਰਤਾ ਵੀ ਆਉਂਦੀ ਗਈ। 1919 ਵਿੱਚ ਸਿੱਖ ਲੀਗ ਸਿੱਖਾਂ ਦੇ ਰਾਜਨੀਤਕ ਕੰਮਾਂ ਲਈ ਬਣਾਈ ਗਈ ਅਤੇ 1921 ਵਿੱਚ ਇਸ ਨੇ ਕਾਂਗਰਸ ਦਾ ਨਾ ਮਿਲਵਰਤਨ, ਬਾਈਕਾਟ ਅਤੇ ਦੇਸ਼ ਦੀ ਆਜ਼ਾਦੀ ਦਾ ਸਭ ਪ੍ਰੋਗਰਾਮ ਅਪਣਾ ਕੇ ਕਾਂਗਰਸ ਨੂੰ ਮਿਲਵਰਤਨ ਦੇਣਾ ਆਰੰਭ ਕਰ ਦਿੱਤਾ ਸੀ। ਪੰਜਾਬ ਵਿੱਚ ਚੂੰਕਿ ਸਿੱਖ ਹੀ ਜ਼ਿਆਦਾ ਸਨ, ਇਸ ਕਰਕੇ ਕਾਂਗਰਸ ਕਮੇਟੀਆਂ ਬਨਾਉਣ ਦਾ ਕੰਮ ਵੀ ਅਸੀਂ ਹੀ ਕਰਨਾ ਆਰੰਭਿਆ। ਮੈਨੂੰ ਇਸ ਕਾਂਗਰਸ ਕਮੇਟੀਆਂ ਬਨਾਉਣ ਦੇ ਦੋਸ਼ ਵਿੱਚ ਅਕਤੂਬਰ 1921 ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਸ਼ੀਘਰ ਹੀ ਨਵੰਬਰ ਦਸੰਬਰ ਵਿੱਚ ਚਾਬੀਆਂ ਦਾ ਮੋਰਚਾ ਲੱਗ ਗਿਆ। ਉਦੋਂ ਮੈਂ ਜੇਲ੍ਹ ਵਿੱਚ ਹੀ ਸੀ। 1922 ਵਿੱਚ ਨਾ-ਮਿਲਵਰਤਨ ਲਹਿਰ ਜ਼ੋਰਾਂ 'ਤੇ ਚੱਲ ਪਈ ਅਤੇ ਸਭ ਸਿੱਖਾਂ ਨੂੰ ਮਿਟਗੁਮਰੀ ਕੈਂਪ ਜੇਲ੍ਹ ਵਿੱਚ ਇਕੱਠਾ ਕਰ ਦਿੱਤਾ। ਕਾਂਗਰਸ ਦੀ ਨਾ-ਮਿਲਵਰਤਨ ਵਿੱਚ ਜਿੰਨੇ ਵੀ ਦੁਆਬੀਏ ਕੈਦ ਹੋਏ ਸਾਰੇ ਹੀ ਸਿੱਖ ਸਨ। ਮੇਰੇ ਵਿਚਾਰ ਵਿੱਚ ਇਸ ਲਹਿਰ ਵਿੱਚ ਜੋ ਪਕੜੇ ਗਏ ਉਨ੍ਹਾਂ ਵਿਚੋਂ 98 ਫੀਸਦੀ ਸਿੱਖ ਸਨ। ਨਾਲ ਹੀ ਇਨ੍ਹੀਂ ਦਿਨੀਂ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਵੀ ਕੋਈ ਦਸ ਤੋਂ ਬਾਰ੍ਹਾਂ ਹਜ਼ਾਰ ਵਿਚਕਾਰ ਸਿੱਖ ਪਕੜੇ ਗਏ, ਪਰ ਇਨ੍ਹਾਂ ਸਭ ਸਖ਼ਤੀਆਂ ਦੇ ਬਾਵਜੂਦ ਵੀ ਸਿੱਖ ਲਹਿਰਾਂ ਵਿੱਚ ਭਾਗ ਲੈਂਦੇ ਰਹੇ, ਜੇਲ੍ਹ ਵਿੱਚ ਇਨ੍ਹਾਂ ਸਿੱਖਾਂ ਨੇ ਕਛਹਿਰੇ ਬਦਲਣ ਲਈ ਸਾਫ਼ੇ ਅਤੇ ਕੇਸਾਂ ਲਈ ਦਹੀਂ ਦੀ ਮੰਗ ਕੀਤੀ। ਇਸ ਪੁਰ ਬਹੁਤ ਸਾਰਿਆਂ ਨੂੰ ਮੁਲਤਾਨ ਸੈਂਟ੍ਰਲ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਜੇਲ੍ਹ ਦੇ ਨੇੜੇ ਇੱਕ ਗਲੀ ਸੀ, ਉਸ ਵਿੱਚ ਕਈ ਸਿੱਖਾਂ ਨੂੰ ਲਿਜਾ ਕੇ ਮਾਰਿਆ ਜਾਂਦਾ ਰਿਹਾ ਪਰ ਮਾਰ ਖਾਣ ਵਾਲਿਆਂ ਵਿਚੋਂ ਕਿਸੇ ਵੀ ਮਾਫ਼ੀ ਨਹੀਂ ਮੰਗੀ।

ਜਦ ਮੈਂ 1921 ਵਿੱਚ ਪਕੜਿਆ ਗਿਆ ਤਾਂ ਮਾਸਟਰ ਮੋਤਾ ਸਿੰਘ ਉਨ੍ਹਾਂ ਦਿਨਾਂ ਵਿੱਚ ਮਫ਼ਰੂਰ ਸੀ। ਉਨ੍ਹੀਂ ਦਿਨੀਂ ਕਾਂਗਰਸ ਵਿੱਚ ਇਹ ਡਰ ਹੋ ਗਿਆ ਕਿ ਮਫ਼ਰੂਰ ਰਹਿਣ ਦੀ ਲਹਿਰ ਹੀ ਨਾ ਚੱਲ ਪਏ। ਇਸ ਲਈ ਮੈਂ ਜਲਧੰਰ ਸ਼ਹਿਰ ਵਿੱਚ ਇਕ ਜਲਸੇ ਵਿੱਚ ਪਕੜਿਆ ਗਿਆ। 1922 ਦੇ ਆਰੰਭ ਵਿੱਚ ਦੁਆਬੇ ਦੇ ਸਜਣਾਂ ਦੇ ਵਾਰੰਟ ਨਿਕਲੇ। ਉਨ੍ਹਾਂ ਵਿਚੋਂ ਮਾਸਟਰ ਦਲੀਪ ਸਿੰਘ, ਕਰਮ ਸਿੰਘ ਝਿੰਗੜ੍ਹ, ਕਿਸ਼ਨ ਸਿੰਘ ਗੜਗੱਜ, ਕਰਮ ਸਿੰਘ ਦੌਲਤਪੁਰ, ਸੁੰਦਰ ਸਿੰਘ ਮਖਸੂਸਪੁਰ ਉਘੇ ਸੀ। ਇਹ ਸਭ ਮਫ਼ਰੂਰ ਹੋ ਗਏ। ਇਨ੍ਹਾਂ ਦੀ ਮਫ਼ਰੂਰੀ ਦੇ ਕਾਰਨ ਗੁਰੂ ਦੇ ਬਾਗ ਵਿੱਚ ਬੀ.ਟੀ. ਸਾਹਿਬ ਦੀ ਸਖ਼ਤੀ ਸੀ। ਉਸ ਨੇ ਇੱਕ ਵਾਰੀ ਇੱਕ ਸਿੱਖ ਦੇ ਕੇਸਾਂ ਪੁਰ ਪੈਰ ਰੱਖ ਕੇ ਕਿਹਾ ਕਿ ਕਿਥੇ ਹੈ ਤੇਰਾ ਗੁਰੂ ਗੋਬਿੰਦ ਸਿੰਘ। ਇਸ ਦੇ ਵਿਰੁੱਧ ਉਪਰੋਕਤ ਸਿੰਘਾਂ ਨੇ ਪ੍ਰਚਾਰ ਕਰਨਾ ਆਰੰਭ ਕੀਤਾ ਤੇ ਕਿਹਾ ਕਿ ਹੁਣ ਸਾਨੂੰ ਭੇਡਾਂ ਵਾਂਗ ਮਾਰ ਨਹੀਂ ਖਾਣੀ ਚਾਹੀਦੀ ਅਤੇ ਬੀ.ਟੀ. ਦਾ ਇਹ ਚੈਲੰਜ ਕਿ ਕਿਥੇ ਹੈ ਗੁਰੂ ਗੋਬਿੰਦ ਸਿੰਘ ਕਬੂਲ ਕਰ ਲੈਣਾ ਚਾਹੀਦਾ ਹੈ। ਉਪਰੋਕਤ ਲਿਖੇ ਸਿੱਖਾਂ ਨੇ ਇੱਕ ਆਪਣੇ ਤਰੀਕੇ ਦਾ ਜੱਥਾ ਕਾਇਮ ਕੀਤਾ ਜਿਸ ਦਾ ਨਾਂ ਬੱਬਰ ਅਕਾਲੀ ਦੁਆਬਾ ਰੱਖਿਆ। ਅਸਲੀ ਲੀਡਰ ਇਨ੍ਹਾਂ ਦਾ ਸ: ਕਰਮ ਸਿੰਘ ਦੌਲਤਪੁਰ ਸੀ, ਲਿਖਾਰੀ ਤੇ ਸਪੀਕਰ ਸ: ਕਿਸ਼ਨ ਸਿੰਘ ਗੜਗੱਜ ਸੀ। ਇਨ੍ਹਾਂ ਇਕ ਆਪਣੀ ਸਾਈਕਲੋਸਟਾਈਲ ਮਸ਼ੀਨ ਨਾਲ

ਅਖ਼ਬਾਰ ਕੱਢਿਆ ਜਿਸ ਦਾ ਨਾਂ ਬੱਬਰ ਅਕਾਲੀ ਦੁਆਬਾ ਸੀ ਅਤੇ ਇਹ ਲੋਕ ਉਸ ਵਿੱਚ ਆਮ ਕਰਕੇ ਤਸ਼ੱਦਦ ਦਾ ਪ੍ਰਚਾਰ ਕਰਦੇ ਸੀ। ਜਦ ਮੈਂ ਦਸੰਬਰ 1922 ਵਿੱਚ ਰਿਹਾਅ ਹੋਇਆ ਤਾਂ ਇਹ ਸਭ ਮੈਨੂੰ ਮਿਲੇ ਤੇ ਮੈਨੂੰ ਪਿੰਡ ਛਰਾਹਾਂ (ਆਨੰਦਪੁਰ ਸਾਹਿਬ ਦੇ ਨੇੜੇ) ਜਿਲ੍ਹਾ ਹੁਸ਼ਿਆਰਪੁਰ ਵਿੱਚ ਲੈ ਗਏ। ਉਥੇ ਅੱਗੇ ਦੀਵਾਨ ਹੋ ਰਿਹਾ ਸੀ, ਉਸ ਵਿੱਚ ਬੱਬਰ ਅਕਾਲੀਆਂ ਨੂੰ ਲੋਕ ਨਹੀਂ ਸੀ ਪ੍ਰਚਾਰ ਕਰਨ ਦਿੰਦੇ ਪਰ ਮੈਂ ਕਾਂਗਰਸ ਵਲੋਂ ਜਦ ਉਠਿਆ ਤਾਂ ਮੇਰੇ ਨਾਂ ਤੇ ਇਨ੍ਹਾਂ ਨੇ ਸਟੇਜ ਸੰਭਾਲ ਲਈ ਅਤੇ ਆਪਣਾ ਪ੍ਰਚਾਰ ਕਰਨ ਲਗੇ। ਆਉਂਦੀ ਵਾਰੀ ਇਹ ਸਭ ਦੋ ਕੁ ਕਤਲ ਕਰ ਆਏ। ਇਸ ਲਹਿਰ ਪੁਰ ਅੰਗਰੇਜ਼ਾਂ ਦੇ ਰਵਈਏ ਦਾ ਵੀ ਅਸਰ ਸੀ ਉਨੀਂ ਦਿਨੀਂ ਮਿਸਟਰ ਬੱਕ ਡਿਪਟੀ ਕਮਿਸ਼ਨਰ ਜਲੰਧਰ ਸੀ। ਉਸ ਨੇ ਨੂਰ ਮਹਿਲ ਵਿਖੇ ਕੁਝ ਕੁ ਹਿੰਦੁਸਤਾਨੀ ਤੀਵੀਆਂ ਜੋ ਕਿ ਨੰਗੀਆਂ ਨਹਾ ਰਹੀਆਂ ਸੀ, ਉਨ੍ਹਾਂ ਦੀਆਂ ਤਸਵੀਰਾਂ ਖਿੱਚ ਲਈਆਂ। ਇਸ ਦੇ ਵਿਰੁੱਧ ਮੈਂ ਵੀ ਲੈਕਚਰ ਕੀਤੇ ਜਿਸ ਕਰਕੇ ਮੈਂ 1923 (26 ਫ਼ਰਵਰੀ) ਆਰੰਭ ਵਿੱਚ ਪਕੜਿਆ ਗਿਆ। ਉਸੇ ਹੀ ਦਿਨ ਸ: ਕਿਸ਼ਨ ਸਿੰਘ ਗੜ੍ਹਗੱਜ ਵੀ ਪਕੜਿਆ ਗਿਆ। 1922 ਦੇ ਵਿਚਕਾਰ ਸੂੰਢ ਮਕਸੂਦ ਪੁਰ ਪਿੰਡ ਦੇ ਲਾਗੇ ਇਕ ਰਾਤ ਸ: ਸੁੰਦਰ ਸਿੰਘ ਮਖ਼ਸੂਸਪੁਰੀ, ਅਰਜਨ ਸਿੰਘ ਅਤੇ ਸ: ਕਿਸ਼ਨ ਸਿੰਘ ਜਾ ਰਹੇ ਸੀ ਤਾਂ ਪਿੰਡ ਵਾਲਿਆਂ ਨਾਲ ਸ: ਅਰਜਨ ਸਿੰਘ ਦੇ ਕਾਰਨ ਮੁਕਾਬਲਾ ਹੋ ਗਿਆ ਕਿਉਂਕਿ ਸ: ਅਰਜਨ ਸਿੰਘ ਉਸੇ ਹੀ ਪਿੰਡ ਦਾ ਰਹਿਣ ਵਾਲਾ ਸੀ। ਸ: ਅਰਜਨ ਸਿੰਘ ਨੂੰ ਪਿੰਡ ਵਾਲਿਆਂ ਨੇ ਪਕੜ ਲਿਆ ਅਤੇ ਸ: ਸੁੰਦਰ ਸਿੰਘ ਨੂੰ ਬਹੁਤ ਮਾਰਿਆ। ਪਰ ਕਿਸ਼ਨ ਸਿੰਘ ਨੱਠ ਕੇ ਪਲਾਹੀ (ਨੇੜੇ ਫਗਵਾੜਾ) ਪੁੱਜ ਗਿਆ ਅਤੇ ਉਥੇ ਆਪਣੇ ਰਿਸ਼ਤੇਦਾਰਾਂ ਪਾਸ ਰਿਹਾ। ਸ: ਕਰਮ ਸਿੰਘ ਦੌਲਤਪੁਰ ਜੋ ਕਿ ਇਸ ਲਹਿਰ ਦਾ ਸਰਦਾਰ ਸੀ, ਸ: ਕਿਸ਼ਨ ਸਿੰਘ ਨੂੰ ਉਸ ਦੇ ਨੀਵੇਂ ਆਚਰਣ ਕਰਕੇ ਚੰਗਾ ਨਹੀਂ ਸੀ ਸਮਝਦਾ। ਸ: ਕਰਮ ਸਿੰਘ ਬਹੁਤ ਹੀ ਉਚ ਆਚਰਣ ਦਾ ਆਦਮੀ ਸੀ। ਇਸ ਲਈ ਉਹ ਆਪਣੇ ਜੱਥੇ ਵਿਚੋਂ ਸ: ਕਿਸ਼ਨ ਸਿੰਘ ਨੂੰ ਕੱਢਣਾ ਚਾਹੁੰਦਾ ਸੀ। ਇਸੇ ਹੀ ਕਮਜ਼ੋਰੀ ਕਰਕੇ ਸ: ਕਿਸ਼ਨ ਸਿੰਘ ਤਵੀਤਾਂ ਆਦਿ ਵਿੱਚ ਯਕੀਨ ਕਰਨ ਲੱਗ ਪਿਆ ਸੀ। ਆਖ਼ੀਰ ਅਬਦੁਲ ਅਜੀਜ਼ ਇਕ ਸੀ.ਆਈ.ਡੀ. ਇਨਸਪੈਕਟਰ ਨੇ ਫ਼ਕੀਰ ਦੇ ਭੇਸ ਵਿੱਚ ਕਿਸ਼ਨ ਸਿੰਘ ਨਾਲ ਯਾਰੀ ਲਾਈ ਅਤੇ ਉਸ ਨੂੰ ਪਕੜਾ ਦਿੱਤਾ। ਜੇਲ੍ਹ ਵਿੱਚ ਜਾ ਕੇ ਇਹ ਕਾਫੀ ਸੁਧਰ ਗਿਆ ਅਤੇ ਜਪੁਜੀ ਸਾਹਿਬ ਦਾ ਪਾਠ ਕਰਨ ਲੱਗਾ। ਜੇਲ੍ਹ ਵਿੱਚ ਇਸ ਪੁਰ ਕਾਫੀ ਸਖ਼ਤੀ ਕੀਤੀ ਗਈ ਅਤੇ ਕੇਸ ਚੱਲਣ ਪਿਛੋਂ 1925 ਵਿੱਚ ਇਸ ਨੂੰ ਫ਼ਾਂਸੀ ਲਟਕਾਇਆ ਗਿਆ।

1923 ਦੇ ਆਰੰਭ ਵਿੱਚ ਬੱਬਰ ਅਕਾਲੀਆਂ ਦੀਆਂ ਆਮ ਗ੍ਰਿਫਤਾਰੀਆਂ ਹੋਣੀਆਂ ਆਰੰਭ ਹੋਈਆਂ। ਕਾਲੀ ਪਗੜੀ ਵਾਲੇ ਆਮ ਆਦਮੀ ਨੂੰ ਪਕੜ ਲਿਆ ਜਾਂਦਾ ਸੀ। ਪਿਛੇ 500-500 ਦੀ ਗਿਣਤੀ ਵਿੱਚ ਘੋੜ ਸਵਾਰ ਫ਼ੌਜ ਫਿਰਨ ਲੱਗ ਪਈ ਸੀ। ਕੇਵਲ ਇਤਨੇ ਹੀ ਸ਼ੱਕ ਤੇ ਕਿ ਕਿਸੇ ਦੇ ਖੂਹ ਤੇ ਕੋਈ ਕਾਲੀ ਪਗੜੀ ਵਾਲਾ ਪਾਣੀ ਪੀ ਗਿਆ ਹੈ, ਉਸ ਨੂੰ ਪਕੜ ਲੈਂਦੇ। ਪੁਰਾਣੇ ਆਦਮੀਆਂ ਨੂੰ ਬਹੁਤ ਦੂਰ ਰੱਖਦੇ ਸੀ। ਇਨ੍ਹਾਂ ਪੁਰਾਣਿਆਂ ਵਿਚੋਂ ਮੈਂ, ਕਿਸ਼ਨ ਸਿੰਘ, ਬਚਿੰਤ ਸਿੰਘ, ਵਸਾਵਾ ਸਿੰਘ ਸੀ। ਪਰ ਸਾਡੇ ਮੁਕੱਦਮੇ ਦੂਰ ਸੀ। ਯਤਨ ਇਹ ਕੀਤਾ ਜਾਂਦਾ ਸੀ ਕਿ ਕਿਸੇ ਵੀ ਥਾਣੇ ਵਿੱਚ ਅਸੀਂ ਇਕੱਠੇ ਨਾ ਹੋ ਜਾਈਏ। ਇਸ ਸਖ਼ਤੀ ਕਰਕੇ ਲੋਕਾਂ ਅਤੇ ਆਮ ਪੋਲੀਸ ਅਫ਼ਸਰਾਂ ਦੀ ਹਮਦਰਦੀ ਸਾਡੇ ਨਾਲ ਹੋਇਆ ਕਰਦੀ ਸੀ।

ਜਦੋਂ ਮੈਨੂੰ ਮਾਸਟਰ ਦਲੀਪ ਸਿੰਘ ਅਤੇ ਹੋਰ ਬਾਰ੍ਹਾਂ ਆਦਮੀਆਂ ਨੂੰ ਮੁਲਤਾਨ ਜੇਲ੍ਹ

ਵਿੱਚ ਭੇਜਿਆ ਗਿਆ ਤਾਂ ਅਸੀਂ ਉਥੋਂ ਦੀ ਸਖ਼ਤੀ ਦੇ ਵਿਰੁੱਧ ਆਵਾਜ਼ ਉਠਾਈ। ਮੈਂ ਜੇਲ੍ਹ ਵਿੱਚ ਭੁੱਖ ਹੜਤਾਲ ਰੱਖੀ ਅਤੇ ਇਸ ਦੋਸ਼ ਵਿੱਚ ਮੈਨੂੰ 30 ਕੋੜੇ ਪਏ। ਇਨ੍ਹਾਂ ਕੋੜਿਆਂ ਦਾ ਸਵਾਲ ਪਾਰਲੀਮੈਂਟ ਵਿੱਚ ਵੀ ਉਠਾਇਆ ਗਿਆ ਅਤੇ ਸਾਡੀ ਇਸ ਸਖ਼ਤ ਐਜੀਟੇਸ਼ਨ ਦਾ ਸਿੱਟਾ ਇਹ ਹੋਇਆ ਕਿ 1925 ਵਿੱਚ ਜੇਲ੍ਹਾਂ ਲਈ ਇਕ ਰੀਫਾਰਮ ਕਮੇਟੀ ਬਣਾਈ ਗਈ। ਜਿਸ ਦੇ ਨਤੀਜੇ ਦੇ ਤੌਰ ਤੇ ਸਾਨੂੰ ਪਰਨਾ, ਤੌਲੀਆ, ਚੰਗੇ ਕੱਪੜੇ, ਚਾਦਰ, ਦਰੀ ਆਦਿ ਸਭ ਮਿਲਣ ਲੱਗੇ। ਮੈਨੂੰ ਇਸ ਰਿਫ਼ਾਰਮ ਦੀ ਕੀਮਤ ਬਹੁਤ ਦੇਣੀ ਪਈ। ਮੈਂ 22 ਮਹੀਨੇ ਕੋਠੀ ਵਿੱਚ ਬੰਦ ਰਿਹਾ, 22 ਮਹੀਨੇ ਬੇੜੀ ਪਾਈ ਰੱਖੀ, ਗਰਮੀ ਦੇ ਦਿਨਾਂ ਵਿੱਚ ਪੰਜ ਮਹੀਨੇ ਟਾਟ ਵਰਦੀ ਰੱਖੀ ਅਤੇ ਡੇਢ ਸਾਲ ਕੈਦ ਰਹੀ। ਸ਼੍ਰੋਮਣੀ ਕਮੇਟੀ ਦੇ ਅਕਾਲੀ ਲੀਡਰ ਕੇਸ ਵਿੱਚ ਵੀ ਸਖ਼ਤੀ ਦਾ ਵਰਨਣ ਕੀਤਾ ਗਿਆ ਅਤੇ ਮੈਂ ਇਸ ਵਿੱਚ ਗਵਾਹੀ ਦਿੱਤੀ।

ਬੱਬਰ ਅਕਾਲੀ ਸਾਰੇ ਹੀ ਅਕਾਲੀ ਲਹਿਰ ਦਾ ਸਿੱਟਾ ਸੀ ਅਤੇ ਸਾਰੇ ਹੀ ਨਿੱਤਨੇਮੀ ਸਿੱਖ ਸੀ। 1923 ਦੇ ਪਿਛੋਂ ਜਦ ਬਹੁਤ ਸਾਰੇ ਬੱਬਰ ਅਕਾਲੀ ਪਕੜੇ ਗਏ ਤਾਂ ਉਨ੍ਹਾਂ ਪੁਰ ਉਨ੍ਹਾਂ ਨੂੰ ਮਨਾਉਣ ਲਈ ਸਖ਼ਤੀ ਕੀਤੀ ਗਈ। ਬਾਬੂ ਸੰਤ ਸਿੰਘ ਨੂੰ ਛੱਤ ਨਾਲ ਪੁੱਠਾ ਲਟਕਾ ਕੇ ਹੇਠਾਂ ਅੱਗ ਬਾਲੀ ਗਈ ਸੀ। ਮਾਸਟਰ ਦਲੀਪ ਸਿੰਘ ਨੂੰ ਖੂਹ ਵਿੱਚ ਲਟਕਾਇਆ ਗਿਆ। ਇਸ ਤਰ੍ਹਾਂ ਦੀਆਂ ਕਈ ਸਖ਼ਤੀਆਂ ਇਨ੍ਹਾਂ ਪੁਰ ਕੀਤੀਆਂ ਗਈਆਂ।

ਇਸ ਤੋਂ ਪਿਛੋਂ ਮੈਂ 1927 ਵਿੱਚ ਰਿਹਾਅ ਹੋਇਆ ਅਤੇ 1928 ਦੇ ਆਰੰਭ ਵਿੱਚ ਨੌਜਵਾਨ ਭਾਰਤ ਸਭਾ ਦੀ ਸਥਾਪਨਾ ਕੀਤੀ। ਇਨ੍ਹਾਂ ਦਿਨਾਂ ਵਿੱਚ ਹੀ ਨਹਿਰੂ ਰਿਪੋਰਟ ਛਪੀ ਅਤੇ ਸਿੱਖਾਂ ਵਿੱਚ ਇਸ ਦੇ ਵਿਰੁੱਧ ਰੋਸ ਹੋਇਆ। ਮੈਂ, ਸ: ਮੰਗਲ ਸਿੰਘ ਐਮ.ਐਲ.ਏ. (ਸੈਂਟਰਲ), ਨਹਿਰੂ ਰਿਪੋਰਟ ਦੇ ਹੱਕ ਵਿੱਚ ਸੀ। ਪਰ ਗੁੱਜਰਾਂਵਾਲੇ ਸੈਸ਼ਨ ਵਿੱਚ ਸਾਡੇ ਵਿਚਾਰ ਵਾਲੇ ਲੋਕਾਂ ਦੀ ਹਾਰ ਹੋਈ ਅਤੇ ਇਸੇ ਤਰ੍ਹਾਂ ਹੀ ਆਲ ਪਾਰਟੀਜ਼ ਕਾਨਫਰੰਸ ਵਿੱਚ ਵੀ ਸਿੱਖਾਂ ਵੱਲੋਂ ਨਹਿਰੂ ਰਿਪੋਰਟ ਦੀ ਬਹੁਤ ਮੁਖ਼ਾਲਫਤ ਹੋਈ, 1928 ਵਿੱਚ ਸਾਈਮਨ ਕਮਿਸ਼ਨ ਆਇਆ। ਅਸਾਂ ਇਸੇ ਸਾਲ ਹੀ ਸ: ਧੰਨਾ ਸਿੰਘ ਬੱਬਰ ਅਕਾਲੀ ਦਾ ਸ਼ਹੀਦੀ ਦਿਵਸ ਮਨਾਇਆ ਅਤੇ ਅਸੀਂ ਸਿੱਧੇ ਹੀ ਉਥੋਂ ਲਾਹੌਰ ਪੁੱਜੇ ਤਾਂ ਕਿ ਸਾਈਮਨ ਕਮਿਸ਼ਨ ਨੂੰ ਗੋ ਬੈਕ ਕਿਹਾ ਜਾਏ। ਸਿੱਖਾਂ ਨੇ ਇਸ ਦੀ ਮੁਖਾਲਫਤ ਕੀਤੀ, ਗਿਆਨੀ ਗੁਰਮੁੱਖ ਸਿੰਘ ਨੇ ਉਨੀਂ ਦਿਨੀਂ ਇਸ ਦੇ ਵਿਰੁੱਧ ਇਕ ਨਜ਼ਮ ਬਣਾਈ ਜੋ ਲੋਕਾਂ ਵਿੱਚ ਆਮ ਪ੍ਰਚਲਤ ਹੋਈ :

ਕਰ ਲੋ ਅਰਜ਼ੀਆਂ ਗੋਡਿਆਂ ਭਾਰ ਹੋ ਕੇ,<br>
ਨਹੀਂ ਜੇ ਮੰਨਣਾ ਤੁਸਾਂ ਦਾ ਕਿਸੇ ਕਹਿਣਾ,<br>
ਜੋ ਕੁਝ ਅਮਰੀਕਾ ਦੀ ਕੁੜੀ ਨੇ ਲਿਖ ਛੱਡਿਆ,<br>
ਉਸ ਤੇ ਲੰਡਨ ਦੇ ਨਢਿਆਂ ਮਸਤ ਰਹਿਣਾ।

ਇਸ ਤੋਂ ਉਪਰੰਤ 1929-1932 ਮੈਂ ਜੇਲ੍ਹ ਵਿੱਚ ਗਿਆ। 1932 ਵਿੱਚ ਕਾਂਗਰਸ ਦੇ ਸ਼ੈਸ਼ਨ ਨੂੰ ਬੈਨ ਕਰ ਦਿੱਤਾ ਗਿਆ। ਇਹ ਸ਼ੈਸ਼ਨ ਦਿੱਲੀ ਹੋਣਾ ਸੀ। ਪਰ ਦੋ ਸੌ ਸਿੱਖਾਂ ਦਾ ਇਕ ਜੱਥਾ ਉੱਥੇ ਜਾ ਪੁੱਜਾ ਅਤੇ ਰਸਮੀ ਤੌਰ ’ਤੇ ਕਾਂਗਰਸ ਦਾ ਸ਼ੈਸ਼ਨ ਕਰਕੇ ਮਤੇ ਪਾਸ ਕਰਵਾ ਦਿੱਤੇ। 1933 ਵਿੱਚ ਬਾਬਾ ਨਿਧਾਣ ਸਿੰਘ ਦੁਰਾਹ, ਤੇ ਬਾਬਾ ਨੰਦ ਸਿੰਘ ਦੀ ਭੁੱਖ ਹੜਤਾਲ ਦੇ ਸਿਲਸਿਲੇ ਵਿੱਚ ਮੈਂ ਬੰਗਾਲ ਗਿਆ। ਉਨ੍ਹਾਂ ਦਿਨਾਂ ਵਿੱਚ ਉਥੇ ਕਾਂਗਰਸ ਦਾ ਸਾਲਾਨਾ ਸ਼ੈਸ਼ਨ ਹੋਣਾ ਸੀ। ਉਸ ਦਾ ਪ੍ਰਧਾਨ ਮਿਸਟਰ ਐਨ ਏ ਸੀ। ਉਸ ਨੂੰ ਰਸਤੇ

ਵਿੱਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਮੈਂ ਇਸ ਪੁਰ ਕਲਕੱਤੇ ਦੇ ਸਿੱਖਾਂ ਨੂੰ ਸੰਗਠਤ ਅਤੇ ਇਕੱਠ ਕਰਕੇ ਸ਼ੈਸ਼ਨ ਕਰਨਾ ਚਾਹਿਆ। ਪਰ ਜਲਦੀ ਹੀ ਮੈਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਮੇਰੀ ਗ੍ਰਿਫਤਾਰੀ ਮਗਰੋਂ ਵੀ ਸਿੱਖਾਂ ਨੇ ਉਹ ਸ਼ੈਸ਼ਨ ਕਰ ਹੀ ਵਿਖਾਇਆ। ਮੈਨੂੰ ਉਥੇ ਮਿਦਨਾਪੁਰ ਜੇਲ੍ਹ ਵਿੱਚ ਇਕ ਸਾਲ ਕੈਦ ਹੋਈ। ਉਥੇ ਮੈਂ ਜੇਲ੍ਹ ਵਿੱਚ ਸਿੱਖਾਂ ਦੇ ਹੱਕਾਂ ਲਈ 124 ਦਿਨ ਭੁੱਖ ਹੜਤਾਲ ਕੀਤੀ। ਮੇਰੀ ਮੰਗ ਸਿੱਖਾਂ ਲਈ ਜੇਲ੍ਹ ਵਿੱਚ ਪਗੜੀ ਅਤੇ ਪੈਰਾਂ ਲਈ ਜੁੱਤੀ ਸੀ। 124 ਦਿਨ ਪਿੱਛੋਂ ਗਵਰਨਰ ਬੰਗਾਲ ਨੇ ਮੈਨੂੰ ਮੰਗਾਂ ਮੰਨਣ ਤੋਂ ਬਿਨਾਂ ਹੀ ਰਿਹਾਅ ਕਰ ਦਿੱਤਾ।

1934 ਵਿੱਚ ਮੈਂ ਵਾਪਸ ਪੰਜਾਬ ਆਇਆ ਕਪੂਰਥਲੇ ਵਿੱਚ ਉਨ੍ਹੀਂ ਦਿਨੀਂ ਕਿਸਾਨ ਲਹਿਰ ਚੱਲ ਰਹੀ ਸੀ। ਪੰਜਾਬ ਵਿੱਚ ਵੀ ਮੈਂ ਕਿਸਾਨ ਲਹਿਰ ਚਲਾਈ ਅਤੇ ਕਿਸਾਨ ਲੀਗ ਦਾ ਪਹਿਲਾ ਪ੍ਰਧਾਨ ਮੈਂ ਬਣਿਆ। ਜਨਰਲ ਸੈਕਟਰੀ ਗਿਆਨੀ ਕਰਤਾਰ ਸਿੰਘ ਸੀ। ਇਸ ਪੁਰ ਮੇਰਾ ਰਿਆਸਤ ਕਪੂਰਥਲੇ ਵਿੱਚ ਦਾਖਲਾ ਬੰਦ ਕਰ ਦਿੱਤਾ ਗਿਆ। ਪੰਜਾਬ ਸਰਕਾਰ ਨੇ ਵੀ ਮੇਰੀਆਂ ਤਕਰੀਰਾਂ ਪੁਰ ਬੈਨ ਲਾਇਆ। 1936 ਵਿੱਚ ਮੈਂ, ਸ: ਹਰਜਾਪ ਸਿੰਘ, ਕਰਮ ਸਿੰਘ ਮਾਨ ਅਤੇ ਸੋਹਣ ਸਿੰਘ ਜੋਸ਼ ਨੇ ਰਲ ਕੇ ਪੰਜਾਬ ਵਿੱਚ ਕਮਿਊਨਿਸਟ ਪਾਰਟੀ ਬਣਾਈ। ਇਸ ਤੋਂ ਪਹਿਲਾਂ ਹਿੰਦ ਵਿੱਚ ਇਹ ਪਾਰਟੀ ਕੇਵਲ ਬੰਬਈ ਵਿੱਚ ਹੀ ਸੀ। ਪਰ ਸ਼ੀਘਰ ਹੀ ਮੈਂ ਇਹ ਪਾਰਟੀ ਛੱਡ ਦਿੱਤੀ ਅਤੇ ਫਿਰ ਕਾਂਗਰਸ ਵਿੱਚ ਆ ਗਿਆ। 1942 ਵਿੱਚ ਜਦ ਮੈਂ ਕੈਦ ਹੋਇਆ ਤਾਂ ਉਥੇ ਜੇਲ੍ਹ ਵਿੱਚ ਝਟਕੇ ਲਈ ਐਜੀਟੇਸ਼ਨ ਕੀਤੀ। ਮੈਂ ਆਪ ਆਪਣੀ ਹੱਥੀਂ ਝੰਗ ਜੇਲ੍ਹ ਵਿੱਚ ਕੁੱਕੜ ਆਦਿ ਬਨਾਉਣਾ ਸ਼ੁਰੂ ਕਰ ਦਿੱਤਾ। ਕਈ ਹੋਰ ਸਿੱਖਾਂ ਨੇ ਵੀ ਇਵੇਂ ਹੀ ਕੀਤਾ ਅਤੇ ਇਸ ਤਰ੍ਹਾਂ ਝਟਕੇ ਦੀ ਜੇਲ੍ਹਾਂ ਵਿੱਚ ਖੁੱਲ੍ਹ ਹੋਈ।

ਲਿਖਤ ਦੁਆਰਾ: ਪ੍ਰਿਥੀਪਾਲ ਸਿੰਘ ਕਪੂਰ

# VI
# ਬਿਆਨ ਗਿਆਨੀ ਸਰਦਾਰਾ ਸਿੰਘ ਨਾਗਰਾ
## ਖਾਸ ਲਾਇਲਪੁਰ, ਹਾਲ ਐਡੀਟਰ 'ਪੰਜਾਬੀ ਜਨਤਾ', ਜਲੰਧਰ

## ਕਾਲੋਨੀ ਐਕਟ

ਜਦੋਂ ਸਰਕਾਰ ਨੇ ਲਾਇਲਪੁਰ, ਮਿੰਟਗੁਮਰੀ ਦੇ ਇਲਾਕੇ ਵਿੱਚ ਲੋਕਾਂ ਨੂੰ ਜ਼ਮੀਨ ਅਲਾਟ ਕੀਤੀ ਤਾਂ ਇਹ ਐਲਾਨ ਕੀਤਾ ਕਿ ਪੰਜ ਸਾਲ ਦੇ ਅੰਦਰ ਅੰਦਰ ਜ਼ਮੀਨ ਆਬਾਦ ਹੋਣ ਦੀ ਸੂਰਤ ਵਿੱਚ ਹਕੂਕ ਮੌਰੂਸੀਅਤ ਦੇ ਦਿੱਤੇ ਜਾਣਗੇ, ਅਤੇ ਇਸ ਤੋਂ ਉਪਰੰਤ ਕਾਬਜ਼ ਲੋਕਾਂ ਨੂੰ ਇਨ੍ਹਾਂ ਹੀ ਜ਼ਮੀਨਾਂ ਦਾ ਮਾਲਕ ਬਣਾ ਦਿੱਤਾ ਜਾਵੇਗਾ। ਪਰ ਸ਼ੀਘਰ ਹੀ, ਜਦੋਂ ਇਨ੍ਹਾਂ ਸਭ ਇਲਾਕਿਆਂ ਵਿੱਚ ਆਬਾਦੀ ਬਹੁਤ ਹੋ ਗਈ ਅਤੇ ਲੋਕਾਂ ਨੂੰ ਹਕੂਕ ਮੌਰੂਸੀਅਤ ਦੇ ਦਿੱਤੇ ਗਏ ਤਾਂ ਸਰਕਾਰ ਆਪਣੇ ਇਸ ਬਿਆਨ ਤੋਂ ਕਿ ਕਾਬਜ਼ਾਂ ਨੂੰ ਮਾਲਕ ਮੰਨਿਆ ਜਾਵੇਗਾ, ਮੁੱਕਰਨ ਲੱਗੀ। ਇਸ ਦੇ ਉਲਟ ਸਰਕਾਰ ਨੇ ਕਾਲੋਨੀ ਐਕਟ ਬਣਾ ਦਿੱਤਾ। ਇਸ ਅਨੁਸਾਰ ਸਭ ਲੋਕ ਸਦਾ ਲਈ ਮੌਰੂਸੀ ਹੀ ਰਹਿੰਦੇ ਸੀ। ਉਨ੍ਹਾਂ ਨੂੰ ਮਲਕੀਅਤ ਕਦੀ ਵੀ ਨਹੀਂ ਸੀ ਮਿਲਦੀ। ਮੌਰੂਸੀ ਰਹਿਣ ਅਨੁਸਾਰ ਕੋਈ ਆਦਮੀ ਆਪਣੀ ਜ਼ਮੀਨ ਗਹਿਣੇ ਜਾਂ ਬੈਅ ਨਹੀਂ ਕਰ ਸਕਦਾ ਅਤੇ ਨਾ ਹੀ ਜ਼ਮੀਨ ਵਿਚੋਂ ਦਰੱਖਤ ਕੱਟ ਸਕਦਾ ਸੀ। ਇਸ ਸਰਕਾਰੀ ਫ਼ੈਸਲੇ ਵਿਰੁੱਧ ਲੋਕਾਂ ਨੇ ਐਜੀਟੇਸ਼ਨ ਆਰੰਭ ਕਰ ਦਿੱਤੀ ਕਿਉਂਕਿ ਸਾਰੇ ਹੀ ਲੋਕ ਹਿੰਦੂ, ਸਿੱਖ ਅਤੇ ਮੁਸਲਮਾਨ ਇਸ ਕਾਨੂੰਨ ਦੇ ਵਿਰੁੱਧ ਸੀ, ਇਸ ਕਰਕੇ ਸਭ ਲੋਕਾਂ ਨੇ ਇਸ ਐਜੀਟੇਸ਼ਨ ਵਿੱਚ ਹਿੱਸਾ ਲਿਆ। 1907 ਮਾਰਚ ਵਿੱਚ ਲਾਇਲਪੁਰ ਵਿੱਚ ਮੰਡੀ ਦਾ ਸਾਲਾਨਾ ਮੇਲਾ ਹੋਇਆ ਤਾਂ ਉਥੇ ਇਕ ਭਾਰੀ ਜਲਸਾ ਹੋਇਆ। ਇਸ ਦੇ ਪ੍ਰਧਾਨ ਸ: ਈਸ਼ਰ ਸਿੰਘ ਜੀ ਸਲਾਰਵਾਲੇ ਵਾਲੇ ਚੁਣੇ ਗਏ। ਮੈਂ ਆਪ ਇਸ ਜਲਸੇ ਵਿੱਚ ਹਾਜ਼ਰ ਸੀ। ਸ: ਅਜੀਤ ਸਿੰਘ ਨੇ ਇਸ ਜਲਸੇ ਵਿੱਚ ਭਾਸ਼ਨ ਦਿੱਤਾ ਅਤੇ ਬਾਂਕੇ ਦਿਆਲ ਨੇ "ਪਗੜੀ ਸੰਭਾਲ ਜੱਟਾ" ਵਾਲੀ ਕਵਿਤਾ ਪੜ੍ਹੀ। ਚੌਧਰੀ ਸਾਹਬ ਦੀਨ ਵੀ ਇਸ ਜਲਸੇ ਵਿੱਚ ਆਏ ਅਤੇ ਇਸ ਤਰ੍ਹਾਂ ਇਹ ਲਹਿਰ ਵਧਦੀ ਗਈ ਅਤੇ ਕਾਲੋਨੀ ਐਕਟ ਵਿਰੁੱਧ ਜਜ਼ਬਾ ਵਧਦਾ ਗਿਆ। ਇਸ ਲਹਿਰ ਵਿੱਚ ਸਭ ਤੋਂ ਵੱਡੇ ਆਗੂ ਲਾਲਾ ਲਾਜਪਤ ਰਾਏ ਅਤੇ ਸ: ਅਜੀਤ ਸਿੰਘ ਸਨ। ਇਨ੍ਹਾਂ ਦੋਹਾਂ ਨੂੰ ਹੀ ਸਰਕਾਰ ਵਲੋਂ 1907 ਵਿੱਚ ਜਲਾਵਤਨ ਕੀਤਾ ਗਿਆ ਅਤੇ ਮਾਂਡਲੇ ਭੇਜ ਦਿੱਤਾ ਗਿਆ। ਇਸ ਤੋਂ ਉਪਰੰਤ ਸਰਕਾਰ ਨੇ ਕਾਲੋਨੀ ਐਕਟ ਦੇ ਵਿਰੁੱਧ ਐਜੀਟੇਸ਼ਨ ਦੇ ਸਬੰਧ ਵਿੱਚ ਇਕ ਇਨਕੁਆਇਰੀ ਕਮਿਸ਼ਨ ਕਾਇਮ ਕੀਤਾ। ਇਸ ਦੇ ਮੈਂਬਰ ਇਕ ਮਿਸਟਰ ਯੰਗ ਸੀ ਜੋ ਕਿ ਲਾਇਲਪੁਰ ਵਿੱਚ ਕਾਲੋਨੀ ਅਫ਼ਸਰ ਰਹਿ ਚੁਕਣ ਕਰਕੇ ਬਹੁਤ ਹੀ ਪ੍ਰਸਿੱਧ ਅਤੇ ਹਰਮਨ ਪਿਆਰਾ ਸੀ। ਇਹ ਕਮਿਸ਼ਨ ਲੰਡਨ ਦੀ ਸਰਕਾਰ ਵਲੋਂ ਨੀਯਤ ਹੋਇਆ ਸੀ। ਕਮਿਸ਼ਨ ਨੇ ਇਲਾਕਾ ਬਾਰ ਵਿੱਚ ਦੌਰਾ ਕੀਤਾ ਅਤੇ ਇਨਕੁਆਇਰੀ ਕੀਤੀ। ਸਰਕਾਰ ਨੇ ਕੁਝ ਕੁ ਆਦਮੀ ਆਪਣੇ ਵਲੋਂ (ਪੰਜ ਕੁ ਮੁਰੱਬੇ ਦੇਣ

ਦੇ ਵਾਇਦੇ ਪੁਰ) ਵੀ ਗਵਾਹ ਪੇਸ਼ ਕੀਤੇ। ਪਰ ਫਿਰ ਵੀ ਇਸ ਕਮਿਸ਼ਨ ਦੀ ਰੀਪੋਰਟ ਤੋਂ ਉਪਰੰਤ ਸਰਕਾਰ ਨੂੰ ਮਜ਼ਬੂਰ ਹੋ ਕੇ ਕਾਲੋਨੀ ਐਕਟ ਵਾਪਸ ਲੈਣਾ ਪਿਆ। ਆਖ਼ੀਰ 1911 ਵਿੱਚ ਸਰਕਾਰ ਨੇ ਤਿੰਨ ਸੌ ਰੁਪਿਆ ਫ਼ੀ ਮੁਰੱਬਾ ਲੈ ਕੇ ਜ਼ਿਮੀਦਾਰ ਨੂੰ ਮਲਕੀਅਤ ਦੇ ਹੱਕ ਦੇ ਦਿੱਤੇ।

## ਗੁਰਦੁਆਰਾ ਰਕਾਬ ਗੰਜ ਦੀ ਕੰਧ

ਸ਼ੀਘਰ ਹੀ ਇਸ ਤੋਂ ਪਿੱਛੋਂ ਗੁਰਦੁਆਰਾ ਰਕਾਬ ਗੰਜ ਦਾ ਰੌਲਾ ਸ਼ੁਰੂ ਹੋਇਆ। 1913 ਵਿੱਚ ਉਪਰੋਕਤ ਗੁਰਦੁਆਰੇ ਦੀ ਬਾਹਰਲੀ ਕੰਧ ਸਰਕਾਰ ਨੇ ਸੜਕ ਸਿੱਧੀ ਕਰਨ ਖਾਤਰ ਗਿਰਾ ਦਿੱਤੀ। ਇਸ ਦੇ ਵਿਰੁੱਧ ਸਿੱਖਾਂ ਨੇ ਅਤੇ ਸਿੱਖ ਪ੍ਰੈਸ ਨੇ ਬਹੁਤ ਆਵਾਜ਼ ਉਠਾਈ। 1914 ਵਿੱਚ ਇੱਕ ਸਿੱਖ ਐਜੂਕੇਸ਼ਨਲ ਕਾਨਫਰੰਸ ਜਲੰਧਰ ਵਿੱਚ ਹੋਈ। ਉਸ ਦੇ ਮੋਢੀ ਸਰ ਸੁੰਦਰ ਸਿੰਘ ਮਜੀਠੀਆ ਅਤੇ ਚੀਫ਼ ਖ਼ਾਲਸਾ ਦੀਵਾਨ ਸੀ। ਇਸ ਕਾਨਫ਼ਰੰਸ ਵਿੱਚ ਲਾਇਲਪੁਰ ਦੇ ਰਈਸ ਸ: ਹਰਚੰਦ ਸਿੰਘ ਵੀ ਆਏ। ਉਨ੍ਹਾਂ ਨੇ ਕਾਨਫਰੰਸ ਵਿੱਚ ਗੁਰਦੁਆਰਾ ਰਕਾਬ ਗੰਜ ਬਾਰੇ ਮਤਾ ਪੇਸ਼ ਕਰਨਾ ਚਾਹਿਆ। ਪਰ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਸਾਥੀਆਂ ਨੂੰ ਪੋਲੀਸ ਦੀ ਸਹਾਇਤਾ ਨਾਲ ਪੰਡਾਲ ਤੋਂ ਬਾਹਰ ਕੱਢ ਦਿੱਤਾ ਗਿਆ ਅਤੇ ਕਿਹਾ ਕਿ ਸਿਆਸੀ ਮਸਲਾ ਐਜੂਕੇਸ਼ਨ ਕਾਨਫ਼ਰੰਸ ਵਿੱਚ ਪੇਸ਼ ਨਹੀਂ ਕੀਤਾ ਜਾ ਸਕਦਾ। ਇਸ ਤੋਂ ਪਿਛੋਂ ਚੀਫ਼ ਖ਼ਾਲਸਾ ਦੀਵਾਨ ਨੇ 26 ਅਪ੍ਰੈਲ 1914 ਨੂੰ ਟਾਊਨ ਹਾਲ ਅੰਮ੍ਰਿਤਸਰ ਵਿੱਚ ਇੱਕ ਸਿੱਖ ਪ੍ਰਤੀਨਿਧ ਕਾਨਫ਼ਰੰਸ ਬੁਲਾਈ। ਜਲੰਧਰ ਦੀ ਕਾਨਫ਼ਰੰਸ ਦੀ ਰੀਸੈਪਸ਼ਨ ਕਮੇਟੀ ਦਾ ਮੈਂ ਮੈਂਬਰ ਸੀ ਪਰ ਸ: ਹਰਚੰਦ ਸਿੰਘ ਦਾ ਸਾਥੀ ਹੋਣ ਕਰਕੇ ਮੈਨੂੰ ਵੀ ਪੰਡਾਲ ਵਿਚੋਂ ਕੱਢਿਆ ਗਿਆ। ਅੰਮ੍ਰਿਤਸਰ ਵਾਲੀ ਕਾਨਫ਼ਰੰਸ ਵਿੱਚ ਚੀਫ਼ ਖ਼ਾਲਸਾ ਦੀਵਾਨ ਨੇ ਕੇਵਲ ਆਪਣੇ ਦ੍ਰਿਸ਼ਟੀਕੋਣ ਦੇ ਲੋਕਾਂ ਨੂੰ ਸੱਦਿਆ। ਸ: ਹਰਚੰਦ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਜਿਨ੍ਹਾਂ ਵਿੱਚ ਮੈਂ ਵੀ ਸੀ, ਇਸ ਕਾਨਫਰੰਸ ਦਾ ਬਾਈਕਾਟ ਕਰ ਦਿੱਤਾ। ਉਸ ਵਕਤ ਮਾਸਟਰ ਤਾਰਾ ਸਿੰਘ ਖ਼ਾਲਸਾ ਹਾਈ ਸਕੂਲ ਲਾਇਲਪੁਰ ਦੇ ਹੈਡਮਾਸਟਰ ਸੀ। ਪਹਿਲੇ ਪਹਿਲ ਇਹ ਸ: ਹਰਚੰਦ ਸਿੰਘ ਅਤੇ ਸਾਡੇ ਜੱਥੇ ਨਾਲ ਇਖਤਲਾਫ਼ ਰੱਖਦੇ ਸਨ। ਪਰ ਸ਼ੀਘਰ ਉਹ ਵੀ ਸਾਡੇ ਨਾਲ ਸ਼ਾਮਲ ਹੋ ਗਏ ਅਤੇ ਅਸੀਂ ਇਕੱਠੇ ਕੰਮ ਕਰਨ ਲਗੇ। ਮਾਸਟਰ ਤਾਰਾ ਸਿੰਘ ਨੇ ਇੱਕ ਲਿਖਤੀ ਬਿਆਨ ਚੀਫ਼ ਖ਼ਾਲਸਾ ਦੀਵਾਨ ਦੀ ਕਾਨਫਰੰਸ ਵਿੱਚ ਭੇਜਿਆ। ਉਸ ਵਿੱਚ ਮਾਸਟਰ ਤਾਰਾ ਸਿੰਘ ਨੇ ਇਹ ਕਿਹਾ ਕਿ ਪੁਰਾਣੀ ਇਤਿਹਾਸਕ ਕੰਧ ਗੁਰਦੁਆਰਾ ਰਕਾਬ ਗੰਜ ਦੀ ਉਸੇ ਤਰ੍ਹਾਂ ਰਹਿਣੀ ਚਾਹੀਦੀ ਹੈ। ਸ: ਹਰਚੰਦ ਸਿੰਘ, ਮਾਸਟਰ ਤਾਰਾ ਸਿੰਘ ਅਤੇ ਮੈਂ ਭਾਵੇਂ ਇਸ ਕਾਨਫ਼ਰੰਸ ਵਿੱਚ ਅੰਦਰ ਨਹੀਂ ਗਏ ਪਰ ਅਸੀਂ ਅੰਮ੍ਰਿਤਸਰ ਉਹ ਕਾਨਫ਼ਰੰਸ ਵੇਖਣ ਲਈ ਪੁੱਜੇ। ਜਦ ਚੀਫ਼ ਖ਼ਾਲਸਾ ਦੀਵਾਨ ਨਾਲ ਮਤਾ ਪਾਸ ਹੋਣ ਲੱਗਾ ਤਾਂ ਅਸਾਂ ਇਸ ਦੇ ਵਿਰੁੱਧ ਬਾਹਰ ਹੀ ਸ਼ੋਰ ਮਚਾਇਆ ਅਤੇ ਅਖ਼ੀਰ ਧੱਕੇ ਨਾਲ ਅੰਦਰ ਵੀ ਚਲੇ ਗਏ ਅਤੇ ਇਸ ਤਰ੍ਹਾਂ ਇਸ ਕਾਨਫਰੰਸ ਵਿੱਚ ਰੌਲਾ ਪਿਆ। ਪਰ ਚੀਫ਼ ਖ਼ਾਲਸਾ ਦੀਵਾਨ ਵਾਲਿਆਂ ਨੇ ਇਹ ਮਤਾ ਕਿ ਕੰਧ ਦੀ ਥਾਂ ਸਰਕਾਰ ਸੰਗਮਰਮਰ ਦਾ ਜੰਗਲਾ ਬਣਵਾ ਦੇਵੇ, ਪਾਸ ਹੋ ਗਿਆ। ਸ: ਹਰਚੰਦ ਸਿੰਘ ਵੱਲੋਂ ਇਸ ਤੋਂ ਪਿੱਛੋਂ 31, ਮਈ 1914 ਨੂੰ ਲੰਗੇ ਮੰਡੀ ਲਾਹੌਰ ਵਿੱਚ ਇੱਕ ਜਲਸਾ ਕੀਤਾ। ਉਸ ਵਿੱਚ ਮਾਝੇ, ਪੋਠੋਹਾਰ ਅਤੇ ਬਾਰ ਸਭ ਇਲਾਕਿਆਂ ਦੇ ਜੱਥੇ ਸ਼ਾਮਲ ਹੋਏ। ਇਸ ਜਲਸੇ ਦਾ ਪ੍ਰਬੰਧ ਕਰਨ ਲਈ ਮੈਂ ਅਤੇ ਮਦਨ ਸਿੰਘ ਗਾਗਾ ਲਾਇਲਪੁਰ ਤੋਂ ਆਏ। ਇਸ ਜਲਸੇ

ਵਿੱਚ ਇਹ ਪਾਸ ਹੋਇਆ ਕਿ ਗੁਰਦੁਆਰਾ ਪਹਿਲੀ ਸ਼ਕਲ ਵਿੱਚ ਹੀ ਰਹਿਣਾ ਚਾਹੀਦਾ ਹੈ। ਇਸ ਤੋਂ ਉਪਰੰਤ, ਬਾਬਾ ਕਿਹਰ ਸਿੰਘ ਪੱਟੀ ਦੇ ਯਤਨਾਂ ਨਾਲ ਇੱਕ ਦੀਵਾਨ ਪੱਟੀ ਵਿੱਚ ਹੋਇਆ। ਪੱਟੀ ਦੇ ਦੀਵਾਨ ਵਿੱਚ ਸੰਤ ਰਣਧੀਰ ਸਿੰਘ ਜੀ ਵੀ ਆਪਣੇ ਜੱਥੇ ਸਣੇ ਆਏ। ਇਸ ਦੀਵਾਨ ਵਿੱਚ ਸੈਕਟਰੀ ਆਫ਼ ਸਟੇਟ ਨੂੰ ਤਾਰਾਂ ਦੇਣ ਦਾ ਫ਼ੈਸਲਾ ਕੀਤਾ ਗਿਆ। 9 ਅਗਸਤ 1914 ਨੂੰ ਇਕ ਦੀਵਾਨ ਇਸੇ ਸਿਲਸਿਲੇ ਵਿੱਚ ਗੋਜਰੇ ਵਿੱਚ ਹੋਇਆ। ਇਸ ਦਾ ਪ੍ਰਬੰਧ ਵੀ ਮੈਂ ਆਪ ਹੀ ਗੋਜਰੇ ਜਾ ਕੇ ਕੀਤਾ। ਇਨੀਂ ਦਿਨੀਂ ਤੇਜਾ ਸਿੰਘ ਸਮੁੰਦਰੀ ਵੀ ਮੇਰੇ ਨਾਲ ਹੀ ਸਨ ਅਤੇ ਥਾਂ ਦਾ ਪ੍ਰਬੰਧ ਕਰ ਰਹੇ ਸੀ। ਪਰ 3 ਅਗਸਤ, 1914 ਨੂੰ ਪਹਿਲੀ ਵੱਡੀ ਲੜਾਈ ਸ਼ੁਰੂ ਹੋ ਗਈ। ਇਸ ਪੁਰ ਡਿਪਟੀ ਕਮਿਸ਼ਨਰ ਲਾਇਲਪੁਰ ਨੇ ਸ: ਹਰਚੰਦ ਸਿੰਘ ਅਤੇ ਹੋਰ ਸਿੰਘ ਸਭਾ ਦੇ ਮੈਂਬਰਾਂ ਪਾਸ ਬੇਨਤੀ ਕੀਤੀ ਕਿ ਗੋਜਰੇ ਜਲਸਾ ਨਾ ਕੀਤਾ ਜਾਵੇ। ਪਰ ਸ: ਹਰਚੰਦ ਸਿੰਘ ਨੇ ਆਪਣੇ ਫ਼ੈਸਲੇ ਤੋਂ ਪਿੱਛੇ ਹੱਟਣ ਤੋਂ ਇਨਕਾਰ ਕਰ ਦਿੱਤਾ। ਡਿਪਟੀ ਕਮਿਸ਼ਨਰ ਨੇ ਆਪਣੀ ਕੋਠੀ ਪੁਰ ਵੀ ਸਿੱਖਾਂ ਦੀ ਮੀਟਿੰਗ ਬੁਲਾਈ ਪਰ ਸਿੱਖਾਂ ਨੇ ਉਸ ਦੀ ਗੱਲ ਮੰਨਣ ਤੋਂ ਨਾਂਹ ਕਰ ਦਿਤੀ। ਦੀਵਾਨ ਬੈਨ ਕਰ ਦਿੱਤਾ ਗਿਆ। ਗੋਜਰੇ ਵਿੱਚ 144 ਦਫ਼ਾ ਲਾ ਦਿੱਤੀ ਗਈ। ਸਿੰਘ ਸਭਾ ਲਾਇਲਪੁਰ ਦੇ ਸਭ ਮੈਂਬਰਾਂ ਨੂੰ ਉਸ ਇਲਾਕੇ ਵਿੱਚ ਜਾਣ ਦੀ ਮਨਾਹੀ ਕੀਤੀ ਗਈ ਅਤੇ ਸ: ਹਰਚੰਦ ਸਿੰਘ ਅਤੇ ਮੇਰੇ ਪਾਸੋਂ ਪੰਜ ਪੰਜ ਸੌ ਰੁਪਏ ਦੇ ਮੁਚਲਕੇ ਲਏ। ਇਸ ਤਰ੍ਹਾਂ ਗੋਜਰੇ ਦੀਵਾਨ ਨਾ ਕੀਤਾ ਜਾ ਸਕਿਆ। ਚੂੰਕਿ ਉਨ੍ਹਾਂ ਦਿਨਾਂ ਵਿੱਚ ਕੋਈ ਵੀ ਅਖ਼ਬਾਰ ਸਾਡੇ ਹੱਕ ਵਿੱਚ ਨਹੀਂ ਸੀ ਅਤੇ ਸਾਡੀ ਆਵਾਜ਼ ਲੋਕਾਂ ਤੱਕ ਪੁੱਜਣੀ ਮੁਸ਼ਕਲ ਸੀ ਇਸ ਲਈ ਸ: ਹਰਚੰਦ ਸਿੰਘ ਰਈਸ ਲਾਇਲਪੁਰ ਨੇ "ਖ਼ਾਲਸਾ" ਅਖ਼ਬਾਰ ਲਾਇਲਪੁਰ ਤੋਂ ਕੱਢਿਆ ਜਿਸ ਦੇ ਪਹਿਲੇ ਐਡੀਟਰ ਸ: ਲਾਲ ਸਿੰਘ ਕਮਲਾ ਅਕਾਲੀ ਥਾਪੇ ਗਏ। ਜਦ ਗਵਰਨਰ ਲਾਇਲਪੁਰ ਗਿਆ ਤਾਂ ਸ: ਲਾਲ ਸਿੰਘ ਨੇ ਉਸ ਪੁਰ ਨੁਕਤਾ ਚੀਨੀ ਕੀਤੀ। ਇਸ ਪੁਰ ਅਖ਼ਬਾਰ ਪਾਸੋਂ ਵੀ ਦਸ ਹਜ਼ਾਰ ਦੀ ਜ਼ਮਾਨਤ ਮੰਗੀ ਗਈ। ਇਸ ਪੁਰ ਸ: ਹਰਚੰਦ ਸਿੰਘ ਜੀ ਇਸ ਅਖ਼ਬਾਰ ਨੂੰ ਲਾਹੌਰ ਲੈ ਆਏ। 1920 ਵਿੱਚ "ਅਕਾਲੀ" ਅਖ਼ਬਾਰ ਰੋਜ਼ਾਨਾ ਸ: ਸੁੰਦਰ ਸਿੰਘ ਲਾਇਲਪੁਰੀ ਦੇ ਯਤਨਾਂ ਨਾਲ ਨਿਕਲਣਾ ਆਰੰਭ ਹੋਇਆ। ਇਸ ਅਖ਼ਬਾਰ ਵਿੱਚ ਸ: ਸਰਦੂਲ ਸਿੰਘ ਕਵੀਸ਼ਰ ਨੇ ਇਕ ਅਪੀਲ ਕੀਤੀ ਕਿ ਸੌ ਸਿੱਖਾਂ ਦਾ ਇਕ ਜੱਥਾ ਤਿਆਰ ਹੋਵੇ ਜੋ ਕਿ ਗੋਲੀਆਂ ਆਦਿ ਖਾ ਕੇ ਵੀ ਗੁਰਦੁਆਰੇ ਦੀ ਦੀਵਾਰ ਮੁੜ ਖੜ੍ਹੀ ਕਰ ਦੇਣ। ਬਹੁਤ ਸਿੰਘਾਂ ਨੇ ਇਸ ਜੱਥੇ ਵਿੱਚ ਨਾਂ ਦਿੱਤੇ। ਇਸ ਦਾ ਸਿੱਟਾ ਇਹ ਹੋਇਆ ਇਹ ਸਰਕਾਰ ਗਿਰਾਈ ਹੋਈ ਦੀਵਾਰ ਨੂੰ ਬਣਵਾਨ ਪੁਰ ਮਜਬੂਰ ਹੋ ਗਈ ਅਤੇ ਇਹ ਦੀਵਾਰ ਬਣਾ ਕੇ ਸਰਕਾਰ ਨੇ ਇਹ ਝਗੜਾ ਖਤਮ ਕੀਤਾ।

## ਡਿਫੈਂਸ ਆਫ਼ ਇੰਡੀਆ ਐਕਟ

1914 ਦੇ ਵੱਡੇ ਜੰਗ ਵਿੱਚ ਸਰਕਾਰ ਨੇ ਇਕ ਐਕਟ ਪਾਸ ਕੀਤਾ। ਜਿਸ ਦਾ ਨਾਂ Defence of India Act ਰੱਖਿਆ। ਇਸ ਦਾ ਮੁੱਖ ਮੰਤਵ ਇਹ ਸੀ ਕਿ ਜਿਸ ਵੀ ਸਿਆਸੀ ਪੁਰਸ਼ ਪੁਰ ਪੋਲੀਸ ਨੂੰ ਸ਼ੱਕ ਪਵੇ ਉਸ ਨੂੰ ਉਹ ਬਿਨ੍ਹਾਂ ਕਿਸੇ ਖਾਸ ਸਪੱਸ਼ਟ ਸਬੂਤ ਦੇ ਹੀ ਕੈਦ ਕਰ ਸਕਦੀ ਸੀ ਅਤੇ ਐਸੇ ਕੇਸਾਂ ਦੀ ਕੋਰਟ ਵਿੱਚ ਸੁਣਵਾਈ ਦੀ ਕੋਈ ਲੋੜ ਨਹੀਂ ਸੀ। ਇਹ ਐਕਟ ਲੜਾਈ ਦੇ ਖਤਮ ਹੋਣ ਤੋਂ ਛੇ ਮਹੀਨੇ ਪਿਛੋਂ ਤੱਕ ਲਾਗੂ ਰਹਿਣਾ ਸੀ। ਪਰ ਸਰਕਾਰ ਲੜਾਈ ਤੋਂ ਪਿਛੋਂ ਵੀ ਭਾਰਤੀਆਂ ਨੂੰ ਕੁਝ ਨਹੀਂ ਸੀ ਦੇਣਾ ਚਾਹੁੰਦੀ।

ਲੜਾਈ ਦੇ ਪਿੱਛੋਂ ਕਿਸੇ ਕਿਸਮ ਦੀ ਗੜਬੜ ਦੀ ਰੋਕ ਲਈ ਸਰਕਾਰ ਨੇ ਇਕ ਕਮਿਸ਼ਨ ਬਿਠਾਇਆ ਜਿਸ ਦਾ ਪ੍ਰਧਾਨ ਮਿਸਟਰ ਰੌਲਟ ਸੀ। ਇਨ੍ਹਾਂ ਨੇ ਰੀਪੋਟ ਕੀਤੀ। ਉਸੇ ਰੀਪੋਟ ਦੇ ਅਧਾਰ ਤੇ ਰੌਲਟ ਬਿਲ ਕੌਂਸਲ ਵਿਚ ਪੇਸ਼ ਕੀਤਾ ਗਿਆ। ਜੋ ਕਿ ਆਖ਼ੀਰ ਰੌਲਟ ਐਕਟ ਬਣਿਆ। ਇਸ ਐਕਟ ਦਾ ਭਾਵ ਵੀ ਉਪ੍ਰੋਕਤ ਡੀਫੈਂਸ ਆਫ਼ ਇੰਡੀਆ ਐਕਟ ਵਾਂਗ ਸੀ। ਮਹਾਤਮਾ ਗਾਂਧੀ ਦੀ ਅਪੀਲ ਪੁਰ ਮੇਰੇ ਖਿਆਲ ਵਿੱਚ 31 ਮਾਰਚ 1919 ਨੂੰ ਇਸ ਦੇ ਵਿਰੁਧ ਪ੍ਰੋਟੈਸਟ ਕਰਕੇ ਹੜਤਾਲ ਕੀਤੀ ਗਈ। ਪੰਜਾਬ ਵਿੱਚ ਇਹ ਹੜਤਾਲ ਕੋਈ ਇਤਨੀ ਅਸਰਦਾਰ ਨਹੀਂ ਸੀ। ਪਰ ਇਸ ਤੋਂ ਉਪਰੰਤ ਜਦ ਮਹਾਤਮਾ ਗਾਂਧੀ ਜਲੰਧਰ ਕੰਨਿਆ ਮਹਾਂ ਵਿਦਿਆਲਾ ਵਿੱਚ ਇਨਾਮ ਤਕਸੀਮ ਕਰਨ ਲਈ ਆ ਰਹੇ ਸਨ ਤਾਂ ਉਹ 6 ਅਪ੍ਰੈਲ 1919 ਨੂੰ ਪਲਵੱਲ ਪੁਰ ਪਕੜੇ ਗਏ। ਜਦ ਇਹ ਖਬਰ ਅੰਮ੍ਰਿਤਸਰ ਪੁੱਜੀ ਤਾਂ ਅੰਮ੍ਰਿਤਸਰ ਵਿੱਚ ਇਕ ਪ੍ਰੋਟੈਸਟ ਜਲਸਾ ਹੋਇਆ। ਇਸ ਤੋਂ ਪਿਛੋਂ ਡਾ: ਸਤਿਆ ਪਾਲ ਅਤੇ ਡਾ: ਕਿਚਲੂ ਗ੍ਰਿਫਤਾਰ ਕਰ ਲਏ ਗਏ। ਜਦ ਇਹ ਆਗੂ ਪਕੜੇ ਗਏ ਤਾਂ ਬਹੁਤ ਸਾਰੇ ਲੋਕ ਇਕੱਠੇ ਹੋ ਕੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੀ ਕੋਠੀ ਵਲ ਨੂੰ ਚੱਲ ਪਏ। ਹਾਲ ਬਾਜ਼ਾਰ ਵਾਲੇ ਨੇੜੇ ਦੇ ਰੇਲਵੇ ਪੁਲ ਪੁਰ ਪੋਲੀਸ ਨੇ ਭੀੜ ਨੂੰ ਰੋਕ ਲਿਆ ਅਤੇ ਉਨ੍ਹਾਂ ਪੁਰ ਗੋਲੀ ਵੀ ਚਲਾਈ। ਲੋਕੀ ਭੜਕ ਉਠੇ ਅਤੇ ਪਿੱਛੇ ਨੂੰ ਮੁੜ ਕੇ ਟਾਊਨ ਹਾਲ ਨੂੰ ਅੱਗ ਲਾ ਦਿਤੀ ਅਤੇ ਇਲਾਹਬਾਦ ਬੈਂਕ (ਨਾਂ ਠੀਕ ਯਾਦ ਨਹੀਂ) ਨੂੰ ਆ ਕੇ ਲੁੱਟ ਵੀ ਲਿਆ ਅਤੇ ਉਸ ਦੇ ਅੰਗਰੇਜ਼ ਕਰਮਚਾਰੀਆਂ ਨੂੰ ਮਾਰ ਦਿੱਤਾ। ਇਹ ਖ਼ਬਰਾਂ ਜਦ ਹੋਰ ਪੰਜਾਬ ਦੇ ਸ਼ਹਿਰਾਂ ਵਿਚ ਪੁੱਜੀਆਂ ਤਾਂ ਉਥੇ ਵੀ ਇਸੇ ਤਰ੍ਹਾਂ ਫਸਾਦ ਸ਼ੁਰੂ ਹੋ ਗਏ। ਗੁਜਰਾਂਵਾਲੇ ਦੇ ਲੋਕਾਂ ਨੇ ਸਭ ਤੋਂ ਪਹਿਲਾਂ ਰੇਲਵੇ ਸਟੇਸ਼ਨ ਫੂਕ ਦਿੱਤਾ। ਢਾਬਾ ਸਿੰਘ ਦਾ ਸਟੇਸ਼ਨ ਵੀ ਅੱਗ ਦੀ ਭੇਟ ਹੋਇਆ। ਲਾਇਲਪੁਰ ਦੇ ਮਾਲ ਗੁਦਾਮ ਦੀ ਤੂੜੀ ਨੂੰ ਵੀ ਅੱਗ ਲਾ ਦਿੱਤੀ ਗਈ। ਚੂਹੜਕਾਣੇ ਪਾਸੋਂ ਰੇਲਵੇ ਲਾਈਨ ਪੁੱਟੀ ਗਈ। (ਇਸ ਦੋਸ਼ ਵਿੱਚ ਤੇਜਾ ਸਿੰਘ ਚੂਹੜਕਾਣਾ ਅਤੇ ਕਰਤਾਰ ਸਿੰਘ ਝੱਬਰ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ) ਲਾਹੌਰ ਦੇ ਲੋਕ ਵੀ ਇਕੱਠੇ ਹੋ ਕੇ ਗੌਰਮਿੰਟ ਹਾਊਸ ਵੱਲ ਨੂੰ ਤੁਰ ਪਏ ਪਰ ਉਨ੍ਹਾਂ ਨੂੰ ਪੋਲੀਸ ਨੇ ਰੋਕਿਆ ਅਤੇ ਅਨਾਰਕਲੀ ਪਾਸ ਗੋਲੀ ਚਲਾਈ। ਇਥੇ ਇੱਕ ਖੁਸ਼ੀ ਰਾਮ ਨੇ ਸਭ ਤੋਂ ਅੱਗੇ ਹੋ ਕੇ ਗੋਲੀਆਂ ਖਾਧੀਆਂ ਅਤੇ ਉਹ ਸ਼ਹੀਦ ਹੋਇਆ। ਇਸ ਤੋਂ ਉਪਰੰਤ ਸਾਰੇ ਪੰਜਾਬ ਵਿੱਚ ਹੜਤਾਲ ਹੋ ਗਈ। 11 ਅਪ੍ਰੈਲ 1919 ਦੀ ਅੱਧੀ ਰਾਤ ਨੂੰ ਉਪਰੋਕਤ ਸਭ ਹਾਲਾਤ ਕਰਕੇ ਮਾਰਸ਼ਲ -ਲਾਅ ਲਾ ਦਿੱਤਾ ਗਿਆ। ਜਨਰਲ ਡਾਇਰ ਨੂੰ ਜਿਲ੍ਹਾ ਅੰਮ੍ਰਿਤਸਰ ਦਾ ਇੰਚਾਰਜ ਲਾਇਆ ਗਿਆ। ਸ਼ਹਿਰ ਵਿੱਚ ਉਸ ਇਹ ਐਲਾਨ ਕੀਤਾ ਕਿ ਸ਼ਹਿਰ ਵਿੱਚ ਕੋਈ ਜਲਸਾ ਨਾ ਹੋਵੇ। ਪਰ ਲੋਕਾਂ ਨੇ ਵਿਸਾਖੀ ਵਾਲੇ ਦਿਨ ਜ਼ਲ੍ਹਿਆਂਵਾਲੇ ਬਾਗ ਵਿੱਚ ਇਕੱਤਰਤਾ ਕੀਤੀ। ਜਨਰਲ ਡਾਇਰ ਨੇ ਮਸ਼ੀਨਗਨ ਦਰਵਾਜ਼ੇ ਵਿੱਚ ਗੱਡ ਦਿਤੀ ਅਤੇ ਇਸ ਤਰ੍ਹਾਂ ਕਈ ਲੋਕ ਮਾਰੇ ਗਏ। ਮਾਰਸ਼ਲ-ਲਾਅ ਵਿੱਚ ਬਹੁਤ ਸਾਰੇ ਸ਼ਹਿਰਾਂ ਦੇ ਸਥਾਨਕ ਲੀਡਰ ਪਕੜੇ ਗਏ ਅਤੇ ਉਨ੍ਹਾਂ ਪੁਰ ਕੇਸ ਚਲਾਏ ਗਏ। ਲਾਇਲਪੁਰ ਵਿਚੋਂ ਸ: ਸੰਤ ਸਿੰਘ ਐਮ ਐਲ ਸੀ ਸ੍ਰੀ ਬੋਧ ਰਾਜ ਵਕੀਲ ਆਦਿ ਕਈ ਆਦਮੀ ਪਕੜੇ ਗਏ। ਨਾਲ ਹੀ ਇੰਨੀ ਦਿਨੀਂ ਇਹ ਹੁਕਮ ਹੋਇਆ ਕਿ ਬਾਕੀ ਪ੍ਰਾਂਤਾਂ ਵਿਚੋਂ ਪੰਜਾਬ ਵਿੱਚ ਕੋਈ ਵੀ ਲੀਡਰ ਨਹੀਂ ਆ ਸਕਦੇ, ਨਾ ਹੀ ਕੋਈ ਦੂਸਰੇ ਸੂਬਿਆਂ ਵਿਚੋਂ ਵਕੀਲ ਹੀ ਆ ਸਕਦੇ ਸੀ। ਇਹ ਮਾਰਸ਼ਲ-ਲਾਅ ਇਕ ਮਹੀਨਾ ਰਿਹਾ। ਉਸ ਤੋਂ ਪਿੱਛੋਂ ਕਾਂਗਰਸ ਦੇ ਸਭ ਲੀਡਰ ਪੰਜਾਬ ਆਏ ਅਤੇ ਉਨ੍ਹਾਂ ਲੀਡਰਾਂ ਦੇ ਕੇਸਾਂ ਵਿੱਚ ਸਹਾਇਤਾ ਕੀਤੀ। ਸਰਕਾਰ ਵਲੋਂ ਵੀ

ਇਨਕੁਆਰੀ ਕਮਿਸ਼ਨ ਬਿਠਾਇਆ। ਇਸ ਕਮਿਸ਼ਨ ਵਿੱਚ ਸ੍ਰੀ: ਸੀਤਲਵਾਦ ਅਤੇ ਜਗਤ ਨਾਰਾਇਨ ਨੇ ਪੂਰੀ ਤਰ੍ਹਾਂ ਸੱਚ ਨੂੰ ਲੱਭਣ ਦਾ ਯਤਨ ਕੀਤਾ। ਬਾਹਰੋਂ ਵਕੀਲ ਵੀ ਆਏ ਅਤੇ ਲਾਹੌਰ ਲੀਡਰਜ਼ ਕੇਸ ਦੀ ਪੈਰਵੀ ਸਰ ਹਸਨ ਇਮਾਮ ਨੇ ਕੀਤੀ। ਇਸ ਹੰਟਰ ਕਮਿਸ਼ਨ ਦਾ ਕਾਂਗਰਸ ਨੇ ਇਸ ਬਿਨਾਹ ਤੇ ਬਾਈਕਾਟ ਕਰ ਦਿੱਤਾ ਕਿ ਜੋ ਲੋਕ ਜੇਲ੍ਹ ਵਿੱਚ ਹਨ ਉਨ੍ਹਾਂ ਦੇ ਬਿਆਨ ਹੋਣ ਅਤੇ ਇਸ ਤੋਂ ਸਰਕਾਰ ਨੇ ਨਾਂਹ ਕਰ ਦਿੱਤੀ। ਕਾਂਗਰਸ ਨੇ ਆਪਣੀ ਵੱਖਰੀ ਇਨਕੁਆਰੀ ਕਰਵਾਈ ਅਤੇ 23 ਦਸੰਬਰ 1919 ਨੂੰ ਇਨ੍ਹਾਂ ਦੀ ਰੀਪੋਰਟ ਛੱਪੀ। ਜਦ ਇਹ ਰੀਪੋਟ ਛੱਪੀ ਤਾਂ ਬਾਦਸ਼ਾਹ ਵਲੋਂ ਐਲਾਨ ਹੋਇਆ ਕਿ ਮਾਰਸ਼ਲ-ਲਾਅ ਵਾਲੇ ਸਭ ਲੋਕਾਂ ਨੂੰ ਰਿਹਾਅ ਕਰ ਦਿੱਤਾ ਜਾਏ।

## ਕਾਂਗਰਸ ਪਾਰਟੀ ਦਾ ਗਠਨ: ਪਹਿਲੀ ਕਾਨਫਰੰਸ

ਇੰਨੀ ਦਿਨੀਂ ਅੰਮ੍ਰਿਤਸਰ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਦਾ ਇਜਲਾਸ ਹੋਇਆ ਜਿਸ ਦੇ ਪ੍ਰਧਾਨ ਪੰਡਿਤ ਮੋਤੀ ਲਾਲ ਨਹਿਰੂ ਸਨ। ਇਸੇ ਸੈਸ਼ਨ ਵਿੱਚ ਸਭ ਸਥਾਨਕ ਲੀਡਰ ਰਿਹਾਈ ਤੋਂ ਉਪਰੰਤ ਆ ਰਲੇ। ਨਾਲ ਹੀ ਇਥੇ ਸਿੱਖ ਲੀਗ ਦਾ ਵੀ ਸੈਸ਼ਨ ਹੋਇਆ। ਉਨੀਂ ਦਿਨੀਂ ਇਸ ਸਿੱਖ ਲੀਗ ਵਿੱਚ ਬਹੁਤ ਸਾਰੇ ਲੋਕੀਂ ਸਰਕਾਰ ਦੇ ਹਾਮੀ ਸੀ ਅਤੇ ਇਸ ਸੈਸ਼ਨ ਦੇ ਪ੍ਰਧਾਨ ਸ: ਗਜਨ ਸਿੰਘ ਲੁਧਿਆਣੇ ਵਾਲੇ ਸੀ। ਇਸ ਵਿੱਚ ਵੀ ਅਸੀਂ ਸਭ ਨੇ ਰਲ ਕੇ ਇਕ ਮਤਾ ਪਾਸ ਕਰਵਾ ਹੀ ਲਿਆ ਕਿ ਪੰਜਾਬ ਕਾਂਗਰਸ ਦੀ ਮਾਰਸ਼ਲ ਲਾਅ ਦੀ ਸਹਾਇਤਾ ਲਈ ਧੰਨਵਾਦੀ ਹਨ। ਸਿੱਖ ਲੀਗ ਦਾ ਦੂਸਰਾ ਇਜਲਾਸ 1920 ਵਿੱਚ ਲਾਹੌਰ ਹੋਇਆ। ਇਸ ਦਾ ਪ੍ਰਧਾਨ, ਇਸ ਵਾਰੀ ਪਬਲਿਕ ਦਾ ਕਬਜ਼ਾ ਹੋ ਜਾਣ ਕਰਕੇ ਸ: ਖੜਕ ਸਿੰਘ ਚੁਣੇ ਗਏ। ਇਸ ਸੈਸ਼ਨ ਵਿੱਚ ਮੌਲਾਨਾ ਮਹੁੰਮਦ ਅਲੀ, ਸ਼ੌਕਤ ਅਲੀ ਵੀ ਆਏ। ਇਸ ਇਜਲਾਸ ਵਿੱਚ ਸਰਕਾਰ ਪ੍ਰਤੀ ਨਾ-ਮਿਲਵਰਤਨ ਦਾ ਮਤਾ ਪਾਸ ਕਰ ਦਿੱਤਾ ਗਿਆ। ਨਾਲ ਹੀ ਕਾਂਗਰਸ ਪਾਸੋਂ ਇਹ ਮੰਗ ਕੀਤੀ ਗਈ ਕਿ ਸਾਂਝੇ ਝੰਡੇ ਵਿੱਚ ਸਿੱਖਾਂ ਦਾ ਰੰਗ ਹੋਣਾ ਚਾਹੀਦਾ ਹੈ। ਇਹ ਵੀ ਮੰਗ ਕੀਤੀ ਗਈ ਕਿ ਇਕ ਤਿਹਾਈ ਸੀਟਾਂ ਸਭ ਥਾਵਾਂ ਤੇ ਸਿੱਖਾਂ ਲਈ ਰੀਜ਼ਰਵ ਕੀਤੀਆਂ ਜਾਣ।

## ਕਾਮਾਗਾਟਾ ਮਾਰੂ

ਇਸ ਤੋਂ ਪਹਿਲੋਂ ਮੈਂ ਇਕ ਗੱਲ ਦੱਸਣੀ ਭੁੱਲ ਗਿਆ ਹਾਂ, ਉਹ ਇਹ ਹੈ ਕਿ ਜਦ ਕਾਮਾਗਾਟਾ ਮਾਰੂ ਜਹਾਜ਼ ਨੂੰ ਵੈਨਕੂਵਰ ਦੇ ਨੇੜੇ ਨਾ ਉਤਰਨ ਦਿੱਤਾ ਗਿਆ ਤਾਂ ਬਾਬਾ ਗੁਰਦਿੱਤ ਸਿੰਘ ਨੇ ਸ: ਹਰਚੰਦ ਸਿੰਘ ਰਈਸ ਲਾਇਲਪੁਰ ਨੂੰ ਤਾਰ ਦਿਤੀ। ਇਸ ਪੁਰ ਸ: ਹਰਚੰਦ ਸਿੰਘ ਜੀ ਨੇ ਉਹ ਤਾਰ ਸਭ ਅਖ਼ਬਾਰਾਂ ਵਿੱਚ ਛਪਵਾ ਕੇ ਸਰਕਾਰ ਦੇ ਵਿਰੁੱਧ ਬਹੁਤ ਪ੍ਰਾਪੇਗੰਡਾ ਕੀਤਾ ਅਤੇ ਇਸ ਤਰ੍ਹਾਂ ਲੋਕਾਂ ਵਿੱਚ ਆਜ਼ਾਦੀ ਦੇ ਜਜ਼ਬੇ ਨੂੰ ਹੋਰ ਵੀ ਵਧਾਇਆ। ਮੈਂ ਅਤੇ ਸ: ਹਰਚੰਦ ਸਿੰਘ ਨੇ ਸ: ਨਿਧਾਨ ਸਿੰਘ ਅਤੇ ਭਗਤ ਸਿੰਘ ਸਬਜ਼ੀ ਵਾਲੇ ਦੀ ਸਹਾਇਤਾ ਨਾਲ ਇਨ੍ਹਾਂ ਬਦੇਸ਼ੀ ਵੀਰਾਂ ਦੇ ਹੱਕ ਵਿੱਚ ਜਲਸੇ ਕਰਨ ਦਾ ਵੀ ਯਤਨ ਕੀਤਾ ਪਰ ਡਿਪਟੀ ਕਮਿਸ਼ਨਰ ਨੇ ਮੈਨੂੰ ਅਤੇ ਸ: ਹਰਚੰਦ ਸਿੰਘ ਨੂੰ ਸੱਦਿਆ ਅਤੇ ਇਸ ਦੇ ਖਿਲਾਫ਼ ਵਾਰਨਿੰਗ ਦਿੱਤੀ। ਇਸ ਤਰ੍ਹਾਂ ਸਰਕਾਰ ਦੀ ਕਰੜਾਈ ਕਰਕੇ ਅਸੀਂ ਕੋਈ ਜਲਸਾ ਨਾ ਕਰ ਸਕੇ। 1920-21 ਵਿੱਚ ਜਦ ਨਾ-ਮਿਲਵਰਤਨ ਲਹਿਰ ਚੱਲੀ ਤਾਂ ਸਿੱਖਾਂ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਨੂੰ ਆਪਣਾ ਕਾਲਜ ਬਨਾਉਣ ਲਈ ਉਪਰਾਲਾ ਕੀਤਾ।

ਸ: ਹਰਚੰਦ ਸਿੰਘ ਰਈਸ ਨੇ ਇਹ ਵੀ ਪੇਸ਼ ਕੀਤਾ ਕਿ ਮੈਂ ਇਸ ਦੇ ਚਲਾਉਣ ਲਈ ਪੈਸਾ ਦਿਆਂਗਾ ਜੇ ਕਰ ਇਸ ਦਾ ਪ੍ਰਬੰਧ ਸਰਕਾਰ ਪਾਸੋਂ ਲੈ ਲਿਆ ਜਾਵੇ। ਇਨ੍ਹਾਂ ਸਭ ਸਕੀਮਾਂ ਕਰਕੇ ਪ੍ਰਿੰਸ ਆਫ਼ ਵੇਲਜ਼ ਨੂੰ ਕਾਲਜ ਦੇ ਪ੍ਰੋਫੈਸਰਾਂ ਨੇ ਕਾਲਜ ਵਿੱਚ ਲਿਆਉਣ ਤੋਂ ਨਾਂਹ ਕਰ ਦਿਤੀ। ਬਾਵਾ ਹਰਕਿਸ਼ਨ ਸਿੰਘ ਨੇ ਖਾਸਕਰ ਖ਼ਾਲਸਾ ਕਾਲਜ ਅੰਮ੍ਰਿਤਸਰ ਨੂੰ ਕੌਮੀ ਬਨਾਉਣ ਲਈ ਕਾਫੀ ਯਤਨ ਕੀਤਾ। 1921 ਵਿੱਚ ਸਿੱਖ ਲੀਗ ਦਾ ਇਜਲਾਸ ਲਾਇਲਪੁਰ ਹੋਇਆ। ਇਸ ਦੇ ਪ੍ਰਧਾਨ ਸ: ਅਮਰ ਸਿੰਘ ਝੱਬਾਲ ਸੀ। ਇਸ ਵਿੱਚ ਨਨਕਾਣੇ ਸਾਹਿਬ ਦੇ ਸਾਕੇ ਪੁਰ ਸ਼ੋਕ ਪ੍ਰਗਟ ਕੀਤਾ ਅਤੇ ਦੋਸ਼ੀਆਂ ਨੂੰ ਸਜ਼ਾ ਦੇਣ ਦੀ ਮੰਗ ਕੀਤੀ ਗਈ। ਇਸ ਉਪਰੰਤ ਮੈਂ ਸ: ਹਰਚੰਦ ਸਿੰਘ ਦੇ ਖ਼ਾਲਸਾ ਅਖ਼ਬਾਰ ਦਾ ਐਡੀਟਰ ਬਣ ਗਿਆ। ਜਦ ਜੈਤੋ ਦਾ ਮੋਰਚਾ ਲੱਗਾ ਤਾਂ ਮੈਂ ਉਸ ਦਾ ਰਸਤੇ ਦੇ ਵਿੱਚ ਪ੍ਰਚਾਰ ਲਈ ਪ੍ਰਬੰਧ ਕਰਦਾ ਰਿਹਾ। 1927 ਵਿੱਚ ਸਿੱਖ ਲੀਗ ਦਾ ਸੈਸ਼ਨ ਹੁਸ਼ਿਆਰਪੁਰ ਵਿੱਚ ਹੋਇਆ। ਉਸ ਦੀ ਰੀਸੈਪਸ਼ਨ ਕਮੇਟੀ ਦਾ ਮੈਂ ਜਨਰਲ ਸੈਕਟਰੀ ਸੀ। ਇਸ ਵਿੱਚ ਵੀ ਇਕ ਤਿਹਾਈ ਸੀਟਾਂ ਅਤੇ ਝੰਡੇ ਵਿੱਚ ਸਿੱਖ ਰੰਗ ਦੀ ਮੰਗ ਨੂੰ ਦੁਹਰਾਇਆ ਗਿਆ। 1928 ਵਿੱਚ ਸਾਈਮਨ ਕਮਿਸ਼ਨ ਦਾ ਵੀ ਸਭ ਥਾਵਾਂ ਪੁਰ ਸਿੱਖਾਂ ਵੱਲੋਂ ਬਾਈਕਾਟ ਕੀਤਾ ਗਿਆ। ਇਸ ਤੋਂ ਉਪਰੰਤ ਆਮ ਕਰਕੇ 1942 ਤੱਕ ਜੇਲ੍ਹ ਵਿੱਚ ਰਹਿਣ ਕਰਕੇ ਬਾਹਰਲੇ ਹਾਲਾਤ ਨਾਲੋਂ ਬਹੁਤਾ ਕਰਕੇ ਵਰਜਤ ਹੀ ਰਿਹਾ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ ਸਹੀ/-

ਸਰਦਾਰਾ ਸਿੰਘ (ਉਰਦੂ ਵਿਚ)

# VII
# ਬਿਆਨ ਬਾਬੂ ਊਧਮ ਸਿੰਘ[1]
### ਪਿੰਡ ਜੰਡੂ ਸਿੰਘਾ, ਜ਼ਿਲਾ ਜਲੰਧਰ

## ਗੁਰੂ ਕੇ ਬਾਗ ਦਾ ਮੋਰਚਾ

ਮੈਂ, 1922 ਵਿੱਚ ਜਿਲਾ ਅਕਾਲੀ ਜੱਥਾ ਜਲੰਧਰ ਦਾ ਸੈਕਟਰੀ ਸੀ। ਜਦ 26, ਅਗਸਤ 1922 ਨੂੰ ਗੁਰੂ ਕੇ ਬਾਗ ਦਾ ਮੋਰਚਾ ਆਰੰਭ ਹੋਇਆ। ਸੁਦੇ ਚਿਤ ਹੀ ਉਸ ਦਿਨ ਸਾਡੇ ਜੱਥੇ ਦੀ ਮੀਟਿੰਗ ਸੀ। ਇਸੇ ਲਈ ਉਸੇ ਸਮੇਂ ਸ. ਭਾਗ ਸਿੰਘ ਕਨੇਡੀਅਨ, ਜੱਥੇਦਾਰ ਅਕਾਲੀ ਜੱਥੇ ਨੂੰ ਵਧ ਤੋਂ ਵਧ ਆਦਮੀ ਲੈ ਕੇ ਅੰਮ੍ਰਿਤਸਰ ਪੁੱਜਣ ਲਈ ਕਿਹਾ ਗਿਆ। ਉਹ ਰਾਤੋ ਰਾਤ 70 ਆਦਮੀਆਂ ਨੂੰ ਲੈ ਕੇ ਅੰਮ੍ਰਿਤਸਰ ਪੁੱਜੇ। ਇਹ ਉਹ ਆਦਮੀ ਸਨ ਜਿਨਾਂ ਨੂੰ ਕਿ ਆਖ਼ੀਰ ਤਕ ਟੋਭਿਆਂ ਵਿੱਚ ਡੋਬ ਡੋਬ ਕੇ ਕੁੱਟਿਆ ਗਿਆ। ਇਨ੍ਹਾਂ ਵਿਚੋਂ ਇਕ ਸੱਜਣ ਹਰ ਰੋਜ਼ ਗੁਰੂ ਕੇ ਬਾਗ ਤੋਂ ਸ਼੍ਰੋਮਣੀ ਕਮੇਟੀ ਨੂੰ ਡਾਕ ਪਹੁੰਚਾਣ ਲਈ ਨੀਯਤ ਹੋਇਆ ਸੀ। ਉਸ ਦਾ ਨਾਂ ਹਜ਼ਾਰਾ ਸਿੰਘ ਮੰਡੇਰ ਸੀ। ਓਨੀਂ ਦਿਨੀਂ ਮੈਂ ਸਾਰੇ ਜਲੰਧਰ ਜ਼ਿਲੇ ਦਾ ਪੈਦਲ ਦੌਰਾ ਕਰਕੇ ਸਿੱਖਾਂ ਵਿੱਚ ਪ੍ਰਚਾਰ ਕਰਕੇ ਲੋਕਾਂ ਨੂੰ ਮੋਰਚੇ ਵਿੱਚ ਭਾਗ ਲੈਣ ਲਈ ਪ੍ਰੇਰਦਾ ਰਿਹਾ ਅਤੇ ਸ੍ਰੀ ਅੰਮ੍ਰਿਤਸਰ ਤੋਂ ਜਾ ਕੇ ਜਲੰਧਰ ਜ਼ਿਲੇ ਦੇ ਸਭ ਜੱਥੇ ਆਪ ਗੁਰੂ ਕੇ ਬਾਗ ਨੂੰ ਤੋਰਦਾ ਰਿਹਾ। ਗੁਰੂ ਕੇ ਬਾਗ ਦੇ ਮੋਰਚੇ ਦੇ ਦਿਨਾਂ ਵਿੱਚ ਹੀ ਜਲੰਧਰ ਜ਼ਿਲੇ ਵਿੱਚ ਪੋਲੀਸ ਨੇ ਅੰਨੇ ਵਾਹ ਲੋਕਾਂ ਨੂੰ ਬੇ ਕਸੂਰ ਹੀ ਪਕੜ ਲਿਆ। ਨਾਲ ਹੀ ਕਈ ਥਾਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿੱਚ ਹੀ ਪੋਲੀਸ ਨੇ ਜੁੱਤੀਆਂ ਲੈ ਜਾ ਕੇ ਬੇਅਦਬੀ ਕੀਤੀ। ਇਨ੍ਹਾਂ ਦੋਹਾਂ ਗੱਲਾਂ ਦਾ ਲੋਕਾਂ ਪੁਰ ਬਹੁਤ ਪ੍ਰਭਾਵ ਪਿਆ। ਅਕਾਲੀ ਜੱਥੇ ਵਿੱਚ ਕਈ ਗਦਰ ਪਾਰਟੀ ਦੇ ਮੈਂਬਰ ਵੀ ਸਨ। ਪ੍ਰੋ. ਸੋਭਾ ਸਿੰਘ ਜੀ ਜੋ ਭਾਵੇਂ ਚਕਰਵਰਤੀ ਦਲ ਦੇ ਆਗੂ ਸਨ ਪਰ ਅਕਾਲੀ ਜੱਥੇ ਦੇ ਵੀ ਮੈਂਬਰ ਸਨ। ਇਨ੍ਹਾਂ ਦੇ ਨਾਲ ਕਈ ਉਹ ਵੀ ਸਿੱਖ ਅਕਾਲੀ ਮਿਲੇ ਜੋ ਕਿ ਫ਼ੌਜ ਵਿੱਚ ਰਹਿ ਚੁੱਕੇ ਸਨ। ਸ ਕਰਤਾਰ ਸਿੰਘ ਕਲਾਸਵਾਲੀਏ ਨੇ ਆਪਣੀ ਕਿਤਾਬ ਵਿੱਚ ਇਹ ਲਿਖ ਕੇ ਕਿ ਦੁਆਬੇ ਦੇ ਲੋਕ ਮੁੱਢ ਤੋਂ ਬੁਜ਼ਦਿਲ ਰਹੇ ਹਨ, ਦੁਆਬੇ ਦੇ ਸਿੱਖਾਂ ਦੀ ਅਣਖ ਨੂੰ ਵੰਗਾਰਿਆਂ, ਨਾਲ ਹੀ ਅਕਾਲੀ ਜੱਥੇ ਦੇ ਮੈਬਰਾਂ ਤੇ ਝੋਲੀ ਚੁਕਾਂ ਵਲੋਂ ਵੀ ਬਹੁਤ ਸਖਤੀਆਂ ਕਰਵਾਈਆਂ ਜਾ ਰਹੀਆਂ ਸਨ। ਇਨ੍ਹਾਂ ਸਭ ਕਾਰਨਾਂ ਕਰਕੇ ਅਕਾਲੀ ਜੱਥੇ ਜਲੰਧਰ ਦੇ ਮੈਬਰਾਂ ਨੇ ਦਲੇਰੀ ਨਾਲ ਪੁਰਾਣੇ ਸਿੱਖਾਂ ਵਾਂਙ ਹਥਿਆਰਾਂ ਦੀ ਲੜਾਈ ਕਰਨ ਦਾ ਫ਼ੈਸਲਾ ਕੀਤਾ। ਇਹ ਲੜਾਈ ਸਭ ਤੋਂ ਪਹਿਲਾਂ ਉਨ੍ਹਾਂ ਅਫ਼ਸਰਾਂ

---

1. ਬਾਬੂ ਊਧਮ ਸਿੰਘ ਜੰਡੂ ਸਿੰਘਾ, ਸਕੱਤਰ ਅਕਾਲੀ ਜੱਥਾ, ਜਲੰਧਰ, ਜਨਰਲ ਸਕੱਤਰ, ਬੱਬਰ ਅਕਾਲੀ ਜੱਥਾ ਚੌਂਤਾ (ਕਪੂਰਥਲਾ)

ਦੇ ਵਿਰੁੱਧ ਲੜਨ ਦਾ ਫ਼ੈਸਲਾ ਕੀਤਾ ਗਿਆ ਜੋ ਆਜ਼ਾਦੀ ਦੀ ਮੰਗ ਦੇ ਰਸਤੇ ਵਿੱਚ ਰੋੜਾ ਅਟਕਾਉਂਦੇ ਸੀ। ਇਨ੍ਹਾਂ ਦੇ ਸੁਧਾਰ ਲਈ ਟੋਡੀਆਂ ਦੀ ਇਕ ਲਿਸਟ ਬਣਾਈ ਅਤੇ ਗੁਪਤ ਤੌਰ ਤੇ ਅਕਾਲੀ ਜੱਥੇ ਵਿੱਚ ਰਹਿੰਦਿਆਂ ਵੀ ਉਨਾਂ ਨੇ ਬੱਬਰ ਅਕਾਲੀ ਪਾਰਟੀ ਨਾਂਉ ਦੀ ਇਕ ਪਾਰਟੀ ਬਣਾਈ। ਟੋਡੀਆਂ ਦੇ ਵਿਰੁੱਧ ਪ੍ਰਚਾਰ ਲਈ ਸਾਈਕਲੋਸਟਾਈਲ ਦੀ ਮਸ਼ੀਨ ਲੈ ਕੇ ਉਡਾਰੂ ਪ੍ਰੈਸ ਨਾਂਉ ਦੇ ਹੇਠ ਇਸ਼ਤਿਹਾਰ ਛਪਣ ਲੱਗੇ ਅਤੇ ਇਕ ਸਫੇ ਦਾ ਅਖ਼ਬਾਰ ਬੱਬਰ ਵੀ ਨਿਕਲਨ ਲਗਾ। ਪ੍ਰੈਸ ਦਾ ਸਮੁੱਚਾ ਕੰਮ ਬਾਬੂ ਸੰਤਾ ਸਿੰਘ ਹੋਰਾਂ ਅਤੇ ਸ. ਕਰਮ ਸਿੰਘ ਦੌਲਤਪੁਰ ਦੇ ਸਪੁਰਦ ਸੀ। ਰਾਜੋਵਾਲ ਪਿੰਡ (ਹੁਸ਼ਿਆਰਪੁਰ) ਵਿੱਚ ਇਕ ਮੀਟਿੰਗ ਹੋਈ ਜਿਸ ਵਿੱਚ ਕੰਮ ਨੂੰ ਤੇਜ਼ ਕਰਨ ਲਈ ਸਭ ਸੱਜਣਾਂ ਦੀਆਂ ਡਿਊਟੀਆਂ ਵੰਡਣ ਦੇ ਫ਼ੈਸਲੇ ਕੀਤੇ ਗਏ। ਪ੍ਰਚਾਰਕ ਜੱਥੇਦਾਰ ਕਿਸ਼ਨ ਸਿੰਘ ਬੜਿੰਗ ਨੂੰ ਨੀਯਤ ਕੀਤਾ ਗਿਆ। ਹਥਿਆਰ ਆਦਿ ਦਾ ਕੰਮ ਸ. ਕਰਮ ਸਿੰਘ ਝਿੰਗੜ, ਸ. ਉਦੇ ਸਿੰਘ ਰਾਮਗੜ ਝੁੱਗੀਆਂ (ਹੁਸ਼ਿਆਰਪੁਰ) ਅਤੇ ਸ.ਕਿਸ਼ਨ ਸਿੰਘ ਬੜਿੰਗ ਅਤੇ ਸ. ਕਰਮ ਸਿੰਘ ਦੌਲਤਪੁਰ ਪਾਸ ਇਕੱਠਿਆਂ ਹੀ ਸੀ। ਬੱਬਰ ਅਕਾਲੀ ਲਹਿਰ ਆਮ ਕਰਕੇ ਪੰਜ ਤਹਿਸੀਲਾਂ ਵਿੱਚ ਪ੍ਰਫੁਲਤ ਹੋਈ। ਨਵਾਂਸ਼ਹਿਰ, ਜਲੰਧਰ, ਗੜਸ਼ੰਕਰ, ਹੁਸ਼ਿਆਰਪੁਰ ਅਤੇ ਫਗਵਾੜਾ ਤਹਿਸੀਲ, ਜ਼ਿਲ੍ਹਾ ਕਪੂਰਥਲਾ।

ਜਦ ਬੱਬਰ ਅਕਾਲੀ ਪਾਰਟੀ ਨੂੰ ਇਸ ਗੱਲ ਦਾ ਯਕੀਨ ਹੋ ਗਿਆ ਕਿ ਅਖ਼ਬਾਰ ਇਸ਼ਤਿਹਾਰ ਅਤੇ ਲੈਕਚਰਾਂ ਰਾਹੀਂ ਟੋਡੀ ਲੋਕਾਂ ਪੁਰ ਅਸਰ ਨਹੀਂ ਹੋ ਸਕਦਾ ਤਾਂ ਉਨਾਂ ਨੂੰ ਇਸ ਸਬੰਧ ਵਿੱਚ ਚਿਤਾਵਨੀ ਵੀ ਕੀਤੀ ਜਾਂਦੀ ਰਹੀ ਪਰ ਜਦ ਉਹ ਫਿਰ ਵੀ ਆਪਣੇ ਕੰਮ ਤੋਂ ਪਰ੍ਹਾਂ ਨਾ ਹਟੇ ਅਤੇ ਬੱਬਰ ਅਕਾਲੀਆਂ ਦੇ ਦੇਸ਼ ਭਗਤੀ ਦਿਆਂ ਕੰਮਾਂ ਵਿੱਚ ਰੋੜਾ ਅਟਕਾਉਂਦੇ ਰਹੇ ਤਾਂ ਬੱਬਰ ਅਕਾਲੀ ਪਾਰਟੀ ਨੇ ਆਪਣੀ ਇਕ ਮੀਟਿੰਗ ਵਿੱਚ ਉਨਾਂ ਦੇ ਸੁਧਾਰ ਦਾ ਪ੍ਰੋਗਰਾਮ ਬਣਾਇਆ। ਸਾਡੀ ਇਸ ਪਾਰਟੀ ਦੀਆਂ ਮੀਟਿੰਗਾਂ ਆਮ ਕਰਕੇ ਪਿੰਡ ਜੱਸੋਵਾਲ (ਹੁਸ਼ਿਆਰਪੁਰ) ਵਿੱਚ ਹੁੰਦੀਆਂ ਸਨ। ਸਭ ਤੋਂ ਪਹਿਲਾਂ ਬੂਟਾ ਨੰਬਰਦਾਰ ਨੰਗਲ ਸ਼ਾਮਾਂ ਜੋ ਕਿ ਸਰਕਾਰ ਦਾ ਇਕ ਪ੍ਰਮੁੱਖ ਏਜੰਟ ਸੀ, ਮਾਰਿਆ ਗਿਆ। ਇਸ ਤੋਂ ਉਪ੍ਰੰਤ ਜੈਲਦਾਰ ਬਿਸ਼ਨ ਸਿੰਘ ਪਿੰਡ ਰਣਧੂਆ (ਫਗਵਾੜਾ) ਨੂੰ ਬਾਬੂ ਸੰਤਾ ਸਿੰਘ ਨੇ ਮਾਰਿਆ। ਜ਼ੈਲਦਾਰ ਬਿਸ਼ਨ ਸਿੰਘ ਅਤੇ ਲਾਲਾ ਦੁਰਗਾ ਦਾਸ ਐਸ.ਪੀ. ਕਪੂਰਥਲਾ ਦੇ ਨਾਲ ਦਸ ਸੱਜਣ ਅਜਿਹੇ ਸਨ ਜਿਨ੍ਹਾਂ ਦੇ ਕਾਰਨ ਕਪੂਰਥਲੇ ਦੀ ਰਿਆਸਤ ਵਿੱਚ ਬਹੁਤ ਸਾਰੇ ਅਕਾਲੀਆਂ ਉਪਰ ਸਖ਼ਤੀ ਕੀਤੀ ਗਈ। ਇਹ ਦੋਵੇਂ ਅਫ਼ਸਰ ਨਾਜਾਇਜ਼ ਤੌਰ ਤੇ ਪਿੰਡਾਂ ਵਿੱਚ ਜਾ ਕੇ ਅਕਾਲੀਆਂ ਨੂੰ ਮਾਰ ਕੁਟਾਈ ਕਰਦੇ ਸਨ। ਲਾਭ ਸਿੰਘ ਮਿਸਤਰੀ, ਗੜਸ਼ੰਕਰ ਜੋ ਕਿ ਸੀ.ਆਈ.ਡੀ. ਨੂੰ ਅਕਾਲੀਆਂ ਦੀ ਬਾਬਤ ਡਾਇਰੀਆਂ ਦਿੰਦਾ ਸੀ ਨੂੰ ਵੀ ਇਸੇ ਦੋਸ਼ ਵਿੱਚ ਕਤਲ ਕੀਤਾ। ਗੜ੍ਹਸੰਕਰ ਵਿੱਚ ਸ.ਕਰਮ ਸਿੰਘ ਦੌਲਤਪੁਰ ਦੇ ਰਿਸ਼ਤੇਦਾਰ ਵੀ ਵਸਦੇ ਸਨ ਅਤੇ ਉਹ ਵੀ ਉਸ ਪਿੰਡ ਵਿੱਚ ਸਰਕਾਰੀ ਰੀਪੋਰਟਾਂ ਦਾ ਕੰਮ ਕਰਦੇ ਸੀ। ਉਨ੍ਹਾਂ ਵਿਚੋਂ ਚੌਹਦਰੀ ਦਿਤੂ ਅਤੇ ਉਸ ਦਾ ਭਾਈ ਪ੍ਰਸਿੱਧ ਸਨ। ਉਨਾਂ ਨੇ ਸ.ਕਰਮ ਸਿੰਘ ਅੱਗੇ ਰਿਸ਼ਤੇਦਾਰੀ ਦਾ ਵਾਸਤਾ ਪਾਇਆ ਪਰ ਸ.ਕਰਮ ਸਿੰਘ ਨੇ ਸਾਫ਼ ਕਹਿ ਦਿੱਤਾ ਕਿ ਦੇਸ਼ ਨਾਲ ਗ਼ਦਾਰੀ ਕਰਨ ਵਾਲਾ ਮੇਰਾ ਕੋਈ ਰਿਸ਼ਤੇਦਾਰ ਨਹੀਂ। ਭਾਵੇਂ ਅਸੀ ਬੱਬਰ ਅਕਾਲੀ ਲੀਗ ਦੇ ਮੋਢੀਆਂ ਵਿਚੋਂ ਸੀ ਪਰ ਕਤਲ ਕਰਨ ਵੇਲੇ ਅਸੀਂ ਨਾਲ ਨਹੀਂ ਸੀ ਜਾਇਆ ਕਰਦੇ। ਕਿਉਂਕਿ ਮੈਂ ਕਈ ਇਕ ਸ਼ਾਂਤੀ ਮਈ ਜਮਾਤਾਂ ਦਾ ਸਕੱਤਰ ਸੀ। ਉਸ ਸਮੇਂ ਮੈਂ ਅਕਾਲੀ ਜੱਥਾ ਜਲੰਧਰ, ਕਾਂਗਰਸ ਕਮੇਟੀ ਜਲੰਧਰ, ਸ਼੍ਰੋਮਣੀ ਦੁਆਬਾ

ਖ਼ਾਲਸਾ ਦੀਵਾਨ, ਅਤੇ ਦਿਹਾਤ ਸੁਧਾਰ ਕਮੇਟੀ ਸਭਾ ਦਾ ਜਨਰਲ ਸਕੱਤਰ ਸੀ।

ਸ. ਅਨੂਪ ਸਿੰਘ ਵੀ ਬੱਬਰ ਅਕਾਲੀ ਪਾਰਟੀ ਦਾ ਇਕ ਮੈਂਬਰ ਸੀ। ਉਸ ਦੇ ਪਿੰਡ ਮਾਨਕੋ ਵਿੱਚ ਉਨ੍ਹੀਂ ਦਿਨੀਂ ਅਮਰੀਕਾ ਤੋਂ ਸਰਦਾਰ ਬੋਘ ਸਿੰਘ ਆਇਆ। ਉਹ ਆਉਂਦੇ ਸਾਰ ਹੀ ਸੀ.ਆਈ.ਡੀ. ਵਿੱਚ ਭਰਤੀ ਹੋ ਗਿਆ। ਉਸ ਨੇ ਸ.ਅਨੂਪ ਸਿੰਘ ਨੂੰ ਉਸ ਦੀ ਵਹੁਟੀ ਦੇ ਰਾਹੀਂ ਉਸ ਨੂੰ ਕਈ ਲਾਲਚ ਦਿੱਤੇ, ਜਿਸ ਕਰਕੇ ਉਹ ਸਰਕਾਰ ਨਾਲ ਰਲ ਗਿਆ। ਜਦ ਬੱਬਰ ਅਕਾਲੀਆਂ ਦਾ ਇਕ ਜੱਥਾ ਇਕ ਰਾਤ ਰਹਿਣ ਲਈ ਪਿੰਡ ਬਬੇਲੀ ਵਿਖੇ ਪੁੱਜਾ ਤਾਂ ਸਰਦਾਰ ਅਨੂਪ ਸਿੰਘ ਨੇ ਇਸ ਗੱਲ ਦੀ ਖਬਰ ਸਰਦਾਰ ਬੋਘ ਸਿੰਘ ਨੂੰ ਦੇ ਦਿੱਤੀ। ਸਵੇਰ ਹੁੰਦੇ ਸਾਰ ਹੀ ਪਿੰਡ ਦਾ ਘੇਰਾ 900 ਦੇ ਪੋਲੀਸ ਦੇ ਰਿਸਾਲੇ ਨੇ ਕਰ ਲਿਆ। ਰਿਸਾਲਦਾਰ ਨੇ ਬੱਬਰ ਅਕਾਲੀਆਂ ਦੇ ਜੱਥੇਦਾਰ ਸਰਦਾਰ ਕਰਮ ਸਿੰਘ ਦੌਲਤਪੁਰ ਨੂੰ ਕਿਹਾ ਕਿ ਤੁਸੀਂ ਹਥਿਆਰ ਸੁੱਟ ਦਿਉ ਤਾਂ ਤੁਹਾਨੂੰ ਮੁਆਫ ਕਰ ਦਿੱਤਾ ਜਾਵੇਗਾ। ਸਰਦਾਰ ਕਰਮ ਸਿੰਘ ਨੇ ਦ੍ਰਿੜਤਾ ਨਾਲ ਉੱਤਰ ਦਿੱਤਾ ਕਿ ਖ਼ਾਲਸਾ ਕਦੀ ਹਾਰ ਨਹੀਂ ਮੰਨ ਸਕਦਾ ਅਤੇ ਸਿੱਖ ਲਈ ਇਹ ਮਰਨ ਤੁਲ ਹੈ ਕਿ ਉਹ ਹਥਿਆਰ ਸੁੱਟ ਦੇਵੇ। ਕੇਵਲ ਚਾਰ ਬੱਬਰ ਅਕਾਲੀਆਂ ਨੇ ਉਸ ਰਸਾਲੇ ਦਾ ਸਵੇਰ ਤੋਂ ਲੈ ਕੇ ਇਕ ਵਜੇ ਤੱਕ ਮੁਕਾਬਲਾ ਕੀਤਾ। ਇਨ੍ਹਾਂ ਦਾ ਨਾਂ ਇਹ ਸਨ :- ਜੱਥੇਦਾਰ ਕਰਮ ਸਿੰਘ ਦੌਲਤਪੁਰ, ਸਰਦਾਰ ਉਦੇ ਸਿੰਘ ਰਾਮਗੜ੍ਹ, ਸਰਦਾਰ ਕਿਸ਼ਨ ਸਿੰਘ, ਸਰਦਾਰ ਮੋਹਿੰਦਰ ਸਿੰਘ ਪੰਡੋਰੀ ਗੰਗਾ ਸਿੰਘ। ਪਰ ਜਦੋਂ ਇਹ ਪਿੰਡ ਤੋਂ ਬਾਹਰ ਆ ਕੇ ਨਦੀ ਨੂੰ ਲੰਘਣ ਲੱਗੇ ਤਾਂ ਇਨ੍ਹਾਂ ਉਪਰ ਰਿਸਾਲੇ ਨੇ ਇਕੱਠੇ ਹੀ ਗੋਲੀ ਚਲਾ ਦਿੱਤੀ, ਜਿਸ ਕਰਕੇ ਤਿੰਨ ਸ਼ਹੀਦ ਹੋ ਗਏ ਅਤੇ ਚੌਥਾ ਸਰਦਾਰ ਬਿਸ਼ਨ ਸਿੰਘ ਫੱਟੜ ਹੋਇਆ ਅਤੇ ਸੌ, ਡੇਢ ਸੌ ਗਜ਼ ਪਰੇ ਜਾ ਕੇ ਡਿੱਗ ਪਿਆ। ਇਹ ਸਭ ਸ਼ਹੀਦੀਆਂ ਚੌਂਤਾ ਜੀ ਗੁਰਦੁਆਰਾ ਸੱਤਵੀਂ ਪਾਤਸ਼ਾਹੀ ਦੇ ਨੇੜੇ ਹੋਈਆਂ। ਸਰਦਾਰ ਬਿਸ਼ਨ ਸਿੰਘ ਨੂੰ ਲੈਣ ਲਈ ਦੋ ਸਿਪਾਹੀ ਗਏ ਪਰ ਉਸ ਨੇ ਉਨ੍ਹਾਂ ਨੂੰ ਵੀ ਕ੍ਰਿਪਾਨ ਨਾਲ ਫੱਟੜ ਕਰ ਦਿੱਤਾ। ਇਸ ਪੁਰ ਰਿਸਾਲੇ ਨੇ ਉਸ ਨੂੰ ਗੋਲੀਆਂ ਨਾਲ ਮਾਰ ਦਿੱਤਾ।

ਸਰਦਾਰ ਬੇਲਾ ਸਿੰਘ ਪਿੰਡ ਜੈਨ ਜਿਲ੍ਹਾ ਹੁਸ਼ਿਆਰਪੁਰ, ਕੈਨੇਡਾ ਵਿੱਚ ਗਿਆ ਹੋਇਆ ਸੀ। ਉਥੇ ਭਾਈ ਭਾਗ ਸਿੰਘ ਗਰੰਥੀ ਵੈਨਕੂਵਰ ਗੁਰਦੁਆਰਾ, ਹਰ ਰੋਜ਼ ਭਾਰਤ ਦੀ ਆਜ਼ਾਦੀ ਲਈ ਉਤਸ਼ਾਹ ਨਾਲ ਗੁਰਦੁਆਰੇ ਵਿੱਚ ਪ੍ਰਚਾਰ ਕਰਦੇ ਸੀ। ਇਸ ਲਈ ਕੈਨੇਡਾ ਦੀ ਸਰਕਾਰ ਉਸ ਦੇ ਵਿਰੁੱਧ ਸੀ। ਸਰਦਾਰ ਬੇਲਾ ਸਿੰਘ ਉਨ੍ਹੀਂ ਦਿਨੀਂ ਸੀ.ਆਈ.ਡੀ. ਵਿੱਚ ਭਰਤੀ ਹੋ ਕੇ ਕੈਨੇਡਾ ਹਿੰਦ ਸਰਕਾਰ ਵਲੋਂ ਗਿਆ ਅਤੇ ਪਹੁੰਚ ਕੇ ਉਸ ਨੇ ਭਾਈ ਭਾਗ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ 'ਚ ਬੈਠਿਆਂ ਨੂੰ ਹੀ ਗੋਲੀ ਮਾਰ ਦਿੱਤੀ। ਜਦ ਉਹ ਇਥੇ ਵਾਪਸ ਆਇਆ ਤਾਂ ਉਸ ਨੂੰ ਇਥੇ ਦੋ ਮੁਰੱਬੇ ਜ਼ਮੀਨ ਇਨਾਮ ਵਜੋਂ ਮਿਲੀ। ਉਸ ਦਾ ਭਰਾ ਸਰਦਾਰ ਜਵਾਲਾ ਸਿੰਘ ਸੀ। ਉਸ ਨੇ ਸਰਦਾਰ ਧੰਨਾ ਸਿੰਘ ਬਹਿਬਲਪੁਰ ਨੂੰ ਸੁੱਤੇ ਹੋਏ ਨੂੰ ਪੋਲੀਸ ਪਾਸੋਂ ਪਕੜਾਉਣ ਦਾ ਯਤਨ ਕੀਤਾ ਜਦ ਪੁਲੀਸ ਨੇ ਉਸ ਪਾਸੋਂ ਪਸਤੌਲ ਖੋਹ ਲਈ ਤਾਂ ਉਸ ਇਕ ਬੰਬ ਚਲਾ ਦਿੱਤਾ, ਜਿਸ ਕਰਕੇ ਤਿੰਨ ਸਿਪਾਹੀ, ਸਰਦਾਰ ਧੰਨਾ ਸਿੰਘ ਆਪ ਅਤੇ ਇਕ ਮੱਝ ਮਾਰੇ ਗਏ। ਇਹ ਸਰਦਾਰ ਧੰਨਾ ਸਿੰਘ ਉਹ ਪ੍ਰਸਿੱਧ ਬੱਬਰ ਅਕਾਲੀ ਸੀ ਜੋ ਕਿ ਆਮ ਕਰਕੇ ਸਾਰੇ ਹੀ ਮੁਕੱਦਮਿਆਂ ਵਿੱਚ ਮੁਲਜ਼ਮ ਸੀ। ਸਰਦਾਰ ਦਲੀਪ ਸਿੰਘ ਧਾਮੀਆਂ ਨੂੰ ਵੀ ਇਸੇ ਸਰਦਾਰ ਜਵਾਲਾ ਸਿੰਘ ਨੇ ਪਕੜਵਾ ਦਿੱਤਾ। ਸਰਦਾਰ ਦਲੀਪ ਸਿੰਘ ਹਾਲੀਂ ਮੁੰਡਾ ਹੀ ਸੀ ਅਤੇ ਕਿਹਾ ਜਾਂਦਾ ਹੈ ਕਿ ਜਦ ਇਸ ਨੂੰ ਫ਼ਾਂਸੀ ਲਈ ਲੈ ਜਾਇਆ ਗਿਆ ਤਾਂ ਸਤਿ ਸ੍ਰੀ ਅਕਾਲ ਦੇ ਜੈਕਾਰੇ

ਗਜਾਉਂਦਾ ਰਿਹਾ। ਇਸ ਤੋਂ ਸ਼ੀਘਰ ਹੀ ਉਪ੍ਰੰਤ ਬਹੁਤ ਸਾਰੇ ਇਲਾਕਿਆਂ ਵਿੱਚ ਧੜਾ ਧੜ ਗ੍ਰਿਫਤਾਰੀਆਂ ਆਰੰਭ ਹੋਈਆਂ। ਪਹਿਲਾਂ 62 ਆਦਮੀਆਂ ਦਾ ਚਲਾਨ ਕੀਤਾ ਗਿਆ, ਜਿਸ ਵਿੱਚ ਸਰਦਾਰ ਕਿਸ਼ਨ ਸਿੰਘ ਬੜਿੰਗ, ਸਰਦਾਰ ਕਰਮ ਸਿੰਘ ਝਿੰਗੜ ਅਤੇ ਸਰਦਾਰ ਦਲੀਪ ਸਿੰਘ ਗੋਸਲ ਸੀ। ਦੂਸਰੀ ਵਾਰੀ ਫਿਰ 36 ਆਦਮੀਆਂ ਦਾ ਇਸੇ ਬੱਬਰ ਅਕਾਲੀ ਕੇਸ ਵਿੱਚ ਚਲਾਨ ਕੀਤਾ ਗਿਆ, ਸੂਬੇਦਾਰ ਅਮਰ ਸਿੰਘ ਧਾਰੀਵਾਲ, ਜੱਥੇਦਾਰ ਪੈਨਸ਼ਨਰਜ਼ ਜੱਥਾ ਗੁਰੂ ਕਾ ਬਾਗ ਨੰਬਰ 1 ਅਤੇ ਬਾਬੂ ਸੰਤਾ ਸਿੰਘ ਵੀ ਇਸ ਵਿੱਚ ਸ਼ਾਮਲ ਸੀ। ਇਹ ਕੇਸ ਤਕਰੀਬਨ ਤਿੰਨ ਸਾਲ ਚਲਦਾ ਰਿਹਾ ਆਖ਼ੀਰ 6 ਆਦਮੀਆਂ ਨੂੰ ਫ਼ਾਂਸੀ ਦਿੱਤੀ ਗਈ 51 ਨੂੰ ਸੱਤ ਤੋਂ ਲੈ ਕੇ ਵੀਹ ਸਾਲ ਤੱਕ ਕੈਦ ਹੋਈ ਅਤੇ 34 ਆਦਮੀਆਂ ਨੂੰ ਬਰੀ ਕਰ ਦਿੱਤਾ ਗਿਆ।

ਪਰ ਇਨ੍ਹਾਂ ਸਭ ਦੇ ਪਕੜੇ ਜਾਣ ਕਰਕੇ ਵੀ ਇਹ ਲਹਿਰ ਖਤਮ ਨਾ ਹੋ ਸਕੀ। ਕਿਉਂਕਿ ਸਰਦਾਰ ਵਰਿਆਮ ਸਿੰਘ ਧੁੱਗਾ ਅਤੇ ਸਰਦਾਰ ਬੰਤਾ ਸਿੰਘ, ਬਚਿੰਤ ਸਿੰਘ ਮੁੰਡਾ, ਸਰਦਾਰ ਸੁਰੈਣ ਸਿੰਘ ਦੌਲਤ ਪੁਰ ਆਦਿ ਨੇ ਫਿਰ ਇਸ ਲਹਿਰ ਨੂੰ ਸੁਰਜੀਤ ਕਰ ਦਿੱਤਾ ਅਤੇ ਇਸ ਤਰ੍ਹਾਂ ਸਾਲ, ਡੇਢ ਸਾਲ ਲਈ ਫਿਰ ਝੋਲੀ ਚੁੱਕਾਂ ਦਾ ਸੁਧਾਰ ਕਰਦੇ ਰਹੇ। ਪਰ ਅੰਤ ਫਿਰ ਪੋਲੀਸ ਨੇ ਇਨ੍ਹਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਅਤੇ ਕੇਸ ਚਲਾਏ। ਪਰ ਹਾਲੀ ਵੀ ਇੱਕਾ ਦੁੱਕਾ ਬੱਬਰ ਅਕਾਲੀ ਆਪਣਾ ਕੰਮ ਕਰਦੇ ਰਹੇ ਇਨ੍ਹਾਂ ਵਿੱਚ ਸਰਦਾਰ ਸਾਧੂ ਸਿੰਘ ਸਾਂਧਲਾ ਪ੍ਰਸਿੱਧ ਸੀ।

ਇਨ੍ਹੀਂ ਦਿਨ੍ਹੀ ਸਰਕਾਰ ਦੇ ਪੋਲੀਸ ਦੇ ਕਾਰਕੁਨ ਮੇਰੇ ਵੀ ਬਹੁਤ ਵਿਰੁੱਧ ਸੀ ਕਿਉਂਕਿ ਮੈਂ ਰਾਤੋ ਰਾਤ ਪਿੰਡਾਂ ਵਿੱਚ ਦੌਰਾ ਕਰਕੇ ਅਕਾਲੀ ਮੋਰਚਿਆਂ ਲਈ ਸਿੱਖਾਂ ਨੂੰ ਤਿਆਰ ਕਰਦਾ ਸੀ। ਜਦ ਸੈਂਟ੍ਰਲ ਸਿੱਖ ਲੀਗ ਦਾ ਜਲੰਧਰ ਵਿਖੇ ਸ਼ੈਸ਼ਨ ਹੋਣਾ ਸੀ ਤਾਂ ਮੈਂ ਪਿੰਡ ਪਿੰਡ ਵਿੱਚ ਉਗਰਾਹੀ ਲਈ ਜਾਂਦਾ ਸੀ। ਪੋਲੀਸ ਨੇ ਮੇਰਾ ਇਤਨਾ ਪਿੱਛਾ ਕੀਤਾ ਕਿ ਮੈਨੂੰ ਪਿੰਡਾਂ ਵਿੱਚੋਂ ਦੀਵਾਨ ਕਰਨ ਤੋਂ ਵੀ ਰੋਕਣ ਦਾ ਵੀ ਯਤਨ ਕੀਤਾ ਗਿਆ। ਪਰ ਇਨ੍ਹਾਂ ਸਭ ਯਤਨਾਂ ਦੇ ਹੁੰਦਿਆਂ ਵੀ ਸਿੱਖ ਲੀਗ ਦਾ ਸੈਸ਼ਨ ਸਫਲਤਾ ਨਾਲ ਜਲੰਧਰ ਵਿੱਚ ਹੋਇਆ। ਇਸ ਲਈ ਅਖ਼ੀਰ ਮੈਂ ਇਕ ਸਤੰਬਰ 1923 ਨੂੰ ਗ੍ਰਿਫਤਾਰ ਹੋਇਆ ਪਰ ਕੋਈ ਸ਼ਹਾਦਤ ਨਾ ਮਿਲ ਸਕਣ ਕਰਕੇ ਮੈਨੂੰ ਚਲਾਣ ਤੋਂ ਬਿਨਾਂ ਹੀ ਕਈ ਮਹੀਨੇ ਜੇਲ੍ਹ ਵਿੱਚ ਰੱਖਿਆ ਗਿਆ। ਆਖ਼ੀਰ ਇਕ ਸਰਦਾਰ ਹਜ਼ਾਰਾ ਸਿੰਘ ਮਲੇਰ ਜੋ ਕਿ ਗੁਰੂ ਕੇ ਬਾਗ ਦੀ ਡਾਕ ਵੀ ਪੁਚਾਉਂਦਾ ਸੀ, ਉਸ ਨੂੰ ਮੇਰੀ ਸ਼ਹਾਦਤ ਲਈ ਤਿਆਰ ਕੀਤਾ ਗਿਆ। ਪਰ ਉਹ ਜੱਜ ਦੇ ਸਾਹਮਣੇ ਮੁੱਕਰ ਗਿਆ ਅਤੇ ਇਸ ਕਰਕੇ ਉਸ ਨੇ 20 ਸਾਲ ਕੈਦ ਭੁਗਤੀ। ਸਭ ਤੋਂ ਵਧ ਜੇਲ੍ਹ ਵਿੱਚ ਸਖ਼ਤੀ ਵੀ ਉਸ ਪੁਰ ਕੀਤੀ ਗਈ। ਪਰ ਮਿੰਟਗੁਮਰੀ ਜੇਲ੍ਹ ਵਿੱਚ ਸੁਰੰਗ ਕੱਢ ਕੇ ਉਹ ਨਿਕਲ ਗਿਆ। ਅੰਤ ਵਿੱਚ ਫਿਰ ਉਸ ਨੂੰ ਪਕੜ ਲਿਆ ਗਿਆ। ਇਹ ਸਰਦਾਰ ਹਜ਼ਾਰਾ ਸਿੰਘ ਵੀ ਬੱਬਰ ਅਕਾਲੀ ਪਾਰਟੀ ਦਾ ਮੈਂਬਰ ਰਿਹਾ ਸੀ।

ਸਰਦਾਰ ਬੇਲਾ ਸਿੰਘ, ਜਿਸ ਨੇ ਕਿ ਭਾਈ ਭਾਗ ਸਿੰਘ ਨੂੰ ਵੈਨਕੁਵਰ ਵਿੱਚ ਮਾਰਿਆ ਸੀ, ਉਸ ਨੂੰ ਵੀ ਬੱਬਰ ਅਕਾਲੀਆਂ ਨੇ ਮਾਫ਼ ਨਹੀਂ ਕੀਤਾ। ਉਸ ਨੂੰ ਸਰਦਾਰ ਹਰੀ ਸਿੰਘ ਸੂੰਢ ਨੇ ਬੜੀ ਬੁਰੀ ਤਰ੍ਹਾਂ ਮਾਰ ਦਿੱਤਾ, ਉਸ ਦੀਆਂ ਆਂਦਰਾਂ ਕੱਢ ਕੇ ਉਸ ਦੇ ਗੱਲ ਵਿੱਚ ਪਾਈਆਂ। ਜਦ ਸਰਦਾਰ ਹਰੀ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਉਸ ਨੂੰ ਮਨਾਉਣ ਲਈ, ਉਸ ਪੁਰ ਬਹੁਤ ਸਖ਼ਤੀ ਕੀਤੀ ਗਈ। ਇਥੋਂ ਤੱਕ ਕਿਹਾ ਜਾਂਦਾ ਹੈ ਕਿ ਉਸ ਦੇ ਮੂੰਹ ਨਾਲ ਗੂੰਹ ਦਾ ਤੋਬੜਾ ਬੰਨ ਦਿੱਤਾ ਪਰ ਉਹ ਮੰਨਿਆ ਨਹੀਂ। ਆਖ਼ੀਰ ਉਹ ਸਜ਼ਾ

ਭੁਗਤ ਕੇ ਰਿਹਾਅ ਹੋ ਗਿਆ।

ਬੱਬਰ ਅਕਾਲੀ ਲਹਿਰ ਦੀ ਧਾਕ ਇੰਗਲੈਂਡ ਵਿੱਚ ਵੀ ਬਹੁਤ ਬੈਠੀ ਅਤੇ ਅੰਗਰੇਜ਼ਾਂ ਨੇ ਮੇਰੇ ਵਿਚਾਰ ਵਿੱਚ ਕੇਵਲ ਇਸ ਬੱਬਰ ਅਕਾਲੀ ਲਹਿਰ ਕਰਕੇ ਹੀ ਅਕਾਲੀਆਂ ਦੀ ਤਾਕਤ ਦਾ ਸਿੱਕਾ ਮੰਨਿਆ। ਇਸ ਤੋਂ ਉਪ੍ਰੰਤ ਮੈਂ ਆਪਣੀ ਜਮੀਨ ਪੁਰ ਸਰਗੋਧੇ ਚਲਾ ਗਿਆ ਅਤੇ ਮੇਰਾ ਨਾਂ 1947 ਤੱਕ ਦਸ ਨੰਬਰ ਵਿੱਚ ਕੇਵਲ ਮੇਰੀਆਂ ਉਪ੍ਰੋਕਤ ਰਾਜਨੀਤਕ ਸਰਗਰਮੀਆਂ ਕਰਕੇ ਸ਼ਾਮਿਲ ਰਿਹਾ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ

ਸਹੀ/-
ਊਧਮ ਸਿੰਘ

# VIII
# ਬਿਆਨ ਸ੍ਰ: ਹਰੀ ਸਿੰਘ ਜਲੰਧਰੀ

ਸੰਨ 1919 ਵਿੱਚ ਮੈਂ ਜਲੰਧਰ ਸ਼ਹਿਰ ਵਿੱਚ ਕਿਤਾਬਾਂ ਦੀ ਦੁਕਾਨ ਕਰਦਾ ਸੀ। ਇਸੇ ਸਾਲ ਰਾਮ ਨੌਮੀ ਵਾਲੇ ਦਿਨ ਜਲੰਧਰ ਵਿੱਚ ਇੱਕ ਬੜਾ ਭਾਰੀ ਜਲੂਸ ਨਿਕਲਿਆ। ਇਸ ਜਲੂਸ ਵਿੱਚ ਅਚੰਭੇ ਦੀ ਗੱਲ ਇਹ ਸੀ ਕਿ ਹਿੰਦੂ, ਸਿੱਖ ਅਤੇ ਮੁਸਲਮਾਨਾਂ ਨੇ ਰਲ ਕੇ ਇਸ ਵਿੱਚ ਭਾਗ ਲਿਆ। ਮੇਰੀ ਦੁਕਾਨ ਪੁਰ ਮਾਸਟਰਾਂ ਅਤੇ ਪ੍ਰੋਫੈਸਰਾਂ ਦਾ ਆਉਣ ਜਾਣ ਬਹੁਤ ਸੀ। ਇਸ ਜਲੂਸ ਨੂੰ ਵੇਖਣ ਲਈ ਵੀ ਮੇਰੀ ਦੁਕਾਨ ’ਤੇ ਕਈ ਅਜੇਹੇ ਸੱਜਣ ਆਏ ਹੋਏ ਸਨ। ਉਸ ਜਲੂਸ ਨੂੰ ਵੇਖ ਕੇ ਅਸੀਂ ਸਾਰੇ ਬਹੁਤ ਪ੍ਰਭਾਵਤ ਹੋਏ ਅਤੇ ਸਾਡੇ ਸਾਰਿਆਂ ਦਾ ਉਥੇ ਇਹੀ ਖਿਆਲ ਬਣਿਆ ਕਿ ਸ਼ੀਘਰ ਹੀ ਕੋਈ ਨਵੀਂ ਲਹਿਰ ਚੱਲੇਗੀ ਜਿਸ ਵਿੱਚ ਕਿ ਲੋਕਾਂ ਨੂੰ ਬਹੁਤ ਕੁਰਬਾਨੀ ਦੇਣੀ ਪਵੇਗੀ। ਇਨੀਂ ਦਿਨੀਂ ਰੌਲਟ ਐਕਟ ਪਾਸ ਹੋ ਰਿਹਾ ਸੀ ਅਤੇ ਉਸ ਦੇ ਵਿਰੁੱਧ ਜਲੰਧਰ ਵਿੱਚ ਵੀ ਜਲਸਾ ਹੋਇਆ। ਇਸ ਵਿੱਚ ਭਾਸ਼ਣ ਦੇਣ ਲਈ ਡਾਕਟਰ ਕਿਚਲੂ ਇਥੇ ਆਏ। ਉਸ ਜਲਸੇ ਵਿੱਚ ਰੌਲਟ ਐਕਟ ਦੇ ਵਿਰੁੱਧ ਇੱਕ ਮਤਾ ਪਾਸ ਕੀਤਾ ਗਿਆ। ਇਸ ਮਤੇ ਦੀ ਸਿੱਖਾਂ ਵੱਲੋਂ ਤਾਈਦ ਕਰਨ ਲਈ ਮੈਨੂੰ ਕਿਹਾ ਗਿਆ। ਇਸ ਤੋਂ ਮੇਰਾ ਦੇਸ਼ ਭਗਤੀ ਵੱਲ ਉਤਸ਼ਾਹ ਬਹੁਤ ਵਧਿਆ ਅਤੇ ਮੈਂ ਕਾਂਗਰਸ ਦਾ ਮੈਂਬਰ ਬਣ ਗਿਆ। ਦਿੱਲੀ ਵਿੱਚ ਰੌਲਟ ਐਕਟ ਦੇ ਵਿਰੁੱਧ ਜੋ ਐਜੀਟੇਸ਼ਨ ਹੋਈ, ਉਸ ਸਬੰਧ ਵਿੱਚ ਗੋਲੀ ਚੱਲੀ ਅਤੇ ਸਵਾਮੀ ਸ਼ਰਧਾ ਨੰਦ ਨੂੰ ਗ੍ਰਿਫਤਾਰ ਕਰ ਲਿਆ ਗਿਆ। ਜਲੰਧਰ ਵਿੱਚ ਦਿੱਲੀ ਦੇ ਇਸ ਅਤਿਆਚਾਰ ਵਿਰੁੱਧ ਸਾਰੇ ਸ਼ਹਿਰ ਵਿੱਚ ਫਿਰ ਕੇ ਮੈਂ ਲੋਕਾਂ ਨੂੰ ਹੜਤਾਲ ਲਈ ਪ੍ਰੇਰਿਆ। ਉਨ੍ਹਾਂ ਦਿਨਾਂ ਵਿੱਚ ਪੰਜਾਬ ਵਿੱਚ ਕੋਈ ਖਾਸ ਕਾਂਗਰਸ ਦੀ ਵੁਕੱਤ ਨਹੀਂ ਸੀ ਅਤੇ ਭਾਵੇਂ ਅਸੀਂ ਇਸ ਨੂੰ ਉਸ ਸਮੇਂ ਦੀਆਂ ਪੰਜਾਬ ਦੀਆਂ ਰਾਜਸੀ ਪਾਰਟੀਆਂ ਵਿੱਚ ਗਿਣਦੇ ਸੀ। ਉਸ ਸਮੇਂ ਇਸ ਨੂੰ ਵਕੀਲਾਂ ਹੀ ਦੀ ਜਮਾਤ ਕਿਹਾ ਜਾਂਦਾ ਸੀ। ਜਲੰਧਰ ਵਿੱਚ ਰਾਇਜ਼ਾਦਾ ਹੰਸ ਰਾਜ ਨੂੰ ਲੀਡਰ ਗਿਣਿਆ ਜਾਂਦਾ ਸੀ। ਇਸ ਹੜਤਾਲ ਦੇ ਦੰਡ ਵਿੱਚ ਮੈਨੂੰ ਪੋਲੀਸ ਵੱਲੋਂ ਗ੍ਰਿਫਤਾਰ ਕਰਨ ਦੇ ਵੀ ਮਨਸੂਬੇ ਬਣਾਏ ਗਏ। ਇਹ ਸਭ ਐਜੀਟੇਸ਼ਨ ਠੀਕ ਡਿਸਿਪਲਿਨ ਵਿੱਚ ਨਹੀਂ ਸੀ। ਇਸ ਲਈ ਲੋਕਾਂ ਵਿੱਚ ਜੋਸ਼ ਹੁੰਦਿਆਂ ਵੀ ਇਸ ਨੂੰ ਬਹੁਤੀ ਸਫਲਤਾ ਨਾ ਮਿਲ ਸਕੀ। ਜੱਲ੍ਹਿਆਂ ਵਾਲੇ ਬਾਗ ਵਿੱਚ ਗੋਲੀ ਚੱਲਣ ਉਪ੍ਰੰਤ ਆਮ ਕਰਕੇ ਲੋਕ ਦੱਬ ਗਏ। 1919 ਵਿੱਚ ਕਾਂਗਰਸ ਦੇ ਅੰਮ੍ਰਿਤਸਰ ਦੇ ਸੈਸ਼ਨ ਤੋਂ ਪਿਛੋਂ ਇਹ ਲਹਿਰ ਫਿਰ ਸੁਰਜੀਤ ਹੋਈ।

1920 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਮੀਟਿੰਗ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਈ। ਉਸ ਵਿੱਚ ਮੈਂ ਵੀ ਹਾਜ਼ਰ ਸੀ। ਇਸ ਵਿੱਚ ਇਹ ਪਾਸ ਕੀਤਾ ਗਿਆ ਕਿ ਸ਼੍ਰੋ: ਗੁ: ਪ੍ਰ: ਕਮੇਟੀ ਬਣਾ ਕੇ ਉਸ ਦੀ ਪੂਰੀ ਚੋਣ ਕਰਾਈ ਜਾਵੇ। ਉਸ ਮੀਟਿੰਗ ਵਿਚੋਂ ਅਸੀਂ ਬਹੁਤ ਉਤਸ਼ਾਹ ਪ੍ਰਾਪਤ ਕੀਤਾ ਕਿਉਂਕਿ ਅਸੀਂ ਇਹ ਸਮਝਦੇ

ਸੀ ਕਿ ਹੁਣ ਸਾਡੀ ਇੱਕ ਕੇਂਦਰੀ ਜਮਾਤ ਬਣ ਗਈ ਹੈ। ਇੱਕ ਕੱਚੀ ਕਮੇਟੀ ਬਣਾਈ ਗਈ ਜਿਸ ਨੂੰ ਇਹ ਕੰਮ ਸੌਂਪਿਆ ਗਿਆ ਕਿ ਉਹ ਸਾਰੇ ਪੰਜਾਬ ਵਿੱਚ ਸ਼੍ਰੋਮਣੀ ਕਮੇਟੀ ਦੀ ਜਨਰਲ ਬਾਡੀ ਦੀ ਚੋਣ ਕਰਾਏ। ਇਸ ਕਮੇਟੀ ਨੇ ਸਾਰੇ ਪੰਜਾਬ ਵਿੱਚ ਦੌਰਾ ਕਰਕੇ ਵੋਟਰ ਬਣਾਏ। ਇਸ ਉਦਮ ਨੇ ਸਿੱਖ ਸੰਗਤਾਂ ਵਿੱਚ ਉਤਸ਼ਾਹ ਭਰ ਦਿੱਤਾ ਅਤੇ ਲੋਕੀਂ ਹੋਰ ਵੀ ਜਾਗਰਤ ਹੋ ਗਏ। ਇੱਧਰ ਹਾਲੀ ਸ਼੍ਰੋਮਣੀ ਕਮੇਟੀ ਬਣ ਹੀ ਰਹੀ ਸੀ ਕਿ ਜਲੰਧਰ ਦੇ ਇਲਾਕੇ ਵਿੱਚ ਕਈ ਸਿੱਖ ਕੈਨੇਡਾ ਤੋਂ ਵਾਪਸ ਆਏ, ਉਨ੍ਹਾਂ ਵਿਚੋਂ ਕਈ ਕਾਮਾਗਾਟਾਮਾਰੂ ਅਤੇ ਤੋਸ਼ਾਮਾਰੂ ਜਹਾਜ਼ਾਂ ਵਿੱਚ ਵੀ ਆਏ। ਇਨ੍ਹਾਂ ਵਿੱਚੋਂ ਸ: ਕਰਮ ਸਿੰਘ ਚੀਮਾ, ਸ: ਭਾਗ ਸਿੰਘ ਕੈਨੇਡੀਅਨ, ਸ: ਚੰਚਲ ਸਿੰਘ ਜੰਡਿਆਲਾ, ਭਾਈ ਮਿੱਤ ਸਿੰਘ ਪੂਰ ਹੀਰਾਂ (ਹੁਸ਼ਿਆਰਪੁਰ), ਸ: ਗੰਡਾ ਸਿੰਘ ਅਮਰੀਕਨ ਅਤੇ ਇਨ੍ਹਾਂ ਦੇ ਕਈ ਹੋਰ ਸਾਥੀ ਮੈਨੂੰ ਮਿਲੇ। ਮੇਰੇ ਕੋਲੋਂ ਇਨ੍ਹਾਂ ਨੇ ਠਹਿਰਨ ਲਈ ਸਹਾਇਤਾ ਮੰਗੀ। ਮੈਂ ਉਨ੍ਹਾਂ ਨੂੰ ਇੱਕ "ਦੇਸ਼ ਬੁੱਕ ਏਜੰਸੀ" ਨਾਉਂ ਦੀ ਇੱਕ ਕੌਮੀ ਕਿਤਾਬਾਂ ਦੀ ਦੁਕਾਨ ਖੋਲ੍ਹ ਦਿੱਤੀ। ਇਨ੍ਹਾਂ ਨੇ ਦੁਆਬੇ ਦੇ ਇਲਾਕੇ ਵਿੱਚ ਕੌਮੀ ਲਹਿਰ ਚਲਾਉਣ ਲਈ ਬਹੁਤ ਕੰਮ ਕੀਤਾ। ਸ਼੍ਰੋਮਣੀ ਕਮੇਟੀ ਦੀ ਸਹਾਇਤਾ ਲਈ ਵੀ ਇਨ੍ਹਾਂ ਪ੍ਰਚਾਰ ਕੀਤਾ ਅਤੇ ਇਸ ਦੀਆਂ ਚੋਣਾਂ ਵਿੱਚ ਵੀ ਹਿੱਸਾ ਲਿਆ। ਜਲੰਧਰ ਵਿੱਚ ਚੋਣਾਂ ਕਰਾਉਣ ਲਈ ਬਾਬਾ ਖੜਕ ਸਿੰਘ, ਸ: ਬ: ਮਹਿਤਾਬ ਸਿੰਘ ਅਤੇ ਸ: ਤੇਜਾ ਸਿੰਘ ਸਮੁੰਦਰੀ ਆਏ। ਇਸ ਚੋਣ ਵਿੱਚ ਮੈਂ ਆਪਣਾ ਨਾਂ ਅੱਗੇ ਨਾ ਕੀਤਾ ਕਿਉਂਕਿ ਉਸ ਸਮੇਂ ਮੈਂ ਅੰਮ੍ਰਿਤਧਾਰੀ ਨਹੀਂ ਸੀ। ਇਸ ਦਾ ਸਿੱਟਾ ਇਹ ਹੋਇਆ ਕਿ ਮੈਨੂੰ ਜਨਰਲ ਬਾਡੀ ਨੇ ਮੈਂਬਰ ਨਾਮਜ਼ਦ ਕਰ ਦਿੱਤਾ। ਸ਼੍ਰੋਮਣੀ ਕਮੇਟੀ ਦੀ ਪਹਿਲੀ ਵਰਕਿੰਗ ਕਮੇਟੀ ਵਿੱਚ ਦੁਆਬੇ ਦਾ ਪ੍ਰਤੀਨਿਧ ਮੈਨੂੰ ਲਿਆ ਗਿਆ। ਇਨ੍ਹਾਂ ਦਿਨਾਂ ਵਿੱਚ ਹੀ ਸਿੱਖਾਂ ਦੀ ਰਾਜਸੀ ਜਮਾਤ ਸਿੱਖ ਲੀਗ ਨਵੀਂ ਨਵੀਂ ਬਣੀ ਸੀ। ਇਸ ਨੂੰ ਵੀ ਸਾਰੇ ਪੰਜਾਬ ਵਿੱਚ ਪੁਚਾਉਣਾ ਸੀ। ਮਾ: ਮੋਤਾ ਸਿੰਘ ਜੀ ਨੇ ਮੈਨੂੰ ਕਿਹਾ ਕਿ ਦੁਆਬੇ ਵਿੱਚ ਅਜੇਹੀ ਇੱਕ ਸੰਸਥਾ ਦੀ ਅਤਿਅੰਤ ਲੋੜ ਹੈ ਅਤੇ ਆਉ ਇਕੱਠੇ ਹੋ ਕੇ ਸਿੱਖ ਲੀਗ ਬਣਾਈਏ। ਇਸ ਪੁਰ ਮੈਂ ਤੇ ਮ: ਮੋਤਾ ਸਿੰਘ ਨੇ ਮਿਲ ਕੇ ਸਿੱਖਾਂ ਦੀ ਇੱਕ ਕਨਵੈਨਸ਼ਨ ਟਾਊਨ ਹਾਲ ਜਲੰਧਰ ਵਿੱਚ ਬੁਲਾਈ ਅਤੇ ਇਸ ਤਰ੍ਹਾਂ ਇਥੇ ਸਿੱਖ ਲੀਗ ਬਣਾਈ ਗਈ। ਉਨੀ ਦਿਨੀਂ ਸਿੱਖ ਲੀਗ ਦੇ ਬਹੁਤ ਸਾਰੇ ਮੈਂਬਰ ਉਹ ਸਿੱਖ ਸਨ ਜੋ ਕਿ ਕੈਨੇਡਾ ਅਤੇ ਅਮਰੀਕਾ ਤੋਂ ਵਾਪਸ ਆਏ ਸਨ ਅਤੇ ਉਨ੍ਹਾਂ ਦੇਸ਼ਾਂ ਵਿੱਚ ਗਦਰ ਪਾਰਟੀ ਦੇ ਆਗੂ ਵੀ ਰਹੇ ਸਨ। ਸਿੱਖ ਲੀਗ ਦੀ ਸਥਾਪਨਾ ਤੋਂ ਸ਼ੀਘਰ ਹੀ ਪਿੱਛੋਂ ਜਲੰਧਰ ਸ਼ਹਿਰ ਵਿੱਚ ਇੱਕ ਜਲਸਾ ਲੀਗ ਵੱਲੋਂ ਕੀਤਾ ਗਿਆ ਅਤੇ ਉਸ ਵਿੱਚ ਦੇਸ਼ ਦੀ ਆਜ਼ਾਦੀ ਦੇ ਮਿਸ਼ਨ ਪੁਰ ਬਹੁਤ ਹੀ ਉਤਸ਼ਾਹ ਭਰੀਆਂ ਤਕਰੀਰਾਂ ਮਾ: ਮੋਤਾ ਸਿੰਘ, ਮੌਲਾਨਾ ਹਬੀਬ ਉਲ ਰਹਿਮਾਨ, ਗਿਆਨੀ ਇੰਦਰ ਸਿੰਘ ਅਤੇ ਹੋਰ ਕਈ ਸੱਜਣਾਂ ਨੇ ਕੀਤੀਆਂ। ਇਸ ਪੁਰ ਮ: ਮੋਤਾ ਸਿੰਘ ਅਤੇ ਹੋਰਨਾਂ ਨੂੰ ਸਰਕਾਰ ਵੱਲੋਂ ਇਹ ਨੋਟਿਸ ਮਿਲ ਗਿਆ ਕਿ ਉਹ ਛੇ ਮਹੀਨੇ ਲਈ ਕੋਈ ਭਾਸ਼ਨ ਨਹੀਂ ਦੇ ਸਕਦੇ।

ਕਲਕੱਤੇ ਦੇ ਕਾਂਗਰਸ ਸੈਸ਼ਨ ਵਿੱਚ, ਜਿਸ ਵਿੱਚ ਇਹ ਪਾਸ ਕੀਤਾ ਜਾਣਾ ਸੀ ਕਿ ਨਾ-ਮਿਲਵਰਤਨ ਦੀ ਲਹਿਰ ਚਲਾਈ ਜਾਵੇ, ਉਸ ਵਿੱਚ ਮੈਂ, ਸ: ਚੰਚਲ ਸਿੰਘ, ਸ: ਭਾਗ ਸਿੰਘ ਅਤੇ ਸ: ਗੰਡਾ ਸਿੰਘ ਭੀ ਗਏ। ਉਸ ਵਿੱਚ ਜੋ ਨਾ-ਮਿਲਵਰਤਨ ਦਾ ਮਤਾ ਪਾਸ ਹੋਇਆ, ਉਸ ਨੂੰ ਚਲਾਉਣ ਲਈ, ਜਲੰਧਰ ਜ਼ਿਲ੍ਹੇ ਵਿੱਚ ਮੈਂ ਹੀ ਕੰਮ ਕਰ ਰਿਹਾ ਸੀ। ਇਸ ਸਿਲਸਿਲੇ ਵਿੱਚ ਮੈਂ ਅਤੇ ਹੋਰ ਕਈ ਸੱਜਣ, ਸਭ ਖਿਤਾਬ ਲੈਣ ਵਾਲਿਆਂ ਪਾਸ ਗਏ ਅਤੇ ਉਨ੍ਹਾਂ ਨੂੰ ਖਿਤਾਬ ਛੱਡਣ ਲਈ ਪ੍ਰੇਰਿਆ। ਪਰ ਰਾਇ ਬਹਾਦਰ ਦੇਵੀ ਚੰਦ ਜੋ ਕਿ

ਮਿਉਂਸੀਪਲ ਕਮੇਟੀ ਦੇ ਵਾਈਸ ਪ੍ਰਧਾਨ ਵੀ ਸਨ, ਨੇ ਖਿਤਾਬ ਛੱਡਣ ਤੋਂ ਇਨਕਾਰ ਕਰ ਦਿੱਤਾ। ਜਿਸ ਪੁਰ ਉਨ੍ਹਾਂ ਦੇ ਵਿਰੁੱਧ ਨਾਗਰਿਕਾਂ ਵੱਲੋਂ ਇੱਕ ਹੋਰ ਆਦਮੀ ਨੂੰ ਖੜ੍ਹਾ ਕਰਕੇ ਉਨ੍ਹਾਂ ਨੂੰ ਅਸੀਂ ਹਰਾ ਦਿੱਤਾ। ਇਸ ਤਰ੍ਹਾਂ ਇਹ ਨਾ-ਮਿਲਵਰਤਨ ਲਹਿਰ ਵੀ ਮੈਂ, ਸ: ਚੰਚਲ ਸਿੰਘ, ਸ: ਭਾਗ ਸਿੰਘ ਅਤੇ ਸ. ਗੰਡਾ ਸਿੰਘ ਦੀ ਸਹਾਇਤਾ ਨਾਲ ਹੀ ਚਲਾ ਸਕਿਆ ਸੀ। ਅਕਾਲੀ ਪ੍ਰਚਾਰਕ ਇਸ ਨਾ-ਮਿਲਵਰਤਨ ਦੇ ਆਸ਼ੇ ਦੇ ਇਹੀ ਸੱਜਣ ਸਨ। 1920 ਦੇ ਅਕਤੂਬਰ ਜਾਂ ਨਵੰਬਰ ਵਿੱਚ, ਇਨ੍ਹਾਂ ਰਾਜਸੀ ਰੁਝੇਵਿਆਂ ਦੇ ਕਾਰਨ, ਮੈਂ ਆਪਣੀ ਦੁਕਾਨ ਅਤੇ ਹੋਰ ਸਭ ਘਰ ਦੇ ਕਾਰੋਬਾਰ ਨੂੰ ਛੱਡ ਕੇ ਪੂਰੀ ਤਰ੍ਹਾਂ ਰਾਜਸੀ ਜੀਵਨ ਵਿੱਚ ਆ ਗਿਆ। ਇਸੇ ਸਾਲ ਦੇ ਅਖ਼ੀਰ ਵਿੱਚ ਮੇਰੇ ਅਤੇ ਮੇਰੇ ਸਾਥੀਆਂ ਦੇ ਯਤਨਾਂ ਨਾਲ ਕਾਂਗਰਸ ਕਮੇਟੀ ਜਲੰਧਰ ਦਾ ਬਕਾਇਦਾ ਗਠਣ ਹੋਇਆ, ਜਿਸ ਦਾ ਸਕੱਤਰ ਮੈਂ ਹੀ ਬਣਿਆ।

ਨਨਕਾਣੇ ਸਾਹਿਬ ਦੇ ਸਾਕੇ ਤੋਂ ਪਿਛੋਂ ਸਿੱਖਾਂ ਵਿੱਚ ਹੋਰ ਵੀ ਜਾਗਰੂਕਤਾ ਪੈਦਾ ਹੋਈ ਅਤੇ ਉਦੋਂ ਤੋਂ ਹੀ ਇਹ ਕਾਲੀ ਪੱਗੜੀ ਵੀ ਪ੍ਰਸਿੱਧ ਹੋਈ। ਜਲੰਧਰ ਵਿੱਚ ਵੀ ਅਕਾਲੀ ਜੱਥਾ ਕਾਇਮ ਹੋਇਆ ਅਤੇ ਸਭ ਉਹ ਲੋਕ ਜੋ ਅਮਰੀਕਾ ਅਤੇ ਕੈਨੇਡਾ ਵਿਚੋਂ ਵਾਪਸ ਆਏ ਸੀ ਉਹ ਵੀ ਅਕਾਲੀ ਬਣ ਗਏ ਅਤੇ ਮੈਂ ਅਕਾਲੀ ਦੱਲ ਜਲੰਧਰ ਦਾ ਸਕੱਤਰ ਬਣ ਗਿਆ। ਇਸ ਤੋਂ ਸ਼ੀਘਰ ਹੀ ਪਿੱਛੋਂ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਸ: ਸੁੰਦਰ ਸਿੰਘ ਰਾਮਗੜ੍ਹੀਏ ਪਾਸੋਂ ਦਰਬਾਰ ਸਾਹਿਬ ਦੀਆਂ ਚਾਬੀਆਂ ਲੈ ਲਈਆਂ। ਨਾਲ ਹੀ ਇਹ ਵੀ ਐਲਾਨ ਕੀਤਾ ਕਿ ਕੋਈ ਵੀ ਜਲਸਾ ਨਹੀਂ ਹੋ ਸਕਦਾ ਅਤੇ Sedicious Meeting Act ਵੀ ਲਾਗੂ ਕਰ ਦਿੱਤਾ। ਅਜਨਾਲੇ ਵਿੱਚ ਡਿਪਟੀ ਕਮਿਸ਼ਨਰ ਨੇ ਆਪ ਇੱਕ ਜਲਸਾ, ਲੋਕਾਂ ਨੂੰ ਇਹ ਦੱਸਣ ਲਈ ਕੀਤਾ ਕਿ ਇਹ ਚਾਬੀਆਂ ਕਿਉਂ ਲਈਆਂ ਹਨ। ਪਰ ਉਸੇ ਸਟੇਜ ਪਰ ਸ: ਅਮਰ ਸਿੰਘ ਝਬਾਲ ਨੇ ਕਬਜ਼ਾ ਕਰ ਲਿਆ ਜਿਸ ਕਰਕੇ ਉਸ ਦੇ ਨਾਲ ਦੇ ਤਿੰਨ ਅਤੇ ਉਹ ਆਪ ਸਭ ਗ੍ਰਿਫਤਾਰ ਕਰ ਲਏ ਗਏ। ਉਸੇ ਦਿਨ ਅਕਾਲ ਤਖ਼ਤ ਵਿਖੇ ਸ਼੍ਰੋਮਣੀ ਕਮੇਟੀ ਦੀ ਜਨਰਲ ਮੀਟਿੰਗ ਹੋ ਰਹੀ ਸੀ। ਉਸ ਵਿੱਚ ਇਸ ਸਾਰੇ ਮਾਮਲੇ ਦਾ ਪਤਾ ਲੱਗਾ ਤਾਂ ਇਹ ਗੁਰਮਤਾ ਪਾਸ ਹੋਇਆ ਕਿ ਸ਼੍ਰੋਮਣੀ ਕਮੇਟੀ ਦੇ ਸਭ ਮੈਂਬਰ ਅੰਮ੍ਰਿਤਸਰ ਪੁੱਜਣ। ਸਾਰੇ ਮੈਂਬਰ ਉਥੇ ਹੀ ਪੁੱਜ ਗਏ। ਉਥੇ ਸਭ ਤੋਂ ਪਹਿਲਾਂ ਵਰਕਿੰਗ ਕਮੇਟੀ ਦੇ ਮੈਂਬਰਾਂ ਨੂੰ ਪਕੜਿਆ ਗਿਆ ਜਿਨਾਂ ਨੇ ਤਕਰੀਰਾਂ ਕੀਤੀਆਂ ਸਨ। ਇੱਕ ਆਦਮੀ ਵਾਧੂ ਸ: ਹਰਨਾਮ ਸਿੰਘ ਜ਼ੈਲਦਾਰ ਵੀ ਪਕੜਿਆ ਗਿਆ। ਮੈਂ ਵੀ ਇਨ੍ਹਾਂ ਯਾਰਾਂ ਆਦਮੀਆਂ ਦੇ ਨਾਲ ਸੀ। ਇਨ੍ਹਾਂ ਵਿੱਚ ਬਾਬਾ ਖੜਕ ਸਿੰਘ, ਸ: ਮਹਿਤਾਬ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਸ: ਭਾਗ ਸਿੰਘ ਵਕੀਲ ਆਦਿ ਸੀ। ਸਾਨੂੰ ਡੇਰਾ ਗ਼ਾਜ਼ੀ ਖਾਂ ਜੇਲ੍ਹ ਵਿੱਚ ਭੇਜਿਆ ਗਿਆ। ਰਸਤੇ ਵਿੱਚ ਰੇਲਵੇ ਸਟੇਸ਼ਨਾਂ ਪੁਰ ਸਾਡਾ ਸਭ ਦਾ ਬਹੁਤ ਸਵਾਗਤ ਕੀਤਾ ਗਿਆ ਅਤੇ ਅਸੀਂ ਤਕਰੀਬਨ ਸਭ ਸਟੇਸ਼ਨਾਂ ਤੇ ਭਾਸ਼ਨ ਦਿੰਦੇ ਗਏ, ਜਿਸ ਨਾਲ ਸੰਗਤਾਂ ਵਿੱਚ ਬਹੁਤ ਉਤਸ਼ਾਹ ਵਧ ਗਿਆ। ਤਕਰੀਬਨ ਇੱਕ ਮਹੀਨਾ ਇਹ ਮੋਰਚਾ ਜਾਰੀ ਰਿਹਾ। ਡੇਰਾ ਗ਼ਾਜ਼ੀ ਖਾਂ ਜੇਲ੍ਹ ਵਿੱਚ ਅਸੀਂ ਸਰਕਾਰ ਦੇ ਵਿਰੁੱਧ ਕੈਦੀਆਂ ਵਿੱਚ ਬਹੁਤ ਪ੍ਰਚਾਰ ਕੀਤਾ ਜਿਸ ਦਾ ਸਿੱਟਾ ਇਹ ਹੋਇਆ ਕਿ ਮੁਸਲਮਾਨ ਕੈਦੀ (ਜੋ ਕਿ ਬਹੁਤ ਸਨ) ਆਪਣੇ ਕੌਮੀ ਨਾਅਰੇ ਜੇਲ੍ਹ ਵਿੱਚ ਵੀ ਮਾਰਦੇ ਰਹਿੰਦੇ ਸਨ। ਜੇਲ੍ਹ ਵੱਲੋਂ ਸਾਨੂੰ ਕੈਦੀਆਂ ਵਾਲੇ ਕੱਪੜੇ ਪਾਣ ਲਈ ਦਿੱਤੇ ਗਏ। ਅਸੀਂ ਸਿੱਖਾਂ ਦੇ ਪ੍ਰਤੀਨਿਧ ਹੁੰਦੇ ਹੋਏ ਇਸ ਨੂੰ ਆਪਣੀ ਹੱਤਕ ਸਮਝਿਆ ਅਤੇ ਬਾਬਾ ਖੜਕ ਸਿੰਘ ਦੀ ਲੀਡਰੀ ਹੇਠ ਉਹ ਕੱਪੜੇ ਪਾਣ ਤੋਂ ਨਾਂਹ ਕਰ ਦਿੱਤੀ। ਜਿਸ ਪੁਰ ਜੇਲ੍ਹ

ਦੇ ਅਫ਼ਸਰਾਂ ਨੂੰ ਸਾਨੂੰ ਚੰਗੇ ਕੱਪੜੇ ਅਤੇ ਸਾਡੀ ਪਸੰਦ ਦਾ ਖਾਣਾ ਦੇਣਾ ਪਿਆ। ਇੱਕ ਮਹੀਨੇ ਤੋਂ ਪਿਛੋਂ ਸੰਗਤਾਂ ਦੇ ਉਤਸ਼ਾਹ ਤੋਂ ਪ੍ਰਭਾਵਤ ਹੋ ਕੇ ਸਰਕਾਰ ਨੇ Sedicious Meetings ਵਾਲਾ ਕਾਨੂੰਨ ਵਾਪਸ ਲੈ ਲਿਆ ਅਤੇ ਦਰਬਾਰ ਸਾਹਿਬ ਦੀਆਂ ਕੁੰਜੀਆਂ ਵੀ ਵਾਪਸ ਕਰ ਦਿੱਤੀਆਂ। ਇਸ ਤੋਂ ਉਪ੍ਰੰਤ ਸਾਨੂੰ ਸਭ ਨੂੰ ਰਿਹਾਅ ਕਰ ਦਿੱਤਾ ਗਿਆ। ਡੇਰਾ ਗਾਜ਼ੀ ਖਾਂ ਦੀ ਕਾਂਗਰਸ ਦੇ ਪ੍ਰਧਾਨ ਲ: ਢਾਲੂ ਰਾਮ ਹਕੀਮ ਨੇ ਸਾਡੀ ਰਿਹਾਈ ਪੁਰ ਬਹੁਤ ਸਵਾਗਤ ਕੀਤਾ ਅਤੇ ਇਸ ਖੁਸ਼ੀ ਵਿੱਚ ਸ਼ਹਿਰ ਵਿੱਚ ਇੱਕ ਜਲਸਾ ਵੀ ਕਰਵਾਇਆ ਜਿਸ ਵਿੱਚ ਬਾਬਾ ਖੜਕ ਸਿੰਘ, ਸ: ਮਹਿਤਾਬ ਸਿੰਘ ਅਤੇ ਸ: ਜਸਵੰਤ ਸਿੰਘ ਝਬਾਲ ਆਦਿ ਨੇ ਭਾਸ਼ਨ ਦਿਤੇ। ਜੇਲ੍ਹ ਵਿੱਚ ਆਮ ਕਰਕੇ ਸਿੱਖਾਂ ਦੇ ਉਧਾਰ ਪੁਰ ਵਿਚਾਰ ਕੀਤੀ ਜਾਂਦੀ ਸੀ। ਇੱਕ ਦਿਨ ਸਿੱਖਾਂ ਵਿੱਚ ਜਾਤ ਪਾਤ ਦੀ ਕੁਰੀਤੀ ਪੁਰ ਵੀ ਵਿਚਾਰ ਹੋਈ। ਬਹੁਤ ਲੰਬੀ ਵਿਚਾਰ ਤੋਂ ਉਪ੍ਰੰਤ ਸਿੱਟਾ ਇਹ ਨਿਕਲਿਆ ਕਿ ਸਿੱਖੀ ਵਿੱਚ ਰਿਸ਼ਤੇ ਕਰਨ ਲੱਗਿਆਂ ਜਾਤ ਆਦਿ ਦਾ ਕੋਈ ਵਿਚਾਰ ਰੱਖਣਾ ਉਚਿਤ ਨਹੀਂ ਅਤੇ ਇਸ ਲਈ ਇੱਕ ਆਮ ਲਹਿਰ ਇਸ ਪ੍ਰਕਾਰ ਦੀ ਚਲਣੀ ਚਾਹੀਦੀ ਹੈ। ਜੇਲ੍ਹ ਤੋਂ ਰਿਹਾਅ ਹੁੰਦਿਆਂ ਹੀ ਸ: ਖੜਕ ਸਿੰਘ ਨੇ ਪ੍ਰੋਗਰਾਮ ਅਨੁਸਾਰ ਆਪਣੀ ਭਤੀਜੀ ਦਾ ਰਿਸ਼ਤਾ ਸ: ਬ: ਮਹਿਤਾਬ ਸਿੰਘ ਦੇ ਭਤੀਜੇ ਨਾਲ ਕਰ ਦਿੱਤਾ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸ: ਮਹਿਤਾਬ ਸਿੰਘ ਦੀ ਜਾਤ ਅਰੋੜਾ ਸੀ, ਅਤੇ ਸ: ਖੜਕ ਸਿੰਘ ਦੀ ਆਹਲੂਵਾਲੀਏ। ਸਿੱਖਾਂ ਦੀ ਇਸ ਭਾਰੀ ਜਿੱਤ ਅਤੇ ਲੋਕਾਂ ਵਿੱਚ ਜਾਗਰਤਾ ਤੋਂ ਲਾਭ ਉਠਾਉਂਦੇ ਹੋਏ, ਲਾਲਾ ਲਾਜਪਤ ਰਾਏ ਨੇ ਵੀ ਨਾ-ਮਿਲਵਰਤਨ ਲਹਿਰ ਨੂੰ ਪੰਜਾਬ ਕਾਂਗਰਸ ਵੱਲੋਂ ਤੇਜ਼ ਕਰ ਦਿੱਤਾ। ਇਸ ਵਿੱਚ ਲਾਲਾ ਲਾਜਪਤ ਰਾਏ, ਸ: ਚੰਚਲ ਸਿੰਘ ਕੈਨੇਡੀਅਨ ਅਤੇ ਕਈ ਹੋਰ ਸੱਜਣ ਪਕੜੇ ਗਏ। ਜਦ ਮੈਂ ਰਿਹਾਅ ਹੋਣ ਉਪ੍ਰੰਤ ਵਾਪਸ ਜਲੰਧਰ ਪੁੱਜਾ ਤਾਂ ਜਿਲ੍ਹਾ ਕਾਂਗਰਸ ਕਮੇਟੀ, ਅਕਾਲੀ ਜੱਥਾ ਅਤੇ ਹੋਰ ਪਾਰਟੀਆਂ ਵੱਲੋਂ ਸ਼ਹਿਰ ਵਿੱਚ ਦੀਪਮਾਲਾ ਕੀਤੀ ਗਈ ਅਤੇ ਜਲਸੇ ਵੀ ਕੀਤੇ ਗਏ। ਕਾਂਗਰਸ ਵਲੋਂ ਮੈਨੂੰ ਇੱਕ ਮਾਣ ਪੱਤਰ ਮਿਲਿਆ, ਜਿਸ ਵਿੱਚ ਇਹ ਲਿਖਿਆ ਸੀ ਕਿ ਜਿਵੇਂ ਅੱਜ ਆਪ ਸਭ ਸਰਕਾਰ ਪਾਸੋਂ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਲੈ ਕੇ ਆਏ ਹੋ, ਇਸੇ ਤਰ੍ਹਾਂ ਹੀ ਕਿਸੇ ਦਿਨ ਭਾਰਤ ਦੇ ਪ੍ਰਬੰਧ ਦੀਆਂ ਚਾਬੀਆਂ ਵੀ ਸਰਕਾਰ ਪਾਸੋਂ ਲੈ ਕੇ ਆਉਣੀਆਂ। ਚਾਬੀਆਂ ਦੇ ਮੋਰਚੇ ਤੋਂ ਪਿਛੋਂ ਕਾਂਗਰਸ ਨੇ ਅਕਾਲੀਆਂ ਨਾਲ ਮਿਲ ਕੇ ਨਾ-ਮਿਲਵਰਤਨ ਦੀ ਲਹਿਰ ਨੂੰ ਤੇਜ਼ ਕਰ ਦਿੱਤਾ। ਇਸ ਸਬੰਧ ਵਿੱਚ ਪਹਿਲਾ ਕੰਮ ਇਹ ਸੀ ਕਿ ਜਿਸ ਜਿਸ ਥਾਂ ਤੇ ਸਰਕਾਰ ਸ਼ਰਾਬ ਦੇ ਠੇਕੇ ਨੀਲਾਮ ਕਰੇ ਉਸ ਦੀ ਵਿਰੋਧਤਾ ਕੀਤੀ ਜਾਏ। ਜਲੰਧਰ ਵਿੱਚ ਵੀ ਜਦ ਠੇਕਾ ਨੀਲਾਮ ਹੋਣਾ ਸੀ ਤਾਂ ਅਸੀਂ ਉਸ ਦੇ ਵਿਰੁੱਧ ਵਿਖਾਵਾ ਅਤੇ ਨਾ-ਮਿਲਵਰਤਨ ਕਰਨ ਲਈ ਪਿੰਡਾਂ ਵਿੱਚੋਂ ਸ:ਭਾਗ ਸਿੰਘ ਕੈਨੇਡੀਅਨ ਅਤੇ ਸ: ਕਰਮ ਸਿੰਘ ਚੀਮਾ (ਜੋ ਕਿ ਅਕਾਲੀ ਜੱਥੇ ਦੇ ਪ੍ਰਸਿੱਧ ਪਤਵੰਤੇ ਸਨ) ਰਾਹੀਂ ਪੰਜ ਸੌ ਅਕਾਲੀ ਸਿੱਖ ਸ਼ਹਿਰ ਵਿੱਚ ਬੁਲਾਏ। ਇਸ ਦਾ ਸਿੱਟਾ ਇਹ ਹੋਇਆ ਕਿ ਸ਼ਰਾਬ ਦੇ ਠੇਕੇ ਦੀ ਬੋਲੀ ਕਿਸੇ ਵੀ ਨਾ ਦਿੱਤੀ। ਮਿਸਟਰ ਬੱਕ ਉਸ ਸਮੇਂ ਜਲੰਧਰ ਦੇ ਡਿਪਟੀ ਕਮਿਸ਼ਨਰ ਸੀ। ਉਸ ਨੇ ਇਹ ਹਾਲਤ ਵੇਖ ਕੇ ਛਾਉਣੀ ਤੋਂ ਦੋ ਸੌ ਗੋਰਾ ਫ਼ੌਜ ਮੰਗਾ ਕੇ ਉਸ ਸਾਰੇ ਇਕੱਠ ਨੂੰ ਖੇਰੂੰ ਖੇਰੂੰ ਕਰਨ ਦਾ ਯਤਨ ਕੀਤਾ। ਉਸ ਇਕੱਠ ਨੂੰ ਮੈਂ ਕੰਟਰੋਲ ਕਰ ਰਿਹਾ ਸੀ। ਮਿਸਟਰ ਬੱਕ ਨੇ ਜਦ ਮੈਨੂੰ ਵੇਖਿਆ ਤਾਂ ਉਸ ਆਪ ਮੈਨੂੰ ਡੰਡੇ ਮਾਰੇ ਅਤੇ ਰੈਨਿਕ ਬਾਜ਼ਾਰ ਦੇ ਕੋਲ ਇੱਕ ਗੰਦੇ ਨਾਲੇ ਵਿੱਚ ਸੁੱਟ ਦਿੱਤਾ। ਪਰ ਇਸ ਸਭ ਕੁਝ ਵਾਪਰਨ ਤੋਂ ਪਿੱਛੋਂ ਵੀ ਇਹ ਸਾਰੇ ਅਕਾਲੀ ਸਿੱਖ ਮੇਰੀ ਲੀਡਰੀ ਹੇਠ ਸਾਰੇ ਸ਼ਹਿਰ ਵਿਚੋਂ ਜਲੂਸ

ਦੀ ਸ਼ਕਲ ਵਿੱਚ ਲੰਘੇ ਅਤੇ ਇਸ ਪ੍ਰਕਾਰ ਨਾ-ਮਿਲਵਰਤਨ ਦੀ ਲਹਿਰ ਨੂੰ ਹੋਰ ਵੀ ਸੁਦ੍ਰਿੜ ਕੀਤਾ। ਮੈਂ ਇਸ ਤੋਂ ਉਪ੍ਰੰਤ, ਸ: ਭਾਗ ਸਿੰਘ ਕੈਨੇਡੀਅਨ, ਸ: ਕਰਮ ਸਿੰਘ ਚੀਮਾ, ਸ:ਚੰਚਲ ਸਿੰਘ ਪ੍ਰੋ:ਮੂਲ ਰਾਜ, ਸਈਦ ਅਤਾਉਲਾ ਆਦਿ ਅਤੇ ਸ: ਫੁੰਮਣ ਸਿੰਘ ਅਜੀਤ ਦੀ ਸਹਾਇਤਾ ਨਾਲ ਦੁਆਬੇ ਵਿੱਚ ਕੋਈ ਚਾਰ ਸੌ ਕਾਂਗਰਸ ਕਮੇਟੀਆਂ ਬਣਾਈਆਂ। ਇਨ੍ਹਾਂ ਸਭ ਕਾਂਗਰਸ ਕਮੇਟੀਆਂ ਦੇ ਮੈਂਬਰ ਅਤੇ ਅਹੁਦੇਦਾਰ ਵਧੇਰੇ ਸਿੱਖ ਹੀ ਸਨ। ਇਨੀਂ ਦਿਨੀਂ ਮਾਸਟਰ ਮੋਤਾ ਸਿੰਘ ਦੇ ਵਰੰਟ ਨਿਕਲੇ ਹੋਏ ਸਨ ਪਰ ਉਨ੍ਹਾਂ ਨੇ ਗ੍ਰਿਫਤਾਰੀ ਨਾ ਦਿੱਤੀ ਸਗੋਂ ਹੋਰ ਸਿੱਖਾਂ ਵਿੱਚ ਵੀ ਮਫ਼ਰੂਰ ਰਹਿਣ ਦਾ ਪ੍ਰਚਾਰ ਕੀਤਾ। ਜਨਵਰੀ-ਫਰਵਰੀ 1922 ਵਿੱਚ ਰੁੜਕੇ ਕਲਾਂ ਵਿੱਚ ਇੱਕ ਰਾਜਨੀਤਕ ਕਾਨਫ਼ਰੰਸ ਹੋਈ ਜਿਸ ਵਿੱਚ ਮਾ:ਮੋਤਾ ਸਿੰਘ ਨੇ ਮਫ਼ਰੂਰ ਹੁੰਦਿਆਂ ਵੀ ਭਾਸ਼ਨ ਦਿੱਤਾ। ਇਸ ਦੇ ਪ੍ਰਧਾਨ ਲਾ:ਲਾਜਪਤ ਰਾਏ ਸਨ। ਅਕਾਲੀ ਜੱਥਾ ਜਲੰਧਰ ਦੇ ਬਹੁਤ ਸਾਰੇ ਸਰਗਰਮ ਵਰਕਰਾਂ ਦੇ ਦਫਾ107,108 ਹੇਠਾਂ ਕਾਂਗਰਸੀ ਹੋਣ ਕਰਕੇ ਵਾਰੰਟ ਨਿਕਲੇ। ਇਨ੍ਹਾਂ ਲੋਕਾਂ ਨੇ ਗ੍ਰਿਫਤਾਰੀ ਦੇਣ ਦੇ ਉਲਟ ਮਫ਼ਰੂਰ ਰਹਿਣਾ ਆਰੰਭ ਕਰ ਦਿੱਤਾ ਅਤੇ ਆਪਣੇ ਇਸ ਆਸ਼ੇ ਦਾ ਪ੍ਰਚਾਰ ਵੀ ਕੀਤਾ। ਇਹ ਸਾਰੇ ਸੱਜਣ ਫਿਰ ਬੱਬਰ ਅਕਾਲੀ ਬਣ ਗਏ। ਇਸ ਪ੍ਰਕਾਰ ਦੁਆਬੇ ਦੀ ਬੱਬਰ ਅਕਾਲੀ ਲਹਿਰ ਚੱਲੀ। ਕੁੰਜੀਆਂ ਦੇ ਮੋਰਚੇ ਦੀ ਜਿੱਤ ਨੇ ਸਰਕਾਰ ਦੇ ਵਿਰੁੱਧ ਚੱਲ ਰਹੀਆਂ ਲਹਿਰਾਂ ਨੂੰ ਬੜਾ ਉਤਸ਼ਾਹ ਦਿੱਤਾ। ਇਸ ਲਈ ਸਰਕਾਰ ਨੇ ਅਕਾਲੀਆਂ ਨੂੰ ਇਸ ਸਭ ਖਰੂਦ ਦਾ ਜ਼ਿੰਮੇਵਾਰ ਸਮਝਿਆ। ਇਸ ਲਈ ਮਾਰਚ 1922 ਵਿੱਚ ਸਾਰੇ ਪੰਜਾਬ, ਰਿਆਸਤ ਕਪੂਰਥਲਾ ਅਤੇ ਪਟਿਆਲਾ ਵਿੱਚ ਅਕਾਲੀਆਂ ਦੀਆਂ ਆਮ ਗ੍ਰਿਫਤਾਰੀਆਂ ਆਰੰਭ ਕਰ ਦਿੱਤੀਆਂ। ਰਿਆਸਤ ਕਪੂਰਥਲੇ ਵਿੱਚ ਸਿੱਖਾਂ ਪੁਰ ਬਹੁਤ ਸਖ਼ਤੀ ਹੋਈ। ਇਥੋਂ ਤੱਕ ਕਿ ਉਨ੍ਹਾਂ ਨੂੰ ਕੇਸਾਂ ਤੋਂ ਪਕੜ ਕੇ ਵੀ ਮਾਰਿਆ ਗਿਆ। ਇਸ ਸਖ਼ਤੀ ਦਾ ਹੀ ਸਿੱਟਾ ਸੀ ਕਿ ਬੱਬਰ ਅਕਾਲੀਆਂ ਨੇ ਸਖ਼ਤੀਆਂ ਕਰਨ ਜਾਂ ਕਰਾਉਣ ਵਾਲਿਆਂ ਨੂੰ ਕਤਲ ਕਰ ਦਿੱਤਾ ਅਤੇ ਇਹ ਆਮ ਕਤਲ ਹੁੰਦੇ ਰਹੇ। ਮੇਰੇ ਵਿਰੁੱਧ ਸਰਕਾਰ ਨੂੰ ਕੋਈ ਖਾਸ ਦੂਸ਼ਣ ਨਾ ਮਿਲ ਸਕਣ ਕਰਕੇ ਮੈਂ ਗ੍ਰਿਫਤਾਰ ਨਾ ਹੋਇਆ। ਕਈਆਂ ਅਕਾਲੀਆਂ ਨੂੰ ਜਾਂ ਸਧਾਰਨ ਸਿੱਖਾਂ ਨੂੰ ਵੀ ਇਸ ਦੂਸ਼ਣ ਵਿੱਚ ਪਕੜਿਆ ਸੀ ਕਿ ਉਹ ਬੱਬਰ ਅਕਾਲੀਆਂ ਨੂੰ ਆਪਣੇ ਘਰਾਂ ਵਿੱਚ ਰੱਖਦੇ ਹਨ। ਪਰ ਮੇਰੇ ਵਿਰੁੱਧ ਅਜੇਹਾ ਕੋਈ ਦੂਸ਼ਣ ਨਹੀਂ ਸੀ, ਸਗੋਂ ਮੈਂ ਉਨ੍ਹਾਂ ਵਿਚੋਂ ਸੀ ਜੋ ਕਿ ਸ਼ਾਂਤ ਮਈ ਨਾਲ ਲੜਾਈ ਲੜਨਾ ਚਾਹੁੰਦੇ ਸਨ ਅਤੇ ਇਨ੍ਹਾਂ ਮਫ਼ਰੂਰੀਆਂ ਦੇ ਵਿਰੁੱਧ ਸੀ। ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਦੀ ਆਗਿਆ ਅਨੁਸਾਰ ਮੈਂ, ਪੰਡਤ ਮਾਲਵੀਆ ਜੀ ਨੂੰ ਬਨਾਰਸ ਲੈਣ ਲਈ ਗਿਆ ਤਾਂ ਕਿ ਕਾਂਗਰਸ ਕਮੇਟੀ ਨੂੰ ਇਨ੍ਹਾਂ ਸਭ ਘਟਨਾਵਾਂ ਤੋਂ ਗਿਆਤ ਕੀਤਾ ਜਾ ਸਕੇ। ਪੰਡਤ ਮਦਨ ਮੋਹਨ ਮਾਲਵੀਆ ਨੇ ਪੰਜਾਬ ਦੇ ਕਈ ਅਸਥਾਨਾਂ ਦਾ ਦੌਰਾ ਕੀਤਾ ਅਤੇ ਸਰਕਾਰ ਦੀ ਇਸ ਨੀਤੀ ਦੀ ਨਿਖੇਧੀ ਕੀਤੀ। ਅੰਮ੍ਰਿਤਸਰ, ਪੰਡਤ ਮਾਲਵੀਆ ਸਭ ਅਕਾਲੀ ਲੀਡਰਾਂ ਖਾਸ ਕਰ ਮਾ:ਤਾਰਾ ਸਿੰਘ, ਸ:ਤੇਜਾ ਸਿੰਘ ਸਮੁੰਦਰੀ, ਸ:ਮਹਿਤਾਬ ਸਿੰਘ ਆਦਿ ਨੂੰ ਮਿਲੇ ਅਤੇ ਭਵਿੱਖ ਦੇ ਪ੍ਰੋਗਰਾਮ ਬਾਰੇ ਵਿਚਾਰ ਕੀਤੀ। ਕਪੂਰਥਲੇ ਵਿੱਚ ਹੋ ਰਹੀਆਂ ਸਖ਼ਤੀਆਂ ਬਾਰੇ ਮਾਲਵੀਆ ਜੀ ਅਤੇ ਮੈਂ, ਚੀਫ ਮਨਿਸਟਰ ਕਪੂਰਥਲੇ ਨੂੰ ਮਿਲੇ। ਸ਼੍ਰੋਮਣੀ ਕਮੇਟੀ ਨੇ ਜਲੰਧਰ ਵਿੱਚ ਬੱਬਰ ਅਕਾਲੀਆਂ ਦੀ ਸਹਾਇਤਾ ਕਰਨ ਦੇ ਦੂਸ਼ਣ ਵਿੱਚ ਪਕੜੇ ਗਏ ਸਿੱਖਾਂ ਦੇ ਮੁਕਦਮੇ ਲੜਨ ਲਈ ਜਲੰਧਰ ਵਿੱਚ ਇੱਕ ਵਕੀਲ ਵੀ ਰੱਖਿਆ ਅਤੇ ਇਸ ਪ੍ਰਕਾਰ ਸਰਕਾਰ ਦੀ ਸਖ਼ਤੀ ਦਾ ਮੁਕਾਬਲਾ ਕੀਤਾ। ਡਰ ਸੀ ਕਿ ਇਨ੍ਹਾਂ ਗ੍ਰਿਫਤਾਰੀਆਂ ਨਾਲ ਲੋਕਾਂ ਵਿੱਚ ਢਹਿੰਦੀ ਕਲਾ ਨਾ ਆ ਜਾਵੇ, ਇਸ ਲਈ

ਸਭ ਇਲਾਕਿਆਂ ਵਿੱਚ ਅਕਾਲੀ ਕਾਨਫਰੰਸਾਂ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ। ਅਸੀਂ ਵੀ ਦੁਆਬੇ ਵਿੱਚ ਚਾਰ ਬੜੀਆਂ ਭਾਰੀ ਅਕਾਲੀ ਕਾਨਫਰੰਸਾਂ ਕੀਤੀਆਂ। ਪੋਲੀਸ ਨਾਲ ਨਫਰਤ ਅਤੇ ਨਾ-ਮਿਲਵਰਤਨ ਦੀ ਹੱਦ ਇਥੋਂ ਤਕ ਪੁੱਜ ਗਈ ਕਿ ਜਿਨ੍ਹਾਂ ਪਿੰਡਾਂ ਵਿੱਚ ਪੋਲੀਸ ਕਾਨਫ਼ਰੰਸ ਕਰਕੇ ਪੁੱਜਦੀ, ਪੋਲੀਸ ਕੈਂਪ ਦੇ ਨੇੜੇ ਦੇ ਖ਼ੂਹਾਂ ਦੀਆਂ ਮਾਹਲਾਂ ਲੋਕੀਂ ਤੋੜ ਕੇ ਵਿੱਚ ਸੁੱਟ ਦਿੰਦੇ ਅਤੇ ਉਨ੍ਹਾਂ ਨੂੰ ਪੀਣ ਲਈ ਉਨ੍ਹਾਂ ਨੂੰ ਪਾਣੀ ਵੀ ਨਾ ਮਿਲ ਸਕਦਾ। ਗੁਰੂ ਕੇ ਬਾਗ ਦੇ ਮੋਰਚੇ ਵਿੱਚ ਮੇਰੇ ਜ਼ਿੰਮੇ, ਹਸਪਤਾਲ ਦਾ ਕੰਮ ਅਤੇ ਭੇਜਣ ਵਾਲੀ ਡਾਕ ਨੂੰ ਪੋਸਟ ਕਰਨ ਦਾ ਪ੍ਰਬੰਧ ਸੀ। ਇਸ ਲਈ ਮੋਰਚੇ ਦਾ ਸਾਰਾ ਸਮਾਂ ਮੈਂ ਅੰਮ੍ਰਿਤਸਰ ਹੀ ਰਿਹਾ। ਪਰ ਮੋਰਚੇ ਦੇ ਵਿਚਕਾਰ ਬੀਜਾਈ ਦੇ ਸਮੇਂ ਪਿੰਡਾਂ ਵਿੱਚ ਮੋਰਚੇ ਲਈ ਪ੍ਰਚਾਰ ਦੀ ਲੋੜ ਸੀ। ਇਸ ਲਈ, ਮੈਨੂੰ ਦੁਆਬੇ ਵਿੱਚ, ਸ: ਤੇਜਾ ਸਿੰਘ ਸਮੁੰਦਰੀ ਨੂੰ ਲਾਇਲਪੁਰ ਅਤੇ ਸ: ਭਾਗ ਸਿੰਘ ਵਕੀਲ ਨੂੰ ਗੁਰਦਾਸਪੁਰ ਜਾਣਾ ਪਿਆ। ਅਸੀਂ ਹੁਣ ਪ੍ਰਚਾਰ ਬਹੁਤ ਕੀਤਾ ਅਤੇ ਹਰ ਇੱਕ ਪਿੰਡ ਵਿਚੋਂ ਘੱਟ ਤੋਂ ਘੱਟ ਦੋ ਆਦਮੀ ਲੈਣੇ ਆਰੰਭੇ। ਇਸ ਨਾਲ ਮੋਰਚੇ ਵਿੱਚ ਇੱਕ ਨਵੀਂ ਜਾਨ ਆ ਪਈ। ਮੈਨੂੰ ਪ੍ਰਚਾਰ ਕਰਦੇ ਨੂੰ ਪਕੜਣ ਲਈ ਪੋਲੀਸ ਨੇ ਬਹੁਤ ਯਤਨ ਕੀਤੇ। ਆਖ਼ੀਰ ਜਲੰਧਰ ਛਾਉਣੀ ਦੇ ਸਟੇਸ਼ਨ ਤੋਂ ਮੈਂ ਗ੍ਰਿਫਤਾਰ ਹੋ ਗਿਆ। ਗੁਰੂ ਕੇ ਬਾਗ ਦੇ ਮੋਰਚੇ ਤੋਂ ਪਿਛੋਂ ਸਾਡੀ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਵਿੱਚ ਇਹ ਮਾਮਲਾ ਪੇਸ਼ ਹੋਇਆ ਕਿ ਆਮ ਲੋਕ ਜੋ ਕਿ ਸਰਕਾਰ ਦੇ ਵਿਰੁੱਧ ਇਸ ਲੜਾਈ ਵਿੱਚ ਕਾਫੀ ਅੱਗੇ ਵਧ ਚੁਕੇ ਸਨ, ਉਨ੍ਹਾਂ ਵਿੱਚ ਨਵਾਂ ਉਤਸ਼ਾਹ ਕਿਵੇਂ ਭਰਿਆ ਜਾਵੇ ਤਾਂ ਜੋ ਇਸ ਲਹਿਰ ਨੂੰ ਇੱਕ ਸਾਰ ਚਲਾਇਆ ਜਾ ਸਕੇ। ਇਸ ਲਈ, ਇਸ ਮੀਟਿੰਗ ਵਿੱਚ ਭਗਤ ਜਸਵੰਤ ਸਿੰਘ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਕਰਾਉਣ ਦੀ ਸਲਾਹ ਦਿੱਤੀ ਗਈ। ਇਸ ਨਾਲ ਸਭ ਮੈਂਬਰਾਂ ਨੇ ਆਪਣੀ ਸੰਮਤੀ ਦੱਸੀ ਅਤੇ ਕਾਰ ਸੇਵਾ ਕਮੇਟੀ ਬਣਾ ਕੇ ਕੰਮ ਆਰੰਭ ਕਰ ਦਿੱਤਾ ਗਿਆ। ਪੰਜਾਬ ਦੀ ਰਾਜਨੀਤੀ ਨਾਲ ਇਸ ਕਾਰ ਸੇਵਾ ਦਾ ਡੂੰਘਾ ਸਬੰਧ ਹੈ ਕਿਉਂਕਿ ਇਸ ਕਾਰ ਸੇਵਾ ਨੇ ਅਕਾਲੀ ਖਿਆਲਾਂ ਦੇ ਲੋਕਾਂ ਵਿੱਚ ਵਾਧਾ ਕੀਤਾ ਅਤੇ ਇਸ ਪ੍ਰਕਾਰ ਸਰਕਾਰ ਦੇ ਵਿਰੁੱਧ ਚੱਲ ਰਹੀ ਆਜ਼ਾਦੀ ਦੀ ਲਹਿਰ ਨੂੰ ਵੀ ਬਹੁਤ ਸਹਾਇਤਾ ਮਿਲੀ।

ਕਾਰ ਸੇਵਾ ਤੋਂ ਸ਼ੀਘਰ ਹੀ ਉਪ੍ਰੰਤ, ਮਹਾਰਾਜੇ ਨਾਭੇ ਪੁਰ ਸਰਕਾਰ ਨੇ ਬਹੁਤ ਦੂਸ਼ਨ ਲਾਏ ਅਤੇ ਉਸ ਨੂੰ ਕੱਢ ਦੇਣ ਦਾ ਵੀ ਫ਼ੈਸਲਾ ਕਰਨ ਲੱਗੀ। ਇਸ ਬਾਰੇ ਸਾਰੀ ਖਬਰ ਸ਼੍ਰੋਮਣੀ ਕਮੇਟੀ ਨੂੰ ਸ: ਦੀਦਾਰ ਸਿੰਘ ਨੇ ਦਿੱਤੀ। ਮਾਸਟਰ ਤਾਰਾ ਸਿੰਘ ਨੇ ਸ: ਦੀਦਾਰ ਸਿੰਘ ਵੱਲੋਂ ਦਿੱਤੀਆਂ ਗਈਆਂ ਖ਼ਬਰਾਂ ਦੀ ਸੱਚਾਈ ਲੱਭਣ ਲਈ ਬਾਵਾ ਹਰਕਿਸ਼ਨ ਸਿੰਘ ਨੂੰ ਮਹਾਰਾਜੇ ਨਾਭੇ ਪਾਸ ਭੇਜਿਆ। ਬਾਵਾ ਜੀ ਨੇ ਮਹਾਰਾਜੇ ਨਾਭੇ ਨੂੰ ਮਿਲ ਕੇ ਉਸ ਨਾਲ ਲੰਮੀ ਗੱਲ ਬਾਤ ਕੀਤੀ। ਵਾਪਸ ਆਉਣ ਪੁਰ ਉਨ੍ਹਾਂ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਵਿੱਚ ਇੱਕ ਭਾਰੀ ਤਕਰੀਰ ਕੀਤੀ ਅਤੇ ਦੱਸਿਆ ਕਿ ਸਰਕਾਰ ਕਿਸ ਅਨਯਾਇ ਨਾਲ ਮਹਾਰਾਜੇ ਨਾਭੇ ਨੂੰ ਗੱਦੀ ਤੋਂ ਉਤਾਰ ਰਹੀ ਹੈ। ਬਾਵਾ ਜੀ ਦੀ ਇਸ ਤਕਰੀਰ ਦਾ ਸਾਰੇ ਮੈਂਬਰਾਂ ਪੁਰ ਬਹੁਤ ਪ੍ਰਭਾਵ ਹੋਇਆ ਅਤੇ ਸਭ ਇਹ ਅਨੁਭਵ ਕਰਨ ਲੱਗੇ ਕਿ ਨਾਭੇ ਦੇ ਮਹਾਰਾਜੇ ਦੇ ਗੱਦੀ ਤੋਂ ਉਤਾਰੇ ਜਾਣ ਵਾਲੇ ਸਵਾਲ ਨੂੰ ਸ਼੍ਰੋਮਣੀ ਕਮੇਟੀ ਨੂੰ ਆਪਣੇ ਹੱਥ ਵਿੱਚ ਲੈਣਾ ਚਾਹੀਦਾ ਹੈ। ਇਸ ਸਵਾਲ ਪੁਰ ਮਤ ਭੇਦ ਹੋਣਾ ਜ਼ਰੂਰੀ ਸੀ। ਇਸ ਲਈ ਇਹ ਮਾਮਲਾ ਜਨਰਲ ਮੀਟਿੰਗ ਵਿੱਚ ਵੀ ਪੇਸ਼ ਹੋਇਆ। ਪਰ ਉਥੇ ਵੀ ਇਸ ਸਵਾਲ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਆਪਣੇ ਹੱਥ ਵਿੱਚ ਲਏ ਜਾਨ ਦੀ ਪ੍ਰੋੜਤਾ ਕਰ ਦਿੱਤੀ। ਮੇਰਾ ਖਿਆਲ ਹੈ ਕਿ ਇਸ

ਸਵਾਲ ਤੇ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਇਲੈਕਸ਼ਨ ਵੀ ਹੋਇਆ ਜਿਸ ਵਿੱਚ ਕਿ ਆਮ ਜਨਤਾ ਨੇ ਇਸ ਸਵਾਲ ਨੂੰ ਸ਼੍ਰੋਮਣੀ ਕਮੇਟੀ ਦੇ ਹੱਥ ਦੇਣ ਦੀ ਪ੍ਰੋੜ੍ਹਤਾ ਕਰ ਦਿੱਤੀ। ਇਨ੍ਹਾਂ ਦਿਨਾਂ ਵਿੱਚ ਹੀ ਅਸੀਂ ਸੈਂਟਰਲ ਸਿੱਖ ਲੀਗ ਦਾ ਸਾਲਾਨਾ ਜਲਸਾ ਜਲੰਧਰ ਵਿਖੇ ਰੱਖ ਦਿੱਤਾ। ਉਸ ਦੀ ਪਬਲੀਸਿਟੀ ਸਾਰੇ ਸੰਸਾਰ ਦੀਆਂ ਅਖ਼ਬਾਰਾਂ ਵਿੱਚ ਵੀ ਹੋਈ। ਉਤਸ਼ਾਹ ਬਹੁਤ ਵਧਿਆ ਅਤੇ ਇਸ ਸੈਸ਼ਨ ਵਿੱਚ ਸਵਦੇਸ਼ੀ ਚੀਜ਼ਾਂ ਦੀ ਨੁਮਾਇਸ਼ ਦਾ ਵੀ ਪ੍ਰਬੰਧ ਕੀਤਾ ਗਿਆ। ਇਸ ਸਾਰੇ ਪ੍ਰਬੰਧ ਅਤੇ ਨਾਭੇ ਦੇ ਸਵਾਲ ਪੁਰ ਚੋਣਾਂ ਨੂੰ ਵੇਖ ਕੇ ਸਰਕਾਰ ਦੀ ਮਸ਼ੀਨਰੀ ਵੀ ਹਿੱਲ ਪਈ। ਸਾਰੇ ਪੰਜਾਬ ਦੇ ਡਿਪਟੀ ਕਮਿਸ਼ਨਰਾਂ ਦੀ ਇੱਕ ਮੀਟਿੰਗ ਹੋਈ। ਉਸ ਵਿੱਚ ਜਲੰਧਰ ਦੇ ਡਿਪਟੀ ਕਮਿਸ਼ਨਰ ਨੇ ਇਹ ਕਿਹਾ ਕਿ ਜੇ ਸੈਂਟਰਲ ਸਿੱਖ ਲੀਗ ਦਾ ਇਹ ਸੈਸ਼ਨ ਨਿਰ-ਵਿਘਨ ਹੋ ਗਿਆ ਤਾਂ ਸਾਰੇ ਪੰਜਾਬ ਦੇ ਸਿੱਖਾਂ ਨੂੰ ਅਧੀਨ ਰੱਖਣਾ ਕਠਿਨ ਹੋ ਜਾਇਗਾ। ਇਸ ਲਈ ਉਸ ਮੀਟਿੰਗ ਵਿੱਚ ਇਹ ਪਾਸ ਹੋਇਆ ਕਿ ਸਿੱਖ ਲੀਗ ਦੇ ਇਸ ਸੈਸ਼ਨ ਨੂੰ ਬੈਨ ਕਰ ਦਿੱਤਾ ਜਾਵੇ। ਸੋ, ਸ਼੍ਰੋਮਣੀ ਕਮੇਟੀ ਨੂੰ ਲਾ ਕਾਨੂੰਨੀ ਬਨਣ ਤੋਂ ਉਪ੍ਰੰਤ, ਜਲੰਧਰ ਵਿੱਚ ਸਿੱਖ ਲੀਗ ਨੂੰ ਬੈਨ ਕਰ ਦਿੱਤਾ ਗਿਆ। ਮੈਨੂੰ ਜਲੰਧਰ ਤੋਂ ਰੀਸੈਪਸ਼ਨ ਕਮੇਟੀ ਦਾ ਸੈਕਟਰੀ ਹੋਣ ਕਰਕੇ ਗ੍ਰਿਫਤਾਰ ਕਰ ਲਿਆ। ਪਰ ਇਹ ਸਿੱਖ ਲੀਗ ਦਾ ਸੈਸ਼ਨ ਸਿੱਖਾਂ ਨੇ ਜਲੰਧਰ ਅਤੇ ਹੁਸ਼ਿਆਰਪੁਰ ਜਿਲ੍ਹੇ ਦੀ ਹੱਦ ਪੁਰ ਕਰ ਲਿਆ। ਸ: ਮੰਗਲ ਸਿੰਘ ਇਸ ਸੈਸ਼ਨ ਦੇ ਪ੍ਰਧਾਨ ਸਨ ਅਤੇ ਮੌਲਾਨਾ ਮੁਹੰਮਦ ਅਲੀ ਵੀ ਇਸ ਸੈਸ਼ਨ ਵਿੱਚ ਭਾਸ਼ਨ ਦੇਣ ਲਈ ਪੁੱਜੇ। ਗ੍ਰਿਫਤਾਰ ਹੋਣ ਤੋਂ ਪਹਿਲੋਂ ਸ਼੍ਰੋਮਣੀ ਕਮੇਟੀ ਨੇ ਮੈਨੂੰ ਜੈਤੋ ਅਖੰਡ ਪਾਠ ਦੇ ਖੰਡਨ ਹੋਣ ਦੀ ਪੜਤਾਲ ਲਈ ਭੇਜਿਆ। ਨਾਲ ਹੀ ਇਹ ਵੀ ਕਿਹਾ ਕਿ ਇਸ ਗੱਲ ਦਾ ਪੂਰਾ ਪਤਾ ਕੀਤਾ ਜਾਵੇ ਕਿ ਜੇ ਮੋਰਚਾ ਲੱਗੇ ਤਾਂ ਜੱਥੇ ਪੁੱਜਣ ਦਾ ਅਤੇ ਉਨ੍ਹਾਂ ਦੀ ਰੋਟੀ ਆਦਿ ਦਾ ਪ੍ਰਬੰਧ ਜੈਤੋ ਦੇ ਨੇੜੇ ਕੀ ਹੋ ਸਕਦਾ ਹੈ। ਮੈਂ ਪੜਤਾਲ ਤੋਂ ਉਪ੍ਰੰਤ ਇਹ ਰੀਪੋਰਟ ਕੀਤੀ ਕਿ ਜੇਕਰ ਮੋਰਚਾ ਲੱਗ ਜਾਵੇ ਤਾਂ ਆਸ ਪਾਸ ਦੀਆਂ ਸੰਗਤਾਂ ਜਿਨ੍ਹਾਂ ਵਿੱਚ ਉਤਸ਼ਾਹ ਬਹੁਤ ਸੀ, ਜ਼ਰੂਰ ਜੱਥਿਆਂ ਦਾ ਭਾਰ ਆਪਣੇ ਸਿਰ ਸਹਾਰ ਸਕਣਗੀਆਂ। ਇਸ ਪੁਰ ਜੈਤੋ ਦਾ ਮੋਰਚਾ ਲੱਗਾ ਪਰ ਪਹਿਲੇ ਜੱਥੇ ਜਾਣ ਵਕਤ ਮੈਂ ਗ੍ਰਿਫਤਾਰ ਹੋ ਚੁੱਕਾ ਸੀ। ਕੁਝ ਚਿਰ ਸਾਨੂੰ ਸਭ ਲੀਡਰਾਂ ਨੂੰ ਅੰਮ੍ਰਿਤਸਰ ਜੇਲ੍ਹ ਵਿੱਚ ਰੱਖਣ ਤੋਂ ਪਿਛੋਂ ਸਾਨੂੰ ਲਾਹੌਰ ਕਿਲ੍ਹੇ ਵਿੱਚ ਮੁਕੱਦਮਾ ਚਲਾਣ ਲਈ ਲੈ ਗਏ। ਉਥੇ ਅਸੀਂ ਸਾਰੇ 55 ਆਦਮੀ ਸਾਂ, ਜਿਨ੍ਹਾਂ ਵਿੱਚ ਮਾ: ਤਾਰਾ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਸ: ਬ: ਮਹਿਤਾਬ ਸਿੰਘ, ਬਾਵਾ ਹਰਕਿਸ਼ਨ ਸਿੰਘ, ਪ੍ਰੋਫ਼ੈਸਰ ਨਰਿੰਜਨ ਸਿੰਘ, ਵੀ ਸਨ। ਇਸ ਮੁਕਦਮੇ ਵਿੱਚ ਹਾਲੀ ਸਭ ਲੀਡਰਾਂ ਪੁਰ ਕੋਈ ਜੁਰਮ ਨਹੀਂ ਸੀ ਲਾਇਆ ਗਿਆ ਕਿ ਮਿਸਟਰ ਬਰਡਵੁੱਡ ਵੱਲੋਂ ਗੱਲ ਬਾਤ ਆਰੰਭ ਹੋ ਗਈ। ਉਹ ਸਾਰੀ ਗੱਲ ਬਾਤ ਸਾਡੇ ਨਾਲ ਪ੍ਰਫੈਸਰ ਜੋਧ ਸਿੰਘ ਜੀ ਕਰਦੇ ਰਹੇ ਕਿਉਂਕਿ ਉਨ੍ਹਾਂ ਨੂੰ ਮਿਸਟਰ ਬਰਡਵੁਡ ਵੱਲੋਂ ਸਾਡੇ ਨਾਲ ਗੱਲ ਬਾਤ ਕਰਨ ਲਈ ਨੀਯਤ ਕੀਤਾ ਗਿਆ ਸੀ। ਬਰਡਵੁਡ ਵੱਲੋਂ ਗੁਰਦੁਆਰਾ ਬਿਲ ਬਨਾਉਣਾ, ਗੁਰਦਵਾਰਾ ਕੈਦੀਆਂ ਨੂੰ ਛੱਡਣਾ, ਸਿੱਖਾਂ ਲਈ ਕੌਂਸਲ ਵਿੱਚ ਵੱਖਰੀ ਸੀਟ ਨੀਯਤ ਕਰਨੀ ਅਤੇ ਨੌਕਰੀਆਂ ਅਤੇ ਫ਼ੌਜ ਆਦਿ ਵਿੱਚ ਵੀ ਸਿੱਖਾਂ ਲਈ ਸੀਟਾਂ ਨੀਯਤ ਕੀਤੀਆਂ ਜਾਣਗੀਆਂ, ਦਾ ਵਿਸ਼ਵਾਸ ਸੀ। ਇਹ ਸਮਝੌਤਾ ਸਾਡੇ ਲਈ ਬਹੁਤ ਹੀ ਚੰਗਾ ਸੀ ਇਸ ਲਈ ਸਾਰੇ ਹੀ ਸਿੱਖ ਆਗੂ ਇਸ ਨੂੰ ਮੰਨਣ ਲਈ ਤਿਆਰ ਸੀ। ਪਰ ਜਦ ਸਾਰੀਆਂ ਗੱਲਾਂ ਬਾਤਾਂ ਮੁੱਕ ਗਈਆਂ ਤਾਂ ਇਹ ਸਮਝੌਤਾ ਆਖੀਰੀ ਪਰਵਾਨਗੀ ਲਈ ਇੰਗਲੈਂਡ ਭੇਜਿਆ ਗਿਆ। ਅਸੀਂ ਇਹ ਉਡੀਕਦੇ ਹੀ ਰਹਿ ਗਏ ਕਿ ਇਸ ਸਮਝੌਤੇ ਦਾ

ਐਲਾਨ ਜਲਦੀ ਹੀ ਹੋ ਜਾਵੇਗਾ ਕਿ ਸਰਕਾਰ ਵੱਲੋਂ ਸਾਰੀ ਗੱਲ ਬਾਤ ਤੋੜ ਦਿੱਤੀ ਗਈ ਅਤੇ ਸਾਡੇ ਸਾਰਿਆਂ ਪੁਰ ਲਾਹੌਰ ਜੇਲ੍ਹ ਵਿੱਚ ਮੁਕੱਦਮਾ ਚੱਲਣਾ ਆਰੰਭ ਹੋ ਗਿਆ। ਠੀਕ ਗੱਲ ਇਹ ਹੈ ਕਿ ਮਿਸਟਰ ਹੈਲੀ ਪੰਜਾਬ ਦਾ ਗਵਰਨਰ ਨੀਯਤ ਹੋ ਕੇ ਪੰਜਾਬ ਆ ਰਿਹਾ ਸੀ, ਉਸ ਨੂੰ ਵੀ ਇਸ ਸਮਝੌਤੇ ਬਾਰੇ ਪੁੱਛਿਆ ਗਿਆ। ਉਸ ਨੇ ਉੱਤਰ ਵਿੱਚ ਇਸ ਸਾਰੇ ਮਸਲੇ ਨੂੰ ਆਪ ਸੁਲਝਾਉਣ ਦੀ ਇੱਛਾ ਪ੍ਰਗਟ ਕੀਤੀ। ਇਸ ਕਾਰਨ ਹੀ ਇਹ ਸਭ ਗੱਲ ਬਾਤ ਟੁੱਟ ਗਈ। ਜਿਸ ਦਿਨ ਇਹ ਗੱਲ ਬਾਤ ਟੁੱਟੀ ਉਸ ਤੋਂ ਇੱਕ ਦਿਨ ਪਹਿਲਾਂ ਮਿਸਟਰ ਸਮਿਥ, ਸੀ.ਆਈ.ਡੀ. ਦੇ ਸੁਪ੍ਰਿੰਟੈਂਡੈਂਟ ਪੋਲੀਸ ਨੇ ਇਹ ਬਿਆਨ ਕੱਢ ਦਿੱਤਾ ਕਿ ਮੇਰੇ ਪਾਸ ਇਨ੍ਹਾਂ ਅਕਾਲੀ ਲੀਡਰਾਂ ਦੇ ਵਿਰੁੱਧ ਕੋਈ ਠੋਸ ਦੂਸ਼ਨ ਨਹੀਂ ਹਨ। ਇਹ ਬਿਆਨ ਉਸ ਨੇ ਬਰਡਵੁਡ ਸਮਝੌਤੇ ਦੇ ਅਧਾਰ 'ਤੇ ਦਿੱਤਾ। ਹੁਣ ਸਮਝੌਤਾ ਟੁੱਟ ਜਾਣ ਕਰਕੇ ਸਰਕਾਰ ਅੱਗੇ ਮੁਕੱਦਮਾ ਚਲਾਨਾ ਕਠਿਨ ਹੋ ਗਿਆ। ਫਿਰ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਲੀਡਰਾਂ ਪੁਰ ਇਹ ਮੁਕੱਦਮਾ ਬਣਾਇਆ ਕਿ ਇਹ ਲੜਾਈ ਦੇ ਢੰਗ ਵਰਤਣ ਵਾਲੀਆਂ ਪਾਰਟੀਆਂ ਨੂੰ ਸਹਾਇਤਾ ਦਿੰਦੇ ਹਨ ਅਤੇ ਵਰਕਿੰਗ ਕਮੇਟੀ ਵਿਚੋਂ ਮੇਰਾ ਨਾਂ ਅਨਾਰਕਲੀ ਬੰਬ ਕੇਸ ਨਾਲ ਸਬੰਧਤ ਕਰ ਦਿੱਤਾ। ਇਸ ਲਈ ਮੇਰੇ ਪੁਰ ਇੱਕ ਵੱਖਰਾ ਮੁਕੱਦਮਾ ਵੀ ਚਲਦਾ ਰਿਹਾ। ਅੰਤ ਜੁਲਾਈ ਤੋਂ ਸਤੰਬਰ 1925 ਵਿੱਚ ਫਿਰ ਪ੍ਰੋਫ਼ੈਸਰ ਜੋਧ ਸਿੰਘ ਦੇ ਰਾਹੀਂ ਗੱਲ ਬਾਤ ਆਰੰਭ ਹੋਈ। ਇਹ ਸਭ ਗੱਲ ਬਾਤ ਮੇਜਰ ਹੈਲੀ, ਗਵਰਨਰ ਪੰਜਾਬ ਦੇ ਕਹਿਣ ਅਨੁਸਾਰ ਹੋ ਰਹੀ ਸੀ। ਇਸ ਵਿੱਚ ਗੁਰਦਵਾਰਾ ਐਕਟ, ਕੈਦੀਆਂ ਦੀ ਰਿਹਾਈ, ਅਤੇ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ ਉਪਰੋਂ ਸਭ ਪਾਬੰਦੀਆਂ ਹਟਾਨਾ ਸੀ। ਇਨ੍ਹਾਂ ਕੈਦੀਆਂ ਵਿਚੋਂ ਸਰਕਾਰ ਕੇਵਲ ਉਨ੍ਹਾਂ ਕੈਦੀਆਂ ਨੂੰ ਛੱਡਣਾ ਚਾਹੁੰਦੀ ਸੀ ਜੋ ਕਿ ਗੁਰਦੁਵਾਰਾ ਐਕਟ ਮੰਨਣ ਲਈ ਲਿਖ ਦੇਣ। ਨਾਲ ਹੀ ਜੈਤੋ ਵਿੱਚ ਗੋਲੀ ਚਲਾਣ ਦੇ ਦੂਸ਼ਨ ਵਿੱਚ ਪਕੜੇ ਗਏ ਗਿਆਰਾਂ ਆਦਮੀਆਂ ਨੂੰ ਸਰਕਾਰ ਰਿਹਾਅ ਨਹੀਂ ਸੀ ਕਰਦੀ। ਇਨ੍ਹਾਂ ਦੋਹਾਂ ਗੱਲਾਂ ਦੇ ਵਿਰੁੱਧ ਸ: ਸਰਮੁਖ ਸਿੰਘ ਝੁਬਾਲ, ਸ: ਗੁਪਾਲ ਸਿੰਘ ਕੌਮੀ ਅਤੇ ਸ: ਸੋਹਨ ਸਿੰਘ ਜੋਸ਼ ਸਭ ਤੋਂ ਪਹਿਲੋਂ ਅੜ ਗਏ। ਸ਼ਰਤ ਮੰਨਣ ਬਾਰੇ ਸਭ ਤੋਂ ਪਹਿਲੋਂ ਮਾ: ਤਾਰਾ ਸਿੰਘ ਅੜ੍ਹੇ ਅਤੇ ਬਾਕੀ ਲੀਡਰਾਂ ਨਾਲ ਸਹਿਮਤ ਹੋਣ ਤੋਂ ਇਨਕਾਰ ਕਰ ਦਿੱਤਾ। ਇਸ ਪੁਰ ਬਾਕੀ ਲੀਡਰਾਂ ਨੇ ਵੀ ਉਨ੍ਹਾਂ ਨਾਲ ਸੰਮਤੀ ਦੱਸੀ ਅਤੇ ਅਸੀਂ ਪੰਦਰਾਂ ਆਦਮੀ ਜੇਲ੍ਹ ਵਿੱਚ ਹੀ ਰਹੇ। ਅਸੀਂ ਆਪਣੀ ਪੂਰੀ ਸਜ਼ਾ ਭੁਗਤੀ ਨਹੀਂ, ਸੱਚ ਆਖ਼ੀਰ ਸਾਡੇ ਵਕੀਲ ਸ: ਨਿਹਾਲ ਸਿੰਘ ਰਾਹੀਂ ਸਰਕਾਰ ਨੇ ਮੁਕੱਦਮਾ ਵਾਪਸ ਲੈਣ ਲਈ ਗੱਲ ਬਾਤ ਕੀਤੀ ਅਤੇ ਅੰਤ ਮੁਕੱਦਮਾ ਵਾਪਸ ਲੈ ਲਿਆ ਗਿਆ। ਪਰ ਜਦ ਸਾਡੇ ਸਭ ਦੀ ਰਿਹਾਈ ਦਾ ਹੁਕਮ ਹੋਇਆ ਅਤੇ ਅਸੀਂ ਰਿਹਾਅ ਹੋਏ ਤਾਂ ਮੈਨੂੰ ਅਤੇ ਸ: ਸੇਵਾ ਸਿੰਘ ਠੀਕਰੀਵਾਲੇ ਨੂੰ ਜੇਲ੍ਹ ਦੇ ਦਰਵਾਜ਼ੇ ਪਾਸ ਹੀ ਫਿਰ ਗ੍ਰਿਫਤਾਰ ਕਰ ਲਿਆ ਗਿਆ। ਮੇਰੇ ਉਪਰ ਬੱਬਰ ਅਕਾਲੀਆਂ ਨੂੰ ਸਹਾਇਤਾ ਜਾਂ ਪਨਾਹ ਦੇਣ ਦਾ ਦੂਸ਼ਣ ਸੀ ਅਤੇ ਸ: ਸੇਵਾ ਸਿੰਘ ਜੀ ਨੂੰ ਪਟਿਆਲੇ ਰਿਆਸਤ ਦੇ ਹੁਕਮ ਅਨੁਸਾਰ ਗ੍ਰਿਫਤਾਰ ਕੀਤਾ ਗਿਆ। ਥੋੜ੍ਹੀ ਦੇਰ ਪਿਛੋਂ ਮੇਰੇ ਵਿਰੁੱਧ ਮੁਕੱਦਮਾ ਸਾਬਤ ਨਾ ਹੁੰਦਾ ਵੇਖ ਕੇ ਸਥਾਨਕ ਅਫ਼ਸਰਾਂ ਨੇ ਵਾਪਸ ਲੈ ਲਿਆ। ਜਦ ਮੈਂ ਫਿਰ ਬਾਹਰ ਆ ਕੇ ਪੂਰਨ ਤੌਰ 'ਤੇ ਰਾਜਨੀਤੀ ਵਿੱਚ ਭਾਗ ਲੈਣ ਲੱਗਾ ਤਾਂ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਕੱਤਰ ਚੁਣਿਆ ਗਿਆ। ਮੈਂ ਕੇਵਲ ਪੰਜ ਮਹੀਨੇ ਹੀ ਇਹ ਸੇਵਾ ਕੀਤੀ ਅਤੇ ਇਸ ਸਮੇਂ ਵਿੱਚ ਸ਼੍ਰੋਮਣੀ ਕਮੇਟੀ ਨਾਲ ਬਹੁਤ ਸਾਰੇ ਜਾਇਦਾਦ ਆਦਿ ਦੇ ਚੱਲ ਰਹੇ ਝਗੜਿਆਂ ਨੂੰ ਸਮਾਪਤ ਕੀਤਾ। ਭਾਈ ਫਤਹਿ ਸਿੰਘ ਦੇ ਝਗੜੇ ਦਾ ਫ਼ੈਸਲਾ ਵੀ ਮੈਂ

ਹੀ ਕਰਵਾਇਆ ਸੀ। 1927 ਦੇ ਆਰੰਭ ਵਿੱਚ ਹੀ ਮੈਂ ਸ਼੍ਰੋਮਣੀ ਕਮੇਟੀ ਦੀ ਜਨਰਲ ਸਕੱਤਰੀ ਤੋਂ ਅਸਤੀਫ਼ਾ ਦੇ ਕੇ ਰਾਜਨੀਤਕ ਖੇਤਰ ਤੋਂ ਅੱਡ ਹੋ ਗਿਆ ਅਤੇ ਜਲੰਧਰ ਵਿੱਚ ਆਪਣਾ ਕਾਰੋਬਾਰ ਚਾਲੂ ਕਰ ਲਿਆ। ਅਕਾਲੀ ਅਤੇ ਕਾਂਗਰਸ ਲਹਿਰਾਂ ਦੋਹਾਂ ਵਿੱਚ ਹੀ ਇੱਕ ਸਾਰ ਕੰਮ ਕਰਨ ਦਾ ਮੇਰਾ ਮੁੱਖ ਮੰਤਵ ਇਹ ਸੀ ਕਿ ਇੱਕ ਹੀ ਆਸ਼ੇ ਲਈ ਚੱਲ ਰਹੀਆਂ ਦੋ ਲਹਿਰਾਂ ਕਿਤੇ ਆਪਸ ਵਿੱਚ ਹੀ ਨਾ ਟਕਰਾ ਜਾਣ ਅਤੇ ਇਸ ਤਰ੍ਹਾਂ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਵਿੱਚ ਸਾਡੀ ਆਪਣੀ ਕਿਸੇ ਭੁੱਲ ਕਰਕੇ ਢਿੱਲ ਨਾ ਪੈ ਜਾਏ। ਇਸੇ ਆਸ਼ੇ ਨੂੰ ਲੈ ਕੇ ਮੈਂ ਸਦਾ ਹੀ ਅਕਾਲੀ ਹਾਈ ਕਮਾਂਡ ਅਤੇ ਕਾਂਗਰਸ ਹਾਈ ਕਮਾਂਡ ਵਿਚਕਾਰ ਇੱਕ ਕੜੀ ਜਿਹੀ ਬਣਿਆ ਰਿਹਾ।

1930 ਵਿੱਚ ਫਿਰ ਇੱਕ ਵਾਰੀ ਰਾਜਨੀਤਕ ਖੇਤਰ ਵਿੱਚ ਉਘਾ ਕੰਮ ਕਰਨ ਦਾ ਅਵਸਰ ਬਣਿਆ। ਇਸ ਵਾਰੀ ਗਾਂਧੀ ਜੀ ਵੱਲੋਂ ਚਲਾਈ ਗਈ ਡਾਂਡੀ ਲਹਿਰ (ਨਮਕ ਵਾਲੀ) ਕਰਕੇ ਉਤਸ਼ਾਹ ਪ੍ਰਾਪਤ ਹੋਇਆ। ਇਸ ਸਬੰਧ ਵਿੱਚ ਮੈਨੂੰ ਅਤੇ ਰਾਇਜ਼ਾਦਾ ਹੰਸ ਰਾਜ ਨੂੰ ਇਕੱਠੇ ਹੀ ਇੱਕ ਦਿਨ ਗ੍ਰਿਫਤਾਰ ਕਰਕੇ ਗੁਜਰਾਤ (ਪੰਜਾਬ) ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਜਦ ਇਥੋਂ ਰਿਹਾ ਹੋ ਕੇ ਵਾਪਸ ਆਏ ਤਾਂ ਗੁਰਦਵਾਰਾ ਐਕਟ ਨੂੰ ਤਰਮੀਮ ਕਰਨ ਦਾ ਮਾਮਲਾ ਅੱਗੇ ਆਇਆ। ਇਸ ਐਕਟ ਦੀ ਤਰਮੀਮ ਤਜਵੀਜ਼ ਕਰਨ ਲਈ ਕਮੇਟੀ ਬਣਾਈ ਗਈ, ਉਸ ਵਿੱਚ ਮੈਂ, ਗਿਆਨੀ ਕਰਤਾਰ ਸਿੰਘ ਅਤੇ ਸ: ਤੇਜਾ ਸਿੰਘ ਅਕਰਪੁਰੀ ਸੀ। ਇਸ ਸਿਲਸਿਲੇ ਵਿੱਚ ਅਸੀਂ ਸਾਰੇ 50 ਅਕਾਲੀ ਲੀਡਰ ਸਰਕਾਰੀ ਹਲਕਿਆਂ ਵਿੱਚ ਤਰਮੀਮ ਦੀ ਗੱਲ ਬਾਤ ਕਰਨ ਲਈ ਸ਼ਿਮਲੇ ਗਏ। ਉਨ੍ਹਾਂ ਦਿਨਾਂ ਵਿੱਚ ਮਾਸਟਰ ਤਾਰਾ ਸਿੰਘ ਵੱਲੋਂ ਮਹਾਰਾਜੇ ਪਟਿਆਲੇ ਦੇ ਵਿਰੁੱਧ ਇੱਕ ਬੜੀ ਭਾਰੀ ਲਹਿਰ ਚਲਾਈ ਹੋਈ ਸੀ, ਰਿਆਸਤ ਦੇ ਆਮ ਲੋਕਾਂ ਵਿੱਚ ਇਹ ਅਕਾਲੀ ਲਹਿਰ ਦਾ ਪ੍ਰਚਾਰ ਘਰ ਕਰ ਚੁੱਕਾ ਸੀ ਅਤੇ ਮਹਾਰਾਜੇ ਲਈ ਆਪਣੀ ਰਿਆਸਤ ਦਾ ਪ੍ਰਬੰਧ ਚਲਾਣਾ ਕਠਿਨ ਹੋ ਗਿਆ ਸੀ। ਇਸ ਕੰਮ ਵਿੱਚ ਰਿਆਸਤ ਦੇ ਅੰਦਰ ਮਾ: ਤਾਰਾ ਸਿੰਘ ਦੀ ਸਹਾਇਤਾ ਸ: ਪ੍ਰੀਤਮ ਸਿੰਘ ਗੋਜਰਾਂ ਅਤੇ ਸ: ਹਰਚਰਨ ਸਿੰਘ ਜੈਜੀ ਨੇ ਕੀਤੀ। ਇਸ ਸਾਰੀ ਲਹਿਰ ਦਾ ਸਿੱਟਾ ਇਹ ਨਿਕਲਿਆ ਕਿ ਮਹਾਰਾਜਾ ਪਟਿਆਲਾ ਇਸ ਗੱਲ ਪੁਰ ਮਜਬੂਰ ਹੋ ਗਿਆ ਕਿ ਉਹ ਪੰਥ ਪਾਸੋਂ ਸਮੁੱਚੇ ਤੌਰ ਤੇ ਮੁਆਫੀ ਮੰਗੇ। ਸਿੱਖਾਂ ਵਿੱਚ ਉਸ ਦੇ ਵਿਰੁੱਧ ਖਾਸ ਕਰ ਰੋਸ ਇਸ ਲਈ ਸੀ ਕਿ ਉਹ ਆਪ ਸਿਗਰਟ ਪੀਂਦਾ ਸੀ ਅਤੇ ਹੋਰ ਲੋਕਾਂ ਨੂੰ ਵੀ ਦਫਤਰਾਂ ਵਿੱਚ ਪੀਣ ਤੋਂ ਨਹੀਂ ਸੀ ਰੋਕਦਾ। ਇਸ ਨਾਲ ਅਸੀਂ ਸਾਰੇ ਇਹ ਸਮਝਦੇ ਸੀ ਕਿ ਮਾਲਵੇ ਵਿੱਚ ਸਿੱਖੀ ਨੂੰ ਬੜੀ ਭਾਰੀ ਸੱਟ ਵੱਜ ਰਹੀ ਹੈ। ਜਦ ਹਾਲਾਤ ਮਹਾਰਾਜੇ ਨੇ ਆਪਣੇ ਵਿਰੁੱਧ ਵੇਖੇ ਤਾਂ ਉਸ ਨੇ ਪੰਥ ਪਾਸੋਂ ਭੁੱਲਾਂ ਬਖਸ਼ਾਉਣ ਦੀ ਠਾਣੀ। ਸੋ, ਇਹ ਸਮਝੌਤੇ ਦੀ ਗੱਲ ਬਾਤ ਸ: ਪ੍ਰਿਥੀਪਾਲ ਸਿੰਘ ਰਈਸ ਬਟਾਲਾ ਜਿਲ੍ਹਾ ਗੁਰਦਾਸਪੁਰ ਅਤੇ ਕਰਨਲ ਰਘਬੀਰ ਸਿੰਘ ਰਾਹੀਂ ਆਰੰਭ ਹੋਈ। ਆਖ਼ੀਰ ਇਹ ਗੱਲ ਬਾਤ ਸਾਡੇ ਪਾਸ ਵੀ ਪੁੱਜੀ। ਆਖ਼ੀਰ ਅਕਾਲੀਆਂ ਵੱਲੋਂ ਮੈਂ ਅਤੇ ਸ: ਤੇਜਾ ਸਿੰਘ ਅਕਰਪੂਰੀ, ਮਹਾਰਾਜੇ ਵੱਲੋਂ ਲਿਆਕਤ ਹਰਮਾਤ ਖਾਂ ਅਤੇ ਕਰਨਲ ਰਘਬੀਰ ਸਿੰਘ, ਮਿਸਟਰ ਹਕਸਰ ਸੈਕਟਰੀ ਚੈਂਬਰ ਆਫ਼ ਇੰਡੀਅਨ ਪ੍ਰਿੰਸਜ਼ ਦੀ ਕੋਠੀ ਤੇ ਤਿੰਨ ਦਿਨ ਗੱਲ ਬਾਤ ਕਰਦੇ ਰਹੇ। ਫ਼ੈਸਲਾ ਇਹ ਹੋਇਆ ਕਿ ਸਰ ਜੋਗਿੰਦਰ ਸਿੰਘ ਦੀ ਕੋਠੀ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਦੀਵਾਨ ਕੀਤਾ ਜਾਵੇ, ਜਿਸ ਵਿੱਚ ਅਕਾਲੀਆਂ ਦੇ ਪਤਵੰਤੇ ਸੱਜਣ ਖਾਸ ਕਰ ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ ਆਦਿ ਵੀ ਹਾਜ਼ਰ ਹੋਣ। ਫ਼ੈਸਲੇ ਅਨੁਸਾਰ ਮਹਾਰਾਜਾ ਪਟਿਆਲਾ

ਆ ਕੇ ਸੰਗਤ ਦੇ ਜੋੜਿਆਂ ਵਿੱਚ ਖੜ੍ਹੇ ਹੋ ਜਾਣ ਅਤੇ ਮੁਆਫੀ ਮੰਗਣ। ਇਸ ਤੋਂ ਉਪਰੰਤ ਉਨ੍ਹਾਂ ਨੂੰ ਕੋਈ ਤਨਖਾਹ ਲਾਈ ਜਾਵੇ। (ਮੇਰੇ ਵਿਚਾਰ ਵਿੱਚ ਇਹ ਤਨਖਾਹ ਜੋੜੇ ਸਾਫ਼ ਕਰਨ ਦੀ ਸੀ।) ਨਾਲ ਹੀ ਮਹਾਰਾਜਾ ਸਾਹਿਬ ਅਕਾਲੀਆਂ ਦੀਆਂ ਸਭ ਮੰਗਾਂ ਨੂੰ ਪੂਰਾ ਕਰਨ। ਉਸੇ ਸਮੇਂ ਐਲਾਨ ਕਰਨ। ਪਰ ਜਦ ਕੇਂਦਰੀ ਸਰਕਾਰ ਖਾਸ ਕਰ ਗਵਰਨਰ ਜਨਰਲ ਨੂੰ ਇਹ ਪਤਾ ਲਗਾ ਤਾਂ ਉਨ੍ਹਾਂ ਖਤਰੇ ਵਾਲੀ ਗੱਲ ਸਮਝੀ ਕਿ ਸ਼ਾਇਦ ਇਸ ਨਾਲ ਅਕਾਲੀਆਂ ਦੀ ਤਾਕਤ ਹੋਰ ਵੀ ਨਾ ਵਧ ਜਾਵੇ। ਇਸ ਲਈ ਮਹਾਰਾਜੇ ਪਟਿਆਲੇ ਪੁਰ ਜ਼ੋਰ ਪਾਇਆ ਗਿਆ ਕਿ ਉਹ ਇਹ ਸਭ ਗੱਲ ਬਾਤ ਤੋੜ ਦੇਵੇ। ਆਖ਼ੀਰ ਇਹ ਸਾਰਾ ਕਾਂਡ ਰਚਣ ਤੋਂ ਬਿਨਾਂ ਹੀ ਅਕਾਲੀਆਂ ਦੀਆਂ ਮੰਗਾਂ ਪੂਰੀਆਂ ਕਰ ਦਿੱਤੀਆਂ ਗਈਆਂ। ਇਸ ਸਾਰੀ ਗੱਲ ਬਾਤ ਤੋਂ ਪਿਛੋਂ ਮੈਂ ਪੂਰਨ ਤੌਰ ’ਤੇ ਰਾਜਸੀ ਮਾਮਲਿਆਂ ਤੋਂ ਅੱਡ ਹੋ ਗਿਆ।

ਸੱਚ! ਮੈਨੂੰ ਯਾਦ ਹੈ ਕਿ ਜਮੀਤ ਉਲਮਾਇ ਹਿੰਦ ਨੇ ਮੁਸਲਮਾਨਾਂ ਲਈ ਇਹ ਫ਼ਤਵਾ ਪਾਸ ਕੀਤਾ ਸੀ ਕਿ ਅੰਗਰੇਜ਼ ਸਰਕਾਰ ਦੀ ਨੌਕਰੀ ਕਰਨੀ ਹਰਾਮ ਹੈ। ਇਸ ਫਤਵੇ ਦੇ ਪ੍ਰਚਾਰ ਲਈ ਮੁਸਲਮਾਨ ਬਹੁਤ ਥੋੜ੍ਹੇ ਅੱਗੇ ਵਧੇ। ਜਮੀਤ ਉਲਮਾ ਦਾ ਇਹ ਹੁਕਮ ਸੀ ਕਿ ਇਹ ਫਤਵਾ ਮੁਸਲਮਾਨਾਂ ਵਿੱਚ ਪੜ੍ਹ ਕੇ ਸੁਣਾਇਆ ਜਾਵੇ। ਮੁਸਲਮਾਨਾਂ ਵਿਚੋਂ ਇਹ ਕਰਨ ਲਈ ਘੱਟ ਪ੍ਰਚਾਰਕ ਅੱਗੇ ਆਏ। ਤਾਂ ਇੱਕ ਸਿੱਖ ਨੌਜਵਾਨ ਸ੍ਰ ਪ੍ਰੀਤਮ ਸਿੰਘ ਨੇ ਇਸ ਕੰਮ ਦਾ ਬੀੜਾ ਚੁੱਕਿਆ। ਉਸ ਨੇ ਇਹ ਫ਼ਤਵਾ ਕਈ ਥਾਂਈ ਪੜ੍ਹ ਕੇ ਸੁਣਾਇਆ ਜਿਸ ਲਈ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਸੱਤ ਸਾਲ ਦੀ ਕੈਦ ਹੋਈ। ਉਸ ਨੂੰ ਕਰਾਚੀ ਜੇਲ੍ਹ ਵਿੱਚ ਰੱਖਿਆ ਗਿਆ। ਆਖ਼ੀਰ ਜਦ ਅਲਾਹ ਬਖਸ਼ ਦੀ ਵਜ਼ਾਰਤ ਬਣੀ ਤਾਂ ਉਸ ਨੂੰ ਰਿਹਾਅ ਕਰ ਦਿੱਤਾ ਗਿਆ ਕਿਉਂ ਜੋ ਪੰਜਾਬੀ ਮੁਸਲਮਾਨਾਂ ਨੇ ਉਸ ਪਾਸੋਂ ਸ: ਪ੍ਰੀਤਮ ਸਿੰਘ ਦੀ ਰਿਹਾਈ ਦੀ ਮੰਗ ਕੀਤੀ ਸੀ।

ਇੱਕ ਹੋਰ - ਕੁੰਜੀਆਂ ਦੇ ਮੋਰਚੇ ਤੋਂ ਉਪ੍ਰੰਤ ਜਦ ਲਾਲਾ ਲਾਜਪਤ ਰਾਏ ਨੇ ਨਾ-ਮਿਲਵਰਤਨ ਲਹਿਰ ਨੂੰ ਤੇਜ਼ ਕੀਤਾ ਤਾਂ ਉਨ੍ਹਾਂ ਬਰਦੌਲੀ ਸਤਿਆਗ੍ਰਹਿ ਦੇ ਮੁਕਾਬਲੇ ਤੇ ਟੈਕਸ ਨਾ ਦੇਣ ਦੇ ਪ੍ਰਚਾਰ ਲਈ ਜਲੰਧਰ ਜਿਲ੍ਹੇ ਦੀਆਂ ਨਕੋਦਰ ਅਤੇ ਨਵੇਂ ਸ਼ਹਿਰ ਦੀਆਂ ਤਹਿਸੀਲਾਂ ਨੂੰ ਚੁਣਿਆ। ਨਕੋਦਰ ਦੀ ਤਹਿਸੀਲ ਵਿੱਚ ਸੰਤ ਮੁਨਸ਼ਾ ਸਿੰਘ ਜੀ ਨੇ ਬਹੁਤ ਪ੍ਰਚਾਰ ਕੀਤਾ ਸੀ। ਉਹ ਸਿੱਖ ਧਾਰਮਕ ਆਗੂ ਸਨ ਪਰ ਇਹ ਉਨ੍ਹਾਂ ਦੇ ਪ੍ਰਚਾਰ ਦਾ ਹੀ ਸਦਕਾ ਸੀ ਕਿ ਨਕੋਦਰ ਤਹਿਸੀਲ ਵਿੱਚ ਹਰ ਘਰ ਵਿੱਚ ਖੱਡੀ ਲੱਗ ਗਈ ਅਤੇ ਹਰ ਬੱਚੇ ਦੇ ਮਨ ਵਿੱਚ ਆਜ਼ਾਦੀ ਲਈ ਸਪਿਰਟ ਭਰੀ ਗਈ। ਸੰਤ ਮੁਨਸ਼ਾ ਸਿੰਘ ਤਹਿਸੀਲ ਕਾਂਗਰਸ ਦੇ ਪ੍ਰਧਾਨ ਵੀ ਰਹੇ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ

ਸਹੀ/-
ਹਰੀ ਸਿੰਘ ਜਲੰਧਰੀ

# IX
# ਬਿਆਨ ਡਾਕਟਰ ਲਾਲ ਸਿੰਘ, ਫਰੀਦਕੋਟ[1]

*ਪ੍ਰਸ਼ਨ : ਤੁਸੀਂ ਆਪਣੇ ਮੁੱਢਲੇ ਜੀਵਨ ਦੇ ਹਾਲਾਤ ਬਾਰੇ ਚਾਨਣਾ ਪਾਓ ਤੇ ਕਿੰਨ੍ਹਾਂ ਕਾਰਨਾਂ ਕਰਕੇ ਤੁਸੀਂ ਦੇਸ਼ ਭਗਤੀ ਵੱਲ ਆਏ?*

*ਉੱਤਰ:* 18 ਫਰਵਰੀ 1907 ਵਿੱਚ ਮੈਂ ਪੁਰਾਣੀ ਰਿਆਸਤ ਫ਼ਰੀਦਕੋਟ ਦੇ ਇਕ ਛੋਟੇ ਜਿਹੇ ਪਿੰਡ ਸਿਰਸੜੀ ਵਿੱਚ ਜੰਮਿਆ। ਪਿਤਾ ਦਾ ਨਾਮ ਸਰਦਾਰ ਪਰਤਾਪ ਸਿੰਘ ਉਰਫ ਕਾਕਾ ਸਿੰਘ ਤੇ ਮਾਤਾ ਦਾ ਨਾਮ ਮਾਨਾਂ ਸੀ। ਇਕ ਅਤਿਅੰਤ ਗਰੀਬ ਕਿਸਾਨ ਦੇ ਘਰ ਜਨਮ ਲਿਆ। ਮੇਰਾ ਪਿਤਾ ਰਾਜਾ ਫ਼ਰੀਦਕੋਟ ਦਾ ਮੁਜਾਰਾ ਸੀ ਅਤੇ ਓਹ ਜੋ ਕੁਝ ਵੀ ਕਮਾਉਂਦਾ ਸੀ ਓਸਦਾ ਬਹੁਤ ਸਾਰਾ ਹਿੱਸਾ ਰਿਆਸਤ ਵਿੱਚ ਚਲਾ ਜਾਂਦਾ ਸੀ। ਓਸਤੋਂ ਮਗਰੋਂ ਮੇਰੀ ਮਾਂ ਮਰ ਗਈ ਤੇ ਮੈਨੂੰ ਮੇਰੇ ਨਾਨਕੇ ਪਿੰਡ ਖਾਰੇ ਮੇਰੀ ਨਾਨੀ ਲੈ ਗਈ। ਓਥੇ ਉਹਨਾਂ ਨੇ ਮੈਨੂੰ ਲਿਖਾਇਆ ਪੜ੍ਹਾਇਆ ਤੇ ਮੈਂ ਪੰਜਵੀਂ ਪਾਸ ਕੀਤੀ। ਸਾਰੀ ਰਿਆਸਤ ਵਿੱਚੋਂ ਪਹਿਲੇ ਨੰਬਰ ਤੇ ਆਉਣ ਕਰਕੇ ਪੰਜ ਰੁਪਏ ਵਜੀਫ਼ਾ ਲੱਗ ਗਿਆ ਤੇ ਅੱਠਵੀਂ ਪਾਸ ਕੀਤੀ ਤੇ ਫਿਰ ਫਸਟ ਆਇਆ ਤਾਂ 8 ਰੁਪਏ ਵਜੀਫ਼ਾ ਲੱਗ ਗਿਆ ਤੇ ਫਿਰ 20 ਰੁਪਏ ਦਸਵੀਂ ਵਿੱਚੋਂ ਫ਼ਸਟ ਆਉਣ ਕਰਕੇ ਲੱਗ ਗਿਆ ਤੇ ਮੈਂ ਫਿਰ ਡਾਕਟਰੀ ਪੜ੍ਹਨ ਚਲਿਆ ਗਿਆ।

ਹੋ ਸਕਦਾ ਹੈ ਕਿ ਮੇਰੇ ਬਾਪ ਦੇ ਜਿਹੜੇ ਘੋਲ ਸਨ ਤੇ ਜਿਨ੍ਹਾਂ ਕਰਕੇ ਓਸਨੂੰ ਆਪਣੀ ਜਿੰਦਗੀ ਦਾ ਦੋ ਤਿਹਾਈ ਹਿੱਸਾ ਜੇਲ੍ਹਾਂ ਵਿੱਚ ਗੁਜਾਰਨਾ ਪਿਆ, ਲੇਕਿਨ ਉਦੋਂ ਕੋਈ ਜਥੇਬੰਦਕ ਢੰਗ ਨਾਲ ਸਿਆਸੀ ਲਹਿਰ ਨਹੀਂ ਸੀ ਚੱਲੀ। ਓਹ ਇਨਫਰਾਦੀ ਢੰਗ ਨਾਲ ਰਾਜੇ ਨਾਲ ਘੁਲਦੇ ਰਹੇ। ਓਸਦਾ ਅਸਰ ਮੇਰੇ ਤੇ ਕੋਈ ਹੋਵੇ ਜਾਂ ਗਰੀਬੀ ਕਾਰਨ ਕੁਦਰਤੀ ਤੌਰ ਤੇ ਜਿਸ ਜਮਾਤ 'ਚੋਂ ਮੈਂ ਜਨਮ ਲਿਆ ਉਸਦਾ ਕੋਈ ਅਸਰ ਹੋਵੇ। ਲੇਕਿਨ 1923 ਵਿੱਚ ਜਦੋਂ ਮੈਂ ਨੌਵੀਂ ਵਿੱਚ ਪੜ੍ਹਦਾ ਸੀ ਉਦੋਂ ਪਿੰਡ ਚਹਿਲ ਵਿੱਚ ਸੰਤ ਰਣਧੀਰ ਸਿੰਘ ਦੇ ਡੇਰੇ 'ਚ ਮੇਰੀ ਪਹਿਲੀ ਗ੍ਰਿਫਤਾਰੀ ਹੋਈ ਤੇ ਸ਼ਾਮ ਨੂੰ ਮੈਨੂੰ ਛੱਡ ਦਿੱਤਾ ਗਿਆ। 1924 ਵਿੱਚ ਮੈਂ ਦਸਵੀਂ ਪਾਸ ਕੀਤੀ। ਨੌਕਰੀ ਮੇਰੇ ਦਿਮਾਗ ਵਿੱਚ ਹੈ ਨਹੀਂ ਸੀ, ਪਰ ਪਤਾ ਨਹੀਂ ਕਿਉਂ?

ਉਦੋਂ ਜਾਪਾਨ ਤੇ ਇਕ ਜ਼ਲਜ਼ਲਾ ਆਇਆ ਸੀ, ਮੈਂ ਆਪਣੇ ਮਾਮਿਆਂ ਨੂੰ ਦੱਸ ਬੈਠਾ। ਓਹਨਾਂ ਨੇ ਮੈਨੂੰ ਬਰਮ੍ਹਾ 'ਚੋਂ ਪੈਸੇ ਭੇਜ ਕੇ ਬਰਮ੍ਹਾ ਮੰਗਾ ਲਿਆ।

---

1. ਇਹ ਬਿਆਨ ਡਾ. ਕਿਰਪਾਲ ਸਿੰਘ ਦੁਆਰਾ 18, ਨਵੰਬਰ 1976, ਨੂੰ ਰਿਕਾਰਡ ਕੀਤਾ ਗਿਆ।

ਸਾਲ ਭਰ ਮੈਂ ਬਰਮ੍ਹਾ ਓਹਨਾਂ ਦੇ ਕਾਰੋਬਾਰ ਵਿੱਚ ਰਿਹਾ।

*ਪ੍ਰਸ਼ਨ : ਤੁਹਾਡੇ ਪਿਤਾ ਜੀ ਫ਼ਰੀਦਕੋਟ ਰਿਆਸਤ ਵਿੱਚ ਕਿੰਨਾ ਚਿਰ ਜੇਲ੍ਹਾਂ ਵਿੱਚ ਰਹੇ? ਇਸ ਬਾਰੇ ਦੱਸੋ?*

*ਉੱਤਰ:* ਓਹ ਕੋਈ 74 ਸਾਲ ਦੇ ਹੋ ਕੇ ਗੁਜ਼ਰੇ ਹਨ। ਮਰਨ ਤੋਂ ਅੱਠ ਕੁ ਦਿਨ ਪਹਿਲਾਂ ਜਦੋਂ ਮੈਂ ਡਾਕਟਰ ਬਣ ਗਿਆ ਉਦੋਂ ਓਹਨਾਂ ਦੀ ਜੇਲ੍ਹ ਵਿੱਚੋਂ ਰਿਹਾਈ ਹੋਈ। ਨਹੀਂ ਤਾਂ ਪਹਿਲਾਂ ਹਰ ਸਾਲ ਹੀ ਉਹਨਾਂ ਨੂੰ ਤਿੰਨ ਚਾਰ ਮਹੀਨੇ ਜੇਲ੍ਹ ਵਿੱਚ ਭੇਜ ਦਿੰਦੇ ਸਨ। ਇਹ ਰੌਲਾ ਸੀ ਕਿ ਪਿਤਾ ਜੀ ਮੁਜਾਰੇ ਸਨ, ਜਦੋਂ ਸਾਰੀ ਫ਼ਸਲ ਹੋ ਜਾਂਦੀ ਤਾਂ ਰਿਆਸਤ ਵਾਲੇ ਦਾਣਿਆਂ ਦੇ ਬੋਹਲ ਲੈ ਜਾਂਦੇ ਸਨ ਤੇ ਗਰੀਬ ਕੰਮ ਕਰਨ ਵਾਲਾ ਕਿਸਾਨ ਦੁਖੀ ਹੁੰਦਾ ਸੀ। ਤਕਰੀਬਨ ਸਾਰੀ ਫ਼ਸਲ ਹੀ ਸਰਕਾਰ ਦੇ ਘਰ ਚਲੀ ਜਾਂਦੀ ਸੀ ਜੇ ਮਾਮਲਾ ਨਾ ਭਰੋ ਤਾਂ ਜੇਲ੍ਹ ਜਾਣਾ ਪੈਂਦਾ ਸੀ।

*ਪ੍ਰਸ਼ਨ : ਤੁਸੀਂ ਆਪਣੇ ਪਿਤਾ ਜੀ ਨੂੰ ਜੇਲ੍ਹ ਜਾਂਦੇ ਤਾਂ ਦੇਖਿਆ ਹੀ ਹੈ, ਕੀ ਕੋਈ ਹੋਰ ਆਦਮੀਆਂ ਨੂੰ ਵੀ ਜੇਲ੍ਹ ਜਾਂਦੇ ਦੇਖਿਆ ਹੈ?*

*ਉੱਤਰ:* ਗਿਆਨੀ ਜ਼ੈਲ ਸਿੰਘ ਦਾ ਪਿੰਡ ਸੰਧੂਆਂ ਉਥੇ ਵੀ ਇਹੋ ਹਾਲ ਸੀ। ਉਥੇ ਇਕ ਵਾਰ ਰਿਆਸਤ ਦੀ ਹਕੂਮਤ ਸਾਰੇ ਪਿੰਡ ਦੇ ਬੰਦੇ ਬੁੜੀਆਂ ਨੂੰ ਫੜ ਕੇ ਲੈ ਆਏ ਸਨ, ਉਹ ਵਟਾਈ ਨਹੀਂ ਦਿੰਦੇ ਸਨ। ਇਸੇ ਤਰ੍ਹਾਂ ਹੀ ਪਿੰਡ ਮਹਿਮੁਆਣੇ ਦੇ ਵਿੱਚ ਵੀ ਰੌਲਾ ਸੀ, ਪਰ ਜੋ ਮੈਂ ਦੇਖਿਆ ਓਹ ਆਪਣੇ ਬਾਪ ਤੇ ਹੋਰ ਸੱਜਣਾਂ ਨੂੰ ਦੇਖਿਆ। ਸੰਧੂਆਂ ਪਿੰਡ ਸਾਰਾ ਹੀ ਮੁਜਾਰਿਆਂ ਦਾ ਪਿੰਡ ਸੀ। ਗਿਆਨੀ ਜ਼ੈਲ ਸਿੰਘ, ਇਹ ਵੀ ਮੁਜਾਰੇ ਨੇ ਤੇ ਇਥੇ ਸਿਰਫ਼ ਇਕੋ ਘਰ ਹੀ ਰਾਜੇ ਦਾ ਹੈ ਜਿਸਦਾ ਕਿ ਅੱਜ ਕੱਲ ਜਸਵਿੰਦਰ ਸਿੰਘ ਬਰਾੜ ਐਮ.ਐਲ.ਏ. ਹੈ। ਇਹ ਕਪੂਰੇ ਕਾ ਸਰਦਾਰ ਹੈ। ਗਿਆਨੀ ਜੀ ਨੂੰ ਜਦੋਂ ਫੜਕੇ ਲਿਆਂਦਾ ਸੀ ਓਦੋਂ ਮੈਂ ਸ਼ਾਇਦ ਅੱਠਵੀਂ ਵਿੱਚ ਪੜਦਾ ਸੀ। ਇਨ੍ਹਾਂ ਨੂੰ ਫੜਿਆ। ਮੈਂ ਆਪਣੀ ਅੱਖੀਂ ਦੇਖਿਆ ਹੈ।

*ਪ੍ਰਸ਼ਨ : ਇਸ ਤੋਂ ਮਗਰੋਂ ਫਿਰ ਤੁਸੀਂ ਡਾਕਟਰੀ ਪੜ੍ਹਨ ਲਈ ਕਿੱਥੇ ਗਏ ਇਸ ਬਾਰੇ ਦੱਸੋ?*

*ਉੱਤਰ:* ਮੈਂ ਡਾਕਟਰੀ ਪੜ੍ਹਨ ਲਈ ਅੰਮ੍ਰਿਤਸਰ ਗਿਆ। ਜਦੋਂ ਮੈਂ 1929-30 ਵਿੱਚ ਥਰਡ ਜਾਂ ਫੋਰਥ ਯੀਅਰ ਵਿੱਚ ਪੜਦਾ ਸੀ। ਉਦੋਂ ਸਰਦਾਰ ਭਗਤ ਸਿੰਘ ਹੁਰਾਂ ਤੇ ਕੇਸ ਚਲਦਾ ਸੀ। ਉਥੇ ਜਦੋਂ ਮੈਂ ਮੈਂਟਲ ਹਸਪਤਾਲ ਲਾਹੌਰ ਲੈਕਚਰ ਸੁਨਣ ਲਈ ਜਾਂਦਾ ਸੀ ਤਾਂ ਮੈਂ ਹਰ ਸਨਿਚਰਵਾਰ ਨੂੰ ਟਾਇਮ ਕੱਢ ਲੈਂਦਾ ਸੀ ਤੇ ਭਗਤ ਸਿੰਘ ਹੁਰਾਂ ਦੇ ਟਰਾਇਲ ਜੋ ਚਲਦੀ ਸੀ, ਇਸ ਬਾਰੇ ਮਿਲ ਜੁਲ ਆਉਂਦੇ। ਮੇਰੇ ਦਿਲ ਵਿੱਚ ਭਗਤ ਸਿੰਘ ਬਾਰੇ ਬੜੀ ਸ਼ਰਧਾ ਸੀ। ਮੈਂ, ਕਾਲਜ ਵਿੱਚ ਜੋ ਨੌਜਵਾਨ ਸਭਾ ਬਣੀ ਸੀ ਉਹਦੇ ਯੂਨਿਟ ਦਾ ਸੈਕਟਰੀ ਸੀ। ਸਰਦਾਰ ਅਜੀਤ ਸਿੰਘ ਅੰਮ੍ਰਿਤਸਰ ਸ਼ਹਿਰ, ਜੋ ਕਿ ਮਸ਼ੀਨਾਂ ਤੇ ਕੱਪੜਾ ਛੇਕਦੇ ਹਨ, ਓਹਨਾਂ ਦਾ ਓਹ ਸੈਕਟਰੀ ਸੀ ਤੇ ਓਹ 1924 ਵਿੱਚ ਕਿਧਰੇ ਕੱਲਕੱਤੇ ਕਾਨਫ਼ਰੰਸ ਹੋਈ ਸੀ, ਸੋਹਣ ਸਿੰਘ ਜੋਸ਼ ਨੇ ਓਸਦੀ ਪਰਧਾਨਗੀ ਕੀਤੀ ਸੀ। ਉਹ ਉਸ ਵੇਲੇ ਉਹਦਾ ਸੈਕਟਰੀ ਸੀ। ਇਹ ਸਰਦਾਰ ਅਜੀਤ ਸਿੰਘ, ਡਾਕਟਰ ਕਿਚਲੂ ਦਾ

ਲੈਫਟੀਨੈਂਟ ਸੀ। ਇਸ ਨੇ ਆ ਕੇ ਮੁੰਡੇ ਭਰਤੀ ਕੀਤੇ ਸਨ। ਇਹ ਫ਼ਰੀਦਕੋਟ ਦਾ ਸੀ। ਸਾਡੇ ਕੋਈ 810 ਮੈਂਬਰ ਸਨ।

ਪ੍ਰਸ਼ਨ : *ਫਿਰ ਇਸ ਨੌਜਵਾਨ ਸਭਾ ਦੇ ਤੁਸੀਂ ਮੈਂਬਰ ਬਣੇ ਤੇ ਫਿਰ ਤੁਸੀਂ ਇਸ ਸਭਾ ਲਈ ਕੀ ਕੁਝ ਕੀਤਾ।*

ਉੱਤਰ: ਮੇਰਾ ਖਿਆਲ ਹੈ ਕਿ ਸਾਨੂੰ ਮੈਡੀਕਲ ਵਾਲਿਆਂ ਨੂੰ ਤਾਂ ਕੋਈ ਬਹੁਤਾ ਮੌਕਾ ਨਹੀਂ ਮਿਲਿਆ। ਮੈਂ ਡਾਕਟਰ ਬਣਕੇ ਫ਼ਰੀਦਕੋਟ ਆ ਗਿਆ। ਸਰਦਾਰ ਭਗਤ ਸਿੰਘ ਹੁਰਾਂ ਨੂੰ ਫ਼ਾਂਸੀ ਲੱਗ ਗਈ। ਸਿਰਫ਼ ਐਵੇਂ ਉਭਾਰ ਹੀ ਉਭਾਰ ਸੀ। ਇਕ ਵਾਰੀ ਮੇਰੇ ਪਿਤਾ ਜੀ ਨੂੰ ਪ੍ਰਿੰਸੀਪਲ ਨੇ ਚਿੱਠੀ ਪਾ ਕੇ ਬੁਲਾਇਆ ਸੀ ਕਿ ਜਿਹੜੀ ਰਾਵੀ ਦੇ ਕਿਨਾਰੇ ਕਾਨਫ਼ਰੰਸ ਹੋ ਰਹੀ ਹੈ, ਉਸ ਵਿੱਚ ਮੈਨੂੰ ਜਾਣ ਤੋਂ ਰੋਕਣਾ ਸੀ। ਮੈਨੂੰ ਪਤਾ ਨਹੀਂ ਉਹਨਾਂ ਮੈਨੂੰ ਬੁਲਾਇਆ ਸੀ। ਮੈ ਨਹੀਂ ਗਿਆ ਸੀ।

ਪ੍ਰਸ਼ਨ : *ਨੌਜਵਾਨ ਸਭਾ ਜੋ ਸੀ ਇਸਦੇ ਉਦੇਸ਼ ਕੀ ਸਨ?*

ਉੱਤਰ: ਗੱਲ ਇਹ ਸੀ ਕਿ ਜਦੋਂ ਸਾਂਡਰਸ ਕਤਲ ਹੋ ਗਿਆ ਸੀ। ਉਸਤੋਂ ਮਗਰੋਂ ਐਸੀ ਸਸਪੈਨਸ਼ਨ ਜਿਹੀ ਆ ਗਈ ਕਿ ਹਰ ਆਦਮੀ ਨੇ ਇਹੀ ਸੋਚਣਾ ਸ਼ੁਰੂ ਕਰ ਦਿੱਤਾ ਕਿ ਪਤਾ ਨਹੀਂ ਸਰਕਾਰ ਨੇ ਕਿੰਨ੍ਹਾਂ ਕਿੰਨ੍ਹਾਂ ਨੂੰ ਪਕੜਨਾ ਹੈ। ਉਦੇਸ਼ ਤਾਂ ਦੇਸ਼ ਨੂੰ ਆਜ਼ਾਦ ਕਰਾਣ ਦੇ ਹੀ ਸਨ।

## ਪਰਜਾ ਮੰਡਲ ਦਾ ਜਨਮ

ਪ੍ਰਸ਼ਨ : *ਫਿਰ ਤੁਸੀਂ ਡਾਕਟਰੀ ਪਾਸ ਕਰਨ ਮਗਰੋਂ ਕੀ ਕੁਝ ਕੀਤਾ?*

ਉੱਤਰ: ਹਾਂ, 1938 ਵਿੱਚ ਫਿਰ ਮੈਂ ਡਾਕਟਰੀ ਪਾਸ ਕਰਨ ਮਗਰੋਂ ਫ਼ਰੀਦਕੋਟ ਆ ਗਿਆ। ਉਥੇ ਥੋੜ੍ਹੇ ਚਿਰ ਮਗਰੋਂ ਸਰਦਾਰ ਭਗਤ ਸਿੰਘ ਹੁਰਾਂ ਨੂੰ ਸਤਲੁਜ ਦੇ ਕਿਨਾਰੇ ਸਸਕਾਰਿਆ ਗਿਆ। ਇਹ ਸਾਥੋਂ ਕੋਈ ਅਠਾਰਾਂ ਉਨੀ ਮੀਲ ਹੈ। ਉਥੇ ਫ਼ਰੀਦਕੋਟ ਦੇ ਬਹੁਤ ਸਾਰੇ ਆਦਮੀ ਹੁਮ ਹੁਮਾ ਕੇ ਗਏ। ਮੈਂ ਵੀ ਗਿਆ ਸੀ। ਭਗਤ ਸਿੰਘ ਹੁਰਾਂ ਦੀਆਂ ਬਹੁਤ ਸਾਰੇ ਲੋਕ ਫ਼ੋਟੋਆਂ ਲੈ ਕੇ ਆਏ। ਮੈਂ ਬਲੈਕ ਲਿਸਟ ਨੌਵੀਂ ਵੇਲੇ ਪਹਿਲਾਂ ਹੀ ਸੀ। ਫਿਰ ਇਨ੍ਹਾਂ ਨੇ ਕੁਝ ਆਦਮੀ ਬਲੈਕ ਲਿਸਟ ਵੀ ਕਰ ਦਿੱਤੇ ਸਨ। ਮੈਂ ਫਿਰ ਕੋਈ ਅੱਠ ਨੌਂ ਸਾਲ ਨੌਕਰੀ ਇਸੇ ਤਰ੍ਹਾਂ ਹੀ ਕੀਤੀ। ਆਖਰਕਾਰ 1938 ਵਿੱਚ ਲੁਧਿਆਣੇ ਕਾਨਫ਼ਰੰਸ ਜੋ ਪਰਜਾ ਮੰਡਲ ਦੀ ਪਹਿਲੀ ਹੋਈ ਸੀ, ਪੰਡਿਤ ਜਵਾਹਰ ਲਾਲ ਨਹਿਰੂ ਦੀ ਪਰਧਾਨਗੀ ਹੇਠ ਇਹ ਹੋਈ ਸੀ। ਓਸ ਵਕਤ ਫਿਰ ਮੈਨੂੰ ਰੁਲੀਆ ਸਿੰਘ ਬਰਗਾੜੀ ਨੇ ਕਿਹਾ ਕਿ ਮੈਂ ਤਾਂ ਹੁਣ ਅਕਾਲੀ ਪਾਰਟੀ ਛੱਡ ਕੇ ਪਰਜਾ ਮੰਡਲ ਵੱਲ ਆਇਆ ਹਾਂ, ਹੁਣ ਤੂੰ ਨੌਕਰੀ ਛੱਡ ਕੇ ਕਿਹੜੇ ਪਾਸੇ ਐਵੇਂ ਤੁਰਿਆ ਫਿਰਦਾ ਹੈ। ਮੈਂ ਵੀ ਅਸਤੀਫ਼ਾ ਦੇ ਦਿੱਤਾ ਤੇ ਫਿਰ ਅਸੀਂ ਲੁਧਿਆਣੇ ਕਾਨਫ਼ਰੰਸ ਤੇ ਗਏ। ਓਸ ਤੋਂ ਮਗਰੋਂ ਪਰਜਾ ਮੰਡਲ ਵੀ ਆਰਗੇਨਾਇਜ਼ ਕੀਤੀ। ਫਿਰ 1943 ਵਿੱਚ ਮੇਰੀ ਪਹਿਲੀ ਗਿਰਫ਼ਤਾਰੀ ਹੋਈ। ਮੇਰੇ ਵਾਰੰਟ ਹੌਲਾ ਮਹੱਲਾ ਆਨੰਦਪੁਰ ਦੇ ਸਨ। ਜਿਵੇਂ ਕਿ ਮੈਂ ਸਦਾਰਤ ਕੀਤੀ ਸੀ ਕਿ ਫ਼ੌਜ ਲਈ ਨਾ ਹਿੰਦੂ, ਨਾ ਸਿੱਖ, ਨਾ ਮੁਸਲਮਾਨ, ਅੰਗਰੇਜ਼ ਲਈ ਭਰਤੀ ਹੀ ਨਾ ਹੋਵੇ। ਮੈਂ ਕਿਹਾ ਸੀ ਕਿ ਜੇ

ਅੰਗਰੇਜ਼ ਨੂੰ ਕੱਢਣਾ ਹੈ ਤਾਂ ਇਸਨੂੰ ਬਿਲਕੁਲ ਮੱਦਦ ਨਾ ਦਿਓ।

1942 ਵਿੱਚ ਮੈਂ ਪੂਰੀ ਪੂਰੀ ਈਮਾਨਦਾਰੀ ਨਾਲ ਸੋਚਦਾ ਸੀ ਕਿ ਇਹ ਪੀਊਪਲਜ਼ ਵਾਰ ਹੈ। ਇਹ ਜਨਤਾ ਦੀ ਜੰਗ ਹੈ। ਇਸ ਵਿੱਚ ਫਾਸਿਸਟਾਂ ਨੂੰ ਹਰ ਕੀਮਤ ਵਿੱਚ ਹਾਰ ਹੋਣੀ ਚਾਹੀਦੀ ਹੈ ਔਰ ਮੈਂ ਜਿਸ ਵਕਤ ਕਲਕੱਤੇ ਰੀਲੀਫ ਫੰਡ ਲੈ ਕੇ ਗਿਆ ਤੇ ਮੇਰੇ ਉਥੇ ਲੈਕਚਰ ਵੀ ਹੋਏ ਨੇ। ਮੈਂ ਕਹਿਆ ਕਿ ਅੰਗਰੇਜ਼ ਨੂੰ ਇਕੱਲੇ ਨੂੰ ਨਹੀਂ ਕੱਢਣਾ ਹੈ ਸਗੋਂ ਜਾਪਾਨੀਆਂ ਨੂੰ ਵੀ ਦੂਰ ਰੱਖਣਾ ਹੈ। ਅੰਗਰੇਜਾਂ ਨੇ ਸਾਡੇ ਤੋਂ ਜ਼ਮੀਨਾਂ ਨਹੀਂ ਖੋਹੀਆਂ ਹਨ, ਪਰ ਓਹ (ਜਾਪਾਨੀ) ਐਡੇ ਭੁੱਖੇ ਨੇ ਓਹ ਸਾਡੀਆਂ ਜ਼ਮੀਨਾਂ ਵੀ ਖੋਹ ਲੈਣਗੇ। ਉਸ ਵੇਲੇ ਸਾਨੂੰ ਬੰਗਾਲੀ ਮੁੰਡੇ ਗਾਲ੍ਹਾਂ ਵੀ ਕੱਢ ਲੈਂਦੇ ਸਨ ਕਿ ਇਹ ਅੰਗਰੇਜ਼ ਦੇ ਏਜੰਟ ਨੇ। ਇਹ ਕਾਹਦੇ ਡਾਕਟਰ ਨੇ, ਸਾਨੂੰ ਜ਼ਹਿਰ ਦੇ ਸੂਏ ਲਾ ਕੇ ਮਾਰ ਦੇਣਗੇ। ਇਹੋ ਜਿਹਾ ਪਰਚਾਰ ਚਲਦਾ ਰਿਹਾ।

ਜਦੋਂ ਰੂਸ ਤੇ ਹਮਲਾ ਹੋਇਆ ਤਾਂ ਅਸੀਂ ਕਿਹਾ ਕਿ ਪਹਿਲਾਂ ਸਾਨੂੰ ਫਾਸਿਸਟਾਂ ਨੂੰ ਹਰਾਣਾ ਚਾਹੀਦਾ ਹੈ। ਜੇ ਅੰਗਰੇਜ਼ ਅਮਰੀਕਾ ਤੇ ਰੂਸ ਰਲਕੇ ਹਰਾਉਂਦੇ ਨੇ ਤਾਂ ਇਨ੍ਹਾਂ ਨੂੰ ਫਾਸਿਸਟਾਂ ਨੂੰ ਹਰਾਉਣ ਦਿਓ। ਇਹਨਾਂ ਦੇ ਰਸਤੇ ਵਿੱਚ ਰੁਕਾਵਟ ਨਾ ਪਾਓ ਲੇਕਿਨ ਭਰਤੀ ਬਾਰੇ ਅਸੀਂ ਫਿਰ ਵੀ ਚੁੱਪ ਰਹੇ।

## ਕਿਰਤੀ ਕਿਸਾਨ ਲਹਿਰ

ਪ੍ਰਸ਼ਨ : *ਕਿਰਤੀ ਕਿਸਾਨ ਲਹਿਰ ਬਾਰੇ ਦੱਸੋ? ਉਸ ਵੇਲੇ ਦੇ ਉਘੇ ਲੀਡਰ ਜੋ ਇਸ ਲਹਿਰ ਦੇ ਸਨ ਓਹਨਾਂ ਬਾਰੇ ਦੱਸੋ?*

ਉੱਤਰ: 1917 ਵਿੱਚ ਜਦੋਂ ਰੂਸ ਵਿੱਚ ਇਨਕਲਾਬ ਆਇਆ ਤੇ ਸਾਡੀ ਪਾਰਟੀ ਦਾ ਇਨਕਲਾਬ 1915, 16 ਵਿੱਚੋਂ ਜਦੋਂ ਫੇਲ੍ਹ ਹੋ ਗਿਆ ਤੇ ਲੀਡਰ ਜੋ ਸਨ ਓਹ ਸਾਰੇ ਜੇਲ੍ਹਾਂ ਵਿੱਚ ਡੱਕੇ ਗਏ ਤੇ ਰੂਸ ਦੇ ਇਨਕਲਾਬ ਨੇ ਜਦੋਂ ਜ਼ਾਰ ਦਾ ਰਾਜ ਪਲਟਾ ਦਿੱਤਾ ਇਹ ਦੁਨੀਆਂ ਨੂੰ ਦੇਖਣ ਲਈ ਨਵਾਂ ਇਨਕਲਾਬ ਸੀ। ਸਾਡੇ ਪੰਡਿਤ ਜਵਾਹਰ ਲਾਲ ਨਹਿਰੂ ਵੀ ਜਿਹੜੇ ਸਰਮਾਏਦਾਰ ਦੇ ਨੁਮਾਇੰਦੇ ਸੀ ਇਹ ਵੀ ਉਥੇ ਵੇਖਣ ਲਈ ਗਏ ਸਨ ਕਿ ਇਨ੍ਹਾਂ ਨੇ ਇਹ ਕਿਵੇਂ ਕੀਤਾ ਹੈ? ਸਾਡੀਆਂ ਅੱਖਾਂ ਵੀ ਉਧਰ ਬਾਹਰ ਹੀ ਲਗੀਆਂ ਸਨ। ਜਿਹੜੇ ਸਾਡੇ ਦੇਸ਼ ਭਗਤ ਬਾਬੇ ਹਾਲੇ ਬਾਹਰ ਸਨ ਉਹਨਾਂ ਨੂੰ ਉਥੇ ਪੜ੍ਹਨ ਲਈ ਭੇਜਿਆ ਜਾਵੇ ਜਿਵੇਂ ਤੇਜਾ ਸਿੰਘ ਸਮੁੰਦਰੀ, ਬਾਬਾ ਗੁਰਮੁਖ ਸਿੰਘ ਲਲਤੋਂ ਵਰਗੇ ਹੋਰ ਕਈ ਅਜਿਹੇ ਦੇਸ਼ ਭਗਤ ਓਥੇ ਗਏ। ਓਥੇ ਫਿਰ ਭਾਈ ਸੰਤੋਖ ਸਿੰਘ ਪਹਿਲਾਂ ਆਇਆ। ਉਸਨੇ ਅੰਮ੍ਰਿਤਸਰ ਆ ਕੇ ਫਿਰ ਕਿਰਤੀ ਨਾਮ ਦਾ ਰਸਾਲਾ ਕੱਢਿਆ। ਇਹ 1923 ਤੋਂ ਮਗਰੋਂ ਕੋਈ ਲਗਭਗ 1926-27 ਦੀ ਗੱਲ ਹੀ ਹੈ।

ਪ੍ਰਸ਼ਨ : *ਤੁਸੀਂ ਕਿਰਤੀ ਕਿਸਾਨ ਲਹਿਰ ਬਾਰੇ ਹੋਰ ਰੋਸ਼ਨੀ ਪਾਓ?*

ਉੱਤਰ: ਓਸ ਤੋਂ ਮਗਰੋਂ ਅਕਾਲੀਆਂ ਦਾ ਸਰਗਰਮ ਐਲੀਮੈਂਟ ਅਕਾਲੀਆਂ ਤੋਂ ਨਿਕਲ ਕੇ ਕਾਂਗਰਸ ਵਿੱਚ ਆ ਗਿਆ ਤੇ ਕਾਂਗਰਸ ਵਿਚੋਂ ਨਿਕਲ ਕੇ, ਕਿਸਾਨ ਜੋ ਸੀ, ਓਹ ਕਿਸਾਨਾਂ ਦੀ ਲਹਿਰ ਵੱਲ ਆ ਗਿਆ। 1931 ਦੇ ਵਿੱਚ ਜੋ ਬਹੁਤ ਮਸ਼ਹੂਰ ਕਿਸਾਨ ਮੋਰਚੇ ਸਨ ਓਸ ਵਿੱਚ ਵੀਹ ਕਿਸਾਨਾਂ ਨੇ ਹਿੱਸਾ ਲਿਆ। ਮੈਂ ਵੀ ਓਸ

ਵੇਲੇ ਆਪਣਾ ਅਸਤੀਫ਼ਾ ਦੇ ਦਿੱਤਾ ਸੀ। ਫਿਰ ਹੌਲੇ ਹੌਲੇ ਕਿਸਾਨ ਸਭਾ ਬਾਕਾਇਦਾ ਤੌਰ ਤੇ ਬਣ ਗਈ। ਸਾਰੇ ਹੀ ਹਿੰਦੁਸਤਾਨ ਵਿੱਚ ਇਹ ਕਿਸਾਨ ਸਭਾ ਬਣ ਗਈ ਤੇ ਪੰਜਾਬ ਵਿੱਚ ਵੀ ਇਹ ਜ਼ੋਰ ਪਕੜ ਗਈ।

ਆਲ ਇੰਡੀਆ ਵਰਕਿੰਗ ਕਮੇਟੀ ਦਾ ਫਿਰ ਇਕ ਨੁਮਾਇੰਦਾ ਤਾਂ ਪੰਜਾਬ ਦੀਆਂ ਰਿਆਸਤਾਂ ਵਿਚੋਂ ਹੁੰਦਾ ਸੀ ਤੇ ਤਿੰਨ ਪੰਜਾਬ ਚੋਂ ਹੁੰਦੇ ਸਨ। ਚਾਰਾਂ ਵਿਚੋਂ ਮੈਂ ਇਕ ਸੀ।

ਪ੍ਰਸ਼ਨ : *ਤੁਸੀਂ ਆਲ ਇੰਡੀਆ ਵਰਕਿੰਗ ਕਮੇਟੀ ਦੇ ਮੈਂਬਰ ਜੋ ਪੰਜਾਬ ਵਿਚੋਂ ਅਤੇ ਰਿਆਸਤਾਂ ਵਿਚੋਂ ਹੁੰਦੇ ਸਨ ਓਹਨਾਂ ਦਾ ਨਾਮ ਦੱਸਣ ਦੀ ਕਿਰਪਾਲਤਾ ਕਰੋ।*

ਉੱਤਰ: 1942 ਵਿੱਚ ਰਿਆਸਤਾਂ ਵਲੋਂ ਮੈਂ ਸੀ ਅਤੇ ਪੰਜਾਬ ਵਲੋਂ ਤੇਜਾ ਸਿੰਘ ਸੁਤੰਤਰ ਸੀ ਤੇ ਇਕਬਾਲ ਸਿੰਘ ਸ਼ਾਇਦ ਅੰਮ੍ਰਿਤਸਰ ਵਾਲੇ ਸਨ। ਆਲ ਇੰਡੀਆ ਵਰਕਿੰਗ ਕਮੇਟੀ ਦੀ ਮੀਟਿੰਗ ਲਗਭਗ 1945 ਵਿੱਚ ਜੋਧਪੁਰ ਹੋਈ ਸੀ। ਸ਼ੇਖ ਅਬਦੁਲਾ ਵੀ ਆਇਆ ਸੀ। 1938 ਵਿੱਚ ਪਰਜਾ ਮੰਡਲ ਆਲ ਇੰਡੀਆ ਦੀ ਕਾਨਫ਼ਰੰਸ ਲੁਧਿਆਣੇ ਹੋਈ ਜਦੋਂ ਕਿ ਪੰਡਿਤ ਜਵਾਹਰ ਲਾਲ ਨਹਿਰੂ ਵੀ ਆਏ।

ਪ੍ਰਸ਼ਨ : *ਜਦੋਂ ਮਹਾਤਮਾ ਗਾਂਧੀ ਸ਼ਿਮਲੇ ਆਏ ਸਨ ਤੇ ਰਿਆਸਤੀ ਪਰਜਾ ਮੰਡਲ ਦੇ ਨੁਮਾਇੰਦੇ ਵੀ ਓਹਨਾਂ ਨੂੰ ਮਿਲਣ ਗਏ, ਕੀ ਤੁਸੀਂ ਓਦੋਂ ਵੀ ਓਥੇ ਗਏ ਸੀ?*

ਉੱਤਰ: ਓਦੋਂ ਜਦੋਂ ਪਹਿਲੀ ਸ਼ਿਮਲੇ ਲੇਬਰ ਕਾਨਫ਼ਰੰਸ ਹੋਈ ਮੈਂ ਓਦੋਂ ਜਿਲ੍ਹਾ ਅੰਬਾਲਾ, ਜਿਲ੍ਹਾ ਸ਼ਿਮਲਾ, ਬਾਕੀ ਜੋ ਹਰਿਆਣੇ ਦੇ ਜਿਲ੍ਹੇ ਹਨ, ਇਹਨਾਂ ਸਾਰਿਆਂ ਦਾ ਸੀ.ਪੀ.ਆਈ. ਵਲੋਂ ਆਰਗੇਨਾਇਜ਼ਰ ਸੀ। ਮੇਰਾ ਹੈਡ ਕੁਆਰਟਰ 17 ਦਿਨ ਜਗਾਧਰੀ ਹੁੰਦਾ ਸੀ ਤੇ ਪੰਦਰਾਂ ਦਿਨ ਕਾਲਕਾ ਹੁੰਦਾ ਸੀ। ਓਦੋਂ ਮੇਰੀ ਡਿਊਟੀ ਲੱਗੀ ਹੋਈ ਸੀ ਕਿ ਜਦ ਆਲ ਇੰਡੀਆ ਲੈਵਲ ਤੇ ਜੋ ਸਾਰੇ ਕਮਿਊਨਿਸਟ ਲੀਡਰ ਆਉਣ ਸ਼ਿਮਲੇ ਓਹਨਾਂ ਨੂੰ ਹੋਟਲਾਂ ਵਿੱਚ ਠਹਿਰਾਉਣਾ ਤੇ ਓਹਨਾਂ ਲਈ ਸਾਰਾ ਇੰਤਜ਼ਾਮ ਕਰਨਾ ਤੇ ਪੰਡਿਤ ਨਹਿਰੂ ਤੇ ਮੌਲਾਨਾ ਆਜ਼ਾਦ ਨਾਲ ਮੁਲਾਕਾਤਾਂ ਕਰਾਉਣੀਆਂ। ਓਦੋਂ ਜਦੋਂ ਪੰਡਿਤ ਨਹਿਰੂ ਜੇਲ੍ਹ ਵਿਚੋਂ ਰਿਹਾਅ ਹੋ ਕੇ ਆਏ। ਓਥੇ ਇਹ ਗੱਡੀ ਤੋਂ ਉਤਰੇ। ਮੇਰਾ ਲੜਕਾ ਪੰਜ ਕੁ ਸਾਲ ਦਾ ਸੀ, ਜਿਸਦੀ ਮੌਤ ਹੋ ਚੁਕੀ ਐ। ਪੰਡਿਤ ਜੀ ਨੂੰ ਓਦੋਂ ਕਾਲਕਾ ਗੱਡੀ ਤੋਂ ਉਤਾਰ ਕੇ ਸਟੇਸ਼ਨ ਦੇ ਵੇਟਿੰਗ ਰੂਮ ਵਿੱਚ ਚਾਹ ਪਾਣੀ ਪਿਆਈ। ਫਿਰ ਅਸੀਂ ਸ਼ਿਮਲੇ ਗਏ।

ਮੈਨੂੰ ਸ਼ਿਮਲੇ ਜਾ ਕੇ ਪਤਾ ਲੱਗਿਆ ਮੌਲਾਨਾ ਆਜ਼ਾਦ ਦਾ ਇਕ ਪੀ.ਏ. ਸੀ, ਹਿਮਾਊ ਕਬੀਰ ਤੇ ਪੰਡਿਤ ਨਹਿਰੂ ਦਾ ਪੀ.ਏ. ਸੀ - ਓਹ ਨਾ ਤਾਂ ਅਕਾਲੀਆਂ ਨੂੰ ਮਿਲਣ ਦਿੰਦਾ ਸੀ ਨਾ ਕਮਿਊਨਿਸਟਾਂ ਨੂੰ ਮਿਲਣ ਦਿੰਦਾ ਸੀ।

ਮੈਂ ਮੌਲਾਨਾ ਆਜ਼ਾਦ ਕੋਲ ਜਾ ਕੇ ਸ਼ਿਕਾਇਤ ਕੀਤੀ ਕਿ ਤੁਹਾਡਾ ਜੋ ਪੀ. ਏ. ਹੈ ਇਹ ਕਿਸੇ ਵੀ ਅਕਾਲੀ ਜਾਂ ਕਮਿਊਨਿਸਟ ਨੂੰ ਮਿਲਣ ਨਹੀਂ ਦਿੰਦਾ। ਓਸ ਨੇ ਕਿਹਾ ਕਿ ਬਈ ਤੁਮਹੇਂ ਜੋ ਕਾਮ ਹੈ ਵੋਹ ਕਰ ਲੋ। ਮੈਂ ਕਿਹਾ ਹਾਂ ਮੈਂ ਕੰਮ ਕਰ ਲਵਾਂਗਾ।

*ਪ੍ਰਸ਼ਨ : ਇਸ ਸਮੇਂ ਦੀ ਕੋਈ ਹੋਰ ਬਾਤ ਦੱਸੋ?*

*ਉੱਤਰ:* ਇਨ੍ਹਾਂ ਦਿਨਾਂ ਵਿੱਚ ਰਾਜ ਗੋਪਾਲ ਅਚਾਰੀਆ ਜੀ ਜੋ ਸਨ ਓਹ ਹਾਲਾਂਕਿ ਮੈਂਬਰ ਕਮੇਟੀ ਦੇ ਸਨ ਪਰ ਓਹਨਾਂ ਨੂੰ ਕੋਈ ਭੇਤ ਦੀ ਗੱਲ ਨਹੀਂ ਦੱਸੀ ਜਾਂਦੀ ਸੀ। ਮੈਨੂੰ ਤੇ ਤੇਜਾ ਸਿੰਘ ਸੁਤੰਤਰ ਨੂੰ ਕੋਈ ਵੀ ਗੱਲ ਜੋ ਹੁੰਦੀ ਸੀ ਓਹ ਮੀਆਂ ਇਫ਼ਤਖ਼ਾਰ ਦੀਨ ਤੋਂ ਮਿਲਦੀ ਸੀ। ਓਹ ਪੰਜਾਬ ਕਾਂਗਰਸ ਦੇ ਪਰੈਜ਼ੀਡੈਂਟ ਸੀ। ਅਸੀਂ ਰਾਜ ਗੋਪਾਲ ਅਚਾਰੀਆ ਕੋਲ ਜਾਂਦੇ ਤਾਂ ਓਥੋਂ ਭੇਦ ਕੱਢ ਲਿਆਂਦੇ ਤੇ ਆਪਣੀ ਜੋ ਗੱਲ ਹੁੰਦੀ ਓਹ ਦੱਸ ਆਉਂਦੇ। ਮੀਆਂ ਇਫ਼ਤਖ਼ਾਰ ਨੂੰ ਜੋ ਚਿੱਠੀ ਦੇਣੀ ਹੁੰਦੀ ਓਹ ਮੇਰੇ ਲੜਕੇ ਦੇ ਕੋਟ ਦੀ ਅੰਦਰਲੀ ਜੇਬ 'ਚ ਪਾ ਕੇ ਇਹਨੂੰ ਭੇਜ ਦਿੰਦੇ। ਓਹ ਹੋਟਲ ਵਿੱਚ ਜਾ ਕੇ ਮੀਆਂ ਇਫ਼ਤਖ਼ਾਰ ਨੂੰ ਦੇ ਦਿੰਦਾ। ਓਸਨੂੰ ਬਿਸਕੁਟ ਖਾਣ ਲਈ ਦਿੰਦਾ ਤੇ ਚਿੱਠੀ ਵੀ ਦੇ ਦਿੰਦਾ। ਸੀ.ਆਈ.ਡੀ. ਓਥੇ ਫਿਰਦੀ ਹੁੰਦੀ ਸੀ। ਓਹ ਮੁੰਡਾ ਬਾਹਰ ਆ ਕੇ ਪਿਸ਼ਾਬ ਕਰਨ ਦੇ ਬਹਾਨੇ ਕਿਧਰੇ ਵੜ ਜਾਂਦਾ ਤੇ ਸਾਨੂੰ ਚਿੱਠੀ ਦੇ ਦਿੰਦਾ। ਮੈਂ ਇਕ ਦਫਾ ਪੰਡਿਤ ਨਹਿਰੂ ਜੀ ਨੂੰ ਮਿਲਿਆ ਜਦੋਂ ਤੇਜਾ ਸਿੰਘ ਸੁਤੰਤਰ ਵੀ ਮੇਰੇ ਨਾਲ ਸੀ। ਸਾਹਮਣੇ ਬੈਠ ਗਏ। ਅਸੀਂ ਉਨਾਂ ਨਾਲ ਗੱਲਬਾਤ ਕਰਨ ਲਈ ਗਏ ਸੀ। ਨਹਿਰੂ ਜੀ ਕਾਪੀ ਪਿਨਸਲ ਲੈ ਕੇ ਕਿਹਾ ਬੋਲੋ ਕਿਆ ਬਾਤ ਹੈ। ਤੇਜਾ ਸਿੰਘ ਸੁਤੰਤਰ ਨੇ ਹਾਲੇ ਪਹਿਲਾ ਲਫਜ਼ ਹੀ ਮੂੰਹੋਂ ਕੱਢਿਆ ਸੀ ਜਿਸ ਵਕਤ ਤੇਜਾ ਸਿੰਘ ਸੁਤੰਤਰ ਦੇ ਮੂੰਹੋਂ ਜਿਨਾਹ ਦਾ ਲਫਜ਼ ਨਿਕਲਿਆ ਹੀ ਸੀ (ਸੁਤੰਤਰ ਦਾ ਮਤਲਬ ਸੀ ਮਹਾਤਮਾ ਗਾਂਧੀ ਤੇ ਤੁਸੀਂ ਸਾਰੇ ਇਨ੍ਹਾਂ ਨਾਲ ਮਿਲਕੇ ਅੰਗਰੇਜ਼ ਨੂੰ ਕੱਢੋ) ਬਾਕੀ ਵੰਡ ਆਪ ਬੈਠ ਕੇ ਕਰ ਲਵੋ। ਜਿਵੇਂ ਮਰਜੀ ਹੈ ਫਿਰ ਕਰ ਲੈਣਾ। ਹੁਣ ਤੁਹਾਡੀ ਆਪਸੀ ਲੀਡਰਾਂ ਦੀ ਫੁਟ ਤੋਂ ਅੰਗਰੇਜ਼ ਫਾਇਦਾ ਉਠਾ ਰਿਹਾ ਹੈ। ਪੰਡਿਤ ਜੀ ਨੂੰ ਤਾਂ ਅੱਗ ਲੱਗ ਉਠੀ। ਓਹਨਾਂ ਨੇ ਕਾਪੀ ਪਰਾਂ ਸੁੱਟ ਦਿੱਤੀ ਤੇ ਕਹਿਣ ਲੱਗੇ ਕਿਆ ਜਿਨਾਹ, ਜਿਨਾਹ ਲਗਾ ਰੱਖੀ ਐ। ਤੇ ਉਠਕੇ ਖੜ੍ਹੇ ਹੋ ਗਏ। ਮੈਨੂੰ ਪੰਡਿਤ ਜੀ ਦਾ ਭੇਦ ਸੀ ਕਿ ਜਿੰਨਾ ਚਿਰ ਗੁੱਸੇ ਦਾ ਪਾਰਾ ਚੜ੍ਹ ਜਾਵੇ ਓਸ ਤੋਂ ਦੋ ਕੁ ਉਂਗਲਾਂ ਹੋਰ ਚੜ੍ਹਾ ਦਿਓ ਫਿਰ ਆਪੇ ਹੀ ਗੁੱਸਾ ਉੱਤਰ ਜਾਂਦਾ ਹੈ। ਮੈਂ ਕਿਹਾ ਪੰਡਿਤ ਜੀ ਆਪ ਕਿਆ ਸਮਝਤੇ ਹੋ ਕਿ ਆਪ ਹੀ ਖੁਦਾ ਹੋ? ਆਪ ਹੀ ਸਭ ਕੁਝ ਹੋ। ਆਪ ਤੋਂ ਤੇਜਾ ਸਿੰਘ ਸੁਤੰਤਰ ਕੇ ਮੁਕਾਬਲੇ ਕੁਝ ਭੀ ਨਹੀਂ। ਕਹਿਣ ਲੱਗੇ ਮੈਂ ਕਿਆ ਕਹਤਾ ਹੂੰ। ਵੋਹ ਬਾਤ ਔਰ ਹੈ। ਵੋਹ ਬਾਤ ਔਰ ਹੈ। ਅੱਛਾ ਬਤਾਓ ਆਪ ਕਿਆ ਚਾਹਤੇ ਹੋ। ਫਿਰ ਤੇਜਾ ਸਿੰਘ ਸੁਤੰਤਰ ਨੇ ਆਪਣੀ ਸਾਰੀ ਗੱਲ ਸੁਣਾਈ ਤੇ ਕਹਿਆ ਕਿ ਕਾਂਗਰਸ ਤੇ ਲੀਗ ਨੂੰ ਮਿਲਣਾ ਚਾਹੀਦਾ ਹੈ।

## ਆਜ਼ਾਦੀ ਲਈ ਸੰਘਰਸ਼

*ਪ੍ਰਸ਼ਨ : ਓਹ ਗੱਲ ਕੀ ਸੀ ਓਸ ਬਾਰੇ ਦੱਸੋ?*

*ਉੱਤਰ:* ਤੇਜਾ ਸਿੰਘ ਸੁਤੰਤਰ ਨੇ ਇਹੋ ਕਹਿਆ ਕਿ ਕਾਂਗਰਸ ਤੇ ਮੁਸਲਿਮ ਲੀਗ ਮਿਲਕੇ ਬਹੁਤ ਕੁਝ ਕਰ ਸਕਦੀ ਹੈ। ਉਦੋਂ ਕਾਂਗਰਸ ਦਾ ਲੀਡਰ ਸੀ ਭੋਲਾ ਭਾਈ ਡਿਸਾਈ ਤੇ ਲੀਗ ਦਾ ਲੀਡਰ ਸੀ ਲਿਆਕਤ ਅਲੀ ਖਾਂ। ਇਨ੍ਹਾਂ ਨੇ ਦੋਹਾਂ ਨੇ ਫ਼ੈਸਲਾ ਕੀਤਾ ਕਿ ਅੰਗਰੇਜ਼ ਨੂੰ ਹਰਾਓ ਆਪਸ ਵਿੱਚ ਭਾਵੇਂ ਲੜਦੇ ਰਹੋ।

ਓਹਨਾਂ ਨੇ ਇਕ ਬਿਲ ਦਾ ਜੋ ਮਸਲਾ ਸੀ ਉਥੇ ਕਾਂਗਰਸ ਤੇ ਲੀਗੀਆਂ ਨੇ ਮਿਲਕੇ ਪਹਿਲੀ ਦਫਾ 1945 ਵਿੱਚ ਕਿਧਰੇ ਅੰਗਰੇਜ਼ ਨੂੰ ਹਰਾਇਆ ਤੇ ਫਿਰ ਅੰਗਰੇਜ਼ ਨੇ ਦੇਖਿਆ ਕਿ ਮੈਂ ਇੱਥੇ ਰਾਜ ਨਹੀਂ ਕਰ ਸਕਦਾ। ਸਾਰੀਆਂ ਹੀ ਲਹਿਰਾਂ ਉਸ ਵੇਲੇ ਉੱਠੀਆਂ ਹੋਈਆਂ ਸਨ। ਰਸਾਲੇ ਵੀ ਸਾਰੇ ਬਾਗੀ ਹੋ ਗਏ ਸਨ। ਏਅਰ ਫੋਰਸ ਵਿੱਚ ਵੀ ਹੜਤਾਲਾਂ ਹੋ ਗਈਆਂ ਸਨ। ਰੇਲਵੇ ਦੀ ਬਹੁਤ ਭਾਰੀ ਹੜਤਾਲ ਨਾਲ ਸਾਰਾ ਦੇਸ਼ ਹੀ ਹਿੱਲ ਚੁੱਕਿਆ ਸੀ।

ਸਭ ਤੋਂ ਵੱਡੀ ਗੱਲ ਇਹ ਹੈ ਕਿ ਅੰਗਰੇਜ਼ ਬਾਗੀ ਫੌਜੀਆਂ ਤੇ ਕੰਮ ਨਹੀਂ ਸੀ ਚਲਾ ਸਕਿਆ। ਜਨਰਲ ਮੋਹਨ ਸਿੰਘ, ਕੇਦਾਰ ਨਾਥ ਸਹਿਗਲ ਤੇ ਸ਼ਾਹ ਨਿਵਾਜ ਤੇ ਕੇਸ ਚਲਾਇਆ। ਪੰਡਿਤ ਜੀ ਨੇ ਵਕੀਲਾਂ ਵਾਲਾ ਕੋਟ ਪਾ ਕੇ ਕੇਸ ਦੀ ਪੈਰਵੀ ਕੀਤੀ ਤੇ ਭੋਲਾ ਭਾਈ ਡਿਸਾਈ ਨੂੰ ਕਿਹਾ ਕਿ ਇਹਨਾਂ ਨੂੰ ਮੁਕਰਾਨਾ ਨਹੀਂ। ਇਹਨਾਂ ਨੂੰ ਕਹਿਣਾ ਕਿ ਸਾਨੂੰ ਹੱਕ ਹੈ ਕਿ ਆਪਣੇ ਦੇਸ਼ ਨੂੰ ਆਜ਼ਾਦ ਕਰਾਈਏ। ਅਸੀਂ ਆਪਣੇ ਦੇਸ਼ ਨੂੰ ਆਜ਼ਾਦ ਕਰਾਣ ਲਈ ਸਭ ਕੁਝ ਕਰਾਂਗੇ। ਅੰਗਰੇਜ਼ ਫਿਰ ਇਨ੍ਹਾਂ ਫੌਜੀਆਂ ਤੇ ਕੇਸ ਨਹੀਂ ਚਲਾ ਸਕਿਆ। ਫ਼ਾਂਸੀ ਨਹੀਂ ਦੇ ਸਕਿਆ। ਕੁਝ ਵੀ ਨਹੀਂ ਕਰ ਸਕਿਆ। ਓਦੋਂ ਹੀ ਅਸੀਂ ਅੰਗਰੇਜ਼ ਦੀ ਤਾਕਤ ਦੇਖ ਲਈ ਸੀ।

*ਪ੍ਰਸ਼ਨ : ਮਾਸਟਰ ਤਾਰਾ ਸਿੰਘ ਜੀ ਨਾਲ ਤੁਹਾਡੀ ਕਦੇ ਗੱਲਬਾਤ ਹੋਈ ਹੋਵੇ ਉਸ ਬਾਰੇ ਦੱਸੋ?*

*ਉੱਤਰ:* ਮਾਸਟਰ ਤਾਰਾ ਸਿੰਘ ਜੀ ਨੂੰ ਇਕ ਦਫਾ ਅਸੀਂ ਮਿਲਣ ਲਈ ਗਏ ਸਾਂ। ਇਨ੍ਹਾਂ ਕੋਲ ਅਮਰ ਸਿੰਘ ਦੁਸਾਂਝ ਉਦੋਂ ਰਹਿੰਦਾ ਹੁੰਦਾ ਸੀ। ਮੇਰੇ ਨਾਲ ਮੇਰਾ ਲੜਕਾ ਅਮਰਜੀਤ ਸੀ। ਮੇਰੇ ਲੜਕੇ ਨੂੰ ਪਤਾ ਨਹੀਂ ਸੀ ਜਦੋਂ ਮਾਸਟਰ ਜੀ ਨੂੰ ਮਿਲਣ ਗਏ। ਮੇਰੇ ਲੜਕੇ ਨੇ ਜਾਂਦੇ ਹੀ ਓਸ ਨੂੰ ਪੈਰ ਜੋੜ ਕੇ ਮੁੱਕਾ ਵੱਟਕੇ ਸਲੂਟ ਮਾਰਿਆ। ਉਸਨੂੰ ਪਤਾ ਨਹੀਂ ਸੀ। ਮਾਸਟਰ ਜੀ ਦਾ ਪਾਰਾ ਖ਼ਰਾਬ ਹੋ ਗਿਆ। ਮੈਂ ਕਿਹਾ ਕਿ ਜੀ ਇਸਨੂੰ ਕੀ ਪਤਾ ਕਿ ਜਾ ਕੇ ਫਤਹਿ ਬੁਲਾਣੀ ਹੈ। ਉਸ ਤੋਂ ਮਗਰੋਂ ਫਿਰ ਮੇਰਾ ਲੜਕਾ ਤਾਂ ਕਦੇ ਮਿਲਣ ਨਹੀਂ ਗਿਆ ਸੀ। ਮੈਂ ਇਹੀ ਕਹਿਣ ਗਿਆ ਸੀ ਕਿ ਤੁਹਾਡੀ ਮੁਲਾਕਾਤ ਮੈਂ ਸਵੇਰ ਦੇ ਵੇਲੇ ਕਰਾ ਦਿਆਂਗਾ। ਮੈਂ ਪੀ.ਏ.ਹਾਂ। ਮੈਂ ਫਿਰ ਮੁਲਕਾਤ ਮੌਲਾਨਾ ਆਜ਼ਾਦ ਤੇ ਨਹਿਰੂ ਜੀ ਨਾਲ ਕਰਾਂਦਾ ਰਿਹਾ। ਪਰ ਮੈਨੂੰ ਇਹ ਪਤਾ ਨਹੀਂ ਕਿ ਓਹ ਮੁਲਕਾਤਾਂ ਵਿੱਚ ਕੀ ਕੀ ਕਰਦੇ ਸਨ ਕਿਉਂਕਿ ਮੈਨੂੰ ਇਸ ਬਾਰੇ ਕੋਈ ਦਿਲਚਸਪੀ ਨਹੀਂ ਸੀ।

## ਕਾਂਗਰਸ ਪਾਰਟੀ ਦੀ ਦੂਸਰੀ ਕਾਨਫਰੰਸ

*ਪ੍ਰਸ਼ਨ : ਤੁਸੀਂ ਸਾਨੂੰ 1945 ਦੀ ਕਾਨਫ਼ਰੰਸ ਬਾਰੇ ਦੱਸੋ?*

*ਉੱਤਰ:* ਉਦੇਪੁਰ ਦੂਸਰੀ ਆਲ ਇੰਡੀਆ ਕਾਨਫ਼ਰੰਸ ਪੰਡਿਤ ਜਵਾਹਰ ਲਾਲ ਨਹਿਰੂ ਦੀ ਪਰਧਾਨਗੀ ਹੇਠ ਹੋਈ ਸੀ। ਇਹਨੂੰ ਪਰਜਾ ਮੰਡਲ ਦੀ ਕਾਨਫ਼ਰੰਸ ਕਹਿੰਦੇ ਨੇ। ਉਥੇ ਜਿਹੜੀਆਂ ਖੱਬੀਆਂ ਪਾਰਟੀਆਂ ਸਨ, ਓਦੋਂ ਖਾਸ ਕਰਕੇ ਕਮਿਊਨਿਸਟ ਪਾਰਟੀ ਜੋ ਸੀ ਓਸ ਦੇ ਸਾਰੇ ਡੈਲੀਗੇਸ਼ਨ ਸਨ, ਜੋ ਸਾਰੇ ਹਿੰਦੁਸਤਾਨ ਤੋਂ ਆਏ ਸਨ, ਮੈਂ ਉਨ੍ਹਾਂ ਦਾ ਲੀਡਰ ਸੀ।

ਇਸ ਲਈ ਜਿੰਨੀਆਂ ਤਰਮੀਮਾ ਉਦੋਂ ਹੋਈਆਂ ਓਹਨਾਂ ਦੇ ਰੈਜ਼ੂਲਿਊਸ਼ਨਾਂ ਦੇ ਪਰੂਫ਼ ਮੈਂ ਪੇਸ਼ ਕਰਦਾ ਹੁੰਦਾ ਸੀ। ਇਕ ਤਰਮੀਮ ਐਸੀ ਪੇਸ਼ ਕਰ ਬੈਠੇ ਜਿਹੜੀ ਕਿ ਸਾਨੂੰ ਮੁੜ ਵਾਪਿਸ ਲੈਣੀ ਪਈ। ਪੰਡਿਤ ਨਹਿਰੂ ਕਹਿਣ ਲੱਗੇ ਕਿ ਅਗਰ ਤੁਸੀਂ ਇਸ ਤਰਮੀਮ ਨੂੰ ਵਾਪਿਸ ਨਹੀਂ ਲਓਗੇ ਤਾਂ ਮੈਂ ਅਸਤੀਫ਼ਾ ਦੇ ਦਿਆਂਗਾ। ਮੈਂ ਤੁਹਾਡਾ ਪਰਧਾਨ ਨਹੀਂ ਰਹਾਂਗਾ। ਫਿਰ ਅਸੀਂ ਓਹਨਾਂ ਕੋਲੋਂ ਕਾਨਫਰੰਸ ਐਡਜਰਨ ਕਰਾਈ ਤੇ ਦੋ ਘੰਟੇ ਬੈਠਕੇ ਦੱਸਿਆ ਕਿ ਪੰਡਿਤ ਜੀ ਜੇ ਅੱਡ ਹੋ ਗਏ ਤਾਂ ਦੋ ਪਰਜਾ ਮੰਡਲ ਪਾਰਟੀਆਂ ਬਣ ਜਾਣਗੀਆਂ। ਇਸ ਦਾ ਫ਼ਾਇਦਾ ਰਾਜਿਆਂ ਨੂੰ ਪਹੁੰਚੇਗਾ।

ਉਹ ਕਹਿੰਦੇ ਸਨ ਕਿ ਸਾਡਾ ਪਰੈਕਟੀਕਲ ਪਾਲਿਟਿਕਸ ਹੈ ਕਿ ਰਾਜਿਆਂ ਨੂੰ ਵੀ ਅਸੀਂ ਹਿੰਦੁਸਤਾਨੀ ਹੀ ਸਮਝਦੇ ਹਾਂ। ਅਸੀਂ ਅੰਗਰੇਜ਼ਾਂ ਕੋਲੋਂ ਦੇਸ਼ ਨੂੰ ਛੁਡਾਣ ਲਈ ਰਾਜਿਆਂ ਦਾ ਸਹਿਯੋਗ ਲੈਣਾ ਹੈ। ਅਸੀਂ ਕਹਿੰਦੇ ਸਾਂ ਕਿ ਇਹ ਰਾਜੇ ਮੁਕੰਮਲ ਤੌਰ ਤੇ ਅੰਗਰੇਜ਼ ਨੁਮਾ ਹੋ ਚੁੱਕੇ ਨੇ। ਇਹਨਾਂ ਨੇ ਤੁਹਾਨੂੰ ਕੋਈ ਸਹਿਯੋਗ ਨਹੀਂ ਦੇਣਾ। ਇਨ੍ਹਾਂ ਦੇ ਸਹਿਯੋਗ ਨਾਲ ਅੰਗਰੇਜ਼ ਨੇ ਨਹੀਂ ਨਿਕਲਣਾ। ਪੰਡਿਤ ਜੀ ਨੇ ਕਿਹਾ ਕਿ ਅਗਰ ਤੁਮ ਮੇਰੀ ਬਾਤ ਨਹੀਂ ਮਾਨੋਗੇ ਔਰ ਤਰਮੀਮ ਨਹੀਂ ਕਰੋਗੇ ਤੋ ਮੈਂ ਚਲਾ ਜਾਤਾ ਹੂੰ। ਫਿਰ ਅਸੀਂ ਓਹਨਾਂ ਕੋਲੋਂ ਐਡਜਰਨਮੈਂਟ ਮੰਗੀ ਤੇ ਫਿਰ ਸੋਚਿਆ ਕਿ ਤਰਮੀਮ ਵਾਪਿਸ ਲੈ ਲਓ। ਕੋਈ ਗੱਲ ਨਹੀਂ। ਜਿਸ ਵਕਤ ਦੁਬਾਰਾ ਇਜਲਾਸ ਸ਼ੁਰੂ ਹੋਇਆ ਤਾਂ ਪੰਡਿਤ ਜੀ ਕਹਿਣ ਲੱਗੇ ਕਿ ਡਾਕਟਰ ਗਿਲ ਆਪ ਨੇ ਕਿਆ ਸੋਚਾ ਹੈ। ਮੈਂ ਕਿਹਾ ਕਿ ਚਲੋ ਜੀ ਅਸੀਂ ਤਰਮੀਮ ਵਾਪਿਸ ਲੈ ਲੈਂਦੇ ਹਾਂ। ਕੋਈ ਗੱਲ ਨਹੀਂ। ਪੰਡਿਤ ਜੀ ਛਾਲ ਮਾਰ ਕੇ ਖੜ੍ਹੇ ਹੋ ਗਏ ਤੇ ਖੁਸ਼ ਹੋ ਗਏ ਤੇ ਅਨਾਊਂਸ ਕਰਨ ਲਈ ਸਪੀਕਰ ਕੋਲ ਗਏ। ਮੈਂ ਛਾਲ ਮਾਰਕੇ ਪੰਡਿਤ ਜੀ ਕੋਲ ਜਾ ਪਹੁੰਚਿਆ ਤੇ ਕਿਹਾ ਕਿ ਪੰਡਿਤ ਜੀ ਐਸੀ ਬਾਤ ਨਹੀਂ। ਮੈਂ ਤਕਰੀਰ ਕਰਕੇ ਵਾਪਿਸ ਲੂੰਗਾ। ਕਹਿਣ ਲੱਗੇ ਅੱਛਾ ਬੋਲੋ ਬੋਲੋ। ਮੈਂ ਕਿਹਾ ਚੂੰਕਿ ਸਾਡੀ ਪਰਜਾ ਮੰਡਲ ਵਿੱਚ ਫੁੱਟ ਪੈਂਦੀ ਹੈ ਤੇ ਪੰਡਿਤ ਜੀ ਕਹਿੰਦੇ ਹਨ ਕਿ ਮੈਂ ਅਸਤੀਫ਼ਾ ਦੇ ਦਿਆਂਗਾ। ਅਸੀਂ ਇਸ ਧਮਕੀ ਦੇ ਹੇਠ ਆ ਕੇ ਹਾਲ ਦੀ ਘੜੀ ਇਹ ਵਾਪਿਸ ਲੈਣ ਨੂੰ ਤਿਆਰ ਹਾਂ ਬਸ਼ਰਤੇ ਕਿ ਸ਼ੇਖ ਅਬਦੁੱਲਾ ਜਾਮਨ ਹੋ ਜਾਏ ਕਿ ਕਦੇ ਕੋਈ ਘਾਟ ਹੋਈ ਤਾਂ ਮੈਂ ਸਾਥ ਦਿਆਂਗਾ। ਫਿਰ ਸ਼ੇਖ ਅਬਦੁਲਾ ਨੇ ਆ ਕੇ ਸਟੇਜ ਤੇ ਕਾਫੀ ਜਜ਼ਬਾਤੀ ਤਕਰੀਰ ਕੀਤੀ। ਕਿਹਾ ਕਿ ਮੈਂ ਤੁਹਾਡਾ ਸਾਥ ਦੇਵਾਂਗਾ। ਮੈਂ ਕਦੇ ਤੁਹਾਡਾ ਸਾਥ ਨਹੀਂ ਛੱਡਾਂਗਾ। ਨਾ ਛੱਡਿਆ ਹੈ। ਜਿਹੜੀ ਇਹ ਸੀ ਕਿ ਰਾਜਿਆਂ ਨੂੰ ਸਹਿਯੋਗ ਨਾ ਦਿਓ ਇਨ੍ਹਾਂ ਨੂੰ ਹਿਦੁਸਤਾਨੀ ਨਾ ਸਮਝੋ ਇਹ ਤੁਹਾਡੀ ਪਰੈਕਟੀਕਲ ਪਾਲਿਟਿਕਸ ਗਲਤ ਹੈ। ਜਿੱਥੇ ਅਸੀਂ ਅੰਗਰੇਜ਼ਾਂ ਨੂੰ ਕੱਢਣਾ ਹੈ ਓਥੇ ਰਾਜਿਆਂ ਨੂੰ ਵੀ ਕੱਢਣਾ ਹੈ।

*ਪ੍ਰਸ਼ਨ : ਤੁਸੀਂ ਦੱਸੋ ਕਿ ਪਰਜਾ ਮੰਡਲ ਕਿਸ ਧੜੇ ਵਿੱਚ ਵੰਡੀ ਹੋਈ ਸੀ?*

*ਉੱਤਰ:* ਪਰਜਾ ਮੰਡਲ ਤਾਂ ਰਿਆਸਤਾਂ ਵਿੱਚ, ਸਾਰੇ ਹੀ ਖੱਬੇ ਧੜੇ ਦੀ ਸੀ। ਪਟਿਆਲੇ, ਫਰੀਦਕੋਟ, ਹੋਰ ਸਾਰੇ ਥਾਂ ਤੇ ਹੀ ਕਿਸਾਨਾਂ ਦੀਆਂ ਹੀ ਕਾਨਫਰਸਾਂ ਹੁੰਦੀਆਂ ਸਨ। ਫਿਰ 1949 ਵਿੱਚ ਜਦੋਂ ਸੈਂਟਰ ਵਿੱਚ ਰਾਜ ਕਾਂਗਰਸ ਦਾ ਹੋਇਆ ਫਿਰ ਇਹ ਲੋਕ ਕਾਂਗਰਸੀ ਜ਼ਰੂਰ ਸੀ। ਮੈਂ ਤਾਂ ਇਹਨਾਂ ਨੂੰ ਮੌਕਾ ਪਰਸਤ ਹੀ ਕਹਾਂਗਾ

ਕਿ ਉਹ ਮੁੜਕੇ ਰਿਆਸਤਾਂ ਵਿੱਚ ਆ ਕੇ ਵੜੇ ਹੀ ਨਹੀਂ ਸਨ। ਫਿਰ ਲੋਕਾਂ ਨੇ ਆਪਣੇ ਘਰਾਂ ਤੇ ਝੰਡੇ ਲਾ ਲਏ ਸਨ।

*ਪ੍ਰਸ਼ਨ : ਫਲੈਟ ਐਜੀਟੇਸ਼ਨ ਬਾਰੇ ਵੀ ਦੱਸੋ?*

*ਉੱਤਰ:* ਇਹ 1948 ਵਿੱਚ ਫ਼ਰੀਦਕੋਟ ਵਿੱਚ ਹੋਈ ਹੈ। ਛੇ ਮਹੀਨੇ 15 ਅਗਸਤ 1947 ਤੋਂ ਪਹਿਲਾਂ ਸੈਂਟਰ ਵਿੱਚ ਨਹਿਰੂ ਤੇ ਜਿਨਾਹ ਦਾ ਰਾਜ ਬਣ ਗਿਆ ਸੀ। ਇਹ ਫਿਰ 1948 ਵਿੱਚ ਤਾਂ ਝੰਡਾ ਲਹਿਰਾਣਾ ਬਹੁਤ ਸੌਖਾ ਕੰਮ ਸੀ। ਪਾਕਿਸਤਾਨ ਬਣੇ ਨੂੰ ਛੇ ਮਹੀਨੇ ਹੋ ਗਏ ਸਨ। ਛੇ ਮਹੀਨੇ ਪਹਿਲਾਂ ਸੈਂਟਰ ਵਿੱਚ ਕਾਂਗਰਸ ਦਾ ਰਾਜ ਆ ਗਿਆ। ਅੰਗਰੇਜ਼ ਨਿਕਲ ਗਿਆ।

*ਪ੍ਰਸ਼ਨ : ਇਹ ਦੱਸੋ ਕਿ ਪਰਜਾ ਮੰਡਲ ਵਿੱਚ ਮੁੱਢ ਤੋਂ ਅਕਾਲੀ ਲਹਿਰ ਦੇ ਵੀ ਦੋ ਧੜੇ ਸਨ, ਜਦੋਂ ਕਿ ਅਕਾਲੀ ਲਹਿਰ ਇਕ ਨਿਰੋਲ ਧਾਰਮਿਕ ਲਹਿਰ ਕਹੀ ਜਾਂਦੀ ਹੈ?*

*ਉੱਤਰ:* ਮੈਂ ਇਸ ਨਾਲ ਸਹਿਮਤ ਨਹੀਂ ਕਿ ਇਹ ਨਿਰੋਲ ਧਾਰਮਿਕ ਭਾਵਨਾਵਾਂ ਨਾਲ ਬਣੀ ਸੀ ਅਕਾਲੀ ਲਹਿਰ ਵੀ ਸ਼ੁਰੂ ਤੋਂ ਹੀ ਰਾਜਨੀਤਕ ਸੀ। ਅਕਾਲੀ ਲਹਿਰ ਵਿੱਚ ਸਾਰੇ ਦੇ ਸਾਰੇ ਖੱਬੇ ਸਨ। ਜਿੰਨੇ ਚੌਦਾਂ ਪੰਦਰਾਂ ਦੇਸ਼ ਭਗਤ ਸਾਰੇ ਉੱਥੇ ਕਾਲੇ ਪਾਣੀ ਤੋਂ ਆਏ ਨੇ, ਜਿਵੇਂ ਬਾਬਾ ਭਾਗ ਸਿੰਘ ਕਨੇਡੀਅਨ, ਤੇਜਾ ਸਿੰਘ ਸੁਤੰਤਰ, ਸੋਹਣ ਸਿੰਘ ਜੋਸ਼ ਵਗੈਰਾ ਇਹ ਸਾਰੇ ਦੇ ਸਾਰੇ ਖੱਬੇ ਸਨ। ਗਿਆਨੀ ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਜੋ ਸਨ ਓਹ ਪੜ੍ਹੇ ਲਿਖੇ ਸੱਜਣ ਸਨ ਓਹ ਕੋਈ ਗਿਣਤੀ ਵਿੱਚ ਨਹੀਂ ਸਨ। ਕੁਝ ਸੱਜਣ ਐਸੇ ਈਮਾਨਦਾਰ ਵੀ ਸਨ ਜਿਵੇਂ ਕਿ ਸਰਦਾਰ ਮੰਗਲ ਸਿੰਘ ਸਨ ਓਹ ਨਾ ਖੱਬੇ ਸਨ ਨਾ ਸੱਜੇ ਸਨ। ਔਰ ਓਹ ਪੂਰੇ ਈਮਾਨਦਾਰ ਸਨ। ਜਿਵੇਂ ਬਾਬਾ ਖੜਕ ਸਿੰਘ ਤੇ ਮੰਗਲ ਸਿੰਘ ਸਨ ਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਨੂੰ ਵੀ ਇਸੇ ਹੀ ਗਿਣਤੀ ਵਿੱਚ ਲੈ ਲਵੋ। ਜ਼ਾਹਰਾ ਤੌਰ ਤੇ ਹੀ ਜੋ ਜੱਥੇ ਪਿੰਡਾਂ ਵਿੱਚੋਂ ਆਉਂਦੇ ਸਨ ਇਨ੍ਹਾਂ ਨੇ ਹੀ ਕਾਮਯਾਬੀ ਕਰਾਈ ਹੈ। ਇਹ ਲੋਕ ਤਾਂ ਅਖ਼ਬਾਰ ਵਗੈਰਾ ਹੀ ਬਹੁਤਾ ਚਲਾਉਂਦੇ ਸਨ। ਜਿਹੜੇ ਜੱਥਿਆਂ ਵਿੱਚ ਆਏ, ਜੈਤੋ ਦੇ ਮੋਰਚੇ ਵਿੱਚ ਗਏ ਤੇ ਗੁਰੂ ਗ੍ਰੰਥ ਸਾਹਿਬ ਦੀ ਲਾਜ ਰੱਖੀ ਤੇ ਗੋਲੀਆਂ ਖਾਂਦੇ ਰਹੇ।

*ਪ੍ਰਸ਼ਨ : ਇਹ ਠੀਕ ਹੈ ਕਿ ਇਸ ਲਹਿਰ ਵਿੱਚ ਕਿਰਤੀ, ਕਾਮੇ, ਕਿਸਾਨ ਤੇ ਮਜਦੂਰਾਂ ਨੇ ਹਿੱਸਾ ਲਿਆ ਪਰ ਇਹ ਦੱਸੋ ਕਿ ਰੂਸ ਦੇ ਇਨਕਲਾਬ ਦਾ ਇਨ੍ਹਾਂ ਤੇ ਕੀ ਪਰਭਾਵ ਸੀ। ਜਦੋਂ ਕਿ ਪੰਜਾਬ ਦੇ ਲੋਕਾਂ ਤੇ ਆਪਣੇ ਗੁਰੂਆਂ, ਜੋਧਿਆਂ ਤੇ ਸੂਰਬੀਰਾਂ ਦਾ ਪ੍ਰਭਾਵ ਸ਼ਹੀਦੀ ਪਾਣ ਲਈ ਪਹਿਲਾਂ ਹੀ ਪਰਤੱਖ ਸੀ।*

*ਉੱਤਰ:* ਇਹ ਗੱਲ ਠੀਕ ਹੈ ਕਿ ਅੱਡੋ ਅੱਡ ਮੋਰਚਿਆਂ ਵਿੱਚ ਪੰਜ ਪੰਜ ਸੌ ਦੇ ਜੱਥੇ ਸ਼ਹੀਦੀਆਂ ਪਾਉਣ ਲਈ ਗਏ ਸਨ ਤੇ ਓਹਨਾਂ ਤੇ ਰੂਸ ਦੇ ਇਨਕਲਾਬ ਦਾ ਕੋਈ ਅਸਰ ਨਹੀਂ ਸੀ। ਲੇਕਿਨ ਮੈਂ ਕਿਵੇਂ ਮੰਨ ਲਵਾਂ ਕਿ ਓਹਨਾਂ ਦੇ ਨਾਅਰੇ ਜੋ ਸਨ ਕਿ ਨਹੀਂ ਛਡਣੀ ਸਰਕਾਰ ਜ਼ਾਲਮ ਨਹੀਂ ਛਡਣੀ। ਇਹ ਸਿਆਸੀ ਨਾਹਰੇ ਸਨ ਤੇ ਇਹ ਸਾਮਰਾਜ ਦੇ ਖਿਲਾਫ਼ ਨਾਅਰੇ ਸਨ। ਨਨਕਾਣੇ ਸਾਹਿਬ ਦੇ ਵਿੱਚ ਸਿੱਖਾਂ ਨੂੰ ਮਹੰਤ ਨੇ ਜਿਉਂਦੇ ਸਾੜ ਦੇਣਾ। ਇਸ ਲਈ ਆਮ ਪਿੰਡਾਂ ਵਿੱਚ ਲੋਕ ਅੰਗਰੇਜ਼ ਰਾਜ ਦਾ ਵਿਰੋਧ ਕਰਦੇ ਸਨ। ਮੇਰਾ ਭਾਵ ਕੋਈ ਰੂਸੀ ਜਾਂ ਖੱਬੇ ਤੋਂ ਭਾਵ ਨਹੀਂ ਸੀ।

*ਪ੍ਰਸ਼ਨ : ਕੀ ਡਾਕਟਰ ਸਾਹਿਬ ਤੁਹਾਨੂੰ ਓਸ ਵੇਲੇ ਆਪਣੇ ਦੇਸ਼ ਦੀ ਰੂਪ ਰੇਖਾ ਸਾਹਮਣੇ ਆਈ ਸੀ ਕਿ ਅੰਗਰੇਜ਼ਾਂ ਮਗਰੋਂ ਕਿਸ ਤਰ੍ਹਾਂ ਦੀ ਸਰਕਾਰ ਤੁਸੀਂ ਚਾਹੁੰਦੇ ਸੀ?*

*ਉੱਤਰ:* ਹਰੇਕ ਦੇ ਇਸ ਬਾਰੇ ਵੱਖਰੇ ਖਿਆਲ ਸਨ। ਮਸਲਨ 1920 ਤੱਕ ਤਾਂ ਸਿਰਫ਼ ਇਕੱਲਾ ਆਜ਼ਾਦੀ ਦਾ ਖਿਆਲ ਸੀ ਕਿ ਸਾਡਾ ਰਾਜ ਹੋ ਜਾਵੇ। ਦੇਸ਼ ਆਜ਼ਾਦ ਹੋ ਜਾਵੇ। 1920 ਤੋਂ 1930 ਤੱਕ ਕਿਉਂਕਿ ਰੂਸ ਦਾ ਇਨਕਲਾਬ ਆ ਚੁਕਿਆ ਸੀ। ਉਧਰੋਂ ਮਹਾਤਮਾ ਗਾਂਧੀ ਦਾ ਅਸਰ ਵੀ ਪੈਦਾ ਹੋ ਰਿਹਾ ਸੀ। ਉਦੋਂ ਇਹ ਸੀ ਕਿ ਸਾਡਾ ਰਾਜ ਜ਼ਰੂਰ ਹੋਣਾ ਚਾਹੀਦਾ ਹੈ। ਨਾਲ ਇਹ ਵੀ ਸੀ ਕਿ ਕਿਤੇ ਗੋਰੇ ਨਿਕਲ ਕੇ ਕਾਲੇ ਸਰਮਾਏ ਨਾਲ ਨਾ ਆ ਜਾਣ। 1930 ਤੋਂ 1940 ਤੱਕ ਕਿਸਾਨ ਕਲਾਸ ਉੱਭਰ ਕੇ ਬਾਹਰ ਆਈ। ਫਿਰ 1940 ਤੋਂ 47 ਤੱਕ ਜੋ ਸੀ ਕਿ ਸਾਰੇ ਦੇ ਸਾਰੇ ਖੱਬੇ, ਰਾਜਿਆਂ ਨੂੰ ਖਤਮ ਜ਼ਰੂਰ ਕਰਨਾ ਚਾਹੁੰਦੇ ਸਨ। ਹੁਣ ਤੱਕ ਇਹ ਸਟਰੱਗਲ ਚਲ ਰਹੀ ਹੈ ਕਿ ਸਰਮਾਏਦਾਰ ਦਾ ਰਾਜ ਨਾ ਹੋਵੇ। ਹਰ ਆਮ ਆਦਮੀ ਦਾ ਰਾਜ ਹੋਵੇ। ਹਰ ਆਮ ਆਦਮੀ ਨੂੰ ਫ਼ਾਇਦੇ ਪਹੁੰਚਣ। ਹਰ ਆਮ ਆਦਮੀ ਨੂੰ ਆਜ਼ਾਦੀ ਦਾ ਹਿੱਸਾ ਮਿਲੇ।

## ਮੁਕੰਮਲ ਆਜ਼ਾਦੀ ਦਾ ਪ੍ਰਣ

*ਪ੍ਰਸ਼ਨ: ਡਾਕਟਰ ਸਾਹਿਬ 1929 ਦਾ ਜੋ ਆਲ ਇੰਡੀਆ ਕਾਂਗਰਸ ਦਾ ਸੈਸ਼ਨ ਹੋਇਆ ਤੇ ਰੈਜ਼ੋਲਿਊਸ਼ਨ ਵੀ ਪਾਸ ਹੋਇਆ ਕਿ ਮੁਕੰਮਲ ਆਜ਼ਾਦੀ ਚਾਹੀਦੀ ਹੈ ਤੇ ਰਾਜਿਆਂ ਬਾਰੇ ਕੀ ਵਿਚਾਰ ਕੀਤਾ ਗਿਆ ਸੀ?*

*ਉੱਤਰ:* ਕਰਾਚੀ ਇਜਲਾਸ ਦਾ ਸਾਲ ਯਾਦ ਨਹੀਂ ਲੇਕਿਨ 1929 ਤੋਂ ਪਹਿਲਾਂ ਕਿਤੇ ਹੋਇਆ ਹੈ ਤੇ ਉਸ ਵਿੱਚ ਸਾਰੇ ਹਿੰਦੁਸਤਾਨ ਦੇ ਆਉਣ ਵਾਲੇ ਆਜ਼ਾਦ ਹਿੰਦੁਸਤਾਨ ਦੇ ਰਾਜ ਦੀ ਰੂਪ ਰੇਖਾ ਬਣਾ ਲਈ ਸੀ। ਜਿਸਨੂੰ ਕਿ ਪੰਡਿਤ ਨਹਿਰੂ ਜੀ ਨੇ ਵੀ ਕਈ ਵਾਰ ਸਾਹਮਣੇ ਰੱਖਿਆ ਤੇ ਜਦੋਂ ਵਿਧਾਨ ਵੀ ਬਣਾਇਆ ਸੀ ਓਦੋਂ ਵੀ ਇਹ ਸਾਹਮਣੇ ਰੱਖਿਆ ਸੀ।

ਰਾਜੇ ਖਤਮ ਹੁੰਦੇ ਤਾਂ ਹੀ ਕੁਦਰਤਨ ਰਾਜ ਅਸਲੀ ਸ਼ਕਲ ਵਿੱਚ ਆਉਣਾ ਸੀ, ਤਾਂ ਹੀ ਯੂਨੀਫਾਈ ਹੋ ਸਕਦਾ ਸੀ। ਜੋ ਵੀ ਅਕਾਲੀ ਐਜੀਟੇਸ਼ਨ ਰਿਆਸਤਾਂ ਵਿੱਚ ਜਿੱਥੇ ਚਲੀ ਕਾਂਗਰਸੀ ਲੀਡਰ ਪੰਡਿਤ ਨਹਿਰੂ ਵਰਗੇ ਆਉਂਦੇ ਰਹੇ ਤੇ ਨਾਭੇ ਜੇਲ੍ਹ ਵੀ ਕੱਟ ਕੇ ਗਏ ਤੇ ਰਾਜਿਆਂ ਦੇ ਰਾਜ ਦਾ ਉਹਨਾਂ ਨੇ ਸੁਆਦ ਵੀ ਚੱਖਿਆ ਸੀ। ਰਾਜਿਆਂ ਦੇ ਰਾਜ ਨੂੰ ਖ਼ਤਮ ਕਰਨਾ ਉਤਨਾ ਜ਼ਰੂਰੀ ਸੀ, ਕਰਾਚੀ ਦੇ ਰੈਜੋਲੇਸ਼ਨ ਵਿੱਚ, ਜਿਨ੍ਹਾਂ ਕਿ ਹੋਰ।

1929 ਦਾ ਜਿਹੜਾ ਇਜਲਾਸ ਹੋਇਆ ਹੈ ਇਹ ਵੀ ਇਕ ਖੱਬੇ ਤੇ ਸੱਜੇ ਦੀ ਲੜਾਈ ਸੀ। ਪੰਡਿਤ ਮੋਤੀ ਲਾਲ ਨਹਿਰੂ ਨੂੰ ਮਹਾਤਮਾ ਗਾਂਧੀ ਜੀ ਨੇ ਪਰਧਾਨਗੀ ਲਈ ਖੜ੍ਹਾ ਕੀਤਾ ਸੀ। ਲੇਕਿਨ ਜਵਾਹਰ ਲਾਲ ਨਹਿਰੂ ਫਿਰ ਨੌਜਵਾਨ ਖੜ੍ਹਾ ਹੋ ਗਿਆ ਤੇ ਜਿਵੇਂ ਸੁਭਾਸ਼ ਵੀ ਖੜ੍ਹਾ ਹੋ ਗਿਆ ਸੀ। ਡਾਕਟਰ ਸਤਪਾਲ ਤੇ ਮੋਤੀ ਲਾਲ ਨੇ ਆਪ ਸਾਰੇ ਪੰਜਾਬ ਦਾ ਦੌਰਾ ਕੀਤਾ ਸੀ। ਜਦੋਂ ਓਸ ਨੇ ਕਿਹਾ ਕਿ ਸਾਡੀ ਸੋਚ ਬਿਲਕੁਲ ਸਹੀ ਹੈ। ਹਾਲ ਅਸੀਂ ਇੰਡੀਪੈਂਡੇਂਸ ਲੈ ਲਈਏ। ਫਿਰ ਦੂਜੀ ਗੱਲ ਕਰਾਂਗੇ। ਲਾਲਾ ਲਾਜਪਤ ਰਾਏ ਔਰ ਪੰਡਿਤ ਮੋਤੀ

ਲਾਲ ਨਹਿਰੂ ਤੇ ਡਾਕਟਰ ਸਤਪਾਲ ਤੇ ਇਨ੍ਹਾਂ ਨੇ ਇਕੱਠਿਆਂ ਨੇ ਸਾਰੇ ਹਿੰਦੁਸਤਾਨ ਦਾ ਦੌਰਾ ਕੀਤਾ ਸੀ ਤੇ ਇਹ 1929 ਦੀ ਕਾਨਫ਼ਰੰਸ ਵੇਲੇ ਮੁਕੰਮਲ ਆਜ਼ਾਦੀ ਦਾ ਨਾਅਰਾ ਮਾਰਿਆ ਸੀ। ਜਿਹੜਾ ਅੰਗਰੇਜ਼ ਨੇ ਪੂਰੀ ਖਿਲਾਫ਼ਤ ਗੱਲ ਕਰਾਰ ਦਿੱਤਾ ਸੀ ਕਿ ਅਸੀਂ ਜੈਤੋ ਵਾਂਗ ਗੋਲੀਆਂ ਨਾਲ ਹਿੰਦੁਸਤਾਨੀਆਂ ਨੂੰ ਭੁੰਨ ਦੇਵਾਂਗੇ। ਪੰਡਿਤ ਜਵਾਹਰ ਲਾਲ ਨਹਿਰੂ ਨੌਜਵਾਨਾਂ ਦੀ ਤਰਜਮਾਨੀ ਕਰਦੇ ਸਨ। ਨੌਜਵਾਨ ਓਹਨਾਂ ਦੇ ਨਾਲ ਸਨ। ਤੇ ਉਹ ਕਹਿੰਦੇ ਸਨ ਕਿ ਕੰਪਲੀਟ ਇੰਡੀਪੈਂਡੇਂਸ ਲੈਣੀ ਹੈ ਤੇ ਇਸੇ ਗੱਲ ਤੇ ਹੀ ਉਹ ਜਿਤਿਆ ਤੇ ਰੈਜ਼ੋਲੇਸ਼ਨ ਪਾਸ ਹੋਇਆ ਤੇ ਫਿਰ ਇਹਨਾਂ ਨੇ ਮੁਕੰਮਲ ਆਜ਼ਾਦੀ ਨੂੰ ਹੀ ਆਪਣਾ ਨਿਸ਼ਾਨਾ ਬਣਾ ਲਿਆ।

## ਸ. ਭਗਤ ਸਿੰਘ ਦੀ ਸ਼ਖਸੀਅਤ ਤੇ ਫਾਂਸੀ

*ਪ੍ਰਸ਼ਨ : ਸਰਦਾਰ ਭਗਤ ਸਿੰਘ ਤੇ ਜੋ ਲਾਹੌਰ ਕਾਨਸਪੀਰੈਂਸੀ ਕੇਸ ਚੱਲਿਆ ਤੁਸੀਂ ਓਸ ਬਾਰੇ ਕੁਝ ਚਾਨਣਾ ਪਾਓ? ਤੇ ਉਸਦੀ ਸਖ਼ਸ਼ੀਅਤ ਬਾਰੇ ਦੱਸੋ?*

*ਉੱਤਰ:* ਸਰਦਾਰ ਭਗਤ ਸਿੰਘ ਦਾ ਛੇ ਫੁੱਟ ਲਗਭਗ ਕੱਦ ਸੀ। ਰੰਗ ਗੋਰਾ ਅੱਖਾਂ ਮੋਟੀਆਂ ਸਨ ਤੇ ਬੜੀ ਚਾਰਮਿੰਗ ਪਰਸਨੈਲਿਟੀ ਸੀ। ਜਿਸ ਵੇਲੇ ਅਸੀਂ ਜਾਂਦੇ ਹੁੰਦੇ ਸੀ ਉਦੋਂ ਕੇਸ ਚਲਦਾ ਸੀ ਪਰ ਭਗਤ ਸਿੰਘ ਦੇ ਚਿਹਰੇ ਤੋਂ ਇਹ ਮਾਲੂਮ ਨਹੀਂ ਹੁੰਦਾ ਸੀ ਕਿ ਇਸ ਨੂੰ ਫ਼ਾਂਸੀ ਲੱਗਣੀ ਹੈ। ਓਹ ਬੜੇ ਹੌਸਲੇ ਨਾਲ ਰਹਿ ਰਿਹਾ ਸੀ। ਇਹ ਲਗਦਾ ਨਹੀਂ ਸੀ ਕਿ ਓਸ ਤੇ ਮੁਕੱਦਮਾ ਚੱਲਦਾ ਹੈ। ਜਦੋਂ ਓਸ ਨੇ ਬੰਬ ਸੁਟਣ ਵੇਲੇ ਪਰੋਗਰਾਮ ਬਣਾਇਆ ਸੀ ਤਾਂ ਭਗਤ ਸਿੰਘ ਨੂੰ ਰੋਕਿਆ ਗਿਆ ਸੀ ਕਿ ਤੂੰ ਬੰਬ ਸੁੱਟਣ ਨਾ ਜਾ ਤੇਰੇ ਤੇ ਸਾਂਡਰਸ ਨੂੰ ਕਤਲ ਕਰਨ ਦਾ ਕੇਸ ਹੈ। ਓਸ ਨੇ ਕਿਹਾ ਕਿ ਨਹੀਂ ਇਹ ਗੱਲ ਨਹੀਂ ਹੋ ਸਕਦੀ। ਮੈਂ ਪੂਰੀ ਤਰ੍ਹਾਂ ਅੰਗਰੇਜ਼ ਨੂੰ ਆਪਣੇ ਨਿਸ਼ਾਨੇ ਬਾਰੇ ਦੱਸ ਸਕਦਾ ਹਾਂ। ਜੇ ਮੈਨੂੰ ਫ਼ਾਂਸੀ ਹੋ ਜਾਵੇਗੀ ਤਾਂ ਕੋਈ ਗੱਲ ਨਹੀਂ। ਮੈ ਸਿਰਫ਼ ਧਮਾਕੇ ਵਾਲਾ ਬੰਬ ਹੀ ਸੁੱਟਾਂਗਾ ਓਹਨਾਂ ਦੇ ਕੇਵਲ ਕੰਨ ਹੀ ਖੋਹਲਣੇ ਹਨ। ਇਹ ਨੁਕਸਾਨ ਨਹੀਂ ਕਰੇਗਾ।

ਫਿਰ ਭਗਤ ਸਿੰਘ ਨੇ ਬੰਬ ਵੀ ਸੁੱਟੇ ਤੇ ਨਾਲ ਪੋਸਟਰ ਵੀ ਸੁੱਟੇ ਤੇ ਇਨਕਲਾਬ ਜਿੰਦਾਬਾਦ ਦਾ ਨਾਅਰਾ ਭਗਤ ਸਿੰਘ ਨੇ ਲਾਇਆ। ਫਿਰ ਜਦੋਂ ਇਸ ਤੇ ਕੇਸ ਚਲਦਾ ਸੀ ਤਾਂ ਓਹ ਬੜੀ ਨਿਡਰਤਾ ਨਾਲ ਬੋਲਦੇ ਸਨ।

ਇਥੋਂ ਤੱਕ ਸੀ ਕਿ ਜੇ ਭਗਤ ਸਿੰਘ ਨੂੰ ਫ਼ਾਂਸੀ ਨੰਗੇ ਚਿਟੇ ਹੋ ਕੇ ਤਾਰੀਖ ਮੁਕੱਰਰ ਕਰਕੇ ਦੇਣੀ ਹੁੰਦੀ ਤਾਂ ਪਤਾ ਸੀ ਕਿ ਹਿੰਦੁਸਤਾਨ, ਪੰਜਾਬ ਵਿੱਚ ਕੀ ਅੱਗ ਲੱਗ ਜਾਣੀ ਸੀ।

ਏਸੇ ਲਈ ਅੰਗਰੇਜ਼ ਨੇ ਆਪਣੀ ਸੀ.ਆਈ.ਡੀ ਰਾਹੀਂ ਇਹ ਪਤਾ ਕਰ ਲਿਆ ਤੇ ਉਹਨਾਂ ਨੂੰ ਫ਼ਾਂਸੀ ਦੇ ਕੇ ਪਿਛਲੇ ਪਾਸੇ ਦੀ ਰਾਤ ਇਕ ਦਿਨ ਪਹਿਲੇ ਹੀ ਕੱਢਕੇ ਓਹਨਾਂ ਦੀਆਂ ਲਾਸ਼ਾਂ ਲੈ ਗਏ ਤੇ ਲਾਸ਼ਾਂ ਤੱਕ ਦਾ ਵੀ ਪਤਾ ਨਹੀਂ ਲੱਗਣ ਦਿੱਤਾ।

ਅਸੀਂ ਸਤਲੁਜ ਦੇ ਕਿਨਾਰੇ ਤੇ ਅਗਲੇ ਦਿਨ ਗਏ ਸੀ ਤੇ ਉਸ ਦਿਨ

ਤਕਰੀਬਨ ਢਾਈ ਤਿੰਨ ਲੱਖ ਆਦਮੀ ਦਾ ਇਕੱਠ ਸੀ ਤੇ ਮੈਂ ਉਹ ਥਾਂ ਵੀ ਦੇਖੀ ਜਿਥੇ ਉਹਨਾਂ ਨੂੰ ਸਾੜਿਆ ਗਿਆ।

ਪ੍ਰਸ਼ਨ : *ਡਾਕਟਰ ਸਾਹਿਬ ਇਹ ਵੀ ਸੁਣਿਆ ਹੈ ਕਿ ਭਗਤ ਸਿੰਘ ਨੇ ਸਾਂਡਰਸ ਨੂੰ ਗੋਲੀ ਨਹੀਂ ਮਾਰੀ ਇਸ ਬਾਰੇ ਦੱਸੋ?*

ਉੱਤਰ: ਇਹ ਠੀਕ ਹੈ ਮੇਰਾ ਦਿਲ ਨਹੀਂ ਮੰਨਦਾ ਕਿ ਭਗਤ ਸਿੰਘ ਵਰਗੀ ਉੱਚੀ ਹਸਤੀ ਇਕ ਪੁਲੀਸ ਅਫ਼ਸਰ ਨੂੰ ਮਾਰਨ ਦਾ ਯਤਨ ਕਰੇ। ਉਹ ਤਾਂ ਬਹੁਤ ਉਚੇ ਖਿਆਲਾਂ ਦਾ ਸੀ। ਉਸ ਦੀ ਵਡਿਆਈ ਕਰਨ ਲਈ ਕੋਈ ਸ਼ਬਦ ਮੇਰੇ ਪਾਸ ਨਹੀਂ। ਉਹ ਇਹਨਾਂ ਗੱਲਾਂ ਤੋਂ ਬਹੁਤ ਉਪਰ ਸੀ। ਮੇਰਾ ਦਿਲ ਕਹਿੰਦਾ ਹੈ ਕਿ ਉਸ ਨੇ ਸਾਂਡਰਸ ਤੇ ਗੋਲੀ ਨਹੀਂ ਚਲਾਈ।

ਪ੍ਰਸ਼ਨ : *ਤੁਸੀਂ ਜਦੋਂ 1925 ਵਿਚ ਬਰਮਾ ਸੀ ਉਥੋਂ ਦੇ ਰਹਿਣ ਵਾਲੇ ਪੰਜਾਬੀਆਂ ਬਾਰੇ ਵੀ ਚਾਨਣਾ ਪਾਓ?*

ਉੱਤਰ: ਸਾਡੀ ਜਿਥੇ ਰਿਹਾਇਸ਼ ਸੀ ਉਹ ਸਮੁੰਦਰ ਦੇ ਨੇੜੇ ਸੀ। ਪੰਜਾਬੀ ਕਾਫੀ ਸਨ ਅਡੋ ਅੱਡ ਕਿਸਮ ਦੇ ਕੰਮ ਕਰਦੇ ਸਨ। ਮੈਂ ਇਕ ਸਾਲ ਉਥੇ ਰਿਹਾ ਸਾਂ। ਕੋਈ ਕੱਪੜੇ ਦੀ ਦੁਕਾਨ ਕਰਦੇ ਸਨ। ਕੁਝ ਖੇਤੀ ਵੀ ਕਰਦੇ ਸਨ। ਸਾਡੀ ਵੀ ਕੱਪੜੇ ਦੀ ਦੁਕਾਨ ਸੀ। ਫਿਰ ਮੈਂ ਕਲਕੱਤੇ ਤੇ ਫਿਰ ਅੰਮ੍ਰਿਤਸਰ ਆ ਗਿਆ ਤੇ ਫਿਰ ਪਿੰਡ ਆ ਕੇ ਵਾਹੀ ਕੀਤੀ।

ਪ੍ਰਸ਼ਨ : *ਅੰਮ੍ਰਿਤਸਰ ਤੁਸੀਂ ਰਹੇ ਹੋ ਉਸ ਵੇਲੇ ਜੋ ਲਹਿਰ ਚੱਲ ਰਹੀ ਸੀ ਜਾਂ ਜੋ ਕੋਈ ਮੋਰਚੇ ਆਦਿ ਅਕਾਲੀਆਂ ਨੇ ਲਾਏ ਉਸ ਬਾਰੇ ਵੀ ਰੋਸ਼ਨੀ ਪਾਓ?*

ਉੱਤਰ: ਇਥੇ ਜਲਸੇ ਵਗੈਰਾ ਕਾਫੀ ਹੁੰਦੇ ਸਨ। ਜਦ ਕਦੇ ਜਲਸੇ ਹੁੰਦੇ ਤਾਂ ਡਾਕਟਰ ਕਿਚਲੂ ਆਦਿ ਨੂੰ ਸੁਨਣ ਲਈ ਚਲੇ ਜਾਂਦੇ ਸਨ। ਇਕ ਪਰਦੇਸੀ ਤੇ ਅਕਾਲੀ ਨਾਮ ਦਾ ਰਸਾਲਾ ਵੀ ਨਿਕਲਦਾ ਸੀ ਉਸ ਵਿੱਚ ਕਰਤਾਰ ਸਿੰਘ ਬਲਵੀਰ ਕਵੀ ਹੁੰਦਾ ਸੀ। ਉਹ ਉਹਦਾ ਸੰਪਾਦਕ ਸੀ। ਫਿਰ ਉਹ ਗਿਆਨੀ ਸ਼ੇਰ ਸਿੰਘ ਨਾਲ ਹੋ ਗਿਆ ਸੀ। ਫਿਰ ਤਾਰਾ ਸਿੰਘ ਨੇ ਕਬਜ਼ਾ ਕਰ ਲਿਆ ਸੀ। ਮੈਂ, ਆਪਣੀ ਪੜ੍ਹਾਈ ਵੀ, ਡਾਕਟਰੀ ਦੀ ਕਰਦਾ ਰਿਹਾ।

ਫਰੀਦਕੋਟ ਇਕ ਇਹੋ ਜਿਹਾ ਇਲਾਕਾ ਹੈ ਕਿ ਸਾਰਾ ਹੀ ਉਪਜਾਊ ਹੈ। ਇਥੋਂ ਦੇ ਲੋਕਾਂ ਦੀ ਹਾਲਤ ਚੰਗੀ ਹੀ ਰਹੀ ਹੈ। ਕੁਦਰਤੀ ਰਾਜੇ ਛੇਤੀ ਹੀ ਮਰ ਜਾਂਦੇ ਸਨ। ਜਿਹੜੇ ਸਿਵਲ ਆਫ ਰੀਜੈਂਸੀ ਸੀ ਉਹ ਲੋਕਾਂ ਲਈ ਸੜਕਾਂ ਬਣਾਉਂਦੀ, ਸਕੂਲ ਖੋਲ੍ਹਦੀ। ਪਟਿਆਲੇ ਕੇਵਲ ਹਾਈ ਸਕੂਲ ਹੁੰਦਾ ਸੀ। ਸਾਡੇ ਚਾਰ ਪੰਜ ਹਾਈ ਸਕੂਲ ਸਨ ਤੇ ਵਿਦਿਆ ਦਾ ਕਾਫੀ ਪਸਾਰ ਸੀ। ਲੋਕ ਤਿੱਖੀ ਬੁੱਧੀ ਦੇ ਸਨ। ਪੰਜਾਬ ਵਿੱਚ ਕਿਤੇ ਵੀ ਚੰਗੀਆਂ ਨੌਕਰੀਆਂ ਤੇ ਲੱਗੇ ਲੋਕ ਫ਼ਰੀਦਕੋਟ ਵੱਲ ਦੇ ਹੀ ਮਿਲਣਗੇ।

ਜਦੋਂ ਇਹ ਰਾਜਾ ਗੱਦੀ ਤੇ ਬੈਠਾ ਤਾਂ ਇਸ ਨੇ ਕੁਝ ਗੜਬੜ ਕੀਤੀ ਤਾਂ ਲੋਕਾਂ ਨੇ ਟੱਕਰ ਵੀ ਲਈ। ਮੈਨੂੰ ਫਿਰ ਜਲਾਵਤਨ ਵੀ ਕਰ ਦਿੱਤਾ। ਫਿਰ ਇਹ ਜਾਇਦਾਦ ਮੈਂ 1952 ਵਿੱਚ ਵਾਪਸ ਲਈ।

ਮੈਨੂੰ ਡੇਢ ਸਾਲ ਨਜ਼ਰਬੰਦ ਵੀ ਰੱਖਿਆ ਗਿਆ। 1947 ਤੋਂ ਪਹਿਲਾਂ ਮੇਰੀ ਜੇਲ੍ਹ ਛੇ ਮਹੀਨਿਆਂ ਦੀ ਸੀ ਜਦੋਂ ਮੈਂ ਜਲਸੇ ਦੀ ਪਰਧਾਨਗੀ ਕੀਤੀ ਸੀ। ਇਹ

ਜੇਲ੍ਹ ਮੈਂ ਗੁਜਰਾਤ ਕੱਟੀ ਸੀ। ਸਾਡੇ ਇਕ ਜੇਲ੍ਹ ਸੁਪਰਡੰਟ ਵੀ ਸੀ। ਬੜਾ ਹੁਸ਼ਿਆਰ ਸੀ। ਹਰ ਇਕ ਬੰਦੇ ਦੀ ਨਾੜ ਨਾੜ ਟੋਂਹਦਾ ਸੀ। ਮੈਨੂੰ ਆ ਕੇ ਕਹਿੰਦਾ ਕਿ ਲਓ ਰੂਸ ਨੇ ਫਲਾਣਾ ਪਿੰਡ ਲੈ ਲਿਆ। ਕਿਸੇ ਕਾਂਗਰਸੀ ਨੂੰ ਹੋਰ ਗੱਲਾਂ ਕਹਿੰਦਾ। ਇਸ ਤਰ੍ਹਾਂ ਸਾਰਾ ਕੁਝ ਪਤਾ ਕਰਦਾ ਰਹਿੰਦਾ ਸੀ।

*ਪ੍ਰਸ਼ਨ : 1947 ਦੇ ਫਸਾਦਾਂ ਵੇਲੇ ਜੋ ਲੋਕ ਤੁਹਾਡੀ ਸਟੇਟ ਵਿੱਚ ਉਜੜਕੇ ਆਏ ਓਹਨਾਂ ਬਾਰੇ ਦੱਸੋ?*

*ਉੱਤਰ:* ਆਪਣੇ ਆਪ ਹੀ ਆਉਂਦੇ ਰਹੇ। ਲੋਕ ਲੋਕਾਂ ਨੂੰ ਸੰਭਾਲਦੇ ਰਹੇ। ਮੈਂ ਸਮਝਦਾ ਹਾਂ ਕਿ ਫ਼ਰੀਦਕੋਟ ਦੇ ਰਾਜੇ ਦਾ ਕੋਈ ਰੋਲ ਨਹੀਂ, ਨਾ ਉਜਾੜਣ ਵਿੱਚ ਨਾ ਵਸਾਉਣ ਵਿੱਚ। ਨਾ ਉਸਨੇ ਕੋਸ਼ਿਸ਼ ਕੀਤੀ ਕਿ ਕਿਸੇ ਮੁਸਲਮਾਨ ਨੂੰ ਕਤਲ ਹੋਣ ਦੇਵੇ। ਉਸਦੀ ਪੁਲਿਸ ਤੇ ਹਕੂਮਤ ਨੇ ਨਾ ਹੀ ਵਸਾਉਣ ਲਈ ਕੋਈ ਯਤਨ ਕੀਤੇ। ਜਦੋਂ ਪੈਪਸੂ ਬਣਿਆ ਫਿਰ ਜ਼ਮੀਨਾਂ ਦੀ ਅਲਾਟਮੈਂਟ ਹੋਈ। ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਜਿਵੇਂ ਮਹਾਰਾਜਾ ਪਟਿਆਲੇ ਨੇ ਪੂਰੀ ਸਕੀਮ ਨਾਲ ਮੁਸਲਮਾਨਾਂ ਨੂੰ ਕਤਲ ਕੀਤਾ ਸੀ। ਉਸੇ ਤਰ੍ਹਾਂ ਇਥੇ ਫ਼ਰੀਦਕੋਟ ਨਹੀਂ ਹੋਇਆ ਸੀ। ਫ਼ਰੀਦਕੋਟ ਤੇ ਬੀਕਾਨੇਰ ਦੇ ਰਾਜੇ ਨੇ ਆਪਣੇ ਹੱਥੀਂ ਆਪਣੀ ਹਕੂਮਤ ਵਿੱਚ ਕਿਸੇ ਮੁਸਲਮਾਨ ਨੂੰ ਕਤਲ ਕਰਨ ਦਾ ਹੁਕਮ ਨਹੀਂ ਦਿੱਤਾ।

ਫਰੀਦਕੋਟ ਦੇ ਰਾਜੇ ਨੂੰ ਤਾਂ ਜਿਆਦਾ ਦਿਲਚਸਪੀ ਇਹ ਸੀ ਕਿ ਜੇ ਮੁਸਲਮਾਨ ਦਾ ਮਾਲ ਏਥੇ ਰਹਿ ਜਾਵੇ ਤੇ ਉਹ ਭਾਵੇਂ ਚਲੇ ਜਾਣ ਤੇ ਨਾ ਹੀ ਕਿਸੇ ਨੂੰ ਵਸਾਉਣ ਦਾ ਕੰਮ ਇਸ ਨੇ ਕੀਤਾ ਹੈ। ਲੋਕਾਂ ਨੇ ਹੀ ਲੋਕਾਂ ਨੂੰ ਸੰਭਾਲਿਆ ਹੈ। ਨਾ ਹੀ ਫ਼ਰੀਦਕੋਟ ਕੋਈ ਬਹੁਤ ਇਕੱਠ ਹੋਇਆ ਦੇਖਿਆ ਹੈ।

*ਪ੍ਰਸ਼ਨ : ਆਜ਼ਾਦੀ ਤੋਂ ਮਗਰੋਂ ਤੁਹਾਨੂੰ ਕਿਥੇ ਕੈਦ ਕੀਤਾ ਗਿਆ ਸੀ?*

*ਉੱਤਰ:* ਗੱਲ ਇਹ ਹੈ ਕਿ 1948 ਤੋਂ ਮਗਰੋਂ ਮੈਂ ਡਬਵਾਲੀ ਸੀ। ਜਲਾਵਤਨੀ ਕਰਕੇ ਕਦੇ ਕਿਧਰੇ ਫਿਰਦਾ ਸੀ ਕਦੇ ਕਿਧਰੇ ਫਿਰਦਾ ਸੀ। 1947 ਦੀ ਜਦੋਂ ਕੱਟ ਵੱਢ ਹੋਈ ਸੀ ਤਾਂ ਮੇਰੇ ਘਰ ਤੇ ਉਸ ਵੇਲੇ ਬੰਬ ਸੁੱਟਣ ਦਾ ਪ੍ਰੋਗਰਾਮ ਬਣਿਆ ਸੀ। ਜਦੋਂ ਮੈਨੂੰ ਇਤਲਾਹ ਆਈ ਕਿ ਇਹ ਗੱਲ ਹੋਵੇਗੀ। ਉਧਰ ਅਕਾਲੀ ਧੜੇ ਨੇ ਕਿਹਾ ਸੀ ਕਿ ਕਮਿਊਨਿਸਟ ਨਹੀਂ ਰਹਿਣ ਦੇਣੇ। ਤੇ ਸਾਡੀਆਂ ਲਿਸਟਾਂ ਬਣ ਚੁਕੀਆਂ ਸਨ। ਸਾਨੂੰ ਮਾਰਨਾ ਸੀ। ਇਸ ਵਾਸਤੇ ਜਦੋਂ ਮੈਂ ਰਾਤ ਨੂੰ ਉਥੋਂ ਨਿਕਲਿਆ ਤੇ ਡਬਵਾਲੀ ਆ ਗਿਆ ਤੇ ਇਥੇ ਆ ਕੇ ਉਦੋਂ ਜਦੋਂ 1948 ਵਿੱਚ ਗਾਂਧੀ ਜੀ ਕਤਲ ਹੋ ਗਏ। ਮੈਂ ਫਿਰ ਗਾਂਧੀ ਜੀ ਤੇ ਇਕ ਕਿਤਾਬ ਲਿਖੀ। ਉਹ ਛਪੀ ਵੀ ਹੈ। ਉਸ ਤੋਂ ਮਗਰੋਂ ਮੇਰਾ ਪਤਾ ਲੱਗ ਗਿਆ ਕਿ ਡਬਵਾਲੀ ਬੈਠਾ ਹੈ। ਜਨਕ ਰਾਜ ਡੀ ਐਸ ਪੀ ਸਰਸੇ ਆ ਗਿਆ ਸੀ। ਫਿਰ ਮੈਨੂੰ ਗ੍ਰਿਫਤਾਰ ਕਰਕੇ ਹਿਸਾਰ ਜੇਲ੍ਹ ਭੇਜ ਦਿੱਤਾ ਗਿਆ। ਫਿਰ ਅੰਬਾਲੇ ਭੇਜ ਦਿੱਤਾ ਗਿਆ। ਫਿਰ ਅੰਮ੍ਰਿਤਸਰ, ਗੁਰਦਾਸਪੁਰ ਤੇ ਰੋਹਤਕ ਗਿਆ। ਫਿਰ ਅੰਬਾਲੇ, ਫਿਰ ਅੰਮ੍ਰਿਤਸਰ ਤੇ ਫਿਰ ਆਠਾਰਾਂ ਮਹੀਨਿਆਂ ਮਗਰੋਂ ਰਿਹਾਅ ਕਰ ਦਿੱਤਾ ਗਿਆ। ਮੁਕੱਦਮਾ ਨਹੀਂ ਚਲਿਆ। ਇਹ ਡੀਟੈਨਸ਼ਨ ਸੀ। ਤੇ ਫਿਰ ਮੈਨੂੰ ਡਬਵਾਲੀ ਛੇ ਮਹੀਨੇ ਨਿਗਰਾਨੀ ਰੱਖੀ। ਫਿਰ ਫ਼ਰੀਦਕੋਟ ਸੈਟ ਹੋ ਗਿਆ। ਇਥੇ ਵੀ ਮੇਰੇ ਪੈਰ ਨਾ ਲੱਗਣ ਦਿੱਤੇ। ਫਿਰ ਸਰਕਾਰੀ ਕੋਠੀ ਵਿੱਚ ਚਲਿਆ

ਗਿਆ ਤੇ ਅੱਜ ਤੱਕ ਮੇਰੇ ਕੋਲ ਹੈ। ਫਿਰ ਗਿਆਨ ਸਿੰਘ ਰਾੜੇਵਾਲੇ ਦੇ ਸਮੇਂ ਕੋਠੀ ਖੋਹਣੀ ਚਾਹੀ ਪਰ ਮੈਂ ਕਿਹਾ ਕਿ ਮੈਂ ਤਾਂ ਦੇਸ਼ ਭਗਤ ਹਾਂ ਮੈਨੂੰ ਤਾਂ ਆਦਰ ਮਾਣ ਮਿਲਣਾ ਸੀ। ਫਿਰ ਉਹਨਾਂ ਨੇ ਡੀ ਸੀ ਨੂੰ ਸਸਪੈਂਡ ਕੀਤਾ। ਉਹਨਾਂ ਨੇ ਕਿਹਾ ਕਿ ਇਹ ਕੋਠੀ ਮਿਊਨਸੀਪਲ ਕਮੇਟੀ ਨੂੰ ਦੇ ਦਿਓ ਤੇ ਕਿਰਾਇਆ ਦਿੰਦੇ ਰਹੋ ਤੇ ਅੱਜ ਤੱਕ ਮੇਰੇ ਪਾਸ ਹੈ ਤੇ ਮੇਰੀ ਦੋ ਸੌ ਰੁਪਏ ਮਹੀਨੇ ਪੈਨਸ਼ਨ ਵੀ ਹੈ। ਤਾਮਰ ਪੱਤਰ ਵੀ ਮਿਲਿਆ ਹੋਇਆ ਹੈ।

# X
# ਬਿਆਨ ਗਿਆਨੀ ਕਰਤਾਰ ਸਿੰਘ

ਇਹ ਬਿਆਨ ਗਿਆਨੀ ਕਰਤਾਰ ਸਿੰਘ ਨੇ ਸਰਦਾਰ ਜਸਦੇਵ ਸਿੰਘ ਸੰਧੂ, ਸਾਬਕਾ ਐਮ.ਐਲ.ਏ. ਪਟਿਆਲਾ ਨੂੰ ਲਿਖਵਾਇਆ। ਸੁਬਾਰਡੀਨੇਟ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਸ. ਜਸਦੇਵ ਸਿੰਘ, ਗਿਆਨੀ ਕਰਤਾਰ ਸਿੰਘ ਦੇ ਬਹੁਤ ਨਿਕਟਵਰਤੀਆਂ ਵਿਚੋਂ ਸਨ, ਜਿਨ੍ਹਾਂ ਕੋਲ ਗਿਆਨੀ ਜੀ ਆਪਣੀ ਆਖਰੀ ਬੀਮਾਰੀ ਸਮੇਂ ਰਹੇ। ਸਰਦਾਰ ਜਸਦੇਵ ਸਿੰਘ ਸੰਧੂ ਸਿੱਖ ਇਤਿਹਾਸ ਦੀ ਖੋਜ ਵਿੱਚ ਵਿਸ਼ੇਸ਼ ਦਿਲਚਸਪੀ ਰੱਖਦੇ ਸਨ ਅਤੇ ਮੇਰੇ ਮਿੱਤਰਾਂ ਵਿਚੋਂ ਸਨ। ਉਨ੍ਹਾਂ ਨੇ ਮੈਨੂੰ ਗਿਆਨੀ ਕਰਤਾਰ ਸਿੰਘ ਦੇ ਬਿਆਨ ਦੀ ਟਾਈਪ ਕੀਤੀ ਕਾਪੀ ਦਿੱਤੀ। ਉਹੀ ਲਿਖਤ ਅਸੀਂ ਧੰਨਵਾਦ ਸਹਿਤ ਇਥੇ ਛਾਪ ਰਹੇ ਹਾਂ।ਇਹ ਬਿਆਨ ਉਚੇਰੀ ਇਤਿਹਾਸਕ ਮਹਾਨਤਾ ਵਾਲਾ ਹੈ ਕਿਉਂਕਿ ਇਸ ਵਿੱਚੋਂ 1919 ਤੋਂ ਲੈ ਕੇ 1947 ਈਸਵੀ ਦੇ ਰਾਜਸੀ ਹਾਲਾਤ ਸਬੰਧੀ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ।

ਕਿਰਪਾਲ ਸਿੰਘ

ਮੈਂ ਚੱਕ ਨੰਬਰ 40 ਝੰਗ ਬ੍ਰਾਂਚ, ਜਿਲਾ ਲਾਇਲਪੁਰ (ਪਾਕਿਸਤਾਨ) ਵਿੱਚ ਪੈਦਾ ਹੋਇਆ। ਤਾਰੀਖ਼ ਪੈਦਾਇਸ਼ ਮੈਨੂੰ ਅੱਛੀ ਤਰ੍ਹਾਂ ਯਾਦ ਨਹੀਂ, ਪਰ ਜਿੰਨਾਂ ਕੁਝ ਪਤਾ ਹੈ, ਉਹਦੇ ਆਧਾਰ ਤੇ 22 ਫਰਵਰੀ ਸੰਨ 1902 ਈਸਵੀ ਦਾ ਅਨੁਮਾਨ ਹੈ। ਚੱਕ ਨੰਬਰ 40 ਝੰਗ ਬ੍ਰਾਂਚ ਫ਼ੌਜੀ ਪੈਨਸ਼ਨੀਆਂ ਦਾ ਪਿੰਡ ਸੀ। ਮੇਰੇ ਬਾਬਾ ਸਰਦਾਰ ਅਮਰ ਸਿੰਘ ਨੂੰ ਫ਼ੌਜੀ ਪੈਨਸ਼ਨ ਮਿਲੀ ਹੋਈ ਸੀ। ਉਹਨਾਂ ਨੇ 12 ਨੰਬਰ ਰਸਾਲੇ ਵਿੱਚ ਫ਼ੌਜੀ ਨੌਕਰੀ ਕੀਤੀ ਸੀ। ਮੇਰੇ ਪਿਤਾ ਦਾ ਨਾਂ ਸਰਦਾਰ ਭਗਤ ਸਿੰਘ ਸੀ। ਦੋ ਭਾਈ ਸਨ ਵੱਡੇ ਦਾ ਨਾਂ ਸੀ ਜਗਤ ਸਿੰਘ ਅਤੇ ਛੋਟੇ ਦਾ ਨਾਂ ਭਗਤ ਸਿੰਘ। ਮੇਰੇ ਤਾਇਆ ਜੀ ਖੱਚਰਾਂ ਦੇ (ਬਾਰਬਰਦਾਰੀ ਦੇ ਕੰਮ ਨਾਲ ਸਬੰਧਤ) ਮਹਿਕਮੇ ਵਿੱਚ ਨੌਕਰ ਸਨ ਤੇ ਉਹ ਰਸਾਲਦਾਰ ਸਨ। ਜਿਸ ਵੇਲੇ ਦੀ ਮੈਂ ਗੱਲ ਕਰਦਾ ਹਾਂ ਉਸ ਵੇਲੇ ਮੇਰੇ ਤਾਏ ਜਗਤ ਸਿੰਘ ਦੇ ਘਰ ਕੋਈ ਔਲਾਦ ਨਹੀਂ ਸੀ ਅਤੇ ਆਪਣੇ ਪਿਓ ਦੇ ਘਰ ਮੈਥੋਂ ਛੋਟੀਆਂ ਤਿੰਨ ਭੈਣਾਂ ਤੇ ਮੈਂ ਉਹਨਾਂ ਦਾ ਭਾਈ ਸਾਂ। ਮੇਰਾ ਇਕ ਛੋਟਾ ਭਾਈ ਵੀ ਪੈਦਾ ਹੋਇਆ ਪਰ ਜਿਥੋਂ ਤੱਕ ਮੈਨੂੰ ਯਾਦ ਏ, ਆਪਣੀ ਉਮਰ ਦੇ ਦੂਜੇ ਸਾਲ ਵਿੱਚ ਸੰਨ 1918 ਵਿੱਚ ਉਹ ਮਾਰੂ ਤਾਪ ਦਾ ਸ਼ਿਕਾਰ ਹੋ ਕੇ ਜਿਸ ਨੂੰ ਜੰਗੀ ਤਾਪ ਜਾਂ ਇਨਫਲੂਐਨਜ਼ਾਂ ਵੀ ਸੱਦਦੇ ਹਨ, ਚਲਾਣਾ ਕਰ ਗਿਆ। ਇਹ ਤਾਪ 1918 ਵਿੱਚ ਪਿਆ ਸੀ ਅਤੇ ਇਸ ਦੇ ਕਾਰਨ ਲੱਖਾਂ ਬੱਚੇ ਚੜ੍ਹਾਈ ਕਰ ਗਏ ਸਨ। ਉਹਨਾਂ ਵਿੱਚ ਹੀ ਮੇਰਾ ਛੋਟਾ ਭਾਈ ਵੀ ਚੜ੍ਹਾਈ ਕਰ ਗਿਆ। ਚੂੰਕਿ ਮੈਂ ਉਸ ਸਮੇਂ ਆਪਣੇ ਬਾਬੇ ਦਾ ਇਕ ਹੀ ਪੋਤਰਾ ਸਾਂ, ਇਸ ਲਈ ਘਰ ਵਿੱਚ ਮੇਰੀ ਬੜੀ ਕਦਰ ਸੀ ਤੇ ਮੈਨੂੰ ਕੰਮ ਕਾਰ ਕੁਝ

ਨਹੀਂ ਕਰਨਾ ਪੈਂਦਾ ਸੀ। ਇਹ ਹਾਲਤ ਸਾਰੀ ਉਮਰ ਲਈ ਹੀ ਪੱਕੀ ਹੋ ਗਈ ਕਿ ਸਰੀਰਕ ਖੇਚਲ ਦਾ ਕੋਈ ਕੰਮ ਕਰਨ ਦੀ ਮੈਨੂੰ ਆਦਤ ਹੀ ਨਹੀਂ ਪਈ ਜਿਸ ਕਾਰਨ ਆਮ ਕਰਕੇ ਮੇਰੀ ਸਿਹਤ ਵੀ ਵਿਗੜੀ ਰਹੀ।

ਜਦ ਮੈਂ ਚਾਰ ਪੰਜ ਸਾਲ ਦਾ ਹੋ ਗਿਆ ਤਾਂ ਮੈਨੂੰ ਘਰੋਂ ਦੂਰ ਭੇਜਣ ਲਈ ਘਰ ਦੇ ਬਹੁਤ ਰਾਜ਼ੀ ਨਹੀਂ ਸਨ, ਇਸ ਲਈ ਮੈਨੂੰ ਬਜਾਏ ਸਕੂਲ ਦੇ ਪਿੰਡ ਦੇ ਗੁਰਦੁਆਰੇ ਵਿੱਚ ਪੜ੍ਹਨੇ ਪਾਇਆ ਗਿਆ। ਮੈਂ ਇਥੇ ਪੰਜਾਬੀ ਪੜ੍ਹੀ। ਫੇਰ ਮੈਨੂੰ ਨਾਗੋਕੇ ਸਰਲੀ ਪਿੰਡ ਦੇ ਨਾਲ ਦੇ ਸਕੂਲ ਵਿੱਚ ਪੜ੍ਹਨ ਵਾਸਤੇ ਦਾਖਲ ਕੀਤਾ ਗਿਆ। ਇਥੇ ਮੈਂ ਪਹਿਲੀ ਜਮਾਤ ਵਿੱਚ ਹੀ ਸਾਂ ਜਦ ਚੱਕ ਨੰਬਰ 41 ਝੰਗ ਬ੍ਰਾਂਚ ਵਿੱਚ ਖ਼ਾਲਸਾ ਸਕੂਲ ਖੁਲ੍ਹ ਗਿਆ। ਇਸ ਸਕੂਲ ਵਿੱਚ ਪਹਿਲੀ ਜਮਾਤ ਵਿੱਚ ਕੇਵਲ ਪੰਜਾਬੀ (ਗੁਰਮੁਖੀ) ਹੀ ਪੜ੍ਹਾਈ ਜਾਂਦੀ ਸੀ। ਗੁਰਦੁਵਾਰੇ ਵਿੱਚ ਪਹਿਲਾਂ ਹੀ ਪੜ੍ਹਿਆ ਹੋਣ ਕਰਕੇ ਮੈਂ ਪਹਿਲੀ ਜਮਾਤ ਦੇ ਵਿਦਿਆਰਥੀਆਂ ਨਾਲੋਂ ਪੰਜਾਬੀ ਵਧੇਰੇ ਜਾਣਦਾ ਸਾਂ, ਇਸ ਲਈ ਮੈਂ ਚੱਕ 41 ਵਿੱਚ ਹੀ ਪੜ੍ਹਨੇ ਪੈ ਗਿਆ। ਉਸ ਵੇਲੇ ਸਕੂਲ ਅਜੇ ਤਿੰਨ ਜਮਾਤਾਂ ਦਾ ਹੀ ਸੀ। ਜਿਵੇਂ ਜਿਵੇਂ ਮੈਂ ਪੜ੍ਹਾਈ ਕਰਦਾ ਗਿਆ ਤਿਵੇਂ ਤਿਵੇਂ ਸਕੂਲ ਵਿੱਚ ਹੀ ਅਗਲੀਆਂ ਜਮਾਤਾਂ ਖੁਲ੍ਹਦੀਆਂ ਰਹੀਆਂ ਤੇ ਅੰਤ ਮੈਂ 41 ਚੱਕ ਝੰਗ ਬ੍ਰਾਂਚ ਵਿੱਚ ਹੀ ਦਸਵੀਂ ਜਮਾਤ ਪਾਸ ਕੀਤੀ।

## ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ

ਨੌਵੀਂ-ਦਸਵੀਂ ਜਮਾਤ ਵਿੱਚ ਜਦ ਮੈਂ ਪੜ੍ਹਦਾ ਸਾਂ ਤੇ ਉਹਨੀ ਦਿਨੀਂ ਜਲ੍ਹਿਆਂ ਵਾਲਾ ਬਾਗ ਦਾ ਸਾਕਾ ਹੋਇਆ ਜਿਸ ਦਾ ਸਾਰੇ ਦੇਸ਼ ਵਿੱਚ ਬਹੁਤ ਚਰਚਾ ਹੋਇਆ ਅਰ ਲੋਕਾਂ ਦੇ ਮਨਾਂ ਵਿੱਚ ਅੰਗਰੇਜ਼ੀ ਰਾਜ ਸਬੰਧੀ ਮਾੜੇ ਖਿਆਲ ਪੈਦਾ ਹੋਣੇ ਸ਼ੁਰੂ ਹੋ ਗਏ। ਮੈਂ ਉਹਨੀਂ ਦਿਨੀਂ ਆਪਣੇ ਤਾਇਆ ਜੀ ਪਾਸ ਇਮਤਿਹਾਨ ਤੋਂ ਬਾਅਦ ਜੋ ਛੁਟੀਆਂ ਮਿਲਦੀਆਂ ਹਨ ਉਹਨਾਂ ਦੇ ਘਰ ਅੰਮ੍ਰਿਤਸਰ ਜਾ ਰਿਹਾ। ਅੰਮ੍ਰਿਤਸਰ ਛਾਉਣੀ ਵਿੱਚ ਮੇਰੇ ਤਾਇਆ ਜੀ ਰਹਿੰਦੇ ਸਨ ਅਤੇ ਉਹਨਾਂ ਨੂੰ ਦਫ਼ਤਰ ਦਾ ਕੰਮ ਵੀ ਕਾਫੀ ਸਮਾਂ ਲਾ ਕੇ ਕਰਨਾ ਪੈਂਦਾ ਸੀ। ਉਹ ਸਵੇਰੇ ਦਸ ਵਜੇ ਦਫ਼ਤਰ ਜਾਂਦੇ ਅਤੇ ਚਾਰ ਵਜੇ ਸ਼ਾਮ ਨੂੰ ਘਰ ਵਾਪਸ ਆਉਂਦੇ ਸਨ। ਮੇਰੇ ਇਧਰ ਓਧਰ ਫਿਰਨ ਨੂੰ ਉਹ ਪਸੰਦ ਨਹੀਂ ਕਰਦੇ ਸਨ, ਇਸ ਲਈ ਮੈਂ ਉਡੀਕਦਾ ਰਹਿੰਦਾ ਸਾਂ ਕਿ ਉਹ ਕਿਹੜਾ ਵੇਲਾ ਹੋਵੇ ਜਦ ਕਿ ਉਹ ਦਫ਼ਤਰ ਨੂੰ ਜਾਣ ਤੇ ਮੈਨੂੰ ਖੁਲ੍ਹ ਮਿਲੇ। ਦਫ਼ਤਰ ਨੂੰ ਜਾਣ ਲਈ ਜੋ ਸੜਕ ਜਾਂਦੀ ਸੀ, ਜਦ ਉਹ ਉਸ ਪਾਸੇ ਮੁੜ ਜਾਂਦੇ ਤਾਂ ਮੈਂ ਇਕ ਦਮ ਛਾਉਣੀ ਤੋਂ ਸ਼ਹਿਰ ਪਹੁੰਚਣ ਲਈ ਦੌੜ ਪੈਂਦਾ ਸਾਂ ਤੇ ਸ਼ਹਿਰੋ ਦੌੜਦਾ ਹੋਇਆ ਚਾਰ ਵਜੇਂ ਤੋਂ ਪਹਿਲਾਂ ਵਾਪਸ ਛਾਉਣੀ ਪਹੁੰਚ ਜਾਂਦਾ ਸੀ।

ਮੈਂ, ਉਹਨਾਂ ਦਿਨਾਂ ਵਿੱਚ ਅਪ੍ਰੈਲ ਦੀ 6 ਤਾਰੀਖ ਨੂੰ ਡਾਕਟਰ ਸਤਪਾਲ ਅਤੇ ਕਿਚਲੂ ਦੇ ਫੜੇ ਜਾਣ ਕਾਰਨ, ਸ਼ਹਿਰ ਵਲੋਂ ਡਿਪਟੀ ਕਮਿਸ਼ਨਰ ਦੀ ਕੋਠੀ ਨੂੰ ਜੋ ਰਸਤਾ ਜਾਂਦਾ ਸੀ, ਉਸ ਤੇ ਜਿਹੜਾ ਹਜੂਮ ਉਥੇ ਡਾਕਟਰ ਸਤਪਾਲ ਅਤੇ ਕਿਚਲੂ ਦੀ ਗ੍ਰਿਫਤਾਰੀ ਵਿਰੁੱਧ ਪ੍ਰੋਟੈਸਟ ਕਰਨ ਅਦਾਲਤ ਗਿਆ ਸੀ ਉਸ ਵਿੱਚ ਵੀ ਸ਼ਾਮਲ ਹੋਇਆ ਸਾਂ ਪਰ ਲੱਕੜ ਦੇ ਪੁਲ ਤੋਂ ਮੈਂ ਜਲੂਸ ਦਾ ਸਾਥ ਛੱਡ ਦਿੱਤਾ ਕਿਉਂਕਿ ਮੈਂ ਤਾਇਆ ਜੀ ਦੇ ਘਰ ਪਹੁੰਚਣ ਤੋਂ ਪਹਿਲਾਂ ਚਾਰ ਵਜੇ ਛਾਉਣੀ ਵਾਪਸ ਪਹੁੰਚਣਾ ਸੀ।

ਲੱਕੜ ਦੇ ਪੁਲ ਤੋਂ, ਜਲੂਸ ਨੇ ਜੋ ਸ਼ਹਿਰ ਵਲੋਂ ਜਾ ਰਿਹਾ ਸੀ, ਅੱਗੇ ਲੰਘ ਕੇ ਪਿਛੋਂ ਸੁਣਿਆ ਕਿ ਲੜਕਿਆਂ ਨੇ, ਉਥੇ ਜੋ ਰੋੜੇ ਪਏ ਸੀ ਚੁੱਕ ਕੇ, ਜਲੂਸ ਨੂੰ ਡੱਕਣ ਆਏ ਗੋਰੇ

ਘੋੜ ਸਵਾਰਾਂ ਦੇ ਘੋੜਿਆਂ ਨੂੰ ਮਾਰਨੇ ਸ਼ੁਰੂ ਕੀਤੇ। ਘੋੜੇ ਬੇ-ਕਾਬੂ ਜਹੇ ਹੋ ਗਏ। ਗੋਰਿਆਂ ਨੇ ਜਲੂਸ ਨੂੰ ਰੋਕਿਆ, ਜਲੂਸ ਨਾ ਰੁਕਿਆ ਤੇ ਗੋਰਿਆਂ ਨੇ ਬੰਦੂਕਾਂ ਦੇ ਫ਼ਾਇਰ ਕਰ ਦਿਤੇ। ਇਹ ਫਾਇਰ ਸ਼ਹਿਰ ਦੇ ਪਾਸੇ ਵੱਲ ਵੀ ਸੁਣੇ ਗਏ। ਆਖਰ ਇਹ ਜਲੂਸ ਪੁਲ ਤੋਂ ਹੀ ਪਿਛਾਂਹ ਨੂੰ ਪਰਤ ਆਇਆ। ਰੋਹ ਦੇ ਭਰੇ ਹੋਏ ਲੋਕਾਂ ਨੇ ਕੁੱਟ-ਪਿੱਟ ਸ਼ੁਰੂ ਕਰ ਦਿੱਤੀ। ਪਹਿਲਾਂ ਤਾਂ ਹਾਲ ਬਜ਼ਾਰ ਦੇ ਗੇਟ ਤੇ ਜੋ ਘੜੀ ਲੱਗੀ ਹੋਈ ਸੀ, ਉਹ ਤੋੜੀ। ਅੱਗੇ ਜੋ ਗੋਰਾ ਜਾਂ ਮੇਮ ਟੱਕਰੀ, ਉਸ ਨੂੰ ਵੀ ਤੌਣੀ ਲਾਈ (ਮਾਰ ਕੁਟਾਈ ਕੀਤੀ)। ਹਾਲ ਬਜ਼ਾਰ ਦੇ ਕੁਝ ਬੈਂਕ ਸਨ, ਜਿਨ੍ਹਾਂ ਦੇ ਅੰਗਰੇਜ਼ ਮੈਨੇਜਰ ਸਨ, ਉਹ ਵੀ ਬੈਂਕਾਂ ਚੋਂ ਬਾਹਰ ਕੱਢ ਕੇ ਜਮਾਂ ਦੇ ਘਰ ਪਹੁੰਚਾ ਦਿੱਤੇ। ਇਸ 6-7 ਤਾਰੀਖ਼ ਤੋਂ ਲੈ ਕੇ 13 ਤਾਰੀਖ ਵਿਸਾਖੀ ਵਾਲੇ ਦਿਨ ਤੱਕ ਸ਼ਹਿਰ ਵਿੱਚ ਗੜਬੜ ਦੀ ਹਾਲਤ ਰਹੀ। ਸਾਰਾ ਸ਼ਹਿਰ ਜਨਰਲ ਡਾਇਰ ਦੇ ਸਪੁਰਦ ਕਰ ਦਿੱਤਾ ਗਿਆ ਤੇ ਮਾਰਸ਼ਲ-ਲਾਅ ਦਾ ਐਲਾਨ ਕੀਤਾ ਗਿਆ। ਜਨਰਲ ਡਾਇਰ ਨੇ ਵੀ ਸ਼ਹਿਰ ਦੇ ਲੋਕਾਂ ਤੋਂ ਇਹਨਾਂ ਵਾਕਿਆਤ ਦਾ ਸੈਂਕੜੇ ਗੁਣਾ ਵਧ ਹੀ ਬਦਲਾ ਲਿਆ ਹੋਵੇਗਾ।

ਮੈਂ, ਇਸ ਜਲੂਸ ਨੂੰ ਛੱਡ ਕੇ ਚਾਰ ਵਜੇ ਤੱਕ ਛਾਉਣੀ ਪਹੁੰਚ ਗਿਆ। ਰੋਜ਼ ਤਾਇਆ ਜੀ ਕੰਮ ਨੂੰ ਜਾਂਦੇ ਸਨ ਤੇ ਮੈਂ ਸ਼ਹਿਰ ਨੂੰ ਦੌੜ ਜਾਂਦਾ ਸਾਂ। ਰੋਜ਼ ਹੀ ਏਥੇ ਜਲਸਾ, ਉਥੇ ਜਲੂਸ - ਕਿਸੇ ਨਾ ਕਿਸੇ ਸਕੂਲ ਵਿੱਚ, ਸ਼ਹਿਰ ਵਿੱਚ ਗੜਬੜ ਰਹਿੰਦੀ ਸੀ ਤੇ ਲੋਕਾਂ ਦੇ ਮਨਾਂ ਵਿੱਚ ਅਸ਼ਾਂਤੀ ਸੀ। ਨਾਲ ਦੇ ਨਾਲ ਸ਼ਹਿਰ ਵਿਚੋਂ ਆਗੂ ਲੋਕਾਂ ਦੀਆਂ ਗ੍ਰਿਫਤਾਰੀਆਂ ਵੀ ਹੋ ਰਹਿਆਂ ਸਨ। 13 ਤਾਰੀਖ ਵਿਸਾਖੀ ਵਾਲੇ ਦਿਨ ਸ਼ਹਿਰ ਵਿੱਚ ਡੌਂਡੀ ਪਿਟਵਾਈ ਗਈ ਅਤੇ ਜੋ ਜਲ੍ਹਿਆਂ ਵਾਲੇ ਬਾਗ ਵਿੱਚ ਜਲਸਾ ਹੋ ਰਿਹਾ ਸੀ, ਉਹ ਵੀ ਬੰਦ ਕੀਤਾ ਗਿਆ। ਤਿੰਨ ਕੁ ਵਜੇ ਮੈਂ ਉਸ ਦਿਨ ਵੀ ਜਲ੍ਹਿਆਂ ਵਾਲਾ ਬਾਗ ਵੀ ਵੇਖਿਆ ਤੇ ਫਿਰ ਛਾਉਣੀ ਨੂੰ ਦੌੜ ਪਿਆ। ਕਿਸੇ ਦੇ ਚਿੱਤ-ਚੇਤੇ ਵੀ ਨਹੀਂ ਸੀ ਕਿ ਏਸ ਜਲਸੇ ਨੂੰ ਹਟਾਉਣ ਲਈ ਜਨਰਲ ਡਾਇਰ ਜਾਂ ਕੋਈ ਹੋਰ ਏਡਾ ਜ਼ੁਲਮ ਕਰੇਗਾ ਜਿੰਨਾਂ ਕਿ ਡਾਇਰ ਨੇ ਕਰ ਕੇ ਵਿਖਾਇਆ। ਇਹ 1919 ਦੀ ਵਿਸਾਖੀ ਦੀ ਗੱਲ ਹੈ।

ਛਾਉਣੀ ਵਿੱਚ ਦਸ ਕੁ ਵਜੇ ਰਾਤ ਦੇ ਖਬਰ ਪਹੁੰਚੀ ਕਿ ਜਲ੍ਹਿਆਂ ਵਾਲੇ ਬਾਗ ਵਿੱਚ ਗੋਲੀ ਚਲੀ ਏ ਬੇਸ਼ੁਮਾਰ ਲੋਕੀਂ ਮਾਰੇ ਗਏ ਤੇ ਜਖ਼ਮੀ ਹੋ ਗਏ ਹਨ। ਛਾਉਣੀ ਵਿੱਚ ਮੇਰੇ ਤਾਇਆ ਜੀ ਦੇ ਘਰ ਮੈਥੋਂ ਇਲਾਵਾ ਮੇਰੀ ਮਾਸੀ ਦਾ ਪੁਤਰ ਗੰਗਾ ਸਿੰਘ ਵੀ ਰਹਿੰਦਾ ਸੀ। ਸਾਨੂੰ ਦੋਹਾਂ ਨੂੰ ਇਹ ਖਬਰ ਸਰਦਾਰ ਭਗਤ ਸਿੰਘ ਜਾਮਕੇ -ਜ਼ਿਲ੍ਹਾ ਸਿਆਲਕੋਟ ਦੇ ਰਹਿਣ ਵਾਲੇ ਸਨ, ਨੇ ਛਾਉਣੀ ਵਿੱਚ ਦਿੱਤੀ, ਉਹਨਾਂ ਦੇ ਪਿਤਾ ਜੀ ਛਾਉਣੀ ਵਿੱਚ ਕੁਝ ਸਰਕਾਰੀ ਕੰਮ ਕਰਦੇ ਸਨ। ਉਹ ਆਪ ਵੀ ਗੋਲੀ ਚੱਲਣ ਵਾਲੇ ਜਲਸੇ ਵਿੱਚ ਮੌਜੂਦ ਸਨ ਤੇ ਬੜੀ ਹੀ ਕਠਿਨਾਈ ਨਾਲ ਕਿਸੇ ਤਰ੍ਹਾਂ ਨਿਕਲ ਕੇ ਆਏ ਸਨ। ਇਹ ਭਗਤ ਸਿੰਘ ਜਾਮਕੇ ਬਾਅਦ ਵਿੱਚ ਅਕਾਲੀ ਲਹਿਰ ਵਿੱਚ ਬੜੇ ਪ੍ਰਸਿੱਧ ਹੋਏ। ਉਹਨਾਂ ਨੇ ਜੋ ਗੱਲ ਸਾਨੂੰ ਦੱਸੀ, ਉਹ ਸੁਣ ਕੇ ਗੰਗਾ ਸਿੰਘ ਜੀ ਨੂੰ ਤੇ ਮੈਨੂੰ ਬੜਾ ਗੁੱਸਾ ਆਇਆ। ਹੋਰ ਤਾਂ ਸਾਥੋਂ ਕੋਈ ਪੇਸ਼ ਨਾ ਗਈ, ਸਮੇਤ ਸਰਦਾਰ ਭਗਤ ਸਿੰਘ ਜਾਮਕੇ ਤੇ ਅਸਾਂ ਤਿੰਨਾਂ ਨੇ ਹੀ ਪ੍ਰਣ ਕੀਤਾ ਕਿ ਜਦ ਤੱਕ ਅੰਗਰੇਜ਼ੀ ਰਾਜ ਦੇਸ਼ ਵਿੱਚ ਕਾਇਮ ਰਹੂਗਾ ਅਸੀਂ ਸਿਰ ਤੋੜ ਵਿਰੋਧਤਾ ਕਰਦੇ ਰਹਾਂਗੇ। ਕਿਸ ਢੰਗ ਨਾਲ ਇਸ ਦੀ ਵਿਰੋਧਤਾ ਕਰਾਂਗੇ, ਏਸ ਦੀ ਸਾਨੂੰ ਕੋਈ ਸੂਝ ਨਹੀਂ ਸੀ - ਪਰ ਅਸਾਂ ਇਹ ਪ੍ਰਣ ਕਰ ਲਿਆ। ਖ਼ੈਰ, ਸਾਡੇ ਦੇਸ਼ ਵਿੱਚ ਅੰਗਰੇਜ਼ੀ ਰਾਜ ਨਾਲੋਂ ਸਾਡੀ ਉਮਰ ਲੰਮੀ ਹੋਈ ਅਤੇ ਅਸੀਂ ਆਪਣੇ ਪ੍ਰਣ ਤੇ ਲੱਗੇ ਰਹੇ। ਅੰਗਰੇਜ਼ੀ ਰਾਜ ਦੇ ਚਲੇ ਜਾਣ ਕਰਕੇ ਸਾਡੇ ਉਹ ਪ੍ਰਣ ਪੂਰੇ ਹੋ ਗਏ।

ਜਲ੍ਹਿਆਂਵਾਲੇ ਬਾਗ ਵਿੱਚ ਗੋਲੀ ਚੱਲਣ ਦੀ ਇਹ ਗੱਲ ਮੂੰਹੋਂ-ਮੂੰਹੀਂ ਦੇਸ਼ ਦੇ ਹਰ ਪਿੰਡ ਅਤੇ ਸ਼ਹਿਰ ਵਿੱਚ ਫ਼ੈਲ ਗਈ। ਸਾਡੇ ਪਿੰਡ ਝੰਗ ਬ੍ਰਾਂਚ (ਲਾਇਲਪੁਰ) ਵਿੱਚ ਵੀ ਇਹ ਖਬਰ ਪਹੁੰਚੀ। ਘਰ ਦਿਆਂ ਨੂੰ ਬੜੀ ਚਿੰਤਾ ਹੋਈ ਕਿ ਮੈਂ ਜਲਸਿਆਂ ਅਤੇ ਦੀਵਾਨਾਂ ਵਿੱਚ ਜਾਣ ਦਾ ਆਦੀ ਹੋ ਗਿਆ ਹੋਇਆ ਸਾਂ ਅਤੇ ਕਿਤੇ ਮੈਂ ਵੀ ਜਲ੍ਹਿਆਂਵਾਲਾ ਬਾਗ ਦੇ ਜਲਸੇ ਵਿੱਚ ਨਾ ਚਲਾ ਗਿਆ ਹੋਵਾਂ ਅਤੇ ਮਾਰਿਆ ਨਾ ਗਿਆ ਹੋਵਾਂ। ਇਸ ਲਈ ਉਹਨਾਂ ਨੇ ਮੇਰੇ ਬਾਬਾ ਜੀ ਤੇ ਜ਼ੋਰ ਪਾਇਆ ਕਿ ਉਹ ਅੰਮ੍ਰਿਤਸਰ ਮੇਰਾ ਪਤਾ ਲੈਣ ਲਈ ਆਉਣ ਅਤੇ ਛੇਤੀ ਤੋਂ ਛੇਤੀ ਘਰ ਦਿਆਂ ਤੱਕ ਮੇਰੇ ਰਾਜ਼ੀ-ਬਾਜ਼ੀ ਹੋਣ ਦਾ ਸੁੱਖ ਸੁਨੇਹਾ ਪੁਚਾਣ। ਮੇਰੇ ਬਾਬਾ ਜੀ ਨੇ ਅੰਮ੍ਰਿਤਸਰ ਛਾਉਣੀ, ਮੇਰੇ ਤਾਏ ਦੇ ਘਰ ਹੀ ਆਉਣਾ ਸੀ। ਉਹਨਾਂ ਦੇ ਉਥੇ ਅਪੜਨ ਤੇ ਮੈਂ ਵੀ ਘਰ ਵਿੱਚ ਮੌਜੂਦ ਸਾਂ, ਸੋ ਉਹਨਾਂ ਨੂੰ ਬੜੀ ਤਸੱਲੀ ਪ੍ਰਾਪਤ ਹੋਈ। ਨਾਲ ਹੀ ਉਹਨਾਂ ਨੇ ਮੇਰੇ ਤਾਏ ਤੇ ਜ਼ੋਰ ਪਾਇਆ ਕਿ ਉਹ ਤੁਰੰਤ ਹੀ ਮੈਨੂੰ ਬਾਬਾ ਜੀ ਨਾਲ ਤੋਰਨ ਤਾਂਕਿ ਮੇਰੇ ਪਹੁੰਚਣ ਤੇ ਘਰ ਦਿਆਂ ਦੀ ਵੀ ਤਸੱਲੀ ਹੋ ਜਾਏ। ਤਾਇਆ ਜੀ ਨੇ ਇਹ ਗੱਲ ਮੰਨ ਲਈ।

## ਪੰਜਾਬ ਵਿੱਚ ਮਾਰਸ਼ਲ ਲਾਅ

ਰੇਲਾਂ ਦਾ ਸਿਲਸਲਾ ਬਹੁਤ ਸਾਰਾ ਟੁੱਟ ਚੁੱਕਾ ਸੀ ਅਤੇ ਕੁਝ ਸਟੇਸ਼ਨ ਫੂਕੇ ਗਏ ਤੇ ਕੁਝ ਸਟੇਸ਼ਨ ਬੰਦ ਸਨ ਕਿਉਂਕਿ ਰੋਹ ਦੇ ਭਰੇ ਲੋਕਾਂ ਨੇ ਕਈ ਥਾਂਈ ਸਟੇਸ਼ਨਾਂ ਨੂੰ ਵੀ ਅੱਗਾਂ ਲਾ ਦਿੱਤੀਆਂ ਸਨ। ਕਈ ਜ਼ਿਲ੍ਹਿਆਂ ਵਿੱਚ ਜਿਹਾ ਕਿ ਲਾਹੌਰ, ਗੁਜਰਾਂਵਾਲਾ, ਲਾਇਲਪੁਰ, ਸ਼ੇਖੂਪੁਰਾ ਆਦਿ ਵਿੱਚ ਮਾਰਸ਼ਲ ਲਾਅ ਲੱਗਾ ਹੋਇਆ ਸੀ ਤੇ ਸਿਵਲ ਪ੍ਰਬੰਧ ਟੁੱਟ ਚੁਕਾ ਸੀ। ਰੇਲ ਗੱਡੀਆਂ ਦੀਆਂ ਟਿਕਟਾਂ ਵੀ ਫ਼ੌਜੀ ਅਫ਼ਸਰਾਂ ਦੇ ਲਿਖੇ ਤੋਂ ਮਿਲਦੀਆਂ ਸਨ। ਮੇਰੇ ਤਾਇਆ ਜੀ ਜਨਰਲ ਡਾਇਰ ਤੋਂ ਲਿਖਵਾ ਲਿਆਏ ਤੇ ਅੰਮ੍ਰਿਤਸਰ ਸਟੇਸ਼ਨ ਤੋਂ ਸਾਨੂੰ ਲਾਇਲਪੁਰ ਜਾਣ ਦੀ ਟਿਕਟ ਮਿਲ ਗਈ। ਪਰ, ਇਸ ਵਿੱਚ ਬਦਕਿਸਮਤੀ ਦੀ ਗੱਲ ਇਹ ਹੋਈ ਕਿ ਅੰਮ੍ਰਿਤਸਰੋਂ ਰੇਲ ਤੁਰ ਕੇ ਲਾਹੌਰ ਛਾਉਣੀ (ਜਿਸ ਨੂੰ ਨਵਾਂ ਲਾਹੌਰ ਵੀ ਆਖਦੇ ਸਨ) ਜਾ ਖੜ੍ਹੀ ਹੋਈ। ਏਥੋਂ ਅਸਾਂ ਅੱਗੇ ਜਾਣਾ ਹੀ ਨਹੀਂ ਸੀ ਕਿਉਂਕਿ ਅਸੀਂ ਤਾਂ ਲਾਇਲਪੁਰ-ਸ਼ੇਖੂਪੁਰ ਵੱਲ ਨੂੰ ਜਾਣਾ ਸੀ। ਸੋ, ਥੋੜ੍ਹਾ ਬਹੁਤ ਜੋ ਸਮਾਨ ਸੀ, ਉਸ ਨੂੰ ਚੁੱਕਿਆ ਤੇ ਲਾਹੌਰ ਸਟੇਸ਼ਨ ਤੇ ਪਹੁੰਚ ਗਏ। ਏਥੇ ਅੱਗੇ ਫ਼ੌਜੀ ਪਹਿਰੇ ਲੱਗੇ ਹੋਏ ਸਨ। ਅੰਗਰੇਜ਼ ਸਾਹਿਬ ਦਾ ਲਿਖਿਆ ਹੋਇਆ, ਜਿਸ ਨੂੰ ਦਿਖਾ ਕੇ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਤੋਂ ਟਿਕਟ ਲਈ, ਉਹ ਵੀ ਹੱਕ ਵਿੱਚ ਨਾ ਰਹਿ ਗਿਆ ਤੇ ਗੋਰੇ ਪਹਿਰੇਦਾਰ ਸਾਨੂੰ ਸਟੇਸ਼ਨ ਦੇ ਅੰਦਰ ਨਾ ਵੜਨ ਦੇਣ। ਸੋ ਹਾਰ ਹੁੱਟ ਕੇ ਅਸੀਂ ਗੁਰਦੁਆਰੇ ਸ਼ਹੀਦਗੰਜ ਤੋਂ ਸਟੇਸ਼ਨ ਵੱਲ ਇਕ ਦੁਕਾਨ ਸੀ, ਉਸ ਦੁਕਾਨ ਤੇ ਠਹਿਰ ਗਏ। ਸ਼ਹੀਦਗੰਜ ਦੇ ਬਜ਼ਾਰ ਵਿੱਚ ਹੀ ਰਾਤ ਨੂੰ ਮੰਜੇ ਡਾਹੇ ਤੇ ਲੰਮੇ ਪੈ ਗਏ। ਰਾਤ ਨੂੰ ਮਾਰਸ਼ਲ ਲਾਅ ਸੀ, ਗਲੀ ਬਜ਼ਾਰ ਵਿੱਚ ਫਿਰਨ ਨਹੀਂ ਦਿੰਦੇ ਸਨ। ਜੇ ਪੇਸ਼ਾਬ ਆ ਜਾਵੇ ਤਾਂ ਮੰਜੇ ਦੇ ਨਾਲ ਘਿਸਰ ਕੇ ਅਤੇ ਲੇਟ ਲੇਟੇ ਹੀ ਉੱਤਰਕੇ ਪੇਸ਼ਾਬ ਕਰਨਾ ਪੈਂਦਾ ਸੀ ਅਤੇ ਫੇਰ ਉਸੇ ਤਰਾਂ ਘਿਸਰ ਘਿਸਰ ਕੇ ਮੰਜੇ ਤੇ ਪੈ ਜਾਣਾ ਹੁੰਦਾ ਸੀ। ਹਦਾਇਤ ਸੀ ਕਿ ਚਾਰ ਤੋਂ ਵਧ ਬੰਦੇ ਇਕੱਠੇ ਨਾ ਹੋਣ। ਗੋਰੇ ਫੌਜੀਆਂ ਨੂੰ ਅਧਿਕਾਰ ਸੀ ਕਿ ਉਹ ਬਿਨਾਂ ਵਾਰਨਿੰਗ ਦਿੱਤੇ ਹੀ ਗੋਲੀ ਦਾਗ ਦੇਣ। ਅਸੀਂ ਤਾਂ ਇਕੋ ਰਾਤ ਵਿੱਚ ਹੀ ਨਕ-ਦਮ ਹੋ ਗਏ।

ਉਥੋਂ ਸੁਣਿਆ ਕਿ ਸ਼ਾਹਦਰੇ ਦੇ ਸਟੇਸ਼ਨ ਤੋਂ ਟਿਕਟ ਮਿਲ ਜਾਂਦੇ ਹਨ। ਸੋ, ਅਸੀਂ

ਜਲ੍ਹਿਆਂਵਾਲੇ ਬਾਗ ਵਿੱਚ ਗੋਲੀ ਚੱਲਣ ਦੀ ਇਹ ਗੱਲ ਮੂੰਹੋਂ-ਮੂੰਹੀਂ ਦੇਸ਼ ਦੇ ਹਰ ਪਿੰਡ ਅਤੇ ਸ਼ਹਿਰ ਵਿੱਚ ਫ਼ੈਲ ਗਈ। ਸਾਡੇ ਪਿੰਡ ਝੰਗ ਬ੍ਰਾਂਚ (ਲਾਇਲਪੁਰ) ਵਿੱਚ ਵੀ ਇਹ ਖਬਰ ਪਹੁੰਚੀ। ਘਰ ਦਿਆਂ ਨੂੰ ਬੜੀ ਚਿੰਤਾ ਹੋਈ ਕਿ ਮੈਂ ਜਲਸਿਆਂ ਅਤੇ ਦੀਵਾਨਾਂ ਵਿੱਚ ਜਾਣ ਦਾ ਆਦੀ ਹੋ ਗਿਆ ਹੋਇਆ ਸਾਂ ਅਤੇ ਕਿਤੇ ਮੈਂ ਵੀ ਜਲਿਆਂਵਾਲਾ ਬਾਗ ਦੇ ਜਲਸੇ ਵਿੱਚ ਨਾ ਚਲਾ ਗਿਆ ਹੋਵਾਂ ਅਤੇ ਮਾਰਿਆ ਨਾ ਗਿਆ ਹੋਵਾਂ। ਇਸ ਲਈ ਉਹਨਾਂ ਨੇ ਮੇਰੇ ਬਾਬਾ ਜੀ ਤੇ ਜ਼ੋਰ ਪਾਇਆ ਕਿ ਉਹ ਅੰਮ੍ਰਿਤਸਰ ਮੇਰਾ ਪਤਾ ਲੈਣ ਲਈ ਆਉਣ ਅਤੇ ਛੇਤੀ ਤੋਂ ਛੇਤੀ ਘਰ ਦਿਆਂ ਤੱਕ ਮੇਰੇ ਰਾਜ਼ੀ-ਬਾਜ਼ੀ ਹੋਣ ਦਾ ਸੁੱਖ ਸੁਨੇਹਾ ਪੁਚਾਣ। ਮੇਰੇ ਬਾਬਾ ਜੀ ਨੇ ਅੰਮ੍ਰਿਤਸਰ ਛਾਉਣੀ, ਮੇਰੇ ਤਾਏ ਦੇ ਘਰ ਹੀ ਆਉਣਾ ਸੀ। ਉਹਨਾਂ ਦੇ ਉਥੇ ਅਪੜਨ ਤੇ ਮੈਂ ਵੀ ਘਰ ਵਿੱਚ ਮੌਜੂਦ ਸਾਂ, ਸੋ ਉਹਨਾਂ ਨੂੰ ਬੜੀ ਤਸੱਲੀ ਪ੍ਰਾਪਤ ਹੋਈ। ਨਾਲ ਹੀ ਉਹਨਾਂ ਨੇ ਮੇਰੇ ਤਾਏ ਤੇ ਜ਼ੋਰ ਪਾਇਆ ਕਿ ਉਹ ਤੁਰੰਤ ਹੀ ਮੈਨੂੰ ਬਾਬਾ ਜੀ ਨਾਲ ਤੋਰਨ ਤਾਂਕਿ ਮੇਰੇ ਪਹੁੰਚਣ ਤੇ ਘਰ ਦਿਆਂ ਦੀ ਵੀ ਤਸੱਲੀ ਹੋ ਜਾਏ। ਤਾਇਆ ਜੀ ਨੇ ਇਹ ਗੱਲ ਮੰਨ ਲਈ।

## ਪੰਜਾਬ ਵਿੱਚ ਮਾਰਸ਼ਲ ਲਾਅ

ਰੇਲਾਂ ਦਾ ਸਿਲਸਲਾ ਬਹੁਤ ਸਾਰਾ ਟੁੱਟ ਚੁੱਕਾ ਸੀ ਅਤੇ ਕੁਝ ਸਟੇਸ਼ਨ ਫੂਕੇ ਗਏ ਤੇ ਕੁਝ ਸਟੇਸ਼ਨ ਬੰਦ ਸਨ ਕਿਉਂਕਿ ਰੋਹ ਦੇ ਭਰੇ ਲੋਕਾਂ ਨੇ ਕਈ ਥਾਂਈ ਸਟੇਸ਼ਨਾਂ ਨੂੰ ਵੀ ਅੱਗਾਂ ਲਾ ਦਿੱਤੀਆਂ ਸਨ। ਕਈ ਜ਼ਿਲ੍ਹਿਆਂ ਵਿੱਚ ਜਿਹਾ ਕਿ ਲਾਹੌਰ, ਗੁਜਰਾਂਵਾਲਾ, ਲਾਇਲਪੁਰ, ਸ਼ੇਖੂਪੁਰਾ ਆਦਿ ਵਿੱਚ ਮਾਰਸ਼ਲ ਲਾਅ ਲੱਗਾ ਹੋਇਆ ਸੀ ਤੇ ਸਿਵਲ ਪ੍ਰਬੰਧ ਟੁੱਟ ਚੁਕਾ ਸੀ। ਰੇਲ ਗੱਡੀਆਂ ਦੀਆਂ ਟਿਕਟਾਂ ਵੀ ਫ਼ੌਜੀ ਅਫ਼ਸਰਾਂ ਦੇ ਲਿਖੇ ਤੋਂ ਮਿਲਦੀਆਂ ਸਨ। ਮੇਰੇ ਤਾਇਆ ਜੀ ਜਨਰਲ ਡਾਇਰ ਤੋਂ ਲਿਖਵਾ ਲਿਆਏ ਤੇ ਅੰਮ੍ਰਿਤਸਰ ਸਟੇਸ਼ਨ ਤੋਂ ਸਾਨੂੰ ਲਾਇਲਪੁਰ ਜਾਣ ਦੀ ਟਿਕਟ ਮਿਲ ਗਈ। ਪਰ, ਇਸ ਵਿੱਚ ਬਦਕਿਸਮਤੀ ਦੀ ਗੱਲ ਇਹ ਹੋਈ ਕਿ ਅੰਮ੍ਰਿਤਸਰੋਂ ਰੇਲ ਤੁਰ ਕੇ ਲਾਹੌਰ ਛਾਉਣੀ (ਜਿਸ ਨੂੰ ਨਵਾਂ ਲਾਹੌਰ ਵੀ ਆਖਦੇ ਸਨ) ਜਾ ਖੜ੍ਹੀ ਹੋਈ। ਏਥੋਂ ਅਸਾਂ ਅੱਗੇ ਜਾਣਾ ਹੀ ਨਹੀਂ ਸੀ ਕਿਉਂਕਿ ਅਸੀਂ ਤਾਂ ਲਾਇਲਪੁਰ-ਸ਼ੇਖੂਪੁਰ ਵੱਲ ਨੂੰ ਜਾਣਾ ਸੀ। ਸੋ, ਥੋੜ੍ਹਾ ਬਹੁਤ ਜੋ ਸਮਾਨ ਸੀ, ਉਸ ਨੂੰ ਚੁੱਕਿਆ ਤੇ ਲਾਹੌਰ ਸਟੇਸ਼ਨ ਤੇ ਪਹੁੰਚ ਗਏ। ਏਥੇ ਅੱਗੇ ਫ਼ੌਜੀ ਪਹਿਰੇ ਲੱਗੇ ਹੋਏ ਸਨ। ਅੰਗਰੇਜ਼ ਸਾਹਿਬ ਦਾ ਲਿਖਿਆ ਹੋਇਆ, ਜਿਸ ਨੂੰ ਦਿਖਾ ਕੇ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਤੋਂ ਟਿਕਟ ਲਈ, ਉਹ ਵੀ ਹੱਕ ਵਿੱਚ ਨਾ ਰਹਿ ਗਿਆ ਤੇ ਗੋਰੇ ਪਹਿਰੇਦਾਰ ਸਾਨੂੰ ਸਟੇਸ਼ਨ ਦੇ ਅੰਦਰ ਨਾ ਵੜਨ ਦੇਣ। ਸੋ ਹਾਰ ਹੁੱਟ ਕੇ ਅਸੀਂ ਗੁਰਦੁਆਰੇ ਸ਼ਹੀਦਗੰਜ ਤੋਂ ਸਟੇਸ਼ਨ ਵੱਲ ਇਕ ਦੁਕਾਨ ਸੀ, ਉਸ ਦੁਕਾਨ ਤੇ ਠਹਿਰ ਗਏ। ਸ਼ਹੀਦਗੰਜ ਦੇ ਬਜ਼ਾਰ ਵਿੱਚ ਹੀ ਰਾਤ ਨੂੰ ਮੰਜੇ ਡਾਹੇ ਤੇ ਲੰਮੇ ਪੈ ਗਏ। ਰਾਤ ਨੂੰ ਮਾਰਸ਼ਲ ਲਾਅ ਸੀ, ਗਲੀ ਬਜ਼ਾਰ ਵਿੱਚ ਫਿਰਨ ਨਹੀਂ ਦਿੰਦੇ ਸਨ। ਜੇ ਪੇਸ਼ਾਬ ਆ ਜਾਵੇ ਤਾਂ ਮੰਜੇ ਦੇ ਨਾਲ ਘਿਸਰ ਕੇ ਅਤੇ ਲੇਟ ਲੇਟੇ ਹੀ ਉੱਤਰਕੇ ਪੇਸ਼ਾਬ ਕਰਨਾ ਪੈਂਦਾ ਸੀ ਅਤੇ ਫੇਰ ਉਸੇ ਤਰਾਂ ਘਿਸਰ ਘਿਸਰ ਕੇ ਮੰਜੇ ਤੇ ਪੈ ਜਾਣਾ ਹੁੰਦਾ ਸੀ। ਹਦਾਇਤ ਸੀ ਕਿ ਚਾਰ ਤੋਂ ਵਧ ਬੰਦੇ ਇਕੱਠੇ ਨਾ ਹੋਣ। ਗੋਰੇ ਫੌਜੀਆਂ ਨੂੰ ਅਧਿਕਾਰ ਸੀ ਕਿ ਉਹ ਬਿਨਾਂ ਵਾਰਨਿੰਗ ਦਿੱਤੇ ਹੀ ਗੋਲੀ ਦਾਗ ਦੇਣ। ਅਸੀਂ ਤਾਂ ਇਕੋ ਰਾਤ ਵਿੱਚ ਹੀ ਨਕ-ਦਮ ਹੋ ਗਏ।

ਉਥੋਂ ਸੁਣਿਆ ਕਿ ਸ਼ਾਹਦਰੇ ਦੇ ਸਟੇਸ਼ਨ ਤੋਂ ਟਿਕਟ ਮਿਲ ਜਾਂਦੇ ਹਨ। ਸੋ, ਅਸੀਂ

ਤਾਂਗੇ ਤੇ ਬੈਠ ਕੇ ਸ਼ਾਹਦਰੇ ਨੂੰ ਆ ਗਏ। ਉਥੇ ਅੱਗੇ ਫੇਰ ਗੋਰੇ ਪਹਿਰੇਦਾਰ ਸਨ ਤੇ ਉਵੇਂ ਹੀ ਸਟੇਸ਼ਨ ਤੇ ਦਾਖਲ ਨਹੀਂ ਹੋਣ ਦੇਂਦੇ ਸਨ ਅਤੇ ਅੱਗੋਂ 'ਹਊ-ਹਊ' ਕਰਕੇ ਪੈਂਦੇ ਸਨ। ਸੋ, ਅਸੀਂ ਏਥੋਂ ਵੀ ਤੁਰੰਤ ਚੱਲ ਪਏ ਤੇ ਸ਼ੇਖੂਪੁਰੇ ਵੱਲ ਜਾਣ ਵਾਲੇ ਟਾਂਗਿਆਂ ਤੇ ਬਹਿ ਕੇ ਸ਼ਾਮ ਵੇਲੇ ਸ਼ੇਖੂਪੁਰੇ ਪਹੁੰਚ ਗਏ। ਰਾਤ ਜਿਉਂ ਤਿਉਂ ਕਰਕੇ ਸ਼ੇਖੂਪੁਰ ਕੱਟੀ ਤੇ ਅਗਲੇ ਭਲਕ ਸਵੇਰੇ ਉਥੋਂ ਵੀ ਚਲ ਪਏ। ਸਾਡਾ ਪਿਛਲਾ ਪਿੰਡ ਨਾਗੋਕੇ, ਜਿਲ੍ਹੇ ਅੰਮ੍ਰਿਤਸਰ ਵਿੱਚ ਹੈ। ਬਾਬਾ ਜੀ ਬਾਰ ਆਬਾਦ ਕਰਨ ਵੇਲੇ ਜਿਸ ਰਸਤੇ ਲਾਇਲਪੁਰ ਨੂੰ ਆਏ ਸਨ, ਹੁਣ ਵੀ ਉਹਨਾਂ ਨੇ ਉਸੇ ਰਾਹ ਪੈਦਲ ਤੁਰਨਾ ਸ਼ੁਰੂ ਕਰ ਦਿੱਤਾ। 44 ਮੀਲ ਪੈਦਲ ਪੈਂਡਾ ਕਰਕੇ ਅਸੀਂ ਸ਼ਾਹਕੋਟ ਆਏ ਤੇ ਰਾਤ ਸ਼ਾਹਕੋਟ ਕੱਟੀ। ਸ਼ਾਹਕੋਟ ਹਨੇਰੇ ਹੋਏ ਪਹੁੰਚੇ ਤੇ ਇਕ ਦੁਕਾਨ ਤੇ ਮੰਜੇ ਲੈ ਕੇ ਪੈ ਗਏ। ਰਸਤੇ ਵਿਚੋਂ ਹੀ ਸਾਨੂੰ ਪਤਾ ਲੱਗਾ ਕਿ ਜਿਸ ਗੱਡੀ ਬਾਬਾ ਜੀ ਅੰਮ੍ਰਿਤਸਰ ਨੂੰ ਗਏ ਉਸ ਗੱਡੀ ਦੇ ਲੰਘਣ ਤੋਂ ਬਾਅਦ ਹੀ ਚੂਹੜਕਾਣੇ ਦਾ ਪੁਲ ਤੋੜ ਦਿੱਤਾ ਗਿਆ ਤੇ ਰੇਲ ਦੀ ਆਵਾਜਾਈ ਉਕਾ ਹੀ ਬੰਦ ਹੋ ਗਈ ਸੀ।

ਸ਼ਾਹਕੋਟ ਨੂੰ ਜਾਂਦੇ ਹੋਏ ਅਸੀਂ ਚੂਹੜਕਾਣੇ ਪਾਸੋਂ ਲੰਘੇ। ਰਸਤੇ ਵਿੱਚ ਟਾਂਵੇਂ ਟਾਂਵੇਂ ਆਦਮੀ ਨਾਲ ਗੱਲ ਹੁੰਦੀ ਸੀ। ਲੋਕਾਂ ਵਿੱਚ ਅੰਗਰੇਜ਼ਾਂ ਵਿਰੁੱਧ ਬੜੀ ਨਫਰਤ ਸੀ ਤੇ ਸਭ ਨੂੰ ਸ਼ਿਕਾਇਤ ਸੀ ਕਿ ਪੰਜਾਬੀਆਂ ਨੇ ਪਹਿਲੀ ਜੰਗ ਜਰਮਨ ਵਿੱਚ ਅੰਗਰੇਜ਼ ਸਰਕਾਰ ਦੇ ਪੱਖ ਵਿੱਚ ਬੜੀ ਘਾਲਣਾ ਘਾਲੀ ਸੀ ਪਰ ਅੰਗਰੇਜ਼ਾਂ ਨੇ ਉਸ ਘਾਲਣਾ ਦਾ ਕੁਝ ਮੁੱਲ ਨਹੀਂ ਪਾਇਆ। ਚੂਹੜਕਾਣੇ ਵੀ ਗੋਰੇ ਫ਼ੌਜੀ ਪੁੱਜੇ ਹੋਏ ਸਨ। ਲੋਕੀ ਗੋਰਿਆਂ ਨੂੰ ਬਾਂਦਰ ਹੀ ਸੱਦਦੇ ਸਨ। ਕਹਿੰਦੇ ਸੀ, "ਬੱਚ ਕੇ ਜਾਣਾ ਜੀ, ਏਥੇ ਕਿਸੇ ਝਾੜ ਦੀ ਆੜ ਵਿੱਚ ਕੋਈ ਬਾਂਦਰ ਹੀ ਬੰਦੂਕ ਲੈ ਕੇ ਨਾ ਪਿਆ ਹੋਵੇ।" ਮਾਰਸ਼ਲ ਲਾਅ ਲੱਗਾ ਹੋਇਆ ਸੀ ਤੇ ਚੂਹੜਕਾਣੇ ਦੇ ਇਲਾਕੇ ਵਿੱਚ ਵੀ ਕਈ ਸੱਜਣ ਫੜੇ ਜਾ ਰਹੇ ਸਨ। ਸ਼ੇਖੂਪੁਰ ਤੋਂ ਸ਼ਾਹਕੋਟ ਤਕ 44 ਮੀਲ ਪੈਂਡਾ ਬਣਦਾ ਹੈ। ਮੈਂ ਆਪਣੀ ਜਿੰਦਗੀ ਵਿੱਚ ਸਭ ਤੋਂ ਵਧ ਇਕ ਦਿਨ ਵਿੱਚ ਏਨਾ ਹੀ ਸਫਰ ਕੀਤਾ। ਤਾਇਆ ਜੀ ਦੇ ਘਰੋਂ ਕਿਤਨੀ ਸਾਰੀ ਮਠਿਆਈ ਤੇ ਮੱਠੀਆਂ ਮਿਲੀਆਂ ਸਨ। ਰਾਹ ਵਿੱਚ ਉਹ ਮਠਿਆਈ ਤੇ ਮੱਠੀਆਂ ਖਾਂਦੇ ਤੇ ਪਾਣੀ ਪੀਂਦੇ ਅਸੀਂ ਰਾਤ ਦੇ ਨੌਂ ਦਸ ਵਜੇ ਤੱਕ ਸ਼ਾਹਕੋਟ ਪਹੁੰਚ ਗਏ। ਰਾਤ ਨੂੰ ਸ਼ਾਹਕੋਟ ਸੁੱਤੇ ਤੇ ਸਵੇਰੇ ਸਾਰ ਏਥੋਂ ਚਲ ਕੇ 12 ਕੁ ਮੀਲ ਸਫਰ ਕਰਕੇ ਖੁਰੜਿਆਂ ਵਾਲੇ ਪੁੱਜੇ। ਖੁਰੜਿਆਂ ਵਾਲੇ ਤੋਂ ਚੱਲਕੇ ਟਾਂਗੇ ਰਾਹੀਂ ਸਫਰ ਕਰਕੇ ਅਸੀਂ ਲਾਇਲਪੁਰ ਪਹੁੰਚ ਗਏ। ਲਾਇਲਪੁਰ ਅਸੀਂ ਠਹਿਰੇ ਨਹੀਂ। ਏਥੇ ਵੀ ਪਤਾ ਲੱਗਾ ਕਿ ਤੂੜੀ ਦੇ ਗੋਦਾਮ ਨੂੰ ਏਥੇ ਅੱਗ ਲਾਈ ਗਈ ਹੈ। 20-22 ਸਿਰ ਕੱਢ ਆਦਮੀਆਂ ਨੂੰ ਫੜਿਆ ਗਿਆ ਹੈ ਤੇ ਮਾਰਸ਼ਲ ਲਾਅ ਲੱਗਾ ਹੋਇਆ ਹੈ। ਏਥੋਂ ਵੀ ਅੱਗੇ ਚਲਣਾ ਹੀ ਠੀਕ ਸਮਝਿਆ। ਲਾਇਲਪੁਰ ਤੋਂ ਸੱਤ-ਅੱਠ ਮੀਲ ਦੀ ਵਿੱਥ ਤੇ ਨਹਰ ਵਾਲਾ ਬੰਗਲਾ ਸੀ। ਰਾਹ 'ਚ ਅਸਾਂ ਸੁਣਿਆ ਕਿ ਪੁਲਸ ਦੀ ਬੜੀ ਭਾਰੀ ਧਾੜ ਤੇ ਕੁਝ ਫ਼ੌਜੀ ਗੋਰੇ ਇਸ ਪਾਸੇ ਆਏ ਨੇ 26 ਚੱਕ ਝੰਗ ਦਾ ਇਕ ਜ਼ੈਲਦਾਰ ਕਿਸੇ ਨੇ ਰਸਤੇ ਵਿੱਚ ਮਾਰ ਦਿੱਤਾ ਹੈ। ਡਿਪਟੀ ਕਮਿਸ਼ਨਰ ਕੋਲ ਖ਼ਬਰ ਪਹੁੰਚੀ ਹੋਈ ਸੀ ਕਿ ਉਸ ਦੇ ਮਾਰਨ ਵਿੱਚ ਵੱਡੇ ਘਿਆਲੇ (ਪਿੰਡ ਦਾ ਨਾਂ) ਦੇ ਲੋਕਾਂ ਦਾ ਹੱਥ ਏ। ਡਿਪਟੀ ਕਮਿਸ਼ਨਰ ਨੇ ਮਸ਼ੀਨਗੱਨਾਂ, ਪੁਲਸ ਤੇ ਗੋਰੇ ਸਿਪਾਹੀ ਨਾਲ ਲੈ ਕੇ ਵੱਡੇ ਘਿਆਲੇ ਤੇ ਚੜ੍ਹਾਈ ਕਰ ਦਿੱਤੀ ਤੇ ਸਾਹਿਬ ਵਿੱਚ ਏਨਾ ਗੁੱਸਾ ਸੀ ਕਿ ਸਾਰਾ ਪਿੰਡ ਈ ਉਡਾ ਦੇਣਾ ਏ, ਪਰ ਰਸਤੇ ਵਿੱਚ ਇਕ ਦੋ ਭਲੇ ਸਰਕਾਰੀ ਬੰਦਿਆਂ ਦੇ ਸਮਝਣ-ਸਮਝਾਣ ਤੇ ਸਾਬ ਬਹਾਦਰ ਕੁਝ ਠੰਢਾ ਪੈ ਗਿਆ ਸੀ। ਇਸੇ ਪਿਛੋਂ ਸਾਹਬ 15-20 ਬੰਦੇ ਫੜ ਲਿਆਇਆ। ਇਹਨਾਂ

ਵਿੱਚ ਇਕ ਮੇਰਾ ਸਹੁਰਾ ਸਰਦਾਰ ਜਗਤ ਸਿੰਘ ਵੀ ਸੀ ਜਿਸ ਦੀ ਪੇਂਡੂ ਬਰਾਦਰੀ ਵਿੱਚ ਚੰਗੀ ਇੱਜ਼ਤ ਸੀ। ਇਹਨਾਂ ਤੇ ਮਾਰਸ਼ਲ-ਲਾਅ ਦੀ ਅਦਾਲਤ ਵਿੱਚ ਮੁਕੱਦਮਾ ਚੱਲ ਪਿਆ।

ਸੂਰਜ ਛਿਪਦੇ ਤੱਕ ਬਾਬਾ ਜੀ ਤੇ ਮੈਂ, ਅਸੀਂ ਦੋਵੇਂ ਆਪਣੇ ਪਿੰਡ 40 ਚੱਕ ਝੰਗ ਬ੍ਰਾਂਚ ਪਹੁੰਚੇ। ਇਉਂ ਮਾਰਸ਼ਲ-ਲਾਅ ਦਾ ਸਮਾਂ ਵੀ ਬੀਤ ਗਿਆ।

ਇਸੇ ਸਾਲ ਸੈਂਟਰਲ ਲੈਜਿਸਲੈਚਰ ਵਿੱਚ ਪੰਡਤ ਮਦਨ ਮੋਹਨ ਮੌਲਵੀਆਂ ਨੇ ਮਾਰਸ਼ਲ ਲਾਅ ਵਿੱਚ ਹੋਈਆਂ ਸਖਤੀਆਂ ਦੇ ਖਿਲਾਫ਼ ਜ਼ੋਰਦਾਰ ਅਵਾਜ਼ ਉਠਾਈ ਤੇ ਸਰਕਾਰ ਦੇ ਬੜੇ ਭਲੇ ਤੇ ਮਜਬੂਤ ਢੰਗ ਨਾਲ ਪੜਦੇ ਉਘਾੜੇ। ਸਾਲ ਦੇ ਪਿਛਲੇ ਹਿੱਸੇ ਵਿੱਚ ਪੰਡਤ ਮਦਨ ਮੋਹਨ ਮਾਲਵੀਆ ਜੀ ਨੇ ਜਲ੍ਹਿਆਂਵਾਲਾ ਬਾਗ ਫੰਡ ਲਈ ਚੰਦੇ ਦੀ ਉਗਰਾਹੀ ਲਈ ਅਪੀਲ ਕੀਤੀ। ਮੈਂ 1914 ਤੋਂ ਹੀ ਅਖ਼ਬਾਰਾਂ ਪੜ੍ਹਨ ਦਾ ਅਭਿਆਸੀ ਰਿਹਾ ਹਾਂ। ਦੋ ਤਿੰਨ ਵਿਦਿਆਰਥੀ ਆਪਣੇ ਨਾਲ ਮਿਲਾਕੇ ਮੈਂ ਆਪਣੇ ਸਕੂਲ ਤੇ ਪਿੰਡਾਂ ਵਿਚੋਂ ਪੰਜ ਛੇ ਸੌ ਰੁਪਿਆ ਇਕੱਠਾ ਕਰਕੇ ਇਸ ਫੰਡ ਲਈ ਭੇਜਿਆ। ਇਹ ਮੇਰਾ ਪਹਿਲਾ ਰਾਜਸੀ ਕੰਮ ਸੀ।

ਇਸ ਸਾਲ ਬੜੇ ਜਲਸੇ ਤੇ ਕਾਨਫ੍ਰੰਸਾਂ ਹੋਈਆਂ ਤੇ ਪੰਜਾਬ ਵਿੱਚ ਡਾਢੀ ਰਾਜਸੀ ਜਾਗ੍ਰਤੀ ਆ ਗਈ। ਮਾਰਸ਼ਲ-ਲਾਅ ਵਿੱਚ ਜੋ ਬੰਦੇ ਕੈਦ ਹੋਏ ਸੀ, ਇਸੇ ਸਾਲ ਦੇ ਅਖ਼ੀਰ ਕੁ ਵਿੱਚ ਜਦ ਮਾਟੀਗੋਂ ਚਮਸਫ਼ੋਰਡ ਰੀਫ਼ਾਰਮ ਸਕੀਮ ਕਾਨੂੰਨੀ ਰੂਪ ਦੇ ਕੇ ਦੇਸ਼ ਚ ਲਾਗੂ ਕਰ ਦਿੱਤੀ ਗਈ ਤਾਂ ਇਸ ਦੇ ਨਾਲ ਹੀ ਰਾਜਸੀ ਕੈਦੀਆਂ ਸੰਬੰਧੀ 'ਸ਼ਾਹੀ-ਰਹਿਮ' ਦਾ ਐਲਾਨ ਕੀਤਾ ਗਿਆ ਤੇ ਗਦਰ ਪਾਰਟੀ ਵੇਲੇ ਕੈਦ ਕੀਤੇ ਹੋਏ ਕਈ ਦੇਸ਼ ਭਗਤ ਛੱਡੇ ਗਏ ਤੇ ਮਾਰਸ਼ਲ ਲਾਅ ਵੇਲੇ ਜੋ ਰਾਜਸੀ ਬੰਦੇ ਕੈਦ ਕੀਤੇ ਗਏ ਸਨ, ਉਹਨਾਂ ਦੀਆਂ ਰਿਹਾਈਆਂ ਕੀਤੀਆਂ ਗਈਆਂ ਜਿਨ੍ਹਾਂ ਨੂੰ ਥੋੜੀਆਂ ਥੋੜੀਆਂ ਕੈਦਾਂ ਹੋਈਆਂ ਸਨ, ਉਹ ਛੱਡ ਦਿੱਤੇ ਗਏ। ਕਾਲੇਪਾਣੀ ਤੋਂ ਵੀ ਭਾਈ ਤੇਜਾ ਸਿੰਘ ਚੂਹੜਕਾਣਾ ਤੇ ਭਾਈ ਕਰਤਾਰ ਸਿੰਘ ਝੱਬਰ ਰਿਹਾਅ ਹੋ ਕੇ ਆ ਗਏ। ਮਾਸਟਰ ਮੋਤਾ ਸਿੰਘ ਤੇ ਮਾਸਟਰ ਸੁੰਦਰ ਸਿੰਘ ਲਾਇਲਪੁਰ ਵੀ ਛੱਡੇ ਗਏ। ਉਹਨਾਂ ਨੇ ਵਾਪਸ ਆਉਂਦਿਆਂ ਹੀ ਰਾਜਸੀ ਅੰਦੋਲਨ ਜਾਰੀ ਕੀਤਾ ਤੇ ਦੇਹਾਤੀ ਇਲਾਕਿਆਂ ਵਿੱਚ ਬੜੀਆਂ ਵੱਡੀਆਂ ਕਾਨਫਰੰਸਾਂ ਕੀਤੀਆਂ। ਸਿੱਖ, ਜੋ ਇਸ ਸਮੇਂ ਤਕ ਸਰਕਾਰ ਅੰਗਰੇਜ਼ੀ ਦੀ 'ਸੱਜੀ ਬਾਂਹ' ਸਮਝੇ ਜਾਂਦੇ ਸਨ, ਉਹ ਆਜ਼ਾਦੀ ਦੀ ਲਹਿਰ ਦੀ 'ਸੱਜੀ ਬਾਂਹ' ਬਣ ਗਏ।

## ਗੁਰਦੁਵਾਰਾ ਸੁਧਾਰ ਲਹਿਰ ਦਾ ਆਰੰਭ

ਇਸ ਵੇਲੇ ਗੁਰਦੁਆਰਿਆਂ ਅੰਦਰ ਜੋ ਮਹੰਤ ਸ਼ਾਹੀ ਸੀ, ਉਸ ਦੇ ਵਿਰੁੱਧ ਜ਼ੋਰਦਾਰ ਅਵਾਜ਼ ਉਠੀ। ਧਾਰਮਿਕ ਭਾਵਨਾ ਵਾਲੇ ਸਿੱਖ, ਚਾਹੇ ਆਪਣੇ ਵਿਚਾਰਾਂ ਵਿੱਚ ਤੇਜ਼ ਅਤੇ ਗਰਮ-ਖਿਆਲੀਏ ਸਨ ਜਾਂ ਮੱਧਮ ਉਹ ਬਹੁਤ ਤਗੜੀ ਗਿਣਤੀ ਵਿੱਚ ਗੁਰਦੁਆਰਾ ਸੁਧਾਰ ਲਹਿਰ ਵਿੱਚ ਸ਼ਾਮਲ ਹੋ ਗਏ। ਹੌਲੀ ਹੌਲੀ ਗੁਰਦੁਆਰਾ ਸੁਧਾਰ ਚਾਹੁਣ ਵਾਲਿਆਂ ਦਾ ਨਾਂ ਅਕਾਲੀ ਪੈ ਗਿਆ। ਪੰਜਾਬ ਦੇ ਤਗੜੀ ਸਿੱਖ ਅਬਾਦੀ ਵਾਲੇ ਜ਼ਿਲ੍ਹਿਆਂ ਦੀ ਲੰਬਾਈ-ਚੌੜਾਈ ਵਿੱਚ ਬਹੁਤ ਕਾਨਫਰੰਸਾਂ ਹੋਈਆਂ। ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੇ ਲੋਕਾਂ ਦੇ ਮਨਾਂ ਵਿੱਚ ਗੁੱਸੇ ਅਤੇ ਰੋਹ ਦੀ ਅੱਗ ਬਾਲ ਦਿੱਤੀ।

ਕਲਕੱਤੇ ਦਾ ਉਚੇਚਾ ਇਜਲਾਸ ਹੋਇਆ ਜਿਸ ਦਾ ਪ੍ਰਧਾਨ ਲਾਲਾ ਲਾਜਪਤ ਰਾਏ

ਸੀ। ਉਸ ਵਿੱਚ ਬਦੇਸ਼ੀ ਮਾਲ ਦੇ ਬਾਈਕਾਟ, ਸਕੂਲਾਂ, ਅਦਾਲਤਾਂ ਤੇ ਅਸੰਬਲੀਆਂ ਦੇ ਬਾਈਕਾਟ ਦਾ ਫ਼ੈਸਲਾ ਹੋ ਗਿਆ। ਕਾਂਗਰਸ ਦੇ ਇਸੇ ਅਜਲਾਸ ਵਿੱਚ ਹੀ 'ਤਿਲਕ ਸੁਰਾਜ ਫੰਡ' ਜਾਰੀ ਕੀਤਾ ਗਿਆ ਤੇ ਉਸ ਵਿੱਚ ਇਕ ਕਰੋੜ ਰੁਪਿਆ ਇਕੱਠਾ ਕਰਨ ਦੀ ਅਪੀਲ ਕੀਤੀ ਗਈ। ਕਾਂਗਰਸ ਦੇ ਇਕ ਕਰੋੜ ਮੈਂਬਰ ਬਨਾਉਣ ਦਾ ਵੀ ਨਿਸ਼ਾਨਾ ਮਿਥਿਆ ਗਿਆ ਅਤੇ ਕਾਂਗਰਸ ਜੋ ਉਸ ਵੇਲੇ ਤੱਕ ਮੁੱਠੀ ਭਰ ਸ਼ਹਿਰੀਆਂ ਦੀ ਜਮਾਤ ਸੀ, ਉਸ ਨੂੰ ਪਿੰਡਾਂ ਤੱਕ ਪੁਚਾਣ ਦਾ ਉਪਰਾਲਾ ਆਰੰਭ ਹੋ ਗਿਆ। ਮੈਂ ਉਸ ਵੇਲੇ ਦਸਵੀਂ ਜਮਾਤ ਵਿੱਚ ਪੜ੍ਹਦਾ ਸਾਂ। ਕੁਝ ਵਿਦਿਆਰਥੀਆਂ ਨੂੰ ਨਾਲ ਲੈ ਕੇ ਮੈਂ ਇਸ ਫੰਡ ਨੂੰ ਹਜ਼ਾਰ ਕੁ ਰੁਪਿਆ ਇਕੱਠਾ ਕਰਕੇ ਭੇਜਿਆ। ਲਾਲਾ ਲਾਜਪਤ ਰਾਏ ਨੇ ਕਲਕੱਤੇ ਤੋਂ ਵਾਪਿਸ ਆ ਕੇ ਪੰਜਾਬ ਵਿੱਚ ਵੀ ਇਸ ਲਹਿਰ ਨੂੰ ਫੈਲਾਇਆ। 1921 ਵਿੱਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੇ ਗਿਆਨੀ ਹੀਰਾ ਸਿੰਘ ਦਰਦ ਤੇ ਸਰਦਾਰ ਮੰਗਲ ਸਿੰਘ ਨੂੰ ਨਾਲ ਲੈ ਕੇ 'ਅਕਾਲੀ' ਅਖ਼ਬਾਰ ਚਲਾਈ। ਇਸ ਅਖ਼ਬਾਰ ਨੇ ਇਸ ਕੌਮੀ ਲਹਿਰ ਅਤੇ ਅਕਾਲੀ ਲਹਿਰ ਵਿੱਚ ਬੜੀਆਂ ਕੁਰਬਾਨੀਆਂ ਕੀਤੀਆਂ। ਸਿੱਖਾਂ ਵਿੱਚ ਜਾਗ੍ਰਤੀ ਪੈਦਾ ਹੋਈ ਅਤੇ ਪੰਜਾਬ ਜੋ ਸਰਕਾਰ ਪੂਜਾ ਦਾ ਅਖਾੜਾ ਬਣਿਆ ਹੋਇਆ ਸੀ, ਕੌਮੀ ਲਹਿਰ ਵਿੱਚ ਮੋਢੀ ਲਹਿਰ ਵਿੱਚ ਮੋਢੀ ਹਿੱਸੇਦਾਰ ਬਣ ਗਿਆ।

ਇਹਨਾਂ ਦਿਨਾਂ ਵਿਚ, ਸ਼ੇਖੂਪੁਰਾ ਜ਼ਿਲੇ ਦੇ ਰੇਲਵੇ ਸਟੇਸ਼ਨ ਸਾਂਗਲੇ ਪਾਸ ਸਾਂਗਲੇ ਤੋਂ ਕੋਈ ਸੱਤ-ਅੱਠ ਮੀਲ ਦੇ ਫ਼ਾਸਲੇ ਤੇ ਧਾਰੋਵਾਲੀ ਪਿੰਡ ਵਸਦਾ ਸੀ, ਜਿਸ ਪਿੰਡ ਦੇ ਸਰਦਾਰ ਲਛਮਣ ਸਿੰਘ ਜੀ ਸ਼ਹੀਦ ਸਨ। ਏਥੇ ਇਕ ਬਹੁਤ ਵੱਡੀ ਕਾਨਫ਼ਰੰਸ ਹੋਈ। ਮੈਂ ਇਸ ਕਾਨਫ਼ਰੰਸ ਤੇ ਖ਼ਾਲਸਾ ਸਕੂਲ ਚੱਕ 41 ਵਿਚੋਂ 20 ਕੁ ਵਿਦਿਆਰਥੀ ਲੈ ਕੇ ਸ਼ਾਮਲ ਹੋਇਆ। ਆਗਾ ਮੁਹੰਮਦ ਸਫ਼ਦਰ ਸਿਆਲਕੋਟ, ਮਲਕ ਲਾਲ ਖਾਂ, ਡਾਕਟਰ ਕਿਚਲੂ ਸਾਹਿਬ, ਮਾਸਟਰ ਮੋਤਾ ਸਿੰਘ ਜੀ, ਭਾਈ ਤੇਜਾ ਸਿੰਘ ਚੂਹੜਕਾਣਾ ਤੇ ਭਾਈ ਕਰਤਾਰ ਸਿੰਘ ਝੱਬਰ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਆਦਿ ਉੱਘੇ ਆਦਮੀ ਇਸ ਕਾਨਫ਼ਰੰਸ ਵਿੱਚ ਸ਼ਾਮਲ ਹੋਏ। ਕਾਨਫ਼ਰੰਸ ਵਿੱਚ ਬਹੁਤ ਵੱਡੀ ਹਾਜ਼ਰੀ ਸੀ। ਇਸ ਕਾਨਫ਼ਰੰਸ ਨਾਲ ਇਲਾਕੇ ਭਰ ਵਿੱਚ ਜੋਸ਼ ਫ਼ੈਲ ਗਿਆ। ਏਥੇ ਨਨਕਾਣਾ ਸਾਹਿਬ ਦੇ ਮਹੰਤ ਦੇ ਵੀ ਇਕ ਦੋ ਆਦਮੀ ਆਏ ਹੋਏ ਸਨ। ਭਾਈ ਲਛਮਣ ਸਿੰਘ ਧਾਰੋਵਾਲੀ ਨੇ ਭਰੇ ਦੀਵਾਨ ਵਿੱਚ ਨਰਾਇਣ ਦਾਸ ਦੇ ਆਦਮੀਆਂ ਨੂੰ ਸੰਬੋਧਨ ਕਰਦੇ ਇਹ ਕਿਹਾ ਕਿ 'ਅਸਾਂ ਸੁਣਿਆ ਹੈ ਕਿ ਮਹੰਤ ਲੁੱਚੇ, ਗੁੰਡੇ ਆਦਮੀ ਤੇ ਹਥਿਆਰ ਇਕੱਠੇ ਕਰ ਰਿਹਾ ਹੈ ਤੇ ਜੇ ਮਹੰਤ ਨੇ ਪੰਥ ਨਾਲ ਰਾਜ਼ੀ-ਨਾਵਾਂ ਕਰਕੇ ਨਨਕਾਣੇ ਸਾਹਿਬ ਦੇ ਗੁਰਦੁਆਰੇ ਦਾ ਪ੍ਰਬੰਧ ਨਾ ਛੱਡਿਆ ਤਾਂ ਅਸੀਂ ਉਥੇ ਸ਼ਹੀਦੀਆਂ ਦੇਵਾਂਗੇ।"

ਏਥੋਂ ਹੀ ਸਿੰਘਾਂ ਦਾ ਇਕ ਜੱਥਾ ਸਿਆਲਕੋਟ ਬਾਬੇ ਦੀ ਬੇਰ ਗੁਰਦੁਆਰੇ ਨੂੰ ਗਿਆ ਜਿਥੇ ਕਿ ਸਰਦਾਰ ਅਮਰ ਸਿੰਘ ਝਬਾਲ ਤੇ ਉਹਨਾਂ ਦੇ ਛੋਟੇ ਭਾਈ ਜਸਵੰਤ ਸਿੰਘ ਝਬਾਲ ਨੇ ਮੋਰਚਾ ਲਾਇਆ ਹੋਇਆ ਸੀ। ਇਸ ਕਾਨਫ਼ਰੰਸ ਦੇ ਜੋਸ਼ ਦਾ ਸਾਡੇ ਤੇ ਵੀ ਅਸਰ ਹੋਇਆ ਇਸ ਤਰ੍ਹਾਂ ਖੁਸ਼ਾਲਪੁਰ ਕੋਠਾ, ਜ਼ਿਲਾ ਗੁਰਦਾਸਪੁਰ ਤੇ ਰੁੜਕਾਂ ਕਲਾਂ, ਜਿਲ੍ਹਾ ਜਲੰਧਰ ਵਿੱਚ ਭਾਰੀ ਕਾਨਫਰੰਸਾਂ ਹੋਈਆਂ। ਰੁੜਕੇ ਦੀ ਕਾਨਫ਼ਰੰਸ ਵਿੱਚ ਲਾਲਾ ਲਾਜਪਤ ਰਾਏ ਵੀ ਸ਼ਾਮਲ ਹੋਇਆ ਤੇ ਉਹਨਾਂ ਨੇ ਆਪਣੇ ਬੰਦੇ-ਮਾਤਰਮ ਅਖ਼ਬਾਰ ਵਿੱਚ ਰੁੜਕੇ ਕਲਾਂ ਦੀ ਕਾਨਫ਼ਰੰਸ ਦੀ ਖਾਸ ਉਪਮਾ ਕੀਤੀ। ਉਸ ਸਾਲ ਇਸੇ ਤਰ੍ਹਾਂ ਗੁਜਰਾਂਵਾਲੇ ਵਿਦਿਆਰਥੀਆਂ ਵਲੋਂ ਕਾਨਫ਼ਰੰਸ ਹੋਈ। ਉਸ ਕਾਨਫ਼ਰੰਸ ਵਿੱਚ ਮੈਂ ਵੀ ਕੁਝ

ਵਿਦਿਆਰਥੀ ਲੈ ਕੇ ਸ਼ਾਮਲ ਹੋਇਆ। ਲਾਲਾ ਲਾਜਪਤ ਰਾਏ ਨੇ ਗੁਜਰਾਂਵਾਲੇ ਕਾਨਫ਼ਰੰਸ ਵਿੱਚ ਸਿੱਖਾਂ, ਹਿਦੂਆਂ ਤੇ ਮੁਸਲਮਾਨਾਂ ਤਿੰਨਾਂ ਨੂੰ ਵੱਖ ਵੱਖ ਅਪੀਲ ਕੀਤੀ। ਜਦ ਲਾਲਾ ਜੀ ਨੇ ਸਿੱਖਾਂ ਨੂੰ ਅਪੀਲ ਕਰਦੇ ਹੋਏ ਕਿਹਾ ਕਿ ਉਹ ਆਪਣੇ ਹਿਰਦੇ ਮੇਂ ਗੁਰੂ ਗੋਬਿੰਦ ਸਿੰਘ ਕੀ ਤਸਵੀਰ ਬਿਠਾ ਲੇ ਤੋਂ ਵਹਾਂ ਕੋਈ ਡਰ ਭੈ ਨਹੀਂ ਰਹਿ ਸਕੇਗਾ। ਤਾਂ ਉਸ ਅਪੀਲ ਤੇ ਮੇਰੇ ਵਰਗੇ ਕਈ ਹੋਰ ਸਿੱਖ ਕਾਇਲ ਹੋ ਗਏ।

ਕਾਨਫਰੰਸਾਂ ਨੇ ਸਿੱਖਾਂ ਵਿੱਚ ਜੋ ਕਿ ਰਾਜਨੀਤਿਕ ਸਰਗਰਮੀਆਂ ਤੋਂ ਦੂਰ ਰਹੇ ਸਨ, ਵੀ ਆਜ਼ਾਦੀ ਦੀ ਲਹਿਰ ਵਿੱਚ ਕੁੱਦ ਪੈਣ ਦਾ ਉਤਸ਼ਾਹ ਭਰ ਦਿੱਤਾ। ਇਹਨਾਂ ਕਾਨਫਰੰਸਾਂ ਨੇ ਪੰਜਾਬ ਵਿੱਚ ਪੂਰੀ ਜਾਗ੍ਰਤੀ ਲੈ ਆਂਦੀ ਤੇ ਸਿੱਖਾਂ ਨੂੰ ਰਾਜਸੀ ਮੈਦਾਨ ਵਿੱਚ ਲੈ ਆਂਦਾ। ਸਰਕਾਰ ਦੇ ਕਾਨੂੰਨ ਤੇ ਦੰਡ ਦੇ ਡਰ ਤੋਂ ਸਿੱਖ ਮੁਕਤ ਹੋ ਗਏ ਤੇ ਕਾਨੂੰਨ ਦੀ ਸਿੱਖ ਹਿਰਦਿਆਂ ਵਿੱਚ ਕੋਈ ਇਜ਼ਤ ਨਾ ਰਹਿ ਗਈ। ਉਹ ਆਪਣੇ ਰਾਜਸੀ ਹੱਕਾਂ ਤੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਕਰਨ ਲਈ ਤਿਆਰ ਹੋ ਗਏ।

ਇਸ ਤੋਂ ਪਿਛੋਂ ਦਸਵੀਂ ਜਮਾਤ ਦੇ ਇਮਤਿਹਾਨ ਆ ਗਏ ਤੇ ਵਿਦਿਆਰਥੀ ਇਮਤਿਹਾਨਾਂ ਵੱਲ ਲੱਗ ਪਏ। ਕਈ ਟੀਚਰ ਜੋ ਮੇਰੇ ਉਤੇ ਖਫਾ ਸਨ, ਉਹਨਾਂ ਨੇ ਤਾਅਨੇ-ਮਿਹਣੇ ਵੀ ਦਿੱਤੇ ਤੇ ਉਹ ਕਹਿੰਦੇ ਰਹੇ ਕਿ ਮੈ ਆਪ ਪੜ੍ਹਾਈ ਨਹੀਂ ਛੱਡਦਾ ਤੇ ਵਿਦਿਆਰਥੀਆਂ ਨੂੰ ਭੜਕਾਉਂਦਾ ਰਹਿੰਦਾ ਹਾਂ। ਉਹਨਾਂ ਦੇ ਉਲਾਂਭੇ- ਤਾਅਨਿਆਂ ਦੇ ਜਵਾਬ ਵਿੱਚ ਮੇਰਾ ਇਹੋ ਹੀ ਉੱਤਰ ਹੁੰਦਾ ਸੀ ਕਿ ਜੇ ਕੌਮੀ ਸਕੂਲ ਕੋਈ ਨੇੜੇ ਤੇੜੇ ਖੁਲ੍ਹ ਜਾਏ ਤਾਂ ਮੈਂ ਪੜ੍ਹਾਈ ਛੱਡ ਦੇਵਾਂ, ਪਰ ਜਦ ਕੋਈ ਕੌਮੀ ਸਕੂਲ ਨਹੀਂ ਬਣਦਾ, ਮੈਂ ਸਕੂਲ ਦਾ ਬਾਈਕਾਟ ਕਰਨ ਨੂੰ ਤਿਆਰ ਨਹੀਂ। ਜਿਸ ਸਕੂਲ ਲਈ ਕਿ ਮੈਂ ਅਖੰਡ ਪਾਠ ਕਰ ਕਰਾਕੇ ਤੇ ਪਿੰਡਾਂ ਵਿੱਚ ਫਿਰ ਫਿਰਾ ਕੇ ਚੰਦਾ ਉਗਰਾਹੁੰਦਾ ਰਿਹਾ ਹਾਂ, ਉਸ ਨੂੰ ਨੁਕਸਾਨ ਨਹੀਂ ਪਹੁੰਚਾਣਾ ਚਾਹੁੰਦਾ। ਕੌਮੀ ਸਕੂਲ ਦਾ ਕੋਈ ਪ੍ਰਬੰਧ ਨਾ ਹੋਇਆ ਤੇ ਭਾਵੇਂ ਮੈਂ ਸਾਲ ਭਰ ਵਿੱਚ ਇਮਤਿਹਾਨ ਦੀ ਤਿਆਰੀ ਨਹੀਂ ਕੀਤੀ ਸੀ, ਮੈਂ ਇਮਤਿਹਾਨ ਬਿਨਾ ਪੂਰੀ ਤਿਆਰੀ ਦੇ ਹੀ ਦੇ ਦਿੱਤਾ ਤੇ ਆਖਰ ਪਾਸ ਹੋ ਗਿਆ ਭਾਵੇਂ ਪਹਿਲੇ ਸਾਲ ਜਿੰਨੇ ਨੰਬਰ ਨਾ ਲੈ ਸਕਿਆ।

ਦਸਵੀਂ ਜਮਾਤ ਦਾ ਇਮਤਿਹਾਨ ਪਾਸ ਕਰਕੇ ਮੈਂ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਦਾਖਲ ਹੋ ਗਿਆ। ਏਥੇ ਮੇਰੇ ਟਿਊਟਰ ਸ੍ਰੀਮਾਨ ਬਾਵਾ ਹਰਕ੍ਰਿਸ਼ਨ ਸਿੰਘ ਸਾਹਿਬ ਸਨ। ਇਕ ਜ਼ਰੂਰੀ ਗੱਲ ਜੋ ਮੈਂ ਦੱਸਣੋ ਰਹਿ ਗਿਆ ਹਾਂ, ਉਹ ਇਹ ਹੈ ਕਿ ਦੇਸੀ ਸਾਲ ਦੇ ਅਖੀਰਲੇ ਮਹੀਨਿਆਂ ਵਿੱਚ ਪਿੰਡਾਂ ਵਿੱਚ ਇਹ ਖਬਰ ਪਹੁੰਚੀ ਕਿ ਨਨਕਾਣੇ ਸਾਹਿਬ ਦੇ ਮਹੰਤ ਨਰਾਇਣ ਦਾਸ ਨੇ ਨਨਕਾਣੇ ਸਾਹਿਬ ਕਤਲੇਆਮ ਕੀਤੀ ਹੈ। ਏਥੇ ਹੀ ਭਾਈ ਲਛਮਣ ਸਿੰਘ ਨੂੰ ਗੁਰਦੁਆਰਾ ਸਾਹਿਬ ਦੇ ਅੰਦਰ ਹੀ ਜੰਡ ਨਾਲ ਬੰਨਕੇ ਸਾੜਿਆ ਗਿਆ ਤੇ ਏਥੇ ਹੀ ਭਾਈ ਦਲੀਪ ਸਿੰਘ ਸਾਹੋਵਾਲੇ ਜ਼ਿਲਾ ਲਾਇਲਪੁਰ ਨੂੰ ਜੋ ਸਟੇਸ਼ਨ ਤੋਂ ਚਲ ਕੇ ਗੁਰਦੁਵਾਰੇ ਦੇ ਪਾਸ ਹੀ ਪਹੁੰਚ ਗਏ ਸਨ, ਵਾਪਸ ਚਲੇ ਜਾਣ ਲਈ ਕਿਹਾ ਪਰ ਉਹ ਜਦ ਨਾ ਮੰਨੇ ਤਾਂ ਮਹੰਤ ਨੇ ਆਪਣੇ ਲੁੱਚੇ ਲਫੰਗੇ ਸਾਥੀਆਂ ਨੂੰ ਨਾਲ ਲੈ ਕੇ ਉਹਨਾਂ ਨੂੰ ਸ਼ਹੀਦ ਕਰ ਦੇਣ ਲਈ ਇਸ਼ਾਰਾ ਕੀਤਾ। ਸੋ, ਉਹਨਾਂ ਨੂੰ ਜ਼ਖ਼ਮੀ ਕਰਕੇ ਜਲਦੇ ਭੱਠੇ ਵਿੱਚ ਸੁੱਟ ਦਿੱਤਾ ਗਿਆ ਤੇ ਇਉਂ ਉਹਨਾਂ ਨੂੰ ਜਿਉਂਦੇ-ਜੀਅ ਸ਼ਹੀਦ ਹੋਣਾ ਪਿਆ। ਸਰਦਾਰ ਲਛਮਣ ਸਿੰਘ ਸ਼ਹੀਦ ਨੇ ਜੋ ਬਚਨ ਧਾਰੋਵਾਲੀ ਕਾਨਫ਼ਰੰਸ ਵਿੱਚ ਕਹੇ ਸਨ, ਉਹਨਾਂ ਤੇ ਪਹਿਰਾ

ਦਿੱਤਾ ਤੇ ਸ਼ਹੀਦ ਹੋ ਗਏ। ਏਥੇ ਹੀ ਸਰਦਾਰ ਦਲੀਪ ਸਿੰਘ ਨੇ ਸਿੱਖੀ ਸਿਦਕ ਦਾ ਐਸਾ ਸਬੂਤ ਦਿੱਤਾ ਕਿ ਜਿਸ ਸਬੰਧੀ ਮਹਾਤਮਾ ਗਾਂਧੀ ਜੀ ਨੂੰ ਵੀ ਆਪਣੇ ਯੰਗ ਇੰਡੀਆ ਵਿੱਚ ਲਿਖਣਾ ਪਿਆ ਕਿ "ਉਹ ਪੰਥ ਜੋ ਸਰਦਾਰ ਦਲੀਪ ਸਿੰਘ ਸਾਹੋਕੇ ਵਰਗੇ ਸ਼ਹੀਦ ਪੈਦਾ ਕਰ ਸਕਦਾ ਹੈ, ਸੰਸਾਰ ਵਿੱਚ ਕਦੇ ਨਹੀਂ ਮੁੱਕ ਸਕਦਾ।"

ਖਾਲਸਾ ਕਾਲਜ ਵਿੱਚ ਮੈਂ ਦੋ ਸਾਲ ਪੜ੍ਹਿਆ। ਏਥੇ ਮੇਰੀ ਪੜ੍ਹਾਈ ਕਰਦਿਆਂ ਹੀ ਦਰਬਾਰ ਸਾਹਿਬ ਦੀਆਂ ਚਾਬੀਆਂ ਦਾ ਮੋਰਚਾ ਲੱਗ ਗਿਆ। ਆਗੂ ਜਿਨ੍ਹਾਂ ਵਿੱਚ ਬਾਬਾ ਖੜਕ ਸਿੰਘ ਵੀ ਸ਼ਾਮਲ ਸਨ, ਗ੍ਰਿਫਤਾਰ ਕਰ ਲਏ ਗਏ। ਉਹਨਾਂ ਨੂੰ ਤਾਰੀਖ਼ ਭੁਗਤਣ ਅੰਮ੍ਰਿਤਸਰ ਦੀ ਅਦਾਲਤ ਵਿੱਚ ਲਿਆਇਆ ਜਾਂਦਾ ਸੀ ਤੇ ਫੇਰ ਰੋਜ਼ਾਨਾ ਵਾਪਸ ਅੰਮ੍ਰਿਤਸਰ ਦੀ ਜੇਲ੍ਹ ਵਿੱਚ ਲਿਜਾਇਆ ਜਾਂਦਾ ਸੀ। ਬੜੀਆਂ ਸੰਗਤਾਂ ਜੇਲ੍ਹ ਤਕ ਨਾਲ ਜਾਇਆ ਕਰਦੀਆਂ ਸਨ। ਜੇਲ੍ਹ ਦੇ ਬੂਹੇ ਅੱਗੇ ਰੋਜ਼ ਜੋਸ਼ ਭਰੇ ਲੈਕਚਰ ਹੁੰਦੇ ਸਨ। ਉਹਨਾਂ ਦਿਨਾਂ ਵਿੱਚ ਬਾਬਾ ਖੜਕ ਸਿੰਘ ਨੂੰ 'ਪੰਥ ਦਾ ਬੇਤਾਜ ਬਾਦਸ਼ਾਹ' ਸੱਦਿਆ ਜਾਂਦਾ ਸੀ। ਆਪ ਵੀ ਬੜੇ ਪੁਰ ਜੋਸ਼ ਲੈਕਚਰ ਦੇਂਦੇ ਹੁੰਦੇ ਸਨ। ਬਾਬਾ ਜੀ ਨਾਲ ਇਕ-ਦੋ ਵਾਰੀ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਗੱਲਬਾਤ ਕਰਨ ਦਾ ਯਤਨ ਕੀਤਾ। ਬਾਬਾ ਖੜਕ ਸਿੰਘ ਡੀ.ਸੀ. ਨਾਲ ਗੱਲ ਕਰਨੋਂ ਇਨਕਾਰ ਕਰਦੇ ਸਨ ਤੇ ਆਪਣੇ ਵਖਿਆਨਾ ਵਿੱਚ ਵੀ ਕਹਿੰਦੇ ਹੁੰਦੇ ਸਨ ਕਿ ਮੇਰੇ ਨਾਲ ਇੰਗਲੈਂਡ ਦਾ ਬਾਦਸ਼ਾਹ ਗੱਲ ਕਰੇ, ਉਸ ਦੇ ਨੌਕਰਾਂ ਨਾਲ ਮੈਂ ਗੱਲ ਕਰਨ ਨੂੰ ਤਿਆਰ ਨਹੀਂ। ਕੁੰਜੀਆਂ ਦੇ ਮੋਰਚੇ ਨੇ ਕਈ ਸਿੱਖ ਲੀਡਰਾਂ ਦੀ ਸਖਸ਼ੀਅਤ ਨੂੰ ਉਭਾਰ ਦਿੱਤਾ। ਖਾਸ ਕਰਕੇ ਬਾਬਾ ਖੜਕ ਸਿੰਘ ਦਾ ਨਾਂ ਦੇਸ਼ ਭਰ ਵਿੱਚ ਉੱਚਾ ਹੋ ਗਿਆ। ਇਨ੍ਹਾਂ ਆਗੂਆਂ ਵਿੱਚ ਮਾਸਟਰ ਤਾਰਾ ਸਿੰਘ, ਸਰਦਾਰ ਭਾਗ ਸਿੰਘ ਐਡਵੋਕੇਟ, ਸਰਦਾਰ ਤੇਜਾ ਸਿੰਘ ਸਮੁੰਦਰੀ, ਹਰੀ ਸਿੰਘ ਜਲੰਧਰੀ ਤੇ ਤਿੰਨੇ ਝਬਾਲੀਏ ਵੀਰ, ਗਿਆਨੀ ਸ਼ੇਰ ਸਿੰਘ, ਸਰਦਾਰ ਬਹਾਦਰ ਮਹਿਤਾਬ ਸਿੰਘ ਬਹੁਤ ਪ੍ਰਸਿੱਧ ਹੋਏ।

ਮੇਰਾ ਕੰਮ ਇਹਨੀਂ ਦਿਨੀਂ ਅਦਾਲਤ ਦੇ ਮੁਕਦਮੇ ਵੱਲ ਵੀ ਜਾਣਾ ਤੇ ਜੇਲ੍ਹ ਅੱਗੇ ਜਾ ਕੇ ਲੈਕਚਰ ਸੁਣਨੇ ਸੀ। ਹੋਰ ਮੈਂ ਪੜ੍ਹਨ ਦਾ ਕੋਈ ਕੰਮ ਨਹੀਂ ਕਰਦਾ ਸਾਂ। ਦੂਜਾ ਸਾਲ ਵੀ ਏਸ ਹਾਲ ਵਿੱਚ ਬੀਤ ਗਿਆ ਕਿਉਂਕਿ ਮੇਰੀ ਕਾਲਜ ਦੀ ਪੜ੍ਹਾਈ ਦੇ ਦੂਜੇ ਸਾਲ ਵਿੱਚ ਗੁਰੂ ਕੇ ਬਾਗ ਦਾ ਮੋਰਚਾ ਵੀ ਲੱਗ ਗਿਆ। ਕਈ ਵਾਰ, ਗੁਰੂ ਕੇ ਬਾਗ ਨੂੰ ਜਾਣ ਵਾਲੇ ਜੱਥੇ ਨਾਲ ਜੋ ਭੀੜ-ਭਾੜ ਚਲਦੀ ਸੀ, ਉਸ ਭੀੜ ਨਾਲ ਵੀ ਦੋ ਚਾਰ ਮੀਲ ਚਲਾ ਜਾਂਦਾ ਤੇ ਫਿਰ ਵਾਪਸ ਆ ਜਾਂਦਾ। ਖ਼ਾਲਸਾ ਕਾਲਜ ਵਿੱਚ ਵੀ ਰੋਜ਼ਾਨਾ ਜਲਸਾ ਹੁੰਦਾ ਜਿਸ ਵਿੱਚ ਕਾਲਜ ਦੇ ਗ੍ਰੰਥੀ ਜਿਸ ਦੇ ਨਾਂ ਜਿਥੋਂ ਤੱਕ ਮੈਨੂੰ ਯਾਦ ਏ ਬਿਸ਼ਨ ਸਿੰਘ ਸੀ, ਬੜੀਆਂ ਜੋਸ਼ੀਲੀਆਂ ਕਵਿਤਾਵਾਂ ਸੁਣਾਇਆ ਕਰਦੇ ਸਨ। ਕਾਲਜ ਦਾ ਪ੍ਰਿੰਸੀਪਲ ਮਿਸਟਰ ਵਾਦਨ ਅੰਗ੍ਰੇਜ ਸੀ। ਉਹ ਸਿੱਖਾਂ ਦਾ ਬੜਾ ਹਮਦਰਦ ਸੀ। ਇਸ ਐਜੀਟੇਸ਼ਨ ਵਿੱਚ ਵਿਦਿਆਰਥੀਆਂ ਦੇ ਫਿਰਨ ਤੁਰਨ ਨੂੰ ਉਹ ਮਾੜਾ ਨਹੀਂ ਸੀ ਸਮਝਦਾ ਅਤੇ ਵਿਦਿਆਰਥੀਆਂ ਤੇ ਕਾਲਜ ਵਿੱਚ ਕਦੇ ਕੋਈ ਸਖ਼ਤੀ ਨਹੀਂ ਸੀ ਹੋਈ। ਅਸੀਂ ਵੀ ਪ੍ਰਿੰਸੀਪਲ ਦੇ ਨਰਮ ਵਤੀਰੇ ਤੋਂ ਪੂਰਾ ਲਾਭ ਉਠਾਂਦੇ ਸੀ। ਜੱਥਿਆਂ ਦੇ ਨਾਲ ਜਾਂਦੇ ਤੇ ਖੂਬ ਜੈਕਾਰੇ ਬੁਲਾਂਦੇ ਸੀ ਅਤੇ ਜਦ ਜੱਥਿਆਂ ਦੇ ਵਿਚੋਂ ਕੁਟੇ ਮਾਰੇ ਜਖ਼ਮੀ ਸਿੰਘਾਂ ਨੂੰ ਵਾਪਸ ਅੰਮ੍ਰਿਤਸਰ ਲਿਆਇਆ ਜਾਂਦਾ ਸੀ ਤਾਂ ਉਥੇ ਵੀ ਹਾਜ਼ਰ ਹੋਣਾ ਜਰੂਰੀ ਸਮਝਦੇ ਸੀ। ਖ਼ਾਲਸਾ ਕਾਲਿਜ ਦੇ ਤਿੰਨ ਪ੍ਰੋਫ਼ੈਸਰ ਬਾਵਾ ਹਰਕ੍ਰਿਸ਼ਨ ਸਿੰਘ, ਪ੍ਰੋਫ਼ੈਸਰ ਨਿਰੰਜਨ ਸਿੰਘ ਤੇ ਪ੍ਰੋਫ਼ੈਸਰ ਤੇਜਾ ਸਿੰਘ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ। ਉਹਨਾਂ ਦੇ ਜ਼ਿੰਮੇ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦੀ ਪਬਲਿਸਿਟੀ ਦਾ ਕੰਮ ਸੀ। ਉਹ ਬੜੀ ਯੋਗਤਾ ਤੇ ਮਿਹਨਤ ਨਾਲ ਇਹ ਕੰਮ ਕਰਦੇ ਸਨ। ਇਸ ਪਬਲਿਸਿਟੀ (ਲਿਖਤੀ ਪ੍ਰਚਾਰ) ਨੇ ਗੁਰੂ ਕੇ ਬਾਗ ਵਿੱਚ ਵਾਪਰ ਰਹੇ ਵਾਕਿਆਤ ਦੀ ਪਬਲਿਸਿਟੀ ਕਰਨ ਲਈ ਪ੍ਰੋਫੈਸਰ ਰੁਚੀ ਰਾਮ ਜੀ ਸਾਹਨੀ, ਜੋ ਸਹਿਜਧਾਰੀ ਪ੍ਰੇਮੀ ਸਨ, ਉਹਨਾਂ ਦੀ ਡਿਊਟੀ ਲਗਾਈ। ਉਸ ਨੇ ਵੀ ਅੰਗਰੇਜ਼ੀ ਸਰਕਾਰ ਦੇ ਜ਼ੁਲਮ ਦੀ ਬਹੁਤ ਭੰਡੀ ਕੀਤੀ ਤੇ ਅਕਾਲੀਆਂ ਦੇ ਸਬਰ ਸ਼ੁਕਰ ਤੇ ਦ੍ਰਿੜਤਾ ਨੂੰ ਅਸਮਾਨ ਤੇ ਚੜ੍ਹਾ ਦਿੱਤਾ। ਸਾਰੇ ਹਿੰਦੁਸਤਾਨ ਦੇ ਕਾਂਗਰਸੀ ਤੇ ਖਿਲਾਫਤ ਆਗੂ ਖਿੱਚੇ ਅੰਮ੍ਰਿਤਸਰ ਚਲੇ ਆ ਰਹੇ ਸਨ। ਕੇਵਲ ਉਹ ਆਗੂ ਹੀ ਨਹੀਂ ਜਿਨ੍ਹਾਂ ਦੀ ਦੇਸ਼ ਭਰ ਵਿੱਚ ਮਾਨਤਾ ਸੀ, ਬਲਕਿ ਉਹ ਆਗੂ ਵੀ ਜਿਨ੍ਹਾਂ ਦਾ ਪ੍ਰਦੇਸ਼ਾਂ ਵਿੱਚ ਵੀ ਨਾਂ ਉਘਾ ਸੀ, ਅੰਮ੍ਰਿਤਸਰ ਆਏ। ਪਾਦਰੀ ਐਂਡਰਿਊਜ਼, ਮਹਾਨ ਪੰਡਤ ਮਦਨ ਮੋਹਨ ਮਾਲਵੀਆ ਤੇ ਹੋਰ ਦਰਜਨਾਂ ਬੁੱਧੀਜੀਵੀ ਦੇਸ਼ ਦੇ ਵੱਡੇ-ਵੱਡੇ ਆਗੂ ਅੰਮ੍ਰਿਤਸਰ ਆਏ। ਜਲ੍ਹਿਆਂਵਾਲੇ ਬਾਗ ਵਿੱਚ ਜਲਸੇ ਹੁੰਦੇ ਰਹੇ ਤੇ ਇਹ ਆਗੂ ਲੈਕਚਰ ਕਰਦੇ ਰਹੇ। ਉਨ੍ਹਾਂ ਵਿਚੋਂ ਕਈ ਗੁਰੂ ਕੇ ਬਾਗ ਜਿਥੇ ਜਿਥੇ ਡਾਂਗਾਂ ਵਰ੍ਹਦੀਆਂ ਸਨ, ਉਥੇ ਵੀ ਅੱਪੜੇ ਤੇ ਪੁਲਸੀ ਮਾਰ-ਕੁਟਾਈ ਦੇ ਦਰਦਨਾਕ ਮੰਜ਼ਰ ਵੇਖ ਕੇ ਦਮ-ਬਖ਼ੁਦ ਹੋ ਜਾਂਦੇ ਰਹੇ। ਇਹਨਾਂ ਬੇਵਜਾ ਕਾਰਵਾਈਆਂ ਦਾ ਅਤੇ ਉਸ ਵੇਲੇ ਦੀ ਸਰਕਾਰ ਦੇ ਜਬਰ ਤੇ ਜ਼ੁਲਮ ਦਾ ਸਬਰ ਅਤੇ ਸ਼ਾਂਤਮਈ ਢੰਗ ਨਾਲ ਟਾਕਰਾ ਕਰਨ ਕਰਕੇ ਅਕਾਲੀ ਲਹਿਰ ਦੇਸ਼ ਵਿੱਚ ਵੀ ਪਹੁੰਚ ਗਈ। ਕਈ ਸੂਬਿਆਂ ਅਤੇ ਮੁਲਕਾਂ ਤੋਂ ਅਖ਼ਬਾਰੀ ਨਾਮਾਨਿਗਾਰ ਵੀ ਆਏ ਜਿਨ੍ਹਾਂ ਨੇ ਇਹ ਸਾਰੇ ਹਾਲਾਤ ਅਤੇ ਵਾਕਿਆਤ ਆਪਣੇ ਆਪਣੇ ਸੂਬੇ ਤੋਂ ਆਪਣੇ ਆਪਣੇ ਦੇਸ਼ ਵਿੱਚ ਵੀ ਪਹੁੰਚਾ ਦਿੱਤੇ। ਅਕਾਲੀਆਂ ਨੂੰ ਦੁਨੀਆਂ ਵਿੱਚ ਲੋਕ ਦੇਵਤੇ ਮੰਨਣ ਲੱਗ ਪਏ। ਅੰਤ ਸਿੱਖ ਪੰਥ ਦੀ ਦੁਨੀਆਂ ਵਿੱਚ ਧਾਂਕ ਬੈਠ ਗਈ। ਏਸ ਮੋਰਚੇ ਨੂੰ ਖਤਮ ਕਰਨ ਲਈ ਕਈ ਕੋਸ਼ਿਸ਼ਾਂ ਹੋਈਆਂ ਪਰ ਅੰਤ ਵਿੱਚ ਸਰ ਗੰਗਾਂ ਰਾਮ ਨੇ ਜੋ ਪੰਜਾਬ ਦੇ ਬੜੇ ਭਾਰੇ ਇੰਜਨੀਅਰ ਤੇ ਠੇਕੇਦਾਰ ਸਨ, ਮਹੰਤ ਤੋਂ ਗੁਰੂ ਕਾ ਬਾਗ ਠੇਕੇ ਤੇ ਲੈ ਲਿਆ ਤੇ ਸਿੰਘਾਂ ਨੂੰ ਲੱਕੜਾਂ ਕੱਟਣ ਦੀ ਖੁੱਲ੍ਹ ਦੇ ਦਿੱਤੀ। ਇਉਂ ਸਰ ਗੰਗਾ ਰਾਮ ਦੀ ਸਿਆਣਪ ਨਾਲ ਇਹ ਮੋਰਚਾ ਖਤਮ ਹੋਇਆ। ਇਸ ਮੋਰਚੇ ਦੇ ਫਤਹਿ ਹੋਣ ਤੇ ਮਹਾਤਮਾ ਗਾਂਧੀ ਨੇ ਆਪਣੇ ਅਖ਼ਬਾਰ 'ਯੰਗ ਇੰਡੀਆ' ਵਿੱਚ ਲਿਖਿਆ ਸੀ ਕਿ ਇਹ ਆਜ਼ਾਦੀ ਦਾ ਪਹਿਲਾ ਯੁੱਧ ਅਸਾਂ ਜਿੱਤ ਲਿਆ ਹੈ।

ਕੁਝ ਸਮੇਂ ਤੋਂ ਬਾਅਦ ਅੰਮ੍ਰਿਤਸਰ ਸ਼ਹਿਰ ਵਿੱਚ ਹਿੰਦੂ-ਮੁਸਲਮਾਨ ਫਸਾਦ ਹੋ ਗਿਆ। ਏਸ ਫਸਾਦ ਵਿੱਚ ਹਿੰਦੂ ਤੇ ਮੁਸਲਮਾਨ ਆਪੋ ਵਿੱਚ ਲੜਦੇ ਤੇ ਇਕ ਦੂਜੇ ਨੂੰ ਮਾਰ-ਕੁਟਾਈ ਕਰਦੇ ਸਨ। ਅਕਾਲੀ ਸਿੰਘਾਂ ਨੇ ਇਸ ਮਾਰ-ਕੁਟਾਈ ਵੇਲੇ ਇਕੋ ਰੋਲ ਅਦਾ ਕੀਤਾ ਅਤੇ ਉਹ ਇਹ ਕਿ ਜਿਥੇ ਦੋਵੇਂ ਧਿਰਾਂ ਲੜਦੀਆਂ ਹੋਣ ਉਥੇ ਵਿੱਚ ਪੈ ਕੇ ਦੋਹਾਂ ਧਿਰਾਂ ਨੂੰ ਵੱਖਰਾ ਵੱਖਰਾ ਕਰ ਕਰਾ ਕੇ ਫ਼ਸਾਦ ਮਿਟਾ ਦੇਣਾ। ਅਕਾਲੀਆਂ ਤੇ ਕੋਈ ਵੀ ਹੱਥ ਨਹੀਂ ਉਠਾਂਦਾ ਸੀ। ਸਰਦਾਰ ਤੇਜਾ ਸਿੰਘ ਸਮੁੰਦਰੀ ਆਪ ਸਿੰਘਾਂ ਦੇ ਜੱਥੇ ਲੈ ਕੇ ਇਸ ਫਸਾਦ ਨੂੰ ਰੋਕਣ ਜਾਂਦੇ ਸਨ। ਇਸ ਫ਼ਸਾਦ ਵੇਲੇ ਸਿੱਖਾਂ ਦੀ ਸੇਵਾ ਨੂੰ ਮੁੱਖ ਰੱਖਕੇ ਸਰਕਾਰ ਨੇ ਗੁਰੂ ਕੇ ਬਾਗ ਦੇ ਮੋਰਚੇ ਦੇ ਸਾਰੇ ਕੈਦੀ ਛੱਡ ਦਿੱਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਨੂੰ ਗੁਰੂ ਕੇ ਬਾਗ ਦੇ ਮੋਰਚੇ ਨੇ ਬਹੁਤ ਤਾਕਤਵਰ ਬਣਾ ਦਿੱਤਾ। ਇਨ੍ਹਾਂ ਜਥੇਬੰਦੀਆਂ ਦਾ ਜਨਤਾ ਤੇ ਬੜਾ ਇਖ਼ਲਾਕੀ ਪ੍ਰਭਾਵ ਪਿਆ। ਬਹੁਤ ਸਾਰੇ ਮਹੰਤਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਰਾਜ਼ੀ ਨਾਵਾਂ ਕਰਕੇ ਆਪਣੇ ਆਪਣੇ ਗੁਰਦੁਆਰੇ ਕਮੇਟੀ ਦੇ ਸਪੁਰਦ ਕਰ ਦਿੱਤੇ। ਸ਼੍ਰੋਮਣੀ ਕਮੇਟੀ ਦਾ ਵਤੀਰਾ ਵੀ ਬੜੀ

ਖੁਲ੍ਹ-ਦਿਲੀ ਦਾ ਸੀ। ਜਿਨ੍ਹਾਂ ਮਹੰਤਾਂ ਨੇ ਮੁੱਦਤਾਂ ਤਕ ਗੁਰਦੁਆਰਾ ਸਾਹਿਬਾਨ ਦੀ ਸੇਵਾ ਕੀਤੀ, ਉਹਨਾਂ ਨੂੰ ਭੁੱਖਾ ਮਾਰਨ ਜਾਂ ਉਹਨਾਂ ਨਾਲ ਵੈਰ ਕਰਨ ਦਾ ਰਵਈਆ ਨਹੀਂ ਸੀ ਬਲਕਿ ਉਹਨਾਂ ਨੂੰ ਅੱਛੇ ਚੰਗੇ ਗੁਜ਼ਾਰੇ ਦੇ ਕੇ ਸ਼੍ਰੋਮਣੀ ਕਮੇਟੀ ਨੇ ਉਹਨਾਂ ਨਾਲ ਰਾਜ਼ੀ-ਨਾਮਾ ਕੀਤਾ। ਇਸ ਚੰਗੇ ਰਵੱਈਏ ਤੋਂ ਪ੍ਰਭਾਵਿਤ ਹੋ ਕੇ ਵੱਡੀ ਗਿਣਤੀ ਵਿੱਚ ਕਈ ਮਹੰਤਾਂ ਨੂੰ ਆਪਣੇ ਆਪ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰ ਲੈਣ ਦੀ ਪ੍ਰੇਰਨਾ ਮਿਲੀ। ਇੰਜ ਗੁਰੂ ਕੇ ਬਾਗ ਦੀ ਕਥਾ ਸਮਾਪਤ ਹੋਈ।

## ਚੇਚਕ ਦੀ ਬੀਮਾਰੀ

ਵੱਡੇ ਦਿਨਾਂ ਦੀਆਂ ਛੁੱਟੀਆਂ ਚੱਕ ਨੰਬਰ 40 ਝੰਗ ਬ੍ਰਾਂਚ ਵਿੱਚ ਕੱਟ ਕੇ ਮੈਂ ਵਾਪਸ ਅੰਮ੍ਰਿਤਸਰ ਕਾਲਜ ਵਿੱਚ ਪਹੁੰਚ ਗਿਆ। ਮੈਂ ਸ੍ਰੀ ਗੁਰੂ ਹਰਿਗੋਬਿੰਦ ਬਲਾਕ ਵਿੱਚ ਬੋਰਡਿੰਗ ਹਾਊਸ ਵਿੱਚ ਦਾਖ਼ਲ ਸਾਂ। ਮੇਰੇ ਟਿਊਟਰ ਬਾਵਾ ਹਰਕਿਸ਼ਨ ਸਿੰਘ ਜੀ ਇਕ ਦਿਨ ਮੇਰੇ ਕਮਰੇ ਵਿੱਚ ਤਸ਼ਰੀਫ ਲਿਆਏ। ਉਹਨਾਂ ਨੇ ਮੇਰੇ ਚੇਹਰੇ ਵੱਲ ਵੇਖ ਕੇ ਹੈਰਾਨੀ ਨਾਲ ਮੈਥੋਂ ਪੁੱਛਿਆ ਕਿ ਤੇਰੇ ਚੇਹਰੇ ਤੇ ਕੀਹ ਨਿਕਲ ਆਇਆ ਹੈ। ਮੈਂ ਆਪਣਾ ਚੇਹਰਾ ਵੇਖਿਆ ਨਹੀਂ ਸੀ, ਸੋ ਮੈਂ ਕਿਹਾ ਕਿ ਮੈਨੂੰ ਤਾਂ ਕੁਝ ਪਤਾ ਨਹੀਂ। ਪਰ ਉਹਨਾਂ ਮੈਨੂੰ ਕਿਹਾ ਕਿ ਤੈਨੂੰ ਤਾਂ ਚੇਚਕ ਨਿਕਲ ਆਈ ਹੈ। ਮੈਨੂੰ ਉਸ ਵੇਲੇ ਤੱਕ ਅਜੇ ਚੇਚਕ ਨਾਲ ਕੋਈ ਤਕਲੀਫ ਹੋਣੀ ਆਰੰਭ ਨਹੀਂ ਸੀ ਹੋਈ। ਬਾਵਾ ਜੀ ਨੇ ਮੇਰੇ ਪਿੰਡ ਮੇਰੇ ਘਰ ਵਾਲਿਆਂ ਨੂੰ ਤਾਰ ਦੇ ਦਿੱਤੀ ਤੇ ਉਹਨਾਂ ਨੂੰ ਕਾਲਜ ਵਿੱਚ ਸੱਦਿਆ ਤਾਂ ਕਿ ਉਹ ਮੈਨੂੰ ਬੀਮਾਰ ਨੂੰ ਸੰਭਾਲ ਲੈਣ। ਮੇਰੇ ਤਾਇਆ ਜੀ ਵੀ ਛਾਉਣੀ ਵਿੱਚ ਹੀ ਸੀ, ਉਹਨਾਂ ਵੱਲ ਵੀ ਸੁਨੇਹਾ ਗਿਆ। ਅਜੇ ਮੈਂ ਹੋਸ਼ ਹਵਾਸ ਵਿੱਚ ਹੀ ਸਾਂ ਜਦ ਮੇਰੀ ਦਾਦੀ, ਮੇਰਾ ਬਾਬਾ ਸਰਦਾਰ ਅਮਰ ਸਿੰਘ ਤੇ ਮੇਰਾ ਤਾਇਆ ਅਗਲੇ ਦਿਨ ਬੋਰਡਿੰਗ ਹਾਊਸ ਪਹੁੰਚ ਗਏ। ਉਹਨਾਂ ਨੇ ਆ ਕੇ ਮੈਨੂੰ ਸੰਭਾਲ ਲਿਆ ਤੇ ਮੈਨੂੰ ਉਥੋਂ ਅੰਮ੍ਰਿਤਸਰ ਸਟੇਸ਼ਨ ਤੇ ਲੈ ਆਏ। ਅੰਮ੍ਰਿਤਸਰ ਸਟੇਸ਼ਨ ਤੱਕ ਤਾਂ ਮੈਂ ਚੰਗੀ ਹੋਸ਼ ਵਿੱਚ ਸਾਂ ਪਰ ਅੰਮ੍ਰਿਤਸਰ ਸਟੇਸ਼ਨ ਤੇ ਪਹੁੰਚ ਕੇ ਚੇਚਕ ਦੇ ਫਲੂਹਿਆਂ ਦੇ ਵਧ ਜਾਣ ਕਾਰਨ ਮੇਰੀਆਂ ਅੱਖਾਂ ਵੀ ਬੰਦ ਹੋ ਗਈਆਂ ਤੇ ਹੋਸ਼-ਸੂਰਤ ਵੀ ਘਟਣੀ ਸ਼ੁਰੂ ਹੋ ਗਈ। ਜਿਵੇਂ ਤਿਵੇਂ ਕਰਕੇ ਉਹਨਾਂ ਮੈਨੂੰ ਰੇਲ ਗੱਡੀ ਤੇ ਚੜ੍ਹਾਇਆ ਤੇ ਅਗਲੇ ਦਿਨ ਲਾਇਲਪੁਰ ਤੋਂ ਦੋ ਸਟੇਸ਼ਨ ਅੱਗੇ ਅਬਾਸਪੁਰ ਪਹੁੰਚਾਇਆ ਏਥੇ ਅਬਾਸਪੁਰ ਸਾਡੇ ਘਰੋਂ ਗੱਡਾ ਆਇਆ। ਮੇਰੇ ਤਾਇਆ ਜੀ ਵੀ ਨਾਲ ਹੀ ਆਏ ਸਨ। ਅਬਾਸਪੁਰ ਦੇ ਰਾਹ ਵਿੱਚ ਠੀਕਰੀ ਵਾਲੇ ਬੰਗਲੇ ਸਰਕਾਰੀ ਹਸਪਤਾਲ ਸੀ। ਉਥੇ ਜੋ ਡਾਕਟਰ ਸੀ ਉਹਨੂੰ ਸੱਦ ਕੇ ਤਾਇਆ ਜੀ ਨੇ ਮੈਨੂੰ ਵਿਖਾਇਆ। ਜਿਥੋਂ ਤਕ ਮੈਨੂੰ ਯਾਦ ਏ ਡਾਕਟਰ ਨੇ ਫਲੂਹਿਆਂ ਤੇ ਲਾਣ ਲਈ ਕੋਈ ਤੇਲ ਜਿਹਾ ਜੋ ਉਸ ਸਰਕਾਰੀ ਹਸਪਤਾਲ ਵਿੱਚ ਹੀ ਸੀ, ਦਿੱਤਾ। ਉਹ ਤੇਲ ਦੇ ਲਾਉਣ ਨਾਲ ਚੇਚਕ ਦੇ ਫਲੂਹੇ ਕੁਝ ਛੇਤੀ ਪੱਕ ਜਾਂਦੇ ਸਨ।

ਠੀਕਰੀਵਾਲੇ ਤੋਂ ਸਾਡਾ ਪਿੰਡ ਕੋਈ ਤਿੰਨ ਮੀਲ ਸੀ। ਮੈਨੂੰ ਪਿੰਡ ਲਿਜਾਇਆ ਗਿਆ। ਸਾਡਾ ਘਰ ਪੱਕਾ ਸੀ ਤੇ ਪੁਰਾਣੇ ਢੰਗ ਦਾ ਸੀ। ਮੈਨੂੰ ਬ੍ਰਾਂਡੇ ਵਿੱਚ ਦੀ ਸੂਫੇ ਵਿੱਚ ਲਿਜਾ ਕੇ ਅਗਾਂਹ ਪਿਛਲੀ ਕੋਠੜੀ ਵਿੱਚ ਜਿਥੇ ਹਵਾ ਦਾ ਭੋਰਾ ਵੀ ਨਾ ਲੱਗੇ, ਮੰਜੇ ਤੇ ਪਾ ਦਿੱਤਾ ਗਿਆ। ਇਸ ਕੋਠੜੀ ਵਿੱਚ ਮੈਂ ਦੂਜੇ ਕੁ ਦਿਨ ਹੀ ਬਹੁਤ ਤੰਗ ਹੋ ਗਿਆ ਤੇ ਸਾਹ ਦੀ ਵੀ ਕੁਝ ਤੰਗੀ ਹੋਣ ਲੱਗੀ। ਮੇਰੇ ਤਾਇਆ ਜੀ ਨੇ ਘਰਦਿਆਂ ਤੇ ਜ਼ੋਰ ਦੇ ਕੇ ਮੈਨੂੰ ਉਸ ਕੋਠੜੀ ਚੋਂ ਕੱਢ ਕੇ ਬੈਠਕ ਵਿੱਚ ਜਾ ਪਾਇਆ। ਏਥੋਂ ਦੋ ਦਰਵਾਜ਼ੇ ਤੇ ਚਾਰ ਬਾਰੀਆਂ ਹੋਣ

ਕਰਕੇ ਹਵਾ ਦਾ ਤੇ ਸੌਖ ਹੋ ਗਿਆ ਪਰ ਤੀਵੀਆਂ ਵਿੱਚ ਚਰਚਾ ਹੋ ਗਈ ਕਿ 'ਲਾਓ ਖਾਂ ਜੀ' ਇਹ ਤਾਂ ਮੁਸਲਮਾਨ ਡਾਕਟਰ ਲਿਆ ਕੇ ਮੱਥੇ ਲਾਂਦੇ ਹਨ। ਅੱਜ ਤਕ ਇਹ ਗੱਲ ਨਹੀਂ ਸੀ ਸੁਣੀ ਭਲਾ, " 'ਮਾਤਾ' ਦਾ ਵੀ ਕੋਈ ਇਲਾਜ-ਦਾਰੂ ਹੁੰਦਾ ਏ?"

ਮੇਰੇ ਸਰਹਾਣੇ ਚੱਕੀ ਪੀਠੀ ਜਾਂਦੀ ਅਤੇ ਦੇਵੀ ਮਾਤਾ ਦੀਆਂ ਭੇਟਾਂ ਵੀ ਗਾਈਆਂ ਜਾਂਦੀਆਂ ਰਹੀਆਂ। ਜਿਥੋਂ ਤੱਕ ਮੈਨੂੰ ਯਾਦ ਏ, ਗੀਤ ਇਹ ਸੀ :-

"ਨੰਗੀ ਨੰਗੀ ਪੈਰੀਂ ਦੇਵਾ ਅਕਬਰ ਆਇਆ
ਸੋਨੇ ਦਾ ਛਤ੍ਰ ਝੁਲਾਇਆ।"

ਚੱਕੀ ਦਾ ਪੀਹਣਾ ਤਾਂ ਕੁਝ ਅਰਾਮ ਦੇਂਦਾ ਸੀ ਪਰ ਗੀਤ ਮੈਨੂੰ ਚੰਗਾ ਨਹੀਂ ਸੀ ਲਗਦਾ। ਮੈਂ ਸਾਂ ਸਿੰਘ ਸਭੀਏ ਖਿਆਲਾਂ ਦਾ ਬੰਦਾ ਅਤੇ ਇਸ ਤੋਂ ਇਲਾਵਾ ਮੈਂ ਆਈਨੇ-ਅਕਬਰੀ ਕਿਤਾਬ ਵਿਚੋਂ ਅਕਬਰ ਦੇ ਦੇਵੀ ਦੇ ਦਰਬਾਰ ਜਾਣ ਅਤੇ ਉੱਥੇ ਛਤ੍ਰ ਝੁਲਾਣ ਦੇ ਵਾਕਿਆ ਨੂੰ ਪੜ੍ਹਿਆ ਹੋਇਆ ਸੀ ਅਤੇ ਉਸ ਕਿਤਾਬ ਵਿੱਚ ਇਹ ਦੱਸਿਆ ਹੋਇਆ ਸੀ ਕਿ ਅਕਬਰ ਨੂੰ ਕੋਈ ਸ਼ਰਧਾ-ਭਾਵਨਾ ਦੇਵੀ ਤੇ ਨਹੀਂ ਸੀ। ਉਸ ਨੇ ਤਾਂ ਕੇਵਲ ਹਿੰਦੂਆਂ ਦੇ ਦਿਲ ਜਿੱਤਣ ਲਈ ਇਹ ਰਾਜਸੀ ਢੰਗ ਕੱਢਿਆ ਸੀ ਅਤੇ ਦੇਵੀ ਦੀ ਲਾਟ ਤੇ ਜਾ ਕੇ ਸੋਨੇ ਦਾ ਛਤਰ ਝੁਲਾ ਦਿੱਤਾ ਸੀ। ਇਸ ਤੋਂ ਇਲਾਵਾ ਗੀਤ ਦੀ ਇਸ ਕਹਾਣੀ ਵਿੱਚ ਹੋਰ ਗੱਲ ਕੋਈ ਨਹੀਂ ਸੀ। ਮੈਂ ਉਹਨਾਂ ਤੀਵੀਆਂ ਨਾਲ ਲੜ ਪਿਆ ਤੇ ਮੈਂ ਕਿਹਾ ਕਿ ਮੈਨੂੰ ਪਤਾ ਏ ਕਿ ਅਕਬਰ ਦੇਵੀ ਦੇ ਕਿਉਂ ਗਿਆ ਸੀ ਤੇ ਕਿਸ ਮਤਲਬ ਲਈ ਦੇਵੀ ਤੇ ਛਤਰ ਝੁਲਾਇਆ ਸੀ, ਸੋ ਇਹ ਗੀਤ ਮਤ ਗਾਵੋ। ਸ਼ਰਧਾਲੂ ਤੀਵੀਆਂ ਮੇਰੇ ਸਰਹਾਣਿਓ ਉੱਠ ਤਾਂ ਬੈਠੀਆਂ, ਪਰ ਉਹ ਕਹਿੰਦੀਆਂ ਇਹੋ ਜਾਂਦੀਆਂ ਸਨ ਕਿ ਇਹਨੂੰ ਅਰਾਮ ਕਿਵੇਂ ਆਵੇ ਜਿਹੜਾ ਕਿ ਵੱਡੇ ਵਡੇਰਿਆਂ ਦੀ ਹਰ ਇਕ ਰੁਹ-ਰੀਤ ਨੂੰ ਤੋੜਨ ਲਈ ਤਿਆਰ ਰਹਿੰਦਾ ਏ।

ਇਸ ਬਿਮਾਰੀ ਦਾ ਮੈਨੂੰ ਤਕਰੀਬਨ ਚਾਲੀ ਦਿਨ ਜ਼ੋਰ ਰਿਹਾ। 47-48 ਦਿਨਾਂ ਬਾਅਦ ਜਾ ਕੇ ਕਿਤੇ ਮੰਜੇ ਤੋਂ ਪੈਰ ਹੇਠਾਂ ਰੱਖਿਆ ਕਿਉਂਕਿ ਮੇਰੇ ਪੈਰਾਂ ਦੇ ਥੱਲੇ ਵੀ ਫਲੂਹੇ ਨਿਕਲੇ ਹੋਏ ਸਨ ਅਤੇ ਪੈਰ ਧਰਤੀ ਤੇ ਨਹੀਂ ਲੱਗਦੇ ਸੀ। ਮੇਰੇ ਸਹੁਰੇ ਵੱਡੇ ਘਿਆਲੇ ਸਨ, ਉਹਨਾਂ ਦੇ ਨਾਲ ਦੇ ਪਿੰਡ, ਜਿਸ ਦਾ ਨਾਂ ਲਹਿਲ ਸੀ, ਦਾ ਇਕ ਬ੍ਰਾਹਮਣ ਗਊਆਂ ਚਾਰਦਾ ਹੁੰਦਾ ਸੀ। ਉਹ ਨੇਕ ਤੇ ਤਪੱਸਵੀ ਆਦਮੀ ਸੀ। ਉਹ ਲੁਧਿਆਣੇ ਜਿਲ੍ਹੇ ਚੋਂ ਆ ਕੇ ਉਸ ਪਿੰਡ ਵਿੱਚ ਵੱਸਿਆ ਸੀ ਪਰ ਉਹ, ਲੁਧਿਆਣੇ ਵਾਪਸ ਚਲਿਆ ਗਿਆ ਹੋਇਆ ਸੀ। ਮੇਰੇ ਸਹੁਰਿਆਂ ਨੇ ਉਹਦੇ ਪਾਸ ਇਕ ਸੱਜਣ ਭੇਜਿਆ। ਉਹ ਆਦਮੀ ਨੇ ਮੇਰੀ ਬੀਮਾਰੀ ਦਾ ਹਾਲ ਪੰਡਤ ਜੀ ਨੂੰ ਦੱਸਿਆ ਤੇ ਮੇਰੀ ਸਹਾਇਤਾ ਕਰਨ ਲਈ ਬੇਨਤੀ ਕੀਤੀ ਪੰਡਤ ਨੇ ਉਸ ਨੂੰ ਕੁਝ ਕਾਲੀਆਂ ਮਿਰਚਾਂ ਦਿੱਤੀਆਂ ਤੇ ਨਾਲ ਹੀ ਇਹ ਗੱਲ ਦੱਸੀ ਕਿ ਜਾ ਕੇ ਵੇਖ ਲਓ ਕਿ ਮਰੀਜ਼ ਦੇ ਦਿਲ ਦੇ ਆਸ ਪਾਸ ਦੇ ਹਿੱਸੇ ਵਿੱਚ ਚੇਚਕ ਦਾ ਕੋਈ ਫਲੂਹਾ ਨਹੀਂ ਹੋਵੇਗਾ ਤੇ ਗਿਆਨੀ ਕਰਤਾਰ ਸਿੰਘ ਰਾਜ਼ੀ ਹੋ ਜਾਵੇਗਾ। ਪੰਡਤ ਜੀ ਦੀ ਇਹ ਗੱਲ ਠੀਕ ਹੀ ਨਿਕਲੀ ਅਤੇ ਸਚਮੁਚ ਹੀ ਮੇਰੇ ਸ਼ਰੀਰ ਦੇ ਉਸ ਹਿੱਸੇ ਵਿੱਚ ਫਲੂਹੇ ਨਹੀਂ ਸੀ। ਮੇਰੀਆਂ ਅੱਖਾਂ ਦੀਆਂ ਗੰਨੀਆਂ ਤੇ ਵੀ ਬੀਮਾਰੀ ਸੀ, ਮੇਰੇ ਲੱਕ ਵਿੱਚ ਵੀ ਫਲੂਹੇ ਸਨ, ਸਿਰ ਦੇ ਗਰਦਨ ਦਾ ਕੋਈ ਹਿੱਸਾ ਬਚਿਆ ਹੋਇਆ ਨਹੀਂ ਸੀ। ਬੁਲ੍ਹਾਂ ਤੇ ਵੀ ਫਲੂਹੇ ਸਨ ਇਸ ਕਰਕੇ ਮੇਰੇ ਲਈ ਥੁਕਣਾ ਵੀ ਔਖਾ ਹੋ ਗਿਆ ਸੀ। ਇਕ ਦਿਨ ਤਾਂ ਮੈਂ ਪੂਰੇ ਚਾਰ ਪਹਿਰ ਬੇਹੋਸ਼ ਪਿਆ ਰਿਹਾ। ਘਰ ਦੇ ਅੰਦਰੋਂ ਅੰਦਰ ਰੋ ਧੋ ਵੀ ਚੁੱਕੇ ਸਨ, ਪਰ ਵਾਹਿਗੁਰੂ

ਦੀ ਦਯਾ ਨਾਲ ਮੈਂ ਕੋਈ 40 ਦਿਨਾਂ ਤੋਂ ਬਾਅਦ ਕਰੀਬ ਕਰੀਬ ਰਾਜ਼ੀ ਹੋ ਗਿਆ। ਹੁਣ ਮੇਰਾ ਰੰਗ ਕਾਲੇ ਤਵੇ ਵਰਗਾ ਹੋ ਗਿਆ। ਤੰਦਰੁਸਤ ਹੋਣ ਤੋਂ ਪਿਛੋਂ ਇਤਨੀ ਤਿੱਖੀ ਭੁਖ ਲਗਦੀ ਸੀ ਕਿ ਮੈਂ ਰੱਜਣ ਵਿੱਚ ਹੀ ਨਹੀਂ ਔਂਦਾ ਸੀ। ਸ਼ੁਕਰ ਕਰਕੇ ਦੋਬਾਰਾ ਦੁਨੀਆਂ ਵਿੱਚ ਆਇਆ ਤੇ ਹੌਲੀ ਹੌਲੀ ਫੇਰ ਕੰਮਾਂ ਕਾਰਾਂ ਵਿੱਚ ਦਿਲਚਸਪੀ ਲੈਣ ਲੱਗ ਪਿਆ। ਮੇਰੀ ਇਹ ਗਲਤੀ ਰਹੀ ਕਿ ਮੈਂ ਜਿਸਮਾਨੀ ਕੰਮ ਕੁਝ ਨਹੀਂ ਕਰਦਾ ਸਾਂ ਪਰ ਪਿੰਡ ਵਿੱਚ ਤੁਰ ਫਿਰ ਜ਼ਰੂਰ ਆਉਂਦਾ ਸੀ।

ਉਹਨੀ ਦਿਨੀਂ ਸਾਡੇ ਪਿੰਡ ਦਾ ਨੰਬਰਦਾਰ ਸੂਰਤ ਸਿੰਘ ਜੀ ਜੋ ਬੜਾ ਤਗੜਾ ਸਿੰਘ ਸਭੀਆ ਸੀ ਮੈਂ ਉਹਦੇ ਨਾਲ ਮਿਲ ਕੇ ਇਕ 'ਜ਼ਿੰਮੀਦਾਰ ਸੁਧਾਰ ਲਹਿਰ' ਚਲਾਈ। ਉਸ ਲਹਿਰ ਦਾ ਮਨੋਰਥ ਜ਼ਿਮੀਦਾਰਾਂ ਦੇ ਰਸਮ-ਰਿਵਾਜ਼ ਸੁਧਾਰਣਾ ਸੀ। ਕਈ ਮਹੀਨੇ ਏਦਾਂ ਲੰਘੇ ਤੇ ਇਸ ਕੰਮ ਦੀਆਂ ਦੋ ਕਾਨਫਰੰਸਾਂ ਵੀ ਕੀਤੀਆਂ।

## ਜੈਤੋ ਦਾ ਮੋਰਚਾ

ਇਹਨੀ ਦਿਨੀ ਜੈਤੋ ਦਾ ਮੋਰਚਾ ਆਰੰਭ ਹੋ ਚੁੱਕਾ ਸੀ। ਪੰਜਵਾਂ ਸ਼ਹੀਦੀ ਜੱਥਾ ਜੈਤੋ ਦੇ ਮੋਰਚੇ ਲਈ ਲਾਇਲਪੁਰ ਤੋਂ ਚੱਲਣਾ ਸੀ। ਏਸ ਜੱਥੇ ਦੇ ਤੋਰਨ ਲਈ ਅਕਾਲੀ ਸਿੰਘ ਪਿੰਡਾਂ 'ਚ ਫਿਰ ਕੇ ਸਿੰਘਾਂ ਨੂੰ ਜੱਥੇ ਨਾਲ ਜਾਣ ਲਈ ਤਿਆਰ ਕਰਦੇ ਸੀ। ਸਾਡੇ ਨੇੜੇ ਹੀ ਚੱਕ 33 ਝੰਗ ਬ੍ਰਾਂਚ ਦਾ ਇਕ ਸਿੰਘ ਸੇਵਾ ਸਿੰਘ ਸੀ, ਉਹ ਤਹਿਸੀਲ ਦਾ ਜੱਥੇਦਾਰ ਸੀ। ਉਹਨੇ ਸਾਡੇ ਪਿੰਡੋਂ ਲੰਘਦਿਆਂ ਮੈਨੂੰ ਵੀ ਖ਼ਬਰ ਕੀਤੀ ਕਿ ਪੰਜਵਾਂ ਜੱਥਾ ਜੈਤੋ ਲਈ ਲਾਇਲਪੁਰ ਦੇ ਵੱਡੇ ਗੁਰਦੁਆਰੇ ਤੋਂ ਜਾਣਾ ਹੈ। ਮੈਂ ਜੱਥੇ ਨੂੰ ਨਾਲ ਹੋ ਕੇ ਤੋਰਨ ਦੀ ਉਸ ਦੀ ਗੱਲ ਮੰਨ ਲਈ ਤੇ ਨੀਯਤ ਦਿਨ ਤੇ ਜੱਥੇ ਵੇਖਣ ਲਈ ਲਾਇਲਪੁਰ ਪੁੱਜ ਗਿਆ। ਕਿਸ ਤਾਰੀਖ਼ ਨੂੰ ਇਹ ਜੱਥਾ ਲਾਇਲਪੁਰੋਂ ਤੁਰਿਆ ਹੁਣ ਮੈਨੂੰ ਯਾਦ ਨਹੀਂ। ਜੱਥੇ ਦੇ ਨਾਲ ਮੈਂ 204 ਚੱਕ ਰੱਖ ਬ੍ਰਾਂਚ ਤੱਕ ਚਲਿਆ ਗਿਆ ਤੇ ਰਾਤ ਉਥੇ ਜੱਥੇ ਦੇ ਵਿੱਚ ਹੀ ਸੁੱਤਾ। ਏਥੇ ਹੀ ਪਹਿਲੋਂ ਪਹਿਲ ਮੈਨੂੰ ਸਰਦਾਰ ਦਲਜੀਤ ਸਿੰਘ ਭਾਗੋਵਾਲੀਆ ਮਿਲਿਆ। ਇਹ ਵੀ ਪਤਾ ਲੱਗਾ ਕਿ 204 ਚੱਕ ਰੱਖ ਬ੍ਰਾਂਚ ਦੇ ਭਗਤ ਸਿੰਘ, ਹਾਕਮ ਸਿੰਘ ਤੇ ਵਰਿਆਮ ਸਿੰਘ ਸਨ। ਇਹਨਾਂ ਵਿੱਚ ਭਗਤ ਸਿੰਘ ਤੇ ਹਾਕਮ ਸਿੰਘ ਮੇਰੇ ਬਹੁਤ ਹੀ ਚੰਗੇ ਮਿਤਰ ਬਣ ਗਏ। ਦਲਜੀਤ ਸਿੰਘ ਨਾਲ ਵੀ ਢੇਰ ਸਮਾਂ ਮਿਤਰਤਾ ਰਹੀ। ਭਾਈ ਵਰਿਆਮ ਸਿੰਘ ਤੇ ਭਾਈ ਬੂਟਾ ਸਿੰਘ ਜੀ ਚੜ੍ਹਾਈ ਕਰ ਗਏ ਹਨ। ਉਹਨਾਂ ਦੋਹਾਂ ਨੇ ਪਾਕਿਸਤਾਨ ਬਣਨ ਤੋਂ ਬਾਦ ਹਿੰਦੁਸਤਾਨ ਆ ਕੇ ਚੜ੍ਹਾਈ ਕੀਤੀ।

ਇਹ ਸੱਜਣ ਜਿਲ੍ਹਾ ਲਾਇਲਪੁਰ ਵਿੱਚ ਪੰਥ ਦਾ ਬੜਾ ਕੰਮ ਕਰਦੇ ਰਹੇ ਹਨ। ਭਾਈ ਬੂਟਾ ਸਿੰਘ ਜੀ ਨਨਕਾਣੇ ਸਾਹਿਬ ਗੁਰਦੁਆਰੇ ਦੇ ਬਹੁਤ ਸਮੇਂ ਤੱਕ ਮੀਤ ਮੈਨੇਜਰ ਰਹੇ। ਸਰਦਾਰ ਭਗਤ ਸਿੰਘ ਦੇ ਦੇਸ਼ ਭਗਤ ਇਨਕਲਾਬੀਆਂ ਨਾਲ ਬੜਾ ਜੋੜ ਮੇਲ ਸੀ ਤੇ ਉਹ ਹਰ ਵੇਲੇ ਕੁਰਬਾਨੀ ਲਈ ਤਤਪਰ ਰਹਿੰਦਾ ਸੀ। ਸਰਦਾਰ ਵਰਿਆਮ ਸਿੰਘ ਤੇ ਹਾਕਮ ਸਿੰਘ ਵਧੇਰੇ ਕਰਕੇ ਅਕਾਲੀ ਦਲ ਦਾ ਕੰਮ ਕਰਦੇ ਰਹੇ ਹਨ ਤੇ ਕੁਝ ਕੰਮ ਇਹ ਦੋਵੇਂ ਸੱਜਣ ਕਾਂਗਰਸ ਵਿੱਚ ਵੀ ਕਰਦੇ ਰਹੇ ਹਨ। ਦੇਸ਼ ਦੀ ਵੰਡ ਦੇ ਸਮੇਂ 1947 ਵਿੱਚ ਜ਼ਿਲਾ ਲਾਇਲਪੁਰ ਵਿਚੋਂ ਪੈਦਲ ਰਫਿਊਜੀਆਂ ਦਾ ਜੋ ਪਹਿਲਾ ਜੱਥਾ ਹਿੰਦੁਸਤਾਨ ਵਿੱਚ ਆਇਆ ਸੀ ਤੇ ਜਿੰਨਾਂ ਦੀ ਗਿਣਤੀ ਕੋਈ ਸੱਤਰ ਹਜ਼ਾਰ ਦੇ ਲੱਗਭਗ ਸੀ, ਭਾਈ ਬੂਟਾ ਸਿੰਘ ਜੀ ਉਸ ਜੱਥੇ ਦੇ ਜੱਥੇਦਾਰ ਸਨ। ਉਹਨਾਂ ਨੂੰ ਗੁਰਮਤ ਤੇ ਗੁਰ-ਸਿੱਖੀ ਦੇ ਪ੍ਰਚਾਰ ਦਾ ਬੜਾ ਸ਼ੌਕ

ਸੀ ਅਤੇ ਸਾਰੀ ਉਮਰ ਹੀ ਏਸ ਕੰਮ ਤੇ ਲੱਗੇ ਰਹੇ। 204 ਚੱਕ ਦੇ ਇਹਨਾਂ ਸੱਜਣਾਂ ਵਿਚੋਂ ਸਰਦਾਰ ਭਗਤ ਸਿੰਘ, ਭਾਈ ਵਰਿਆਮ ਸਿੰਘ ਤੇ ਬੂਟਾ ਸਿੰਘ ਤਿੰਨੇ ਚੜ੍ਹਾਈ ਕਰ ਚੁੱਕੇ ਹਨ। ਇਹਨਾਂ ਦੀ ਸਾਰੀ ਉਮਰ ਪੰਥਕ ਮੋਰਚਿਆਂ, ਸਿੱਖੀ ਪ੍ਰਚਾਰ ਤੇ ਦੇਸ਼ ਦੀ ਆਜ਼ਾਦੀ ਲਈ ਅਵਾਜ਼ ਉਠਾਂਉਦਿਆਂ ਹੀ ਬੀਤੀ ਹੈ। ਭਾਈ ਭਗਤ ਸਿੰਘ ਦੇ ਲੜਕੇ ਹਰਨਾਮ ਸਿੰਘ, ਦਰਸ਼ਨ ਸਿੰਘ ਆਦਿ ਪਟਿਆਲੇ ਦੇ ਨੇੜੇ ਅਲੀਪੁਰ 'ਚ ਅਬਾਦ ਹੋਏ ਹਨ। ਭਾਈ ਵਰਿਆਮ ਸਿੰਘ ਦਾ ਇਕ ਲੜਕਾ ਪਟਿਆਲੇ ਅਬਾਦ ਹੈ ਅਤੇ ਇਕ ਲੜਕਾ ਬਲਬੀਰ ਸਿੰਘ ਇੰਗਲੈਂਡ ਰੋਜ਼ਗਾਰ ਦੇ ਸਿਲਸਿਲੇ ਵਿੱਚ ਚਲਾ ਗਿਆ ਹੈ। ਉਹ ਨਵਾਂ ਸ਼ਹਿਰ ਜਿਲ੍ਹਾ ਜਲੰਧਰ ਵਿੱਚ ਆਬਾਦ ਨੇ। ਭਾਈ ਬੂਟਾ ਸਿੰਘ ਜੀ ਨੇ ਪਾਰਟੀਸ਼ਨ ਤੋਂ ਪਿਛੋਂ ਜ਼ਮੀਨ ਤਾਂ ਨਵਾਂ ਸ਼ਹਿਰ ਦੇ ਕੋਲ ਆਪਣੇ ਭਾਈ ਚਾਰੇ ਦੇ ਨਾਲ ਹੀ ਲਈ ਹੈ, ਪਰ ਆਪ ਕਾਫੀ ਮੁੱਦਤ ਕਪੂਰਥਲੇ ਦੇ ਜੱਥੇ ਦੇ ਮੁਖੀ ਬਣ ਕੇ ਕੰਮ ਕਰਦੇ ਰਹੇ ਹਨ। ਭਾਈ ਹਾਕਮ ਸਿੰਘ ਜੀ ਨਵਾਂ ਸ਼ਹਿਰ, ਜ਼ਿਲਾ ਜਲੰਧਰ ਵਿੱਚ ਆਬਾਦ ਹਨ ਤੇ ਦਲਜੀਤ ਸਿੰਘ ਜੀ ਭਾਗੋਵਾਲੀਆ ਜ਼ਿਲਾ ਕਰਨਾਲ ਵਿੱਚ ਵਸ ਰਹੇ ਹਨ।

ਪੋਲੀਸ ਨੇ 204 ਚੱਕ ਵਿੱਚ ਸਿੰਘਾਂ ਲਈ ਤਿਆਰ ਕੀਤੇ ਜਾ ਰਹੇ ਲੰਗਰ ਤੇ ਛਾਪਾ ਮਾਰ ਲਿਆ ਤੇ ਸਾਰਾ ਰਸਦ ਪਾਣੀ, ਪ੍ਰਸਾਦੇ ਆਦਿ ਜ਼ਬਤ ਕਰ ਲਏ, ਪਰ 204 ਚੱਕ ਦੇ ਲੋਕਾਂ ਤੇ ਬੜਾ ਅਕਾਲੀ ਰੰਗ ਚੜ੍ਹਿਆ ਹੋਇਆ ਸੀ। ਉਹਨਾਂ ਨੇ ਘਰੋਂ ਘਰ ਪ੍ਰਸ਼ਾਦੇ ਪਕਾਏ, ਦਾਲ ਸਬਜੀ ਤਿਆਰ ਕਰਾਈ ਤੇ ਕੋਠਿਆਂ ਤੇ ਉਤੋਂ ਉਤੋਂ ਦੀ ਹੀ ਪ੍ਰਸ਼ਾਦੇ ਲੰਘਾ ਕੇ ਇਕ ਘਰ ਲੰਗਰ ਦਾ ਪ੍ਰਬੰਧ ਕਰ ਲਿਆ ਤੇ ਦਸ ਵਜੇ ਰਾਤ ਦੇ ਨੇੜੇ ਤੇੜੇ ਜੱਥੇ ਨੂੰ ਤੇ ਹੋਰ ਆਈਆਂ ਸੰਗਤਾਂ ਨੂੰ ਪ੍ਰਸ਼ਾਦਾ ਛਕਾ ਦਿੱਤਾ। ਅਗਲੇ ਦਿਨ ਜੱਥੇ ਨੂੰ ਪ੍ਰਸ਼ਾਦ ਛਕਾ ਕੇ ਬੜੇ ਹੀ ਸਤਕਾਰ ਨਾਲ ਤੋਰਿਆ। ਇਹਨਾਂ ਦਿਨਾਂ ਵਿੱਚ ਜੱਥਿਆਂ ਨੂੰ ਲੋਕੀਂ ਚੜ੍ਹਾਵਾ ਵੀ ਕਾਫੀ ਚੜ੍ਹਾਂਦੇ ਸਨ। ਔਖ ਦੇ ਪ੍ਰਬੰਧ ਦੇ ਬਾਵਜੂਦ ਔਖ-ਸੌਖ ਕੱਟ ਕੇ ਵੀ ਲੋਕ ਜੱਥੇ ਨੂੰ ਪ੍ਰਸ਼ਾਦ ਛਕਾਉਂਦੇ ਸਨ। ਖਦਰ ਦੇ ਰੇਜੇ ਵੀ ਬਹੁਤ ਸਾਰੇ ਇਕੱਠੇ ਹੋ ਜਾਂਦੇ ਸਨ। ਸਰਕਾਰੀ ਝੋਲੀ ਚੁਕਾਂ ਦੀ ਰੁਕਾਵਟ ਤੇ ਪੁਲਸ ਦੀ ਭੱਜ ਦੌੜ ਦੇ ਬਾਵਜੂਦ ਵੀ ਸਿੰਘ ਇਹ ਕੰਮ ਸਿਰੇ ਚਾੜ੍ਹਦੇ ਸਨ। ਸਵੇਰੇ ਦਸ ਕੁ ਵਜੇ ਜੱਥਾ 204 ਚੱਕ ਤੋਂ ਖੁਰੜਿਆਂ ਵਾਲੇ ਨੂੰ ਰਵਾਲਾ ਹੋ ਗਿਆ। ਇਹਨੀਂ ਦਿਨੀ ਜੱਥਿਆਂ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਵੀ ਚੱਲਦੀ ਸੀ। ਨਿਰਮਲੇ ਸੰਤਾਂ ਵਿਚੋਂ ਕਿਸੇ ਨਾ ਕਿਸੇ ਵਿਅਕਤੀ ਦੇ ਸਪੁਰਦ ਗੁਰੂ ਗ੍ਰੰਥ ਸਾਹਿਬ ਦੇ ਗ੍ਰੰਥੀ ਦੀ ਸੇਵਾ ਲਾਈ ਜਾਂਦੀ ਸੀ। ਸਵੇਰੇ ਕਥਾ ਕੀਰਤਨ ਹੋ ਕੇ ਤੇ ਪ੍ਰਸ਼ਾਦ ਛਕਾ ਕੇ ਜੱਥੇ ਅੱਗੇ ਆਪਣੇ ਪ੍ਰੋਗਰਾਮ ਅਨੁਸਾਰ ਚਾਲੇ ਪਾ ਦੇਂਦੇ ਸਨ।

ਜੱਥਾ 204 ਚੱਕ ਤੋਂ ਅਗਲੇ ਪੜਾ ਤੇ ਜਾਣ ਲਈ ਨਹਿਰ ਰੱਖ ਬ੍ਰਾਂਚ ਤੇ ਚੜ੍ਹ ਗਿਆ ਤੇ ਅਸੀਂ ਨਹਿਰ-ਨਹਿਰ ਵਾਪਸ ਲਾਇਲਪੁਰ ਆ ਗਏ। ਗੁਰੂ ਕੇ ਬਾਗ, ਕੁੰਜੀਆਂ ਦੇ ਮੋਰਚੇ ਤੇ ਜੈਤੋ ਨੂੰ ਜੱਥੇ ਜਾਂਦੇ ਵੇਖ ਕੇ ਮੇਰੇ ਮਨ ਵਿੱਚ ਵੀ ਸਿੰਘਾਂ ਦੇ ਕਾਜ ਨਾਲ ਬੜੀ ਹਮਦਰਦੀ ਪੈਦਾ ਹੋ ਚੁਕੀ ਸੀ। ਪੰਜਵੇਂ ਸ਼ਹੀਦੀ ਜੱਥੇ ਦੇ ਟੋਰਣ ਦੀ ਤਿਆਰੀ ਵਿੱਚ ਜਿਲ੍ਹਾ ਲਾਇਲਪੁਰ ਭਰ ਵਿੱਚ ਬਹੁਤ ਸਾਰੇ ਵਰਕਰ ਫੜ ਲਏ ਸਨ। ਕੁਝ ਵਰਕਰ ਪੰਜਵੇਂ ਜੱਥੇ ਦੇ ਵਿੱਚ ਸ਼ਾਮਲ ਹੋ ਕੇ ਜੈਤੋ ਨੂੰ ਚਲੇ ਗਏ। ਜਿਨ੍ਹਾਂ ਦੀ ਫੜੋ-ਫੜਾਈ ਇਹਨਾਂ ਦੋਹਾਂ ਕੰਮਾਂ ਵਿੱਚ ਨਾ ਹੋਈ, ਸ਼ਹੀਦੀ ਜੱਥੇ ਦੇ ਜਿਲ੍ਹੇ ਵਿਚੋਂ ਚਲੇ ਜਾਣ ਪਿਛੋਂ ਪੁਲੀਸ ਨੇ ਉਹਨਾਂ ਵਰਕਰਾਂ ਨੂੰ ਵੀ ਫੜ ਲਿਆ ਤੇ ਇਸ ਤਰ੍ਹਾਂ ਇਸ ਜ਼ਿਲੇ ਵਿਚੋਂ ਜਥੇਬੰਦੀ ਦਾ ਕੰਮ ਬਿਲਕੁਲ ਮੱਧਮ ਪੈ ਗਿਆ। ਇਸ ਤੇ ਅਕਾਲੀ ਦਲ ਵਿੱਚ ਫਿਕਰ ਹੋਇਆ ਤੇ ਉਹਨਾਂ ਨੇ ਨਵੇਂ ਸਿਰਿਓਂ

ਜ਼ਿਲੇ ਦੀ ਜਥੇਬੰਦੀ ਬਨਾਣ ਲਈ ਅੰਮ੍ਰਿਤਸਰੋਂ ਇਕ ਡੈਪੂਟੇਸ਼ਨ ਭੇਜਿਆ। ਉਸ ਡੈਪੂਟੇਸ਼ਨ ਵਿੱਚ ਨਿਰੰਜਣ ਸਿੰਘ ਜੀ ਕੰਦੋਵਾਲੀ ਜ਼ਿਲਾ ਅੰਮ੍ਰਿਤਸਰ ਤੇ ਸਰਦਾਰ ਮੱਘਰ ਸਿੰਘ ਚੱਕ ਨੰਬਰ 232 ਜ਼ਿਲਾ ਲਾਇਲਪੁਰ ਜੋ ਸ਼੍ਰੋਮਣੀ ਕਮੇਟੀ ਦੀ ਵਰਕਿੰਗ ਕਮੇਟੀ ਵਿੱਚ ਉਹਨੀਂ ਦਿਨੀਂ ਕੰਮ ਕਰ ਰਹੇ ਸਨ, ਉਹਨਾਂ ਨੂੰ ਭੇਜਿਆ ਗਿਆ। ਇਸ ਮੀਟਿੰਗ ਵਿੱਚ ਕਈ ਸੱਜਣ ਜਿਲ੍ਹੇ ਭਰ ਵਿਚੋਂ ਬੁਲਾਏ ਗਏ ਸਨ ਪਰ ਹਾਜ਼ਰੀ ਫੇਰ ਵੀ ਥੋੜੀ ਸੀ। ਭਾਈ ਮੱਲ ਸਿੰਘ ਚੱਕ 318 ਗੋਗੇਰਾ ਬ੍ਰਾਂਚ ਤਹਿਸੀਲ ਸਮੁੰਦਰੀ ਵਾਲਿਆਂ ਨੂੰ ਜੱਥੇਦਾਰ ਥਾਪਿਆ ਗਿਆ ਤੇ ਮੈਨੂੰ ਜਨਰਲ ਸਕੱਤਰ ਚੁਣਿਆ ਗਿਆ। ਮੈਂ ਉਸ ਵੇਲੇ ਤੱਕ ਅਕਾਲੀ ਦਲ ਵਿੱਚ ਭਰਤੀ ਨਹੀਂ ਸਾਂ, ਪਰ ਮੈਨੂੰ ਹੀ ਸਿੱਧਾ ਜ਼ਿਲੇ ਦਾ ਜਨਰਲ ਸਕੱਤਰ ਬਣਾ ਦਿੱਤਾ ਗਿਆ। ਪਹਿਲਾਂ ਤਾਂ ਮੇਰੇ ਮਨ ਵਿੱਚ ਆਇਆ ਕਿ ਮੀਟਿੰਗ ਵਿੱਚ ਇਹ ਕਹਾਂ ਕਿ ਮੈਂ ਅਕਾਲੀ ਦਲ ਵਿੱਚ ਭਰਤੀ ਨਹੀਂ ਹੋਇਆ ਹੋਇਆ, ਪਰ ਇਉਂ ਸੋਚ ਕੇ ਕਿ ਮੇਰੇ ਮੁਤਅੱਲਕ ਸਮਝਣਗੇ ਕਿ ਮੈਂ ਜ਼ਿਮੀਦਾਰ ਵਿਹਾਰ ਸੁਧਾਰ ਦੇ ਸੁਖੱਲੇ ਕੰਮ ਨੂੰ ਤਾਂ ਲੱਗਾ ਫਿਰਦਾ ਹਾਂ ਪਰ ਜ਼ਿਲਾ ਅਕਾਲੀ ਜੱਥੇ ਦਾ ਜਨਰਲ ਸਕੱਤਰ ਬਣ ਕੇ ਅਲੂਣੀ ਸਿਲ ਚੱਟਣ ਨੂੰ ਤਿਆਰ ਨਹੀਂ, ਮੇਰੇ ਮਨ ਤੇ ਇਸ ਵਿਚਾਰ ਨਾਲ ਝੱਪਾ ਪੈ ਗਿਆ ਤੇ ਮੈਂ ਚੁੱਪ ਕਰ ਗਿਆ।

ਲਾਇਲਪੁਰ ਦੇ ਵੱਡੇ ਗੁਰਦੁਆਰੇ ਜਿੱਥੇ ਕਿ ਅਕਾਲੀ ਜੱਥੇ ਦਾ ਦਫ਼ਤਰ ਸੀ, ਤੇ ਗ੍ਰੰਥੀ ਭਾਈ ਹਰੀ ਸਿੰਘ ਜੀ ਸਨ ਜੋ ਬਹੁਤ ਸਿਆਣੇ, ਹੁਸ਼ਿਆਰ ਤੇ ਲਗਨ ਵਾਲੇ ਸਨ, ਉਹਨਾਂ ਤੋਂ ਸਾਨੂੰ ਜੱਥੇ ਦਾ ਕੰਮ ਚਲਾਉਣ ਲਈ ਪੂਰੀ ਸਲਾਹ ਤੇ ਮੱਦਦ ਮਿਲਦੀ ਰਹਿੰਦੀ ਸੀ। ਅਸੀਂ ਜਥੇਬੰਦੀ ਦਾ ਕੰਮ ਤੋਰ ਲਿਆ। ਲਾਇਲਪੁਰ ਸ਼ਹਿਰ ਦੇ ਵਸਨੀਕ, ਗੋਲ ਬਜ਼ਾਰ ਦੇ ਸਿੱਖ ਦੁਕਾਨਦਾਰ ਜੱਥੇ ਨੂੰ ਭਾਰੀ ਮਾਲੀ ਸਹਾਇਤਾ ਵੀ ਦੇਂਦੇ ਰਹਿੰਦੇ ਸਨ। ਕੁਝ ਮਹੀਨੇ ਬੀਤਣ ਤੋਂ ਬਾਅਦ ਤੇਰਵਾਂ ਜੱਥਾ ਜੋ ਅੰਮ੍ਰਿਤਸਰ ਜੀ ਤੋਂ ਤੋਰਿਆ ਗਿਆ ਸੀ, ਉਹ ਲਾਇਲਪੁਰ ਆਇਆ। ਇਸ ਤੇਰ੍ਹਵੇਂ ਜੱਥੇ ਵਿੱਚ ਲਗਭਗ 30-40 ਅਮਰੀਕਾ ਕਨੇਡਾ ਤੋਂ ਚਲ ਕੇ ਗੁਰਦੁਵਾਰਾ ਸੁਧਾਰ ਦੇ ਸਬੰਧ ਵਿੱਚ ਕੁਰਬਾਨੀਆਂ ਦੇਣ ਲਈ ਆਏ ਸਿੱਖ ਵੀ ਸ਼ਾਮਲ ਸਨ। ਇਹਨਾਂ ਵਿੱਚ ਰਘਬੀਰ ਸਿੰਘ ਜੀ ਜੋ ਅੱਜ ਕੱਲ ਰਾਜ ਸਭਾ ਦੇ ਮੈਂਬਰ ਹਨ ਤੇ ਜੋ ਉਸ ਵੇਲੇ ਛੋਟੀ ਉਮਰ ਦੇ ਬੱਚੇ ਹੀ ਸਨ, ਵੀ ਸ਼ਾਮਲ ਸਨ। ਇਹਨਾਂ ਦੀ ਮਾਤਾ ਨੇ ਅਕਾਲ ਤਖ਼ਤ ਪਹੁੰਚ ਕੇ ਆਪਣੇ ਪੁੱਤਰ ਰਘਬੀਰ ਸਿੰਘ ਨੂੰ ਵੀ ਪੰਥ ਨੂੰ ਭੇਟ ਕਰ ਦਿੱਤਾ ਤੇ ਨਾਲ ਪੰਜ ਹਜ਼ਾਰ ਰੁਪਿਆ ਵੀ ਚੜ੍ਹਾਇਆ। ਇਸੇ ਕਰਕੇ ਸਿੰਘਾਂ ਨੇ ਰਘਬੀਰ ਸਿੰਘ ਦਾ ਨਾ 'ਪੰਜ ਹਜ਼ਾਰੀ' ਰੱਖ ਲਿਆ।

ਮੇਰੇ ਤੇ ਪੋਲੀਸ ਐਕਟ ਦੇ ਮਾਤਹਿਤ ਨੋਟਿਸ ਜਾਰੀ ਹੋ ਗਿਆ ਕਿ ਮੈਂ ਇਸ ਜੱਥੇ ਦੇ ਸਵਾਗਤ ਲਈ ਜਲੂਸ ਨਾ ਕੱਢਾਂ। ਮੈਂ ਇਸ ਨੋਟਿਸ ਦੀ ਤਾਮੀਲ ਤਾਂ ਕਰਨੀ ਹੀ ਨਹੀਂ ਸੀ, ਸੋ ਮੈਂ ਆਪਣੇ ਪਿੰਡ ਚਲਾ ਗਿਆ ਤੇ ਉਥੋਂ ਜੱਥੇ ਦੇ ਆਉਣ ਤੋਂ ਇਕ ਦਿਨ ਪਹਿਲਾਂ ਲਾਇਲਪੁਰ ਆਉਣ ਲਈ ਨੜਵਾੜੇ ਬੰਗਲੇ ਪਹੁੰਚ ਗਿਆ। ਏਥੇ ਹੀ ਮੈਨੂੰ ਪੁਲੀਸ ਵਾਲੇ ਉਡੀਕ ਰਹੇ ਸਨ। ਉਨ੍ਹਾਂ ਮੈਨੂੰ ਗ੍ਰਿਫਤਾਰੀ ਦੇ ਵਾਰੰਟ ਦਿਖਾ ਕੇ ਟਾਂਗੇ ਵਿੱਚ ਬਿਠਾ ਲਿਆ। ਲਾਇਲਪੁਰ ਜੇਲ੍ਹ ਵਿੱਚ ਪੁਚਾਣ ਲਈ ਇਹਨਾਂ ਨੇ ਟਾਂਗਾ ਟੋਰ ਲਿਆ। ਜਿਥੇ ਵੀ ਮੈਨੂੰ ਰਾਹ ਵਿੱਚ ਕੋਈ ਸਿੱਖ ਮਿਲਿਆ ਮੈਂ ਉਸ ਨੂੰ ਆਖਦਾ ਗਿਆ ਕਿ ਮੈਂ ਫੜਿਆ ਗਿਆਂ ਹਾਂ ਤੇ ਮੇਰੇ ਫੜ੍ਹੇ ਜਾਣ ਦੀ ਖਬਰ ਵੱਡੇ ਗੁਰਦੁਆਰੇ ਪੁਚਾ ਦੇਣੀ ਤਾਂ ਕਿ ਜੱਥੇ ਦਾ ਜਲੂਸ ਕੱਢਣ ਲਈ ਉਹ ਕੋਈ ਹੋਰ ਯੋਗ ਪ੍ਰਬੰਧ ਕਰ ਲੈਣ ਤੇ ਮੇਰੀ ਉਡੀਕ ਵਿੱਚ ਕਿਤੇ ਉਹ ਪ੍ਰਬੰਧ ਹੀ ਢਿੱਲਾ ਨਾ ਰਹਿ ਜਾਏ।

## ਜੇਲ ਯਾਤਰਾ

ਮੈਨੂੰ ਤਾਂ ਸ਼ਾਮ ਸੂਰਜ ਡੁੱਬਣ ਤੋਂ ਦਸ ਵੀਹ ਮਿੰਟ ਪਹਿਲਾਂ ਲਾਇਲਪੁਰ ਦੀ ਜੇਲ੍ਹ ਵਿੱਚ ਪੁਚਾ ਦਿੱਤਾ ਗਿਆ ਪਰ ਜੋ ਮੈਂ ਰਾਹ ਵਿੱਚ ਰੌਲਾ ਕਰਦਾ ਆਇਆ ਸਾਂ ਕਿ ਭਈ, ਵੱਡੇ ਗੁਰਦੁਆਰੇ ਖ਼ਬਰ ਪੁਚਾ ਦਿੱਤੀ ਜਾਏ ਉਹ ਦੋ ਤਿੰਨ ਸਿੱਖਾਂ ਨੇ ਪੁਚਾ ਦਿੱਤੀ ਤੇ ਜੱਥੇ ਦਾ ਜਲੂਸ ਕੱਢ ਲਿਆ ਗਿਆ। ਇਉਂ ਪਹਿਲੀ ਵਾਰ ਮੈਂ ਜੁਡੀਸ਼ੀਲ ਹਵਾਲਾਤ ਵਿੱਚ ਪਹੁੰਚ ਗਿਆ। ਇਸ ਤੋਂ ਉਪਰੰਤ ਇਕ ਦੋ ਦਿਨਾਂ ਵਿੱਚ ਸ਼ਹਿਰ ਤੋਂ ਵੀ ਮੈਨੂੰ ਕੁਝ ਸੱਜਣ ਮਿਲਣ ਲਈ ਆਏ ਤੇ ਮੇਰੀ ਮਾਤਾ ਜੀ ਤੇ ਮੇਰੇ ਬਾਬਾ ਜੀ ਨੇ ਵੀ ਮੇਰੀ ਜੇਲ੍ਹ ਵਿੱਚ ਮੁਲਾਕਾਤ ਕੀਤੀ। ਕੁਝ ਦਿਨ ਤਰੀਕਾਂ ਭੁਗਤ ਕੇ ਮੈਨੂੰ ਛੇ ਮਹੀਨੇ ਦੀ ਕੈਦ ਕਰ ਦਿੱਤੀ ਤੇ ਥੋੜੇ ਹੀ ਦਿਨਾਂ ਪਿਛੋਂ ਏਥੋਂ ਚਲਾਨ ਹੋ ਕੇ ਕੈਮਲਪੁਰ ਦੀ ਵੱਡੀ ਜੇਲ੍ਹ ਵਿੱਚ ਪੁਚਾ ਦਿੱਤਾ ਗਿਆ। ਇਥੇ ਜੱਥੇਦਾਰ ਕੇਸਰ ਸਿੰਘ ਜੋ ਜ਼ਿਲਾ ਲਾਇਲਪੁਰ ਦੇ ਜੱਥੇਦਾਰ ਸਨ, ਉਹ ਵੀ ਮਿਲੇ। ਹਜ਼ੂਰਾ ਸਿੰਘ ਨਾਮਧਾਰੀ ਜੋ ਭੈਣੀ ਸਾਹਿਬ ਵਾਲੇ ਨਾਮਧਾਰੀ ਬਜ਼ੁਰਗਾਂ ਦੇ ਰਿਸ਼ਤੇਦਾਰ ਸਨ, ਉਹ ਵੀ ਮਿਲੇ। ਇਕ ਬਾਬਾ ਨਰਾਇਣ ਸਿੰਘ ਰਾਇਪੁਰ ਪਿੰਡ ਜ਼ਿਲਾ ਲੁਧਿਆਣੇ ਦਾ ਮਿਲਿਆ। ਮੈਂ ਭਾਈ ਪਰਮਾਨੰਦ ਦੀ 'ਤਾਰੀਖ਼-ਇ-ਹਿੰਦ' ਜੋ ਜ਼ਬਤ ਹੋ ਗਈ ਸੀ, ਉਹ ਪੜ੍ਹੀ ਹੋਈ ਸੀ। ਸਿੰਘਾਂ ਨੇ ਇਹ ਪ੍ਰੋਗਰਾਮ ਬਣਾ ਲਿਆ ਕਿ ਉਸ ਤਾਰੀਖ ਦੇ ਵਿੱਚ ਦਰਜ ਹਾਲਾਤ ਮੈਥੋਂ ਸੁਣੇ ਜਾਣ। ਸੋ, ਮੈਂ ਜੇਲ੍ਹ ਅੰਦਰ ਇਹ ਪ੍ਰੋਗਰਾਮ ਸ਼ੁਰੂ ਕਰ ਦਿੱਤਾ ਅਤੇ ਪੰਦਰਾਂ ਵੀਹਾਂ ਜ਼ਬਾਨੀ ਲੈਕਚਰਾਂ ਵਿੱਚ ਮੈਂ ਉਹ ਇਤਿਹਾਸ ਸਿੰਘਾਂ ਨੂੰ ਸੁਣਾ ਦਿੱਤਾ। ਉਹਨਾਂ ਦਿਨਾਂ ਵਿੱਚ ਲਗਾਤਾਰ ਲੜਦੇ ਰਹਿਣ ਦੇ ਕਾਰਨ ਅਕਾਲੀ ਲਹਿਰ ਵਿੱਚ ਕੁਝ ਥਕਾਵਟ ਦੀਆਂ ਨਿਸ਼ਾਨੀਆਂ ਆ ਗਈਆਂ ਸਨ ਤੇ ਸਰਕਾਰ ਵੀ ਕੁਝ ਰਾਜ਼ੀ ਨਾਵੇਂ ਦੀ ਰਾਏ ਦੀ ਹੋ ਚੁੱਕੀ ਸੀ। ਜੋ ਗੁਰਦੁਆਰਾ ਬਿੱਲ ਪੰਜਾਬੀ ਅਸੈਂਬਲੀ ਵਿੱਚ ਸਰਦਾਰ ਤਾਰਾ ਸਿੰਘ ਐਡਵੋਕੇਟ ਮੋਗਾ ਨੇ ਪੇਸ਼ ਕੀਤਾ, ਉਹ ਅਖ਼ਬਾਰਾਂ ਵਿੱਚ ਸਰਕੂਲੇਸ਼ਨ ਲਈ ਪ੍ਰਕਾਸ਼ਤ ਹੋ ਚੁੱਕਾ ਸੀ । ਅਸਾਂ ਜੇਲ੍ਹ ਵਿੱਚ ਅਖ਼ਬਾਰ ਦੀ ਕਾਪੀ ਹਾਸਲ ਕੀਤੀ ਤੇ ਉਸਨੂੰ ਚੋਰੀ ਚੋਰੀ ਪੜ੍ਹਿਆ। ਸਿੰਘਾਂ ਨੇ ਉਸ ਬਿੱਲ ਦੀਆਂ ਬਾਤਾਂ ਵੀ ਮੈਥੋਂ ਧਿਆਨ ਲਾ ਕੇ ਸੁਣੀਆਂ। ਜੇਲ੍ਹ ਤੋਂ ਬਾਹਰ ਉਸ ਵੇਲੇ ਸਰਦਾਰ ਮੰਗਲ ਸਿੰਘ ਜੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਨ ਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਦਾ ਭਤੀਜਾ ਸਰਦਾਰ ਅਰਜਨ ਸਿੰਘ ਜਨਰਲ ਸੈਕਟਰੀ ਸੀ। ਉਹਨਾਂ ਨੇ ਇਸ ਬਿੱਲ ਨੂੰ ਚਲਾਇਆ । ਇਸ ਬਿੱਲ ਵਿੱਚ ਬਹੁਤ ਸਾਰੀਆਂ ਕਮੀਆਂ ਤੇ ਨੁਕਸ ਸਨ। ਇਹ ਬਿੱਲ ਇਕ ਤਰ੍ਹਾਂ ਦਾ ਅਕਾਲੀਆਂ ਤੇ ਸਰਕਾਰ ਦੇ ਦਰਮਿਆਨ ਸਮਝੌਤਾ ਸੀ ਅਤੇ ਇਸ ਅੰਦਰ ਸਮਝੌਤੇ ਵਾਲੀਆਂ ਸਾਰੀਆਂ ਹੀ ਕਮੀਆਂ ਮੌਜੂਦ ਸਨ। ਇਹਨਾਂ ਦਿਨਾਂ ਵਿੱਚ ਮੇਰੀ ਛੇ ਮਹੀਨਿਆਂ ਦੀ ਕੈਦ ਪੂਰੀ ਹੋ ਗਈ ਤੇ ਮੈਂ ਰਿਹਾਅ ਹੋ ਕੇ ਵਾਪਸ ਲਾਇਲਪੁਰ ਪਹੁੰਚ ਗਿਆ।

ਇਹਨੀ ਦਿਨੀਂ ਜੇਲ੍ਹਾਂ ਵਿੱਚ ਬਹੁਤ ਕਰੜਾਈ ਹੁੰਦੀ ਸੀ। ਜੇਲ੍ਹ ਦੇ ਕਾਇਦੇ ਕਾਨੂੰਨ ਵੀ ਮਾੜੇ ਸਨ ਤੇ ਜੋ ਉਹਨਾਂ ਨੂੰ ਚਲਾਣ ਵਾਲੇ ਜੋ ਅਫ਼ਸਰ ਹੁੰਦੇ ਸਨ, ਉਹਨਾਂ ਵਿੱਚ ਵੀ ਇਨਸਾਨੀਅਤ ਦੀ ਘਾਟ ਹੁੰਦੀ ਸੀ। ਮੈਂ 'ਮਹਿਜ਼ ਕੈਦੀ' ਸਾਂ। ਮਹਿਜ਼ ਕੈਦੀ ਨੂੰ ਪੂਰੀ ਕੈਦ ਕੱਟਣੀ ਪੈਂਦੀ ਹੈ ਤੇ ਜੇਲ੍ਹ ਵਲੋਂ ਕੈਦ ਵਿੱਚ ਕੋਈ ਰਿਆਇਤ ਨਹੀਂ ਮਿਲਦੀ ਸਖ਼ਤ ਸਜ਼ਾ ਵਾਲੇ ਕੈਦੀਆਂ ਨੂੰ ਕੁਝ ਦਿਨਾਂ ਦੀ ਰਿਆਇਤ ਵੀ ਮਿਲਦੀ ਸੀ ਪਰ ਨਾਲ ਹੀ ਉਹਨਾਂ ਨੂੰ ਸਖਤ ਮਿਹਨਤ ਮੁਸ਼ਕਤ ਵੀ ਕਰਨੀ ਪੈਂਦੀ ਸੀ ਤੇ ਪਸ਼ੂਆਂ ਨਾਲੋਂ ਭੈੜਾ ਸਲੂਕ ਹੁੰਦਾ ਸੀ।

ਜੇਲ੍ਹਾਂ ਵਿੱਚ ਹੁਣ ਵਾਲੀਆਂ ਸਹੂਲਤਾਂ ਵੀ ਨਹੀਂ ਸਨ। ਮਹਿਜ ਕੈਦੀਆਂ ਨੂੰ ਕੰਮ ਕਾਰ ਨਹੀਂ ਕਰਨਾ ਪੈਂਦਾ ਸੀ। ਕੱਪੜੇ ਆਪਣੇ ਪਾ ਸਕਦੇ ਸਨ ਪਰ ਹੋਰ ਕੋਈ ਸੁੱਖ ਸਹੂਲਤ ਨਹੀਂ ਸੀ। ਹਾਂ, ਅੱਠੀ ਦਿਨੀਂ ਕੇਸਾਂ ਨੂੰ ਲਾਉਣ ਲਈ ਤੇਲ ਦੀ ਇਕ ਇਕ ਪਲੀ ਮਿਲ ਜਾਂਦੀ ਸੀ। ਜੇਲ੍ਹ ਵਿੱਚ ਭਾਜੀ ਤਾਂ ਬਹੁਤ ਹੀ ਨਿੰਕਮੀ ਮਿਲਦੀ ਸੀ। ਹਾਂ, ਹਫ਼ਤੇ ਵਿੱਚ ਇਕ ਦੋ ਡੰਗ ਦਾਲ ਅੱਛੀ ਆ ਜਾਂਦੀ ਸੀ। ਦਾਲ ਨੂੰ ਤੇਲ ਵਿੱਚ ਪਾ ਕੇ ਲੱਸਣ ਦਾ ਤੜਕਾ ਲਾਉਂਦੇ ਹੁੰਦੇ ਸਨ। ਇਹ ਕਰਾਰੀ ਹੁੰਦੀ ਸੀ। ਸਿੰਘਾਂ ਵਿੱਚ ਉਤੋਂ ਦਾਲ ਮਿਲਣ ਦਾ ਤੇ ਥੱਲਿਓਂ ਦਾਲ ਮਿਲਣ ਦਾ ਵੀ ਝਗੜਾ ਪੈ ਜਾਂਦਾ ਸੀ ਕਿਉਂਕਿ ਦਾਲ ਵਿੱਚ ਤੜਕੇ ਦਾ ਤੇਲ ਉਪਰ ਰਹਿੰਦਾ ਸੀ ਤੇ ਜਿਸਨੂੰ ਉਪਰੋਂ ਦਾਲ ਮਿਲ ਜਾਏ, ਉਸ ਨੂੰ ਕੁਝ ਥਿੰਦਿਆਈ ਵੀ ਮਿਲ ਜਾਂਦੀ ਸੀ।

## ਗੁਰਦੁਵਾਰਾ ਐਕਟ

ਇਨ੍ਹੀਂ ਦਿਨੀਂ ਸਿੰਘਾਂ ਵਿੱਚ ਬਾਹਰ ਦੋ ਜੱਥੇ ਬਣ ਗਏ ਸੀ। ਇਕ ਜੱਥੇ ਵਿੱਚ ਉਹ ਸੱਜਣ ਸਨ ਜਿਹੜੇ ਗੁਰਦੁਆਰੇ ਐਕਟ ਬਨਾਉਣਾ ਚਾਹੁੰਦੇ ਸਨ ਤੇ ਫੇਰ ਉਸ ਤੇ ਵਰਤੋਂ ਕਰਨਾ ਚਾਹੁੰਦੇ ਸਨ ਤੇ ਇਕ ਉਹ ਜਿਹੜੇ ਗੁਰਦਵਾਰਿਆਂ ਦੀ ਲੜਾਈ ਉਨ੍ਹਾਂ ਚਿਰ ਲਟਕਾਈ ਜਾਣਾ ਚਾਹੁੰਦੇ ਸਨ ਜਦ ਤੱਕ ਕਿ ਮੁਲਕ ਦੀ ਆਜ਼ਾਦੀ ਹਾਸਲ ਨਹੀਂ ਹੋ ਜਾਂਦੀ। ਗੁਰਦੁਵਾਰਾ ਬਿੱਲ ਸਬੰਧੀ ਸ਼੍ਰੋਮਣੀ ਕਮੇਟੀ ਦਾ ਜਰਨਲ ਇਜਲਾਸ ਹੋਇਆ। ਉਸ ਇਜਲਾਸ ਵਿੱਚ ਗੁਰਦਵਾਰਾ ਬਿੱਲ ਸਬੰਧੀ ਨੌਂ ਮੋਟੀਆਂ ਮੋਟੀਆਂ ਤਰਮੀਮਾਂ ਕੀਤੀਆਂ ਗਈਆਂ। ਗੁਰਦਵਾਰਾ ਬਿੱਲ ਵਿੱਚ ਇਸ ਗੱਲ ਦੀ ਕੋਸ਼ਿਸ਼ ਕੀਤੀ ਗਈ ਸੀ ਕਿ ਗੁਰਦੁਆਰਾ ਦੀ ਪ੍ਰਬੰਧਕ ਬਾਡੀ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾ ਰੱਖਿਆ ਜਾ ਸਕੇ ਅਤੇ ਗੁਰਦਵਾਰਿਆਂ ਸਬੰਧੀ ਅਧਿਕਾਰ ਇਕ ਥਾਂ ਕੇਂਦਰਤ ਨਾ ਹੋ ਸਕਣ। ਗੁਰਦਵਾਰਿਆਂ ਦਾ ਮਾਲੀ ਕੰਮ ਵੀ ਸੈਂਕੜਿਆਂ ਕਮੇਟੀਆਂ ਵਿੱਚ ਵੰਡਿਆ ਜਾਵੇ ਤਾਂ ਜੋ ਉਹ ਇਕ ਮਰਕਜ਼ ਤੋਂ ਇਕੱਠਾ ਨਾ ਹੋ ਸਕੇ। ਗੁਰਦਵਾਰਿਆਂ ਦੇ ਫੰਡ ਸਿੱਖ ਧਰਮ ਦੇ ਪ੍ਰਚਾਰ ਤੇ ਜਾਂ ਵਿਦਿਆ ਫੈਲਾਣ ਤੇ ਨਾ ਵਰਤੇ ਜਾ ਸਕਣ। ਸ਼੍ਰੋਮਣੀ ਗੁਰਦਵਾਰਾ ਕਮੇਟੀ ਨੂੰ ਜਾਂ ਮਰਕਜ਼ੀ ਜਮਾਤ ਨੂੰ ਪਹਿਲੀ ਵਾਰੀ ਤਾਂ ਗੁਰਦੁਵਾਰਾ ਕਮੇਟੀਆਂ ਵਲੋਂ ਦਸਵੰਧ ਦਿੱਤਾ ਜਾਏ ਪਰ ਅੱਗੇ ਤੋਂ ਹਰ ਗੁਰਦੁਵਾਰਾ ਕਮੇਟੀ ਦਾ ਬੱਜਟ ਵੇਖ ਕੇ ਸਰਕਾਰ ਫ਼ੈਸਲਾ ਕਰਿਆ ਕਰੇਗੀ ਕਿ ਹੁਣ ਕਿੰਨੇ ਫ਼ੀ ਸਦੀ ਆਮਦਨ ਦਾ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਮਿਲੇ। ਗੁਰਦਵਾਰਾ ਕਮੇਟੀ ਦੇ ਮੈਂਬਰਾਂ ਲਈ ਅੰਮ੍ਰਿਤਧਾਰੀ ਹੋਣ ਦੀ ਸ਼ਰਤ ਨਹੀਂ ਸੀ ਆਦਿ। ਇਸ ਬਿੱਲ ਵਿੱਚ ਕਈ ਖ਼ਾਮੀਆਂ ਸਨ ਅਤੇ ਇਹ ਬਿੱਲ ਸਿਰਫ਼ ਪੰਜਾਬ ਦੇ ਗੁਰਦੁਵਾਰਿਆਂ ਸਬੰਧੀ ਹੀ ਬਣਾਇਆ ਗਿਆ ਸੀ। ਪੰਜਾਬ ਵਿੱਚ ਇਹ ਬਿੱਲ ਕੇਵਲ ਉਹਨਾਂ ਗੁਰਦਵਾਰਿਆਂ ਤੇ ਹੀ ਲਾਗੂ ਹੁੰਦਾ ਸੀ ਜੋ ਪੰਜਾਬ ਦੇ ਅੰਗਰੇਜ਼ੀ ਰਾਜ ਵਿੱਚ ਆਉਂਦੇ ਸਨ ਤੇ ਦੇਸੀ ਰਿਆਸਤਾਂ ਤੇ ਇਹ ਬਿਲ ਲਾਗੂ ਨਹੀਂ ਸੀ ਹੁੰਦਾ। ਇਸ ਲਈ ਇਹ ਨੁਕਸ ਅੱਜ ਤੱਕ ਵੀ ਚੱਲਿਆ ਆ ਰਿਹਾ ਹੈ ਤੇ ਜਦ ਤੱਕ ਸਿੱਖ ਮਰਕਜ਼ੀ ਸਰਕਾਰ ਤੋਂ ਇਹ ਗੱਲ ਨਹੀਂ ਮਨਾਉਂਦੇ ਕਿ ਸਿੱਖਾਂ ਦਾ ਪ੍ਰਤੀਨਿਧ ਜੋੜ ਮੇਲ ਜੋ ਗੁਰਦੁਵਾਰਾ ਬਿੱਲ ਤਿਆਰ ਕਰੇ, ਸੈਂਟਰਲ ਸਰਕਾਰ ਉਸੇ ਤੇ ਹੀ ਮਨਜ਼ੂਰੀ ਦੀ ਮੋਹਰ ਲਾਵੇ, ਉਤਨੀ ਦੇਰ ਤਕ ਇਹ ਨੁਕਸ ਦੂਰ ਨਹੀਂ ਹੋ ਸਕੇਗਾ। ਆਖ਼ਰ ਗੁਰਦਵਾਰਾ ਬਿੱਲ ਪਾਸ ਹੋ ਗਿਆ। ਇਸ ਦੀਆਂ ਬਹੁਤ ਸਾਰੀਆਂ ਖਾਮੀਆਂ ਜਿਉਂ ਦੀਆਂ ਤਿਉਂ ਬਣੀਆਂ ਰਹੀਆਂ। ਉਹਨਾਂ ਵਿਚੋਂ ਕੁਝ ਖਾਮੀਆਂ ਅੱਜ ਤੱਕ ਵੀ ਚਲੀਆਂ ਆ ਰਹੀਆਂ ਹਨ। ਇਹ ਕਦੋਂ ਦੂਰ ਹੋਣਗੀਆਂ? ਇਸ ਦਾ ਉੱਤਰ

ਕਿਸੇ ਹੱਦ ਤੱਕ ਸਿੱਖ ਲੀਡਰਸ਼ਿਪ ਹੀ ਦੇ ਸਕਦੀ ਹੈ।

1925 ਵਿੱਚ ਇਹ ਗੁਰਦੁਆਰਾ ਐਕਟ ਬਣ ਗਿਆ। ਪੰਜਾਬ ਦੇ ਗਵਰਨਰ ਸਰ ਮੈਲਕਮ ਹੈਲੀ ਬਣਾਏ ਗਏ। ਉਹ ਕਾਬਲ, ਦਿਲ-ਗੁਰਦੇ ਵਾਲਾ ਅੰਗਰੇਜ਼ ਸੀ। ਉਸਨੂੰ ਗਵਰਨਰ ਬਨਾਉਣ ਦਾ ਮੁੱਦਾ ਇਹ ਸੀ ਕਿ ਉਹ ਕਿਸੇ ਤਰ੍ਹਾਂ ਸਿੱਖਾਂ ਵਿੱਚ ਝਗੜਾ ਤੇ ਫੁੱਟ ਪਵਾਏ। ਇਹ ਨਿਸ਼ਾਨਾ ਹਾਸਲ ਕਰਨ ਲਈ ਉਸ ਨੇ ਦੋ ਉਪਰਾਲੇ ਕੀਤੇ। ਪਹਿਲਾ ਤਾਂ ਸਿੱਖ ਸੁਧਾਰ ਕਮੇਟੀਆਂ ਬਣਾਈਆਂ। ਇਹ ਕਮੇਟੀਆਂ ਅਕਾਲੀਆਂ ਦੀ ਵਿਰੋਧਤਾ ਕਰਨ ਲਈ ਬਣੀਆਂ ਸਨ। ਇਹਨਾਂ ਨੇ ਜੈਤੋ ਅਖੰਡ-ਪਾਠ ਕਰਨ ਲਈ ਜੱਥਾ ਵੀ ਭੇਜਿਆ। ਮੁੱਦਾ ਇਹ ਸੀ ਕਿ ਇਹਨਾਂ ਦੇ ਜੈਤੋ ਪਾਠ ਕਰ ਲੈਣ ਤੋਂ ਪਿਛੋਂ ਅਕਾਲੀਆਂ ਦਾ ਮੋਰਚਾ ਮੱਠਾ ਪੈ ਜਾਵੇਗਾ ਪਰ ਇਹਨਾਂ ਦੀ ਆਪਣੀ ਹੀ ਇਹ ਕਾਰਵਾਈ ਪਹਿਲੇ ਦਿਨ ਅੰਮ੍ਰਿਤਸਰ ਸ਼ਹਿਰ ਵਿੱਚ ਹੀ ਫਿੱਕੀ ਪੈ ਗਈ। ਜੋ ਜੱਥਾ ਇਹਨਾਂ ਨੇ ਪਾਠ ਕਰਨ ਲਈ ਅੰਮ੍ਰਿਤਸਰ ਜੀ ਤੋਂ ਤੋਰਿਆ ਸ਼ਹਿਰ ਵਿੱਚ ਉਸ ਜੱਥੇ ਤੇ ਲੋਕਾਂ ਨੇ ਐਨੀ ਸਵਾਹ ਸੁੱਟੀ ਤੇ ਅਪਮਾਨ ਕੀਤਾ ਕਿ ਜੇ ਇਹ ਜੱਥਾ ਪਾਠ ਵੀ ਕਰ ਲਵੇ ਤਾਂ ਵੀ ਉਸ ਦਾ ਪੰਥ ਤੇ ਕੋਈ ਅਸਰ ਨਹੀਂ ਪਵੇਗਾ। ਇਹ ਜੱਥਾ ਪਾਠ ਕਰਨ ਲਈ ਜੈਤੋ ਚਲਾ ਗਿਆ। ਉਥੇ ਇਹਨਾਂ ਨੇ ਅਖੰਡ ਪਾਠ ਵੀ ਕੀਤਾ ਤੇ ਉਥੋਂ ਮੁੜ ਆਏ। ਇਹ ਪਾਠ ਕੀਤੇ ਦਾ ਲੋਕਾਂ ਤੇ ਕੋਈ ਅਸਰ ਨਾ ਹੋਇਆ ਤੇ ਇਹ ਸਰਕਾਰੀ ਚਾਲ ਫੋਕੀ ਪੈ ਗਈ। ਦੂਜਾ ਹੈਲੀ ਲਾਟ ਨੇ ਇਹ ਐਲਾਨ ਕੀਤਾ ਕਿ ਜੋ ਅਕਾਲੀ ਅਦਾਲਤ ਵਿੱਚ ਇਹ ਬਿਆਨ ਦੇਵੇਗਾ ਕਿ ਉਹ ਗੁਰਦਵਾਰਾ ਐਕਟ ਤੇ ਅਮਲ ਕਰੇਗਾ ਤੇ ਅਗਾਂਹ ਨੂੰ ਕੋਈ ਸਿੱਧੀ ਕਾਰਵਾਈ ਗੁਰਦੁਵਾਰਿਆਂ ਸਬੰਧੀ ਨਹੀਂ ਕਰੇਗਾ, ਉਸ ਨੂੰ ਰਿਹਾਅ ਕਰ ਦਿੱਤਾ ਜਾਵੇਗਾ। ਪਰ ਜਿਹੜਾ ਅਕਾਲੀ ਅਜਿਹਾ ਬਿਆਨ ਨਹੀਂ ਦੇਵੇਗਾ, ਉਸ ਬਰਾਬਰ ਮੁਕੱਦਮਾ ਚੱਲਦਾ ਰਹੇਗਾ।

ਹੈਲੀ ਦੇ ਇਸ ਐਲਾਨ ਨਾਲ, ਲਾਹੌਰ ਕਿਲ੍ਹੇ ਵਿੱਚ ਜਿਨ੍ਹਾਂ ਆਗੂਆਂ ਤੇ ਬਾਦਸ਼ਾਹ ਨਾਲ ਮੁਕਾਬਲਾ ਕਰਨਾ, ਅੰਗਰੇਜ਼ੀ ਰਾਜ ਦੇ ਵਿਰੁੱਧ ਸਾਜ਼ਿਸ਼ ਕਰਨ ਅਤੇ ਬਗਾਵਤ ਕਰਨ ਆਦਿ ਦੇ ਮੁਕੱਦਮੇ ਚਲ ਰਹੇ ਸਨ, ਉਨ੍ਹਾਂ ਵਿੱਚ ਦੋ ਧੜੇ ਹੋ ਗਏ। ਇਕ ਧੜਾ ਸਰਦਾਰ ਬਹਾਦਰ ਮਹਿਤਾਬ ਸਿੰਘ ਤੇ ਗਿਆਨੀ ਸ਼ੇਰ ਸਿੰਘ ਦੀ ਅਗਵਾਈ ਵਿੱਚ ਉਪਰੋਕਤ ਦੱਸਿਆ ਬਿਆਨ ਦੇ ਕੇ ਕਿਲ੍ਹੇ ਤੋਂ ਬਾਹਰ ਆ ਗਿਆ, ਪਰ ਦੂਜਾ ਧੜਾ ਮਾਸਟਰ ਤਾਰਾ ਸਿੰਘ, ਤੇਜਾ ਸਿੰਘ ਸਮੁੰਦਰੀ, ਸਰਦਾਰ ਸੇਵਾ ਸਿੰਘ ਠੀਕਰੀਵਾਲਾ ਤੇ ਕਪਤਾਨ ਰਾਮ ਸਿੰਘ ਸੁਨਾਮ ਦੀ ਅਗਵਾਈ ਵਿੱਚ ਇਹ ਬਿਆਨ ਦੇਣੋਂ ਇਨਕਾਰੀ ਹੋ ਗਿਆ ਤੇ ਉਹ ਕਿਲ੍ਹੇ ਵਿੱਚ ਈ ਰਿਹਾ ਔਰ ਛੇ ਸੱਤ ਮਹੀਨੇ ਬਾਅਦ ਰਿਹਾਅ ਹੋਇਆ।

ਗੁਰਦੁਆਰਾ ਐਕਟ ਦੇ ਅਧੀਨ ਹਲਕੇ ਬਣੇ, ਵੋਟਰ ਦਰਜ ਕੀਤੇ ਗਏ ਤੇ ਚੋਣਾਂ ਲੜੀਆਂ ਗਈਆਂ। ਸਰਦਾਰ ਬਹਾਦਰ ਧੜੇ ਦੇ 53 ਮੈਂਬਰ ਆਏ ਅਤੇ ਦੂਜਾ ਧੜਾ ਜੋ ਆਪਣਾ ਨਾਮ 'ਅਕਾਲੀ ਪਾਰਟੀ' ਸੱਦਦਾ ਸੀ ਉਸ ਦੇ 70 ਮੈਂਬਰ ਆਏ। ਇਉਂ ਪੰਥਕ ਫ਼ੈਸਲਾ ਤਾਂ ਅਕਾਲੀ ਪਾਰਟੀ ਦੇ ਹੱਕ ਵਿੱਚ ਹੋਇਆ, ਸਰਕਾਰ ਵੀ ਰਾਜ਼ੀ ਹੋ ਗਈ ਤੇ ਉਹਨਾਂ ਸਭਨਾ ਨੂੰ ਹੀ ਜਿਨ੍ਹਾਂ ਨੇ ਬਿਆਨ ਨਹੀਂ ਦਿੱਤਾ ਸੀ, ਰਿਹਾਅ ਕਰ ਦੇਣ ਦਾ ਹੁਕਮ ਜਾਰੀ ਕੀਤਾ। ਇਸ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਮੈਂ ਕਮੇਟੀ ਦੇ ਦਜਕੋਟ ਹਲਕੇ ਵਿਚੋਂ ਜੋ ਜ਼ਿਲਾ ਲਾਇਲਪੁਰ ਵਿੱਚ ਸੀ, ਮੈਂਬਰ ਚੁਣਿਆ ਗਿਆ। ਇਹਨਾਂ ਹੀ ਮਹੀਨਿਆਂ ਵਿੱਚ ਜਦ ਕਿ ਅਕਾਲੀ ਪਾਰਟੀ ਦੇ ਸੱਜਣ ਜੋ ਪਹਿਲੇ ਕਿਲੇ ਵਿੱਚ ਸਨ, ਉਹ ਸੈਂਟਰਲ ਜੇਲ੍ਹ ਵਿੱਚ ਲਿਜਾਏ ਗਏ ਜਿਥੇ ਜੇਲ੍ਹ ਵਿੱਚ ਹੀ ਉਹਨਾਂ ਤੇ ਮੁਕੱਦਮਾ

ਚਲਾਇਆ ਗਿਆ, ਮਹਾਨ ਸਰਦਾਰ ਤੇਜਾ ਸਿੰਘ ਜੀ ਸਮੁੰਦਰੀ ਦਿਲ ਦੇ ਫੇਲ ਹੋ ਜਾਣ ਦੇ ਕਾਰਨ ਚੜ੍ਹਾਈ ਕਰ ਗਏ। ਉਹਨ੍ਹਾਂ ਦੇ ਚੜ੍ਹਾਈ ਕਰ ਜਾਣ ਨਾਲ ਪੰਥ ਨੂੰ ਬੜਾ ਘਾਟਾ ਪਿਆ ਕਿਉਂਕਿ ਉਹਨਾਂ ਵਰਗਾ ਉਸਾਰੂ ਕੰਮ ਕਰਨ ਵਾਲਾ ਸੱਜਣ ਹੋਰ ਕੋਈ ਘੱਟ ਹੀ ਲੱਭ ਸਕਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਸਰਦਾਰ ਖੜਕ ਸਿੰਘ ਜੀ ਨੂੰ ਨਾਮਜ਼ਦ ਕੀਤਾ ਗਿਆ। ਦੂਜੀ ਇੱਕਤ੍ਰਤਾ ਵਿੱਚ ਜਦ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਮਜ਼ਦਗੀਆਂ ਹੋਣ ਦੇ ਕਾਰਨ ਸੰਪੂਰਨ ਹੋ ਗਈ ਸੀ, ਸ਼੍ਰੋਮਣੀ ਕਮੇਟੀ ਦੇ ਆਹੁਦੇਦਾਰ ਚੁਣੇ ਗਏ। ਬਾਬਾ ਖੜਕ ਸਿੰਘ ਜੀ ਪ੍ਰਧਾਨ ਤੇ ਮਾਸਟਰ ਤਾਰਾ ਸਿੰਘ ਜੀ ਮੀਤ ਪ੍ਰਧਾਨ ਚੁਣੇ ਗਏ।

ਗੁਰਦੁਆਰਾ ਐਕਟ ਵਿੱਚ ਲਿਖਿਆ ਹੈ ਕਿ ਅੰਤਰਿੰਗ ਕਮੇਟੀ ਆਪਣੀਆਂ ਤਨਖਾਹਾਂ ਨੀਯਤ ਕਰ ਸਕਦੀ ਹੈ। ਪਰ ਇਹਨਾਂ ਮੈਂਬਰਾਂ ਨੇ ਸਰਬ-ਸੰਮਤੀ ਨਾਲ ਫ਼ੈਸਲਾ ਕੀਤਾ ਕਿ ਤਨਖਾਹਾਂ ਨਹੀਂ ਲਈਆਂ ਜਾਂਣਗੀਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਕੰਮਲ ਹੋ ਜਾਣ ਤੋਂ ਬਾਅਦ ਸ਼੍ਰੋਮਣੀ ਕਮੇਟੀ ਨੇ ਪਹਿਲਾ ਵੱਡਾ ਕੰਮ ਗੁਰਦਵਾਰਾ ਸਾਹਿਬਾਨ ਦੀਆਂ ਜਾਇਦਾਦਾਂ ਬਾਰੇ ਮੁਕੱਦਮੇ ਲੜਨ ਦਾ ਨਿਸ਼ਚਿਤ ਕੀਤਾ ਅਤੇ ਇਸ ਲਈ 'ਲਾਅ' ਡਿਪਾਰਟਮੈਂਟ ਬਣਾਇਆ ਗਿਆ। ਕੋਈ ਲਗਭਗ ਦਸ ਸਾਲਾਂ ਵਿੱਚ ਇਹ ਮੁਕੱਦਮੇ ਖ਼ਤਮ ਹੋਏ ਤੇ ਜਾਇਦਾਦਾਂ ਸ਼੍ਰੋਮਣੀ ਕਮੇਟੀ ਦੇ ਹੱਥ ਆਈਆਂ। ਸ਼੍ਰੋਮਣੀ ਕਮੇਟੀ ਦਾ ਉਸ ਸਮੇਂ ਦਾ ਕੰਮ ਮੁਕੱਦਮਾ ਲੜਨਾ ਹੀ ਸੀ। ਧਰਮ ਪ੍ਰਚਾਰ, ਵਿਦਿਆ-ਖੇਤਰ ਤੇ ਖੈਰਾਇਤ ਦੇ ਕੰਮਾਂ ਲਈ ਸ਼੍ਰੋਮਣੀ ਕਮੇਟੀ ਨੂੰ ਆਪਣੇ ਬਜਟ ਵਿਚੋਂ ਕੇਵਲ ਤਿੰਨ ਹਜ਼ਾਰ ਰੁਪਿਆ ਖਰਚ ਕਰ ਸਕਣ ਦਾ ਹੀ ਅਖ਼ਤਿਆਰ ਸੀ। ਪਰ ਇਕ ਵਾਰੀ ਸ਼੍ਰੋਮਣੀ ਕਮੇਟੀ ਨੇ ਚਾਰ ਕੁ ਸਾਲ ਦੇ ਅਰਸੇ ਵਿੱਚ ਧਰਮ ਪ੍ਰਚਾਰ ਦੇ ਕੰਮ ਤੇ 44 ਹਜ਼ਾਰ ਰੁਪਿਆ ਖ਼ਰਚ ਕਰ ਦਿੱਤਾ। ਸਿਆਲਕੋਟ ਦੇ ਸਰਦਾਰ ਖਜਾਨ ਸਿੰਘ ਨੇ ਮੁਕੱਦਮਾ ਕੀਤਾ ਤੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਤੇ 44 ਹਜ਼ਾਰ ਰੁਪਏ ਦੀ ਡਿਗਰੀ ਹੋ ਗਈ। ਬਹੁਤ ਮੁਸ਼ਕਲ ਨਾਲ ਸ਼੍ਰੋਮਣੀ ਕਮੇਟੀ ਨੂੰ ਇਹ ਡਿਗਰੀ ਮੁਕਾਉਣੀ ਪਈ।

## ਸ਼੍ਰੋਮਣੀ ਗੁਰਦੁਆਰਾ ਕਮੇਟੀ ਵਿੱਚ ਲੜਾਈ

ਸੰਨ 1926 ਤੋਂ ਆਰੰਭ ਕਰਕੇ ਸੰਨ 1939 ਤੱਕ ਗਿਆਨੀ ਸ਼ੇਰ ਸਿੰਘ ਜੋ ਬੜਾ ਆਲਮ ਤੇ ਹੱਠੀ ਆਦਮੀ ਸੀ, ਉਸ ਦੀ ਮਾਸਟਰ ਤਾਰਾ ਸਿੰਘ ਨਾਲ ਲੜਾਈ ਚਲਦੀ ਰਹੀ। ਇਸ ਲੜਾਈ ਦਾ ਸਿੱਖਾਂ ਨੂੰ ਬੇਹੱਦ ਨੁਕਸਾਨ ਹੋਇਆ। ਇਕ ਸਿਆਣੇ ਸੱਜਣ ਨੇ ਇਹ ਦੱਸਿਆ ਕਿ ਸਿੱਖਾਂ ਵਿੱਚ ਕਮਿਊਨਿਸਟਾਂ ਦੀ ਲਹਿਰ ਦੇ ਜੋ ਪੈਰ ਲੱਗੇ ਹਨ, ਉਹ ਇਸ ਲੜਾਈ ਦਾ ਹੀ ਸਿੱਟਾ ਹਨ। ਨਿਰਾ ਆਪੋ ਵਿੱਚ ਲੜੀ ਜਾਣ ਨਾਲ ਮੁਲਕ ਤੇ ਪੰਥ ਦਾ ਕੋਈ ਲਾਭ ਨਹੀਂ ਹੁੰਦਾ ਸੀ। ਸਿੱਖ ਆਪੋ ਵਿੱਚ ਹੀ ਲੜਾਈ ਤੋਂ ਤੰਗ ਆ ਕੇ ਕਮਿਊਨਿਸਟਾਂ ਵੱਲ ਨੂੰ ਰੁੱਖ ਕਰ ਗਏ ਸੀ। ਇਹ ਗੱਲ ਚੰਗੀ ਹੋਈ ਕਿ ਮਾੜੀ ਹੋਈ, ਇਹ ਤਾਂ ਸਮਾਂ ਹੀ ਦੱਸੇਗਾ ਪਰ ਇਹ ਆਪੋ ਵਿੱਚ ਦੀ ਲੜਾਈ ਦਾ ਸਿੱਟਾ ਜ਼ਰੂਰ ਸੀ ਕਿ ਕਮਿਊਨਿਸਟ ਲਹਿਰ ਦੇ ਪੰਜਾਬ ਵਿੱਚ ਤੇ ਸਿੱਖਾਂ ਵਿੱਚ ਤਕੜੇ ਪੈਰ ਲੱਗ ਗਏ।

ਹਰ ਸ਼੍ਰੋਮਣੀ ਕਮੇਟੀ ਦੀ ਚੋਣ ਤੇ ਗਹਿ-ਗੱਚ ਲੜਾਈ ਹੋਇਆ ਕਰਦੀ ਸੀ। ਮਾਸਟਰ ਤਾਰਾ ਸਿੰਘ ਤੇ ਗਿਆਨੀ ਸ਼ੇਰ ਸਿੰਘ ਜੀ ਦੀ ਲੜਾਈ ਅਤੇ ਫੇਰ ਉਹਨਾਂ ਦਾ ਰਾਜ਼ੀ

ਨਾਂਵਾ ਕਈ ਵਾਰੀ ਹੋਇਆ ਤੇ ਕਈ ਵਾਰੀ ਟੁੱਟਾ। ਪਰ ਵਾਹਿਗੁਰੂ ਨੇ ਕਿਰਪਾ ਕੀਤੀ ਅਤੇ ਮੈਂ ਦੋਹਾਂ ਬਜ਼ੁਰਗਾਂ ਦੀ ਸੇਵਾ ਵਿੱਚ ਹੱਥ ਜੋੜ ਕੇ ਅਰਜ਼ ਕੀਤੀ ਕਿ ਇਹ ਝਗੜਾ ਛੱਡ ਦਿਓ। ਮਨ ਕਰਕੇ ਦੋਵੇਂ ਹੀ ਸੱਜਣ ਇਸ ਝਗੜੇ ਚੋਂ ਨਿਕਲ ਜਾਣਾ ਚਾਹੁੰਦੇ ਸੀ ਪਰ ਏਸ ਗੱਲ ਲਈ ਦੋਵੇਂ ਹੀ ਬੜੇ ਫ਼ਿਕਰਮੰਦ ਸਨ ਕਿ ਦੂਜਾ ਕਿਤੇ ਮੈਨੂੰ ਦਾਅ ਨਾ ਲਾ ਜਾਵੇ ਤੇ ਮੇਰੀ ਕਿਸੇ ਤਰ੍ਹਾਂ ਦੀ ਹੇਠੀ ਨਾ ਹੋ ਜਾਵੇ। ਨਾ ਮਾਸਟਰ ਤਾਰਾ ਸਿੰਘ ਪਹਿਲ ਕਰਕੇ ਗਿਆਨੀ ਸ਼ੇਰ ਸਿੰਘ ਪਾਸ ਜਾਣ ਨੂੰ ਤਿਆਰ ਸਨ ਤੇ ਨਾ ਸ਼ੇਰ ਸਿੰਘ ਮਾਸਟਰ ਤਾਰਾ ਸਿੰਘ ਪਾਸ ਆਉਣ ਲਈ ਤਿਆਰ ਸਨ। ਜਦ ਤੱਕ ਦੋਵੇਂ ਇਕੱਠੇ ਨਾ ਹੋਣ, ਗੱਲ ਕਿਵੇਂ ਮੁੱਕੇ। ਗਿਆਨੀ ਸ਼ੇਰ ਸਿੰਘ ਜੀ ਸ਼੍ਰੋਮਣੀ ਕਮੇਟੀ ਦੀ ਅੰਤਰਿੰਗ ਕਮੇਟੀ ਦੇ ਮੈਂਬਰ ਸਨ ਤੇ ਉਹ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਆਉਂਦੇ ਰਹਿੰਦੇ ਸਨ ਅਤੇ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਸਨ, ਸੋ ਉਹ ਵੀ ਦਫ਼ਤਰ ਆਉਂਦੇ ਸਨ। ਮੈਂ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਹੀ ਬਿਮਾਰ ਹੋ ਗਿਆ। ਦੋਹਾਂ ਬਜ਼ੁਰਗਾਂ ਨਾਲ ਗੱਲ ਕਰਕੇ ਉਹਨਾਂ ਨਾਲ ਇਕੋ ਹੀ ਟਾਈਮ ਨੀਯਤ ਕੀਤਾ ਜਿਸ ਤੇ ਕਿ ਦੋਵੇਂ ਹੀ ਇਕੋ ਸਮੇਂ ਮੇਰੀ ਸੁਰਤ ਲੈਣ ਲਈ ਆ ਜਾਣ। ਚੂੰ ਕਿ ਦੋਵੇਂ ਹੀ ਝਗੜਾ ਖ਼ਤਮ ਕਰਨ ਦੇਣ ਦੇ ਦਿਲੋਂ ਚਾਹਵਾਨ ਸਨ, ਇਸ ਲਈ ਉਹਨਾਂ ਦੋਹਾਂ ਨੇ ਮੇਰੀ ਤਜਵੀਜ਼ ਮੰਨ ਲਈ ਤੇ ਸਮੇਂ ਸਿਰ ਦੋਵੇਂ ਸੱਜਣ ਆ ਗਏ। ਗੱਲ ਬਾਤ ਹੋ ਗਈ ਤੇ ਰਾਜ਼ੀਨਾਵੇਂ ਦਾ ਅਰਦਾਸਾ ਸੋਧਿਆ ਗਿਆ। ਅਗਲੇ ਦਿਨ ਗਿਆਨੀ ਸ਼ੇਰ ਸਿੰਘ ਜੀ ਮਾਸਟਰ ਤਾਰਾ ਸਿੰਘ ਦੇ ਘਰ ਪਹੁੰਚ ਗਏ ਤੇ ਰਾਜ਼ੀਨਾਵੇਂ ਦੀ ਗੱਲ ਹੋਰ ਪਕਾਈ ਗਈ। ਉਸ ਤੋਂ ਅਗਲੇ ਦਿਨ ਮਾਸਟਰ ਤਾਰਾ ਸਿੰਘ ਵੀ ਗਿਆਨੀ ਸ਼ੇਰ ਸਿੰਘ ਦੇ ਦਫ਼ਤਰ ਆ ਗਏ ਤੇ ਮਾਮਲਾ ਪੂਰੀ ਤਰ੍ਹਾਂ ਨਜਿਠਿਆ ਗਿਆ। ਇਹ ਰਾਜੀਨਾਵਾਂ ਫਿਰ ਨਹੀਂ ਟੁੱਟਿਆ ਅਤੇ ਗਿਆਨੀ ਸ਼ੇਰ ਸਿੰਘ ਜੀ ਦੀ ਜ਼ਿੰਦਗੀ ਦੇ ਆਖਰੀ ਦਿਨਾਂ ਤੱਕ ਪੱਕਾ ਹੀ ਹੁੰਦਾ ਚਲਾ ਗਿਆ। ਦੋਵੇਂ ਬਜ਼ੁਰਗ ਰਲ ਕੇ ਪਾਕਿਸਤਾਨ ਦੇ ਬਣਾਏ ਜਾਣ ਦਾ ਵਿਰੋਧ ਕਰਦੇ ਰਹੇ। ਦੋਹਾਂ ਹੀ ਬਜ਼ੁਰਗਾਂ ਵਿੱਚ ਸਿੱਖੀ ਦਾ ਦਰਦ ਕੁੱਟ ਕੁੱਟ ਕੇ ਭਰਿਆ ਹੋਇਆ ਸੀ ਅਤੇ ਆਪਣੇ ਅੰਤਮ ਸਵਾਸਾਂ ਤੱਕ ਆਪਣਾ ਸਾਰਾ ਹੀ ਟਾਈਮ ਇਹਨਾਂ ਦੋਹਾਂ ਨੇ ਸਿੱਖਾਂ ਦੀ ਸੇਵਾ ਵਿੱਚ ਹੀ ਲਾਇਆ।

## ਸਾਈਮਨ ਕਮਿਸ਼ਨ

ਉਸ ਵੇਲੇ ਹਿੰਦੁਸਤਾਨ ਵਿੱਚ ਸਵਰਾਜ ਲੈਣ ਦੀ ਚਰਚਾ ਬਹੁਤ ਵਧ ਗਈ ਸੀ। ਵਜ਼ੀਰ ਹਿੰਦ (ਸੈਕਟਰੀ ਆਫ ਸਟੇਟ ਫਾਰ ਇੰਡੀਆ) ਨੇ ਸਾਈਮਨ ਕਮਿਸ਼ਨ ਦੀ ਸਥਾਪਤੀ ਦਾ 1926 ਵਿੱਚ ਐਲਾਨ ਕੀਤਾ ਕਿ ਹਿੰਦੁਸਤਾਨ ਦੇ ਭਵਿੱਖ ਤੇ ਵਿਚਾਰ ਕਰਨ ਲਈ ਕਮਿਸ਼ਨ ਬਣਾਇਆ ਜਾਵੇਗਾ ਅਤੇ ਉਹਦੀ ਰਿਪੋਰਟ ਤੇ ਅੱਗੇ ਕਾਰਵਾਈ ਹੋਵੇਗੀ। ਜਾਂਚ-ਪੜਤਾਲ ਦੇ ਇਸ ਕਮਿਸ਼ਨ ਵਿੱਚ ਵੀ ਇਕ ਹਿੰਦੁਸਤਾਨੀ ਨਾ ਲਿਆ ਗਿਆ। ਸਾਰਾ ਹੀ ਕਮਿਸ਼ਨ ਚਿੱਟੀ ਚਮੜੀ ਵਾਲੇ ਗੋਰਿਆਂ ਦਾ ਸੀ। ਭਾਰਤ ਵਿੱਚ ਇਸ ਤੋਂ ਗੁੱਸੇ ਦੀ ਲਹਿਰ ਫ਼ੈਲ ਗਈ ਤੇ ਹਰ ਪਾਸੇ ਸਾਈਮਨ ਕਮਿਸ਼ਨ ਦੇ ਬਾਈਕਾਟ ਦੀ ਚਰਚਾ ਚਲ ਪਈ। ਕੇਵਲ ਮੁਸਲਮਾਨਾਂ ਦੇ ਇਕ ਧੜੇ ਨੇ ਕਮਿਸ਼ਨ ਨਾਲ ਮਿਲਵਰਤਨ ਕੀਤੀ, ਜੋ ਸਰ ਮੁਹੰਮਦ ਸਫੀ ਦਾ ਧੜਾ ਸੀ। ਮੁਹੰਮਦ ਅਲੀ ਜਿਨਾਹ ਨੇ ਭੀ ਇਸ ਕਮਿਸ਼ਨ ਦਾ ਬਾਈਕਾਟ ਕੀਤਾ ਪਰ ਪੰਜਾਬ ਦੀ ਯੂਨੀਅਨਿਸਟ ਪਾਰਟੀ ਨੇ ਕਮਿਸ਼ਨ ਨਾਲ ਮਿਲਵਰਤਨ ਕਰਨ ਦਾ ਫ਼ੈਸਲਾ ਕੀਤਾ, ਅਕਾਲੀ ਸਿੰਘ ਤਾਂ ਪਹਿਲਾਂ ਹੀ ਤੇਜ਼ ਸਨ, ਇਸ ਲਈ ਉਹਨਾਂ ਨੇ ਬਾਈਕਾਟ ਹੀ ਕੀਤਾ।

ਕਮਿਸ਼ਨ ਦੋ ਵਾਰੀ ਪੰਜਾਬ ਵਿੱਚ ਆਇਆ ਹਰ ਵਾਰੀ ਉਸ ਦਾ ਕਾਲੀਆਂ ਝੰਡੀਆਂ ਨਾਲ ਹੀ ਸਵਾਗਤ ਹੁੰਦਾ ਰਿਹਾ। ਇਕ ਵਾਰੀ ਤਾਂ ਲਾਹੌਰ ਵਾਲੇ ਲਾਲਾ ਲਾਜਪਤ ਰਾਏ ਤੇ ਪੰਡਤ ਮਦਨ ਮੋਹਨ ਮਾਲਵੀਆ ਦੀ ਸਰਦਾਰੀ ਵਿੱਚ ਜਲੂਸ ਨਿਕਲਿਆ। ਗੋਪਾਲ ਸਿੰਘ ਜੀ ਕੌਮੀ ਹਰ ਥਾਂ ਪਹੁੰਚਦੇ ਰਹੇ ਜਿਥੇ ਵੀ ਇਹ ਕਮਿਸ਼ਨ ਜਾਂਦਾ ਰਿਹਾ ਅਤੇ ਉਹ ਹਰ ਥਾਂ ਮੁਜ਼ਾਹਰਿਆਂ ਦਾ ਤਕੜਾ ਪ੍ਰਬੰਧ ਕਰਦੇ ਰਹੇ। ਉਹਨਾਂ ਦਿਨਾਂ ਵਿੱਚ ਅਕਾਲੀਆਂ ਤੇ ਕਾਂਗਰਸ ਵਿੱਚ ਕੋਈ ਬਹੁਤਾ ਫ਼ਰਕ ਨਹੀ ਸੀ ਤੇ ਦੋਹਰੀ (Dual) ਮੈਂਬਰਸ਼ਿਪ ਦਾ ਸਿਸਟਮ ਜਾਰੀ ਸੀ। ਇਕ ਹੀ ਆਦਮੀ ਇਕੋ ਵੇਲੇ ਕਾਂਗਰਸ ਦਾ ਵੀ ਮੈਂਬਰ ਬਣ ਸਕਦਾ ਸੀ ਤੇ ਅਕਾਲੀ ਦਲ ਦਾ ਵੀ ਮੈਂਬਰ ਬਣ ਜਾਂਦਾ ਸੀ। ਇਸ ਲਈ ਕੌਮੀ ਜੀ ਅਕਾਲੀਆਂ ਤੇ ਕਾਂਗਰਸੀਆਂ ਦੋਹਾਂ ਨੂੰ ਹੀ ਇਕੱਠਾ ਕਰਕੇ ਮੁਜ਼ਾਹਰੇ ਕਰਾਇਆ ਕਰਦੇ ਸਨ। ਲਾਹੌਰ ਦੇ ਮੁਜ਼ਾਹਰੇ ਵਿੱਚ ਕਾਂਗਰਸ ਦੇ ਸਾਰੇ ਹੀ ਸਿਰ ਕਰਦਾ ਆਦਮੀ ਸ਼ਾਮਲ ਸਨ। ਮੌਲਾਨਾ ਅਬਦੁਲ ਕਾਦਰ ਕਸੂਰੀ ਪ੍ਰਧਾਨ ਸੂਬਾ ਕਾਂਗਰਸ, ਡਾਕਟਰ ਮੁਹੰਮਦ ਆਲਮ ਤੇ ਅਹਿਰਾਰੀ ਮੁਸਲਮਾਨ ਵੀ ਜਿਹਾ ਕਿ ਚੌਧਰੀ ਅਫਜ਼ਲ ਹੱਕ ਆਦਿ ਨੇ ਮੁਜ਼ਾਹਰਿਆਂ ਅਤੇ ਬਾਈਕਾਟ ਵਿੱਚ ਸਰਗਰਮ ਅਤੇ ਤਗੜਾ ਹਿੱਸਾ ਲਿਆ। ਇਸ ਲਾਹੌਰ ਵਾਲੇ ਜਲੂਸ ਵਿੱਚ ਮਾਸਟਰ ਤਾਰਾ ਸਿੰਘ ਤੇ ਮੈਂ ਵੀ ਸ਼ਾਮਲ ਸਾਂ ਤੇ ਜਿਥੇ ਲਾਲਾ ਲਾਜਪਤ ਰਾਏ ਖੜ੍ਹੇ ਸਨ, ਐਨ ਉਹਨਾਂ ਦੇ ਪਿਛਲੇ ਪਾਸੇ ਗੁਰਦੁਵਾਰਾ ਸ਼ਹੀਦ ਗੰਜ ਦੇ ਪਾਸੇ ਹੀ ਸਟੇਸ਼ਨ ਵੱਲ ਨੂੰ ਜਾਣ ਵਾਲੀ ਸੜਕ ਤੇ ਖੜ੍ਹੇ ਸਾਂ। ਉਸ ਸੜਕ ਨੂੰ ਪੁਲਿਸ ਨੇ ਮੁਜ਼ਾਹਰਾ ਕਰਨ ਵਾਲੇ ਜਲੂਸ ਨੂੰ ਰੋਕਣ ਲਈ ਕੰਡਿਆਲੀ ਤਾਰ ਲਾ ਕੇ ਬੰਦ ਕਰ ਦਿੱਤਾ ਸੀ ਜਲੂਸ ਇਸ ਜੰਗਲੇ ਦੇ ਪਾਸ ਜਾ ਕੇ ਅਟਕ ਗਿਆ। ਲਾਲਾ ਲਾਜਪਤ ਰਾਏ ਦੇ ਹੱਥ ਵਿੱਚ ਇਕ ਛਤਰੀ ਸੀ ਜਿਸ ਦੇ ਇਕ ਪਾਸੇ ਸਾਈਮਨ ਗੋ-ਬੈਕ, ਸਾਈਮਨ ਗੋ ਬੈਕ, ਲਿਖਿਆ ਹੋਇਆ ਸੀ। ਉਸ ਛਤਰੀ ਦੇ ਲਿਖੇ ਨਾਅਰੇ ਪੜ੍ਹ ਕੇ ਲਾਹੌਰ ਦਾ ਗੋਰਾ ਪੁਲਸ ਕਪਤਾਨ ਭੜਕ ਉਠਿਆ। ਉਸ ਨੇ ਦੌੜ ਕੇ ਆ ਕੇ ਪੁਲਸ ਵਾਲਿਆਂ ਕੋਲ ਜੋ ਛੋਟਾ ਜਿਹਾ ਡੰਡਾ ਹੁੰਦਾ ਹੈ, ਉਸ ਨਾਲ ਦੋ ਡੰਡੇ ਲਾਲਾ ਜੀ ਨੂੰ ਮਾਰੇ। ਕੁਝ ਸਮੇਂ ਤੋਂ ਬਾਅਦ ਲਾਲਾ ਜੀ ਸ਼ਹਿਰ ਆਪਣੀ ਕੋਠੀ ਨੂੰ ਵਾਪਸ ਚਲੇ ਗਏ। ਸ਼ਾਮ ਨੂੰ ਗੋਲ ਬਾਗ ਵਿੱਚ ਬੜਾ ਭਾਰੀ ਜਲਸਾ ਹੋਇਆ ਜਿਸ ਵਿੱਚ ਲਾਲਾ ਲਾਜਪਤ ਰਾਏ ਨੇ ਇਕ ਬੜਾ ਗੂੰਜ ਪਾ ਦੇਣ ਵਾਲਾ ਲੈਕਚਰ ਕੀਤਾ। ਇਸ ਵਖਿਆਨ ਵਿੱਚ ਲਾਲਾ ਜੀ ਨੇ ਕਿਹਾ ਕਿ "ਨੌਜਵਾਨੋਂ ਅਬ ਆਜ਼ਾਦੀ ਕੀ ਜੰਗ ਛਿੜ ਗਈ ਹੈ। ਅਬ ਯਾ ਤਖਤ ਹੋਗਾ ਯਾਂ ਤਖ਼ਤਾ ਹੋਗਾ। ਹਮੇਂ ਤਖਤਾ ਮਿਲੇਗਾ ਔਰ ਆਪ ਕੋ ਤਖ਼ਤ ਨਸੀਬ ਹੋਗਾ।" ਹੋਰ ਵੀ ਬਹੁਤ ਸਾਰੇ ਆਗੂਆਂ ਨੇ ਉਸ ਜਲਸੇ ਵਿੱਚ ਲੈਕਚਰ ਕੀਤੇ। ਜੋਸ਼ ਵੀ ਲੋਕਾਂ ਵਿੱਚ ਬਹੁਤ ਸੀ। ਲੈਕਚਰ ਦੇ ਕੇ ਲਾਲਾ ਜੀ ਵਾਪਸ ਘਰ ਨੂੰ ਚਲੇ ਗਏ। ਜੇ ਮੈਂ ਗਲਤੀ ਨਹੀਂ ਖਾਂਦਾ ਤਾਂ 17 ਨਵੰਬਰ ਰਾਤ ਨੂੰ ਲਾਲਾ ਜੀ ਦੀ ਆਪਣੀ ਕੋਠੀ ਵਿੱਚ ਮੌਤ ਹੋ ਗਈ। ਅਰ ਉਹਨਾਂ ਦੀ ਮੌਤ ਦਾ ਫੌਰੀ ਕਾਰਨ ਦਿਲ ਫੇਲ ਹੋ ਜਾਣਾ ਸੀ ਅਰ ਉਹਨਾਂ ਦੀ ਕੋਠੀ ਵਿੱਚ ਹੀ ਉਹਨਾਂ ਦਾ ਦਿਲ ਫੇਲ ਹੋਇਆ। ਕਈ ਲੋਕਾਂ ਨੂੰ ਇਹ ਗਲਤ ਫਹਮੀ ਹੈ ਕਿ ਪੁਲੀਸ ਨੇ ਜਲੂਸ ਵਿੱਚ ਮਾਰਿਆ ਤੇ ਲਾਲਾ ਜੀ ਮੌਕੇ ਤੇ ਹੀ ਮਰ ਗਏ। ਉਹਨਾਂ ਦੀ ਮੌਤ ਜਿਸ ਤਰਾਂ ਮੈਂ ਉਪਰ ਲਿਖੀ ਹੈ, ਇਸੇ ਤਰ੍ਹਾਂ ਹੋਈ।

ਜਲੂਸ ਸ਼ਹਿਰ ਨੂੰ ਵਾਪਸ ਆ ਗਿਆ ਤੇ ਅਨਾਰਕਲੀ ਬਜ਼ਾਰ ਵਿੱਚ ਦੀ ਹੁੰਦਾ ਹੋਇਆ ਉਸ ਥਾਂ ਪਹੁੰਚ ਗਿਆ ਜਿਥੇ ਸਟੇਸ਼ਨ ਤੋਂ ਸੜਕ ਆ ਕੇ ਅਨਾਰਕਲੀ ਬਾਜ਼ਾਰ ਨੂੰ ਕਰਾਸ ਕਰਦੀ ਹੈ। ਉਸ ਜ਼ਮਾਨੇ ਵਿੱਚ ਸਾਰੇ ਅਨਾਰਕਲੀ ਬਜ਼ਾਰ ਵਿੱਚ ਜਲੂਸ ਨਹੀਂ

ਕੱਢਣ ਦਿੱਤਾ ਜਾਇਆ ਕਰਦਾ ਸੀ। ਇਹ ਆਖਰੀ ਹੱਦ ਸੀ ਜਿਥੋਂ ਤੱਕ ਜਲੂਸ ਨੂੰ ਜਾਣ ਦਿੱਤਾ ਜਾਇਆ ਕਰਦਾ ਸੀ। ਜਲੂਸ ਏਥੇ ਪਹੁੰਚਿਆ ਤਾਂ ਮੌਲਾਨਾ ਅਬਦੁਲ ਕਾਦਰ ਕਸੂਰੀ ਨੇ ਸਭ ਲੋਕਾਂ ਨੂੰ ਬੈਠਣ ਲਈ ਕਿਹਾ। ਲੋਕ ਬੈਠ ਗਏ ਤਾਂ ਮੌਲਾਨਾ ਅਬਦੁਲ ਕਾਦਰ ਕਸੂਰੀ ਨੇ ਕਿਹਾ ਕਿ "ਅਬ ਮੈਂ ਪੁਲੀਸ ਕੋ ਦਾਅਵਤ ਦੇਤਾ ਹੂੰ ਕਿ ਉਹ ਆਪਣਾ ਜਬਰ ਕਰਕੇ ਦੇਖ ਲੇ ਹਮ ਉਸ ਦਾ ਟਾਕਰਾ ਸਬਰ ਸੇ ਕਰੇਂਗੇ।" ਪੁਲੀਸ ਨੇ ਤਾਂ ਜਬਰ ਉਦੋਂ ਕਰਨਾ ਸੀ ਜਦੋਂ ਜਲੂਸ ਉਸ ਜਗ੍ਹਾ ਤੋਂ ਅੱਗੇ ਜਾਣ ਦੀ ਕੋਸ਼ਿਸ਼ ਕਰਦਾ। ਜਲੂਸ ਅੱਗੇ ਗਿਆ ਹੀ ਨਹੀਂ, ਇਸ ਲਈ ਪੁਲੀਸ ਨੂੰ ਜਬਰ ਕਰਨ ਦੀ ਜ਼ਰੂਰਤ ਹੀ ਨਾ ਪਈ ਮੌਲਾਨਾ ਸਾਹਿਬ ਨੇ ਪੰਦਰਾਂ ਕੁ ਮਿੰਟ ਬਾਦ ਇਹ ਐਲਾਨ ਕੀਤਾ ਕਿ "ਹਮਾਰੇ ਸਬਰ ਕਾ ਮੁਕਾਬਲਾ ਜਬਰ ਕੇ ਸਾਥ ਹੋ ਚੁੱਕਾ ਹੈ, ਇਸ ਲੀਏ ਅਬ ਆਪ ਸਭ ਉਸ ਜਗ੍ਹਾ ਪਹੁੰਚ ਜਾਓ ਜਹਾਂ ਲਾਲਾ ਲਾਜਪਤ ਰਾਏ ਜੀ ਨੇ ਜਲਸਾ ਮੈਂ ਬੋਲਨਾ ਹੈ।"

## ਨਹਿਰੂ ਰਿਪੋਰਟ

ਸਾਰਾ ਸਾਲ ਇਸੇ ਤਰ੍ਹਾਂ ਦੀਆਂ ਐਜੀਟੇਸ਼ਨਾਂ ਅਤੇ ਮੁਜ਼ਾਹਰਿਆਂ ਵਿੱਚ ਬੀਤ ਗਿਆ। ਉਧਰ ਲਾਰਡ ਬਰਕਨ ਹੈਡ ਨੇ ਐਲਾਨ ਕੀਤਾ ਹੋਇਆ ਸੀ ਕਿ ਹਿੰਦੁਸਤਾਨੀ ਦੇਸ਼ ਦੀ ਰਾਜ ਬਣਤਰ (Constitution) ਬਣਾ ਕੇ ਪੇਸ਼ ਕਰਨ। ਮੁੱਦਾ ਏਸਦੇ ਪਿੱਛੇ ਇਹ ਸੀ ਕਿ ਨਾ ਸਾਰੇ ਹਿੰਦੁਸਤਾਨੀ ਰਲ ਕੇ ਇਕ ਕਾਂਸਟੀਚਿਊਸ਼ਨ ਤੇ ਮੁਤਫ਼ਿਕ ਹੋਣ ਤੇ ਨਾ ਅਸੀਂ ਇਹਨਾਂ ਦੀ ਗੱਲ ਮੰਨੀਏ ਅਤੇ ਉਸ ਤੋਂ ਬਾਅਦ ਅਸੀਂ ਆਪਣੀ ਮਰਜ਼ੀ ਦਾ ਫ਼ੈਸਲਾ ਉਹਨਾਂ ਤੇ ਠੋਸ ਦੇਈਏ। ਪੰਡਤ ਮੋਤੀ ਲਾਲ ਜੀ ਨਹਿਰੂ ਨੇ ਇਸ ਚੈਲੰਜ ਦਾ ਜਵਾਬ ਦੇਣਾ ਜ਼ਰੂਰੀ ਸਮਝਿਆ ਤੇ ਹਿੰਦੁਸਤਾਨ ਦੀਆਂ ਸਾਰੀਆਂ ਰਾਜਸੀ ਜਥੇਬੰਦੀਆਂ ਨੂੰ ਬੰਬਈ ਇਕੱਠੇ ਹੋਣ ਦਾ ਸੱਦਾ ਦਿੱਤਾ। ਬੰਬਈ ਵਿੱਚ ਹੋਈ ਕਾਨਫ਼ਰੰਸ ਤੇ ਅਕਾਲੀ ਦਲ ਵਲੋਂ ਸਰਦਾਰ ਮੰਗਲ ਸਿੰਘ, ਜਸਵੰਤ ਸਿੰਘ ਨੂੰ ਅਤੇ ਮੈਨੂੰ ਮੁਕੱਰਰ ਕਰਕੇ ਭੇਜਿਆ ਗਿਆ। ਮੇਰੇ ਤੇ ਦਾਨੇਵਾਲੀਆ ਦੇ ਉਥੇ ਪਹੁੰਚਣ ਤੋਂ ਇਕ ਦਿਨ ਪਹਿਲਾਂ ਹੀ ਕਾਨਫ਼ਰੰਸ ਹੋ ਗਈ ਤੇ ਉਸ ਕਾਨਫ਼ਰੰਸ ਵਿੱਚ ਸੱਤ ਆਦਮੀਆਂ ਦੀ ਇਕ ਕਮੇਟੀ ਨੀਯਤ ਹੋਈ। ਇਸ ਕਾਨਫ਼ਰੰਸ ਵਿੱਚ ਸਰਦੂਲ ਸਿੰਘ ਕਵੀਸ਼ਰ ਤੇ ਸਰਦਾਰ ਮੰਗਲ ਸਿੰਘ ਜੀ ਲੁਧਿਆਣਾ ਨਿਵਾਸੀ ਨੇ ਤਿੱਖਾ ਹਿੱਸਾ ਲਿਆ। ਸੱਤਾਂ ਆਦਮੀਆਂ ਦੀ ਜੋ ਕਮੇਟੀ ਮੁਕੱਰਰ ਕੀਤੀ ਗਈ, ਉਸ ਵਿੱਚ ਪੰਡਤ ਮੋਤੀ ਲਾਲ ਜੀ ਸਰਦਾਰ ਸਰਦੂਲ ਸਿੰਘ ਕਵੀਸ਼ਰ ਨੂੰ ਲੈ ਲੈਣਾ ਚਾਹੁੰਦੇ ਸਨ ਪਰ ਹਿੰਦੂ ਸਭਾਈਆ ਨੇ ਸਰਦਾਰ ਮੰਗਲ ਸਿੰਘ ਨੂੰ ਸਪੋਰਟ ਕੀਤਾ ਅਤੇ ਅੰਤ ਸਰਦਾਰ ਮੰਗਲ ਸਿੰਘ ਹੀ ਲਏ ਗਏ। ਆਲ ਪਾਰਟੀ ਕਮੇਟੀ ਨੇ ਕਈ ਮਹੀਨੇ ਲਾ ਕੇ ਇਕ ਆਈਨ ਤਿਆਰ ਕੀਤਾ। ਇਸ ਕਮੇਟੀ ਦੀ ਰਿਪੋਰਟ ਨੂੰ ਆਮ ਤੌਰ ਤੇ ਨਹਿਰੂ ਰਿਪੋਰਟ ਸੱਦਿਆ ਜਾਂਦਾ ਹੈ। ਉਹ ਇਸ ਕਰਕੇ ਕਿ ਪੰਡਤ ਮੋਤੀ ਲਾਲ ਜੀ ਨਹਿਰੂ ਇਸ ਕਮੇਟੀ ਦੇ ਪ੍ਰਧਾਨ ਸਨ ਅਤੇ ਪੰਡਤ ਜਵਾਹਰ ਲਾਲ ਨਹਿਰੂ ਇਸਦੇ ਸੈਕਟਰੀ ਸਨ। ਇਸ ਰਿਪੋਰਟ ਦੀ ਵਿਆਖਿਆ, ਇਸ ਦੇ ਨੁਕਸ ਅਤੇ ਇਸ ਦੇ ਚੰਗੇ ਨੁਕਤੇ ਅੱਗੇ ਲਿਖੇ ਹਨ। 1927-28 ਵਿੱਚ ਨਹਿਰੂ ਰਿਪੋਰਟ ਦੀ ਚਰਚਾ ਚੱਲੀ। ਨਹਿਰੂ ਕਮੇਟੀ ਵਿੱਚ ਦੋ ਮੁਸਲਮਾਨ, ਇਕ ਸਿੱਖ ਤੇ ਚਾਰ ਹਿੰਦੂ ਸਾਹਿਬਾਨ ਸਨ। ਇਹਨਾਂ ਚੌਹਾਂ ਵਿਚੋਂ ਪੰਡਤ ਮੋਤੀ ਲਾਲ ਨਹਿਰੂ ਕਮੇਟੀ ਦਾ ਪ੍ਰਧਾਨ ਸੀ ਇਸ ਕਮੇਟੀ ਨੇ ਇਹ ਰਿਪੋਰਟ ਕੀਤੀ ਕਿ (1) ਹਿੰਦੁਸਤਾਨ ਦੇ ਸਾਰੇ ਸੂਬਿਆਂ ਤੇ ਮਰਕਜ਼ ਵਿੱਚ ਮੁਸ਼ਤਰਕਾ ਚੋਣਾਂ ਹੋਣ। (2) ਹਰ ਬਾਲਗ ਨੂੰ ਵੋਟ ਦਾ ਹੱਕ

ਮਿਲੇ। (3) ਮੁਸਲਮਾਨ ਘੱਟ ਗਿਣਤੀ ਨੂੰ ਆਬਾਦੀ ਦੇ ਹਿਸਾਬ ਨਾਲ ਰੀਜ਼ਰਵ (ਰਾਖਵੀਆਂ) ਸੀਟਾਂ ਕੀਤੀਆਂ ਜਾਣ ਤੇ ਉਹਨੂੰ ਹੋਰ ਸੀਟਾਂ ਤੇ ਇੰਤਖ਼ਾਬ (ਚੋਣ) ਲੜਨ ਦੀ ਵੀ ਇਜਾਜ਼ਤ (ਖੁਲ੍ਹ) ਹੋਵੇ। (4) ਪੰਜਾਬ ਤੇ ਬੰਗਾਲ ਵਿੱਚ ਕਿਸੇ ਫਿਰਕੇ ਲਈ ਵੀ ਸੀਟਾਂ ਰਿਜ਼ਰਵ ਨਾ ਕੀਤੀਆਂ ਜਾਣ (5) ਸਿੰਧ ਨੂੰ ਬੰਬਈ ਸੂਬੇ ਨਾਲੋਂ ਵੱਖਰਾ ਸੂਬਾ ਬਨਾਣ ਦੀ ਗੱਲ ਵੀ ਪ੍ਰਵਾਨ ਕਰ ਲਈ ਗਈ। ਸਿੰਧ ਨੂੰ ਵੱਖਰਾ ਸੂਬਾ ਬਨਾਉਣ ਦੇਣ ਦੀ ਗੱਲ ਵੀ ਇਸ ਸ਼ਰਤ ਤੇ ਪ੍ਰਵਾਨ ਕੀਤੀ ਗਈ ਜੇ ਸਿੰਧ ਆਪਣਾ ਖਰਚ ਪੂਰਾ ਕਰ ਸਕੇ। ਇਉਂ ਇਕ ਜਾਂ ਦੂਜਾ ਰਸਤਾ ਕੱਢ ਕੇ ਮੁਸਲਮਾਨਾਂ ਦੇ ਸਾਰੇ ਮੁਤਾਲਬੇ ਮੰਨ ਲਏ ਗਏ ਪਰ ਸਿੱਖਾਂ ਦੀ ਇਸ ਵਿੱਚ ਕੋਈ ਗੱਲ ਨਾ ਮੰਨੀ ਗਈ।

ਰਿਪੋਰਟ ਤੇ ਗ਼ੌਰ ਕਰਨ ਲਈ ਹਿੰਦੁਸਤਾਨ ਦੀਆਂ ਸਾਰੀਆਂ ਰਾਜਸੀ ਪਾਰਟੀਆਂ ਨੂੰ ਲਖਨਊ ਆਲ ਪਾਰਟੀਜ਼ ਕਾਨਫ਼ਰੰਸ ਵਿੱਚ ਇਕੱਤਰ ਹੋਣ ਦੀ ਦਾਅਵਤ ਦਿੱਤੀ ਗਈ। ਮੁਸਲਮਾਨਾਂ ਦਾ ਵਧੇਰੇ ਕਰਕੇ ਕੌਮ-ਪ੍ਰਸਤ ਧੜਾ ਹੀ ਸ਼ਾਮਲ ਹੋਇਆ ਸੀ ਤੇ ਇਸ ਲਈ ਸਮਝੌਤਾ ਹੋ ਗਿਆ। ਮੌਲਾਨਾ ਸ਼ੌਕਤ ਅਲੀ ਇਸ ਦਾ ਵਿਰੋਧ ਕਰਦਾ ਰਿਹਾ। ਉਹਨੀ ਦਿਨੀ ਮੁਹੰਮਦ ਅਲੀ ਜਿਨਾਹ ਵਲੈਤ ਵਿੱਚ ਸੀ ਤੇ ਮੌਲਾਨਾ ਮੁਹੰਮਦ ਅਲੀ ਅਮਰੀਕਾ ਗਏ ਹੋਏ ਸਨ। ਉਹ ਇਸ ਵਿਰੋਧ ਵਿੱਚ ਸ਼ਾਮਲ ਨਾ ਹੋ ਸਕੇ। ਪਰ ਬਾਦ ਵਿੱਚ ਉਹਨਾਂ ਦੇ ਵਾਪਸ ਹਿੰਦੁਸਤਾਨ ਆ ਜਾਣ ਕਰਕੇ ਹੌਲੀ ਹੌਲੀ ਮੁਸਲਮਾਨਾਂ ਦਾ ਵਿਰੋਧ ਜ਼ੋਰ ਫੜਦਾ ਗਿਆ। ਇਸੇ ਤਰ੍ਹਾਂ ਸਰ ਮੁਹੰਮਦ ਸਫੀ, ਹਿਜ਼ ਹਾਈਨੈੱਸ ਆਗਾ ਖਾਂ ਤੇ ਸਰ ਫ਼ਜਲ ਹੁਸੈਨ ਨੇ ਵੀ ਇਸੇ ਰਿਪੋਰਟ ਦਾ ਵਿਰੋਧ ਕੀਤਾ ਅਤੇ ਮੁਸਲਿਮ ਕਾਨਫ਼ਰੰਸ ਦੇ ਨਾਂ ਤੇ ਜੋ ਆਗਾ ਖਾਂ ਦੀ ਪ੍ਰਧਾਨਗੀ ਵਿੱਚ ਹੋਈ ਸੀ, ਮੁਸਲਮਾਨਾਂ ਨੇ ਵੱਖਰੀਆਂ ਚੋਣਾ, ਮਰਕਜ਼ ਵਿੱਚ 33 ਫੀਸਦੀ ਹਿੱਸਾ ਅਤੇ ਸੂਬਿਆਂ ਵਿੱਚ ਵਧ ਪ੍ਰਤਿਨਿਧਤਾ ਦੀ ਮੰਗ ਕੀਤੀ ਅਤੇ ਇਉਂ ਮੁਸਲਮਾਨ ਇਸ ਨਹਿਰੂ ਰਿਪੋਰਟ ਤੋਂ ਨਾਬਰ ਹੋ ਗਏ।

ਸਿੱਖ ਲੀਗ ਦਾ ਇਜਲਾਸ ਵੀ ਗੁਜਰਾਂਵਾਲੇ ਹੋਇਆ ਜਿਸ ਵਿੱਚ ਨਹਿਰੂ ਰਿਪੋਰਟ ਨੂੰ ਰੱਦ ਕਰ ਦਿੱਤਾ ਗਿਆ ਕਿਉਂਕਿ ਇਸ ਵਿੱਚ ਸਿੱਖਾਂ ਦੀ ਹਸਤੀ ਹੀ ਨਹੀਂ ਮੰਨੀ ਗਈ ਸੀ। ਕਿਉਂਕਿ ਲਖ਼ਨਊ ਦੀ ਮੀਟਿੰਗ 'ਚ ਸਿੱਖਾਂ ਦੀ ਕੋਈ ਗੱਲ ਵੀ ਨਹੀਂ ਸੀ ਮੰਨੀ ਗਈ। ਸੋ ਸਿੱਖ ਲੀਗ ਦੇ ਸਮਾਗਮ ਵਿੱਚ ਨਹਿਰੂ ਰਿਪੋਰਟ ਦੇ ਹਮਾਇਤੀ ਸਿੱਖਾਂ ਦੀ ਕੋਈ ਗੱਲ ਨਾ ਮੰਨੀ ਗਈ। ਨਹਿਰੂ ਰਿਪੋਰਟ ਰੱਦ ਕਰਕੇ ਸਿੱਖਾਂ ਨੇ 30 ਪ੍ਰਤੀਸ਼ਤ ਪ੍ਰਤਿਨਿਧਤਾ ਦੀ ਮੰਗ ਕਰ ਦਿੱਤੀ। ਸਿੱਖ ਲੀਗ ਦੇ ਇਜਲਾਸ ਤੋਂ ਪਿਛੋਂ ਕਲਕੱਤੇ ਕਾਂਗਰਸ ਕਮੇਟੀ ਦਾ ਇਜਲਾਸ ਹੋਇਆ। ਅਸੀਂ ਇਸ ਇਜਲਾਸ ਤੇ ਗਏ। ਇਸ ਦੇ ਨਾਲ ਹੀ ਨਹਿਰੂ ਰਿਪੋਰਟ ਬਾਰੇ ਇਕ ਆਲ ਪਾਰਟੀਜ਼ ਕਨਵੈਨਸ਼ਨ ਵੀ ਹੋਈ। ਮੁਹੰਮਦ ਅਲੀ ਜਿਨਾਹ ਮੁਸਲਿਮ ਲੀਗ ਦਾ ਪ੍ਰਧਾਨ ਬਣ ਕੇ ਇਸ ਇਜਲਾਸ ਵਿੱਚ ਆਇਆ। ਉਸ ਨੇ 13 ਨੁਕਤਿਆਂ ਤੋਂ ਆਧਾਰਤ ਇਕ ਮੰਗ ਤਿਆਰ ਕਰਕੇ ਨਹਿਰੂ ਰਿਪੋਰਟ ਵਿੱਚ ਤਰਮੀਮ ਕਰਨ ਦਾ ਮੁਤਾਲਬਾ ਕੀਤਾ। ਇਸ ਮੁਤਾਲਬੇ ਵਿੱਚ ਪੰਜਾਬ ਤੇ ਬੰਗਾਲ ਵਿੱਚ ਆਬਾਦੀ ਮੁਤਾਬਕ ਸੀਟਾਂ ਦੀ ਮੰਗ ਕੀਤੀ ਗਈ ਤੇ ਮਰਕਜ਼ ਵਿੱਚ 33 ਫੀਸਦੀ ਸੀਟਾਂ ਮੰਗੀਆਂ ਗਈਆਂ। ਨਾਲ ਹੀ ਰੈਜ਼ੀਡਿਊਰੀ ਪਾਵਰਜ਼ ਸੂਬਿਆਂ ਦੀ ਲਿਸਟ ਵਿੱਚ ਪਾਣ ਦਾ ਮੁਤਾਲਬਾ ਕੀਤਾ। ਇਹ ਮੰਗਾਂ ਉਸ ਇਜਲਾਸ ਵਿੱਚ ਪ੍ਰਵਾਨ ਨਾ ਕੀਤੀਆਂ ਗਈਆਂ।

ਏਸੇ ਤਰ੍ਹਾਂ ਸਿੱਖਾਂ ਦੀ ਗੱਲ ਵੀ ਪੰਜਾਬ ਸਬੰਧੀ 30 ਫੀਸਦੀ ਸੀਟਾਂ ਦੀ ਨਾ ਮੰਨੀ ਗਈ। ਇਸ ਲਈ ਸਰਦਾਰ ਬਹਾਦਰ ਮਹਿਤਾਬ ਸਿੰਘ, ਹਰਨਾਮ ਸਿੰਘ ਜੱਜ, ਮਾਸਟਰ

ਤਾਰਾ ਸਿੰਘ ਆਦਿ ਅਕਾਲੀ ਸਿੰਘ ਜੈਕਾਰੇ ਬੁਲਾਉਂਦੇ ਆਲ ਪਾਰਟੀਜ਼ ਕਨਵੈਨਸ਼ਨ ਚੋਂ ਵਾਕ-ਆਊਟ ਕਰ ਗਏ। ਉਹਨਾਂ ਤੋਂ ਪਿੱਛੋਂ ਬਾਕੀ ਸਿੱਖਾਂ ਨੇ ਆਬਾਦੀ ਮੁਤਾਬਕ ਸੀਟਾਂ ਰੀਜ਼ਰਵ ਕਰਾਉਣ ਅਤੇ ਵਾਧੂ ਸੀਟਾਂ ਦੇ ਟਾਕਰਾ ਕਰਨ ਦਾ ਹੱਕ ਮੰਗਿਆ। ਪੰਡਤ ਮੋਤੀ ਲਾਲ ਨੇ ਸਾਨੂੰ ਵਾਇਦਾ ਕੀਤਾ ਸੀ ਕਿ ਜੇ ਅਸੀਂ ਕਨਵੈਨਸ਼ਨ ਵਿੱਚ ਇਹ ਮਨਵਾ ਲਈਏ, ਤਾਂ ਉਹਨਾਂ ਵੱਲੋਂ ਕੋਈ ਅੜਿੱਕਾ ਨਹੀਂ ਪਵੇਗਾ। ਪਰ ਜਦ ਉਹਨਾਂ ਵੇਖਿਆ ਕਿ ਸਾਡੇ ਮੁਤਾਲਬੇ ਦੇ ਲੋਕ ਹੱਕ ਵਿੱਚ ਜਾਪਦੇ ਨੇ ਤਾਂ ਉਹਨਾਂ ਉੱਠ ਕੇ ਇਸ ਦਾ ਵਿਰੋਧ ਕਰ ਦਿੱਤਾ। ਸਾਡੀ ਤਜਵੀਜ਼ ਥੋੜੀਆਂ ਜਿਹੀਆਂ ਵੋਟਾਂ ਨਾਲ ਫੇਲ੍ਹ ਹੋ ਗਈ। ਸਾਨੂੰ ਪੰਡਤ ਮੋਤੀ ਲਾਲ ਤੇ ਬੜਾ ਗੁੱਸਾ ਆਇਆ। ਭਾਈ ਤੇਜਾ ਸਿੰਘ ਜੀ ਚੂਹੜਕਾਣਾ ਤੇ ਬਾਬਾ ਗੁਰਦਿੱਤ ਸਿੰਘ ਕਾਮਗਾਟਾ ਮਾਰੂ ਵਾਲੇ ਸਾਡੇ ਨਾਲ ਇਸ ਗੱਲ ਵਿੱਚ ਸ਼ਾਮਲ ਸਨ ਤੇ ਅਸੀਂ ਪੰਡਤ ਮੋਤੀ ਲਾਲ ਦੇ ਖਿਲਾਫ਼ ਗਾਂਧੀ ਜੀ ਪਾਸ ਜਿਨ੍ਹਾਂ ਦਾ ਉਸ ਦਿਨ ਮੋਨਵਰਤ ਸੀ, ਜਾ ਸ਼ਿਕਾਇਤ ਕੀਤੀ। ਗਾਂਧੀ ਜੀ ਨੇ ਸਾਡੇ ਨਾਲ ਵਾਇਦਾ ਕੀਤਾ ਕਿ ਤੁਹਾਡੇ ਨਾਲ ਜ਼ਰੂਰ ਇਨਸਾਫ਼ ਕੀਤਾ ਜਾਊਗਾ।

## ਕੌਮੀ ਝੰਡਾ ਅਤੇ ਸਿੱਖ

ਕਲਕੱਤੇ ਕਾਂਗਰਸ ਵਿੱਚ ਗਾਂਧੀ ਜੀ ਨੇ ਮਤਾ ਪਾਸ ਕਰਵਾਇਆ ਕਿ ਜੇ ਇਕ ਸਾਲ ਵਿੱਚ ਬ੍ਰਿਟਿਸ਼ ਪਾਰਲੀਮੈਂਟ ਹਿੰਦੁਸਤਾਨ ਨੂੰ ਨੌ-ਅਬਾਦੀਆਂ ਵਾਲਾ ਦਰਜਾ ਦੇ ਦੇਵੇ ਤਾਂ ਠੀਕ ਹੈ ਨਹੀਂ ਤਾਂ ਇਕ ਸਾਲ ਬੀਤੇ ਤੋਂ ਪਿੱਛੋਂ ਹਿੰਦੁਸਤਾਨ (ਪੂਰਨ ਸਵਰਾਜ) ਲਵੇਗਾ। ਇਸ ਮਤੇ ਦੇ ਪਾਸ ਹੋਣ ਤੋਂ ਬਾਅਦ ਕਲਕੱਤੇ ਤੋਂ ਸਭ ਰਾਜਸੀ ਆਗੂ ਆਪਣੇ ਆਪਣੇ ਸੂਬਿਆਂ ਨੂੰ ਚਲੇ ਗਏ। ਸਾਲ ਭਰ ਕਾਂਗਰਸ ਵੱਲੋਂ ਇਹ ਮਤਾ ਦੁਹਰਾਇਆ ਜਾਂਦਾ ਰਿਹਾ ਤੇ ਸਿੱਖਾਂ ਵਲੋਂ ਨਹਿਰੂ ਕਮੇਟੀ ਦੀ ਰਿਪੋਰਟ ਵਿਰੁੱਧ ਅਵਾਜ਼ ਉਠਾਈ ਜਾਂਦੀ ਰਹੀ ਅਖ਼ੀਰ 1930 ਦੀ ਪਹਿਲੀ ਜਨਵਰੀ ਦੀ ਰਾਤ ਨੂੰ ਕਾਂਗਰਸ ਨੇ (1928 ਦੇ ਕਾਂਗਰਸ ਸ਼ੈਸ਼ਨ ਤੋਂ) 'ਪੂਰਨ ਸਵਰਾਜ' ਦਾ ਮਤਾ ਪਾਸ ਕਰ ਦਿੱਤਾ। ਇਸ ਮਤੇ ਦੇ ਪਾਸ ਹੋਣ ਤੋਂ ਦੋ ਤਿੰਨ ਦਿਨ ਪਹਿਲਾਂ ਮਹਾਤਮਾ ਜੀ ਤੇ ਮੋਤੀ ਲਾਲ ਨਹਿਰੂ ਤੇ ਡਾਕਟਰ ਅਨਸਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਜੋ ਲਾਹੌਰ ਪੁਰਾਣੀ ਅਨਾਰਕਲੀ ਵਿੱਚ ਬਣਿਆ ਸੀ, ਉਸ ਵਿੱਚ ਆਏ ਤੇ ਬਾਬਾ ਖੜਕ ਸਿੰਘ, ਦੀ ਇਹ ਰਾਏ ਸੀ ਕਿ ਨਹਿਰੂ ਰਿਪੋਰਟ ਨੂੰ ਠੁਕਰਾਇਆ ਜਾਏ। ਪਰ ਮਹਾਤਮਾ ਜੀ ਕਹਿੰਦੇ ਸਨ ਕਿ ਹੁਣ ਨਹਿਰੂ ਰਿਪੋਰਟ ਦੀ ਮਿਆਦ ਖ਼ਤਮ ਹੋ ਜਾਣ ਕਰਕੇ ਉਹ ਮਰ ਚੁੱਕੀ ਹੈ ਤੇ ਇਸ ਦੇ ਲਈ ਅਪਮਾਨ ਦੇ ਸ਼ਬਦ ਨਾ ਵਰਤੇ ਜਾਣ ਕਿਉਂਕਿ ਸਾਡੇ ਦੇਸ਼ ਵਿੱਚ ਲਾਸ਼ ਦਾ ਅਦਬ ਕੀਤਾ ਜਾਂਦਾ ਹੈ। ਪਰ ਬਾਬਾ ਖੜਕ ਸਿੰਘ ਜੀ ਆਪਣੀ ਗੱਲ ਤੇ ਅੜੇ ਰਹੇ ਅਤੇ ਉਹਨਾਂ ਨੇ ਕਾਂਗਰਸ ਦੇ ਇਜਲਾਸ ਵਿੱਚ ਜਾਣਾ ਪਰਵਾਨ ਨਾ ਕੀਤਾ। ਮਾਸਟਰ ਤਾਰਾ ਸਿੰਘ ਜੀ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਸਨ, ਉਹਨਾਂ ਨੇ ਆਲ ਇੰਡੀਆ ਕਾਂਗਰਸ ਦੇ ਇਜਲਾਸ ਵਿੱਚ ਜਾਣਾ ਕਬੂਲ ਕਰ ਲਿਆ ਤੇ ਨਾਲ ਇਹ ਵੀ ਕਿਹਾ ਕਿ ਕੌਮੀ ਝੰਡੇ ਵਿੱਚ ਕਾਂਗਰਸ ਦੇ ਝੰਡੇ ਵਿੱਚ ਸਿੱਖਾਂ ਦਾ ਰੰਗ ਵੀ ਪਾਇਆ ਜਾਵੇ। ਇਸ ਤੇ ਗਾਂਧੀ ਜੀ ਨੇ ਇਕ ਕਮੇਟੀ ਬਨਾਣੀ ਪ੍ਰਵਾਨ ਕੀਤੀ ਜਿਸ ਵਿੱਚ ਗਾਂਧੀ ਜੀ ਆਪ ਵੀ ਮੈਂਬਰ ਬਣੇ ਤੇ ਮਾਸਟਰ ਤਾਰਾ ਸਿੰਘ ਨੂੰ ਵੀ ਮੈਂਬਰ ਬਣਾਇਆ। ਕਾਂਗਰਸ ਦੇ ਇਜਲਾਸ ਵਿੱਚ ਇਹ ਮਤਾ ਪਾਸ ਹੋਇਆ ਕਿ ਨਹਿਰੂ ਰਿਪੋਰਟ ਦੀ ਮਿਆਦ ਖ਼ਤਮ ਹੋ ਚੁੱਕੀ ਹੈ, ਇਸ ਕਰਕੇ ਇਸ ਵਿੱਚ ਦਰਜ ਫ਼ਿਰਕੂ ਹੱਲ ਦੀ ਮਿਆਦ ਮੁੱਕ ਗਈ ਹੈ। ਹੁਣ

ਆਜ਼ਾਦੀ ਮਿਲਣ ਤੇ ਦੇਸ਼ ਦੇ ਫ਼ਿਰਕਾ-ਦਰਾਨਾ ਮਸਲਿਆਂ ਨੂੰ ਸੁਲਝਾਣ ਲਈ ਜੋ ਹੱਲ ਲੱਭਿਆ ਜਾਵੇਗਾ ਉਹ ਸਿੱਖਾਂ ਤੇ ਹੋਰ ਘੱਟ ਗਿਣਤੀਆਂ ਦੀ ਰਜ਼ਾਮੰਦੀ ਨਾਲ ਹੀ ਲੱਭਿਆ ਜਾਏਗਾ। ਇਸੇ ਹੀ ਤਰ੍ਹਾਂ ਕੌਮੀ ਝੰਡੇ ਦਾ ਮਸਲਾ ਹੱਲ ਕਰਨ ਲਈ ਵੀ ਇਕ ਕਮੇਟੀ ਬਣਾਈ ਜਾਵੇਗੀ। ਜਿਸ ਵਿੱਚ ਮਾਸਟਰ ਤਾਰਾ ਸਿੰਘ ਜੀ ਨੂੰ ਵੀ ਲਿਆ ਜਾਵੇਗਾ।

## ਦੂਜੀ ਜੇਲ੍ਹ ਯਾਤਰਾ

ਇਸ ਤੋਂ ਬਾਦ ਆਜ਼ਾਦੀ ਦਾ ਸੰਗ੍ਰਾਮ ਛਿੜ ਪਿਆ। 1930 ਦੀ 26 ਜਨਵਰੀ ਨੂੰ ਆਜ਼ਾਦੀ ਦਿਨ ਰੱਖਿਆ ਗਿਆ। ਲਾਇਲਪੁਰ ਕਾਂਗਰਸ ਦੇ ਦਫ਼ਤਰ ਵਿੱਚ ਮੈਂ ਇਕ ਲੈਕਚਰ ਕੀਤਾ ਜਿਸ ਦੀ ਬਿਨ੍ਹਾ ਤੇ ਮੈਂ ਗ੍ਰਿਫ਼ਤਾਰ ਹੋ ਗਿਆ। ਲਾਇਲਪੁਰ ਜੇਲ੍ਹ ਵਿੱਚ ਮੁਕੱਦਮਾ ਚੱਲਿਆ ਤੇ ਇਕ ਸਾਲ ਦੀ ਸਜਾ ਹੋ ਗਈ। ਏਥੇ ਜੇਲ੍ਹ ਵਿੱਚ ਸਰਦਾਰ ਭਗਤ ਸਿੰਘ 204 ਚੱਕ ਵਾਲੇ ਮੈਨੂੰ ਮਿਲਣ ਆਉਂਦੇ ਰਹੇ। ਉਹਨਾਂ ਨੂੰ ਸਰਕਾਰ ਦੇ ਮੈਨੂੰ ਗ੍ਰਿਫਤਾਰ ਕਰਨ ਤੇ ਬੜਾ ਗੁੱਸਾ ਆਇਆ ਸੀ। ਉਹਨਾਂ ਦੇ ਮਨ ਤੇ ਇਹ ਸੰਸਾ ਸੀ ਕਿ ਥੋੜ੍ਹੇ ਕੀਤੇ ਸਰਕਾਰ ਮੈਨੂੰ ਛੱਡੂਗੀ ਨਹੀਂ। ਮੈਂ ਉਹਨਾਂ ਦਾ ਇਹ ਸ਼ੱਕ ਦੂਰ ਕਰਨ ਲਈ ਯਤਨ ਕਰਦਾ ਰਿਹਾ ਪਰ ਉਹਨਾਂ ਦਾ ਸੰਸਾ ਨਵਿਰਤ ਨਹੀਂ ਕਰ ਸਕਿਆ। ਉਹਨਾਂ ਨੂੰ ਮੇਰੇ ਫੜੇ ਜਾਣ ਤੋਂ ਗੁੱਸਾ ਸੀ। ਉਹਨਾਂ ਨੇ ਪੰਜਾਬ ਵਿੱਚ 'ਬੂੰਬੀ ਟ੍ਰੈਪ' ਦੇ ਨਾਂ ਤੋਂ ਇਕੋ ਦਿਨ ਛੇਆਂ ਥਾਵਾਂ ਤੇ ਬੰਬ ਚਲਾਉਣ ਦੇ ਕੇਸ ਵਿੱਚ ਹਿੱਸਾ ਲਿਆ। ਉਸ ਵਿੱਚ ਇਕ ਮੁਸਲਮਾਨ ਡਿਪਟੀ ਸੁਪਰਡੈਂਟ ਨੂੰ ਬੜਾ ਸਰੀਰਕ ਨੁਕਸਾਨ ਪਹੁੰਚਿਆ। ਇਕ ਸਰਦਾਰ ਸੰਤ ਸਿੰਘ ਨਲਵਾ ਜੋ ਪੁਲਸ-ਇੰਸਪੈਕਟਰ ਸੀ, ਉਸ ਦਾ ਵੀ ਮੂੰਹ-ਮਾਂਹ ਝੁਲਸ ਗਿਆ ਤੇ ਇਕ ਅੱਖ ਨਿਕਲ ਗਈ ਤੇ ਬਾਦ ਵਿੱਚ ਉਸ ਨੂੰ ਇਸ ਅੱਖ ਦੀ ਥਾਂ ਪੱਥਰ ਦਾ ਡੇਲਾ ਪਵਾਉਣਾ ਪਿਆ। ਇਕ ਮੁਸਲਮਾਨ ਥਾਣੇਦਾਰ ਥਾਂ ਤੇ ਹੀ ਮਾਰਿਆ ਗਿਆ। 'ਬੂੰਬੀ ਟ੍ਰੈਪ' ਤੋਂ ਮੁਰਾਦ ਸੀ ਕਿ ਪਹਿਲਾਂ ਇਕ ਬੰਬ ਚਲਦਾ ਸੀ ਤੇ ਉਸ ਦੇ ਖੜਾਕ ਤੇ ਪੁਲਿਸ ਮੌਕੇ ਤੇ ਪਹੁੰਚ ਜਾਂਦੀ ਹੈ। ਫੇਰ ਦੂਜਾ ਬੰਬ ਜੋ ਉਥੇ ਹੀ ਲੁਕਾਇਆ ਹੁੰਦਾ ਸੀ, ਚੱਲ ਜਾਂਦਾ ਸੀ ਤੇ ਉਹ ਉਥੇ ਆਏ ਪੁਲਸ ਦੇ ਅਫ਼ਸਰਾਂ ਨੂੰ ਨੁਕਸਾਨ ਪਹੁੰਚਾਂਦਾ ਸੀ।

ਇਹ 'ਬੂੰਬੀ ਟ੍ਰੈਪ' ਦੇ ਸਿਲਸਿਲੇ ਵਿੱਚ ਪੰਜ ਛੇ ਦੇਸ਼ ਭਗਤ ਪਕੜੇ ਗਏ ਜਿਨ੍ਹਾਂ ਵਿੱਚ ਭਗਤ ਸਿੰਘ ਵੀ ਫੜਿਆ ਗਿਆ। ਪੁਲੀਸ ਨੇ ਉਹਨਾਂ ਵਿਚੋਂ ਇਕ ਆਦਮੀ ਨੂੰ ਕੁੱਟ-ਮਾਰ ਕੇ ਮਨਾ ਲਿਆ ਤੇ ਭਗਤ ਸਿੰਘ ਨੂੰ ਕਿਹਾ ਕਿ ਤੂੰ ਤਾਂ ਭਾਵੇਂ ਸਾਨੂੰ ਕੁਝ ਨਹੀਂ ਦੱਸਿਆ, ਪਰ ਅਸਾਂ ਸਭ ਕੁਝ ਕੱਢ ਲਿਆ ਹੈ। ਭਗਤ ਸਿੰਘ ਨੇ ਪੁਲਸ ਨੂੰ ਕਿਹਾ ਕਿ ਤੁਸੀਂ ਝੂਠੇ ਹੋ ਤੇ ਝੂਠ ਬੋਲ ਕੇ ਕਹਾਣੀ ਬਣਾ ਰਹੇ ਹੋ, ਮੈਂ ਤੇ ਕੁਝ ਨਹੀਂ ਕੀਤਾ। ਪਰ ਕਹਾਣੀ ਦੱਸਣ ਵਾਲੇ ਨੂੰ ਮੇਰੇ ਸਾਹਮਣੇ ਪੁੱਛੋ। ਜੇ ਉਹ ਕਹਿ ਦੇਵੇ ਤਾਂ ਸਮਝ ਲਓ ਕਿ ਮੇਰਾ ਗੁਨਾਹ ਹੈ, ਪਰ ਜੇ ਉਸ ਤੇ ਤੁਸਾਂ ਵਾਧੂ ਸਖ਼ਤੀ ਕਰਕੇ ਮਨਾਇਆ ਏ ਤਾਂ ਤੁਹਾਡਾ ਗਵਾਹ ਕਿਧਰੇ ਨਾ ਕਿਧਰੇ ਜ਼ਰੂਰ ਗਲਤੀ ਕਰ ਜਾਊਗਾ। ਪੁਲਸ ਵਾਲਿਆਂ ਤੜਕੇ ਉਸ ਆਦਮੀ ਨੂੰ ਭਗਤ ਸਿੰਘ ਦੇ ਸਾਹਮਣੇ ਕਰ ਦਿੱਤਾ। ਉਹ ਆਦਮੀ ਆਪਣੀ ਗੱਲ ਮੁਕਾ ਚੁੱਕਾ ਤਾਂ ਭਗਤ ਸਿੰਘ ਨੇ ਜੋਸ਼, ਗੁੱਸੇ ਨਾਲ ਜਲਾਲ ਵਿੱਚ ਆਕੇ ਉਸ ਨੂੰ ਕਿਹਾ ਕਿ "ਤੂੰ ਆਪਣੀ ਜਾਨ ਬਚਾਣ ਲਈ ਵਹਿਦਾ-ਮੁਆਫ਼ ਬਣਿਆਂ ਇਸ ਝੂਠੀ ਗਵਾਹੀ ਨਾਲ ਅਸੀਂ ਬੱਝਣਾ ਨਹੀਂ ਅਸੀਂ ਆਪ ਹੀ ਤੇਰੀ ਇਸ ਜਾਨ ਨੂੰ ਜਿਸ ਨੂੰ ਬਚਾਣ ਲਈ ਤੂੰ ਇਹ ਸਭ ਕੁਝ ਕਰ ਰਿਹਾ ਏ, ਉਸਨੂੰ ਮੁਕਾਵਾਂਗੇ, ਨਹੀਂ ਤਾਂ ਸਾਡੀ ਔਲਾਦ ਵਿਚੋਂ ਕੋਈ ਬਦਲਾ ਲਊਗਾ ਤੇ ਉਹ ਤੇਰੀ ਜਾਨ

ਕੱਢਣਗੇ। ਜਿਸ ਜਾਨ ਨੂੰ ਬਚਾਣ ਲਈ ਤੂੰ ਇਹ ਗੜਬੜ ਕਰ ਰਿਹਾ ਹੈ, ਇਹ ਬਚਣੀ ਨਹੀਂ।"

ਭਗਤ ਸਿੰਘ ਦੀਆਂ ਇਹਨਾਂ ਜੋਸ਼ ਭਰੀਆਂ ਗੱਲਾਂ ਦਾ ਉਸ ਤੇ ਬੜਾ ਅਸਰ ਹੋਇਆ ਤੇ ਉਹਨੇ ਕਹਿ ਦਿੱਤਾ ਕਿ ਲੈ ਭਈ, ਸਰਦਾਰ ਭਗਤ ਸਿੰਹਾਂ, ਮੈਨੂੰ ਪੁਲਸ ਫਾਹੇ ਵੀ ਚਾੜ ਦੇਵੇ ਤਾਂ ਮੈਂ ਇਸ ਗੱਲ ਦਾ ਨਾਂ ਨਹੀਂ ਲਵਾਂਗਾ ਤੇ ਹੁਣ ਤੂੰ ਆਪ ਤਗੜਾ ਰਹੀਂ। ਇਸ ਤਰ੍ਹਾਂ ਉਹ ਪੁਲਸ ਸਾਹਮਣੇ ਹੀ ਮੁੱਕਰ ਗਿਆ। ਪੁਲਸ ਨੇ ਉਸਨੂੰ ਡੰਡਿਆਂ ਅਤੇ ਠੁਡਿਆਂ ਨਾਲ ਉਡਾਇਆ ਪਰ ਉਹ ਇਹੋ ਹੀ ਕਹਿੰਦਾ ਗਿਆ ਕਿ ਮੈਂ ਤਾਂ ਝੂਠ ਮਾਰਿਆ ਸੀ। ਇਸ ਤੋਂ ਪਿੱਛੋਂ ਪੁਲਸ ਵਲੋਂ ਭਗਤ ਸਿੰਘ ਤੇ ਵੀ ਬੜੀ ਸਖ਼ਤੀ ਹੋਈ, ਰਾਤ ਨੂੰ ਉਸਦੇ ਕੇਸਾਂ ਵਿੱਚ ਦੀ ਰੱਸਾ ਲੰਘਾ ਕੇ ਦਰਖਤ ਨਾਲ ਬੰਨ ਦੇਂਦੇ ਸਨ ਤੇ ਉਹ ਸਾਰੀ ਰਾਤ ਸੌਂ ਨਹੀਂ ਸੀ ਸਕਦਾ। ਉਸ ਨੂੰ ਕੁੱਟ-ਮਾਰ ਵੀ ਬਹੁਤ ਕਰਦੇ ਰਹੇ। ਇਕ ਦਿਨ ਪੁਲਸ ਨੇ ਏਸ ਹਵਾਲਾਤੀ ਦਾ ਮੁਆਇਨਾ ਕਰਾਣ ਲਈ ਲਾਇਲਪੁਰ ਦੇ ਪ੍ਰਸਿੱਧ ਡਾਕਟਰ ਕਿਸ਼ਨ ਸਿੰਘ ਨੂੰ ਲਿਆਂਦਾ। ਉਹਨੂੰ ਇਸ ਹਵਾਲਾਤੀ ਨੇ ਕਿਹਾ ਕਿ ਮੇਰੇ ਤੋਂ ਇਤਨੀ ਵਧੇਰੇ ਸਖ਼ਤੀ ਹੋਈ ਹੈ ਕਿ ਇਸ ਜੀਵਨ ਨਾਲੋਂ ਹੁਣ ਮਰ ਜਾਣਾ ਹੀ ਬਿਹਤਰ ਸਮਝਦਾ ਹਾਂ। ਡਾ: ਕਿਸ਼ਨ ਸਿੰਘ ਨੇ ਸਲਾਹ ਦਿੱਤੀ ਕਿ ਇਸ ਤੇ ਹੋਰ ਸਖ਼ਤੀ ਕਰਨੀ ਠੀਕ ਨਹੀਂ ਹੋਊ। ਡਾਕਟਰ ਕਿਸ਼ਨ ਸਿੰਘ ਦੀ ਸਲਾਹ ਤੇ ਪੁਲਸ ਨੇ ਅੱਗੋਂ ਉਸ ਤੇ ਸਖ਼ਤੀ ਕਰਨੀ ਬੰਦ ਕਰ ਦਿੱਤੀ। ਆਖਰ ਸਬੂਤ ਨਾ ਮਿਲਣ ਕਰਕੇ ਇਹ ਮੁਕੱਦਮਾ ਵਾਪਸ ਲੈ ਲਿਆ ਗਿਆ। ਮੈਂ ਉਹਨਾਂ ਦਿਨਾਂ ਵਿੱਚ ਆਪਣੀ ਕੈਦ ਕੱਟਣ ਦੇ ਸਿਲਸਿਲੇ ਵਿੱਚ ਮੁਲਤਾਨ ਡਿਸਟ੍ਰਿਕਟ ਜੇਲ੍ਹ ਵਿੱਚ ਭੇਜ ਦਿੱਤਾ ਗਿਆ ਤੇ ਮੈਨੂੰ ਭਗਤ ਸਿੰਘ ਤੇ ਜੋ ਔਖਿਆਈਆਂ ਆਈਆਂ ਅਤੇ ਮੇਰਾ ਬਹੁਤ ਦਰਦੀ ਹੋਣ ਕਰਕੇ ਉਹਨੂੰ ਜੋ ਸਖਤੀਆਂ ਝੱਲਣੀਆਂ ਪਈਆਂ, ਉਹਨਾਂ ਦਾ ਪਤਾ ਮੈਨੂੰ ਜੇਲੋਂ ਬਾਹਰ ਆਉਣ ਤੇ ਹੀ ਲੱਗਾ।

ਮੈਨੂੰ ਮੁਲਤਾਨ ਡਿਸਟ੍ਰਿਕਟ ਜੇਲ੍ਹ ਵਿੱਚ 'ਸੀ' ਕਲਾਸ ਵਿੱਚ ਭੇਜਿਆ ਗਿਆ, ਪਰ ਮੁਲਤਾਨ ਦੇ ਇਕ ਜੇਲ੍ਹ-ਵਿਜ਼ਟਰ ਨੇ ਮੈਨੂੰ 'ਏ' ਕਲਾਸ ਦਿੱਤੇ ਜਾਣ ਦੀ ਸਿਫਾਰਸ਼ ਕਰਕੇ ਪੰਜਾਬ ਸਰਕਾਰ ਪਾਸ ਸਾਰਾ ਮਸਲਾ ਭਿਜਵਾ ਦਿੱਤਾ। ਉਸ ਤੇ ਮੈਨੂੰ ਗੁਜਰਾਤ ਜੇਲ੍ਹ ਵਿੱਚ ਲਿਆਂਦਾ ਗਿਆ। ਏਥੇ ਪੰਜਾਬ, ਸੂਬਾ ਸਰਹੰਦ ਤੇ ਦਿੱਲੀ ਦੇ ਸਾਰੇ ਸਪੈਸ਼ਲ ਕੈਦੀ ਰਹਿੰਦੇ ਸਨ। ਪੰਜਾਬ ਸਰਕਾਰ ਨੇ ਇਹ ਲਿਖਿਆ ਕਿ ਸਰਕਾਰ ਗਿਆਨੀ ਕਰਤਾਰ ਸਿੰਘ ਨੂੰ 'ਸੀ' ਕਲਾਸ ਦਿੱਤੇ ਜਾਣ ਤੇ ਰਜ਼ਾਮੰਦ ਨਹੀਂ ਇਸ ਲਈ ਇਸਨੂੰ 'ਏ' ਕਲਾਸ ਵਿੱਚ ਹੀ ਰੱਖਿਆ ਜਾਵੇ। ਇਹ ਹੁਕਮ ਆਉਣ ਤੇ ਮੈਨੂੰ ਮੁਲਤਾਨ ਤੋਂ ਤਾਂ ਗੁਜਰਾਤ ਜੇਲ੍ਹ ਵਿੱਚ ਬਦਲ ਦਿੱਤਾ ਗਿਆ ਪਰ ਦੌਬਾਰਾ 'ਸੀ' ਕਲਾਸ ਲਿਖੇ ਜਾਣ ਕਰਕੇ ਉਥੇ ਵੀ ਕੁਝ ਦਿਨ ਤਕ 'ਸੀ' ਕਲਾਸ ਵਿੱਚ ਰੱਖਿਆ। ਕੁਝ ਦਿਨਾਂ ਬਾਦ 'ਏ' ਕਲਾਸ ਵਿੱਚ ਤਬਦੀਲ ਕਰ ਦਿੱਤਾ ਗਿਆ ਜਿਥੇ ਮਾਸਟਰ ਤਾਰਾ ਸਿੰਘ ਜੀ ਵੀ ਆਏ ਹੋਏ ਸਨ। ਡਾਕਟਰ ਕਿਚਲੂ, ਰਾਏਜ਼ਾਦਾ ਹੰਸਰਾਜ ਜਲੰਧਰ, ਖ਼ਾਨ ਅਬਦੁਲ ਗ਼ਫ਼ਾਰ ਖਾਂ ਸਰਹੰਦ ਵਾਲਾ, ਲਾਲ ਬਾਦਸ਼ਾਹ ਪਿਸ਼ੌਰ ਵਾਲਾ, ਡਾਕਟਰ ਅਨਸਾਰੀ ਮੁਫਤੀ ਕਫ਼ਾ ਇਤ-ਉਲਾ ਤੇ ਅਹਿਮਦ ਸਈਦ ਜੋ ਜਮੀਅਤ-ਅਲ-ਉਲਮਾ ਏ ਹਿੰਦ ਦੇ ਅਹੁਦੇਦਾਰ ਸਨ, ਸਭ ਮੌਜੂਦ ਸਨ। ਏਥੇ ਇਹਨਾਂ ਦੀ ਸੰਗਤ ਕਰਕੇ ਰਾਜਸੀ ਸੂਝ ਵਿੱਚ ਬੜੀ ਤਰੱਕੀ ਹੋਈ ਤੇ ਕਈ ਕਿਤਾਬਾਂ ਪੜ੍ਹਨ ਦਾ ਮੌਕਾ ਵੀ ਮਿਲਿਆ। ਇਥੇ ਹੀ ਮੈਂ ਯੂ.ਪੀ. ਪ੍ਰਾਂਤ ਦੀ ਸਾਈਮਨ ਕਮਿਸ਼ਨ ਬਾਰੇ ਰਿਪੋਰਟ ਵਿੱਚ ਸਰ ਸ਼ਫਾਇਤ ਅਹਿਮਦ ਖਾਂ ਦਾ ਨੋਟ ਪੜ੍ਹਿਆ, ਜਿਸ ਵਿੱਚ ਘੱਟ-ਗਿਣਤੀਆਂ ਸਬੰਧੀ ਉਠੇ

ਹਰ ਮਸਲੇ ਉਤੇ ਮੈਂ ਭਵਿੱਖ ਵਿੱਚ ਆਪਣੀ ਰਾਏ ਦਿੰਦਾ ਰਿਹਾ।

ਕੈਦੀਆਂ ਨੇ ਆਪਣਾ ਵਕਤ ਲੰਘਾਣ ਲਈ ਜੇਲ੍ਹ ਦੇ ਅੰਦਰ ਇਕ ਮਾਕ ਪਾਰਲੀਮੈਂਟ ਬਣਾ ਲਈ ਤੇ ਉਸ ਦਾ ਪ੍ਰਧਾਨ ਡਾਕਟਰ ਅਨਸਾਰੀ ਸਾਹਿਬ ਨੂੰ ਬਣਾਇਆ, ਇਹਦੇ ਵਿੱਚ ਦੇਸ਼ ਸਾਹਮਣੇ ਆਉਣ ਵਾਲੇ ਮਸਲਿਆਂ ਦੇ ਵਿਚਾਰ ਹੁੰਦੀ ਰਹੀ। ਇਕ ਵਾਰੀ ਪਾਰਲੀਮੈਂਟ ਵਿੱਚ ਵਿਚਾਰ ਲਈ ਇਹ ਮਸਲਾ ਰੱਖਿਆ ਗਿਆ ਕਿ ਪੰਜਾਬ ਵਿੱਚ ਜੋ ਸਾਂਝੀਆਂ ਚੋਣਾਂ ਜਾਂ ਮੁਸ਼ਤਰਕਾ ਇੰਤਖਾਬ ਤੇ ਹਰ ਬਾਲਗ ਨੂੰ ਵੋਟ ਦਾ ਹੱਕ ਦਿੱਤਾ ਜਾਏ ਤਾਂ ਇਸ ਨਾਲ ਸਾਰਿਆਂ ਦੇ ਮੁਫ਼ਾਦ ਦੀ ਰੱਖਿਆ ਹੋ ਸਕੇਗੀ। ਮੈਂ ਉਸ ਤੇ ਤਰਮੀਮ ਪੇਸ਼ ਕਰ ਦਿੱਤੀ ਕਿ ਬ-ਸ਼ਰਤੇ ਕਿ "ਨਿਆਬਤ ਮੁਤਨਾਸਬ" (Proportional Representation) ਦਾ ਸਿਸਟਮ ਜਾਰੀ ਕੀਤਾ ਜਾਏ। ਕੋਈ ਲਗਭਗ ਪੌਣਾ ਘੰਟਾ ਲਾ ਕੇ ਮੈਂ "ਨਿਆਬਤ-ਮੁਤਨਾਸਬ" ਦੇ ਸਾਰੇ ਢੰਗ ਬਿਆਨ ਕਰ ਦਿੱਤੇ ਜੋ ਗਿਣਤੀ ਵਿੱਚ ਪੰਜ ਛੇ ਸਨ। ਮੇਰਾ ਪਹਿਰਾਵਾ ਜੇਲ੍ਹ ਵਿੱਚ ਬਹੁਤ ਹੀ ਸਧਾਰਣ ਹੁੰਦਾ ਸੀ। ਲੈਕਚਰਾਂ ਤੋਂ ਬਾਦ ਡਾਕਟਰ ਅਨਸਾਰੀ ਨੇ ਹਰ ਬੋਲਣ ਵਾਲੇ ਤੇ ਟੀਕਾ-ਟਿਪਣੀ ਕੀਤੀ। ਮੇਰੇ ਸਬੰਧ ਵਿੱਚ ਕਿਹਾ ਕਿ ਅਵਲ ਤਾਂ ਮਜ਼ਮੂਨ ਔਖਾ ਹੈ ਤੇ ਫਿਰ ਪੰਜਾਬੀ ਬੋਲੀ ਵਿੱਚ ਇਸ ਨੂੰ ਬਿਆਨ ਕਰਨਾ ਹੋਰ ਵੀ ਔਖਾ ਕੰਮ ਹੈ। ਅਤੇ ਫੇਰ ਮੇਰੇ ਵੱਲ ਇਸ਼ਾਰਾ ਕਰਕੇ ਕਿਹਾ ਕਿ ਇਹ ਤਾਂ ਛੁਪੇ ਹੋਏ ਰੁਸਤਮ ਨਿਕਲੇ ਹਨ। ਇਸ ਤਰ੍ਹਾਂ ਜੇਲ੍ਹ ਵਿੱਚ ਮੇਰੀ ਕਾਫ਼ੀ ਚਰਚਾ ਹੋ ਗਈ। ਹੌਲੀ ਹੌਲੀ ਕੈਦ ਦੇ ਦਿਨ ਪੂਰੇ ਹੁੰਦੇ ਗਏ। ਕੈਦੀਆਂ ਵਿੱਚ ਰਿਹਾਈਆਂ ਹੋਣ ਜਾਣ ਦੀ ਨਿੱਤ ਚਰਚਾ ਰਹਿੰਦੀ ਸੀ ਤੇ ਜੇ ਕੋਈ ਕੈਦੀ ਕਹਿ ਦੇਵੇ ਕਿ ਫਲਾਂ ਗੱਲ ਹੋਣ ਦੇ ਬਾਵਜੂਦ ਵੀ ਰਿਹਾਈ ਦੀ ਆਸ ਨਹੀਂ ਤਾਂ ਰਾਜਸੀ ਕਹਾਣੀ ਵਿੱਚ ਉਸਨੂੰ ਚੰਗਾ ਨਹੀਂ ਸਮਝਦੇ ਸਨ। ਇਥੋਂ ਤੱਕ ਕਿ ਇਹ ਗੱਲ ਕਰਨ ਤੇ ਮੈਨੂੰ ਮੌਲਾਨਾ ਅਬਦੁਲ ਕਾਦਰ ਕਸੂਰੀ ਨੇ ਕਿਹਾ ਕਿ ਗਿਆਨੀ ਜੀ "ਤੁਹਾਡਾ ਮੂੰਹ ਤਾਂ ਭੈੜਾ ਏ, ਪਰ ਗੱਲ ਤਾਂ ਚੰਗੀ ਕਰਿਆ ਕਰੋ"।

ਇਸ ਤੋਂ ਤਿੰਨ ਚਾਰ ਮਹੀਨੇ ਪਿਛੋਂ ਗੋਲ ਮੇਜ਼ ਕਾਨਫ਼ਰੰਸ ਹੋਣੀ ਸੀ ਤੇ ਇੰਗਲੈਂਡ ਦੇ ਬਾਦਸ਼ਾਹ ਨੇ ਉਸ ਦਾ ਉਦਘਾਟਨ ਕਰਨਾ ਸੀ। ਮੈਂ ਤੇ ਮਾਸਟਰ ਜੀ ਨੇ ਸਲਾਹ ਪਕਾ ਲਈ ਕਿ ਹੁਣ ਕੈਦੀਆਂ ਨੇ ਰਿਹਾਅ ਹੋ ਜਾਣਾ ਹੈ। ਇਉਂ ਸਮਝ ਕੇ ਜਿਵੇਂ ਜੇਲ੍ਹ ਦਾ ਦਰਵਾਜ਼ਾ ਅਸਾਂ ਹੀ ਖੋਲਣਾ ਹੁੰਦਾ ਹੈ, ਸਾਥੋਂ ਹੀ ਕੁਝ ਕੈਦੀ ਪੁੱਛਣ ਆਇਆ ਕਰਦੇ ਸਨ। ਮੈਂ ਕਹਿਣਾ ਸ਼ੁਰੂ ਕਰ ਦਿੱਤਾ ਕਿ ਬਾਦਸ਼ਾਹ ਨੇ ਗੋਲ ਮੇਜ਼ ਕਾਨਫ਼ਰੰਸ ਦਾ ਇਜਲਾਸ ਅਰੰਭਣਾ ਅੰਗਰੇਜ਼ ਕੌਮ ਆਪਣੇ ਬਾਦਸ਼ਾਹ ਤੋਂ ਜਦ ਤੱਕ ਕਿ ਉਸ ਤੋਂ ਕਿਸੇ ਵੱਡੀ ਗੱਲ ਦਾ ਐਲਾਨ ਨ ਕਰਾਣਾ ਹੋਵੇ, ਕੋਈ ਗੱਲ ਨਹੀਂ ਕਰਵਾਉਂਦੀ। ਸੋ, ਕੈਦੀਆਂ ਨੂੰ ਛੱਡਣ ਤੋਂ ਹੋਰ ਵੱਡੀ ਗੱਲ ਕਿਹੜੀ ਹੋਊ ਜੋ ਬਾਦਸ਼ਾਹ ਆਪਣੇ ਮੂੰਹੋਂ ਆਖੂ। ਇਸ ਲਈ ਹੁਣ ਮੈਨੂੰ ਜਾਪਦਾ ਏ ਕਿ ਸਾਰੇ ਕੈਦੀ ਛੱਡ ਦਿੱਤੇ ਜਾਣਗੇ। ਕਈ ਕੈਦੀ ਮੈਥੋਂ ਹਟ ਕੇ ਫੇਰ ਮਾਸਟਰ ਤਾਰਾ ਸਿੰਘ ਕੋਲ ਜਾਂਦੇ ਸਨ ਤਾਂ ਮਾਸਟਰ ਜੀ ਵੀ ਅੱਗੋਂ ਕਹਿ ਦੇਂਦੇ ਸਨ ਕਿ ਗੱਲ ਤਾਂ ਗਿਆਨੀ ਕਰਤਾਰ ਸਿੰਘ ਦੀ ਦਰੁਸਤ ਜਾਪਦੀ ਏ। ਇਨ੍ਹਾਂ ਗੱਲਾਂ ਕਰਕੇ ਜੇਲ੍ਹ ਵਿੱਚ ਰਿਹਾਈਆਂ ਲਈ ਪੁਰ-ਉਮੈਦੀ ਫ਼ੈਲ ਗਈ, ਪਰ ਰਿਹਾਈਆਂ ਕੋਈ ਨਾ ਹੋਈਆਂ। ਕੈਦੀ ਫੇਰ ਵੀ ਮੇਰੇ ਕੋਲੋਂ ਆ ਕੇ ਪੁਛਦੇ ਰਹਿੰਦੇ ਸਨ ਤੇ ਮੈਂ ਕਹਿ ਦੇਂਦਾ ਸਾਂ ਕਿ ਅੰਗਰੇਜ਼ਾਂ ਨੇ ਕੋਈ ਕੁਟਲ ਨੀਤੀ ਵਰਤੀ ਹੈ ਜਿਸ ਕਰਕੇ ਅਜੇ ਰਿਹਾਈਆਂ ਨਹੀਂ ਹੋਈਆਂ, ਪਰ ਆਖ਼ਰ ਹੋ ਜ਼ਰੂਰ ਜਾਣਗੀਆਂ।

ਖ਼ੈਰ ਮਹਾਤਮਾ ਗਾਂਧੀ ਜੀ ਤੇ ਹਿੰਦ ਦੇ ਵਾਇਸਰਾਏ ਦੀ ਆਪੋ ਵਿੱਚ ਗੱਲਬਾਤ ਹੋ

ਗਈ। ਉਸ ਦੇ ਸਿੱਟੇ ਵਜੋਂ ਸ਼ਾਂਤਮਈ ਲਹਿਰ ਦੇ ਸਭ ਕੈਦੀਆਂ ਨੂੰ ਰਿਹਾਅ ਕਰਨ ਦਾ ਫ਼ੈਸਲਾ ਹੋ ਗਿਆ। ਉਸ ਵੇਲੇ ਮੇਰੀ ਕੈਦ ਦਾ ਕੇਵਲ ਇਕ ਮਹੀਨਾ ਹੀ ਬਾਕੀ ਰਹਿੰਦਾ ਸੀ ਮੈਂ ਭੀ ਰਿਹਾਅ ਹੋ ਗਿਆ ਤੇ ਗੁਜਰਾਤ ਜੇਲ੍ਹ ਤੋਂ ਚੱਲ ਕੇ ਲਾਇਲਪੁਰ ਪਹੁੰਚ ਗਿਆ।

## ਗੋਲਮੇਜ਼ ਕਾਨਫਰੰਸ

ਉਸ ਵੇਲੇ ਤੱਕ ਪਹਿਲੀ ਗੋਲਮੇਜ਼ ਕਾਨਫ਼ਰੰਸ ਹੋ ਚੁੱਕੀ ਸੀ। ਗਾਂਧੀ ਜੀ ਨੂੰ ਦੂਜੀ ਗੋਲ ਮੇਜ਼ ਕਾਨਫ਼ਰੰਸ ਤੇ ਜਾਣ ਲਈ ਕਿਹਾ ਗਿਆ। ਇਸ ਕਾਨਫ਼ਰੰਸ ਵਿੱਚ ਜਾਣ ਲਈ ਮਾਸਟਰ ਤਾਰਾ ਸਿੰਘ ਜੀ ਨੂੰ ਤਿਆਰ ਕੀਤਾ ਗਿਆ ਪਰ ਗਿਆਨੀ ਸ਼ੇਰ ਸਿੰਘ ਜੀ ਦੇ ਧੜੇ ਨੇ ਮਾਸਟਰ ਜੀ ਦਾ ਵਿਰੋਧ ਕੀਤਾ ਤੇ ਏਧਰ ਡਾਕਟਰ ਅਨਸਾਰੀ ਸਾਹਿਬ ਦਾ ਝੋਲੀ ਚੁੱਕ ਮੁਸਲਮਾਨਾਂ ਨੇ ਵਿਰੋਧ ਕੀਤਾ ਜਿਸ ਦੇ ਸਿੱਟੇ ਵਜੋਂ ਦੂਹਾਂ ਨੂੰ ਹੀ (ਮਾਸਟਰ ਤਾਰਾ ਸਿੰਘ ਤੇ ਡਾਕਟਰ ਅਨਸਾਰੀ ਨੂੰ) ਗੋਲ ਮੇਜ਼ ਕਾਨਫ਼ਰੰਸ ਵਿੱਚ ਨਾ ਬੁਲਾਇਆ ਗਿਆ। ਇਹਨੀਂ ਦਿਨੀਂ ਮਹਾਰਾਜਾ ਸਾਹਿਬ ਪਟਿਆਲਾ ਨੇ ਵੀ ਚਾਹਿਆ ਕਿ ਉਹਨਾਂ ਨੂੰ ਸਿੱਖਾਂ ਦਾ ਪ੍ਰਤੀਨਿੱਧ ਬਣਾ ਕੇ ਗੋਲ ਮੇਜ਼ ਕਾਨਫ਼ਰੰਸ ਵਿੱਚ ਭੇਜਿਆ ਜਾਵੇ। ਮਾਸਟਰ ਤਾਰਾ ਸਿੰਘ ਨੇ ਮਹਾਰਾਜਾ ਪਟਿਆਲਾ ਦਾ ਸਖਤ ਵਿਰੋਧ ਕੀਤਾ। ਉਹਨੀ ਦਿਨੀ ਪੰਜਾਬ ਦੇ ਗਵਰਨਰ ਛੁੱਟੀ ਤੇ ਚਲੇ ਗਏ। ਉਹਨਾਂ ਦੀ ਥਾਂ ਸਰ ਸਿਕੰਦਰ ਹਯਾਤ ਖਾਂ ਨੂੰ ਗਵਰਨਰ ਨੀਯਤ ਕੀਤਾ। ਇਸ ਕੰਮ ਵਿੱਚ ਸਰ ਜੋਗਿੰਦਰ ਸਿੰਘ, ਸਰ ਸੁੰਦਰ ਸਿੰਘ ਤੇ ਰਾਜਾ ਸਰ ਦਲਜੀਤ ਸਿੰਘ ਜੋ ਗਰਮੀਆਂ ਦੇ ਕਾਰਨ ਸ਼ਿਮਲੇ ਰਹਿੰਦੇ ਸਨ, ਉਹਨਾਂ ਤੋਂ ਆਪਣੀ ਹਮਾਇਤ ਹਾਸਲ ਕਰਨ ਵਿੱਚ ਸਰ ਸਿਕੰਦਰ ਕਾਮਯਾਬ ਹੋਇਆ। ਸਰ ਸਿਕੰਦਰ ਨੇ ਇਹਨਾਂ ਸਰਦਾਰਾਂ ਨੂੰ ਇਹ ਉਮੀਦ ਦਵਾਈ ਕਿ ਉਹ ਮੁਸਲਮਾਨਾਂ ਤੇ ਜ਼ੋਰ ਪਾ ਕੇ ਸਿੱਖਾਂ ਤੇ ਮੁਸਲਮਾਨਾਂ ਦਾ ਪੰਜਾਬ ਬਾਰੇ ਸਮਝੌਤਾ ਕਰਾ ਦੇਵੇਗਾ। ਸਰ ਸਿਕੰਦਰ ਨੇ ਉਲਟੀ ਕੂਟ ਰਾਜਨੀਤੀ ਤੋਂ ਕੰਮ ਲਿਆ। ਇਗਲੈਂਡ ਦੀ ਇਕ ਅਖ਼ਬਾਰ ਦੇ ਨਾਮਾ-ਨਿਗਾਰ ਨੂੰ ਵੀ ਇਹਨਾਂ ਮੀਟਿੰਗਾਂ ਵਿੱਚ ਸਦਵਾਉਂਦਾ ਰਿਹਾ। ਕਾਨਫ਼ਰੰਸ ਦੇ ਖਾਤਮੇ ਤੇ ਵਲਾਇਤ ਤਾਰ ਦਿਵਾ ਦਿੱਤੀ ਕਿ ਸਿੱਖ-ਮੁਸਲਿਮ ਬਹੁ-ਗਿਣਤੀ ਨੂੰ ਮੰਨ ਗਏ ਹਨ। ਏਸ ਹੱਥ ਕੰਡੇ ਰਾਹੀਂ ਉਸ ਨੇ ਵਲਾਇਤ ਵਿੱਚ ਮੁਸਲਮਾਨਾਂ ਦੇ ਹੱਕ ਵਿੱਚ ਵਾਯੂਮੰਡਲ ਬਣਾ ਦਿੱਤਾ। ਮਹਾਰਾਜਾ ਪਟਿਆਲਾ ਇਹ ਕਿਹਾ ਕਰਦਾ ਸੀ ਕਿ ਮੈਨੂੰ ਜੇ ਪੰਥ ਆਪਣਾ ਪ੍ਰਤੀਨਿੱਧ ਬਣਾ ਕੇ ਭੇਜੇ ਜਿਵੇਂ ਮੌਲਾਨਾ ਸ਼ੌਕਤ ਅਲੀ ਮੁਸਲਮਾਨਾਂ ਦੇ ਹੱਕਾਂ ਲਈ ਲੜ ਰਿਹਾ ਏ, ਮੈਂ ਸਿੱਖਾਂ ਦੇ ਹੱਕਾਂ ਲਈ ਲੜਾਂਗਾ ਅਤੇ ਮਹਾਰਾਜ ਸਾਹਿਬ ਇਹ ਵੀ ਕਹਿੰਦੇ ਸਨ ਕਿ ਰਮਜ਼ੇ ਮੈਕਡਾਨਲਡ ਤਾਂ ਮੋਚੀ ਦਾ ਪੁਤਰ ਏ ਤੇ ਮੈਂ ਮਹਾਰਾਜੇ ਦਾ ਪੁੱਤਰ ਹਾਂ। ਮੈਂ 25-30 ਲੱਖ ਰੁਪਿਆ ਉਸ ਦੀ ਜੇਬ ਵਿੱਚ ਪਾਊਂਗਾ ਤੇ ਮਨ-ਮਰਜ਼ੀ ਦਾ ਫ਼ੈਸਲਾ ਲਿਖਵਾ ਲਊਂਗਾ। ਰਾਮ ਜਾਣੇ ਮਹਾਰਾਜਾ ਇਹ ਕੁਝ ਕਰਵਾ ਵੀ ਸਕਦਾ ਸੀ ਕਿ ਨਹੀਂ। ਚੀਫ਼ ਖ਼ਾਲਸਾ ਦੀਵਾਨ ਤੇ ਗਿਆਨੀ ਸ਼ੇਰ ਸਿੰਘ ਦੀ ਪਾਰਟੀ ਤਾਂ ਮਹਾਰਾਜੇ ਨੂੰ ਭੇਜਣ ਲਈ ਤਿਆਰ ਸੀ ਪਰ ਮਾਸਟਰ ਤਾਰਾ ਸਿੰਘ ਦੇ ਵਿਰੋਧ ਕਰਕੇ ਇਹ ਗੱਲ ਸਿਰੇ ਨਾ ਚੜ੍ਹੀ ਅਤੇ ਮਹਾਰਾਜਾ ਸਿੱਖਾਂ ਦੇ ਪ੍ਰਤੀਨਿੱਧ ਦੀ ਹੈਸੀਅਤ ਵਿੱਚ ਵਲਾਇਤ ਜਾਣੋਂ ਰਹਿ ਗਿਆ। ਉਹ ਆਪਣੇ ਨਾਲ ਡੈਪੂਟੇਸ਼ਨ ਲਿਜਾਣ ਤੋਂ ਵੀ ਰਹਿ ਗਏ ਕਿਉਂਕਿ ਜਦ ਉਨ੍ਹਾਂ ਨੂੰ ਪ੍ਰਤੀਨਿੱਧ ਹੀ ਨਾ ਮੰਨਿਆਂ ਤਾਂ ਮਹਾਰਾਜੇ ਨੇ ਡੈਪੂਟੇਸ਼ਨ ਲੈ ਜਾਣ ਦਾ ਕੰਮ ਵੀ ਖ਼ਤਮ ਕਰ ਦਿੱਤਾ।

## ਕਮਿਊਨਲ ਐਵਾਰਡ

ਗਾਂਧੀ ਜੀ ਇਕੱਲੇ ਹੀ ਦੂਸਰੀ ਗੋਲ ਮੇਜ਼ ਕਾਨਫ਼ਰੰਸ ਤੇ ਗਏ। ਵਲਾਇਤ ਵਿੱਚ ਸਭ ਪਿਛਾਂਹ-ਖਿਚੂ ਹਿੰਦੁਸਤਾਨੀ ਉਹਨਾਂ ਦਾ ਵਿਰੋਧ ਕਰਦੇ ਰਹੇ। ਵਲਾਇਤ ਵਿੱਚ ਨਵੀਆਂ ਚੋਣਾਂ ਹੋ ਗਈਆਂ ਤੇ ਲੇਬਰ ਪਾਰਟੀ ਦੀ ਥਾਂ ਪਿਛਾਂਹ-ਖਿਚੂ ਧੜਾ ਜਿੱਤ ਗਿਆ ਤੇ ਹਿੰਦੁਸਤਾਨ ਬਾਰੇ ਅੰਗਰੇਜ਼ਾਂ ਦਾ ਰਵਈਆ ਬਦਲ ਗਿਆ ਤੇ ਉਹਨਾਂ ਵਲੋਂ ਹਿੰਦੁਸਤਾਨ ਨੂੰ ਕੋਈ ਨਿੱਗਰ ਚੀਜ਼ ਦੇਣ ਦਾ ਖ਼ਿਆਲ ਨਾ ਬਣਿਆ। ਮਹਾਤਮਾ ਗਾਂਧੀ ਜੀ ਨੂੰ ਨਾਕਾਮੀ ਹੋਈ ਤੇ ਮੁਲਕ ਵਿੱਚ ਨਵੇਂ-ਸਿਰਿਓਂ ਪਕੜ-ਧਕੜ ਸ਼ੁਰੂ ਹੋ ਗਈ। ਗਾਂਧੀ ਜੀ ਨੂੰ ਵਾਪਸ ਹਿੰਦੁਸਤਾਨ ਆਉਂਦਿਆਂ ਹੀ ਗ੍ਰਿਫ਼ਤਾਰ ਕਰ ਲਿਆ ਗਿਆ।

1932 ਵਿੱਚ ਰਾਮਜ਼ੇ ਮੈਕਡਾਨਲਡ ਨੇ ਫ਼ਿਰਕੂ ਮਸਲੇ ਸਬੰਧੀ ਆਪਣੇ ਐਵਾਰਡ ਜਾਂ ਸਾਲਸੀ ਫ਼ੈਸਲਾ ਦੇ ਦਿੱਤਾ। ਇਸ ਫ਼ੈਸਲੇ ਵਿੱਚ ਇੰਗਲਿਸਤਾਨ ਦੇ ਪ੍ਰਾਈਮ ਮਨਿਸਟਰ ਰਾਮਜ਼ੇ ਮੈਕਡਾਨਲਡ ਨੇ ਅਛੂਤਾਂ ਨੂੰ ਹਿੰਦੂਆਂ ਨਾਲੋਂ ਵੱਖਰੇ ਚੋਣ ਹਲਕੇ ਦੇ ਦਿੱਤੇ। ਮੁਸਲਮਾਨਾਂ ਨੂੰ ਪੰਜਾਬ ਵਿੱਚ ਵੱਖਰੇ ਚੋਣ ਹਲਕਿਆਂ ਰਾਹੀਂ ਬਹੁ-ਗਿਣਤੀ ਦੇ ਦਿੱਤੇ। ਐਂਗਲੋ-ਇੰਡੀਅਨ ਈਸਾਈਆਂ ਤੇ ਯੋਰਪੀਯਨਾਂ ਦੇ ਵੱਖਰੇ ਵੱਖਰੇ ਹਲਕੇ ਤੇ ਕਾਫ਼ੀ ਸੀਟਾਂ ਦੇ ਦਿੱਤੀਆਂ ਤੇ ਇਉਂ ਹਿੰਦੁਸਤਾਨੀਆਂ ਨੂੰ ਬਿਲਕੁਲ ਪਾੜ ਦਿੱਤਾ। ਸਿੱਖਾਂ ਦਾ ਮੁਤਾਲਬਾ ਰੱਦ ਕਰ ਦਿੱਤਾ। ਨਾ ਸਿੱਖਾਂ ਨੂੰ 30 ਫ਼ੀਸਦੀ ਦਿੱਤਾ ਤੇ ਨਾ ਮੁਸਲਮਾਨਾਂ ਦੀ ਬਹੁ-ਗਿਣਤੀ ਨੂੰ ਹਟਾਇਆ। ਇਸ ਨਾਲ ਸਿੱਖਾਂ ਵਿੱਚ ਮਾਯੂਸੀ ਛਾ ਗਈ। ਸਿੱਖਾਂ ਦਾ ਭਾਰਾ ਇਕੱਠ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਤੇ ਹੋਇਆ। ਇਸ ਵਿੱਚ ਸਿੱਖਾਂ ਨੇ ਕਮਿਊਨਲ ਐਵਾਰਡ ਦੇ ਖਿਲਾਫ਼ ਸੌਂਗੰਧਾਂ ਚੁਕੀਆਂ। ਇਸ ਇਕੱਠ ਵਿੱਚ ਗਿਆਨੀ ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਦੇ ਦਲ ਤਾਂ ਸ਼ਾਮਲ ਸਨ ਤੇ ਕੁਝ ਹੋਰ ਸਿੱਖ ਵੀ ਸ਼ਾਮਲ ਹੋਏ। ਪਰ ਇਕ ਦੂਜੇ ਦੇ ਭਰੋਸੇ ਦੀ ਕਮੀ ਦੇ ਕਾਰਨ ਸਿੱਖ ਕੋਈ ਬਾ ਅਸਰ ਕਦਮ ਨ ਉਠਾ ਸਕੇ। ਤੇ ਇਸ ਕਾਰਣ ਕਮਿਊਨਲ ਐਵਾਰਡ ਦਾ ਵਿਰੋਧ ਬਿਰਥਾ ਹੀ ਚਲਾ ਗਿਆ।

ਪੰਡਤ ਮਦਨ ਮੋਹਨ ਮਾਲਵੀਆ ਨੇ ਕਮਿਊਨਲ ਐਵਾਰਡ ਦੀ ਥਾਂ ਸਾਂਝਾ ਫ਼ੈਸਲਾ ਕਰਨ ਲਈ ਲਖਨਊ ਤੇ ਅਲਾਹਾਬਾਦ ਵਿੱਚ ਯੂਨਿਟੀ ਕਾਨਫਰੰਸਾਂ ਕੀਤੀਆਂ। ਅਲਾਹਾਬਾਦ ਯੂਨਿਟੀ ਕਾਨਫ਼ਰੰਸ ਵਿੱਚ ਸਰ ਸੁੰਦਰ ਸਿੰਘ ਮਜੀਠੀਆ, ਸਰਦਾਰ ਉਜਲ ਸਿੰਘ, ਗੋਪਾਲ ਸਿੰਘ ਕੌਮੀ, ਬਾਬਾ ਗੁਰਦਿੱਤ ਸਿੰਘ, ਗਿਆਨੀ ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਦੇ ਧੜੇ ਸ਼ਾਮਲ ਹੋਏ। ਹਿੰਦੂ ਮਹਾਂ ਸਭਾ ਦੇ ਲਿਬਰਲ ਹਿੰਦੀ ਵੀ, ਜਿਹਾ ਕਿ ਮਿਸਟਰ ਜੈਕਾਰ ਆਦਿ ਵੀ ਸ਼ਾਮਲ ਹੋਏ। ਕਾਨਫ਼ਰੰਸ ਦਾ ਸਦਰ, ਇਕ ਬੜਾ ਬਜ਼ੁਰਗ ਸੀ, ਉਸ ਨੂੰ ਬਣਾਇਆ ਗਿਆ ਜੋ ਆਲ ਇੰਡੀਆ ਕਾਂਗਰਸ ਦਾ ਤਿੰਨ ਵਾਰੀ ਪ੍ਰਧਾਨ ਬਣ ਚੁੱਕਾ ਸੀ। ਉਹ ਸੱਜਣ ਦਾ ਮੈਨੂੰ ਇਸ ਵੇਲੇ ਨਾਂ ਯਾਦ ਨਹੀਂ ਆ ਰਿਹਾ। ਪੰਡਤ ਮਦਨ ਮੋਹਨ ਮਾਲਵੀਆ ਇਸ ਕਾਨਫ਼ਰੰਸ ਦੀ ਰੂਹ ਸਨ। ਉਹਨਾਂ ਨੇ ਉਸ ਕਾਨਫ਼ਰੰਸ ਨੂੰ ਸਿਰੇ ਚਾੜ੍ਹਨ ਲਈ ਬੜਾ ਯਤਨ ਕੀਤਾ। ਇਸ ਕਾਨਫ਼ਰੰਸ ਵਿੱਚ ਕਾਂਗਰਸ ਦੇ ਆਗੂ ਜੋ ਜੇਲੋਂ ਬਾਹਰ ਸਨ, ਉਹ ਵੀ ਸ਼ਾਮਲ ਹੋਏ। ਮੌਲਾਨਾ ਸ਼ੌਕਤ ਅਲੀ ਤੇ ਅਬਦੁਲ ਮਜੀਦ ਸਿੰਧੀ ਵੀ ਸ਼ਾਮਲ ਹੋਏ। ਸਿੱਖਾਂ ਤੇ ਮੁਸਲਮਾਨਾਂ ਦਾ ਝਗੜਾ ਮੁਕਾਣ ਲਈ ਮੈਂ ਉਸ ਸਮੇਂ ਮੌਲਾਨਾ ਜ਼ਫ਼ਰ ਅਲੀ ਐਡੀਟਰ ਜ਼ਿਮੀਦਾਰ ਲਾਹੌਰ ਦੇ ਆਸਫ਼ ਅਲੀ ਬੈਰਿਸਟਰ ਦਿੱਲੀ ਨੂੰ ਮਿਲਦਾ ਰਿਹਾ। ਇਹਨਾਂ ਨਾਲ ਕੁਝ ਤਜ਼ਵੀਜ਼ਾਂ ਬਣੀਆਂ ਜੋ ਇਸ ਕਾਨਫ਼ਰੰਸ ਵਿੱਚ ਕੰਮ ਦੇਂਦੀਆਂ

ਰਹੀਆਂ। ਕਾਨਫ਼ਰੰਸ ਵਿੱਚ ਕਈ ਵੱਡੇ ਵੱਡੇ ਮਸਲਿਆਂ ਦਾ ਫ਼ੈਸਲਾ ਹੋਇਆ ਜਿਨ੍ਹਾਂ ਵਿੱਚ ਮੈਂ ਬੜਾ ਸਰਗਰਮ ਹਿੱਸਾ ਲਿਆ। ਗੋਪਾਲ ਸਿੰਘ ਕੌਮੀ ਤੇ ਤੇਜਾ ਸਿੰਘ ਚੂਹੜਕਾਣੇ ਦਾ ਸਾਡੇ ਨਾਲ ਇਹ ਬਚਨ ਸੀ ਕਿ ਜਿਥੋਂ ਤਕ ਹੋਵੇ, ਸਿੱਖਾ ਦੀ ਗੱਲਬਾਤ ਨੂੰ ਮਨਾਓ, ਅਸੀਂ ਮੱਦਦ ਕਰਾਂਗੇ, ਪਰ ਏਸ ਗੱਲੋਂ ਉਹਨਾਂ ਜਵਾਬ ਦਿੱਤਾ ਹੋਇਆ ਸੀ ਕਿ ਉਹ ਕਾਨਫ਼ਰੰਸ ਨੂੰ ਛੱਡ ਕੇ ਅਸਾਡੇ ਨਾਲ ਵਾਕ ਆਊਟ ਕਰਨ ਵਿੱਚ ਸ਼ਾਮਲ ਹੋਣਗੇ। ਉਹ ਸਾਡੀ ਢੇਰ ਸਾਰੀ ਮੱਦਦ ਵੀ ਕਰਦੇ ਰਹੇ। ਸਰ ਸੁੰਦਰ ਸਿੰਘ ਮਜੀਠੀਆ ਹਿੰਦੁਸਤਾਨ ਦੀ ਕੇਂਦਰੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਸੀ। ਉਥੇ ਇਸ ਕਾਨਫ਼ਰੰਸ ਦਾ ਜੋ ਪ੍ਰਧਾਨ ਸੀ, ਉਹ ਵੀ ਮੈਂਬਰ ਸੀ। ਉਸ ਨੂੰ ਤੇ ਮੌਲਾਨਾ ਸ਼ੌਕਤ ਅਲੀ ਨੂੰ ਜ਼ਾਤੀ ਅਪੀਲਾਂ ਵੀ ਕੀਤੀਆਂ ਗਈਆਂ ਔਰ ਇਹਨਾਂ ਅਪੀਲਾਂ ਦਾ ਵੀ ਅੱਛਾ ਅਸਰ ਪਿਆ। ਕਮਿਊਨਲ ਐਵਾਰਡ ਵਿੱਚ ਮੁਸਲਮਾਨਾਂ ਨੂੰ 52 ਫ਼ੀਸਦੀ ਹਿੱਸਾ ਪੰਜਾਬ ਅਸੈਂਬਲੀ ਵਿੱਚ ਦਿੱਤਾ ਗਿਆ ਪਰ ਇਥੇ ਮੁਸਲਮਾਨਾਂ ਨੂੰ 51 ਅਤੇ ਸਿੱਖਾਂ ਨੂੰ 20 ਫ਼ੀਸਦੀ ਹਿੱਸਾ ਦਿੱਤਾ ਗਿਆ। ਨਾਲ ਹੀ ਇਹ ਨਿਯਮ ਵੀ ਬਣਾਇਆ ਗਿਆ ਕਿ ਜਿਸ ਚੀਜ਼ ਨੂੰ ਤਿੰਨ-ਚੌਥਾਈ ਹਿੰਦੂ ਜਾਂ ਸਿੱਖ ਮੈਂਬਰ ਕਹਿਣ ਕਿ ਇਹ ਉਹਨਾਂ ਦੇ ਮੁਫ਼ਾਦ ਨੂੰ ਨੁਕਸਾਨ ਪਹੁਚਾਣ ਵਾਲੀ ਹੈ, ਉਹ ਪਾਸ ਨਹੀਂ ਹੋ ਸਕਦੀ ਸੀ। ਇਹ ਗੱਲ ਇਕੱਲੀ ਮੁਸਲਮਾਨ ਮੈਜਾਰਿਟੀ ਦਾ ਰਾਜ ਪੰਜਾਬ ਵਿੱਚ ਨਹੀਂ ਬਣਨ ਦੇਂਦੀ ਸੀ। ਫ਼ੌਜ ਦੇ ਮੁਤੱਅਲਕ ਵੀ ਭਾਵੇਂ ਸਿੱਖਾਂ ਦੀ ਗਿਣਤੀ ਤਾਂ ਨਹੀਂ ਨੀਯਤ ਕੀਤੀ ਗਈ ਪਰ ਇਹ ਫ਼ੈਸਲਾ ਹੋ ਗਿਆ ਕਿ ਫ਼ੌਜ ਵਿੱਚ ਨਾ ਬਦੇਸ਼ੀ ਭਰਤੀ ਕੀਤੇ ਜਾਣਗੇ ਤੇ ਫ਼ੌਜ ਵਿੱਚ ਕੇਵਲ ਗੁਣਾਂ ਦੇ ਆਧਾਰ ਤੇ ਭਰਤੀ ਕੀਤੀ ਜਾਵੇਗੀ ਅਤੇ ਬਰਾਬਰ ਗੁਣ ਹੋਣ ਦੀ ਹਾਲਤ ਵਿੱਚ ਮਾਰਸ਼ਲ ਕਲਾਸਾਂ ਨੂੰ ਤਰਜੀਹ ਦਿੱਤੀ ਜਾਵੇਗੀ। ਮਰਕਜ਼ੀ ਅਸੰਬਲੀ ਵਿੱਚ 300 ਵਿਚੋਂ 14 ਸਿੱਖ ਲਏ ਜਾਣੇ ਅਤੇ ਇਕ ਸਿੱਖ ਨੂੰ ਸੈਂਟਰਲ ਕੈਬਨਿਟ ਵਿੱਚ ਵੀ ਲਿਆ ਜਾਵੇਗਾ। ਇਹ ਪਹਿਲੀ ਵਾਰੀ ਸਿੱਖਾਂ ਲਈ ਮੰਨਿਆ ਗਿਆ ਸੀ।

ਇਸ ਕਾਨਫ਼ਰੰਸ ਦੀ ਸਮਾਪਤੀ ਤੋਂ ਪਿਛੋਂ ਡੈਲੀਗੇਟ ਆਪਣੇ ਆਪਣੇ ਇਲਾਕਿਆਂ ਨੂੰ ਚੱਲ ਪਏ, ਪਰ ਅਜੇ ਰੇਲ ਗੱਡੀ ਵਿੱਚ ਹੀ ਹੋਣਗੇ ਜੋ ਉਹਨਾਂ ਨੇ ਬ੍ਰਿਟਿਸ਼ ਸਰਕਾਰ ਦਾ ਐਲਾਨ ਪੜ੍ਹ ਲਿਆ ਜਿਸ ਵਿੱਚ ਕਿਹਾ ਗਿਆ ਸੀ ਕਿ ਬਿਨਾਂ ਕਿਸੇ ਸ਼ਰਤ ਦੇ ਸਿੰਧ ਨੂੰ ਬੰਬਈ ਨਾਲੋਂ ਵੱਖਰਾ ਕਰ ਦਿੱਤਾ ਜਾਵੇਗਾ ਅਤੇ ਮੁਸਲਮਾਨਾਂ ਨੂੰ ਸੈਂਟਰਲ ਅਸੈਂਬਲੀ ਵਿੱਚ ਇਕ ਤਿਹਾਈ ਸੀਟਾਂ ਦਿੱਤੀਆਂ ਜਾਣਗੀਆਂ। ਇਸ ਤੋਂ ਇਲਾਵਾ ਸਾਂਝੀਆਂ ਚੋਣਾਂ (Joint electorate) ਦੀ ਥਾਂ ਵੱਖਰੀਆਂ ਚੋਣਾਂ (Separate electorate) ਅਤੇ ਵੱਖਰੀ ਹਲਕਾਬੰਦੀ ਦਾ ਵੀ ਉਸ ਐਲਾਨ ਵਿੱਚ ਫ਼ੈਸਲਾ ਕਰ ਦਿੱਤਾ ਗਿਆ। ਇਸ ਨਾਲ ਕਾਨਫ਼ਰੰਸ ਵਿੱਚ ਕੀਤੇ ਗਏ ਸਾਰੇ ਹੀ ਫ਼ੈਸਲੇ ਉਧੜ ਕੇ ਪਾਸ਼ ਪਾਸ਼ ਹੋ ਗਏ ਅਤੇ ਇਸ ਪ੍ਰਕਾਰ ਫਿਰਕੂ ਮੁਸਲਮਾਨਾਂ ਨੂੰ ਨੈਸ਼ਨਲ ਮੁਸਲਮਾਨਾਂ ਤੇ ਜਿੱਤ ਪ੍ਰਾਪਤ ਹੋ ਗਈ। ਇਹ ਗੱਲ ਸੰਨ 1933 ਵਿੱਚ ਹੋਈ। ਇਸ ਤੋਂ ਪਿਛੋਂ ਸੰਨ 34-35 ਵਿੱਚ ਜਿਨਾਹ ਸਾਹਿਬ ਦੇਸ਼ ਵਿਚੋਂ ਗੈਰ ਹਾਜ਼ਰ ਰਹੇ। ਮੌਲਾਨਾ ਮੁਹੰਮਦ ਅਲੀ ਸਾਹਿਬ ਫੌਤ ਹੋ ਗਏ ਤੇ ਮੈਦਾਨ ਜ਼ਿਆਦਾ ਕਰਕੇ ਫਿਰਕੂ ਮੁਸਲਮਾਨਾਂ ਦੇ ਹੀ ਹੱਥ ਰਿਹਾ। ਗੌਰਮਿੰਟ ਆਫ਼ ਇੰਡੀਆ ਐਕਟ ਸੰਨ 35 ਵਿੱਚ ਲਾਗੂ ਕਰ ਦਿੱਤਾ ਗਿਆ। ਸੰਨ 30 ਈਸਵੀ ਵਿੱਚ ਲਾਹੌਰ ਵਿੱਚ ਸਰਬ ਹਿੰਦ ਕਾਂਗਰਸ ਦਾ ਇਜਲਾਸ ਹੋਇਆ। ਇਸ ਇਜਲਾਸ ਤੋਂ ਸਿੱਖਾਂ ਨੇ ਪੂਰਾ ਫਾਇਦਾ ਉਠਾਇਆ। ਇਕ ਧੜੇ ਨੇ ਬਾਬਾ ਖੜਕ ਸਿੰਘ ਦੀ ਅਗਵਾਈ ਵਿੱਚ ਇਸ ਇਜਲਾਸ ਦਾ ਬਾਈਕਾਟ ਕੀਤਾ ਤੇ ਦੂਜਾ ਧੜੇ ਨੇ ਮਾਸਟਰ ਤਾਰਾ ਸਿੰਘ ਦੀ ਜਥੇਬੰਦੀ ਵਿੱਚ ਕਾਂਗਰਸ

ਵਿੱਚ ਸ਼ਾਮਿਲ ਰਹਿਕੇ ਆਪਣੀ ਗੱਲ ਬਾਤ ਚਾਲੂ ਰੱਖਣ ਦਾ ਫ਼ੈਸਲਾ ਕੀਤਾ। ਸੰਨ 1930 ਵਿੱਚ ਕਾਂਗਰਸ ਨੇ ਮੁਕੰਮਲ ਆਜ਼ਾਦੀ ਦਾ ਪੂਰਨ ਸਵਰਾਜ ਲੈਣ ਦਾ ਫ਼ੈਸਲਾ ਕੀਤਾ। ਦੂਜਾ ਵੱਡਾ ਫ਼ੈਸਲਾ ਫਿਰਕੂ ਮਸਲੇ ਤੇ ਸੀ। ਸੰਨ 1931 ਵਿੱਚ ਕਸ਼ਮੀਰ ਤੇ ਡਸਕਾ ਦੇ ਮੋਰਚੇ ਵੀ ਲੱਗੇ।

ਪੰਡਤ ਮਦਨ ਮੋਹਨ ਮਾਲਵੀਆ ਨੇ ਦੋ ਤਿੰਨ ਯੂਨਿਟੀ ਕਾਨਫਰੰਸਾਂ ਰਚਕੇ ਜੋ ਏਕਤਾ ਦਾ ਵਾਯੂਮੰਡਲ ਤਿਆਰ ਕੀਤਾ ਸੀ ਉਹ ਅੰਗਰੇਜ਼ ਸਰਕਾਰ ਦੇ ਇਕੋ ਫ਼ੈਸਲੇ ਕਿ ਵੱਖਰੇ ਚੋਣਕਾਰ ਹਲਕੇ ਅਤੇ ਮੁਸਲਮਾਨਾਂ ਨੂੰ ਮਰਕਜ਼ ਵਿੱਚ ਇਕ ਤਿਹਾਈ ਸੀਟਾਂ ਦੇ ਦਿੱਤੀਆਂ ਜਾਣਗੀਆਂ ਤੇ ਸਿੰਧ ਨੂੰ ਬੰਬਈ ਨਾਲੋਂ ਵੱਖਰਾ ਸੂਬਾ ਬਣਾ ਦਿੱਤਾ ਜਾਵੇਗਾ, ਨੇ ਏਕਤਾ ਦੇ ਵਾਯੂਮੰਡਲ ਨੂੰ ਤਾਰ-ਤਾਰ ਕਰ ਦਿੱਤਾ। ਇਸ ਸਮੇਂ ਜਿਨਾਹ ਸਾਹਿਬ ਵਲਾਇਤ ਤੋਂ ਵਾਪਸ ਆ ਗਏ ਤੇ ਉਹਨਾਂ ਵੀ ਕਾਂਗਰਸ, ਹਿੰਦੂ ਮਹਾਂਸਭਾ ਦੇ ਹਿੰਦੂ ਆਗੂਆਂ ਨਾਲ ਹਿੰਦੂ ਮੁਸਲਮ ਮਸਲੇ ਦੇ ਹੱਲ ਲਈ ਗੱਲ ਬਾਤ ਸ਼ੁਰੂ ਕਰ ਲਈ। ਬਾਬੂ ਰਜਿੰਦਰ ਪ੍ਰਸ਼ਾਦ ਕਾਂਗਰਸ ਦੇ ਇਨ੍ਹਾਂ ਦਿਨਾਂ ਵਿੱਚ ਪ੍ਰਧਾਨ ਸਨ। ਜਿਨਾਹ ਨੇ ਉਨ੍ਹਾਂ ਨੂੰ ਇਹ ਪੇਸ਼ਕਸ਼ ਕੀਤੀ ਕਿ ਹਿੰਦੂ ਮੁਸਲਮਾਨਾਂ ਲਈ ਰਿਜ਼ਰਵ ਸੀਟਾਂ ਕਰਨਾ ਮੰਨ ਲੈਣ ਦੇ ਨਾਲ ਹੀ ਵੋਟਰਾਂ ਦੀਆਂ ਐਸੀਆਂ ਸਿਫ਼ਤਾਂ ਨੀਯਤ ਕੀਤੀਆਂ ਜਾਣ ਕਿ ਵੋਟਰ ਲਿਸਟਾਂ ਵਿੱਚ ਮੁਸਲਮਾਨ ਵੋਟਰਾਂ ਦੀ ਤਨਾਸਬ ਉਨ੍ਹਾਂ ਦੀ ਅਬਾਦੀ ਦੇ ਮੁਤਾਬਕ ਹੋ ਜਾਵੇ ਤਾਂ ਮੁਸਲਮਾਨ ਸਾਂਝੀਆਂ ਚੋਣਾਂ ਮੰਨ ਲੈਣਗੇ। ਪਰ ਇਹ ਫਾਰਮੂਲਾ ਸਿਰੇ ਨਾ ਚੜ੍ਹਿਆ।

ਸਰ ਫਜ਼ਲ ਹੁਸੈਨ ਜੋ ਵਾਇਸਰਾਏ ਸਾਹਿਬ ਦੀ ਐਗਜੈਕਟਿਵ ਕੌਂਸਲ ਵਿੱਚ ਮੈਂਬਰ ਸਨ ਉਹ ਵੀ ਰਿਟਾਇਰ ਹੋ ਕੇ ਰਾਜਨੀਤੀ ਵਿੱਚ ਆ ਗਏ। ਉਹਨਾਂ ਨੇ ਵੀ ਪੰਜਾਬ ਵਿੱਚ ਹਿੰਦੂ ਮੁਸਲਿਮ ਨੂੰ ਹੱਲ ਕਰਾਣ ਦਾ ਯਤਨ ਕੀਤਾ। ਉਹਨਾਂ ਨੇ ਸਰ ਗੋਕਲ ਚੰਦ ਨਾਰੰਗ ਤੇ ਸਰ ਜੋਗਿੰਦਰ ਸਿੰਘ ਨੂੰ ਪੇਸ਼ਕਸ਼ ਕੀਤੀ ਕਿ ਮੁਸਲਮਾਨ ਵੋਟਰਾਂ ਦੀ ਗਿਣਤੀ ਵੋਟਰਾਂ ਦੇ ਰਜਿਸਟਰ ਵਿੱਚ ਉਨ੍ਹਾਂ ਦੀ ਅਬਾਦੀ ਦੇ ਤਨਾਸਬ ਅਨੁਸਾਰ ਹੋਵੇ। ਪੰਜਾਬ ਵਿੱਚ ਸੀਟਾਂ ਮੁਸਲਮਾਨ ਤੇ ਸਿੱਖਾਂ ਤੇ ਗੈਰ ਮੁਸਲਮਾਨਾਂ ਨੂੰ ਕਮਿਊਨਿਲ ਅਵਾਰਡ ਵਿੱਚ ਮਿਥੀਆਂ ਸੀਟਾਂ ਅਨੁਸਾਰ ਦਿੱਤੀਆਂ ਜਾਣ। ਪੰਜਾਬ ਦੇ ਲਾਟ ਸਾਹਿਬ ਨੇ ਡਾਕਟਰ ਸਰ ਗੋਕਲ ਚੰਦ ਨਾਰੰਗ ਤੇ ਪੱਟੂ ਪਾ ਲਿਆ। ਭਾਵੇਂ ਉਹ ਆਰੰਭ ਵਿੱਚ ਇਸ ਹਿੰਦੂ ਮੁਸਲਿਮ ਏਕਤਾ ਦੇ ਫਾਰਮੂਲੇ ਨੂੰ ਮੰਨਦਾ ਸੀ ਪਰ ਪਿਛੋਂ ਇਹ ਪਿਛਾਂਹ ਹੱਟ ਗਿਆ। ਸਰ ਜੁਗਿੰਦਰ ਸਿੰਘ ਇਸ ਫਾਰਮੂਲੇ ਨੂੰ ਮੰਨਣ ਲਈ ਤਿਆਰ ਸੀ ਪਰ ਡਾਕਟਰ ਨਾਰੰਗ ਦੇ ਜਵਾਬ ਦੇਣ ਤੇ ਇਹ ਫਾਰਮੂਲਾ ਸਿਰੇ ਨਾ ਚੜ੍ਹਿਆ ਤੇ ਇਹ ਕੋਸ਼ਿਸ਼ ਨਾਕਾਮ ਹੋ ਗਈ। ਮਿਸਟਰ ਜਿਨਾਹ ਨੇ ਇਸ ਕੋਸ਼ਿਸ਼ ਵਿੱਚ ਫੇਲ੍ਹ ਹੋ ਕੇ ਅੱਗੇ ਲਈ ਐਲਾਨ ਕੀਤਾ ਕਿ ਹੁਣ ਮੈਂ ਹਿੰਦੂ ਆਗੂਆਂ ਨਾਲ ਰਾਜੀਨਾਮੇਂ ਵਾਲੀ ਕੋਈ ਗੱਲਬਾਤ ਨਹੀਂ ਚਲਾਵਾਂਗਾ। ਜੇ ਹਿੰਦੂ ਆਗੂ ਆਪ ਆ ਕੇ ਮੇਰੇ ਨਾਲ ਗੱਲਬਾਤ ਕਰਨਾ ਚਾਹੁਣ ਤਾਂ ਕਰ ਸਕਦੇ ਹਨ।

ਅਲਾਹਾਬਾਦ ਯੂਨਿਟੀ ਕਾਨਫਰੰਸਾਂ ਵਿੱਚ ਮੈਂ ਬੜੇ ਯਤਨ ਨਾਲ ਹਿੱਸਾ ਲੈਂਦਾ ਰਿਹਾ। ਗਿਆਨੀ ਸ਼ੇਰ ਸਿੰਘ ਜੀ ਜੋ ਇਤਿਹਾਸ ਦੇ ਉਘੇ ਜਾਣੂ ਸਨ ਤੇ ਬਹੁਤ ਜੋਰਦਾਰ ਤਕਰੀਰ ਕਰਨ ਵਾਲੇ ਸਨ ਉਹਨਾਂ ਨੇ ਵੀ ਇਸ ਕਾਨਫਰੰਸ ਵਿੱਚ ਜ਼ੋਰਦਾਰ ਹੰਭਲੇ ਮਾਰੇ। ਉਹ ਵੀ ਇਸ ਕਾਨਫ਼ਰੰਸ ਵਿੱਚ ਹਿੱਸਾ ਲੈਂਦੇ ਰਹੇ। ਇਸ ਕਾਨਫ਼ਰੰਸ ਵਿੱਚ ਸਿੱਖਾਂ ਲਈ ਕੁਝ ਲਾਭ ਪਹੁੰਚਾਣ ਵਾਲੀਆਂ ਗੱਲਾਂ ਹੋਈਆਂ। ਜਿਹਾ ਕਿ ਮਰਕਜੀ ਅਸੈਂਬਲੀ ਦੇ ਤਿੰਨ ਸੌ ਮੈਂਬਰਾਂ ਦੇ ਹਾਊਸ ਵਿੱਚ ਸਿੱਖਾਂ ਦੇ ਚੌਦਾਂ ਮੈਂਬਰ ਲੈਣੇ ਮੰਨੇ ਗਏ। ਕਮਯੂਨਿਲ ਐਵਾਰਡ ਵਿੱਚ ਸਿੱਖਾਂ

ਨੂੰ ਉੱਨੀ ਫ਼ੀਸਦੀ, ਮੁਸਲਮਾਨਾਂ ਨੂੰ ਪੰਜਾਬ ਵਿੱਚ 52 ਫ਼ੀਸਦੀ ਸੀਟਾਂ ਦੇਣੀਆਂ ਮੰਨੀਆਂ ਗਈਆਂ ਸਨ। ਪਰ ਇਹ ਯੂਨਟੀ ਕਾਨਫ਼ਰੰਸ ਵਿੱਚ ਮੁਸਲਮਾਨਾਂ ਨੂੰ 51 ਤੇ ਸਿੱਖਾਂ ਨੂੰ 20 ਫ਼ੀਸਦੀ ਨੁਮਾਇੰਦਗੀ ਦਿੱਤੀ ਗਈ। ਇਸ ਦੇ ਨਾਲ ਹੀ ਸਿੱਖਾਂ ਦੇ ਜ਼ੋਰ ਪਾਉਣ ਤੇ ਇਹ ਸੇਫਗਾਰਡ (ਰਾਖੀ) ਵੀ ਬਣਾਈ ਗਈ, ਜੋ ਐਸਾ ਮਸਲਾ ਅਸੈਂਬਲੀ ਵਿੱਚ ਪੇਸ਼ ਹੋਵੇ ਜਿਸ ਦਾ ਦੋ-ਤਿਹਾਈ ਹਿੰਦੂ ਸਿੱਖਾਂ ਨਾਲ ਵਿਤਕਰਾ ਹੋਵੇਗਾ ਉਹ ਮਸਲਾ ਪਾਸ ਨਹੀਂ ਸਮਝਿਆ ਜਾਵੇਗਾ।

## ਫੌਜਾਂ ਵਿੱਚ ਸਿੱਖ

ਫੌਜ ਵਿੱਚ ਸਿੱਖਾਂ ਦੀ ਪੋਜ਼ੀਸ਼ਨ ਸਦਾ ਮਹਾਨ ਰਹੀ ਹੈ ਤੇ ਸਿੱਖ ਇਸ ਪੋਜ਼ੀਸ਼ਨ ਦੀ ਰਾਖੀ ਬਾਰੇ ਸਦਾ ਸੁਚੇਤ ਰਹੇ ਹਨ। ਕੁਝ ਸਮਾਂ ਪਹਿਲਾਂ ਡਾਕਟਰ ਮੁੰਜੇ ਸਾਹਿਬ ਪੰਜਾਬ ਆਏ ਸਨ ਤੇ ਉਹਨਾਂ ਹਿੰਦੂਆਂ ਤੇ ਸਿੱਖਾਂ ਦੇ ਵਿਚਕਾਰ ਸਮਝੌਤਾ ਕਰਵਾ ਦਿੱਤਾ ਜਿਸ ਸਮਝੌਤੇ ਨੂੰ ਮੇਨਾਰਟੀਜ਼-ਪੈਕਟ ਸੱਦਿਆ ਜਾਂਦਾ ਸੀ। ਇਸ ਵਿੱਚ ਵੀ ਸਿੱਖਾਂ ਨੇ ਇਹ ਮਨਾਇਆ ਸੀ ਕਿ ਸਿੱਖਾਂ ਦੀ ਮੌਜੂਦਾ ਪੋਜ਼ੀਸ਼ਨ ਨੂੰ ਫੌਜ ਵਿੱਚ ਬਹਾਲ ਰੱਖਿਆ ਜਾਵੇਗਾ ਤੇ ਜਦੋਂ ਇਹ ਮਸਲਾ ਯੂਨਟੀ ਕਾਨਫ਼ਰੰਸ ਵਿੱਚ ਪੇਸ਼ ਹੋਇਆ ਤਾਂ ਅਸਾਂ ਡਾਕਟਰ ਮੂੰਜੇ ਸਾਹਿਬ ਨਾਲ ਸਾਡੀ ਫ਼ੌਜੀ ਪੋਜ਼ੀਸ਼ਨ ਦੀ ਹਮਾਇਤ ਕਰਨ ਲਈ ਗੱਲ ਬਾਤ ਕੀਤੀ ਤੇ ਉਹਨਾਂ ਨੇ ਉੱਤਰ ਦਿੱਤਾ ਕਿ ਮੈਨਾਰਟੀ ਪੈਕਟ ਉਸ ਵਕਤ ਹੋਇਆ ਜਦ ਕਿ ਅੰਗਰੇਜ਼ ਮੁਸਲਮਾਨਾਂ ਨਾਲ ਮਿਲ ਗਿਆ ਤੇ ਮੈਂ ਸਿੱਖਾਂ ਦੇ ਨਾਲ ਮਿਲ ਗਿਆ। "ਇਸ ਸਮੇਂ ਇਨਸਾਫ਼ ਹੋਗਾ ਔਰ ਵੋਹ ਬਾਤ ਨਹੀਂ ਚਲੇਗੀ।" ਇਸ ਤਰ੍ਹਾਂ ਡਾਕਟਰ ਮੂੰਜੇ ਨੇ ਅੱਖਾਂ ਫੇਰ ਲਈਆਂ। ਅਸਾਂ ਕਾਨਫ਼ਰੰਸ ਦੇ ਆਰੰਭ ਵਿੱਚ ਹੀ ਫ਼ੈਸਲਾ ਕੀਤਾ ਕਿ ਕਾਨਫ਼ਰੰਸ ਦੇ ਸਾਰੇ ਫ਼ੈਸਲੇ ਸਰਬ ਸੰਮਤੀ ਨਾਲ ਹੋਣਗੇ। ਇਸ ਆਧਾਰ ਤੇ ਅਸੀਂ ਇਸ ਕਾਨਫ਼ਰੰਸ ਵਿੱਚ ਲਲਕਾਰ ਦਿੱਤੀ ਕਿ ਜੇ ਸਾਡੀ ਕੋਈ ਗੱਲ ਨਹੀਂ ਮੰਨੀ ਜਾਣੀ ਤੇ ਅਸਾਂ ਵੀ ਕੋਈ ਗੱਲ ਪਾਸ ਨਹੀਂ ਹੋਣ ਦੇਣੀ। ਪੂਰੇ ਤਿੰਨ ਦਿਨ ਰੇੜਕਾ ਪਿਆ ਰਿਹਾ ਜਦ ਸਿੱਖਾਂ ਲਈ 20 ਫ਼ੀਸਦੀ ਫ਼ੌਜ ਵਿੱਚ ਹਿੱਸਾ ਦੇਣਾ ਨਾ ਮੰਨਿਆ ਗਿਆ ਤੇ ਮੈਂ ਆਪਣਾ ਪੱਖ ਭਾਰਾ ਕਰਨ ਲਈ ਇਹ ਕਹਿ ਦਿੱਤਾ ਕਿ ਮਾਰਸ਼ਲ ਕਲਾਸਾਂ ਦੀ ਰਾਖੀ ਕੀਤੀ ਜਾਵੇ। ਡਾਕਟਰ ਸੱਯਦ ਮਹਿਮੂਦ ਤੇ ਪਰਫੁੱਲਾਂ ਚੰਦਰਾ ਘੋਸ਼ ਜੋ ਆਈ.ਸੀ.ਐਸ. ਦੇ ਕੇਡਿਰ ਦੀ ਨੌਕਰੀ ਛੱਡਕੇ ਕੌਮੀ ਲਹਿਰ ਵਿੱਚ ਆਏ ਸਨ, ਪੰਡਤ ਹਿਰਦੇ ਨਾਥ ਕੂੰਦਰੂ ਆਦਿ ਸਾਡੇ ਖਿਲਾਫ਼ ਬੋਲੇ। ਪਰਫੂਲਾਂ ਚੰਦਰ ਘੋਸ਼ ਨੇ ਇਹ ਕਿਹਾ ਕਿ ਜੋ ਅੰਗਰੇਜ਼ ਨਾਲ ਮਿਲ ਗਿਆ ਸੀ ਉਸ ਨੂੰ ਮਾਰਸ਼ਲ ਕਰਾਰ ਦੇ ਦਿੱਤਾ ਜਾਵੇਗਾ। ਡਾਕਟਰ ਸਯਦ ਮਹਿਮੂਦ ਨੇ ਕਿਹਾ ਜਿਨ੍ਹਾਂ ਨੇ 1857 ਦੇ ਗੱਦਰ ਦੇ ਵਿਰੁੱਧ ਹਿੱਸਾ ਲਿਆ ਸੀ ਉਹਨਾਂ ਨੂੰ ਫ਼ੌਜ ਵਿਚੋਂ ਕੱਢ ਦਿੱਤਾ ਗਿਆ ਸੀ। ਉਹਨਾਂ ਨੂੰ ਫਿਰ ਫ਼ੌਜ ਵਿੱਚ ਭਰਤੀ ਕੀਤਾ ਜਾਵੇਗਾ। ਪੰਡਤ ਹਿਰਦੇ ਨਾਥ ਨੇ ਕਿਹਾ ਕਿ ਸਿੱਖ ਕਦੋਂ ਮਾਰਸ਼ਲ ਸਨ। ਇਹਨਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਟਰੇਨਿੰਗ ਦੇ ਕੇ ਮਾਰਸ਼ਲ ਸਿਖਲਾਈ ਦੀ ਸਿੱਖਿਆ ਦਿੱਤੀ ਸੀ। ਇਸ ਖਿਲਾਫ਼ ਮੈਂ ਬੋਲਿਆ ਮੇਰੇ ਵਿੱਚ ਸਿੱਖਾਂ ਦੇ ਹਿਤ ਲਈ ਜ਼ੋਸ਼ ਸੀ ਭਾਵੇਂ ਮੈਂ ਚੰਗੀ ਅੰਗਰੇਜ਼ੀ ਨਹੀਂ ਬੋਲ ਸਕਦਾ ਸੀ ਪਰ ਮੈਂ, ਅੰਗਰੇਜ਼ੀ ਪੰਜਾਬੀ ਉਰਦੂ ਸਾਰੀਆਂ ਬੋਲੀਆਂ ਰਲਾ ਲਈਆਂ ਤੇ ਉਸ ਦੇ ਉੱਤਰ ਵਿਚ ਕਿਹਾ ਕਿ, "1845 ਵਿੱਚ ਪੰਜਾਬ ਸਵਤੰਤਰ ਰਿਆਸਤ ਸੀ ਤੇ ਹਿੰਦੁਸਤਾਨ ਦਾ ਆਖਰੀ ਸਵਤੰਤਰ ਕੋਨਾ ਸੀ। ਬਿਹਾਰੀ ਤੇ ਯੂ.ਪੀ. ਵਾਲੇ ਲੋਕਾਂ ਨੂੰ ਅੰਗਰੇਜ਼ਾਂ ਦਾ ਨੌਕਰ ਬਣਕੇ ਸਾਡੀ ਸਵਤੰਤਰਤਾ ਨੂੰ

ਰੋਲਿਆ ਤੇ ਸਾਡੀਆਂ ਫ਼ੌਜਾਂ (demoblise and demoralise) ਕਾਰਵਾਈਆਂ। ਸਾਨੂੰ ਪੰਜਾਬੀਆਂ ਨੂੰ ਫ਼ੌਜ ਵਿਚੋਂ ਕੱਢਿਆ ਤੇ ਸਾਡੀਆਂ ਫ਼ੌਜਾਂ ਤੇ ਧੱਕਾ ਕੀਤਾ। ਸਾਡੀ ਨੀਅਤ ਸਾਫ ਸੀ ਤੇ ਅੰਗਰੇਜ਼ ਦੇ ਸਾਥੀ ਪੂਰਬੀਆਂ ਨੂੰ ਕਰਨੀ ਦਾ ਫਲ ਮਿਲ ਗਿਆ ਇਹਨਾਂ ਗਦਰ ਕੀਤਾ ਤੇ ਇਹ ਗੱਦਰ ਕੌਮ ਪਰਸਤੀ ਨਹੀਂ ਸੀ ਸਗੋਂ ਇਹ ਰਾਜੇ ਨਵਾਬਾਂ ਰਾਣਿਆਂ ਦੀ ਲਹਿਰ ਸੀ। ਕੁਦਰਤ ਨੇ ਸਾਡੀਆਂ ਬਾਹਾਂ ਵਿੱਚ ਬਰਕਤ ਪਾਈ ਤੇ ਜੋ ਧੱਕਾ ਇਹਨਾਂ ਸਾਡੇ ਨਾਲ ਕੀਤਾ ਸੀ ਅਸਾਂ ਇਹਨਾਂ ਨੂੰ ਕਰਨੀ ਦਾ ਫਲ ਭੁਗਤਾਇਆ। ਅਸੀਂ ਫਿਰ ਫ਼ੌਜਾਂ ਵਿੱਚ ਚਲੇ ਗਏ ਤੇ ਜਿਨ੍ਹਾਂ ਨੇ ਪੰਜਾਬੀ ਰਾਜ ਤਬਾਹ ਕੀਤਾ ਸੀ, ਉਹਨਾਂ ਨੂੰ ਫ਼ੌਜਾਂ ਵਿਚੋਂ ਜਵਾਬ ਹੋ ਗਿਆ। ਜੇ ਹੁਣ ਵੀ ਉਹਨਾਂ ਨੇ ਇਸ ਨੀਤੀ ਤੇ ਨਿਯਤ ਦਾ ਪਰਗਟਾਵਾ ਕੀਤਾ ਜਾਂ ਇਹ ਨਿਯਤ ਹੀ ਰਹੀ ਜਿਵੇਂ ਇਥੇ ਅੱਜ ਵੀ ਇਸੇ ਨੀਤੀ ਨੇ ਨੀਯਤ ਦਾ ਪ੍ਰਗਟਾਵਾ ਕੀਤਾ ਗਿਆ ਹੈ ਤਾਂ ਫ਼ੌਜਾਂ ਵਿੱਚ ਮਾਰਸ਼ਲ ਕਲਾਸਾਂ ਦੀ ਇਹ ਚਿੰਤਾਂ ਸਹੀ ਹੈ ਕਿ ਹੁਣ ਵੀ ਉਹਨਾਂ ਨਾਲ ਇਨਸਾਫ਼ ਨਹੀਂ ਹੋਵੇਗਾ। ਹਿਰਦੇ ਨਾਥ ਕੰਜਰੂ ਨੂੰ ਮੈਂ ਇਹ ਉੱਤਰ ਦਿੱਤਾ ਕਿ ਜੇ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਗੈਰ ਮਾਰਸ਼ਲ ਲੋਕਾਂ ਨੂੰ ਸ਼ਕਤੀ ਦੇ ਕੇ ਮਾਰਸ਼ਲ ਬਣਾ ਦਿੱਤਾ ਪਰ ਹੁਣ ਮੈਨੂੰ ਗੁਰੂ ਗੋਬਿੰਦ ਸਿੰਘ ਵਰਗੀ ਸਖ਼ਸ਼ੀਅਤ ਨਹੀਂ ਦਿਸਦੀ। ਹੁਣ ਗੈਰ ਮਾਰਸ਼ਲ ਲੋਕਾਂ ਨੂੰ ਫ਼ੌਜਾਂ ਵਿੱਚ ਲੈ ਲੈਣਾ ਦੇਸ਼ ਨੂੰ ਖਤਰੇ ਵਿੱਚ ਪਾ ਦੇਣ ਵਾਲੀ ਗੱਲ ਹੈ। ਅਸੀਂ ਆਪਣੀ ਗੱਲ ਨਹੀਂ ਛੱਡੀ ਤੇ ਕਾਨਫ਼ਰੰਸ ਦਾ ਕੰਮ ਅੱਗੇ ਤੁਰਦਾ ਨਹੀਂ ਸੀ ਸਭ ਨੇ ਹਾਰ ਹੰਭ ਕੇ ਇਹ ਫਾਰਮੂਲਾ ਤਿਆਰ ਕੀਤਾ ਕਿ ਭਰਤੀ ਫਿਰਕੂ ਆਧਾਰ ਤੇ ਨਹੀਂ ਕੀਤੀ ਜਾਵੇਗੀ ਤੇ ਨਾ ਹੀ ਫ਼ੌਜੀ ਭਰਤੀ ਇਲਾਕੇ ਦਾ ਖਿਆਲ ਰੱਖ ਕੇ ਕੀਤੀ ਜਾਵੇਗੀ। ਫ਼ੌਜ ਵਿੱਚ ਕੇਵਲ ਭਰਤੀ ਦੇਸ਼ ਦੇ ਵਸਨੀਕ ਹੀ ਹੋਣਗੇ ਤੇ ਮੈਰਿਟ (ਗੁਣ, ਸਿਫਤਾਂ) ਨੂੰ ਮੁੱਖ ਰੱਖ ਕੇ ਲਿਆ ਜਾਵੇਗਾ। ਜੇ ਮੈਰਿਟ ਬਰਾਬਰ ਹੋਵੇ ਤਾਂ ਮਾਰਸ਼ਲ ਕਲਾਸਾਂ ਨੂੰ ਤਰਜੀਹ ਦਿੱਤੀ ਜਾਏ। ਫ਼ੌਜ ਵਿੱਚ ਦੇਸ਼ ਤੋਂ ਬਾਹਰ ਦੇ ਜਿਵੇਂ ਗੋਰਖੇ, ਸਰਹੱਦ ਪਾਰ ਦੇ ਪਠਾਨ, ਬਲੋਚ, ਗੋਰੇ ਆਦਿ ਨਹੀਂ ਲਏ ਜਾਣਗੇ। ਦੇਸ਼ ਦੇ ਮੁਸਲਮਾਨ ਜਾਂ ਹਿੰਦੂ ਬਿਹਾਰੀ, ਬੰਗਾਲੀ ਨਾਂ ਤੇ ਨਹੀਂ ਹੋ ਸਕਦੇ। ਇਸ ਤਰਾਂ ਇਹ ਮਸਲਾ ਵੀ ਕਾਨਫ਼ਰੰਸ ਵਿੱਚ ਤਹਿ ਹੋ ਗਿਆ। ਮੇਰੀ ਜਾਚੇਂ ਅਲਾਹਾਬਾਦ ਯੂਨਿਟੀ ਕਾਨਫ਼ਰੰਸ ਵਿੱਚ ਪੰਥ ਦੇ ਸਾਰੇ ਧੜੇ ਸਰ ਸੁੰਦਰ ਸਿੰਘ ਮਜੀਠੀਆ ਤੋਂ ਲੈ ਕੇ ਗੁਪਾਲ ਸਿੰਘ ਕੌਮੀ ਤੱਕ ਸ਼ਾਮਲ ਹੋਏ ਸਾਰੇ ਲੀਡਰਾਂ ਨੇ ਇਕ ਆਵਾਜ਼ ਵਿੱਚ ਸਿੱਖਾਂ ਦੀ ਹਮਾਇਤ ਕੀਤੀ।

## ਫੈਡਰਲ ਢਾਂਚੇ ਦੀ ਵਿਰੋਧਤਾ

ਅੰਗਰੇਜ਼ਾਂ ਨੇ ਇਕੋ ਵਾਰੀ ਇਹ ਐਲਾਨ ਕਰਕੇ ਕਿ ਮੁਸਲਮਾਨਾਂ ਨੂੰ ਇਕ ਤਿਹਾਈ ਸੀਟਾਂ ਮਰਕਜ਼ ਵਿੱਚ ਮਿਲਣਗੀਆਂ ਤੇ ਸਿੰਧ ਨੂੰ ਬੰਬਈ ਨਾਲੋਂ ਵੱਖਰਾ ਕੀਤਾ ਜਾਵੇਗਾ। ਇਸ ਯੂਨਿਟੀ ਕਾਨਫ਼ਰੰਸ ਦਾ ਮਸਲਾ ਮੁੱਢ ਤੋਂ ਉਧੇੜ ਦਿੱਤਾ। ਸੰਨ 1935 ਵਿੱਚ ਸੂਬਿਆਤੀ ਖੁਦ ਮੁਖਤਿਆਰੀ ਕਮਯੂਨਿਲ ਅਵਾਰਡ ਤੇ ਅਮਲ ਹੋਣਾ ਸ਼ੁਰੂ ਹੋ ਗਿਆ ਤੇ ਲੋਕਾਂ ਦਾ ਕੁਝ ਵਧੇਰੇ ਧਿਆਨ ਸੰਨ 1937 ਦੀਆਂ ਚੋਣਾਂ ਵੱਲ ਹੋ ਗਿਆ। ਹਿੰਦੁਸਤਾਨ ਦੀ ਮਰਕਜ਼ ਵਿੱਚ ਰਾਜਿਆਂ ਨੂੰ ਸ਼ਾਮਲ ਕਰਨ ਦਾ ਵਿਚਾਰ ਬਣ ਗਿਆ। ਮੁਸਲਮ ਲੀਗ ਨੂੰ ਇਸ ਫੈਡਰਲ ਭਾਗ ਨੂੰ ਰੱਦ ਕਰ ਦਿੱਤਾ ਤੇ ਕਾਂਗਰਸ ਨੇ ਵੀ ਦੇਖ ਦਿਖਾਈ ਫ਼ੈਡਰਲ ਭਾਗ ਨੂੰ ਵਗਾਹ ਮਾਰਿਆ ਇਹ ਕਾਂਗਰਸ ਦੀ ਭਾਰੀ ਗਲਤੀ ਸੀ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਮੁਸਲਮ ਲੀਗ ਨੂੰ ਪਾਕਿਸਤਾਨ ਬਨਾਉਣ ਦਾ ਮੌਕਾ ਮਿਲ ਗਿਆ।

ਜੋ ਰਾਜ ਬਣਤਰ ਬਣੀ ਸੀ ਉਸ ਵਿੱਚ ਫੈਡਰਲ ਹਿੱਸੇ ਦਾ ਵੀ ਚਰਚਾ ਚਲਦਾ ਰਿਹਾ। ਪੰਜਾਬ ਵਿੱਚ ਮਰਕਜ਼ ਤੋਂ ਵਾਪਸ ਆ ਕੇ ਸਰ ਫਜਲ ਹੁਸੈਨ ਨੇ ਯੂਨੀਨਿਸਟ ਪਾਰਟੀ ਨੂੰ ਦੁਬਾਰਾ ਜਥੇਬੰਦ ਕਰ ਕੇ ਪ੍ਰੋਗ੍ਰਾਮ ਬਣਾ ਲਿਆ ਤੇ ਮਿਸਟਰ ਜਿਨਾਹ ਨੇ ਮੁਸਲਮ ਲੀਗ ਨੂੰ ਤਕੜਾ ਕਰਨ ਦੀ ਬਾਤ ਚਲਾ ਦਿੱਤੀ। ਇਹਨੀਂ ਦਿਨੀਂ ਮੁਸਲਮਾਨਾਂ ਦੀ ਇਕ ਜਥੇਬੰਦੀ ਜਿਸ ਦਾ ਨਾਂ ਖਾਕਸਾਰ ਸੀ ਉਸ ਦੀ ਸਮਰਥਾ ਵਿੱਚ ਬੜਾ ਵਾਧਾ ਹੋਇਆ ਭਾਵ ਉਸ ਦੀ ਤਾਕਤ ਵਧ ਗਈ। ਇਸ ਦਾ ਆਗੂ ਮੌਲਾਨਾ ਅਨਾਇਤ ਉਲ੍ਹਾ ਮਸ਼ਕਰੀ ਸੀ, ਇਹ ਜਥੇਬੰਦੀ ਆਰੰਭ ਵਿੱਚ ਤਾਂ ਇਕ ਸ਼ੋਸ਼ਲ ਜਥੇਬੰਦੀ ਸੀ ਪਰ ਹੌਲੀ ਹੌਲੀ ਇਸ ਨੇ ਰਾਜਨੀਤੀ ਵਿੱਚ ਵੀ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਤੇ ਇਹ ਜਥੇਬੰਦੀ ਫ਼ੌਜੀ ਢੰਗ ਤੇ ਚਲਾਈ ਗਈ ਸੀ ਅਤੇ ਇਸ ਦੇ ਵਿਖਾਵੇ ਲੋਕਾਂ ਦੇ ਮਨਾਂ ਤੇ ਭੈਅ ਪਾਉਂਦੇ ਸਨ। ਮੁਸਲਮਾਨਾਂ ਵਿੱਚ ਇਸ ਵੇਲੇ ਪੰਜਾਬ ਨੂੰ ਛੱਡ ਕੇ ਮੁਸਲਮ ਲੀਗ ਦਾ ਅਸਰ ਬਾਕੀ ਹਿੰਦੁਸਤਾਨ ਵਿੱਚ ਵਧ ਰਿਹਾ ਸੀ ਤੇ ਪੰਜਾਬ ਵਿੱਚ ਯੂਨਿਨਿਸਟ ਪਾਰਟੀ ਦਾ ਜ਼ੋਰ ਵਧੇਰੇ ਸੀ। 1935-36 ਸੰਨ ਵਿੱਚ ਸ਼ਹੀਦ ਗੰਜ ਗੁਰਦੁਆਰੇ ਦਾ ਝਗੜਾ ਹੋਇਆ ਸੀ, ਇਸ ਝਗੜੇ ਵਿੱਚ ਅਹਿਰਾਰ ਪਾਰਟੀ ਜੋ ਮੁਸਲਮਾਨੀ ਪਾਰਟੀ ਸੀ ਬੜੇ ਜ਼ੋਰ ਸ਼ੋਰ ਨਾਲ ਤਰੱਕੀ ਕਰ ਰਹੀ ਸੀ, ਅਰ ਇਉਂ ਜਾਪਦਾ ਸੀ ਕਿ ਅਗਲੀਆਂ ਆਉਣ ਵਾਲੀਆਂ ਚੋਣਾਂ ਵਿੱਚ ਮਜਲਿਸੇ ਅਹਿਰਾਰ ਪੰਜਾਬ ਅਸੈਂਬਲੀ ਦੀਆਂ ਸੀਟਾਂ ਦਾ ਕਾਫੀ ਹਿੱਸਾ ਲੈ ਜਾਵੇਗੀ ਪਰ ਸਯਿਦ ਅੱਤਾ ਉਲਾ ਸ਼ਾਹ ਬੁਖਾਰੀ ਜੋ ਛੇ ਘੰਟੇ ਲਗਾਤਾਰ ਜਲਸੇ ਵਿੱਚ ਬੋਲ ਸਕਦੇ ਸਨ ਦੇ ਕਹਿਣ ਅਨੁਸਾਰ ਸ਼ਹੀਦ ਗੰਜ ਦੀ ਜਿੰਨੀ ਦੀਵਾਰ ਡਿੱਗੀ ਉਸ ਦਾ ਮਲਬਾ ਅਹਿਰਾਰੀਆਂ ਤੇ ਪੈ ਗਿਆ ਭਾਵ ਉਹ ਬਦਨਾਮ ਹੋ ਗਏ।

ਲਾਹੌਰ ਮੁਸਲਮ ਰਾਜ ਭਾਗ ਨਾਲ ਬਹੁਤ ਸਮਾਂ ਸੰਬੰਧਿਤ ਰਿਹਾ। ਪੰਜ ਛੇ ਸੌ ਸਾਲ ਇਥੇ ਇਸਲਾਮ ਦਾ ਝੰਡਾ ਝੂਲਦਾ ਰਿਹਾ। ਸਿੱਖਾਂ ਦਾ ਸ਼ਹੀਦ ਗੰਜ ਦੇ ਮਾਮਲੇ ਵਿੱਚ ਆਪਣੇ ਪੈਰਾਂ ਸਿਰ ਖੜ੍ਹੇ ਰਹਿਣ ਦਾ ਤੇ ਮੁਸਲਮਾਨਾਂ ਦਾ ਦਬਾਅ ਨਾ ਮੰਨਣਾ ਇੱਕ ਵੱਡੇ ਹੌਸਲੇ ਦੀ ਗੱਲ ਸੀ। ਸਰ ਜੋਗਿੰਦਰ ਸਿੰਘ ਨੇ (ਅਕਾਲੀ ਆਗੂਆਂ) ਮਾਸਟਰ ਤਾਰਾ ਸਿੰਘ, ਈਸ਼ਰ ਸਿੰਘ ਮਝੈਲ ਤੇ ਮੈਨੂੰ ਬੁਲਾ ਕੇ ਬਥੇਰੇ ਵਾਸਤੇ ਪਾਏ ਕਿ ਮੁਸਲਮਾਨਾਂ ਦੀ ਕੁਝ ਗੱਲ ਮੰਨੋ ਨਹੀਂ ਤਾਂ ਵੱਡੀ ਗਿਣਤੀ ਵਿੱਚ ਮੁਸਲਮਾਨ ਝਗੜਾ ਕਰਨਗੇ ਤੇ ਸਿੱਖਾਂ ਨੂੰ ਔਖਿਆਈ ਹੋਊ। ਸਿੱਖ ਆਗੂਆਂ ਨੇ ਸਰ ਜੁਗਿੰਦਰ ਸਿੰਘ ਨੂੰ ਜੁਆਬ ਦੇ ਦਿੱਤਾ ਤੇ ਇਹ ਕਿਹਾ ਕਿ ਅਸੀਂ ਗੱਲਬਾਤ ਅੱਗੇ ਨਹੀਂ ਚਲਾਉਣਾ ਚਾਹੁੰਦੇ ਅਤੇ ਇਸ ਨੂੰ ਇਥੇ ਹੀ ਖ਼ਤਮ ਕੀਤਾ ਜਾਏ, ਕਿਉਂਕਿ ਮੁਸਲਮਾਨ ਚਲਾਕੀ ਨਾਲ ਇਕ ਪਾਸੇ ਤਾਂ ਫ਼ਸਾਦ ਕਰਨ ਦੀਆਂ ਧਮਕੀਆਂ ਦੇਂਦੇ ਹਨ ਅਤੇ ਦੂਜੇ ਪਾਸੇ ਸਮਝੌਤੇ ਦੀ ਗੱਲ ਬਾਤ ਵੀ ਚਲਾਉਂਦੇ ਹਨ। ਸਰਦਾਰ ਸਾਹਿਬ ਨੂੰ ਆਖਿਆ ਗਿਆ ਕਿ ਤੁਸੀਂ ਇਸ ਤੋਂ ਲਾਂਭੇ ਹੋ ਜਾਉ ਅਤੇ ਅਸੀਂ ਆਪ ਹੀ ਇਸ ਗਲਬਾਤ ਨੂੰ ਨਜਿਠਾਂਗੇ ਤੇ ਤੁਸੀਂ ਇਸ ਦਾ ਨਤੀਜਾ ਵੇਖ ਲੈਣਾ। ਮੁਸਲਮਾਨਾਂ ਨੂੰ ਜਵਾਬ ਮਿਲ ਜਾਣ ਤੇ ਸਿੱਟਾ ਇਹ ਹੋਇਆ ਕਿ ਜੋ ਉਹ ਫਸਾਦ ਦੀ ਧਮਕੀ ਦੇ ਰਹੇ ਸਨ, ਇੱਕ ਇੱਕ, ਤਿੰਨ ਤਿੰਨ, ਚਾਰ-ਚਾਰ ਕਰਕੇ ਖਿਸਕ ਗਏ। ਸਰ ਜੋਗਿੰਦਰ ਸਿੰਘ ਬਹੁਤ ਸ਼ਰੀਫ ਆਦਮੀ ਸਨ, ਦੂਜੇ ਦਿਨ ਸਰਦਾਰ ਜੀ ਦਾ ਫ਼ੋਨ ਆਇਆ ਤੇ ਸਾਥੋਂ ਮਾਫ਼ੀ ਮੰਗੀ ਕਿ ਮੇਰਾ ਅੰਦਾਜ਼ਾ ਗ਼ਲਤ ਸੀ ਅਤੇ ਤੁਹਾਡਾ ਅੰਦਾਜ਼ਾ ਠੀਕ ਸੀ।

ਹੁਣ ਹੌਲੀ ਹੌਲੀ ਚਾਰੇ ਪਾਸੇ ਚੋਣਾਂ ਦਾ ਹੀ ਰੌਲਾ ਪੈ ਗਿਆ ਮੁਸਲਿਮ ਲੀਗ ਪੰਜਾਬ ਵਿੱਚ ਤਾਂ ਬਹੁਤ ਤਾਕਤਵਰ ਨਾ ਬਣ ਸਕੀ, ਯੂਨਿਨਿਸਟ ਪਾਰਟੀ ਦਾ ਪ੍ਰੋਗਰਾਮ ਉਲੀਕਿਆ

ਅਤੇ ਲੋਕੀਂ ਇਕੱਠੇ ਕੀਤੇ ਅਤੇ ਹਿੰਦੂ ਜਨਤਾ ਨਾਲ ਰਲ ਕੇ ਤਕੜੀ ਪੋਜ਼ੀਸ਼ਨ ਹਾਸਲ ਕਰ ਲਈ। ਮਿਸਟਰ ਮੁਹੰਮਦ ਅਲੀ ਜਿਨਾਹ ਨੇ ਯਤਨ ਤਾਂ ਕੀਤਾ ਪਰ ਪੰਜਾਬ ਵਿੱਚ ਸਵਾਏ ਦੋ ਮੁਸਲਮ ਬੰਦਿਆਂ ਦੇ ਹੋਰ ਕੋਈ ਕੈਂਡੀਡੇਟ ਵੀ ਖੜ੍ਹਾ ਕਰਨ ਵਾਸਤੇ ਨਾ ਲੱਭਿਆ। ਸਿੱਖਾਂ ਵਿੱਚ ਵੀ ਅਕਾਲੀ ਦੱਲ ਦੇ ਟਾਕਰੇ ਤੇ ਦੂਜੀ ਜਥੇਬੰਦੀ ਸਿੱਖ ਨੈਸ਼ਨਲ ਪਾਰਟੀ ਬਣਾਈ ਗਈ ਜਿਸ ਦਾ ਪ੍ਰਧਾਨ ਸਰ ਸੁੰਦਰ ਸਿੰਘ ਮਜੀਠੀਆ ਸੀ, ਇਸ ਵਿੱਚ ਪੰਜਾਬ ਦੇ ਆਮ ਤੌਰ ਤੇ ਸਿੱਖ ਰਈਸ ਸ਼ਾਮਲ ਹੋਏ। 1937 ਵਿੱਚ ਜੋ ਪੰਜਾਬ ਵਿੱਚ ਚੋਣਾਂ ਹੋਈਆਂ ਉਹਨਾਂ ਵਿਚੋਂ ਯੁਨੀਨਿਸਟ, ਹਿੰਦੂਆਂ ਤੇ ਮੁਸਲਮਾਨਾਂ ਦੀ ਭਾਰੀ ਗਿਣਤੀ ਆ ਗਈ। ਚੋਣਾਂ ਵਿੱਚ ਅਕਾਲੀਆਂ ਤੇ ਨੈਸ਼ਨਲਿਸਟ ਸਿੱਖਾਂ ਦੀ ਤਦਾਦ ਲੱਗਭਗ ਬਰਾਬਰ ਆਈ। ਸਰ ਫਜ਼ਲ ਹੁਸੈਨ ਇਹਨਾਂ ਚੋਣਾਂ ਤੋਂ ਪਹਿਲਾਂ ਹੀ ਚੜ੍ਹਾਈ ਕਰ ਗਏ ਤੇ ਉਹਨਾਂ ਦੀ ਥਾਂ ਕੁਝ ਅੰਗਰੇਜ਼ਾਂ ਦੇ ਯਤਨ ਨਾਲ ਸਰ ਸਕੰਦਰ ਨੂੰ ਅੱਗੇ ਲਿਆਂਦਾ ਗਿਆ ਤੇ ਉਸ ਨੂੰ ਯੂਨਿਨਿਸਟ ਪਾਰਟੀ ਦਾ ਲੀਡਰ ਬਣਾਇਆ ਗਿਆ। ਸਰ ਸਕੰਦਰ ਇਕ ਬੜਾ ਹੁਸ਼ਿਆਰ ਮੁਸਲਮਾਨ ਸੀ ਤੇ ਇਸ ਨੇ ਪਹਿਲਾਂ ਕਾਇਦਾ ਇਹ ਬਣਾਇਆ ਕਿ ਜਿੰਨੇ ਮੁਸਲਮਾਨ ਦਿਹਾਤੀ ਇਲਾਕਿਆਂ ਵਿੱਚ ਖੜ੍ਹੇ ਹੋਣ ਉਹ ਸਾਰੇ ਹੀ ਯੂਨਿਨਿਸਟ ਪਾਰਟੀ ਦੇ ਸਮਝੇ ਜਾਣ।

ਸੰਨ 1936-37 ਵਿੱਚ ਪੰਜ ਜਾਂ ਚਾਰ ਸੀਟਾਂ ਛੱਡਕੇ ਬਾਕੀ ਗੈਰ ਮੁਸਲਮਾਨਾਂ ਦੀਆਂ ਸੀਟਾਂ ਕਾਂਗਰਸ ਤੇ ਹੋਰ ਗ਼ੈਰ ਮੁਸਲਮਾਨ ਪਾਰਟੀਆਂ ਨੇ ਜਿੱਤ ਲਈਆਂ। ਸਿੱਖਾਂ ਦੀ ਸਮਰਥਾ ਅਧੋ-ਅੱਧ ਹੋ ਗਈ ਭਾਵ ਅਕਾਲੀ ਦੱਲ ਤੇ ਨੈਸ਼ਨਲ ਪਾਰਟੀ ਦੀਆ ਸੀਟਾਂ ਅੱਧੋ-ਅੱਧ ਲੈ ਗਏ। 1936-37 ਪਿਛੋਂ ਅਕਾਲੀ ਦਲ ਦਿਨ ਪਰ ਦਿਨ ਤਕੜਾ ਹੁੰਦਾ ਗਿਆ ਤੇ ਸਿੱਖ ਜਨਤਾ ਵਿੱਚ ਹਰ ਦਿਲ ਅਜ਼ੀਜ ਹੋ ਗਿਆ।

ਸਰਦਾਰ ਪ੍ਰਤਾਪ ਸਿੰਘ ਕੈਰੋਂ, ਜੱਥੇਦਾਰ ਉਧਮ ਸਿੰਘ, ਈਸ਼ਰ ਸਿੰਘ ਮਝੈਲ ਤੇ ਮੈਂ ਪੰਜਾਬ ਤੇ ਹਿੰਦੁਸਤਾਨ ਦੀ ਹਰ ਇਕ ਨੁੱਕਰ ਵਿੱਚ ਵੱਸਦੇ ਹੋਏ ਸਿੱਖ ਤੱਕ ਪਹੁੰਚੇ ਅਤੇ ਸਿੱਖਾਂ ਵਿੱਚ ਸਰਦਾਰਾਂ ਦੀ ਵਿਛੀ ਹੋਈ ਸਫ਼ ਨੂੰ ਲਪੇਟ ਦਿੱਤਾ। ਸਰ ਸੁੰਦਰ ਸਿੰਘ ਕਿਉਂਕਿ ਮਨਿਸਟਰ ਬਣ ਗਿਆ ਸੀ ਇਸ ਲਈ ਪੰਜਾਬ ਦੀ ਨੀਤੀ ਤੇ ਛਾ ਗਿਆ ਤੇ ਉਹਨਾਂ ਨੇ ਆਪਣਾ ਗੁੱਸਾ ਕਢਣ ਲਈ ਮੁਕੱਦਮੇ ਸ਼੍ਰੋਮਣੀ ਕਮੇਟੀ ਦੇ ਵਿਰੁੱਧ ਚਲਾ ਦਿੱਤੇ ਅਤੇ ਪੁਲੀਸ ਦੇ ਜ਼ੋਰ ਨਾਲ ਇਹਨਾਂ ਮੁਕੱਦਮਿਆਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਦਰਜਨਾਂ ਥਾਵਾਂ ਦੀਆਂ ਤਲਾਸ਼ੀਆਂ ਲਈਆਂ ਗਈਆਂ। ਸ਼੍ਰੋਮਣੀ ਕਮੇਟੀ ਦੇ ਦਫ਼ਤਰਾਂ ਦੀ ਫੋਲਾ ਫਾਲੀ ਹੋਈ। ਸੁਵਰਗਵਾਸੀ ਸਰ ਇੰਦਰ ਸਿੰਘ, ਬਲਦੇਵ ਸਿੰਘ ਜੀ ਦੇ ਦਫ਼ਤਰਾਂ ਦੀ ਟਾਟਾ ਨਗਰ ਵਿੱਚ ਤਲਾਸ਼ੀ ਲਈ ਗਈ ਪਰ ਪੁਲੀਸ ਸਾਬਤ ਕੁਝ ਨਾ ਕਰ ਸਕੀ। ਇਹਨਾਂ ਤਲਾਸ਼ੀਆਂ ਦੇ ਕਾਰਨ ਸਰ ਸੁੰਦਰ ਸਿੰਘ ਜੀ ਤੇ ਅਕਾਲੀਆਂ ਦੇ ਦਰਮਿਆਨ ਤੁਰਸ਼ੀ ਤੇ ਵਿਰੋਧਤਾ ਵਧ ਗਈ। 1937 ਦੇ ਅਲੈਕਸ਼ਨ ਵਿੱਚ ਅਕਾਲੀ ਦਲ ਨੇ ਜੱਥੇਦਾਰ ਤੇਜਾ ਸਿੰਘ ਜੀ ਅਕਰਪੁਰੀ ਨੂੰ ਸੁੰਦਰ ਸਿੰਘ ਮਜੀਠੀਏ ਦੇ ਟਾਕਰੇ ਤੇ ਖੜ੍ਹਾ ਕੀਤਾ ਅਤੇ ਇਹ ਬੜਾ ਸਖਤ ਮੁਕਾਬਲਾ ਹੋਇਆ, ਸਰਦਾਰ ਸੁੰਦਰ ਸਿੰਘ ਘਬਰਾ ਗਿਆ ਅਤੇ ਚੋਣ ਚੋਂ ਨੱਠਣਾ ਚਾਹੁੰਦਾ ਸੀ ਪਰ ਉਸ ਦੇ ਵੱਡੇ ਪੁੱਤਰ ਕ੍ਰਿਪਾਲ ਸਿੰਘ ਮਜੀਠੀਏ ਨੇ ਆਪਣੇ ਪਿਤਾ ਤੇ ਜ਼ੋਰ ਪਾਇਆ ਕਿ ਹੁਣ ਤਾਂ ਇੱਜ਼ਤ ਦਾ ਸਵਾਲ ਬਣ ਗਿਆ ਹੈ ਅਤੇ ਸਾਰੀ ਹੀ ਸਮਰਥਾ ਸਾਨੂੰ ਇਸ ਕੰਮ ਵੱਲ ਲਾਉਣੀ ਚਾਹੀਦੀ ਹੈ। ਉਸਨੂੰ ਉਸਦੇ ਪੁਤਰ ਨੇ ਹੌਸਲੇ ਵਿੱਚ ਲੈ ਆਂਦਾ, ਸਖਤ ਮੁਕਾਬਲੇ ਦੇ ਬਾਵਜੂਦ ਕਈ ਕੁਰੀਤੀਆਂ ਵਰਤ ਕੇ ਸੁੰਦਰ ਸਿੰਘ ਮਜੀਠੀਆ ਪੰਜ ਕੁ ਸੌ ਵੋਟਾਂ ਨਾਲ ਜਿੱਤ ਗਿਆ। ਇਸ ਜਿੱਤ ਦੇ ਕਾਰਨ ਤੁਰਸ਼ੀ ਹੋਰ ਵਧ ਗਈ।

ਸੁੰਦਰ ਸਿੰਘ ਪੰਜਾਬ ਦਾ ਰੈਵੀਨਿਊ ਮਨਿਸਟਰ ਬਣ ਗਿਆ। ਅਸੈਂਬਲੀ ਵਿੱਚ ਆਏ ਦਿਹਾੜੇ ਸਰ ਸੁੰਦਰ ਸਿੰਘ, ਸਰਦਾਰ ਪ੍ਰਤਾਪ ਸਿੰਘ ਕੈਰੋਂ ਤੇ ਮੇਰੀਆਂ ਝੜਪਾਂ ਹੁੰਦੀਆਂ ਰਹੀਆਂ। ਇਹਨੀ ਦਿਨੀਂ ਸਰਦਾਰ ਸੁੰਦਰ ਸਿੰਘ ਮਜੀਠੀਆ ਦੀ ਉਮਰ ਲੰਮੀ ਹੋ ਚੁੱਕੀ ਸੀ ਤੇ ਚਿੜਨ ਦਾ ਉਹਨਾਂ ਦੇ ਅੰਦਰ ਸੁਭਾਅ ਪੈਦਾ ਹੋ ਚੁਕਿਆ ਸੀ ਤੇ ਉਹ ਬਹੁਤ ਛੇਤੀ ਚਿੜ ਜਾਂਦੇ ਸਨ ਤੇ ਅਸੀਂ ਉਸ ਬਜ਼ੁਰਗ ਨੂੰ ਚਿੜਾਉਂਦੇ ਰਹਿੰਦੇ ਸਾਂ। ਸਾਡਾ ਲਗਾਤਾਰ ਯਤਨ ਰਹਿੰਦਾ ਸੀ ਕਿ ਜਨਤਾ ਵਿੱਚ ਨੈਸ਼ਨਲ ਪਾਰਟੀ ਨੂੰ ਬਦਨਾਮ ਕੀਤਾ ਜਾਵੇ ਇਸ ਖਿਆਲ ਨਾਲ ਮੈਂ ਅਸੈਂਬਲੀ ਵਿੱਚ ਇਕ ਝਟਕਾ ਬਿੱਲ ਪੇਸ਼ ਕੀਤਾ। ਪੁਲੀਸ ਲਾਇਨਾਂ, ਸਰਕਾਰੀ ਬੋਰਡਿੰਗ ਹਾਊਸਾਂ ਆਦਿ ਵਿੱਚ ਝਟਕੇ ਦੀ ਵਰਤੋਂ ਦੀ ਮਨਾਹੀ ਸੀ। ਇਹ ਸਾਨੂੰ ਨਿਸ਼ਚਾ ਸੀ ਕਿ ਸਿੱਖ ਨੈਸ਼ਨਲਿਸਟ ਪਾਰਟੀ ਝਟਕੇ ਦੇ ਮਾਮਲੇ ਵਿੱਚ ਵੀ ਸਾਡੀ ਮੱਦਦ ਨਹੀਂ ਕਰ ਸਕੇਗੀ ਅਤੇ ਇਹ ਸਾਡਾ ਅੰਦਾਜ਼ਾ ਠੀਕ ਨਿਕਲਿਆ। ਸਰਦਾਰ ਸੁੰਦਰ ਸਿੰਘ ਮਜੀਠੀਆ ਉਸ ਦਿਨ ਯਾਨੀ ਬਿਲ ਪੇਸ਼ ਕਰਨ ਵਾਲੇ ਦਿਨ ਹਾਜ਼ਰ ਸਨ ਤੇ ਸਰਦਾਰ ਉਜਲ ਸਿੰਘ ਜੋ ਪਾਰੈਲੀਮੈਂਟਰੀ ਸੈਕਟਰੀ ਸਨ ਉਹ ਵੀ ਸਾਡਾ ਸਾਥ ਨਾ ਦੇ ਸਕੇ। ਬਿੱਲ ਫੇਲ ਹੋ ਗਿਆ ਇਸ ਤੇ ਪੂਰੇ ਦੋ ਸਾਲ ਪਰਾਪੇਗੰਡਾ ਕਰਨ ਦਾ ਸਾਨੂੰ ਮੌਕਾ ਮਿਲ ਗਿਆ ਅਤੇ ਪਿੰਡਾਂ ਵਿੱਚ ਸਿੱਖ ਨੈਸ਼ਨਲ ਪਾਰਟੀ ਦੀ ਸਖਤ ਬਦਨਾਮੀ ਹੋਈ।

ਸੰਨ 1937 ਵਿੱਚ ਸਰ ਸਕੰਦਰ ਪੰਜਾਬ ਦਾ ਪ੍ਰੀਮੀਅਰ ਅਰਥਾਤ ਚੀਫ਼ ਮਨਿਸਟਰ ਸੀ ਅਤੇ ਸਰ ਲਿਆਕਤ ਹਯਾਤ ਪਟਿਆਲੇ ਦਾ ਪ੍ਰਾਇਮ ਮਨਿਸਟਰ ਸੀ। ਪਟਿਆਲੇ ਤੇ ਪੰਜਾਬ ਦੋਹੀਂ ਥਾਈਂ ਇਹਨਾਂ ਦੋਹਾਂ ਭਰਾਵਾਂ ਕੋਲ ਰਾਜ ਸ਼ਕਤੀ ਆ ਗਈ। ਮਹਾਰਾਜਾ ਭੁਪਿੰਦਰ ਸਿੰਘ ਨੇ ਲਿਆਕਤ ਹਿਯਾਤ ਨੂੰ ਪਟਿਆਲੇ ਵਿੱਚ ਬਹੁਤ ਵੱਡੀ ਜਗੀਰ ਦੇ ਦਿੱਤੀ ਮਹਾਰਾਜਾ ਪਟਿਆਲਾ ਅਤੇ ਨਾਭਾ ਦੇ ਝਗੜਿਆਂ ਵਿੱਚ ਲਿਆਕਤ ਹਯਾਤ ਨੇ ਮਹਾਰਾਜੇ ਦੀ ਜੋ ਸੇਵਾ ਕੀਤੀ ਉਸ ਦੇ ਬਦਲੇ ਵਿੱਚ ਤਿੰਨ ਲੱਖ ਸਲਾਨਾ ਦੀਆਂ ਜਾਗੀਰਾਂ ਦਿੱਤੀਆਂ ਗਈਆਂ, ਜਿਨ੍ਹਾਂ ਵਿਚੋਂ ਵੱਡਾ ਭਾਗ ਸਰ ਲਿਆਕਤ ਹਯਾਤ ਦੇ ਹਿੱਸੇ ਆਇਆ। ਮਹਾਰਾਜਾ ਭੁਪਿੰਦਰ ਸਿੰਘ 1938 ਵਿੱਚ ਚੜ੍ਹਾਈ ਕਰ ਗਏ ਤੇ ਲਿਆਕਤ ਹਯਾਤ ਨੂੰ ਔਹਦੇ ਤੋਂ ਛੁੱਟੀ ਦੇ ਦਿੱਤੀ ਤੇ ਉਹਨਾਂ ਨੇ ਤਕੜੇ ਤਰੱਕੀ ਪਸੰਦ ਕੰਮ ਕਰਨੇ ਸ਼ੁਰੂ ਕੀਤੇ। ਪੰਜਾਬੀ ਨੂੰ ਉਹਨਾਂ ਨੇ ਸਰਕਾਰੀ ਬੋਲੀ ਬਣਾ ਦਿੱਤਾ। ਸਿੱਖਾਂ ਨੂੰ ਨੌਕਰੀਆਂ ਵਿੱਚ 51 ਫ਼ੀਸਦੀ ਹਿੱਸਾ ਦੇ ਦਿੱਤਾ ਤੇ ਮਹਾਰਾਜ ਭੁਪਿੰਦਰ ਸਿੰਘ ਨੇ ਜੋ ਜਗੀਰਾਂ ਜਾਰੀ ਕੀਤੀਆਂ ਸੀ, ਉਹ ਜ਼ਬਤ ਕਰ ਲਈਆਂ। ਜਗੀਰਾਂ ਜ਼ਬਤ ਕਰਨ ਦੇ ਕੰਮ ਨੂੰ ਲੋਕਾਂ ਨੇ ਬੜੀ ਪ੍ਰਸੰਸਾ ਦੀ ਨਿਗਾਹ ਨਾਲ ਵੇਖਿਆ।

ਪੰਜਾਬ ਅਸੈਂਬਲੀ ਦਾ ਉਹਨਾਂ ਦਿਨਾਂ ਵਿੱਚ ਇਜਲਾਸ ਹੋ ਰਿਹਾ ਸੀ। ਬਹੁਤ ਸਾਰੇ ਮੈਂਬਰਾਂ ਦੇ ਦਸਖਤ ਕਰਾ ਕੇ ਮੈਂ ਮਹਾਰਾਜ ਨੂੰ ਵਧਾਈ ਦੀ ਤਾਰ ਦਿੱਤੀ। ਇਨ੍ਹਾਂ ਦਸਖਤ ਕਰਨ ਵਾਲਿਆਂ ਵਿੱਚ ਚੌਧਰੀ ਸਰ ਛੋਟੂ ਰਾਮ ਵੀ ਸ਼ਾਮਲ ਸੀ। ਇਸ ਤਰ੍ਹਾਂ ਮਹਾਰਾਜ ਨੂੰ ਤਕੜੀ ਇਖਲਾਕੀ ਮੱਦਦ ਮਿਲੀ। ਪਰ ਸਰ ਸਕੰਦਰ ਹਯਾਤ ਮਹਾਰਾਜ ਦਾ ਦੁਸ਼ਮਣ ਬਣ ਗਿਆ ਤੇ ਅਜੇਹੇ ਢੰਗ, ਤਰੀਕੇ ਲੱਭਣੇ ਸ਼ੁਰੂ ਕਰ ਦਿੱਤੇ ਜਿਸ ਨਾਲ ਮਹਾਰਾਜ ਪਟਿਆਲਾ ਦਾ ਨੁਕਸਾਨ ਹੋਵੇ। ਪਰ ਜਿੰਨੀ ਸਰ ਸਕੰਦਰ ਨੇ ਮਹਾਰਾਜ ਦੀ ਦੁਸ਼ਮਣੀ ਕੀਤੀ ਉਨ੍ਹੀ ਹੀ ਆਮ ਲੋਕਾਂ ਵਲੋਂ ਮਹਾਰਾਜ ਨੂੰ ਹਮਦਰਦੀ ਮਿਲੀ। ਸਰ ਸਕੰਦਰ ਹਯਾਤ ਮੇਰੇ ਤੇ ਮਾਸਟਰ ਤਾਰਾ ਸਿੰਘ ਜੀ ਦੇ ਮੁਖਾਲਫ਼ ਹੋ ਗਿਆ, ਪਰ ਕੁਝ ਅੰਗਰੇਜ਼ ਫ਼ੌਜੀ ਅਫ਼ਸਰ ਸਾਡੇ ਹਮਦਰਦ ਵੀ ਹੋ ਗਏ। ਅੰਗਰੇਜ਼ ਫ਼ੌਜੀ ਅਫ਼ਸਰ ਸਿੱਖਾਂ ਦੀ ਫ਼ੌਜੀ ਭਰਤੀ ਵਧੇਰੇ ਕਰਨਾ

ਚਾਹੁੰਦੇ ਸੀ ਤੇ ਸਰ ਸਕੰਦਰ ਪੰਜਾਬ ਦੀਆਂ ਮਾਰਸ਼ਲ ਕਲਾਸਾਂ ਦਾ ਲੀਡਰ ਅਖਵਾਉਣਾ ਚਾਹੰਦਾ ਸੀ ਅਤੇ ਉਹਨੂੰ ਸਿੱਖਾਂ ਦੀ ਫ਼ੌਜੀ ਭਰਤੀ ਭਾਵੇਂ ਵਧ ਹੋਵੇ ਤੇ ਭਾਵੇਂ ਘੱਟ ਹੋਵੇ ਕੋਈ ਚਿੰਤਾ ਨਹੀਂ ਸੀ। ਵੱਡੀ ਜੰਗ ਲੱਗਣ ਦੇ ਕਾਰਨ ਰਾਜਸੀ ਹਾਲਾਤ ਵੀ ਬਦਲ ਗਏ ਤੇ ਦੇਸ਼ ਵਿੱਚ ਰਾਜਨੀਤੀ ਦਾ ਨਕਸ਼ਾ ਵੀ ਪਲਟ ਗਿਆ।

1937 ਦੀਆਂ ਅਸੈਂਬਲੀਆਂ ਦੀਆਂ ਚੋਣਾਂ ਹੋਈਆਂ, ਜਿਨ੍ਹਾਂ ਵਿੱਚ ਯੂ.ਪੀ., ਬੰਬਈ, ਮਦਰਾਸ, ਸੀ ਪੀ ਤੇ ਬਿਹਾਰ ਵਿੱਚ ਮੈਜਾਰਟੀ ਕਾਂਗਰਸ ਦੇ ਹੱਥ ਆਈ ਅਤੇ ਬੰਗਾਲ ਉੜੀਸਾ, ਸਿੰਧ, ਪੰਜਾਬ ਤੇ ਅਸਾਮ ਵਿੱਚ ਕਾਂਗਰਸ ਦੀ ਮੈਜਾਰਟੀ ਨਹੀਂ ਆਈ। ਗਾਂਧੀ ਜੀ ਦੀ ਵਾਇਸਰਾਏ ਨਾਲ ਗੱਲਬਾਤ ਹੋਈ। ਗਾਂਧੀ ਜੀ ਦੀ ਤੇ ਕਾਂਗਰਸ ਦੀ ਮੰਗ ਇਹ ਸੀ ਕਿ ਹਿੰਦੁਸਤਾਨ ਦੇ ਵਿਧਾਨ ਵਿੱਚ ਜੋ ਸੇਫ ਗਾਰਡਾਂ ਰਾਹੀਂ ਗਵਰਨਰਾਂ ਨੂੰ ਅਧਿਕਾਰ ਦੇ ਦਿੱਤੇ ਗਏ ਹਨ, ਗਵਰਨਰ ਉਹਨਾਂ ਨੂੰ ਨਹੀਂ ਵਰਤਣਗੇ। ਵਾਇਸਰਾਏ ਲਈ ਇਹ ਮੰਨਣਾ ਬੜਾ ਔਖਾ ਸੀ ਤਾਂ ਕਾਂਗਰਸ ਨੇ ਆਰੰਭ ਵਿੱਚ ਇਹ ਫ਼ੈਸਲਾ ਕਰ ਦਿੱਤਾ ਕਿ ਕਾਂਗਰਸ ਵਜ਼ਾਰਤ ਸਾਜ਼ੀ ਵਿੱਚ ਹਿੱਸਾ ਨਹੀਂ ਲਵੇਗੀ। ਇਸ ਲਈ ਸਾਰੀਆਂ ਗੈਰ ਕਾਂਗਰਸੀ ਵਜ਼ਾਰਤਾਂ ਬਣੀਆਂ। ਪੰਜਾਬ ਵਿੱਚ ਮੁਸਲਮਾਨ ਬਹੁ-ਗਿਣਤੀ ਹੋਣ ਦੇ ਕਾਰਨ ਪੰਜਾਬ ਵਿੱਚ ਵੀ ਕਾਂਗਰਸ ਦਾ ਜ਼ੋਰ ਨਾ ਪੈ ਸਕਿਆ। ਸਿੰਧ ਵਿੱਚ ਮਿਸਟਰ ਅਲਾਹਬਖਸ਼ ਦੀ ਵਜਾਰਤ ਬਣੀ ਤੇ ਅਸਾਮ ਵਿੱਚ ਸਰ ਸਾਦੁੱਲਾਹ ਖਾਂ ਦੀ ਵਜ਼ਾਰਤ ਬਣੀ। ਬਾਕੀ ਸੂਬੇ ਵਜਾਰਤਾਂ ਤੋਂ ਖਾਲੀ ਹੋ ਗਏ। ਮੁਸਲਮਾਨ ਘੱਟ ਗਿਣਤੀ ਦੇ ਸੂਬਿਆਂ ਵਿੱਚ ਆਮ ਤੌਰ ਤੇ ਮੁਸਲਮ ਲੀਗੀਆਂ ਨੇ ਮੁਸਲਮ ਸੀਟਾਂ ਜਿੱਤੀਆਂ ਤੇ ਆਰੰਭ ਵਿੱਚ ਮੁਸਲਮ ਲੀਗ ਸਮੇਤ ਤੋਂ ਵਜਾਰਤਾਂ ਬਣ ਗਈਆਂ। ਸੱਤ ਅੱਠ ਮਹੀਨਿਆਂ ਪਿੱਛੋਂ ਵਜਾਰਤ ਸਾਜੀ ਮੁਤਲਕ ਸਰਕਾਰ ਤੇ ਕਾਂਗਰਸ ਵਿਚਕਾਰ ਸਮਝੌਤਾ ਹੋ ਗਿਆ। ਕਾਂਗਰਸ ਨੇ ਵਜਾਰਤਾ ਸਾਜੀ ਉਪਰ ਲਾਈ ਹੋਈ ਬੰਦਸ਼ ਉਠਾ ਦਿੱਤੀ। ਛੇ ਸੱਤ ਸੂਬਿਆਂ ਵਿੱਚ ਕਾਂਗਰਸ ਨੇ ਵਜਾਰਤਾਂ ਬਣਾ ਲਈਆਂ ਪਰ ਕਾਂਗਰਸ ਨੇ ਮੁਸਲਮ ਲੀਗ ਨਾਲ ਸਮਝੌਤਾ ਨਹੀਂ ਕੀਤਾ ਤੇ ਮੁਸਲਮ ਲੀਗ ਕਾਂਗਰਸੀ ਵਜਾਰਤਾਂ ਵਿੱਚ ਨਾ ਲਏ ਗਏ। ਸਰਹੱਦੀ ਸੂਬੇ ਵਿੱਚ ਡਾਕਟਰ ਖ਼ਾਨ ਸਾਹਿਬ, ਦੀ ਕਾਂਗਰਸ ਵਜ਼ਾਰਤ ਬਣ ਗਈ ਅਤੇ ਮਦਰਾਸ, ਬੰਬਈ, ਅਸਾਮ, ਉੜੀਸਾ, ਬਿਹਾਰ, ਯੂ.ਪੀ. ਤੇ ਮੱਧ ਪ੍ਰਦੇਸ਼ ਵਿੱਚ ਕਾਂਗਰਸ ਵਜ਼ਾਰਤਾਂ ਬਣ ਗਈਆਂ। ਮੁਸਲਮਲੀਗ ਨੇ ਇਸ ਗੱਲ ਨੂੰ ਬਹੁਤ ਬੁਰਾ ਮਨਾਇਆ। ਮੁਸਲਮ ਲੀਗੀਆਂ ਦਾ ਸਟੈਂਡ ਇਹ ਸੀ ਕਿ ਮੁਸਲਮਾਨਾਂ ਨੂੰ ਵੱਖਰੇ ਚੋਣਕਾਰ ਹਲਕਿਆਂ ਰਾਹੀਂ ਪ੍ਰਤੀਨਿਧਤਾ ਮਿਲੀ ਹੈ, ਇਸ ਲਈ ਉਹਨਾਂ ਨੂੰ ਵਜ਼ਾਰਤ ਵਿੱਚ ਵੀ ਹਿੱਸਾ ਮਿਲਣਾ ਚਾਹੀਦਾ ਹੈ। ਕਾਂਗਰਸ ਤੇ ਪੰਡਤ ਨਹਿਰੂ ਜੀ ਦਾ ਖਾਸ ਤੌਰ ਤੇ ਇਹ ਸਟੈਂਡ ਸੀ ਕਿ ਜੋ ਘੱਟ ਗਿਣਤੀ ਦੇ ਚੁਣੇ ਹੋਏ ਮੈਂਬਰ ਆਏ ਹਨ, ਉਹ ਜੇ ਕਾਂਗਰਸ ਦਾ ਪਲੈਜ ਭਰਕੇ ਕਾਂਗਰਸ ਦੇ ਮੈਂਬਰ ਬਣ ਜਾਣ ਤਾਂ ਉਨ੍ਹਾਂ ਨੂੰ ਵਜ਼ਾਰਤ ਵਿੱਚ ਲਿਆ ਜਾ ਸਕਦਾ ਹੈ। ਯੂ.ਪੀ. ਵਿੱਚ ਤੇ ਬਿਹਾਰ ਵਿੱਚ ਮੁਸਲਮਾਨਾਂ ਦੀ ਇਤਿਹਾਸਕ ਪੋਜ਼ੀਸ਼ਨ ਤੇ ਕਲਚਰ ਸਬੰਧ ਬਹੁਤ ਜੋਰਦਾਰ ਰਹਿ ਚੁੱਕਾ ਸੀ ਤੇ ਚੋਣਾਂ ਵਿੱਚ ਵੀ ਮੁਸਲਮ ਲੀਗ ਦੇ ਬਹੁਤ ਮੈਂਬਰ ਚੁਣੇ ਗਏ ਪਰ ਕਾਂਗਰਸੀ ਮੁਸਲਮਾਨ ਕੇਵਲ ਛੇ ਹੀ ਚੁਣੇ ਗਏ ਸਨ। ਇਸ ਨਾਲ ਮੁਸਲਮ ਲੀਗ ਮੁਸਲਮਾਨਾਂ ਨੇ ਕਾਂਗਰਸ ਦੇ ਇਸ ਵਤੀਰੇ ਨੂੰ ਬੁਰਾ ਮਨਾਇਆ। ਮੁਸਲਮ ਲੀਗ ਦਾ ਸਟੈਂਡ ਇਹ ਸੀ ਕਿ ਸਾਰੇ ਧੜਿਆਂ ਦੇ ਮੁਸਲਮਾਨ ਮੈਂਬਰਾਂ ਦੀ ਮੀਟਿੰਗ ਕੀਤੀ ਜਾਏ। ਤੇ ਜਿਹੜੇ ਮੈਂਬਰਾਂ ਦੀ ਉਹ ਸਪੋਰਟ ਕਰਨ ਉਨ੍ਹਾਂ ਨੂੰ ਵਜ਼ੀਰ ਦੇ ਤੌਰ ਤੇ ਲਿਆ ਜਾਏ। ਕਾਂਗਰਸ ਇਸ ਗੱਲ ਨੂੰ ਨਾ ਮੰਨੀ। (ਜੋ ਸ਼ਰਤਾਂ ਮੁਸਲਿਮ

ਲੀਗ ਅੱਗੇ ਕਾਂਗਰਸ ਨੇ ਰੱਖੀਆਂ ਮੁਸਲਿਮ ਲੀਗ ਨਾ ਮੰਨੀ ਇਸ ਤਰ੍ਹਾਂ ਦੋ ਪਾਰਟੀਆ ਦੇ ਰਾਹ ਵੱਖਰੇ ਹੋ ਗਏ)।

ਇਸ ਸਮੇਂ ਤੱਕ ਤਾਂ ਝਗੜਾ ਹੱਕ ਹਕੂਕ ਦਾ ਹੀ ਰਿਹਾ ਪਰ ਇਸ ਤੋਂ ਅੱਗੇ ਮੁਸਲਮਾਨ ਪਾਕਿਸਤਾਨ ਮੰਗਣ ਲੱਗ ਪਏ। ਕਾਂਗਰਸ ਨੇ ਪਾਕਿਸਤਾਨ ਦੇਣ ਤੋਂ ਆਰੰਭ ਵਿੱਚ ਨਾਂਹ ਕਰ ਦਿੱਤੀ। ਪੰਡਤ ਜਵਾਹਰ ਲਾਲ ਨਹਿਰੂ ਵੀਯਾਨਾ ਤੋਂ ਚਲਕੇ ਅਲਾਹਾਬਾਦ ਆਏ ਤੇ ਆਪਣੀ ਇਸਤਰੀ ਦੇ ਫੁਲ ਗੰਗਾ, ਜਮਨਾ ਤੇ ਸਰਸਵਤੀ ਦੇ ਸੰਗਮ ਵਿੱਚ ਪਾ ਕੇ ਆਪਣੇ ਫਰਜ਼ ਨੂੰ ਅਦਾ ਕੀਤਾ। ਮੁਹੰਮਦ ਅਲੀ ਜਿਨਾਹ ਨੂੰ ਇਹ ਖਬਰ ਪਰਾਈਵੇਟ ਤੌਰ ਤੇ ਮਿਲੀ ਕਿ ਜਵਾਹਰ ਲਾਲ ਨੇ ਕਾਂਗਰਸ ਦੀ ਵਰਕਿੰਗ ਕਮੇਟੀ ਵਿੱਚ ਇਹ ਕਿਹਾ ਹੈ ਕਿ ਮੁਸਲਮਲੀਗ ਤੇ ਕਾਂਗਰਸ ਦੀ ਕੋਲੀਸ਼ਨ ਨਹੀਂ ਬਣਨੀ ਚਾਹੀਦੀ ਅਤੇ ਨਾਲ ਹੀ ਜਵਾਹਰ ਲਾਲ ਨੇ ਇਹ ਕਿਹਾ :- ਕਿ ਉਹ ਮੁਸਲਮ ਮਾਸ ਕੰਨਟੈਕਟ (Muslim Mass contact) ਦੀ ਲਹਿਰ ਚਲਾਉਣਗੇ ਤੇ ਵੇਖਣਗੇ ਕਿ ਕਾਂਗਰਸ ਮੁਸਲਮਾਨਾਂ ਵਿੱਚ ਕਿਵੇਂ ਉਤਨੀ ਹਰਮਨ ਪਿਆਰੀ ਨਹੀਂ ਹੁੰਦੀ ਜਿਤਨੀ ਕਿ ਹਿੰਦੂਆਂ ਵਿੱਚ ਹੈ। ਮੁਹੰਮਦ ਅਲੀ ਜਿਨਾਹ ਨੂੰ ਇਹ ਸਾਰੀ ਗੱਲਬਾਤ ਤੇ ਕਾਂਗਰਸ ਕਮੇਟੀ ਦੀ ਗੱਲ ਦਾ ਪ੍ਰਾਈਵੇਟ ਤੌਰ ਤੇ ਪਤਾ ਲੱਗ ਗਿਆ ਤੇ ਉਸ ਨੇ ਗੁੱਸੇ ਨਾਲ ਭਬਕ ਕੇ ਜਵਾਹਰ ਲਾਲ ਸਬੰਧੀ ਕਿਹਾ ਕਿ ਇਹ ਜਵਾਹਰ ਲਾਲ ਜੋ ਆਪਣੇ ਆਪ ਨੂੰ ਮਜ਼ਬ ਤੋਂ ਵੱਖਰਾ ਗਿਣਦਾ ਹੈ ਅਤੇ ਸੈਕੂਲਰ ਕਹਿੰਦਾ ਹੈ ਆਪਣੀ ਧਰਮ ਪਤਨੀ ਦੇ ਫੁੱਲ ਪਾਉਣ ਵਾਸਤੇ ਤਾਂ ਅਲਾਹਾਬਾਦ ਆਇਆ ਹੈ। ਆਉਂਦਿਆਂ ਹੀ ਵਰਕਿੰਗ ਕਮੇਟੀ, ਡਾਕਟਰ ਰਜਿੰਦਰ ਪ੍ਰਸਾਦ ਤੇ ਸੁਭਾਸ਼ ਚੰਦਰ ਬੋਸ ਦੀ ਜਿਨਾਹ ਨਾਲ ਹੋਈ ਗੱਲ ਦੀ ਰਿਪੋਰਟ ਸੁਣਕੇ ਕਿਹਾ ਕੇ ਤੁਸੀਂ ਐਵੇਂ ਘਬਰਾਉਂਦੇ ਹੋ, ਤੁਹਾਡੀ ਤਜਵੀਜ਼ ਤੇ ਅਮਲ ਕਰਨ ਨਾਲ ਜਿਨਾਹ ਨੂੰ ਮੁਸਲਮਾਨਾਂ ਵਿੱਚ ਵਧੇਰੇ ਤਾਕਤ ਮਿਲੇਗੀ ਮੈਂ ਆਪ (Mass Contact Movement) ਮੁਸਲਮਾਨਾਂ ਵਿੱਚ ਸ਼ੁਰੂ ਕਰਦਾ ਹਾਂ ਤੇ ਛੇਤੀ ਹੀ ਦੁਨੀਆਂ ਨੂੰ ਦੱਸ ਦਿਆਂਗਾ ਕਿ ਮੁਸਲਮਾਨ ਕਾਂਗਰਸ ਪਿੱਛੇ ਹਨ ਕਿ ਮਿਸਟਰ ਜਿਨਾਹ ਪਿੱਛੇ ਹਨ? Muslim Mass Contact ਦੀ ਇਹ ਖ਼ਬਰ ਅਖ਼ਬਾਰਾਂ ਵਿੱਚ ਵੀ ਛਪ ਚੁੱਕੀ ਸੀ ਅਤੇ ਜਿਨਾਹ ਸਾਹਿਬ ਤੱਕ ਵੀ ਪਹੁੰਚ ਚੁੱਕੀ ਸੀ। ਪਰ ਰਾਜਿੰਦਰ ਪ੍ਰਸਾਦ ਤੇ ਸੁਭਾਸ਼ ਚੰਦਰ ਬੋਸ ਵਲੋਂ ਕੋਈ ਇਤਲਾਹ ਸਿੱਧੇ ਤੌਰ ਤੇ ਜਿਨਾਹ ਸਾਹਿਬ ਨੂੰ ਨਾ ਪਹੁੰਚੀ ਜਿਸ ਨਾਲ ਉਹਨਾਂ ਰੋਸ ਕੀਤਾ।

## ਮੁਸਲਿਮ ਲੀਗ ਅਤੇ ਕਾਂਗਰਸ ਦੀ ਆਪਸੀ ਵਿਰੋਧਤਾ

ਤਿੰਨ ਚਾਰ ਸਾਲ ਮੁਸਲਮ (Mass Contact) ਦੀ ਲਹਿਰ ਕਾਂਗਰਸ ਵਲੋਂ ਚਲਾਈ ਗਈ। ਇਹਨਾਂ ਦਿਨਾਂ ਵਿੱਚ ਜਿਹੜੀ ਵੀ ਮੁਸਲਮਾਨ ਸੀਟ ਖਾਲੀ ਹੋਈ ਉਸ ਨੂੰ ਕਾਂਗਰਸ ਟਿਕਟ ਤੇ ਮੁਸਲਮਾਨ ਖੜ੍ਹਾ ਕਰ ਕੇ ਲਲਕਾਰਿਆ ਗਿਆ। ਸਵਾਏ ਹਾਫ਼ਜ਼ ਮੁਹੰਮਦ ਇਬਰਾਹੀਮ ਨੂੰ ਕਾਂਗਰਸ ਟਿਕਟ ਤੇ ਇਕ ਸੀਟ ਲੱਭਣ ਤੋਂ ਇਲਾਵਾ ਹੋਰ ਕਿਸੇ ਸੀਟ ਤੇ ਵੀ ਕਾਂਗਰਸ ਟਿਕਟ ਵਾਲਾ ਮੁਸਲਮਾਨ ਕਾਮਯਾਬ ਨਾ ਹੋ ਸਕਿਆ। ਮੁਸਲਮ (Mass Contact) ਨਹਿਰੂ ਜੀ ਵਲੋਂ ਚਲਾਈ ਹੋਈ ਲਹਿਰ ਬਿਲਕੁਲ ਫੇਲ ਹੋਈ ਤੇ ਮਹੁੰਮਦ ਅਲੀ ਜਿਨਾਹ ਮੁਸਲਮਾਨਾਂ ਦਾ ਕਾਇਦੇ ਆਜ਼ਮ ਬਣ ਗਿਆ। ਇਹਨਾਂ ਹੀ ਦਿਨਾਂ (1937) ਲਖਨਊ ਵਿੱਚ ਮੁਸਲਮ ਲੀਗ ਦਾ ਇਜਲਾਸ ਹੋਇਆ। ਪੰਜਾਬ ਤੋਂ ਸਰ ਸਕੰਦਰ, ਬੰਗਾਲ ਤੋਂ ਮੌਲਵੀ ਫਜ਼ਲ ਹੱਕ ਆਪਣੇ ਆਪਣੇ ਧੜਿਆਂ ਦੇ ਮੁਸਲਮਾਨਾਂ ਨਾਲ ਇਸ ਇਜਲਾਸ

ਵਿੱਚ ਸ਼ਾਮਲ ਹੋਏ ਤੇ ਕਾਇਦੇ ਆਜ਼ਮ ਨਾਲ ਉਹਨਾਂ ਦਾ ਸਮਝੌਤਾ ਹੋ ਗਿਆ ਉਹਨਾਂ ਦੋਹਾਂ ਨੂੰ ਇਹ ਇਜ਼ਾਜਤ ਮਿਲ ਗਈ ਕਿ ਉਹ All India ਰਾਜਨੀਤੀ ਵਿੱਚ ਮੁਸਲਮ ਲੀਗੀ ਦੇ ਤੌਰ ਤੇ ਕਾਰਵਾਈ ਕਰਨਗੇ ਤੇ ਪੰਜਾਬ ਤੇ ਬੰਗਾਲ ਆਪੋ ਆਪਣੇ ਸੂਬਿਆਂ ਵਿੱਚ ਯੂਨਿਨਿਸਟ ਤੇ ਪਰਜਾ ਕ੍ਰਿਸਕ ਦੇ ਤੌਰ ਤੇ ਕੰਮ ਕਰਨਗੇ। ਹੋਰ ਵੀ ਕਈ ਮੁਸਲਮਾਨ ਜੋ ਪਹਿਲਾਂ ਲੀਗ ਵਿੱਚ ਨਹੀਂ ਸਨ ਜਾਂ ਕਾਂਗਰਸ ਵਿੱਚ ਸਨ, ਉਨ੍ਹਾਂ ਦੇ ਆਉਣ ਨਾਲ ਮੁਸਲਮ ਲੀਗ ਕਾਫੀ ਤਾਕਤਵਾਰ ਹੋ ਗਈ। ਇਸ ਤੋਂ ਪਿੱਛੋਂ ਸਿਵਾਏ ਸਰਹੱਦੀ ਸੂਬੇ ਦੇ ਹੋਰ ਮੁਸਲਮਾਨਾਂ ਵਿੱਚ ਜਾਨਦਾਰ ਅਨਸਰ ਕਾਂਗਰਸ ਦੇ ਨਾਲ ਨਾ ਰਿਹਾ। ਮੁਹੰਮਦ ਅਲੀ ਜਿਨਾਹ ਮੁਸਲਮਾਨਾਂ ਦਾ ਕਾਇਦੇ ਆਜ਼ਮ ਹੋ ਗਿਆ। ਹਿੰਦੂਆਂ ਤੇ ਮੁਸਲਮਾਨਾਂ ਦਾ ਦੇਸ਼ ਵਿੱਚ ਰਾਜਨੀਤਕ ਸਘੰਰਸ਼ ਜਾਰੀ ਹੋ ਗਿਆ। ਹੌਲੀ ਹੌਲੀ ਕਾਂਗਰਸ ਦਾ ਮੁਸਲਮਾਨਾਂ ਚੋਂ ਅਸਰ ਬਿਲਕੁਲ ਘਟਣ ਲੱਗ ਪਿਆ। ਮੁਸਲਮਾਨ ਡੱਟ ਕੇ ਆਖਣ ਲੱਗ ਪਏ ਕਿ ਹੁਣ ਹਿੰਦੀਅਤ ਤੇ ਇਸਲਾਮ ਦੀ ਚੌਥੀ ਪਾਣੀਪਤ ਦੀ ਲੜਾਈ ਹੋ ਰਹੀ ਹੈ। ਜੰਗ ਵੀ ਦੁਨੀਆਂ ਵਿੱਚ ਛਿੜ ਗਿਆ ਤੇ ਇਸ ਤੋਂ ਪਿੱਛੋਂ ਕਾਂਗਰਸ ਤੇ ਸਰਕਾਰ ਵਿਚਕਾਰ ਦੁਬਾਰਾ ਟੱਕਰ ਹੋ ਗਈ। ਅੰਗਰੇਜ਼ੀ ਸਰਕਾਰ ਨੇ ਜੰਗ ਵਿੱਚ ਹਿੰਦੁਸਤਾਨ ਨੂੰ ਵੀ ਸ਼ਾਮਲ ਕਰ ਲਿਆ ਪਰ ਕਾਂਗਰਸ ਨੇ ਅੰਗਰੇਜ਼ੀ ਸਰਕਾਰ ਨੂੰ ਸ਼ਰਤਾਂ ਪੇਸ਼ ਕਰ ਦਿੱਤੀਆਂ ਜੇ ਹਿੰਦੁਸਤਾਨ ਤੋਂ ਮੱਦਦ ਲੈਣੀ ਹੈ ਤਾਂ ਅੰਗਰੇਜ਼ੀ ਸਰਕਾਰ ਆਪਣੇ ਨਿਸ਼ਾਨੇ ਪ੍ਰਗਟ ਕਰੇ ਤੇ ਉਹ ਨਿਸ਼ਾਨੇ ਹਿੰਦੁਸਤਾਨ ਤੇ ਕਿਵੇਂ ਲਾਗੂ ਹੋਣਗੇ, ਇਹ ਵੀ ਦੱਸੇ ਕਿ ਹਿੰਦੁਸਤਾਨ ਨੂੰ ਇਕ ਸਵਤੰਤਰ ਦੇਸ਼ ਵਾਂਗੂ ਜੰਗ ਸਬੰਧੀ ਫ਼ੈਸਲਾ ਕਰਨ ਦਿੱਤਾ ਜਾਵੇਗਾ ਕਿ ਨਹੀਂ? ਇਹ ਪ੍ਰਗਟ ਹੈ ਕਿ ਅੰਗਰੇਜ਼ ਜੰਗ ਵਿੱਚ ਸ਼ਾਮਲ ਹੈ ਤੇ ਭਾਰਤ ਨੂੰ ਇਹ ਆਜ਼ਾਦੀ ਨਹੀਂ ਦੇ ਸਕਦਾ ਸੀ ਕਿ ਉਹ ਜੀਅ ਚਾਹੇ ਤਾਂ ਜੰਗ ਵਿੱਚ ਸ਼ਾਮਲ ਹੋਵੇ ਤੇ ਜੀਅ ਚਾਹੇ ਤਾਂ ਜੰਗ ਵਿੱਚ ਸ਼ਾਮਲ ਨਾ ਹੋਵੇ। 1940[1] ਵਿੱਚ ਲਾਰਡ ਵੇਵਲ ਹਿੰਦੁਸਤਾਨ ਦਾ ਵਾਇਸਰਾਏ ਨਿਯਤ ਹੋਇਆ ਸੀ। ਲਾਰਡ ਵੇਵਲ ਨੇ ਆਉਂਦਿਆਂ ਹੀ ਦੇਸ਼ ਵਾਸੀਆਂ ਦੇ ਸਾਰੇ ਰਾਜਸੀ ਧੜਿਆਂ ਨੂੰ ਅਪੀਲ ਕੀਤੀ ਕਿ ਜਿਸ ਜੰਗ ਵਿੱਚ ਇੰਗਲੈਂਡ ਸ਼ਾਮਲ ਹੋਇਆ ਹੈ ਉਹਦਾ ਨਿਸ਼ਾਨਾ ਜਮਹੂਰੀਅਤ ਤੇ freedom ਦੀ ਰਾਖੀ ਕਰਨਾ ਹੈ, ਇਸ ਲਈ ਭਾਰਤ ਨੂੰ ਵੀ ਇਸ ਵਿੱਚ ਸ਼ਾਮਲ ਹੋਣਾ ਚਾਹੀਦਾ ਹੈ। ਵਾਇਸਰਾਏ ਨੇ ਹਿੰਦੁਸਤਾਨ ਦੇ ਆਗੂਆਂ ਨੂੰ ਮੁਲਕਾਤ ਕਰਨ ਦਾ ਸੱਦਾ ਵੀ ਦਿੱਤਾ। ਵਾਇਸਰਾਏ ਨੇ ਕੁਲ 40 ਜਾਂ 42 ਸੱਜਣ ਸਾਰੇ ਭਾਰਤ ਵਿਚੋਂ ਸੱਦੇ, ਇਹਨਾਂ ਵਿੱਚ ਸੁਭਾਸ਼ ਚੰਦਰ ਬੋਸ, ਜਵਾਹਰ ਲਾਲ ਨਹਿਰੂ, ਮੌਲਾਨਾ ਆਜ਼ਾਦ, ਮੁਹੰਮਦ ਅਲੀ ਜਿਨਾਹ, ਮਿਸਟਰ ਲਿਆਕਤ ਅਲੀ, ਹਿੰਦੂ ਮਹਾਂ ਸਭਾ ਦੇ ਆਗੂ ਆਦਿ ਸ਼ਾਮਲ ਸਨ। ਸਿੱਖਾਂ ਨੂੰ ਮਾਯੂਸੀ ਸੀ ਕਿ ਉਹਨਾਂ ਦਾ ਕੋਈ ਆਗੂ ਨਹੀਂ ਸੱਦਿਆ ਗਿਆ ਤੇ ਉਹਨਾਂ ਨੂੰ ਕਾਂਗਰਸ ਦਾ ਜਮੀਮਾਂ ਹੀ ਸਮਝਿਆ ਜਾਣ ਲੱਗ ਪਿਆ। ਇਸ ਤੇ ਮੈਂ ਦਿੱਲੀ ਗਿਆ ਤੇ ਸ਼ੁਭਾਸ਼ ਚੰਦਰ ਬੋਸ ਨੂੰ ਮਿਲਿਆ ਕਿ ਉਹ ਵਾਇਸਰਾਏ ਨਾਲ ਇਸ ਗੱਲ ਦੀ ਚਰਚਾ ਕਰੇ ਕਿ ਸਿੱਖ ਆਗੂ ਕਿਉਂ ਨਹੀਂ ਬੁਲਾਇਆ ਗਿਆ। ਸਿੱਖ ਕਾਂਗਰਸ ਦਾ ਨਿਰਾ ਪੂਰਾ ਜਮੀਮਾਂ ਨਹੀਂ ਹਨ ਉਹਨਾਂ ਦਾ ਆਪਣਾ ਵੀ ਸਟੈਂਡ ਹੈ। ਇਸੇ ਤਰ੍ਹਾਂ ਹਿੰਦੂ ਮਹਾਂ ਸਭਾ ਦੇ ਆਗੂਆਂ ਨੂੰ ਵੀ ਕਿਹਾ ਕਿ

---

1. 1940 ਵਿਚ ਲਾਰਡ ਲਿਨਲਿਥਗੋਂ ਇੰਡੀਆ ਦਾ ਵਾਈਸਰਾਏ ਸੀ। ਲਾਰਡ ਵੇਵਲ, ਅਕਤੂਬਰ 1943 ਵਿਚ ਭਾਰਤ ਦਾ ਵਾਇਸਰਾਏ ਬਣਿਆ।

ਉਹ ਇਸ ਮਸਲੇ ਨੂੰ ਵਾਇਸਰਾਏ ਸਾਹਮਣੇ ਪੇਸ਼ ਕਰਨ। ਇਹਨਾਂ ਕੋਸ਼ਿਸ਼ਾਂ ਦਾ ਇਹ ਸਿੱਟਾ ਹੋਇਆ ਕਿ ਵਾਇਸਰਾਏ ਵਲੋਂ ਮਾਸਟਰ ਤਾਰਾ ਸਿੰਘ ਨੂੰ ਦਾਹਵਤ ਦਿੱਤੀ ਗਈ ਤੇ ਉਹਨਾਂ ਦੀ ਮੁਲਾਕਾਤ ਹੋਈ ਅਤੇ ਗੱਲਬਾਤ ਵਿੱਚ ਵਾਇਸਰਾਏ ਸਿੱਖਾਂ ਦੀ ਆਜ਼ਾਦ ਹਸਤੀ ਨੂੰ ਵੀ ਮੰਨ ਗਏ ਅਤੇ ਵਾਇਸਰਾਏ ਨੂੰ ਇਹ ਵੀ ਨਿਰਣਾ ਹੋ ਗਿਆ ਕਿ ਜਿਥੇ ਸਿੱਖ ਦੇਸ਼ ਦੀ ਆਜ਼ਾਦੀ ਤੁਰੰਤ ਚਾਹੁੰਦੇ ਹਨ ਉਥੇ ਉਹ ਦੇਸ਼ ਦੀ ਅੱਗੋਂ ਰਾਜ ਬਣਤਰ ਬਾਰੇ ਵੀ ਡੂੰਘੀ ਦਿਲਚਸਪੀ ਰੱਖਦੇ ਹਨ। ਇਹ ਮੁਲਾਕਾਤਾਂ ਸਮਾਪਤ ਹੋ ਗਈਆਂ ਤੇ ਕਾਂਗਰਸ ਨੂੰ ਸੰਤੁਸ਼ਟਤਾ ਨਾ ਮਿਲੀ ਤੇ ਕਾਂਗਰਸ ਨੇ ਵਜ਼ਾਰਤਾਂ ਦੇ ਬਾਈਕਾਟ ਕਰਨ ਦਾ ਫ਼ੈਸਲਾ ਕਰ ਲਿਆ ਜਦੋਂ ਤੋਂ ਕਾਂਗਰਸ ਵਜਾਰਤਾਂ ਬਣੀਆਂ ਸਨ ਉਸ ਦਿਨ ਤੋਂ ਹੀ ਮੁਸਲਮਲੀਗੀ ਮੁਸਲਮਾਨ ਸਟਪਟਾ ਰਹੇ ਸਨ। ਜਿਸ ਦਿਨ ਕਾਂਗਰਸ ਨੇ ਵਜਾਰਤਾਂ ਛੱਡੀਆਂ ਉਸ ਦਿਨ ਨੂੰ ਜਿਨਾਹ ਨੇ ਐਲਾਨ ਕੀਤਾ ਕਿ ਸਾਰੇ ਮੁਸਲਮਾਨ ਬਤੌਰ ਯੋਧੇ ਨਜਾਤ ਅਰਥਾਤ ਮੁਕਤੀ ਦੇ ਦਿਨ ਮਨਾਉਣ। ਯੂ.ਪੀ. ਵਿੱਚ ਮੁਸਲਮਾਨਾਂ ਨੇ ਕਾਂਗਰਸ ਵਜ਼ਾਰਤ ਦੀ ਇਸ ਸਮੇਂ ਤੱਕ ਬੜੀ ਭੰਡੀ ਕੀਤੀ ਸੀ। ਯੂ.ਪੀ. ਵਿੱਚ ਹਿੰਦੂ ਤੇ ਮੁਸਲਮਾਨ ਦੋਵੇਂ ਰਾਜਾ ਅਖਵਾਉਣ ਵਿੱਚ ਆਪਣੀ ਹੀਣਤਾ ਨਹੀਂ ਸਮਝਦੇ ਸਨ। ਪੀਰਪੁਰ ਦੇ ਰਾਜੇ ਦੀ ਪ੍ਰਧਾਨਗੀ ਵਿੱਚ ਇਕ ਕਮੇਟੀ ਬਣਾ ਕੇ ਉਸ ਦੀ ਰਿਪੋਰਟ ਪ੍ਰਕਾਸ਼ਤ ਕਰਾਈ ਸੀ ਕਿ ਕਿਸ ਤਰ੍ਹਾਂ ਮੁਸਲਮਾਨਾਂ ਨੂੰ ਕਾਂਗਰਸ ਖਤਮ ਕਰ ਰਹੀ ਹੈ। ਇਸੇ ਤਰ੍ਹਾਂ ਮੱਧ ਪ੍ਰਦੇਸ਼ ਦੇ ਸੂਬੇ ਬਾਰੇ ਵੀ ਮੁਸਲਮ ਲੀਗ ਵਲੋਂ ਇਕ ਰਿਪੋਰਟ ਸ਼ਾਇਆ ਕੀਤੀ ਗਈ। ਹੁਣ ਜਦ ਕਾਂਗਰਸ ਵਜਾਰਤਾਂ ਨੇ ਅਸਤੀਫੇ ਦਿੱਤੇ ਤਾਂ ਇਸ ਦਿਨ ਨੂੰ ਬਤੌਰ ਯੋਮੇ-ਨਿਜਾਤ ਮਨਾ ਕੇ ਮੁਸਲਮਲੀਗੀਆਂ ਨੇ ਕਾਂਗਰਸ ਵਜ਼ਾਰਤਾਂ ਨੂੰ ਨਿਰਾ ਹਿੰਦੂ ਵਜ਼ਾਰਤਾਂ ਹੀ ਸਿੱਧ ਕਰ ਦਿੱਤਾ। ਕਾਂਗਰਸ ਦੇ ਹੱਥ ਜੋ ਕੁਝ ਮਹੀਨੇ ਵਾਗ ਡੋਰ ਰਹੀ, ਉਸ ਦੀ ਭੰਡੀ ਕਰਨ ਵਿੱਚ ਵੀ ਮੁਹੰਮਦ ਅਲੀ ਜਿਨਾਹ ਨੂੰ ਕਾਫੀ ਸਫਲਤਾ ਪ੍ਰਾਪਤ ਹੋਈ। ਹਿੰਦੂ ਤੇ ਮੁਸਲਮਾਨ ਬੜੀ ਹੱਦ ਤੱਕ ਬੁਰੀ ਤਰਾਂ ਆਪਸ ਵਿੱਚ ਵੰਡੇ ਗਏ ਤੇ ਪਾਕਿਸਤਾਨ ਜਿੰਦਾਬਾਦ ਦੇ ਨਾਹਰੇ ਥਾਂ ਥਾਂ ਲੱਗਣੇ ਸ਼ੁਰੂ ਹੋ ਗਏ। ਸੰਨ 1940 ਵਿੱਚ ਲਾਰਡ ਵੇਵਲ ਹਿੰਦੁਸਤਾਨ ਵਿੱਚ ਆਇਆ ਤੇ ਇਥੋਂ ਦੇ ਰਾਜ ਭਾਗ ਦੇ ਚਾਰਜ ਲੈ ਲਿਆ।[2] 1940 ਵਿੱਚ ਹੀ ਲਾਰਡ ਵੇਵਲ ਨੇ ਮੁਲਾਕਾਤਾਂ ਕੀਤੀਆਂ ਤੇ ਇਹਨਾਂ ਮੁਲਕਾਤਾਂ ਦਾ ਸਿੱਟਾ ਕੱਢਕੇ ਵਾਇਸਰਾਏ ਦੀ ਐਗਜੈਕਟਿਵ ਕੌਂਸਲ ਨੂੰ ਵਧਾ ਦਿੱਤਾ ਗਿਆ। ਤਿੰਨ ਹਿੰਦੁਸਤਾਨੀਆਂ ਦੀ ਥਾਂ ਅੱਠ ਹਿੰਦੁਸਤਾਨੀ ਵਾਇਸਰਾਏ ਦੀ ਐਗਜਕਟਿਵ ਕੌਂਸਲ ਦੇ ਮੈਂਬਰ ਕਰ ਦਿੱਤੇ ਗਏ ਤੇ ਇਉਂ ਪਹਿਲੀ ਵਾਰੀ ਹੀ ਇਕ ਸਿੱਖ ਸਰ ਜੋਗਿੰਦਰ ਸਿੰਘ ਤੇ ਇਕ ਅਛੂਤ ਡਾਕਟਰ ਅੰਬੇਦਕਰ ਐਗਜੈਕਟਿਵ ਕੌਂਸਲ ਵਿੱਚ ਲਏ ਗਏ। ਪਰ ਸਮੁੱਚੇ ਮੁਲਕ ਦੀ ਇਸ ਗੱਲ ਨਾਲ ਤਸੱਲੀ ਨਾ ਹੋਈ ਤੇ ਕਾਂਗਰਸ ਵਾਲਿਆਂ ਦੀ ਸਰਕਾਰ ਵਲੋਂ ਪਕੜ ਧਕੜ ਸ਼ੁਰੂ ਹੋ ਗਈ ਅਤੇ ਬਹੁਤ ਸਾਰੀ ਗਿਣਤੀ ਕਾਂਗਰਸ ਵਰਕਰਾਂ ਦੀ ਪਕੜੀ ਗਈ।

ਕਾਂਗਰਸ ਨੂੰ ਸੰਤੁਸ਼ਟਤਾ ਨਾ ਮਿਲੀ ਤੇ ਕਾਂਗਰਸ ਨੇ ਫ਼ੈਸਲਾ ਕੀਤਾ ਕਿ ਵਜਾਰਤਾਂ ਚੋਂ ਕਾਂਗਰਸੀ ਨਿਕਲ ਜਾਣ ਤੇ ਵਜ਼ਾਰਤਾਂ ਕਾਂਗਰਸੀਆਂ ਨੂੰ ਛੱਡ ਦੇਣੀਆਂ ਚਾਹੀਦੀਆਂ ਹਨ। ਛੇ ਸੱਤ ਸੂਬੇ ਵਜਾਰਤਾਂ ਦੇ ਖਾਲੀ ਹੋ ਗਏ। ਗਵਰਨਰਾਂ ਨੇ ਇਹਨਾਂ ਸੂਬਿਆਂ ਵਿੱਚ

---

2. ਲਾਰਡ ਵੇਵਲ ਅਕਤੂਬਰ 1943 ਵਿੱਚ ਭਾਰਤ ਦਾ ਵਾਇਸਰਾਏ ਬਣਿਆ, 1940 ਗਲਤ ਹੈ।

ਰਾਜ ਪ੍ਰਬੰਧ ਦਾ ਚਾਰਜ ਆਪਣੇ ਹੱਥ ਵਿੱਚ ਲੈ ਲਿਆ।

## ਜੰਗ ਤੇ ਸਿੱਖਾਂ ਦੀ ਭਰਤੀ

ਜਿਥੋਂ ਤੱਕ ਪੰਜਾਬ ਦਾ ਤੁਅੱਲਕ ਹੈ ਉਥੋਂ ਤੱਕ ਅਕਾਲੀਆਂ ਤੇ ਕਾਂਗਰਸੀਆਂ ਨੇ ਸੂਬੇ ਦੀ ਅਸੈਂਬਲੀ ਵਿੱਚ ਜਾਣਾ ਛੱਡ ਦਿੱਤਾ। ਏਥੇ ਪੰਜਾਬ ਵਿੱਚ ਯੂਨਿਨਿਸਟ ਪਾਰਟੀ ਜੰਗ ਵਿੱਚ ਮੱਦਦ ਕਰਨ ਦੀ (ਅੰਗਰੇਜ਼ਾਂ ਦੀ) ਹਮਾਇਤੀ ਸੀ ਤੇ ਨੈਸ਼ਨਲਿਸਟ ਪਾਰਟੀ ਵੀ ਮੱਦਦ ਕਰਨ ਦੀ ਹਮਾਇਤੀ ਸੀ। ਜਿਥੋਂ ਤੱਕ ਸਿੱਖਾਂ ਦੀ ਮਾਨਸਿਕ ਦਸ਼ਾ ਦਾ ਸਬੰਧ ਹੈ, ਸਿੱਖਾਂ ਦਾ ਮਨ ਅੰਗਰੇਜ਼ਾਂ ਤੇ ਖੁਸ਼ ਨਹੀਂ ਸੀ ਤੇ ਸਿੱਖ ਫੌਜੀਆਂ ਨੇ ਸਕੰਦਰਾਬਾਦ ਤੋਂ ਬੰਬਈ ਚੱਲਕੇ, ਬੰਬਈ ਬੰਦਰਗਾਹ ਤੇ ਪਹੁੰਚ ਕੇ ਜਹਾਜ਼ਾਂ ਤੇ ਚੜ੍ਹਨ ਤੋਂ ਨਾਂਹ ਕੀਤੀ। ਇਸੇ ਤਰ੍ਹਾਂ ਮਿਸਰ ਵਿੱਚ ਪਹੁੰਚ ਕੇ ਕੁਝ ਫੌਜੀਆਂ ਨੇ ਜੰਗ ਦਾ ਸਮਾਨ ਗੱਡੀਆਂ, ਟਰੱਕਾਂ ਤੇ ਚੜ੍ਹਾਉਣ ਤੋਂ ਨਾਂਹ ਕਰ ਦਿੱਤੀ ਔਰ ਉਹ ਸਾਰੇ ਫ਼ੌਜੀ ਫੜੇ ਗਏ ਤੇ ਉਹਨਾਂ ਦਾ ਕੋਰਟ ਮਾਰਸ਼ਲ ਹੋਇਆ। ਉਹਨਾਂ ਨੂੰ ਜੰਗੀ ਅਦਾਲਤਾਂ ਤੋਂ ਸਜ਼ਾ ਮਿਲੀ। ਮਾਸਟਰ ਤਾਰਾ ਸਿੰਘ, ਸਰਦਾਰ ਅਮਰ ਸਿੰਘ ਬੁਤਾਲੀਆ ਦੇ ਯਤਨਾਂ ਨਾਲ ਇਹਨਾਂ ਦੀ ਸਜ਼ਾ ਘੱਟ ਹੋਈ। ਸਿੱਖਾਂ ਦੀ ਭਰਤੀ ਥੋੜ੍ਹੀ ਹੀ ਰਹੀ ਸੀ।

ਕੁਝ ਥਾਵਾਂ ਤੇ ਕੁਝ ਸਿੱਖ ਫੌਜੀਆਂ ਨੇ ਡਸਿਪਲਨ ਵੀ ਤੋੜਿਆ ਸੀ। ਇਸ ਗੱਲ ਤੇ ਗੌਰ ਹੋਇਆ ਕਿ ਸਿੱਖਾਂ ਦੀ ਭਰਤੀ ਹੀ ਕਿਉਂ ਨਾ ਬੰਦ ਕਰ ਦਿੱਤੀ ਜਾਵੇ। ਪਰ ਕੁਝ ਅੰਗਰੇਜ਼ ਅਫ਼ਸਰਾਂ ਨੇ, ਜੋ ਸਿੱਖ ਫ਼ੌਜਾਂ ਵਿੱਚ ਅਫ਼ਸਰ ਰਹਿ ਚੁੱਕੇ ਸੀ, ਇਹ ਰਾਏ ਦਿੱਤੀ ਕਿ ਤਹਿਕੀਕਾਤ ਕੀਤੀ ਜਾਏ ਕਿ ਸਿੱਖਾਂ ਵਿੱਚ disaffection ਕਿਉਂ ਹੈ? ਜੇ ਕੋਈ ਕਾਰਨ ਲੱਭ ਜਾਣ ਤਾਂ ਉਹਨਾਂ ਨੂੰ ਦੂਰ ਕੀਤਾ ਜਾਏ ਤੇ ਸਿੱਖਾਂ ਨੂੰ ਫ਼ੌਜ ਵਿੱਚ ਜੋੜੀ ਰੱਖਿਆ ਜਾਏ। ਜੇ ਸਿੱਖਾਂ ਨੇ ਆਕਾਰਣ ਹੀ ਇਹ ਸਭ ਕੁਝ ਕੀਤਾ ਹੋਵੇ ਤਾਂ ਸਿੱਖਾਂ ਨੂੰ ਫ਼ੌਜ ਵਿੱਚ ਲੈਣ ਦਾ ਸਿਲਸਲਾ ਬੰਦ ਕੀਤਾ ਜਾਏ। ਆਰਮੀ ਹੈਡ ਕੁਆਰਟਰ ਨੇ ਇਸ ਗੱਲ ਵਾਸਤੇ ਇਕ ਕਮਿਸ਼ਨ ਬਣਾਇਆ ਜਿਸ ਵਿੱਚ ਇਕ ਅੰਗਰੇਜ਼ ਜਰਨੈਲ, ਦੋ ਅੰਗਰੇਜ਼ੀ ਫ਼ੌਜੀ ਅਫ਼ਸਰ ਬਤੌਰ ਮੈਂਬਰ ਤੇ ਇੱਕ ਫ਼ੌਜੀ ਸਿੱਖ ਅਫ਼ਸਰ ਮੈਂਬਰ ਦੇ ਤੌਰ ਤੇ ਲਏ ਗਏ। ਅੰਗਰੇਜ਼ ਜਰਨੈਲ ਇਸ ਕਮਿਸ਼ਨ ਦਾ ਚੇਅਰਮੈਨ ਨਿਯੁਕਤ ਕੀਤਾ ਗਿਆ। ਇਸ ਦਾ ਨਾਂ ਤਾਂ ਮੈਨੂੰ ਭੁੱਲ ਗਿਆ ਹੈ। ਮੇਜਰ ਸ਼ਾਰਟ ਤੇ ਕਿਲਰਾਏ ਦੋਵੇਂ ਅੰਗਰੇਜ਼ ਅਫ਼ਸਰ ਸਨ ਤੇ ਸਰਦਾਰ ਨਿਰੰਜਨ ਸਿੰਘ ਮਜੀਠਾ ਸਿੱਖ ਅਫ਼ਸਰ ਸੀ। ਇਸ ਕਮਿਸ਼ਨ ਨੇ ਆਪਣੇ ਕੰਮ ਦਾ ਇਕ ਹਿੱਸਾ ਇਹ ਬਣਾ ਲਿਆ ਕਿ ਰਿਟਾਇਰ ਸਿੱਖ ਫੌਜੀਆਂ ਨੂੰ ਮਿਲਕੇ ਸਿੱਖਾਂ ਵਲੋਂ ਹੋਈਆਂ ਕਾਰਵਾਈਆਂ ਦੀ ਪੜਤਾਲ ਕਰਨੀ ਤੇ ਕੰਮ ਦਾ ਦੂਜਾ ਹਿੱਸਾ ਸਿੱਖ ਨੀਤੀਵੇਤਾਵਾਂ ਨਾਲ ਮਿਲ ਕੇ ਸਿੱਖਾਂ ਦੇ ਇਸ ਵਤੀਰੇ ਦੇ ਰਾਜਨੀਤਕ ਕਾਰਨਾਂ ਨੂੰ ਲੱਭਣਾ ਸੀ। ਇਸ ਤੋਂ ਇਲਾਵਾ ਉਸਾਰੂ ਤਜ਼ਵੀਜ਼ਾਂ ਰਾਹੀਂ ਵੀ ਸਿੱਖਾਂ ਦੀ ਫ਼ੌਜੀ ਭਰਤੀ ਨੂੰ ਤਰੱਕੀ ਦੇਣ ਦਾ ਢੰਗ ਵੀ ਕੱਢਿਆ ਗਿਆ ਤੇ ਉਸ ਸਬੰਧੀ ਵੀ ਸੈਂਟਰਲ ਗੌਰਮਿੰਟ ਨੂੰ ਰਿਪੋਰਟ ਕੀਤੀ ਗਈ। ਉਹ ਢੰਗ ਇਹ ਸੀ ਕਿ ਮਹਾਰਾਜੇ ਪਟਿਆਲੇ ਨੂੰ ਅੱਗੇ ਲਿਆਂਦਾ ਜਾਏ ਤੇ ਉਹਨਾਂ ਦੀ ਪੋਜੀਸ਼ਨ ਦਾ ਜੋ ਸਿੱਖਾਂ ਵਿੱਚ ਅਸਰ ਹੈ ਉਸ ਤੋਂ ਲਾਭ ਉਠਾਇਆ ਜਾਏ। ਇਹ ਰਿਪੋਰਟ ਦੇਸ਼ ਦੀ ਸੈਂਟਰਲ ਗੌਰਮਿੰਟ ਨੇ ਸੂਬਿਆਂ ਦੀਆਂ ਸਰਕਾਰਾਂ ਨੂੰ ਭੇਜ ਦਿੱਤੀ। ਚੂੰਕਿ ਸਰ ਸਕੰਦਰ, ਮਹਾਰਾਜਾ ਪਟਿਆਲਾ ਦਾ ਵਿਰੋਧੀ ਸੀ ਇਸ ਲਈ ਪੰਜਾਬ ਸਰਕਾਰ ਨੇ ਇਸ ਰਿਪੋਰਟ ਦਾ ਸਵਾਗਤ ਨਾ ਕੀਤਾ ਅਤੇ ਸਰ ਸਕੰਦਰ ਨੇ ਯਤਨ ਕੀਤਾ ਕਿ ਇਹ ਰਿਪੋਰਟ ਕਿਸੇ ਨਾ ਕਿਸੇ ਕੋਨੇ

ਵਿੱਚ ਹੀ ਦੱਬੀ ਰਹੇ। ਮਹਾਰਾਜੇ ਨੂੰ ਵੀ ਇਸ ਗੱਲ ਦਾ ਇਲਮ ਹੋ ਚੁੱਕਿਆ ਸੀ ਕਿ ਅੰਗਰੇਜ਼ੀ ਅਫ਼ਸਰਾਂ ਨੇ ਮੇਰੀ ਅਗਵਾਈ ਵਿੱਚ ਫ਼ੌਜੀ ਭਰਤੀ ਦੀ ਤਜਵੀਜ਼ ਕੀਤੀ ਹੈ। ਪਰ ਕਈ ਚਿਰ ਬੀਤ ਗਿਆ ਕਿਸੇ ਨੇ ਇਸ ਤਜ਼ਵੀਜ ਨੂੰ ਨਾ ਹਿਲਾਇਆ ਤੇ ਸਿੱਖਾਂ ਦੀ ਭਰਤੀ ਵਿੱਚ ਘਾਟਾ ਪੈਣ ਦਾ ਡਰ ਸੀ। ਇਹ ਕੰਮ ਕਰਨਾ ਜਰੂਰੀ ਸੀ। ਅੰਤ ਵਿੱਚ ਕੁਝ ਸਿੱਖ ਸਰਦਾਰਾਂ ਨੇ ਇਹ ਫ਼ੈਸਲਾ ਕੀਤਾ ਕਿ ਜੇ ਸਰਕਾਰ ਵਲੋਂ ਇਹ ਤਜ਼ਵੀਜ਼ ਨਹੀਂ ਆਉਂਦੀ ਤਾਂ ਨਾ ਸਹੀ, ਅਸੀਂ ਆਪ ਗੈਰ ਸਰਕਾਰੀ ਮੁਹਿੰਮ ਚਲਾਉਣਾ ਚਾਹੁੰਦੇ ਹਾਂ। ਮਹਾਰਾਜਾ ਸਾਹਿਬ ਉਸ ਦੀ ਅਗਵਾਈ ਕਰਨ, ਮਹਾਰਾਜੇ ਨੇ ਇਹ ਤਜਵੀਜ਼ ਬੜੀ ਖੁਸ਼ੀ ਨਾਲ ਮੰਨੀ। ਸਿੱਖ ਸਰਦਾਰ ਤਾਂ ਉਹਨੂੰ ਕੇਵਲ ਸਰਪ੍ਰਸਤ ਹੀ ਬਨਾਉਣਾ ਚਾਹੁੰਦੇ ਸਨ ਪਰ ਮਹਾਰਾਜਾ ਸਾਹਿਬ ਨੇ ਕਿਹਾ ਕਿ ਮੈਂ ਇਸ ਤੇ ਵਧੇਰੇ ਸਰਗਰਮ ਹਿੱਸਾ ਲੈਣਾ ਚਾਹੁੰਦਾ ਹਾਂ। ਇਸ ਲਈ ਉਹਨਾਂ ਨੇ ਇਸ ਡੈਪੁਟੇਸ਼ਨ ਨੂੰ 51000 ਰੁਪਏ ਨਕਦ ਤੇ ਢਾਈ ਤਿੰਨ ਹਜ਼ਾਰ ਰੁਪਏ ਮਹਾਵਾਰੀ ਖਰਚ ਵਾਸਤੇ ਦੇਣਾ ਮਨਜ਼ੂਰ ਕੀਤਾ ਤੇ ਆਪ ਬਣਨ ਵਾਲੀ ਸਭਾ ਦਾ ਪ੍ਰਧਾਨ ਬਣਨਾ ਪ੍ਰਵਾਨ ਕਰ ਲਿਆ। ਦਫ਼ਤਰ ਦਾ ਕੰਮ ਚਲਾਉਣ ਲਈ ਮਹਾਰਾਜਾ ਨੇ ਆਪਣੇ ਕਈ ਅਹਿਲਕਾਰ ਵੀ ਇਸ ਕੰਮ ਤੇ ਪੱਕੇ ਤੌਰ ਤੇ ਲਾ ਦਿੱਤੇ। ਲਾਹੌਰ ਵਿੱਚ ਸਿੱਖਾਂ ਸਰਦਾਰਾਂ ਤੇ ਕੁਝ ਉੱਘੇ ਅਕਾਲੀਆਂ ਜਿਦਾਂ ਕਿ ਜਸਵੰਤ ਸਿੰਘ ਦਾਨੇਵਾਲੀਆ, ਕਰਤਾਰ ਸਿੰਘ ਦੀਵਾਨਾ ਮਾਸਟਰ ਸੁਜਾਨ ਸਿੰਘ ਜੀ ਸਰਹਾਲੀ ਆਦਿ ਨੇ ਇਸ ਜਥੇਬੰਦੀ ਵਿੱਚ ਸਰਗਰਮ ਹਿੱਸਾ ਲਿਆ।

ਮਹਾਰਾਜਾ ਪਟਿਆਲਾ ਪ੍ਰੈਜ਼ੀਡੰਟ ਜਨਰਲ ਬਣੇ ਤੇ ਸਰਦਾਰ ਰਘਬੀਰ ਸਿੰਘ ਸੰਧਾਵਾਲੀ ਪ੍ਰੈਜ਼ੀਡੰਟ ਬਣੇ। ਇਸ ਜਥੇਬੰਦੀ ਨੇ ਫ਼ੌਜੀ ਭਰਤੀ ਮੈਦਾਨ ਵਿੱਚ ਹਿੰਮਤ ਨਾਲ ਕੰਮ ਕੀਤਾ। ਮਾਸਟਰ ਤਾਰਾ ਸਿੰਘ ਤੇ ਮੇਰੀ ਇਸ ਜੱਥੇਬੰਦੀ ਨਾਲ ਪੂਰੀ ਹਮਦਰਦੀ ਸੀ। ਕਿਉਂਕਿ ਸਾਨੂੰ ਕਾਂਗਰਸ ਤੇ ਭਰੋਸਾ ਨਹੀਂ ਸੀ ਜੇ ਸਿੱਖ ਫ਼ੌਜੀ ਭਰਤੀ ਵਿੱਚ ਘੱਟ ਜਾਏ ਤੇ ਉਸ ਦਾ ਸਿੱਖਾਂ ਨੂੰ ਕੁਝ credit ਵੀ ਮਿਲੂ? ਇਸ ਬਾਰੇ ਮੈਂ ਤੇ ਜੱਥੇਦਾਰ ਊਧਮ ਸਿੰਘ ਜੀ ਅਲਾਹਾਬਾਦ ਗਏ ਤਾਂ ਕਿ ਕਾਂਗਰਸ (ਉਹਨਾਂ ਦਿਨਾਂ ਵਿੱਚ ਕਾਂਗਰਸ ਦਾ ਹੈਡ ਕੁਆਰਟਰ ਅਨੰਦ ਭਵਨ ਅਲਾਹਾਬਾਦ ਸੀ) ਨਾਲ ਗੱਲਬਾਤ ਹੋ ਕੇ ਭਵਿਖਤ ਬਾਰੇ ਜੇ ਕੋਈ ਤਸੱਲੀ ਫ਼ੌਜੀ ਭਰਤੀ ਸਬੰਧੀ ਮਿਲਦੀ ਹੋਵੇ ਤਾਂ ਕਾਂਗਰਸ ਦਾ ਹੀ ਸਾਥ ਦਿੱਤਾ ਜਾਵੇ ਤੇ ਜੇ ਨਾ ਮਿਲੇ ਤੇ ਫ਼ੌਜੀ ਭਰਤੀ ਜਾਰੀ ਰੱਖੀ ਜਾਵੇ। ਮਹਾਤਮਾ ਗਾਂਧੀ ਜੀ ਤੇ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਮੌਜੂਦ ਸਨ ਤੇ ਉਹਨੀ ਦਿਨੀਂ ਉਹ ਕਾਂਗਰਸ ਦੇ ਚਾਰ ਆਨੇ ਵਾਲੇ ਮੈਂਬਰ ਵੀ ਨਹੀਂ ਸਨ ਪਰ ਅਕਸਰ ਚਲਦੀ ਉਹਨਾਂ ਦੀ ਹੀ ਸੀ। ਅਸਾਂ ਗਾਂਧੀ ਜੀ ਨੂੰ ਪੁਛਿਆ ਕਿ ਸਾਡੀ ਫ਼ੌਜ ਵਿੱਚ ਲਗਭੱਗ 20 ਫੀਸਦੀ ਗਿਣਤੀ ਹੈ ਤੇ ਜੇ ਫ਼ੌਜ ਦੀ ਭਰਤੀ ਵਿੱਚ ਰੋਕ ਪਾਈ ਜਾਵੇ ਤਾਂ ਇਸ ਭਰਤੀ ਦਾ ਇਹ ਤਨਾਸਬ ਜ਼ਰੂਰ ਘੱਟ ਜਾਵੇਗਾ ਤੇ ਜੇ ਆਪ ਇਹ ਤਸੱਲੀ ਦਵਾਓ ਕਿ ਸਵਰਾਜ ਜਾਂ ਆਜਾਦੀ ਮਿਲਣ ਤੇ ਸਿੱਖਾਂ ਦਾ ਇਹ ਤਨਾਸਬ ਮੁੜ ਪੂਰਾ ਕਰ ਦਿੱਤਾ ਜਾਊ ਤਾਂ ਅਸੀਂ ਨਿਸ਼ਚਿੰਤ ਹੋ ਕੇ ਫ਼ੌਜੀ ਭਰਤੀ ਨੂੰ ਰੋਕਣ ਦਾ ਉਤਸ਼ਾਹ ਦੇ ਸਕੀਏ। ਆਪ ਇਹ ਦੱਸੋ ਕਿ ਆਪ ਦੀ ਕੀ ਰਾਏ ਹੈ? ਤਾਂ ਗਾਂਧੀ ਜੀ ਬੋਲੇ, "ਕਿ ਮੇਰੇ ਖਿਆਲ ਕਾ ਜੋ ਸਵਰਾਜ ਹੋਗਾ ਉਸ ਮੈਂ ਫ਼ੌਜ ਰੱਖੀ ਹੀ ਨਹੀਂ ਜਾਏਗੀ" ਮੈਂ ਕਿਹਾ ਤੁਹਾਡੇ ਪਾਸ ਜੋ ਵਰਕਿੰਗ ਕਮੇਟੀ ਜੁੜੀ ਹੋਈ ਹੈ ਇਸ ਤੋਂ ਇਹ ਮਤਾ ਕਰਵਾ ਦਿਓ ਕਿ ਸਵਰਾਜ ਮਿਲਣ ਵਿੱਚ ਭਾਰਤ ਵਿੱਚ ਕੋਈ ਫ਼ੌਜ ਨਹੀਂ ਰੱਖੀ ਜਾਏਗੀ। ਪਰ ਜੇ ਰੱਖਣੀ ਹੀ ਪਈ ਤਾਂ ਉਸ ਵਿੱਚ ਸਿੱਖਾਂ ਦਾ ਮੌਜੂਦਾ ਤਨਾਸਬ ਕਾਇਮ ਰੱਖਿਆ ਜਾਵੇਗਾ। "ਤਾਂ ਉਹਨਾਂ ਇਹ ਕਹਿਕੇ

ਖਹਿੜਾ ਛੁਡਾਇਆ ਕਿ, "ਮੈਂ ਤੋਂ ਕਾਂਗਰਸ ਕਾ ਚਾਰ ਆਨੇ ਕਾ ਮੈਂਬਰ ਭੀ ਨਹੀਂ ਹੂ।" ਤਾਂ ਫਿਰ ਮੈਂ ਵਰਕਿੰਗ ਕਮੇਟੀ ਨੂੰ ਮੁਖਾਤਬ ਕਰਕੇ ਕਿਹਾ ਕਿ ਮਹਾਤਮਾਂ ਜੀ ਇਹ ਕੁਝ ਆਖਦੇ ਹਨ ਸੋ ਜੋ ਵਰਕਿੰਗ ਕਮੇਟੀ ਦੇ ਮੈਂਬਰ ਮਹਾਤਮਾ ਜੀ ਦੇ ਖਿਆਲ ਦੇ ਹਨ ਉਹੋ ਹੀ ਇਹ ਮਤਾ ਪਾਸ ਕਰ ਦੇਣ।" ਉਹਨਾਂ ਮੈਂਬਰਾਂ ਉੱਤਰ ਵਜੋਂ ਕਿਹਾ ਕੇ "ਯੇਹ ਕੇਸੇ ਹੋ ਸਕਤਾ ਹੈ ਫ਼ੌਜ ਅਜ਼ਾਦ ਹਿੰਦੁਸਤਾਨ ਮੈਂ ਜ਼ਰੂਰ ਹੋਗੀ।" ਫਿਰ ਮੈਂ ਵਰਕਿੰਗ ਕਮੇਟੀ ਦੇ ਮੈਂਬਰਾਂ ਤੋਂ ਪੁਛਿਆ ਕਿ ਅੰਗਰੇਜ਼ ਜੇ ਤਜਰਬੇ ਲਈ ਕਿਸੇ ਸੂਬੇ ਜਾਂ ਜ਼ਿਲੇ ਵਿੱਚ ਸਵਰਾਜ ਦੇ ਦੇਵੇ ਤਾਂ ਤੁਸੀਂ ਉਥੇ ਫ਼ੌਜ ਤੇ ਪੁਲਸ ਤਾਂ ਹਟਾ ਹੀ ਦੇਵੋਗੇ ਅਤੇ ਫਿਰ ਤੁਸੀਂ ਬੜੀ ਅੱਛੀ ਤਰ੍ਹਾਂ ਸਵਰਾਜ ਜਾਂ ਰਾਮਰਾਜ ਕਾਇਮ ਕਰੋਗੇ ਕਿ ਜਿਸ ਵਿੱਚ ਫ਼ੌਜ ਅਤੇ ਪੁਲੀਸ ਦੋਵੇਂ ਹੀ ਨਹੀਂ ਹੋਣਗੀਆਂ। ਜਿਨ੍ਹਾਂ ਚਿਰ ਮੈਂ ਤੇ ਜੱਥੇਦਾਰ ਊਧਮ ਸਿੰਘ ਜੀ ਉਥੇ ਬੈਠੇ ਰਹੇ ਗਾਂਧੀ ਜੀ ਲਗਾਤਾਰ ਦਾੜ੍ਹੀ ਹੀ ਮੁਨਾਈ ਗਏ ਤੇ ਉਹਨਾਂ ਨੇ ਸਾਨੂੰ ਕੋਈ ਸਿੱਧੀ ਗੱਲ ਦੱਸਕੇ ਕਿਸੇ ਤਣ ਪਤਣ ਨਾ ਲਾਇਆ।

ਇਸ ਤੋਂ ਮਗਰੋਂ ਅਸੀਂ ਪੰਜਾਬ ਵਾਪਸ ਚਲੇ ਆਏ ਤੇ ਸਵਾਏ ਇੱਕ ਰਸਤੇ ਦੇ ਕਿ ਫ਼ੌਜ ਵਿੱਚ ਭਰਤੀ ਹੋਇਆ ਜਾਏ ਹੋਰ ਕੋਈ ਰਸਤਾ ਨਾ ਰਿਹਾ। ਇਸ ਲਈ ਮੈਂ ਇਹ ਮਨ ਬਣਾਇਆ ਕਿ ਫ਼ੌਜੀ ਭਰਤੀ ਵਿੱਚ ਰੋਕ ਨਹੀਂ ਪਾਉਣੀ। ਸਗੋਂ ਜੇ ਇਖਲਾਕੀ ਪ੍ਰਭਾਵ ਨਾਲ ਭਰਤੀ ਦੀ ਮੱਦਦ ਹੋ ਸਕਦੀ ਹੈ ਤਾਂ ਭਰਤੀ ਦੀ ਉਸ ਲਹਿਰ ਦੀ ਯਥਾ ਸ਼ਕਤੀ ਮੱਦਦ ਹੀ ਕਰਨੀ ਹੈ। ਲਾਹੌਰ ਵਿੱਚ ਜੋ ਸਿੱਖ ਸਰਦਾਰਾਂ ਦੀ ਇਕੱਤਰਤਾ ਹੋਈ ਉਸ ਵਿੱਚ ਖ਼ਾਲਸਾ Defence of Indian League ਨਾਮ ਦੀ ਜਥੇਬੰਦੀ ਕਾਇਮ ਕੀਤੀ ਗਈ ਮਹਾਰਾਜਾ ਪਟਿਆਲਾ ਨੇ ਇਸ ਦਾ ਪ੍ਰਧਾਨ ਬਣਕੇ ਬਹੁਤ ਤਕੜਾ ਕੰਮ ਕੀਤਾ। ਖ਼ਾਲਸਾ ਕਾਲਜ, ਅੰਮ੍ਰਿਤਸਰ ਤੇ ਮਹਿੰਦਰਾ ਕਾਲਜ ਪਟਿਆਲਾ ਵਿਚ Pre cadet ਕਲਾਸਾਂ ਚਲਾਈਆਂ ਗਈਆਂ ਤੇ ਵੱਡੀਆਂ ਕਾਨਫਰੰਸਾਂ ਕਰਕੇ ਭਰਤੀ ਵੱਲ ਵੀ ਲੋਕਾਂ ਨੂੰ ਪ੍ਰੇਰਿਆ। ਇਸ ਵੇਲੇ ਤੱਕ ਜੋ ਫ਼ੌਜੀ ਅਫ਼ਸਰ ਦਿਸਦੇ ਹਨ ਉਹ Defence Leaque ਦੇ ਉੱਦਮ ਦੇ ਸਦਕਾ ਹੀ ਦਿਖਾਈ ਦੇਂਦੇ ਹਨ ਭਾਵ ਉਹਨਾਂ ਦੀ ਮੌਜੂਦਗੀ ਵਿੱਚ ਖ਼ਾਲਸਾ Defence of India League ਦਾ ਤਕੜਾ ਹੱਥ ਹੈ। ਜੇ ਇਹ ਜਮਾਤ ਨਾ ਬਣਦੀ ਤਾਂ ਫ਼ੌਜ ਵਿੱਚ ਸਿੱਖ ਅਫ਼ਸਰਾਂ ਦੀ ਬਹੁਤ ਥੁੜ ਆ ਜਾਂਦੀ ਜੋ ਕਿ ਖ਼ਾਲਸਾ ਕਾਲਜ ਅੰਮ੍ਰਿਤਸਰ ਤੇ ਮਹਿੰਦਰਾ ਕਾਲਜ ਪਟਿਆਲਾ ਵਿੱਚ ਉਚੇਚਿਆਂ ਫ਼ੌਜੀ ਸਿਖਲਾਈ ਦੀਆ ਕਲਾਸਾਂ ਖੋਲ੍ਹ ਕੇ Pre Cadet ਫ਼ੌਜੀ ਕਮਿਸ਼ਨ ਦੇ ਉਮੀਦਵਾਰਾਂ ਨੂੰ ਤਿਆਰ ਕੀਤਾ। ਇਸ ਸਿਲਸਿਲੇ ਵਿੱਚ ਜੋ ਫ਼ੌਜੀ ਅਫ਼ਸਰਾਂ ਦੀ ਭਰਤੀ ਲਈ ਬੋਰਡ ਬਣਦਾ ਸੀ ਸਰਕਾਰ ਨੇ ਵੀ ਇੱਕ ਕਾਇਦਾ ਬਣਾਇਆ ਅਤੇ ਫ਼ੌਜੀ ਚੋਣ ਬੋਰਡ ਵਿੱਚ ਇਕ ਸਿੱਖ ਮੈਂਬਰ ਜ਼ਰੂਰ ਲੈਂਦੇ ਸਨ। ਪਹਿਲਾਂ ਮੈਂਬਰ ਸਰ ਜੋਗਿੰਦਰ ਸਿੰਘ ਹੋਇਆ ਫੇਰ ਮੇਜਰ ਠਾਕੁਰ ਸਿੰਘ ਤੇ ਤੀਜਾ ਕਰਨਲ ਨਿਹਾਲ ਸਿੰਘ ਮਾਨ ਸੀ। ਇਹ ਯਤਨ ਕਰਦੇ ਰਹੇ ਕਿ ਫ਼ੌਜ ਵਿੱਚ ਸਿੱਖ ਅਫ਼ਸਰਾਂ ਦੀ ਕਮੀ ਨਾ ਹੋਵੇ। ਸਰ ਜੋਗਿੰਦਰ ਸਿੰਘ ਤਾਂ ਆਪ ਹੀ ਬੜੇ ਕਾਬਲ ਆਦਮੀ ਸਨ ਪਰ ਮੇਜਰ ਠਾਕਰ ਸਿੰਘ ਖਾਨੇਵਾਲ ਇਹ ਕੰਮ ਸਰ ਜੋਗਿੰਦਰ ਸਿੰਘ ਤੋਂ ਭੀ ਵਧ ਚੜਕੇ ਕਰਦਾ ਰਿਹਾ। ਇਉਂ ਖ਼ਾਲਸਾ ਕਾਲਜ, ਅੰਮ੍ਰਿਤਸਰ ਤੇ ਮਹਿੰਦਰਾ ਕਾਲਜ, ਪਟਿਆਲਾ ਨੇ ਫ਼ੌਜੀ ਅਫ਼ਸਰਾਂ ਦੀ ਭਰਤੀ ਲਈ ਬਹੁਤ ਚੰਗਾ ਕੰਮ ਕੀਤਾ। ਇਹਨਾਂ ਕਾਲਜਾਂ ਦੇ ਪ੍ਰਬੰਧਕਾਂ ਨੇ ਵੀ ਚੰਗਾ ਕੰਮ ਕੀਤਾ। ਹਾਂ, ਪ੍ਰਿਸੀਪਲ ਨਿਰੰਜਨ ਸਿੰਘ ਜਿਨ੍ਹਾਂ ਨੂੰ ਅਸੀਂ ਬਹੁਤ ਜ਼ਿਆਦਾ ਆਪਣਾ ਸਮਝਦੇ ਸਾਂ ਉਹਨਾਂ ਨੇ ਫ਼ੌਜੀ ਭਰਤੀ ਲਈ ਕੁਝ ਉਦਮ ਨਾ ਕੀਤਾ ਤੇ ਮਹਾਤਮਾ ਗਾਂਧੀ ਦੇ ਚੇਲੇ ਬਣੇ ਰਹੇ ਜੋ ਫ਼ੌਜੀ ਭਰਤੀ

ਨੂੰ ਚੰਗਾ ਨਹੀਂ ਸਨ ਸਮਝਦੇ। ਸੋ Defence of India League ਦੀ ਲਹਿਰ ਚਲਣ ਨਾਲ ਸਿੱਖਾਂ ਨੂੰ ਇਕ ਵੱਡੀ ਹੱਦ ਤੱਕ ਰਾਜਨੀਤੀਕ ਮੈਦਾਨ ਵਿੱਚ ਵੀ ਫਾਇਦਾ ਪਹੁੰਚਾਇਆ। ਇਉਂ ਜੰਗ ਤੇ ਭਰਤੀ ਦਾ ਸਮਾਂ ਬੀਤ ਗਿਆ।

3 ਸਤੰਬਰ ਸੰਨ 1939 ਨੂੰ ਦੂਜਾ ਜਗਤ ਵਿਆਪੀ ਯੁੱਧ ਸ਼ੁਰੂ ਹੋਇਆ। ਇਸ ਵੇਲੇ ਹਿੰਦੁਸਤਾਨ ਤੇ ਅੰਗਰੇਜ਼ਾਂ ਦਾ ਕਬਜ਼ਾ ਸੀ ਇਸ ਲਈ ਜੰਗ ਸਮੇਂ ਅੰਗ੍ਰੇਜ਼ ਹਿੰਦੁਸਤਾਨ ਦਾ ਪੈਸਾ ਤੇ ਆਦਮੀ ਜੰਗ ਵਿੱਚ ਵਰਤਣਾ ਚਾਹੁੰਦੇ ਸਨ ਇਸ ਲਈ ਵਾਇਸਰਾਏ ਨੇ ਵੀ ਇਸ ਜੰਗ ਵਿੱਚ ਭਾਰਤ ਨੂੰ ਸ਼ਾਮਲ ਕਰਨ ਦਾ ਐਲਾਨ ਕਰ ਦਿੱਤਾ।

ਇਸ ਐਲਾਨੇ ਜੰਗ ਨੇ ਰਾਜਨੀਤੀ ਦਾ ਸਾਰਾ ਨਕਸ਼ਾ ਪਲਟ ਦਿੱਤਾ। ਅੰਗਰੇਜ਼ਾਂ ਲਈ ਜੰਗ ਵਿੱਚ ਜਿੱਤਣਾ ਹੀ ਮੁੱਖ ਰਾਜਨੀਤੀ ਸੀ। ਪਰ ਭਾਰਤੀਆਂ ਲਈ ਅਜੇਹਾ ਨਹੀਂ ਸੀ। ਇਸ ਵਾਸਤੇ ਕਾਂਗਰਸ ਨੂੰ ਇਤਰਾਜ਼ ਸੀ ਕਿ ਸਾਡੇ ਰਾਏ ਤੇ ਮਰਜ਼ੀ ਨਾਲ ਹਿੰਦੁਸਤਾਨ ਨੂੰ ਜੰਗ ਵਿੱਚ ਸ਼ਾਮਲ ਨਹੀਂ ਕੀਤਾ ਗਿਆ ਤੇ ਨਾ ਹੀ ਜੰਗ ਦੇ ਜੰਗੀ ਨਿਸ਼ਾਨੇ ਪ੍ਰਗਟ ਕੀਤੇ ਗਏ ਹਨ ਅਤੇ ਇਹ ਵੀ ਨਹੀਂ ਦੱਸਿਆ ਕਿ ਉਹ ਜੰਗੀ ਨਿਸ਼ਾਨੇ ਭਾਰਤ ਦੇ ਕਿਵੇਂ ਲਾਗੂ ਹੋਣਗੇ। ਗਾਂਧੀ ਜੀ ਹਰ ਗੱਲ ਵਿੱਚ ਸ਼ਾਂਤਮਈ ਦੇ ਹੀ ਹਾਮੀ ਸਨ ਇਸ ਕਰਕੇ ਵੀ ਜੰਗ ਦੇ ਵਿਰੁੱਧ ਸਨ। ਗਾਂਧੀ ਜੀ ਨੇ ਅੰਗਰੇਜ਼ੀ ਸਰਕਾਰ ਤੋਂ ਇਹ ਗੱਲਾਂ ਪਤਾ ਕਰਨ ਖਾਤਰ ਵਾਇਸਰਾਏ ਨਾਲ ਮੁਲਾਕਾਤ ਕੀਤੀ ਤੇ ਉਹਨਾਂ ਨੇ ਮੁਲਕਾਤ ਦੇ ਵਿੱਚ ਅੰਗਰੇਜ਼ਾਂ ਦੇ ਵਾਰ ਏਮਜ਼ ਬਾਰੇ ਪੁੱਛਿਆ ਅਤੇ ਇਹ ਵੀ ਪੁੱਛਿਆ ਕਿ ਜਿਸ ਜੰਗ ਵਿੱਚ ਅੰਗਰੇਜ਼ ਸਰਕਾਰ ਲੜਾਈ ਕਰਕੇ ਆਜ਼ਾਦੀ ਦੀ ਰਾਖੀ ਕਰਨਾ ਚਾਹੁੰਦੇ ਹਨ ਕਿ ਉਸ ਆਜ਼ਾਦੀ ਵਿੱਚ ਹਿੰਦ ਦੀ ਆਜ਼ਾਦੀ ਵੀ ਸ਼ਾਮਲ ਹੈ ਜਾਂ ਨਹੀਂ? ਵਾਇਸਰਾਏ ਦੀ ਗੱਲਬਾਤ ਗਾਂਧੀ ਜੀ ਦੀ ਤਸੱਲੀ ਨਾ ਕਰ ਸਕੀ। ਜਿਵੇਂ ਗਾਂਧੀ ਜੀ ਨੂੰ ਹਿੰਦੁਸਤਾਨ ਦਾ ਫ਼ਿਕਰ ਸੀ ਉਸੇ ਤਰ੍ਹਾਂ ਸਾਨੂੰ ਵੀ ਸਿੱਖਾਂ ਦੀ ਆਜ਼ਾਦੀ ਦਾ ਫਿਕਰ ਸੀ। ਕਾਂਗਰਸ ਨੇ ਥੋਹੜਾ ਜਿਹਾ ਚੱਕਰ ਕੱਟ ਕੇ ਵਜ਼ਾਰਤਾਂ ਤੋਂ ਅਸਤੀਫ਼ੇ ਦੇ ਦਿੱਤੇ ਅਤੇ ਖਿਚੀ ਧੂਈ ਦੀ ਕਾਂਗਰਸ ਮੂਵਮੈਂਟ ਸੰਨ 1942 ਸਾਲ ਵਿੱਚ ਪਹੁੰਚ ਗਈ। ਆਜ਼ਾਦੀ ਦੇ ਮਸਲੇ ਦੀਆ ਗੁੰਝਲਾਂ ਖੋਹਲਣ ਲਈ 1942 ਤੋਂ ਪਹਿਲਾਂ ਵਾਇਸਰਾਏ ਨੇ 40 ਜਾਂ 42 ਲੀਡਰਾਂ ਨੂੰ ਤਲਬ ਕਰਕੇ ਉਹਨਾਂ ਨਾਲ ਮੁਲਾਕਾਤਾਂ ਕੀਤੀਆਂ ਕਿ ਆਜ਼ਾਦੀ ਦੀਆਂ ਗੁੰਝਲਾਂ ਦਾ ਕੋਈ ਹੱਲ ਮਿਲ ਸਕੇ ਤਾਂ ਉਹ ਲੱਭਣ ਦਾ ਯਤਨ ਕਰਨ, ਪਰ ਕੋਈ ਸਫ਼ਲ ਹੱਲ ਲਾ ਲੱਭਿਆ। ਇਸਤੋਂ ਪਿੱਛੋਂ ਸਰ ਸਟੈਫਰਡ ਕ੍ਰਿਪਸ ਜੋ ਬੜਾ ਕਾਬਲ ਆਦਮੀ ਸੀ ਤੇ ਖ਼ਿਆਲ ਸੀ ਕਿ ਇਹ ਕੋਈ ਨਾ ਕੋਈ ਹੱਲ ਲੱਭ ਲਿਆਵੇਗਾ, ਹਿੰਦ ਵਿੱਚ ਆਇਆ ਤੇ ਉਸ ਨੇ ਰਾਜਸੀ ਪਾਰਟੀਆਂ ਨਾਲ ਗੱਲਬਾਤ ਸ਼ੁਰੂ ਕੀਤੀ। ਕਾਂਗਰਸ ਤੇ ਮੁਸਲਮ ਲੀਗ ਵੱਲ ਸਭ ਤੋਂ ਵਧ ਧਿਆਨ ਸਰ ਸਟੈਫਰਡ ਨੇ ਦਿੱਤਾ ਜਿਸ ਤੋਂ ਇਲਾਵਾ ਉਸ ਨੇ ਹੋਰ ਛੋਟੀਆਂ ਪਾਰਟੀਆਂ ਨੂੰ ਵੀ ਤਵੱਜੋਂ ਨਾਲ ਸੁਣਿਆ ਜਿਸ ਤਰ੍ਹਾਂ ਕੇ ਚੀਫ਼ ਖ਼ਾਲਸਾ ਦੀਵਾਨ ਅਤੇ ਇਸ ਤਰ੍ਹਾਂ ਸਰਦਾਰ ਕ੍ਰਿਪਾਲ ਸਿੰਘ ਮਜੀਠੀਆ ਵੀ ਦਿੱਲੀ ਪਹੁੰਚ ਗਿਆ ਤੇ ਉਹਨਾਂ ਨੇ ਹਿੰਦੁਸਤਾਨ ਦੇ ਆਈਨ ਤੇ ਮਸਲੇ ਦਾ ਮੁਤਾਲਿਆ ਨਹੀਂ ਕੀਤਾ ਸੀ ਇਸ ਲਈ ਕਿਸੇ ਗੱਲ ਤੇ ਉਹ ਚੰਗੀ ਤਰ੍ਹਾਂ ਉੱਤਰ ਨਹੀਂ ਦੇ ਸਕਦਾ ਸੀ। ਸਰ ਸਟੈਫਰਡ ਕ੍ਰਿਪਸ ਨੇ ਪੁਛਿਆ ਕਿ ਤੁਸੀਂ ਸਿੱਖਾਂ ਵਾਸਤੇ ਕੀ ਕੁਝ ਚਾਹੁੰਦੇ ਹੋ? ਤਾਂ ਉਹਨਾਂ ਉੱਤਰ ਦਿੱਤਾ ਕਿ ਮੈਂ ਸਿੱਖਾਂ ਵਾਸਤੇ ਸਭ ਕੁਝ ਚਾਹੁੰਦਾ ਹਾਂ।

## ਕ੍ਰਿਪਸ ਮਿਸ਼ਨ ਅਤੇ ਕੈਬਨਿਟ ਮਿਸ਼ਨ

ਇਹਨਾਂ ਦਿਨਾਂ ਵਿੱਚ ਹੀ ਸਿੱਖਾਂ ਵਲੋਂ ਸਿੱਖਾਂ ਦੀਆਂ ਸਾਰੀਆਂ ਪਾਰਟੀਆਂ ਦਾ ਇੱਕ ਡੈਪੂਟੇਸ਼ਨ ਸਰ ਸਟੈਫਰਡ ਕ੍ਰਿਪਸ ਨੂੰ ਮਿਲਿਆ ਤੇ ਉਸ ਡੈਪੂਟੇਸ਼ਨ ਨੇ ਸਿੱਖਾਂ ਦੀ ਇਹ ਮੰਗ ਕ੍ਰਿਪਸ ਦੇ ਸਾਹਮਣੇ ਪੇਸ਼ ਕੀਤੀ ਕਿ ਪਾਕਿਸਤਾਨ ਨਾ ਬਣਾਇਆ ਜਾਏ ਤੇ ਜੇ ਫਿਰ ਪਾਕਿਸਤਾਨ ਬਨਾਉਣਾ ਹੀ ਹੈ ਤਾਂ ਪੰਜਾਬ ਨੂੰ ਤਕਸੀਮ ਕਰਕੇ ਦੋ ਹਿੱਸਿਆਂ ਵਿੱਚ ਵੰਡ ਦਿੱਤਾ ਜਾਏ। ਸਰ ਕ੍ਰਿਪਸ ਨੇ ਇਹ ਗੱਲ ਤਕਰੀਬਨ ਮੰਨ ਲਈ ਕਿਉਂਕਿ ਜਦ ਵਾਪਸ ਇੰਗਲੈਂਡ ਪਹੁੰਚਿਆ ਤਾਂ ਉਸ ਨੇ ਰਿਪੋਰਟ ਪੇਸ਼ ਕੀਤੀ ਅਤੇ ਉਸ ਨੇ ਪਾਰਲੀਮੈਂਟ ਵਿੱਚ ਬਿਆਨ ਦਿੱਤਾ, ਉਸ ਬਿਆਨ ਵਿੱਚ ਉਸ ਨੇ ਬਹਾਦਰ ਸਿੱਖ ਕਮਿਊਨਿਟੀ ਬਾਰੇ ਵੀ ਸ਼ਲਾਘਾਯੋਗ ਜ਼ਿਕਰ ਕੀਤਾ ਕਿ ਇਹ ਮੰਗ ਬਿਲਕੁਲ ਜਾਇਜ਼ ਹੈ ਕਿ ਪੰਜਾਬ ਨੂੰ ਤਕਸੀਮ ਕੀਤਾ ਜਾਏ। ਉਸ ਦੇ ਬਿਆਨ ਦੇ ਇਸ ਹਿੱਸੇ ਦਾ ਪਾਰਲੀਮੈਂਟ ਵਿੱਚ ਬੜੀਆਂ ਤਾੜੀਆਂ ਨਾਲ ਸੁਆਗਤ ਹੋਇਆ ਅਤੇ ਸਿੱਖਾਂ ਦਾ ਵੀ ਕੁਝ ਭਰੋਸਾ ਬੱਝ ਗਿਆ ਕਿ ਸਾਨੂੰ ਕੇਵਲ ਫੂਕ ਮਾਰਕੇ ਨਹੀਂ ਉਡਾਇਆ ਜਾਊ ਬਲਕਿ ਸਾਡੀ ਵੀ ਕੁਝ ਸੁਣਵਾਈ ਹੋਊਗੀ। ਪਰ ਹਿੰਦੁਸਤਾਨ ਦੀ ਆਜ਼ਾਦੀ ਤੇ ਤਾਕਤ ਨੂੰ ਸੌਂਪਣ ਦਾ ਮਸਲਾ ਉਸੇ ਤਰ੍ਹਾਂ ਕਾਇਮ ਰਿਹਾ।

1945 ਵਿੱਚ ਲਾਰਡ ਵੇਵਲ ਨੇ ਫਿਰ ਦੇਸ਼ ਦੇ ਨੁਮਾਇੰਦੇ ਸੱਦ ਕੇ ਉਹਨਾਂ ਨਾਲ ਗੱਲਾਂ ਕੀਤੀਆਂ। ਇਸ ਵਿੱਚ ਸਿੱਖਾਂ ਵਲੋਂ ਮਾਸਟਰ ਤਾਰਾ ਸਿੰਘ ਨੂੰ ਸੱਦਾ ਆਇਆ ਪੰਜਾਬ ਦੀ ਯੂਨਿਨਿਸਟ ਪਾਰਟੀ ਵਲੋਂ ਸਰ ਖਿਜ਼ਰ ਹਯਾਤ ਖਾਂ ਟਵਾਨੇ ਨੂੰ ਸੱਦਾ ਆਇਆ। ਮਿਸਟਰ ਜਿਨਾਹ ਸਾਹਿਬ ਸਵਾਏ ਆਪਣੀ ਮੁਸਲਮਲੀਗ ਦੇ ਹੋਰ ਕਿਸੇ ਵੀ ਪਾਰਟੀ ਦੇ ਪ੍ਰਤਿਨਿਧ ਨੂੰ ਮੁਸਲਮਾਨਾਂ ਦਾ ਨੁਮਾਇੰਦਾ ਨਹੀਂ ਸਨ ਮੰਨਦੇ। ਇਸ ਲਈ ਚੂੰਕਿ ਕਾਂਗਰਸ ਵੱਲੋਂ ਮੌਲਾਨਾ ਆਜ਼ਾਦ ਤੇ ਯੂਨਿਨਿਸਟ ਪਾਰਟੀ ਵੱਲੋਂ ਸਰ ਖਿਜ਼ਰ ਹਯਾਤ ਦੋਵੇਂ ਮੁਸਲਮਾਨ ਸਨ ਜੋ ਮੁਸਲਮਲੀਗ ਵਿੱਚ ਸ਼ਾਮਲ ਨਹੀਂ ਸਨ। ਸੋ, ਇਹ ਕਾਨਫ਼ਰੰਸ ਵਿੱਚ ਸ਼ਾਮਲ ਤਾਂ ਹੋਏ ਪਰ ਮਿਸਟਰ ਜਿਨਾਹ ਸਾਹਿਬ ਨੂੰ ਇਹ ਗੱਲ ਕੌੜੀ ਲੱਗੀ ਤੇ ਉਸ ਨੇ ਇਹ ਸਮਝ ਕੇ ਕਿਸੇ ਨਾ ਕਿਸੇ ਮਸਲੇ ਤੇ ਇਹ ਕਾਨਫ਼ਰੰਸ ਟੁੱਟ ਜਾਣੀ ਹੈ ਇਸ ਲਈ ਉਸਨੇ ਜਾਣ ਬੁੱਝ ਕੇ ਮੁਸਲਮਾਨਾਂ ਦੀ ਨੁਮਾਇੰਦਗੀ ਤੇ ਸੋਚ ਵਿਚਾਰ ਕੇ ਇਸ ਕਾਨਫ਼ਰੰਸ ਨੂੰ ਫੇਲ੍ਹ ਕਰਨ ਦਾ ਫ਼ੈਸਲਾ ਲਿਆ। ਵੈਵਲ ਕਾਨਫ਼ਰੰਸ ਜਦੋਂ ਟੁੱਟ ਗਈ ਤਾਂ ਸ਼ਿਮਲੇ ਸੀਸਲ ਹੋਟਲ ਵਿੱਚ ਵਾਪਸ ਆ ਕੇ ਜਿਨਾਹ ਨੇ ਉਚੀ ਉਚੀ ਇਹ ਕਿਹਾ ਕਿ "I have broken the Conference, I have broken the Conference." ਤੇ ਸਾਰੇ ਲੀਡਰਾਂ ਨੂੰ ਸ਼ਿਮਲੇ ਤੋਂ ਛੁੱਟੀਆਂ ਮਿਲ ਗਈਆਂ ਤੇ ਉਹ ਘਰੋਂ ਘਰੀ ਵਾਪਸ ਆ ਗਏ। ਇਸ ਕਾਨਫ਼ਰੰਸ ਦੇ ਸਮੇਂ ਇਉਂ ਜਾਪਦਾ ਸੀ ਕਿ ਲਾਰਡ ਵੇਵਲ ਹਿੰਦੁਸਤਾਨ ਨੂੰ ਇਕ ਮੁਲਕ ਰੱਖਣਾ ਚਾਹੁੰਦਾ ਹੈ ਤੇ ਮਿਸਟਰ ਜਿਨਾਹ ਕਿਸੇ ਸੂਰਤ 'ਚ ਇਕ ਹਿੰਦੁਸਤਾਨ ਨਹੀਂ ਦੇਖਣਾ ਚਾਹੁੰਦੇ ਸਨ। ਇਹ ਕਾਨਫ਼ਰੰਸ 1945 ਵਿੱਚ ਮੁੱਕ ਗਈ।

ਇਸ ਪਿੱਛੋਂ ਇੰਗਲੈਂਡ ਤੋਂ ਕੈਬਨਿਟ ਵਲੋਂ ਇੱਕ ਮਿਸ਼ਨ ਸਰ ਪੈਥੰਕ ਲਾਰਸ ਦੀ ਅਗਵਾਈ ਹੇਠ ਭੇਜਿਆ ਗਿਆ ਅਤੇ ਦੂਸਰੇ ਦੋ ਮੈਂਬਰ ਸਰ ਸਟੈਫਰਡ ਕ੍ਰਿਪਸ ਅਤੇ ਸਰ ਅਲੈਗਜੈਂਡਰ ਸਨ। ਕੈਬਨਿਟ ਮਿਸ਼ਨ, ਹਿੰਦੁਸਤਾਨ ਆਇਆ ਤੇ ਰਾਜਸੀ ਪਾਰਟੀਆਂ ਨਾਲ ਮੁਲਾਕਾਤਾਂ ਕੀਤੀਆਂ। ਉਹਨਾਂ ਨੇ ਸਵਤੰਤਰਤਾ ਦੇਣ ਦੀ ਇੱਕ ਨਵੀਂ ਤਜ਼ਵੀਜ਼ ਪੇਸ਼ ਕੀਤੀ। ਉਹਨਾਂ ਦਾ ਫਾਰਮੂਲਾ ਇਹ ਸੀ ਕਿ ਇੱਕ ਬੰਨੇ ਤਾਂ ਉਹਨਾਂ ਨੇ ਬੰਗਾਲ ਅਤੇ ਅਸਾਮ

ਦੇ ਮੈਂਬਰਾਂ ਦਾ ਗਰੁੱਪ ਬਣਾਇਆ ਅਤੇ ਦੂਜੇ ਬੰਨੇ ਪੰਜਾਬ, ਸਿੰਧ ਸਰਹੱਦੀ ਸੂਬਾ ਤੇ ਬਲੋਚਸਤਾਨ ਦੇ ਮੈਂਬਰਾਂ ਦਾ ਗਰੁੱਪ ਬਣਾਇਆ ਤੇ ਤੀਜਾ ਸਭ ਤੋਂ ਵੱਡਾ ਗਰੁੱਪ ਹਿੰਦੂ ਮਜਾਰਟੀ ਦਿਆਂ ਸੂਬਿਆਂ ਦਾ ਸੀ। ਇਹ ਤਜ਼ਵੀਜ਼ ਐਸੀ ਸੀ ਕਿ ਜਿਹੜੀ ਸਮੁੱਚੇ ਪੰਜਾਬ ਨੂੰ ਪਾਕਿਸਤਾਨ ਹੇਠ ਦੇ ਦੇਂਦੀ ਸੀ ਅਤੇ ਸਿੱਖਾਂ ਲਈ ਇੱਜ਼ਤ ਨਾਲ ਜਿਊਣ ਦਾ ਕੋਈ ਢੰਗ ਨਹੀਂ ਰੱਖਿਆ ਗਿਆ ਸੀ। ਇਸ ਮਿਸ਼ਨ ਨੇ ਆਪਣੀਆਂ ਤਜਵੀਜ਼ਾਂ ਲਿਖਦਿਆਂ ਸਿੱਖਾਂ ਨੂੰ ਤੀਜੀ ਅਹਿਮ ਕਮਿਊਨਿਟੀ ਕਰਕੇ ਤਾਂ ਲਿਆ ਪਰ ਉਸ ਦੇ ਬਚਾਉ ਵਾਸਤੇ ਕੋਈ ਵੀ ਤਰੀਕਾ ਨਾ ਰੱਖਿਆ ਸਿੱਖਾਂ ਨੂੰ ਇਸ ਤਜਵੀਜ਼ ਤੋਂ ਬੜੀ ਮਾਯੂਸੀ ਹੋਈ ਤੇ ਸਿੱਖਾਂ ਨੇ ਇੱਕ ਆਲ ਪਾਰਟੀ ਕਨਵੈਂਸ਼ਨ ਸ੍ਰੀ ਅੰਮ੍ਰਿਤਸਰ ਤੇਜਾ ਸਿੰਘ ਸਮੁੰਦਰੀ ਹਾਲ ਵਿੱਚ ਕੀਤੀ ਤੇ ਇਸ ਵਿੱਚ ਬੜੀ ਨਰਾਜਗੀ ਪ੍ਰਗਟ ਕੀਤੀ। ਇਸ ਮੀਟਿੰਗ ਵਿੱਚ ਸਰ ਜੋਗਿੰਦਰ ਸਿੰਘ, ਜੋ ਹੋਰ ਸਾਰੀਆਂ ਨਾਂਵਰ ਹਸਤੀਆਂ ਨੇ ਦਰਸ਼ਨ ਦਿੱਤੇ ਅਤੇ ਸਿੱਖ ਜੱਦੋ-ਜਹਿਦ ਕਰਨ ਲਈ ਤਿਆਰ ਹੋ ਗਏ।

ਤਕੜੀ ਜੱਦੋ-ਜਹਿਦ ਤੋਂ ਬਾਦ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਵੀ ਮਗਰੋਂ ਲੱਥੀਆਂ ਜੋ ਕੈਬਨਿਟ ਮਿਸ਼ਨ ਦੀ ਇਕ ਤਜਵੀਜ਼ ਕਿ ਕਨਸਟੀਚਿਊਸ਼ਨ ਅਸੈਂਬਲੀ ਬਨਾਉਣੀ ਸੀ ਇਹ ਕਾਂਰਗਸ ਨੇ ਮੰਨ ਲਈ। ਕਾਂਗਰਸ ਨੇ ਇੰਟੈਰਿਮ ਸਰਕਾਰ ਬਨਾਉਣੀ ਮੰਨ ਲਈ। ਮੁਸਲਿਮ ਲੀਗ ਨੇ ਇੰਟੈਰਿਮ ਸਰਕਾਰ ਵੀ ਬਨਾਉਣੀ ਨਾ ਮੰਨੀ ਅਤੇ ਕਨਸਟੀਚਿਊਸ਼ਨ ਅਸੈਂਬਲੀ ਬਨਾਉਣ ਦੇ ਹੱਕ ਵਿੱਚ ਸਨ। ਇਸ ਪ੍ਰਕਾਰ ਅਸੈਂਬਲੀ ਬਣ ਗਈ ਤੇ ਉਸ ਦੇ ਮੈਂਬਰਾਂ ਦੀ ਗਿਣਤੀ ਵੀ ਦਸ ਲੱਖ ਆਬਾਦੀ ਦੇ ਹਿਸਾਬ ਪਿੱਛੇ ਇਕ ਮੈਂਬਰ ਬਨਾਉਣ ਦਾ ਫ਼ੈਸਲਾ ਹੋ ਗਿਆ। ਇਸ ਲਈ ਚਾਰ ਸਿੱਖ ਮੈਂਬਰ ਇਸ ਕਨਸਟੀਚਿਊਸ਼ਨ ਅਸੈਂਬਲੀ ਵਿੱਚ ਚੁਣੇ ਗਏ ਸਨ :

1. ਸਰਦਾਰ ਪ੍ਰਤਾਪ ਸਿੰਘ ਕੈਰੋਂ ਕਾਂਗਰਸੀ ਸਿੱਖਾਂ ਵਲੋਂ।
2. ਸਰਦਾਰ ਉੱਜਲ ਸਿੰਘ
3. ਗਿਆਨੀ ਕਰਤਾਰ ਸਿੰਘ
4. ਸਰਦਾਰ ਹਰਨਾਮ ਸਿੰਘ

ਮੈਨੂੰ ਇਸ ਸਭਾ ਦੀ ਮੈਂਬਰੀ ਦਾ ਇਹ ਫਾਇਦਾ ਪਹੁੰਚਿਆ ਕਿ ਇੱਕ ਤਾਂ ਕਾਰ ਮਿਲ ਗਈ ਤੇ ਇਹ ਕਾਰ ਮੈਨੂੰ ਸਾਰੇ ਫਸਾਦਾਂ ਵਿੱਚ ਸਹਾਈ ਰਹੀ ਅਤੇ ਦੂਜਾ ਵੱਡਾ ਫਾਇਦਾ ਇਹ ਹੋਇਆ ਕਿ ਅਜੀਤ ਅਖ਼ਬਾਰ ਲਈ ਕਾਗਜ਼ ਦਾ ਕੋਟਾ ਮਿਲ ਗਿਆ। ਇਹ ਚੀਜ਼ਾਂ ਤਾਂ ਨਿਗੂਣੀਆਂ ਲਗਦੀਆਂ ਨੇ ਪਰ ਭਾਰਤ ਵਰਸ਼ ਦੇ ਉਸ ਸਮੇਂ ਦੇ ਹਾਲਾਤ ਮੁਤਾਬਕ ਇਹ ਚੀਜ਼ਾਂ ਬੜੀਆਂ ਬਹੁਮੁੱਲੀਆਂ ਸਨ। ਇਹਨਾਂ ਦਿਨਾਂ ਵਿੱਚ ਆਪਣੇ ਖਿਆਲਾਂ ਦਾ ਵੀ ਅਸੀਂ ਕਾਫੀ ਪ੍ਰਚਾਰ ਕੀਤਾ ਅਤੇ ਹਫਤੇਵਾਰ ਅਜੀਤ ਅਖ਼ਬਾਰ ਨੇ ਵੀ ਸਾਡੀ ਬੜੀ ਮੱਦਦ ਕੀਤੀ। ਕਨਸਟੀਚਿਊਸ਼ਨ ਅਸੈਂਬਲੀ ਦਾ ਇੱਕ ਇਜਲਾਸ ਹੋਇਆ ਜਿਸ ਵਿੱਚ ਡਾਕਟਰ ਰਾਧਾ ਕ੍ਰਿਸ਼ਨ ਜੀ ਨੂੰ ਬੋਲਦੇ ਸੁਣਿਆ। ਇਸ ਅਸੈਂਬਲੀ ਦੇ ਦਿਨਾਂ ਵਿੱਚ ਬੋਲੀ ਦੇ ਹਿਸਾਬ ਸੂਬੇ ਬਣਾਏ ਜਾਣ ਦੀ ਬੜੀ ਚਰਚਾ ਹੋਈ। ਰਿਆਸਤਾਂ ਦੇ ਪ੍ਰਤੀਨਿਧ ਵੀ ਕਨਸਟੀਚਿਊਸ਼ਨ ਅਸੈਂਬਲੀ ਵਿੱਚ ਸ਼ਾਮਲ ਹੋਏ। ਤੇ ਇਉਂ ਕਨਸਟੀਚਿਊਸ਼ਨ ਅਸੈਂਬਲੀ ਦਾ ਪਹਿਲਾ ਇਜਲਾਸ ਸਮਾਪਤ ਹੋ ਗਿਆ।

## 1937 ਦੀਆਂ ਚੋਣਾਂ

1937 ਦੇ ਆਰੰਭ ਵਿੱਚ ਚੋਣਾਂ ਹੋਈਆਂ ਜਿਥੋਂ ਤੱਕ ਪੰਜਾਬ ਦਾ ਸੰਬੰਧ ਹੈ ਇਹਨਾਂ ਚੋਣਾਂ ਵਿੱਚ ਯੂਨਿਨਿਸਟ ਪਾਰਟੀ ਜਿਸ ਦਾ ਆਗੂ ਸਰ ਸਕੰਦਰ ਹਯਾਤ ਸੀ ਉਹ ਚੋਣਾਂ ਜਿੱਤ ਗਿਆ। ਯੂਨਿਨਿਸਟ ਪਾਰਟੀ ਵਿੱਚ ਗਲਬਾ ਸਰਕਾਰ ਪ੍ਰਸਤ ਮੁਸਲਮਾਨਾਂ ਦਾ ਸੀ। ਸਰ ਸਕੰਦਰ ਹਯਾਤ ਨੇ ਆਪ ਅੱਠਾਂ ਹਲਕਿਆਂ ਵਿੱਚ ਨਾਮੀਨੇਸ਼ਨ ਪੇਪਰ ਦਾਖਲ ਕੀਤੇ ਅਤੇ ਅੱਠਾਂ ਹੀ ਹਲਕਿਆਂ ਚੋਂ ਬਿਨਾਂ ਮੁਕਾਬਲਾ ਚੋਣ ਦਾ ਪ੍ਰਬੰਧ ਕਰ ਲਿਆ। ਇਹਨਾਂ ਅੱਠਾਂ ਹਲਕਿਆਂ ਵਿੱਚੋਂ ਹਰ ਇੱਕ ਹਲਕੇ 'ਚ ਪਹੁੰਚ ਕੇ ਉਮੀਦਵਾਰਾਂ ਨੂੰ ਇਕੱਠੇ ਕੀਤਾ ਤੇ ਹਰ ਥਾਂ ਕਿਹਾ ਕਿ ਮੈਨੂੰ ਸੀਟ ਲੱਭਣੀ ਮੁਸ਼ਕਲ ਹੋ ਗਈ ਹੈ ਤੇ ਜੇ ਕਾਮਯਾਬ ਨਹੀਂ ਹੁੰਦਾ ਤਾਂ ਇਸਲਾਮ ਦਾ ਨੁਕਸਾਨ ਹੋਏਗਾ। ਇਸ ਵਾਸਤੇ ਤੁਸੀਂ ਸਾਰੇ ਭਰਾ ਮੇਰੀ ਮੱਦਦ ਕਰੋ ਅਤੇ ਆਪਣੀ ਕੁਰਬਾਨੀ ਦਿਉ। ਅੱਠ ਹਲਕਿਆਂ ਵਿੱਚੋਂ ਹਰ ਹਲਕੇ ਵਿੱਚ ਪਹੁੰਚ ਕੇ ਉਸ ਨੇ ਸਾਰੇ ਉਮੀਦਵਾਰਾਂ ਤੋਂ ਵਾਪਸੀਆਂ ਲਿਖਵਾ ਕੇ ਆਪਣੇ ਪਾਸ ਲੈ ਲਈਆਂ ਤੇ ਇੱਕ ਹਲਕੇ ਵਿੱਚ ਆਪ ਹੋ ਗਿਆ ਤੇ ਸੱਤ ਬਾਕੀ ਹਲਕਿਆਂ ਵਿੱਚੋਂ ਆਪਣੇ ਹੱਕ ਦੇ ਬੰਦੇ ਬਿਨਾਂ ਮੁਕਾਬਲਾ ਕਰਾ ਲਏ ਤੇ ਇਸ ਤਰ੍ਹਾਂ ਯੂਨਿਨਿਸਟ ਪਾਰਟੀ ਦੀ ਜਿੱਤ ਲਈ ਮੈਦਾਨ ਤਿਆਰ ਕਰ ਲਿਆ। ਪੰਜਾਬ ਦੇ ਬਾਕੀ ਹਲਕਿਆਂ ਵਿੱਚ ਜਿਹੜੇ ਜਿਹੜੇ ਮੁਸਲਮਾਨ ਖੜ੍ਹੇ ਹੋਏ ਉਹਨਾਂ ਸਾਰਿਆਂ ਤੋਂ ਯੂਨਿਨਿਸਟ ਪਾਰਟੀ ਦਾ ਪ੍ਰਣ ਪੱਤਰ ਭਰਵਾ ਲਿਆ ਤੇ ਕਾਇਦਾ ਬਣਾ ਦਿੱਤਾ ਕਿ ਜਿਹੜਾ ਵੀ ਜਿੱਤੇ ਉਹ ਹੀ ਯੂਨਿਨਿਸਟ ਪਾਰਟੀ ਦਾ ਹੋਵੇਗਾ ਤੇ ਇਉਂ ਸਾਰੇ ਹਲਕਿਆਂ ਵਿੱਚ ਯੂਨਿਨਿਸਟ ਕੈਂਡੀਡੇਟਾਂ ਦਾ ਆਪਸ ਵਿੱਚ ਮੁਕਾਬਲਾ ਹੋਇਆ, ਜੇਹੜਾ ਵੀ ਜਿੱਤ ਗਿਆ ਉਹੋ ਹੀ ਯੂਨਿਨਿਸਟ ਦਾ ਮੈਂਬਰ ਹੋ ਗਿਆ। ਇਧਰ ਰੋਹਤਕ ਵਿੱਚ ਹਰਿਆਣੇ ਦੇ ਇਲਾਕੇ ਵਿੱਚ ਯੂਨਿਨਿਸਟ ਕੈਂਡੀਡੇਟ ਸਫ਼ਲ ਹੋ ਗਏ, ਸਵਾਏ ਇੱਕ ਸੀਟ ਦੇ ਜੋ ਜਿਲ੍ਹਾ ਹਿਸਾਰ ਵਿੱਚ ਸੀ, ਉਹ ਸਰਸੇ ਦੇ ਆਤਮਾ ਰਾਮ ਨੇ ਜਿੱਤੀ।

ਮੱਧ ਪੰਜਾਬ ਵਿੱਚ ਸਿੱਖ ਨੈਸ਼ਨਲਿਸਟ ਪਾਰਟੀ ਤੇ ਅਕਾਲੀ ਦਲ ਵਿੱਚ ਬਹੁਤ ਜ਼ੋਰਦਾਰ ਟੱਕਰ ਹੋਈ ਤੇ ਦੋਹਾਂ ਗਰੁਪਾਂ ਨੂੰ ਲਗਭੱਗ ਅੱਧੋ ਅੱਧ ਸੀਟਾਂ ਮਿਲੀਆਂ। ਇਹਨਾਂ ਚੋਣਾਂ ਵਿੱਚ ਬਹੁਤ ਸਾਰੀਆਂ ਸੀਟਾਂ ਤੇ ਅਕਾਲੀ ਕਾਂਗਰਸ ਸਮਝੌਤੇ ਅਨੁਸਾਰ ਕੁਝ ਟਿਕਟਾਂ ਕਾਂਗਰਸ ਤੇ ਕੁਝ ਟਿਕਟਾਂ ਅਕਾਲੀ ਦਲ ਨੂੰ ਮਿਲੀਆਂ।

ਇਨ੍ਹਾਂ ਸੀਟਾਂ ਲਈ ਕਾਂਗਰਸ ਨੇ ਟਿਕਟ ਬਾਬਾ ਗੁਰਦਿੱਤ ਸਿੰਘ ਸਰਹਾਲੀ ਨੂੰ ਦਿੱਤੀ ਤੇ ਉਸੇ ਹੀ ਸੀਟ ਤੇ ਅਕਾਲੀ ਦਲ ਨੇ ਟਿਕਟ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਦਿੱਤੀ ਤੇ ਅਕਾਲੀ ਦੱਲ ਨੇ ਜੱਥੇਦਾਰ ਚੰਨਣ ਸਿੰਘ ਉਰਾੜਾ ਨੂੰ ਦਿੱਤੀ। ਸਿੱਟੇ ਵਜੋਂ ਦੋਵੇਂ ਸੀਟਾਂ ਅਕਾਲੀ ਦੱਲ ਨੇ ਜਿੱਤ ਲਈਆਂ। ਪਰ ਇਨ੍ਹਾਂ ਦੋਹਾਂ ਹੀ ਸੀਟਾਂ ਤੇ ਮੁਕਾਬਲਾ ਬਹੁਤ ਕਰੜਾ ਹੋਇਆ। ਪੰਡਤ ਨਹਿਰੂ ਤੇ ਸ੍ਰੀਮਤੀ ਸਰੋਜਨੀ ਨਾਡੂ ਇਹਨਾਂ ਹਲਕਿਆਂ ਵਿੱਚ ਲੈਕਚਰ ਦੇਣ ਆਏ ਪਰ ਏਥੇ ਅਕਾਲੀ ਦਲ ਦਾ ਹੀ ਹੱਥ ਉਤੇ ਰਿਹਾ।

ਸੈਂਟਰਲ ਲੈਜੀਸੀਲੇਚਰ ਅਸੈਂਬਲੀ ਲਈ ਦੋਵੇਂ ਪੰਥਕ ਉਮੀਦਵਾਰ ਸਰਦਾਰ ਮੰਗਲ ਸਿੰਘ ਅਕਾਲੀ ਤੇ ਸਰਦਾਰ ਸੰਤ ਸਿੰਘ ਲਾਇਲਪੁਰੀ ਕਾਮਯਾਬ ਹੋਏ। ਇਹਨਾਂ ਦਿਨਾਂ ਵਿੱਚ ਪ੍ਰਤਾਪ ਸਿੰਘ ਕੈਰੋਂ ਤਿੰਨ ਫੁੱਟੀ ਕ੍ਰਿਪਾਨ ਦੇ ਧਾਰਨੀ ਸਨ। ਤੇ ਉਹ ਆਪਣੇ ਲੈਕਚਰਾਂ ਵਿੱਚ ਆਪਣਾ ਨਿਸ਼ਾਨਾਂ ਸਿੱਖ ਰਾਜ ਕਾਇਮ ਕਰਨਾ ਹੀ ਦੱਸਦੇ ਸਨ। ਉਹਨਾਂ ਦੀ ਇੱਕ ਤਕਰੀਰ ਜੋ ਉਹਨਾਂ ਨੇ ਬਾਬੇ ਬਕਾਲੇ ਵਿੱਚ ਦਿੱਤੀ, ਉਹ ਬੜੀ ਪ੍ਰਸਿੱਧ ਹੋਈ ਕਿਉਂਕਿ

ਉਹਨੀ ਦਿਨੀਂ ਉਹ ਪੰਜਾਬ ਵਿੱਚ ਸਿੱਖ ਰਾਜ ਕਾਇਮ ਕਰਨਾ ਹੀ ਆਪਣਾ ਮੰਤਵ ਦੱਸਦੇ ਸਨ। ਤੇ ਇਹੋ ਜਿਹੇ ਲੈਕਚਰ ਦੇ ਕੇ ਅਕਾਲੀ ਸਿੱਖਾਂ ਵਿੱਚ ਹਰ ਦਿਲ ਅਜ਼ੀਜ਼ ਬਣਨ ਦਾ ਚਾਰਾ ਕਰਦੇ ਸਨ। ਇਸ ਤਰ੍ਹਾਂ ਪੰਜਾਬ ਦੀਆਂ ਚੋਣਾਂ ਮੁੱਕ ਗਈਆਂ ਤੇ ਪੰਜਾਬ ਵਿੱਚ ਯੂਨੀਨਿਸਟ ਰਾਜ ਕਾਇਮ ਹੋ ਗਿਆ। ਇਹ ਰਾਜ ਹੁੰਦਿਆਂ ਹੀ ਸਰ ਸਕੰਦਰ ਨੇ ਇਹ ਐਲਾਨ ਕੀਤਾ ਕਿ ਉਰਦੂ ਪੰਜਾਬ ਵਿੱਚ ਸਰਕਾਰੀ ਬੋਲੀ ਤੇ ਵਿੱਦਿਆ ਦਾ ਮਾਧਿਆਮ ਹੋਵੇਗਾ। ਪੰਜਾਬ ਦੇ ਹਿੰਦੂ ਉਸ ਵੇਲੇ ਠੰਢੇ ਪਏ ਹੋਏ ਸਨ ਤੇ ਉਹਨਾਂ ਨੇ ਹਿੰਦੀ ਲਈ ਕੁਝ ਬਾਤ ਨਾ ਚਲਾਈ। ਸਿੱਖਾਂ ਵਿੱਚ ਪੰਜਾਬੀ ਨੂੰ ਵਿੱਦਿਆ ਦਾ ਮਾਧਿਅਮ ਬਨਾਉਣ ਲਈ ਕਿਤੇ ਆਵਾਜ਼ ਉੱਠਦੀ ਰਹੀ। ਯੂਨੀਨਿਸਟ ਪਾਰਟੀ ਨੇ 1937-38 ਵਿੱਚ ਹੀ ਆਪਣੀ ਪਾਲਸੀ ਅਤੇ ਪ੍ਰੋਗਰਾਮ ਚਲਾਉਣੇ ਆਰੰਭ ਕਰ ਦਿੱਤੇ ਤੇ ਅਸੈਂਬਲੀ ਵਿੱਚ ਵੀ ਅਕਾਲੀ ਤੇ ਕਾਂਗਰਸ ਯੂਨੀਨਿਸਟ ਪਾਰਟੀ ਦੀ ਪਾਲਸੀ ਤੇ ਪ੍ਰੋਗਰਾਮ ਦਾ ਵਿਰੋਧ ਕਰਦੇ ਰਹੇ। ਸਰਦਾਰ ਪ੍ਰਤਾਪ ਸਿੰਘ ਕੈਰੋਂ ਅਸੈਂਬਲੀ ਵਿੱਚ ਮੈਂਬਰ ਬਣ ਗਏ ਸਨ ਤੇ ਮੈਂ ਵੀ ਸਮੁੰਦਰੀ ਤੇ ਜੜ੍ਹਾਂਵਾਲਾ ਤਹਿਸੀਲ ਦੇ ਸਿੱਖ ਹਲਕੇ ਵਲੋਂ ਅਕਾਲੀ ਦਲ ਦੇ ਟਿਕਟ ਤੇ ਚੁਣਿਆ ਗਿਆ ਸਾਂ। ਅਸੀਂ ਦੋਵੇਂ ਇਕੋ ਹੀ ਸੀਟ ਤੇ ਬੈਠਦੇ ਜਾਂ ਅਸਾਡਾ ਕੰਮ ਤੇ ਸ਼ੁਗਲ ਇਹੀ ਹੁੰਦਾ ਸੀ ਕਿ ਸਰ ਸਕੰਦਰ ਤੇ ਸਰ ਸੁੰਦਰ ਸਿੰਘ ਦੇ ਜਿਥੋਂ ਤੱਕ ਹੋ ਸਕੇ ਤੇ ਜਦ ਵੀ ਮੌਕਾ ਮਿਲੇ ਇਹਨਾਂ ਦੇ ਗਲ ਪੈਣਾ ਸੀ ਤੇ ਅਸੀਂ ਸਮਝਦੇ ਸਾਂ ਕਿ ਇਹਨਾਂ ਦੋਹਾਂ ਦੀ ਸਖ਼ਸ਼ੀਅਤ ਨੂੰ ਜਿਨ੍ਹਾਂ ਵੀ ਘਟਾਇਆ ਤੇ ਤੋੜਿਆ ਜਾਏ ਉਹਨਾਂ ਹੀ ਮੁਲਕ ਦੀ ਸਵਤੰਤਰਤਾ ਲਈ ਤੇ ਸਿੱਖਾਂ ਦੇ ਹੱਕ ਲਈ ਲਾਭਦਾਇਕ ਸੀ। ਨਵੀਆਂ ਨਵੀਆਂ ਮਿਸਾਲਾਂ ਤੇ ਫਿਕਰੇ ਅਸੀਂ ਅਸੈਂਬਲੀ ਵਿੱਚ ਸੁਨਾਉਣ ਲਈ ਲਿਆਇਆ ਕਰਦੇ ਸਾਂ। ਸਰ ਸੁੰਦਰ ਸਿੰਘ ਮਾਲ ਮੰਤਰੀ ਬਣੇ ਸਨ ਜਿਸ ਦਾ ਕੰਮ ਗੱਲਾ, ਮਾਲੀਆ ਤੇ ਤਕਾਵੀਂ ਵਸੂਲ ਕਰਨਾ ਹੁੰਦਾ ਸੀ। ਇਕ ਦਿਨ ਅਸੈਂਬਲੀ ਵਿੱਚ ਇਹੀ ਸੁਣਾਉਣ ਲਈ ਲੈ ਗਏ ਕਿ :

"ਜਟ ਮੁਹਸਲ ਬਾਹਮਣ ਸ਼ਾਹ,
ਬਾਣੀਆਂ ਹਾਕਮ ਕਹਿਰ ਖ਼ੁਦਾ"

ਸਰ ਸੁੰਦਰ ਸਿੰਘ ਸਾਡੀਆਂ ਗੱਲਾ ਨਾਲ ਚਿੜ ਜਾਂਦੇ ਸਨ ਤੇ ਚੂੰਕਿ ਚਿੜ ਕੇ ਔਖੇ ਹੁੰਦੇ ਸਨ। ਅਸਾਂ ਸਮਝਿਆ ਕਿ ਉਹਨਾਂ ਸਬੰਧੀ ਬੋਲਦੇ ਰਹਿਣਾ ਤੇ ਉਹਨਾਂ ਨੂੰ ਚਿੜਾਉਣਾ ਹੀ ਚੰਗਾ ਕੰਮ ਸੀ। ਸਰ ਸੁੰਦਰ ਸਿੰਘ ਬਹੁਤ ਪੁਰਾਣੀ ਸਿੰਘਾਂ ਵਾਲੀ ਗੁਰਮੁਖੀ ਦਸਤਾਰ ਸਜਾਉਂਦੇ ਸੀ ਤੇ ਹੋਰ ਵੀ ਉਹਨਾਂ ਦਾ ਪਹਿਰਾਵਾ ਗੁਰਮੁੱਖਾਂ ਵਰਗਾ ਸੀ ਤਾਂ ਅਸੈਂਬਲੀ ਵਿੱਚ ਮੈਂ ਇੱਕ ਦਿਨ ਉਹਨਾਂ ਵੱਲ ਇਸ਼ਾਰਾ ਕਰਕੇ ਗੁਰੂ ਗ੍ਰੰਥ ਸਾਹਿਬ ਦੀਆਂ ਇਹ ਤੁਕਾਂ ਪੜ੍ਹੀਆਂ :

"ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ
ਗਲੀ ਜਿਨਾ ਜਪ ਮਾਲੀਆ, ਲੋਟੇ ਹਥ ਨਿਬਗ
ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸ ਕੇ ਠਗ।"

ਇਸੇ ਤਰ੍ਹਾਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਵੀ ਹਰ ਇੱਕ ਮੌਕਾ ਮਿਲਣ ਤੇ ਸਰ ਸੁੰਦਰ ਸਿੰਘ ਤੇ ਚੋਟ ਕਰਦੇ ਸਨ ਤੇ ਸਰ ਸੁੰਦਰ ਸਿੰਘ ਨੂੰ ਅਸਾਨੂੰ ਤੰਗ ਕਰਨ ਦਾ ਜੋ ਮੌਕਾ ਮਿਲੇ ਉਹ ਵਰਤ ਲੈਂਦੇ ਸੀ। ਮੈਂ ਗੁਰਦੁਆਰਾ ਨਨਕਾਣਾ ਸਾਹਿਬ ਦੀ ਕਮੇਟੀ ਦਾ ਮੈਂਬਰ ਸਾਂ। ਗੁਰਦੁਆਰਾ ਕਮੇਟੀ ਨਨਕਾਣਾ ਸਾਹਿਬ ਦੀ ਮੇਰੇ ਖਿਲਾਫ਼ ਇੱਕ ਡਿਗਰੀ ਹੋਈ ਹੋਈ ਸੀ ਤੇ ਸਰਕਾਰੀ ਕਾਗਜਾਂ ਵਿੱਚ ਪਈ ਹੋਈ ਸੀ ਪਤਾ ਲੱਗਣ ਤੇ ਉਹਨਾਂ ਕਢਾ ਕੇ ਮੇਰੀ

ਜਾਇਦਾਦ ਕੁਰਕ ਕਰਨ ਲਈ ਆਰਡਰ ਕਰਾਏ ਸੀ। ਦਸ ਕਿੱਲੇ ਜ਼ਮੀਨ ਮੇਰੇ ਨਾਂ ਸੀ। ਮੇਰੇ ਇੱਕ ਮਿਤਰ ਪ੍ਰੇਮ ਸਿੰਘ ਨੂੰ ਡਿਸਟਿਕਟ ਬੋਰਡ ਦੀ ਮੈਂਬਰੀ ਲਈ ਅਸਾਂ ਖੜ੍ਹਾ ਕੀਤਾ ਸੀ ਪਰ ਉਹ ਹਾਰ ਗਿਆ। ਜ਼ਿਲਾ ਲਾਇਲਪੁਰ ਵਿੱਚ ਇੱਕ ਜਿਲ੍ਹਾ ਗਿਫਟ ਫੰਡ ਚਲਿਆ ਆਉਂਦਾ ਸੀ। ਡਿਸਟਿਕਟ ਬੋਰਡ ਇਸ ਦੇ ਲਈ ਤਿੰਨ Trustee ਚੁਣਿਆ ਕਰਦਾ ਸੀ। Trustee ਇੱਕ ਮੁਸਲਮਾਨ, ਇਕ ਸਿੱਖ ਤੇ ਇਕ ਹਿੰਦੂ ਹੋਇਆ ਕਰਦਾ ਸੀ ਤੇ Trustee ਬਣਨ ਲਈ ਉਹੋ ਬੰਦਾ ਹੀ ਉਮੀਦਵਾਰ ਹੋ ਸਕਦਾ ਸੀ ਜਿਸ ਦੇ ਨਾਂ 300 ਰੁਪਏ ਮਾਲੀਏ ਦੀ ਜ਼ਮੀਨ ਹੋਵੇ। ਪ੍ਰੇਮ ਸਿੰਘ ਹੋਰਾਂ ਦੇ ਨਾਂ ਜ਼ਮੀਨ ਥੋੜੀ ਹੀ ਸੀ ਇਸ ਲਈ ਮੇਰੇ ਨਾਂ ਜੋ ਦਸ ਕਿਲੇ ਜ਼ਮੀਨ ਸੀ ਉਹ ਸਰਦਾਰ ਮੈਂ ਪ੍ਰੇਮ ਸਿੰਘ ਚਿੱਟੀ ਦੇ ਨਾਂ ਲਵਾ ਦਿੱਤੀ ਤਾਂ ਜੋ ਪ੍ਰੇਮ ਸਿੰਘ ਜੀ Trust ਦੇ ਮੈਂਬਰ ਚੁਣੇ ਜਾਣ। ਇਸ Trustee ਦੀ ਚੋਣ ਮੁਕਾਬਲੇ ਵਿੱਚ ਵੀ ਸਾਨੂੰ ਹਾਰ ਹੀ ਹੋਈ ਤਾਂ ਮੇਰੇ ਦਿਲ ਵਿੱਚ ਇਸ ਹਾਰ ਦੀ ਰੜਕ ਸੀ ਤਾਂ ਇਸ ਕਰਕੇ ਮੇਰਾ ਇਹ ਖਿਆਲ ਬਣ ਗਿਆ ਕਿ ਜਦ ਤੱਕ ਪ੍ਰੇਮ ਸਿੰਘ Trust ਦਾ ਮੈਂਬਰ ਇੱਕ ਵਾਰੀ ਨਹੀਂ ਚੁਣਿਆ ਜਾਂਦਾ ਤਦ ਤੱਕ ਜ਼ਮੀਨ ਉਸ ਦੇ ਨਾਂ ਹੀ ਰਹੇ। ਇਹ ਚੀਜ਼ ਕਿਸੇ ਹੋਰ ਸਿਲਸਲੇ ਵਿੱਚ ਕੀਤੀ ਸੀ ਪਰ ਜਦ ਮੇਰੀ ਕੁਰਕੀ ਦੇ ਵਰੰਟ ਨਿਕਲ ਆਏ ਤਾਂ ਸਰ ਸੁੰਦਰ ਸਿੰਘ ਜੀ ਨੂੰ ਕੁਰਕੀ ਕਰਨ ਵਿੱਚ ਕੋਈ ਸਫ਼ਲਤਾ ਨਾ ਹੋ ਸਕੀ।

ਲਾਹੌਰ ਦੀ ਦੀਵਾਨੀ ਅਦਾਲਤ ਚੋਂ ਵੀ ਇਹਨਾਂ ਨੇ ਗ੍ਰਿਫਤਾਰੀ ਦੇ ਵਾਰੰਟ ਕਢਾਏ। ਉਹ ਵਾਰੰਟ ਇਸ ਗੱਲ ਦੇ ਸਨ ਕਿ ਅਸੈਂਬਲੀ ਵਿੱਚ ਜੋ ਮੇਰਾ ਟੀ.ਏ. ਬਣਦਾ ਸੀ ਉਸ ਨੂੰ ਕੁਰਕ ਕੀਤਾ ਜਾਏ। ਮੈਂ ਇਸ ਸਿਲਸਿਲੇ ਵਿੱਚ ਹਾਈ ਕੋਰਟ ਵਿੱਚ ਅਪੀਲ ਕੀਤੀ ਕਿ ਉਹ ਟੀ.ਏ. ਕੁਰਕ ਨਹੀਂ ਹੋਣਾ ਚਾਹੀਦਾ। ਹਾਈਕੋਰਟ ਨੇ ਇਹ ਫ਼ੈਸਲਾ ਕੀਤਾ ਕਿ ਅਗਾਊਂ ਭੱਤਾ ਕੁਰਕ ਨਹੀਂ ਹੋ ਸਕਦਾ ਪਰ ਜਦੋਂ ਭੱਤੇ ਦੀ ਰਕਮ ਦੇਣ ਲਈ ਜਮਾਂ ਹੋਈ ਹੋਵੇ ਤਾਂ ਉਹ ਕੁਰਕ ਹੋ ਸਕਦੀ ਹੈ। ਮੈਂ ਭੱਤੇ ਦੇ ਬਿੱਲ ਦੇਣੇ ਹੀ ਬੰਦ ਕਰ ਦਿੱਤੇ ਤੇ ਜਦ ਤੱਕ ਸੁੰਦਰ ਸਿੰਘ ਜਿਉਂਦਾ ਰਿਹਾ ਮੈਂ ਕੋਈ ਟੀ.ਏ. ਬਿੱਲ ਨਾ ਲਿਆ। ਕਈ ਮਹੀਨੇ ਇਸੇ ਤਰਾਂ ਬੀਤ ਗਏ ਦੂਜਾ ਮੇਰੀ ਗ੍ਰਿਫਤਾਰੀ ਦੇ ਵਰੰਟ ਵੀ ਕੱਢੇ ਗਏ ਪਰ ਉਥੇ ਇੱਕ ਮੁਸਲਮਾਨ ਪਿਆਦਾ ਅਸੈਂਬਲੀ ਦੇ ਇਜਲਾਸ ਦੇ ਦਿਨ, ਵਿੱਚ ਗ੍ਰਿਫਤਾਰੀ ਲਈ ਮੇਰੇ ਵਰੰਟ ਲੈ ਕੇ ਅਸੈਂਬਲੀ ਵਿੱਚ ਰੋਜ਼ਾਨਾ ਜਾਂਦਾ ਸੀ। ਮੈਂ ਉਸ ਮੁਸਲਮਾਨ ਪਿਆਦੇ ਨਾਲ ਗੱਲ ਕਰ ਲਈ ਤਾਂ ਉਹ ਜਿੰਨੇ ਦਿਨ ਇਜਲਾਸ ਰਿਹਾ ਰੋਜ ਵਾਰੰਟ ਲੈ ਕੇ ਆਉਂਦਾ ਹੁੰਦਾ ਸੀ। ਉਸ ਮੁਸਲਮਾਨ ਨੇ ਮੈਨੂੰ ਕਿਹਾ ਕਿ ਮੈਂ ਹਮੇਸ਼ਾਂ ਅਸੈਂਬਲੀ ਦੇ ਇਜਲਾਸ ਵਿੱਚ ਜੋ ਖੱਬੇ ਹੱਥ ਦਰਵਾਜ਼ਾ ਸੀ ਉਥੇ ਆਇਆ ਕਰੂੰਗਾ ਤੇ ਤੁਸੀਂ ਸੱਜੇ ਹੱਥ ਦੇ ਦਰਵਾਜ਼ੇ ਤੋਂ ਅੰਦਰ ਬੇਸ਼ੱਕ ਚਲੇ ਜਾਇਆ ਕਰੋ ਉਥੇ ਮੈਂ ਨਹੀਂ ਜਾਵਾਂਗਾ। ਮੈਂ ਰੋਜ਼ਾਨਾ ਅਸੈਂਬਲੀ ਦੇ ਇਜਲਾਸਾਂ ਵਿੱਚ ਹਾਜ਼ਰ ਹੁੰਦਾ ਰਿਹਾ ਤੇ ਉਸ ਮੁਸਲਮਾਨ ਨੇ ਫੜਨ ਦਾ ਕਦੇ ਯਤਨ ਨਾ ਕੀਤਾ। ਸਰ ਸੁੰਦਰ ਸਿੰਘ ਨੇ ਬੜਾ ਖਿਝ ਖਿਝ ਕੇ ਲਿਖਣਾ ਪਰ ਉਸ ਦੀ ਕੋਈ ਤਾਮੀਲ ਨਹੀਂ ਹੁੰਦੀ ਸੀ। ਅੰਤ ਵਿੱਚ ਸਰ ਸੁੰਦਰ ਸਿੰਘ ਜੀ ਇੱਕ ਅਪ੍ਰੈਲ 1941 ਨੂੰ ਪਰਲੋਕ ਸਿਧਾਰ ਗਏ। ਉਹਨਾਂ ਆਪਣੀ ਜਿੰਦਗੀ ਵਿੱਚ ਇਹ ਝਗੜਾ ਨਾ ਹੀ ਛੱਡਿਆ। ਇਹ ਜਿਸ ਰੁਪਏ ਦੀ ਮੇਰੇ ਤੇ ਡਿਗਰੀ ਹੋਈ, ਉਹ ਉਹੀ ਰੁਪਿਆ ਸੀ ਜੋ ਗੁਰਦੁਆਰਾ ਕਮੇਟੀ ਨਨਕਾਣਾ ਸਾਹਿਬ ਨੇ ਕਰਤਾਰ ਸਿੰਘ ਝੱਬਰ ਤੇ ਜੋ ਕਤਲ ਕੇਸ ਬਣਿਆ ਸੀ ਉਸ ਕੇਸ ਤੇ ਖਰਚ ਕੀਤਾ ਸੀ। ਉਸ ਮੁਕੱਦਮੇ ਦਾ ਹਿਸਾਬ ਕਿਤਾਬ ਸਾਨੂੰ ਜ਼ੁਬਾਨੀ ਦੱਸ ਕੇ ਮਨਜ਼ੂਰੀ ਲੈ ਲਈ ਗਈ ਸੀ ਜੇ ਕੋਈ ਇਸ ਤੇ ਇਤਰਾਜ ਕਰੀਏ ਤਾਂ ਆਖਦੇ ਸੀ ਕਿ ਭਾਈ ਇਹ ਗੱਲ ਕਥਾ ਲਿਖਤਾਂ

ਵਿੱਚ ਆਉਣ ਤੇ ਹਾਈਕੋਰਟ ਵਿੱਚ ਮੁਕੱਦਮਾ ਕਰਤਾਰ ਸਿੰਘ ਝੱਬਰ ਦੇ ਖਿਲਾਫ਼ ਹੋਵੇਗਾ ਤੇ ਉਸ ਦੀ ਫ਼ਾਂਸੀ ਦੀ ਜ਼ੁੰਮੇਵਾਰੀ ਤੁਹਾਡੇ ਤੇ ਹੋਵੇਗੀ। ਇਹ ਜੁਆਬ ਸੁਣਕੇ ਕਮੇਟੀ ਖਰਚ ਦੀ ਪ੍ਰਵਾਨਗੀ ਦੇਂਦੀ ਰਹੀ ਤੇ ਖਰਚ ਇਨਚਾਰਜ ਮੈਂਬਰ ਸਰਦਾਰ ਵਰਿਆਮ ਸਿੰਘ ਘਰਮੂਲਾ (ਗੁਜਰਾਂਵਾਲਾ) ਕਰਦੇ ਰਹੇ। ਅਸੀਂ ਭਾਈ ਕਰਤਾਰ ਸਿੰਘ ਝੱਬਰ ਦੀ ਫ਼ਾਂਸੀ ਦਾ ਜਦ ਜ਼ਿਕਰ ਆਵੇ ਤਾਂ ਉਦੋਂ ਹੀ ਡਰ ਜਾਂਦੇ ਸਾਂ। ਅਸਾਂ ਮਨਜ਼ੂਰੀ ਦਿੱਤੀ, ਇਸ ਮਨਜ਼ੂਰੀ ਦੇਣ ਨਾਲ ਸਾਰੀ ਕਾਨੂੰਨੀ ਜ਼ਿੰਮੇਵਾਰੀ ਅਸਾਡੇ ਤੇ ਆਉਂਦੀ ਸੀ ਪਰ ਅਸਲ ਵਿੱਚ ਕੁਝ ਕੁ ਮੈਂਬਰ ਐਸੇ ਸਨ ਕਿ ਜਿਨਾਂ ਦਾ ਹਿਸਾਬ ਕਿਤਾਬ ਰੱਖਣ ਨਾਲ ਕੋਈ ਸਬੰਧ ਨਹੀਂ ਸੀ ਤੇ ਭਾਈ ਕਰਤਾਰ ਸਿੰਘ ਝੱਬਰ ਦਾ ਨਾਂ ਲੈ ਕੇ ਅਸਾਥੋਂ ਪਰਵਾਨਗੀ ਲੈ ਲੈਂਦੇ ਸਨ ਇਖਲਾਕੀ ਤੌਰ ਤੇ ਉਸ ਖਰਚ ਦੇ ਅਸੀਂ ਜ਼ੁੰਮੇਵਾਰ ਨਹੀਂ ਸਾਂ ਪਰ ਕਾਨੂੰਨੀ ਤੌਰ ਤੇ ਜ਼ੁਮੇਵਾਰੀ ਅਸਾਡੇ ਤੇ ਆਉਂਦੀ ਸੀ। ਮੁਕੱਦਮਾ ਚਲਿਆ ਤੇ ਭਾਈ ਘਰਮੂਲੇ (ਪਿੰਡ ਦਾ ਨਾਂ) ਨੇ ਕਿਹਾ ਕਿ ਤੁਸੀਂ ਫਿਕਰ ਨਾ ਕਰੋ ਮੈਂ ਆਪ ਹੀ ਇਸ ਨਾਲ ਲੜਾਂਗਾਂ ਤੇ ਉਹ ਲੜਦਾ ਹੀ ਰਿਹਾ। ਮੁਕਦਮੇ ਵਿੱਚ ਡਿਗਰੀ ਕੁਝ ਕੁਝ ਇਸ ਤਰ੍ਹਾਂ ਦੀ ਹੋ ਗਈ ਕਿ ਭਾਈ ਵਰਿਆਮ ਸਿੰਘ ਘਰਮੂਲੇ ਤੇ ਡਿਗਰੀ ਹੋ ਗਈ ਉਸ ਨੇ ਡਿਗਰੀ ਹੋਣ ਤੋਂ ਪਹਿਲੋਂ ਹੀ ਆਪਣੀ ਜਾਇਦਾਦ ਹੋਰਨਾਂ ਦੇ ਨਾਂ ਲਵਾ ਦਿੱਤੀ ਅਤੇ ਹਾਈਕੋਰਟ ਵਿੱਚ ਅਪੀਲ ਦਾ ਫ਼ੈਸਲਾ ਵੀ ਅਸਾਡੇ ਵਿਰੁੱਧ ਹੋਇਆ। ਛੇ ਮਹੀਨੇ ਤੱਕ ਡਿਗਰੀ ਭਾਈ ਵਰਿਆਮ ਸਿੰਘ ਇਕਲੇ ਤੇ ਰਹੀ ਤੇ ਜੇ ਇਸ ਸਮੇਂ ਤੱਕ ਵਸੂਲੀ ਨਾ ਹੋਵੇ ਤੇ ਕਮੇਟੀ ਦੇ ਸਾਰੇ ਮੈਂਬਰ ਤੇ ਪੈ ਜਾਵੇ ਤੇ ਉਹਨਾਂ ਵਿੱਚੋਂ ਕਿਸੇ ਇੱਕ ਮੈਂਬਰ ਤੋਂ ਸਾਰੀ ਰਕਮ ਵਸੂਲੀ ਜਾ ਸਕਦੀ ਸੀ। ਜਿਸ ਦਿਨ ਹਾਈਕੋਰਟ ਦੇ ਫ਼ੈਸਲੇ ਦੇ ਵਿਰੁੱਧ ਅਪੀਲ ਕਰਨ ਦੇ ਕੇਵਲ ਦੋ ਦਿਨ ਰਹਿੰਦੇ ਸਨ ਤਾਂ ਘਰਮੂਲਾ ਸਾਹਿਬ ਨੇ ਬਾਕੀ ਮੈਂਬਰਾਂ ਨੂੰ ਕਿਹਾ ਕਿ ਤੁਸੀਂ ਕੋਈ ਅਪੀਲ ਕਰਨੀ ਹੈ ਤਾਂ ਕਰ ਲਵੋ ਤੇ ਹੁਣ ਮੇਰਾ ਕੋਈ ਚਾਰਾ ਨਹੀਂ ਚਲਦਾ। ਏਨੇ ਥੋਹੜੇ ਅਰਸੇ ਵਿੱਚ ਅਪੀਲ ਦੇ ਕਾਗਜ਼ਾਂ ਦਾ ਪ੍ਰਬੰਧ ਵੀ ਨਹੀਂ ਹੋ ਸਕਦਾ ਸੀ ਅਤੇ ਉਹ ਅਪੀਲ ਨਾ ਹੋ ਸਕੀ ਤੇ ਉਹ ਡਿਗਰੀ ਪੱਕੀ ਹੋ ਗਈ। ਸਰਦਾਰ ਸੰਪੂਰਨ ਸਿੰਘ ਜੀ ਲਾਇਲਪੁਰੀ ਨਨਕਾਣਾ ਸਾਹਿਬ ਕਮੇਟੀ ਦੇ ਪ੍ਰਧਾਨ ਸਨ। ਮੈਂ ਮਾਸਟਰ ਤਾਰਾ ਸਿੰਘ ਜੀ ਨੂੰ ਮਿਲ ਕੇ ਕਿਹਾ ਕਿ ਮੈਂ ਚਾਹੁੰਦਾ ਹਾਂ ਕਿ ਗੁਰਦੁਆਰਾ ਕਮੇਟੀ ਨਨਕਾਣਾ ਸਾਹਿਬ ਦਾ ਮੈਥੋਂ ਹਿੱਸਾ ਨਕਦੀ ਰੁਪਏ ਲੈ ਕੇ ਫ਼ੈਸਲਾ ਹੋ ਜਾਵੇ। ਸਰਦਾਰ ਸੰਪੂਰਨ ਸਿੰਘ ਬੈਰਿਸਟਰ ਸਨ। ਉਹਨਾਂ ਨੂੰ ਸਰਦਾਰ ਭਗਤ ਸਿੰਘ ਐਡਵੋਕੇਟ ਵਲੋਂ ਇਕ ਨੋਟਿਸ ਗਿਆ ਕਿ ਜੇ ਨਨਕਾਣਾ ਸਾਹਿਬ ਦੇ ਪ੍ਰਧਾਨ ਜਾਂ ਕਿਸੇ ਮੈਂਬਰ ਨੇ ਰਾਜੀਨਾਮਾਂ ਕੀਤਾ ਤਾਂ ਉਸ ਉਤੇ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ਸਰਦਾਰ ਸੰਪੂਰਨ ਸਿੰਘ ਇਸ ਨੋਟਿਸ ਪੁੱਜਣ ਤੇ ਇਕ ਦਮ ਠਠੰਬਰ ਗਏ ਤਾਂ ਉਹਨਾਂ ਰਾਜੀਨਾਮੇਂ ਲਈ ਕੁਝ ਯਤਨ ਨਾ ਕੀਤਾ। ਅੰਤ ਮੈਨੂੰ ਕਰਜਾ ਮਸਾਹਲਤੀ ਬੋਰਡ ਵਿੱਚ ਦਰਖਾਸਤ ਦੇਣੀ ਪਈ। ਸਰਦਾਰ ਦਿਲਬਾਗ ਸਿੰਘ ਜੀ ਉਸ ਦੇ ਚੇਅਰਮੈਨ ਸਨ ਉਹ ਬਿਲਕੁਲ ਸਰਕਾਰੀ ਸਨ ਪਰ ਬੜੇ ਇਖ਼ਲਾਕ ਵਾਲੇ ਬੰਦੇ ਸਨ, ਚੋਣ ਦੇ ਦਿਨਾਂ ਵਿੱਚ ਵੀ ਤੇ ਚੋਣ ਤੋਂ ਪਿੱਛੋਂ ਵੀ ਮੇਰੇ ਨਾਲ ਉਹ ਇਤਫਾਕ ਨਾਲ ਮਿਲਦੇ ਰਹੇ। ਉਹਨਾਂ ਨੂੰ ਮੈਂ ਸਾਰੀ ਤਕਲੀਫ਼ ਦੱਸੀ ਤੇ ਉਹਨਾਂ ਨੇ ਮੈਨੂੰ ਸਲਾਹ ਦਿੱਤੀ ਕਿ ਮੈਂ ਕਰਜਾ ਬੋਰਡ ਨੂੰ ਜ਼ਰੂਰ ਦਰਖ਼ਾਸਤ ਦੇ ਦੇਵਾਂ। ਮੈਂ ਦਰਖ਼ਾਸਤ ਦੇ ਦਿੱਤੀ ਤੇ ਉਹਨਾਂ ਨੇ ਅਦਾਲਤੀ ਕਾਰਵਾਈਆਂ ਤੇ ਕੁਰਕੀਆਂ ਆਦਿ ਦੀ ਰੋਕ ਲਾ ਦਿੱਤੀ ਕਿ ਕੁਰਕੀ ਨਹੀਂ ਹੋ ਸਕਦੀ। ਮੈਨੂੰ ਮੌਕਾ ਮਿਲ ਗਿਆ ਕਿ ਅਸੈਬਲੀ ਦਾ ਟੀ.ਏ. ਆਦਿ ਵਸੂਲ ਕਰ ਸਕਾਂ, ਜਿਥੋਂ ਤੱਕ ਮੈਨੂੰ ਯਾਦ ਹੈ 3600 ਰੁਪਏ ਦੀ ਰਕਮ ਮੈਂ ਇਕੱਠੀ ਵਸੂਲੀ।

ਸਰਦਾਰ ਦਿਲਬਾਗ਼ ਸਿੰਘ ਨੇ ਮੈਨੂੰ ਦੱਸਿਆ ਕਿ ਜੇਕਰ ਸਰ ਸੁੰਦਰ ਸਿੰਘ ਜ਼ਿੰਦਾ ਹੁੰਦੇ ਤਾਂ ਮੈਂ ਕੁਝ ਨਹੀਂ ਸਾਂ ਕਰ ਸਕਦਾ ਪਰ ਹੁਣ ਮੈਂ ਜੋ ਮੇਰੇ ਵੱਸ ਹੈ ਕਰਾਂਗਾ ਤੇ ਉਹਨਾਂ ਕਿਹਾ ਮੈਨੂੰ ਇਹ ਵੀ ਤਸੱਲੀ ਹੈ ਕਿ ਤੁਹਾਡੇ ਪਾਸ ਏਨਾ ਰੁਪਿਆ ਅਦਾ ਕਰਨ ਵਾਸਤੇ ਵੀ ਨਹੀਂ ਹੋਣਾ। ਕਰਜ਼ਾ ਬੋਰਡ ਦਾ ਕਾਇਦਾ ਇਹ ਸੀ ਕਿ ਜੇ ਲਹਿਣੇਦਾਰ ਕਿਸੇ ਪੇਸ਼ੀ ਤੇ ਗੈਰ ਹਾਜ਼ਰ ਹੋ ਜਾਵੇ ਤਾਂ ਉਸ ਦੀ ਡਿਗਰੀ ਹੀ ਖ਼ਤਮ ਹੋ ਜਾਂਦੀ ਸੀ। ਕੋਈ ਸਾਲ ਜਾਂ ਡੇਢ ਸਾਲ ਪੇਸ਼ੀਆਂ ਪੈਂਦੀਆਂ ਰਹੀਆਂ ਤੇ ਇਸ ਦੌਰਾਨ ਇਕ ਦਿਨ ਉਹ ਆ ਗਿਆ ਜਿਸ ਦਿਨ ਸਾਰੇ ਹੀ ਡਿਗਰੀਦਾਰ ਗੈਰ ਹਾਜ਼ਰ ਸਨ ਤੇ ਉਸ ਦਿਨ ਹੀ ਡਿਗਰੀ ਖ਼ਤਮ ਹੋ ਗਈ। ਇਕ ਅਪਰੈਲ ਸੰਨ 1941 ਨੂੰ ਸਰ ਸੁੰਦਰ ਸਿੰਘ ਤਾਂ ਚੜ੍ਹਾਈ ਕਰ ਗਏ ਤੇ ਉਹਨਾਂ ਦੀ ਖ਼ਾਲੀ ਹੋਈ ਥਾਂ ਉਤੇ ਸਰਦਾਰ ਦਸੌਂਧਾ ਸਿੰਘ ਜੀ ਲੁਧਿਆਣੇ ਵਾਲੇ ਵਜ਼ੀਰ ਬਣੇ। ਉਹਨਾਂ ਦੇ ਕਿੱਸੇ ਕਹਾਣੀਆਂ ਪੈਣੇ ਸ਼ੁਰੂ ਹੋ ਗਏ। ਇਸ ਤੋਂ ਇਲਾਵਾ ਸਰ ਸੁੰਦਰ ਸਿੰਘ ਵਾਲੀ ਖ਼ਾਲੀ ਹੋਈ ਸੀਟ ਵਾਲੀ ਅਸੈਂਬਲੀ ਦੀ ਹਲਕਾ ਬਟਾਲਾ ਦੀ ਚੋਣ ਆ ਗਈ ਤੇ ਸਰ ਸਕੰਦਰ ਦੀ ਯੂਨੀਨਿਸਟ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਟੱਕਰ ਬੜੀ ਵੱਜ ਗੱਜ ਕੇ ਹੋਈ। ਸਰਦਾਰ ਕ੍ਰਿਪਾਲ ਸਿੰਘ ਮਜੀਠੀਆ ਜੋ ਸਰ ਸੁੰਦਰ ਸਿੰਘ ਦਾ ਵੱਡਾ ਲੜਕਾ ਸੀ ਯੂਨਿਨਿਸਟ ਗੌਰਮਿੰਟ ਦੀ ਟਿਕਟ ਉਤੇ ਤੇ ਅਕਾਲੀ ਦਲ ਨੇ ਆਪਣੇ ਉਮੀਦਵਾਰ ਨੌ-ਜੁਆਨ ਵਕੀਲ ਸਰਦਾਰ ਗੁਰਬਖ਼ਸ਼ ਸਿੰਘ ਵਕੀਲ ਗੁਰਦਾਸਪੁਰ ਵਾਲੇ ਨੂੰ ਖੜ੍ਹਾ ਕੀਤਾ। ਇਹ ਚੋਣ ਬਹੁਤ ਹੀ ਜ਼ੋਰ-ਅਜਮਾਈ ਹੋ ਕੇ ਲੜੀ ਗਈ, ਸਰਦਾਰ ਕ੍ਰਿਪਾਲ ਸਿੰਘ ਮਜੀਠੀਏ ਨੇ ਬੇਸ਼ੁਮਾਰ ਧਨ ਖਰਚ ਕੀਤਾ। ਅਕਾਲੀ ਦਲ ਵਲੋਂ ਵੀ ਲੜਨ ਵਿੱਚ ਕੋਈ ਕਸਰ ਨਾ ਰਹੀ ਤੇ ਇਹ ਚੋਣ ਜਿਸ ਤੇ ਲੜਾਈਆਂ ਵੀ ਹੋਈਆਂ ਤੇ ਅਕਾਲੀ ਦਲ ਦੇ ਆਗੂ ਉਹਨਾਂ ਵਿੱਚ ਫੜੇ ਵੀ ਗਏ। ਮੁਕੱਦਮੇ ਵੀ ਜ਼ੋਰ ਨਾਲ ਚੱਲੇ ਤੇ ਪੰਜਾਬ ਦੇ ਪਹਿਲਵਾਨ ਵੀ ਇਕੱਠੇ ਕੀਤੇ ਗਏ, ਪੰਜਾਬ ਦੇ ਢਾਡੀ ਜੱਥੇ ਵੀ ਇਕ ਜਾਂ ਦੂਜੇ ਕੈਂਪ ਵਿੱਚ ਵੰਡੇ ਹੋਏ ਸਨ। ਤਕਰੀਬਨ ਦੋ ਮਹੀਨੇ ਦੀ ਮੁਹਿੰਮ ਤੋਂ ਪਿੱਛੋਂ ਵੋਟਾਂ ਪਾਈਆਂ, ਅਕਾਲੀ ਦਲ ਵੱਲ ਸਿਦਕ ਭਰੋਸੇ ਵਾਲੇ ਵੋਟਰ ਹੀ ਆਉਂਦੇ ਸਨ। ਸਰਦਾਰ ਕ੍ਰਿਪਾਲ ਸਿੰਘ ਦੇ ਵੋਟਰਾਂ ਨੂੰ ਇਕ ਤੇ ਪੈਸੇ ਮਿਲਦੇ ਸਨ, ਜਿਹੜਾ ਵੋਟਰ ਆਪ ਪੈਸੇ ਨਾਂ ਲੈਂਦਾ ਉਹ ਕਿਸੇ ਨਾ ਕਿਸੇ ਲਿਆਉਣ ਵਾਲੇ ਦੇ ਨਾਂ ਪਾਇਆ ਜਾਂਦਾ ਸੀ ਤੇ ਉਸ ਦੇ ਪੈਸੇ ਉਸ ਨੂੰ ਦੇ ਦਿੱਤੇ ਜਾਂਦੇ ਸਨ। ਗਿਆਨੀ ਸ਼ੇਰ ਸਿੰਘ ਤੇ ਉਹਨਾਂ ਦੀ ਪਾਰਟੀ ਸਰਦਾਰ ਕ੍ਰਿਪਾਲ ਸਿੰਘ ਮਜੀਠੀਏ ਵਲੋਂ ਲੜੇ ਪਰ ਅੰਤ ਸਿੱਟਾ ਇਹ ਨਿਕਲਿਆ ਕਿ ਅੱਠ ਨੌਂ ਸੌ ਵੋਟ ਵਧ ਲੈ ਕੇ ਸਰਦਾਰ ਗੁਰਬਖਸ਼ ਸਿੰਘ ਅਕਾਲੀ ਦਲ ਦਾ ਉਮੀਦਵਾਰ ਜਿੱਤ ਗਿਆ। ਇਸ ਤੋਂ ਪਿੱਛੋਂ ਸਰਦਾਰ ਕ੍ਰਿਪਾਲ ਸਿੰਘ ਨੇ ਇਲੈਕਸ਼ਨ ਪਟੀਸ਼ਨ ਕੀਤੀ ਅਤੇ ਉਹਨਾਂ ਨੇ ਪਟੀਸ਼ਨ ਦੀ ਪੈਰਵੀ ਵੀ ਬਹੁਤ ਤਕੜੇ ਹੋ ਕੇ ਕੀਤੀ। ਅਕਾਲੀ ਦਲ ਦੀ ਇਸ ਸਾਰੇ ਸਿਲਸਿਲੇ ਵਿੱਚ ਮਾਲੀ ਮੱਦਦ ਸਰਦਾਰ ਬਲਦੇਵ ਸਿੰਘ ਜੀ ਕਰਦੇ ਰਹੇ। ਪਟੀਸ਼ਨ ਦੇ ਮੁਕੱਦਮੇ ਦੇ ਸਰਦਾਰ ਬਲਦੇਵ ਸਿੰਘ ਜੀ ਪੂਰੀ ਨਿਗਾਹ ਰੱਖਦੇ ਸਨ। ਉਹਨਾਂ ਦੀ ਬੜੀ ਦ੍ਰਿੜ ਪੈਰਵੀ ਦੇ ਕਾਰਨ ਸਰਦਾਰ ਕ੍ਰਿਪਾਲ ਸਿੰਘ ਨੂੰ ਪਟੀਸ਼ਨ ਦੇ ਵਿੱਚ ਵੀ ਹਾਰ ਹੋਈ। ਇਹ ਹਾਰ ਦਾ ਸਰਦਾਰ ਕ੍ਰਿਪਾਲ ਸਿੰਘ ਤੇ ਡਾਢਾ ਅਸਰ ਹੋਇਆ ਤੇ ਉਹ ਚੜ੍ਹਾਈ ਕਰ ਗਏ ਤੇ ਇਵੇਂ ਸਿੱਖ ਨੈਸ਼ਨਲਿਸਟ ਪਾਰਟੀ ਦੇ ਪੈਰ ਉਖੜ ਗਏ ਤੇ ਅਕਾਲੀ ਦਲ ਸਿੱਖਾਂ ਵਿੱਚ ਵਧੇਰੇ ਜ਼ੋਰ ਪਕੜ ਗਿਆ।

ਜੰਗ ਦੇ ਮਹੀਨੇ ਗੁਜ਼ਰਦੇ ਗਏ ਤੇ ਪੰਜਾਬ ਦੀ ਰਾਜਨੀਤੀ ਵਿੱਚ ਵੀ ਉਤਾਰ ਚੜ੍ਹਾਅ ਆਉਂਦਾ ਰਿਹਾ ਤੇ ਇਕ ਦਿਨ ਉਹ ਆਇਆ ਕਿ ਜਦ ਸਰਦਾਰ ਬਲਦੇਵ ਸਿੰਘ ਜੀ ਨੂੰ

ਪੰਜਾਬ ਦੀ ਵਜ਼ੀਰ ਮੰਡਲੀ ਵਿੱਚ ਲਿਆ ਗਿਆ ਤੇ ਸਰਦਾਰ ਦਸੌਂਧਾ ਸਿੰਘ ਜੀ ਨੂੰ ਪੰਜਾਬ ਵਜ਼ਾਰਤ ਤੋਂ ਜੁਆਬ ਮਿਲ ਗਿਆ। ਇਸ ਲਈ ਅੰਗਰੇਜ਼ ਫ਼ੌਜੀ ਅਫ਼ਸਰਾਂ ਨੇ ਵਧੇਰੇ ਕੰਮ ਕੀਤਾ। ਉਹਨਾਂ ਸਰ ਸਕੰਦਰ ਹਯਾਤ ਤੇ ਦਬਾਅ ਪਾਇਆ ਕਿ ਜੰਗ ਲਈ ਪੂਰੀ ਮੱਦਦ ਲੈਣ ਲਈ ਸਰਦਾਰ ਦਸੌਂਧਾ ਸਿੰਘ ਵਧੇਰੇ ਹਰ ਦਿਲ ਅਜ਼ੀਜ਼ ਸਿੱਖ ਨਹੀਂ ਸੋ ਵਜਾਰਤ ਵਿੱਚ ਨਾ ਲਿਆ ਜਾਏ ਤੇ ਉਹਨਾਂ ਦੀ ਨਿਗਾਹ ਵਿੱਚ ਉਸ ਸਮੇਂ ਬਲਦੇਵ ਸਿੰਘ ਜ਼ਿਆਦਾ ਹਰ ਦਿਲ ਅਜ਼ੀਜ਼ ਸਿੱਖ ਸਨ। ਸੋ ਸਰ ਸਕੰਦਰ ਤੋਂ ਉਹਨਾਂ ਨੇ ਇਹ ਗੱਲ ਮਨਵਾ ਲਈ। ਸਕੰਦਰ ਬਲਦੇਵ ਸਿੰਘ ਪੈਕਟ ਹੋਇਆ ਜਾਂ ਸਮਝੌਤਾ ਹੋਇਆ ਜਿਸ ਵਿੱਚ ਸਿੱਖਾਂ ਦੇ ਕੁਝ ਮਾਮਲੇ ਨਬੇੜੇ ਗਏ, ਜਿਹਾ ਕਿ ਝਟਕੇ ਤੇ ਲਗੀ ਪਾਬੰਦੀ ਹਟਾਉਣ ਦਾ ਤੇ ਗੁਰਮੁਖੀ ਪੰਜਾਬੀ ਦੇ ਵਧੇਰੇ ਪੜ੍ਹਾਈ ਦਾ ਪ੍ਰਬੰਧ ਕਰਨ ਤੇ ਏਸੇ ਤਰ੍ਹਾਂ ਗੁਰਦੁਆਰਾ ਐਕਟ ਦੇ ਵਿੱਚ ਮੁਨਾਸਬ ਮਸਲਿਆਂ ਦੇ ਹੱਲ ਦੀ ਉਮੀਦ ਦਿਵਾਈ ਗਈ ਤੇ ਨਾਲ ਸਰਦਾਰ ਬਲਦੇਵ ਸਿੰਘ ਜੀ ਨੂੰ ਵਜ਼ੀਰ ਬਣਨ ਦੀ ਦਾਵਤ ਦਿੱਤੀ। ਇਹ ਚਿੱਠੀ ਪੱਤਰ ਸਰ ਸਕੰਦਰ ਨੇ ਲਿਖਕੇ ਮੈਨੂੰ ਦਿੱਤੇ ਤੇ ਮੈਂ ਇਹ ਚਿੱਠੀ ਪੱਤਰ ਸਰਦਾਰ ਬਲਦੇਵ ਸਿੰਘ ਜੀ ਤੱਕ ਪਹੁੰਚਾ ਦਿੱਤੇ। ਸਰਦਾਰ ਬਲਦੇਵ ਸਿੰਘ ਜੀ ਨੇ ਵਜ਼ੀਰ ਬਣਨਾ ਪਰਵਾਨ ਕਰ ਲਿਆ ਤੇ ਦੋ ਚਾਰ ਦਿਨ ਪਿਛੋਂ ਉਹਨਾਂ ਨੇ ਵਜ਼ਾਰਤ ਦੇ ਅਹੁਦੇ ਦੀ ਸੁਗੰਧ ਚੁੱਕ ਲਈ ਇਸ ਦੇ ਨਾਲ ਹੀ ਉਹਨਾਂ ਨੇ ਸਰ ਸਕੰਦਰ ਤੋਂ ਸ਼ਹਿਰੀ ਹਿੰਦੂਆਂ ਤੋਂ ਇਕ ਟੈਕਸ ਵੀ ਹਟਵਾ ਦਿੱਤਾ ਉਹਨਾਂ ਇਸ ਅਹੁਦੇ ਰਾਹੀਂ ਪੰਜਾਬੀਆਂ ਤੇ ਸਿੱਖਾਂ ਦੀ ਸੇਵਾ ਆਰੰਭ ਕਰ ਦਿੱਤੀ। ਇੰਨਾਂ ਦਿਨਾਂ ਵਿੱਚ ਇਹ ਵੇਖਣ ਦਾ ਮੌਕਾ ਮਿਲਿਆ ਕਿ ਸਰ ਸਕੰਦਰ ਅੰਗਰੇਜ਼ੀ ਬੋਲੀ ਦਾ ਮਹਾਂ ਜਾਣਕਾਰ ਹੋ ਗਿਆ ਸੀ ਤੇ ਉਹ ਅੰਗਰੇਜ਼ੀ ਲਿਖਣ ਪੜ੍ਹਨ ਦੇ ਸਿਲਸਲੇ ਵਿੱਚ ਆਪਣੇ ਵਿਰੋਧੀ ਨੂੰ ਦਾਅ ਲਾ ਲੈਂਦਾ ਸੀ, ਨਾਲ ਹੀ ਇਹ ਗੱਲ ਵੇਖਣ ਵਿੱਚ ਵੀ ਆਈ ਕਿ ਸਰ ਸਕੰਦਰ ਦਾ ਦਿਲ ਵਿਰੋਧੀਆਂ ਸਬੰਧੀ ਸਾਫ਼ ਨਹੀਂ। ਸੋ, ਉਹ ਮੁਕੱਦਮੇ ਦੀਆਂ ਸਾਜ਼ਸ਼ਾਂ ਬਣਾ ਕੇ ਆਪਣੇ ਵਿਰੋਧੀਆਂ ਨੂੰ ਖ਼ਤਮ ਕਰਨਾ ਚਾਹੁੰਦਾ ਸੀ।

ਜੰਗ ਸ਼ੁਰੂ ਹੋਣ ਤੋਂ ਬਾਦ 1940 ਵਿੱਚ ਸਰਦਾਰ ਬਲਦੇਵ ਸਿੰਘ ਤੇ ਸਰ ਜੋਗਿੰਦਰ ਸਿੰਘ ਨੇ ਮਹਾਰਾਜਾ ਪਟਿਆਲਾ ਨੂੰ ਇਕ ਪਾਰਟੀ ਦਿੱਤੀ, ਇਸ ਪਾਰਟੀ ਵਿੱਚ ਉਹਨਾਂ ਨੇ ਬਹੁਤ ਸਾਰੇ ਅੰਗਰੇਜ਼ੀ ਅਫ਼ਸਰ ਤੇ ਬਹੁਤ ਸਾਰੇ ਪੰਜਾਬ ਦੇ ਸਿੱਖ ਸਰਦਾਰ ਤੇ ਅਕਾਲੀ ਜੱਥੇਦਾਰ ਸਹਿਬਾਨ ਸੱਦੇ। ਇਸ ਪਾਰਟੀ ਵਿੱਚ ਮਾਸਟਰ ਤਾਰਾ ਸਿੰਘ ਤੇ ਮੈਂ ਵੀ ਸ਼ਾਮਲ ਹੋਏ ਤੇ ਬਹੁਤ ਸਾਰੇ ਹੋਰ ਅਕਾਲੀ ਵੀ ਸ਼ਾਮਲ ਹੋਏ। ਇਸ ਤੋਂ ਕਾਂਗਰਸ ਪ੍ਰਧਾਨ ਮੌਲਾਨਾ ਆਜ਼ਾਦ ਬੜੇ ਖਫ਼ਾ ਹੋਏ। ਉਹਨਾਂ ਨੇ ਮਾਸਟਰ ਤਾਰਾ ਸਿੰਘ ਤੋਂ ਅਸਤੀਫ਼ਾ ਮੰਗਿਆ ਤੇ ਮਾਸਟਰ ਜੀ ਨੇ ਕਾਂਗਰਸ ਤੋਂ ਅਸਤੀਫ਼ਾ ਦੇ ਦਿੱਤਾ ਤੇ ਇਹ ਵੀ ਕਿਹਾ ਕਿ ਜਿਸ ਜਥੇਬੰਦੀ ਦਾ ਪ੍ਰਧਾਨ ਮੌਲਾਨਾ ਆਜ਼ਾਦ ਹੋਊ ਮੈਂ ਉਸ ਦਾ ਕਦੇ ਵੀ ਮੈਂਬਰ ਨਹੀਂ ਹੋਊਂਗਾ। ਇਸ ਸਮੇਂ ਤੋਂ ਲੈ ਕੇ ਆਪਣੀ ਜਿੰਦਗੀ ਦੇ ਅੰਤਲੇ ਦਿਨ ਤੱਕ ਮਾਸਟਰ ਤਾਰਾ ਸਿੰਘ ਫਿਰ ਕਾਂਗਰਸ ਵਿੱਚ ਸ਼ਾਮਲ ਨਹੀਂ ਹੋਏ।

ਸਮੇਂ ਦੇ ਰੰਗ, ਸਰ ਸਕੰਦਰ ਛੇਤੀ ਹੀ ਇਨ੍ਹਾਂ ਵਾਕਿਅਤ ਤੋਂ ਬਾਅਦ ਫੌਤ ਹੋ ਗਿਆ ਤੇ ਪੰਜਾਬ ਨੂੰ ਨਵਾਂ ਚੀਫ਼ ਮਨਿਸਟਰ ਲੱਭਣਾ ਪਿਆ। ਸਰ ਛੋਟੂ ਰਾਮ ਬੜ੍ਹੇ ਪੱਕੇ ਯੂਨਿਨਿਸਟ ਸਨ ਤੇ ਯੂਨਿਨਿਸਟ ਪਾਰਟੀ ਵਿੱਚ ਉਹਨਾਂ ਦਾ ਅਹੁਦਾ ਸਰ ਸਕੰਦਰ ਤੋਂ ਦੂਜੇ ਨੰਬਰ ਤੇ ਸੀ ਤੇ ਕਈ ਲੋਕ ਖਿਆਲ ਕਰਦੇ ਸੀ ਕਿ ਯੂਨੀਨਿਸਟ ਪਾਰਟੀ ਚੌਧਰੀ ਛੋਟੂ ਰਾਮ ਨੂੰ ਹੀ ਸ਼ਾਇਦ ਆਪਣਾ ਲੀਡਰ ਬਣਾ ਲਵੇ ਪਰ ਯੂਨੀਨਿਸਟ ਪਾਰਟੀ ਵਿੱਚ ਇਸਲਾਮੀ

ਫਿਰਕੇਦਾਰੀ ਮੌਜੂਦ ਸੀ, ਇਸ ਲਈ ਚੌਧਰੀ ਸਰ ਛੋਟੂ ਰਾਮ ਦੀ ਥਾਂ ਉਹਨਾਂ ਨੇ ਖ਼ਿਜ਼ਰ ਹਯਾਤ ਟਿਵਾਣਾ ਨੂੰ ਆਪਣਾ ਲੀਡਰ ਚੁਣ ਲਿਆ। ਖਿਜ਼ਰ ਹਯਾਤ ਟਿਵਾਣਾ ਨੂੰ ਸਕੰਦਰ ਬਲਦੇਵ ਪੈਕਟ ਵਿੱਚ ਕੀ ਗੱਲ ਤਹਿ ਹੋਈ ਇਹਦਾ ਚੰਗੀ ਤਰ੍ਹਾਂ ਪਤਾ ਨਹੀਂ ਸੀ ਪਰ ਖ਼ਿਜ਼ਰ ਹਯਾਤ ਖਾਂ ਸ਼ਰੀਫ਼ ਆਦਮੀ ਸੀ, ਉਸ ਨੂੰ ਜੋ ਗੱਲਾਂ ਅਸੀਂ ਦੱਸੀਆਂ ਉਸ ਨੇ ਉਹੀ ਗੱਲਾਂ ਮੰਨ ਲਈਆਂ ਤੇ ਉਸ ਦੇ ਇਹ ਮੰਨ ਲੈਣ ਨਾਲ 1944 ਵਿੱਚ ਗੁਰਦੁਆਰਾ ਐਕਟ ਵਿੱਚ ਤਰਮੀਮ ਹੋਣ ਦਾ ਕੰਮ ਸੌਖਾ ਹੋ ਗਿਆ। ਮੈਂ ਗੁਰਦੁਆਰਾ ਐਕਟ ਵਿੱਚ ਤਰਮੀਮ ਬਿਲ ਪੇਸ਼ ਕੀਤਾ ਇਹਨਾਂ ਤਰਮੀਮਾਂ ਨਾਲ ਗੁਰਦੁਆਰਾ ਐਕਟ ਦਾ ਕਾਫੀ ਹੁਲੀਆ ਬਦਲ ਗਿਆ। ਇਸ ਐਕਟ ਰਾਹੀਂ ਮੈਂ ਰਾਮਦਾਸੀਏ, ਮਜ਼ਹਬੀ, ਕਬੀਰ ਪੰਥੀ ਆਦਿ ਨੂੰ ਨਿਸ਼ਚਿਤ ਹੱਕ ਦਿਵਾਏ ਤੇ ਸ਼੍ਰੋਮਣੀ ਕਮੇਟੀ ਦੇ ਧਰਮ ਪ੍ਰਚਾਰ ਦੇ ਲਈ ਵੀ ਵਧੇਰੇ ਰੁਪਿਆ ਖਰਚ ਕਰਨ ਦਾ ਹੱਕ ਹਾਸਲ ਕਰਕੇ ਦਿੱਤਾ। ਗੁਰਦੁਆਰਾ ਕਮੇਟੀਆਂ ਤੋਂ ਦਸਵੰਧ ਲੈਣ ਸਬੰਧੀ ਸਰਕਾਰ ਨੂੰ ਜੋ ਅਧਿਕਾਰ ਪ੍ਰਾਪਤ ਸਨ ਉਹ ਖਤਮ ਕਰਾਏ ਤੇ ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਜਾਨ ਆਈ। ਪਹਿਲਾਂ ਸ਼੍ਰੋਮਣੀ ਗੁਰਦੁਆਰਾ ਕਮੇਟੀ ਨਾਮ ਦੀ ਹੀ ਕਮੇਟੀ ਸੀ ਤੇ ਉਸ ਨੂੰ ਮਾਲੀ ਅਖ਼ਤਿਆਰ ਨਾ-ਮਾਤਰ ਸਨ।

ਮੁਹੰਮਦ ਅਲੀ ਜਿਨਾਹ, ਪ੍ਰਧਾਨ ਮੁਸਲਮ ਲੀਗ ਲਾਹੌਰ ਆਇਆ। ਮੁਸਲਮ ਲੀਗ ਨਾਲ ਸਰ ਸਕੰਦਰ ਨੇ ਜੋ ਸਮਝੌਤਾ ਕੀਤਾ ਸੀ ਉਹ ਯੂਨੀਨਿਸਟ ਪਾਰਟੀ ਵਲੋਂ ਕੀਤਾ ਸੀ ਉਸ ਨੂੰ ਖ਼ਤਮ ਕਰਕੇ ਉਸ ਨੇ ਅਸੈਂਬਲੀ ਦੇ ਮੁਸਲਮਾਨ ਮੈਂਬਰਾਂ ਨੂੰ ਸਿੱਧਾ ਹੀ ਮੁਸਲਮ ਲੀਗ ਪਾਰਟੀ ਵਿੱਚ ਸ਼ਾਮਲ ਕਰਨਾ ਸ਼ੁਰੂ ਕਰ ਦਿੱਤਾ ਤੇ ਇਸ ਤਰ੍ਹਾਂ ਕਾਫੀ ਮੈਂਬਰ ਉਸ ਨੇ ਆਪਣੇ ਵੱਲ ਖਿੱਚ ਲਏ। ਸਰ ਛੋਟੂ ਰਾਮ ਇਹਨਾਂ ਦਿਨਾਂ ਵਿੱਚ ਮਾਡਲ ਟਾਊਨ, ਲਾਹੌਰ ਵਿੱਚ ਰਹਿੰਦਾ ਸੀ, ਮੈਂ ਤੇ ਹਰਚਰਨ ਸਿੰਘ ਬਾਜਵਾ ਦੋਵੇਂ ਉਸ ਨੂੰ ਮਿਲਣ ਗਏ ਤੇ ਉਸ ਨੂੰ ਕਿਹਾ ਕਿ ਚੌਧਰੀ ਸਾਹਿਬ ਮੁਹੰਮਦ ਅਲੀ ਜਿਨਾਹ ਯੂਨੀਨਿਸਟ ਪਾਰਟੀ ਚੋਂ ਤੋੜਕੇ ਮੁਸਲਮਾਨ ਮੈਂਬਰਾਂ ਨੂੰ ਮੁਸਲਮ ਲੀਗ ਪਾਰਟੀ ਵਿੱਚ ਲਈ ਜਾਂਦਾ ਹੈ ਤੇ ਤੁਸੀਂ ਕਦੋਂ ਉਠੋਂਗੇ ਜਦ ਸਾਰੇ ਮੈਂਬਰ ਲੈ ਜਾਵੇਗਾ। ਤਾਂ ਉਹਨਾਂ ਨੇ ਉੱਤਰ ਵਿੱਚ ਕਿਹਾ ਕਿ ਆਪ ਕੀ ਬਾਤ ਸੱਚੀ ਹੈ ਜਹਾਂ ਤਕ ਮਿਸਟਰ ਜਿਨਾਹ ਦਾ ਤੁਅੱਲਕ ਹੈ ਉਨ ਕੀ ਬਿਲੀ ਤੋ ਥੈਲੇ ਸੇ ਬਾਹਰ ਆ ਗਈ ਹੈ ਔਰ ਹਮਾਰੀ ਬਿਲੀ ਹੀ ਭੀਗੀ ਬੈਠੀ ਹੈ। ਅੱਛਾ ਮੈਂ ਖ਼ਿਜ਼ਰ ਹਯਾਤ ਕੀ ਤਰਫ਼ ਆਜ ਜਾਤਾ ਹੂ ਔਰ ਏਕ ਯਾ ਦੂਸਰੇ ਤਰਫ਼ ਕਾ ਫ਼ੈਸਲਾ ਕਰ ਕਰ ਹੀ ਵਾਪਸ ਆਊਂਗਾ। ਚੌਧਰੀ ਛੋਟੂ ਰਾਮ ਨੂੰ ਅਸਾਂ ਆਖਿਆ ਕਿ ਜੇ ਤੁਸੀਂ ਮੈਦਾਨ ਵਿੱਚ ਨਿਕਲੋ ਇਸ ਸਮੇਂ ਤੋਂ ਹਮ ਆਪ ਕੇ ਪੀਛੇ ਲੱਗ ਕਰ ਪੂਰਾ ਸਾਥ ਦੇਗੇਂ, ਆਪ ਹਮਾਰੇ ਜਰਨੈਲ ਬਨੋਂ। ਸਰ ਛੋਟੂ ਰਾਮ ਨੇ ਆਖਿਆ ਆਪ ਹੀ ਜਰਨੈਲ ਬਨੋ ਮੈਂ ਤੁਮਾਰੇ ਪੀਛੇ ਲਗੂੰਗਾ। ਅਤੇ ਸਾਡੇ ਦੇਖਦੇ ਹੀ ਛੋਟੂ ਰਾਮ ਨੂੰ ਗੱਲ ਕਰਨ ਦੀ ਲੋੜ ਨਾ ਪਈ। ਸਰ ਖ਼ਿਜ਼ਰ ਹਯਾਤ ਤੇ ਮੁਹੰਮਦ ਅਲੀ ਜਿਨਾਹ ਆਪ ਵਿੱਚ ਟੈਲੀਫੋਨ ਤੇ ਹੀ ਗਾਲੋ-ਗਾਲੀ ਹੋ ਚੁੱਕੇ ਸਨ ਤੇ ਦੋਹਾਂ ਨੇ ਟੈਲੀਫੋਨ ਰੱਖ ਦਿੱਤੇ ਸਨ ਤੇ ਫਿਰ ਉਹਨਾਂ ਨੇ ਇਕ ਦੂਸਰੇ ਨਾਲ ਬਾਤ ਨਹੀਂ ਕੀਤੀ। ਭਾਵੇਂ ਮਿਸਟਰ ਜਿਨਾਹ ਯੂਨੀਨਿਸਟ ਪਾਰਟੀ ਦੇ ਬਹੁਤ ਸਾਰੇ ਮੈਂਬਰਾਂ (ਮੁਸਲਮਾਨਾਂ) ਨੂੰ ਆਪਣੇ ਵੱਲ ਖਿੱਚ ਚੁੱਕੇ ਸਨ। ਪਰ ਖ਼ਿਜ਼ਰ ਹਯਾਤ ਨੇ ਇਸ ਝਗੜੇ ਵਿੱਚ ਜਿਥੇ ਕਦਮ ਰੱਖਿਆ ਉਥੋਂ ਪਿਛਾਂਹ ਨਾ ਕੀਤਾ। ਖ਼ਿਜ਼ਰ ਹਯਾਤ ਯੂਨੀਨਿਸਟ ਪਾਰਟੀ ਨੂੰ ਜਿਤਨਾ ਮਜ਼ਬੂਤ ਕਰ ਸਕਦੇ ਸੀ, ਕਰਦੇ ਰਹੇ।

ਪੰਜਾਬ ਦੇ ਰਾਜਨੀਤਕ ਡਰਾਮੇ ਵਿਚੋਂ ਛੋਟੂ ਰਾਮ 1944 ਵਿੱਚ ਉੱਠ ਗਿਆ। ਇਸ

ਦੇ ਉੱਠ ਜਾਣ ਤੋਂ ਪਿਛੋਂ ਯੂਨੀਨਿਸਟ ਪਾਰਟੀ ਨੂੰ ਬੜੀ ਸੱਟ ਵੱਜੀ ਤੇ ਜੋ ਹਿੰਦੂਆਂ ਤੇ ਮੁਸਲਮਾਨਾਂ ਦੇ ਜੋੜ ਮੇਲ ਨਾਲ ਗੈਰ ਫਿਰਕੇਦਾਰਾਨਾਂ ਯੂਨੀਨਿਸਟ ਪਾਰਟੀ ਬਣੀ ਹੋਈ ਸੀ ਉਸ ਦਾ ਉਹ ਰੰਗ ਨਾ ਰਹਿ ਗਿਆ। ਇਸ ਤੋਂ ਬਾਅਦ ਸਰ ਸਟੈਫਰਡ ਕ੍ਰਿਪਸ ਇਸ ਮਸਲੇ ਦਾ ਹੱਲ ਲੱਭਣ ਲਈ 1942 'ਚ ਹਿੰਦੁਸਤਾਨ ਆਏ। ਭਾਵੇਂ ਉਹਨਾਂ ਨੇ ਬਹੁਤ ਯਤਨ ਕੀਤਾ ਕਿ ਮਸਲਾ ਹੱਲ ਹੋ ਜਾਵੇ ਪਰ ਕੋਈ ਐਸਾ ਹੱਲ ਨਾ ਲੱਭ ਸਕਿਆ ਜਿਸ ਤੇ ਸਾਰੀਆਂ ਪਾਰਟੀਆਂ ਦਾ ਇਤਫਾਕ ਹੋਵੇ। ਕਾਂਗਰਸ ਤੇ ਮੁਸਲਮ ਲੀਗ ਅੱਗੇ ਨਾਲੋਂ ਜਿਆਦਾ ਵਿੱਥ ਉਤੇ ਚਲੀਆਂ ਗਈਆਂ ਸਨ। ਸਿੱਖਾਂ ਨੂੰ ਕੁਝ ਇਹ ਆਸ਼ਾ ਹੋ ਗਈ ਕਿ ਉਹਨਾਂ ਦੀ ਵੀ ਗੱਲ ਸੁਣੀ ਜਾਊਗੀ। ਦੇਸ਼ ਦੇ ਰਾਜਿਆਂ ਨੂੰ ਵੀ ਪਹਿਲੀ ਵਾਰੀ ਸੱਦਿਆ ਗਿਆ ਕਿ ਅੰਗਰੇਜ਼ਾਂ ਦਾ ਅਖ਼ਤਿਆਰ ਛੱਡ ਕੇ ਚਲੇ ਜਾਣ ਦਾ ਇਰਾਦਾ ਹੈ ਇਸ ਲਈ ਮੁਲਕੀ ਮਸਲੇ ਦੇ ਹੱਲ ਲਈ ਉਹ ਵੀ ਆਪਣਾ ਹਿੱਸਾ ਪਾਉਣ। 1942 ਵਿੱਚ ਸਟੈਂਫਰਡ ਕ੍ਰਿਪਸ ਨੇ ਭਰਪੂਰ ਯਤਨ ਕੀਤਾ ਕਿ ਕੋਈ ਫ਼ੈਸਲਾ ਹੋ ਸਕੇ ਪਰ ਫ਼ੈਸਲਾ ਕੋਈ ਨਾ ਹੋ ਸਕਿਆ। ਜਦ ਪਾਰਟੀਆਂ ਦਾ ਸਮਝੌਤਾ ਨਾ ਹੋਇਆ ਤਾਂ ਉਹ ਮਸਲੇ ਨੂੰ ਵਿੱਚੇ ਹੀ ਛੱਡ ਕੇ ਇੰਗਲੈਂਡ ਵਾਪਸ ਚਲਾ ਗਿਆ। ਸਰ ਸਟੈਫਰਡ ਕ੍ਰਿਪਸ ਦੇ ਵਾਪਸ ਚਲੇ ਜਾਣ ਤੇ ਕਾਂਗਰਸ ਪਾਰਟੀ ਨੂੰ ਵੀ ਫੇਰ ਮਾਯੂਸੀ ਹੋਈ ਤੇ ਇਹਨੀ ਦਿਨੀਂ ਜੋ ਆਲ ਇੰਡੀਆ ਕਾਂਗਰਸ ਕਮੇਟੀ ਨੂੰ ਬੰਬਈ ਵਿੱਚ Quit India ਕਿ ਹਿੰਦੁਸਤਾਨ ਛੱਡ ਜਾਓ ਦਾ ਨਾਹਰਾ ਦਿੱਤਾ ਤੇ ਇਸ ਨਾਹਰੇ ਨੂੰ ਸਾਕਾਰ ਕਰਨ ਲਈ ਵੀ ਪ੍ਰੋਗਰਾਮ ਦਿੱਤਾ। ਪ੍ਰੋਗਰਾਮ ਰੇਲ ਗੱਡੀਆਂ ਚਲਣੋਂ ਰੋਕਣਾ, ਸੜਕਾਂ ਨੂੰ ਚਲਣ ਦੇ ਕਾਬਲ ਨਾ ਰਹਿਣ ਦੇਣਾ ਆਦਿ ਹੀ ਸੀ। ਸਰਕਾਰ ਨੇ ਬੰਬਈ ਹੀ ਇਜਲਾਸ ਸਮੇਂ ਪਕੜ ਧਕੜ ਕਰਨੀ ਸ਼ੁਰੂ ਕਰ ਦਿੱਤੀ ਸੀ ਪਰ ਪੰਜਾਬ ਦੇ ਕਾਂਗਰਸ ਦੇ ਬਹੁਤ ਸਾਰੇ ਮੈਂਬਰ ਬਚ ਕੇ ਹੀ ਵਾਪਸ ਆ ਗਏ ਤੇ ਉਹ ਇਥੇ ਇਸ ਪ੍ਰੋਗਰਾਮ ਨੂੰ ਅਮਲ ਵਿੱਚ ਲਿਆਉਣ ਦੀ ਪੂਰੀ ਕੋਸ਼ਿਸ਼ ਕਰ ਰਹੇ ਸੀ।

ਸੁਭਾਸ਼ ਬੋਸ ਇਸ ਤੋਂ ਪਹਿਲਾਂ ਬਾਹਰਲੇ ਮੁਲਕ ਨੂੰ ਜਾ ਚੁੱਕਾ ਸੀ ਤੇ ਉਸ ਸਮੇਂ ਉਹਨੇ ਜਾਣ ਤੋਂ ਪਹਿਲਾਂ ਅਕਾਲੀ ਜੱਥੇ ਨਾਲ ਆਪਣੇ ਸਬੰਧ ਬਣਾ ਲਏ ਸਨ। ਤੇ ਉਹ ਅਕਾਲੀ ਲੀਡਰਾਂ ਤੋਂ ਇਹ ਤਸੱਲੀ ਲੈ ਗਿਆ ਸੀ ਕਿ ਯੁੱਧ ਵਿੱਚ ਹਾਲਾਤ ਬਦਲਣ ਤੇ ਉਹ ਕਹਿ ਸਕੇਗਾ ਕਿ ਅਕਾਲੀਆਂ ਦੀ ਮੱਦਦ ਸਾਨੂੰ ਮਿਲੂਗੀ। ਉਹਦੇ ਜਾਣ ਵੇਲੇ ਕੁਝ ਰੁਪਏ ਪੈਸੇ ਦੀ ਮੱਦਦ ਵੀ ਸਰਦਾਰ ਬਲਦੇਵ ਸਿੰਘ ਨੇ ਕੀਤੀ ਸੀ। ਇਸ ਸਮੇਂ ਸਰ ਸਕੰਦਰ ਇਹ ਯਤਨ ਕਰਦਾ ਰਿਹਾ ਕਿ ਕੁਝ ਅਕਾਲੀ ਆਗੂ ਪਕੜੇ ਜਾਣ ਤੇ ਮਹਾਰਾਜਾ ਪਟਿਆਲਾ ਦੇ ਖਿਲਾਫ਼ ਵੀ ਰਿਪੋਰਟਾਂ ਕਰਾਉਂਦਾ ਸੀ ਕਿ ਮਹਾਰਾਜਾ ਪਟਿਆਲਾ ਤੋਂ ਵੀ ਅਕਾਲੀਆਂ ਨੂੰ ਹਥਿਆਰ ਮਿਲਦੇ ਹਨ। ਪਰ ਉਹਦੀ ਕੋਈ ਵੀ ਕੋਸ਼ਿਸ਼ ਸਫਲ ਨਾ ਹੋਈ ਤੇ ਅੰਤ ਸਰ ਸਕੰਦਰ ਖੁਦਾ ਨੂੰ ਪਿਆਰਾ ਹੋ ਗਿਆ।

ਸੰਨ 1940 ਵਿੱਚ ਮੁਸਲਮ ਲੀਗ ਦਾ ਇਜਲਾਸ ਲਾਹੌਰ ਹੋਇਆ ਤੇ ਲਾਹੌਰ ਵਿੱਚ ਮੁਸਲਮ ਲੀਗ ਨੇ ਉਹ ਮਤਾ ਪਾਸ ਕੀਤਾ ਜਿਸ ਨੂੰ ਪਾਕਿਸਤਾਨ ਮਤਾ ਆਖਦੇ ਹਨ। ਇਹ ਮਤਾ ਐਸਾ ਸੀ ਕਿ ਜਿਸ ਨੂੰ ਵੱਖਰੇ ਪਾਕਿਸਤਾਨ ਦਾ ਮਤਾ ਨਹੀਂ ਕਿਹਾ ਜਾ ਸਕਦਾ ਸੀ। ਹਿੰਦੂ ਅਖ਼ਬਾਰਾਂ ਨੇ ਇਸ ਮਤੇ ਦੇ ਖਿਲਾਫ਼ ਜਿਸ ਨੂੰ ਪਾਕਿਸਤਾਨ ਰੈਜ਼ੋਲੂਸ਼ਨ ਕਹਿ ਕੇ ਇਸ ਨੂੰ ਪਾਕਿਸਤਾਨ ਹੀ ਬਣਾ ਦਿੱਤਾ ਤੇ ਆਖ਼ਰ ਮੁਸਲਮਾਨਾਂ ਨੇ ਇਹ ਮਤੇ ਦੇ ਥਾਂ ਵੀ ਚਾਰ ਛੇ ਅੱਖਰਾਂ ਵਿੱਚ ਆਪਣੀ ਮੰਗ ਦਾ ਨਾਂ ਪਾਕਿਸਤਾਨ ਹੀ ਰੱਖ ਲਿਆ ਤੇ ਸੰਨ 1940 ਤੋਂ ਆਪਣੀ ਮੰਗ ਦਾ ਨਾਂ ਪਾਕਿਤਸਾਨ ਹੀ ਬਣਾ ਲਿਆ। ਜੋ ਯਤਨ ਹਿੰਦੁਸਤਾਨ ਦੀ ਆਜ਼ਾਦੀ

ਦੇ ਮਸਲੇ ਨੂੰ ਹੱਲ ਕਰਨ ਲਈ ਹੁੰਦੇ ਗਏ ਉਹਨਾਂ ਯਤਨਾਂ ਦੇ ਸਿਲਸਲੇ ਵਿੱਚ ਮੁਸਲਮਾਨ ਜ਼ਿਆਦਾ ਤੋਂ ਜ਼ਿਆਦਾ ਪਾਕਿਸਤਾਨ ਦੇ ਹਾਮੀ ਹੁੰਦੇ ਚਲੇ ਗਏ। ਸਰ ਸਟੈਫਰਡ ਕ੍ਰਿਪਸ ਸਾਹਮਣੇ ਵੀ ਇਹ ਮੰਗ ਰਖੀ (1942 ਈਸਵੀ) ਤੇ ਕੈਬੀਨੈਟ ਮਿਸ਼ਨ ਸਾਹਮਣੇ ਵੀ ਮੁਸਲਮਾਨਾਂ ਨੇ ਪੂਰੇ ਜੋਰ ਨਾਲ ਇਹੋ ਮੰਗ ਰੱਖੀ (1946) ਅੰਗਰੇਜ਼ ਹਿੰਦੁਸਤਾਨ ਨੂੰ ਇਕ ਰੱਖਣ ਦੇ ਹਾਮੀ ਸਨ। ਹੌਲੀ ਹੌਲੀ ਉਹਨਾਂ ਦੀ ਗਿਣਤੀ ਵੀ ਘੱਟ ਗਈ। ਲਾਰਡ ਮਾਊਂਟਬੈਟਨ ਦੇ ਆਣ ਸਮੇਂ ਤੱਕ ਅੰਗਰੇਜ਼ ਵਿਰਲੇ ਵਾਂਝੇ ਹੀ ਰਹਿ ਗਏ ਜੋ ਹਿੰਦੁਸਤਾਨ ਨੂੰ ਆਜ਼ਾਦੀ ਵੀ ਦੇਣਾ ਚਾਹੁੰਦੇ ਸਨ ਤੇ ਇਕ ਹਿੰਦੁਸਤਾਨ ਵੀ ਰੱਖਣਾ ਚਾਹੁੰਦੇ ਸਨ। ਦੂਜੇ ਪਾਸੇ ਰਾਜ ਗੋਪਾਲ ਅਚਾਰਿਆ ਵਰਗੇ ਹਿੰਦੁਸਤਾਨੀ ਵੀ ਹੌਲੀ ਹੌਲੀ ਪਾਕਿਸਤਾਨ ਦੇ ਕਾਇਲ ਹੁੰਦੇ ਗਏ ਤੇ ਸਭ ਤੋਂ ਵੱਡੀ ਗੱਲ ਜਿਸ ਨੇ ਪਾਕਿਸਤਾਨ ਦੀ ਹਮਾਇਤ ਕਰਾਈ ਉਹ ਕਾਂਗਰਸੀ ਆਗੂ ਸਨ। ਨਹਿਰੂ ਤੇ ਪਟੇਲ ਉਮਰੋਂ ਬੁੱਢੇ ਹੁੰਦੇ ਜਾਂਦੇ ਸਨ ਤੇ ਉਹ ਆਪਣੀ ਉਮਰ ਵਿੱਚ ਹੀ ਆਜ਼ਾਦੀ ਦਾ ਸੁੱਖ ਤੇ ਅਖ਼ਤਿਆਰਾਂ ਦੀ ਵਰਤੋਂ ਕਰਨੀ ਚਾਹੁੰਦੇ ਸਨ। ਉਹ ਭਾਰਤ ਵਿੱਚ ਛੇਤੀ ਅਦਲ ਬਦਲ ਚਾਹੁੰਦੇ ਸਨ। ਭਾਵੇਂ ਇਹ ਗਲ ਹੋਇਆਂ ਮੁਲਕ ਦੀ ਤਕਸੀਮ ਹੀ ਕਿਉਂ ਨਾ ਹੁੰਦੀ ਹੋਵੇ। ਸੰਨ 1945 ਵਿੱਚ ਅਸੈਂਬਲੀਆਂ ਦੀਆਂ ਨਵੇਂ ਸਿਰੇ ਤੋਂ ਚੋਣਾਂ ਹੋਈਆਂ। ਜਿਨਾਹ ਨੇ ਬਹੁਤ ਡਟ ਕੇ ਮੁਸਲਮਾਨਾਂ ਦੇ ਕੈਂਡੀਡੇਟ ਖੜ੍ਹੇ ਕੀਤੇ। ਇਸ ਕੰਮ ਲਈ ਫੰਡ ਵੀ ਇਕੱਠੇ ਕੀਤੇ। ਇਸ ਵਾਰੀ ਚੋਣਾਂ ਵਿੱਚ ਮੁਸਲਮ ਲੀਗ ਨੂੰ ਮੁਸਲਿਮ ਘੱਟ ਗਿਣਤੀ ਦੇ ਸੂਬਿਆਂ ਵਿੱਚ ਬਹੁਤ ਵੱਡੀ ਸਫਲਤਾ ਹੋਈ ਜਿਥੇ ਮੁਸਲਮਾਨ ਘੱਟ ਗਿਣਤੀ ਤੇ ਸਨ ਉਹਨਾਂ ਦੀ ਰਾਏ ਤੇ ਵੀ ਤਕੜਾ ਅਸਰ ਪਾਇਆ। ਪੰਜਾਬ ਵਿੱਚ ਯੂਨੀਨਿਸਟ ਮੁਸਲਮਾਨ ਵਧੇਰੇ ਗਿਣਤੀ ਵਿੱਚ ਚੁਣੇ ਗਏ, ਪਰ ਇਹਨਾਂ ਮੁਸਲਮਾਨਾਂ ਵਿੱਚ ਅੰਦਰੋਂ ਬਾਹਰੇ ਲੀਗੀ ਸਨ। 1946 ਦੀ ਚੋਣ ਵਿੱਚ ਹਿੰਦੂ ਸੀਟਾਂ ਲੱਗਭਗ ਸਾਰੀਆਂ ਹੀ ਕਾਂਗਰਸ ਨੂੰ ਪ੍ਰਾਪਤ ਹੋਈਆਂ ਤੇ ਮੁਸਲਮਾਨ ਸੀਟਾਂ ਮੁਸਲਮ ਲੀਗ ਨੂੰ ਗਈਆਂ ਸਿੱਖ ਸੀਟਾਂ ਲਗਭਗ ਦੋ ਤਿਹਾਈ ਅਕਾਲੀ ਦਲ ਨੂੰ ਤੇ ਇਕ ਤਿਹਾਈ ਕਾਂਗਰਸ ਨੂੰ ਮਿਲੀਆਂ। ਇਹਨਾਂ ਇਕ ਤਿਹਾਈ ਸੀਟਾਂ ਨਾਲ ਜੋ ਕਾਂਗਰਸ ਨੂੰ ਮਿਲੀਆਂ ਉਹਨਾਂ ਨਾਲ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਪੰਜਾਬ ਵਿੱਚ ਲਿਆਕਤ ਅਲੀ (ਮੁਸਲਿਮ ਲੀਗ ਦਾ ਸਕੱਤਰ) ਤੇ ਮੌਲਾਨਾ ਆਜ਼ਾਦ ਦੋਵੇਂ ਹੀ ਇਕ ਦੂਜੇ ਦੇ ਪ੍ਰੋਗਰਾਮ ਤੋਂ ਵਿਰੋਧੀ ਪ੍ਰੋਗਰਾਮ ਲੈ ਕੇ ਆਏ ਇਸ ਵੇਲੇ ਹਿੰਦੂ ਸਿੱਖਾਂ ਨੂੰ ਆਪਣੇ ਵੱਲ ਖਿਚਣ ਦਾ ਯਤਨ ਕਰਨ ਲੱਗੇ ਇਸ ਸਮੇਂ ਮੌਲਾਨਾਂ ਆਜ਼ਾਦ ਨਾਲ ਜੋ ਸਾਡੀ ਗੱਲਬਾਤ ਹੋਈ ਉਹਨਾਂ ਨੇ ਕਿਹਾ "ਕਿ ਦੇਖੋ ਭਈ ਮੈਂ ਕਾਂਗਰਸ ਕਾ ਪ੍ਰਧਾਨ ਹੂੰ ਮੈਂ 1930 ਸੇ ਸਿੱਖਾਂ ਦੇ ਖਿਲਾਫ਼ ਰਿਹਾ ਹਾਂ ਪਰ ਹੁਣ ਮੇਰੇ ਖਿਆਲ ਬਦਲ ਗਏ ਹਨ ਮੇਰੇ ਹਾਥ ਮੈਂ ਹੈ ਕਿ ਮੈਂ ਤਰਾਜੂ ਕੀ ਡੰਡੀ ਉਪਰ ਜਾਂ ਨੀਚੇ ਕਰ ਦੂੰ, ਆਇੰਦਾ ਮੈਂ ਸਿੱਖੋਂ ਕੀ ਹਮਾਇਤ ਕਰੂੰਗਾ, ਮੌਲਾਨਾ ਆਜ਼ਾਦ ਤੋਂ ਇਹ ਸੁਣਕੇ ਕਿ ਉਹ ਸਿੱਖਾਂ ਦਾ ਵਿਰੋਧੀ ਰਿਹਾ ਹੈ ਸਾਡੇ ਦਿਲ ਨੂੰ ਠੋਕਰ ਲੱਗੀ ਪਰ ਦੇਸ਼ ਭਗਤੀ ਦੇ ਜਜ਼ਬੇ ਦੇ ਮੁਤੈਹਿਤ ਅਸੀਂ ਉਸ ਵੇਲੇ ਮੌਲਾਨਾ ਆਜ਼ਾਦ ਦਾ ਸਾਥ ਦਿੱਤਾ। ਮੁਸਲਮ ਲੀਗ ਵਾਲੇ ਮੁਸਲਮ ਲੀਗ ਦਾ ਕਬਜਾ ਪੰਜਾਬ ਵਜ਼ਾਰਤ ਤੇ ਚਾਹੁੰਦੇ ਸਨ। ਉਹਨਾਂ ਸਿੱਖਾਂ ਦੀਆਂ ਕਈ ਸ਼ਰਤਾਂ ਮੰਨਣ ਲਈ ਆਮਾਦਗੀ ਪ੍ਰਗਟ ਕੀਤੀ। ਅਗਰ ਜੇ ਮੁਸਲਮ ਲੀਗ ਦੀਆਂ ਗੱਲਾਂ ਸਿੱਖਾਂ ਨੂੰ ਆਪਣੇ ਵੱਲ ਖਿੱਚਦੀਆਂ ਸੀ ਪਰ ਪਾਕਿਸਤਾਨ ਦਾ ਖਤਰਾ ਸਿੱਖਾਂ ਨੂੰ ਮੁਸਲਮ ਲੀਗ ਨਾਲ ਸ਼ਾਮਲ ਹੋਣ ਤੋਂ ਰੋਕਦਾ ਸੀ। ਇਸ ਸਮੇਂ ਸਿੱਖਾਂ ਨੇ ਨਫੇ ਨਾਲੋਂ ਦੇਸ਼ ਦੇ ਮੁਫਾਦ ਨੂੰ ਜ਼ਿਆਦਾ ਮਹੱਤਤਾ ਦਿੱਤੀ। ਮੁਸਲਮ ਲੀਗ ਨਾਲ ਸਿੱਖਾਂ ਦਾ ਜੋੜ ਨਾ ਹੋਇਆ ਤੇ ਕਾਂਗਰਸ ਨਾਲ

ਜੋੜ ਮੇਲ ਹੋ ਗਿਆ। ਪੰਜਾਬ ਵਿੱਚ ਯੂਨੀਨਿਸਟ ਪਾਰਟੀ ਤੇ ਕਾਂਗਰਸ ਤੇ ਪੰਥਕ ਪਾਰਟੀ ਦੇ ਸਿੱਖ ਮੈਂਬਰਾਂ ਦਾ ਜੋੜ ਮੇਲ ਹੋ ਗਿਆ ਤੇ ਵਜ਼ਾਰਤ ਇਸ ਜੋੜ ਮੇਲ ਦੇ ਹੱਥ ਆਈ। ਮੌਲਾਨਾ ਆਜ਼ਾਦ ਪੰਜਾਬ ਨੂੰ ਸਰ ਕਰਕੇ ਚਲੇ ਗਏ ਅਤੇ ਲਿਆਕਤ ਅਲੀ ਵੀ ਹਾਰ ਕੇ ਤੇ ਦੁਖੀ ਹੋ ਕੇ ਪੰਜਾਬ ਤੋਂ ਵਾਪਸ ਮੁੜ ਗਏ।

ਇਸ ਵੇਲੇ ਤੱਕ ਜੰਗ ਮੁਕ ਚੁੱਕਾ ਸੀ ਲਾਰਡ ਵੇਵਲ ਨੇ ਕਾਂਗਰਸ, ਮੁਸਲਮ ਲੀਗ, ਯੂਨੀਨਿਸਟ ਪਾਰਟੀ ਤੇ ਸਿੱਖਾਂ ਦੇ ਲੀਡਰ ਸੱਦੇ। ਮਾਸਟਰ ਤਾਰਾ ਸਿੰਘ ਇਸ ਕਾਨਫ਼ਰੰਸ ਵਿੱਚ ਸ਼ਾਮਲ ਹੋਏ ਉਹਨਾਂ ਨੇ ਇਸ ਕਾਨਫ਼ਰੰਸ ਵਿੱਚ ਬੜਾ ਡੱਟ ਕੇ ਸਿੱਖਾਂ ਦੇ ਮੱਤ ਨੂੰ ਪੇਸ਼ ਕੀਤਾ। ਮਿਸਟਰ ਜਿਨਾਹ ਸਾਹਿਬ ਸਿੱਖਾਂ ਦੇ ਹੱਕ ਵਿੱਚ ਬੋਲੇ ਪਰ ਦੂਜੇ ਤੀਜੇ ਦਿਨ ਹੀ ਕਾਨਫ਼ਰੰਸ (ਸ਼ਿਮਲਾ) ਟੁੱਟ ਗਈ ਔਰ ਲਾਰਡ ਵੇਵਲ ਦੀ ਕੋਸ਼ਿਸ਼ ਵਿਅਰਥ ਗਈ। ਲਾਰਡ ਬੈਂਟਨ ਨੂੰ ਇਹ ਹਦਾਇਤ ਦੇ ਕੇ ਹਿੰਦੁਸਤਾਨ ਭੇਜਿਆ ਗਿਆ ਕਿ ਜਿਤਨੀ ਜਲਦੀ ਹੋ ਸਕੇ ਹਿੰਦੁਸਤਾਨ ਨੂੰ ਛੱਡ ਕੇ ਵਲੈਤ ਵਾਪਸ ਆ ਜਾਣ। ਲਾਰਡ ਮਾਊਂਟ ਬੈਟਨ ਬੜਾ ਲੰਮਾ ਚੌੜਾ ਜੁਆਨ ਸੀ ਰਾਜ ਘਰਾਣੇ ਨਾਲ ਉਸ ਦਾ ਸਬੰਧ ਸੀ ਤੇ ਹਿੰਦੁਸਤਾਨ ਦੇ ਰਾਜੇ ਮਹਾਰਾਜੇ ਤੇ ਨਵਾਬ ਉਸ ਦਾ ਬੜਾ ਸਤਿਕਾਰ ਕਰਦੇ ਸਨ। ਲਾਰਡ ਮਾਊਂਟਬੈਂਟਨ ਨੇ ਕਈ ਲੋਕਾਂ ਨੂੰ ਦੱਸਿਆ ਕਿ ਉਸ ਨੂੰ ਵਲਾਇਤ ਤੋਂ ਕਿਹੜੀਆਂ ਹਦਾਇਤਾਂ ਦੇ ਕੇ ਭੇਜਿਆ ਗਿਆ ਹੈ ਜਿਸ ਤੇ ਉਹਨਾਂ ਨੇ ਇਥੇ ਅਮਲ ਕਰਨਾ ਹੈ। ਉਸ ਨੇ ਹਿੰਦ ਨੂੰ ਰਾਜ ਦੇਣ ਦੀ ਜੋ ਕਾਰਵਾਈ ਕਰਨੀ ਸੀ ਉਹਦਾ ਵੀ ਉਹ ਨਿਰਣਾ ਕਰ ਦਿੰਦਾ ਸੀ ਜੇ ਹਿੰਦੁਸਤਾਨੀਆਂ ਦਾ ਆਪਸ ਵਿੱਚ ਸਮਝੌਤਾ ਨਾ ਹੋਵੇ ਤਾਂ ਉਸ ਨੇ ਦੱਸਿਆ ਕਿ ਉਹ ਸੂਰਤ ਵਿੱਚ ਸੂਬਿਆਂ ਨੂੰ ਅਖਤਿਆਰ ਦੇ ਕੇ ਅੰਗਰੇਜ਼ੀ ਰਾਜ ਦੀਆਂ ਸਭ ਨਿਸ਼ਾਨੀਆਂ ਵਾਪਸ ਲੈ ਕੇ ਤੇ ਸੂਬਿਆਂ ਨੂੰ ਅਖ਼ਤਿਆਰ ਦੇ ਕੇ ਅੰਗਰੇਜ਼ ਚਲਦੇ ਬਣਨਗੇ।

ਲਿਖਤ ਦੁਆਰਾ : ਜਸਦੇਵ ਸਿੰਘ ਸੰਧੂ, ਸਾਬਕਾ ਐਮ.ਐਲ.ਏ.

# XI
# ਗਿਆਨੀ ਗੁਰਮੁਖ ਸਿੰਘ ਮੁਸਾਫਰ[1]
# (1899-1976)

ਆਪ ਦਾ ਜਨਮ 15 ਜਨਵਰੀ, 1899 ਵਿੱਚ ਪਿੰਡ ਅਦਵਾਲ ਜਿਲਾ ਕੈਂਬਲਪੁਰ, ਪਾਕਿਸਤਾਨ ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰ ਕੇ ਮਾਸਟਰ ਤਾਰਾ ਸਿੰਘ ਦੇ ਅਧੀਨ ਸਕੂਲ ਵਿਚ ਅਧਿਆਪਕ ਬਣੇ। ਫੇਰ ਅਕਾਲੀ ਲਹਿਰ ਵਿੱਚ ਕਵਿਤਾਵਾਂ ਬੋਲਣ ਕਰ ਕੇ ਪ੍ਰਸਿੱਧ ਹੋ ਗਏ। ਸੰਨ 1922 ਵਿੱਚ ਅਕਾਲੀ ਲਹਿਰ ਵਿੱਚ ਕੈਦ ਹੋਏ। ਸੰਨ 1937 ਤੋਂ 40 ਤੱਕ ਅਕਾਲੀ ਅਖ਼ਬਾਰ ਦੇ ਸੰਪਾਦਕ ਰਹੇ। ਇਸ ਤੋਂ ਪਹਿਲਾਂ ਕੁਝ ਸਮੇਂ ਲਈ ਅਕਾਲ ਤਖਤ ਦੇ ਜੱਥੇਦਾਰ ਵੱਜੋਂ ਵੀ ਨਿਯੁਕਤ ਹੋਏ। ਸੰਨ 1947 ਤੋਂ ਲੈ ਕੇ 1976 ਤੱਕ ਪੰਜਾਬ ਕਾਂਗਰਸ ਦੇ ਪ੍ਰਸਿੱਧ ਨੇਤਾ ਰਹੇ ਤੇ ਕੁਝ ਸਮੇਂ ਲਈ 1966 ਵਿੱਚ ਪੰਜਾਬ ਦੇ ਮੁੱਖ ਮੰਤਰੀ ਵੀ ਬਣੇ। ਆਪ ਦਾ ਦਿਹਾਂਤ 18 ਜਨਵਰੀ, 1976 ਨੂੰ ਹੋਇਆ।

*ਪ੍ਰ: ਗਿਆਨੀ ਜੀ, ਤੁਸੀਂ ਆਪਣੇ ਮੁੱਢਲੇ ਜੀਵਨ ਵਿੱਚ ਕਿੰਨ੍ਹਾਂ ਕਾਰਨਾਂ ਕਰਕੇ ਕੌਮੀ ਲਹਿਰ ਵੱਲ ਆਏ?*

*ਉ:* ਕੌਮੀ ਲਹਿਰ ਵਿੱਚ ਆਉਣ ਦਾ ਸਭ ਤੋਂ ਪਹਿਲਾਂ ਅਸਰ ਮੇਰੇ ਤੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ (1919) ਦਾ ਹੋਇਆ। ਉਸ ਵੇਲੇ ਮੈਂ ਸਕੂਲ ਮਾਸਟਰ ਸਾਂ ਤੇ ਮੇਰਾ ਝੁਕਾਅ ਤਾਲੀਮ ਵੱਲ ਸੀ ਤੇ ਚਾਹੁੰਦਾ ਸਾਂ ਕਿ ਹੋਰ ਪੜ੍ਹਾਈ ਕੀਤੀ ਜਾਵੇ। ਫਿਰ ਜਦੋਂ ਨਨਕਾਣਾ ਸਾਹਿਬ ਦਾ ਸਾਕਾ ਹੋਇਆ ਤਾਂ ਮੈਂ ਟਰੇਨਿੰਗ ਕਾਲਜ ਵਿੱਚ ਸਾਂ। ਉਥੋਂ ਛੁੱਟੀ ਲਏ ਬਿਨਾਂ ਨਨਕਾਣਾ ਸਾਹਿਬ ਪਹੁੰਚ ਗਿਆ ਤੇ ਚਾਰ ਦਿਨ ਉਥੇ ਰਿਹਾ। ਫਿਰ ਟਰੇਨਿੰਗ ਕਾਲਜ ਉਪਰੰਤ ਮੈਂ ਅੰਮ੍ਰਿਤਸਰ ਆ ਗਿਆ ਪਰੰਤੂ ਇਨ੍ਹਾਂ ਦੋਨਾਂ ਘਟਨਾਵਾਂ ਨੇ ਮੇਰਾ ਮਨ ਇੱਧਰ (ਕੌਮੀ ਲਹਿਰ) ਮੋੜ ਲਿਆ। ਫਿਰ 'ਗੁਰੂ ਕੇ ਬਾਗ' ਦੇ ਮੋਰਚੇ ਸਮੇਂ ਮੈਂ ਆਪਣੇ ਪਿੰਡ

---

1. 15 ਜਨਵਰੀ, 1899 ਨੂੰ ਪਿੰਡ ਅਧਵਾਲ, ਜਿਲ੍ਹਾ ਕੈਂਬਲਪੁਰ (ਪਾਕਿਸਤਾਨ) ਪੈਦਾ ਹੋਏ। ਰਾਵਲਪਿੰਡੀ ਤੇ ਲਹੌਰ ਤੋਂ ਵਿਦਿਆ ਪ੍ਰਾਪਤ ਕਰਕੇ ਅਧਿਆਪਕ ਦੇ ਤੌਰ ਤੇ ਸ਼ੁਰੂਆਤ ਕੀਤੀ, ਜਿਥੇ ਮਾਸਟਰ ਤਾਰਾ ਸਿੰਘ ਦੇ ਸੰਪਰਕ ਵਿਚ ਆਏ। 1921 ਵਿਚ ਅਧਿਆਪਕੀ ਛੱਡੀ ਤੇ ਅਕਾਲੀ ਲਹਿਰ ਵਿਚ ਹਿੱਸਾ ਲਿਆ, ਕਵਿਤਾਵਾਂ ਰਚੀਆਂ। 1922 ਵਿਚ ਗ੍ਰਿਫਤਾਰ ਹੋਏ, ਰਿਹਾਅ ਹੋਣ ਉਪਰੰਤ ਅਕਾਲ ਤਖਤ ਦੇ ਜੱਥੇਦਾਰ ਨਿਯੁਕਤ ਹੋਏ। ਫਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਦੇ ਵੀ ਲੰਮਾ ਸਮਾਂ ਜਨਰਲ ਸੈਕਟਰੀ ਰਹੇ। 1937-40 ਤੱਕ 'ਅਕਾਲੀ' ਅਖਬਾਰ ਦੇ ਸੰਪਾਦਕ ਰਹੇ। 1947 ਵਿਚ ਵਿਧਾਨ ਸਭਾ ਲਈ ਚੁਣੇ ਗਏ ਤੇ 1966 'ਚ ਕੁਝ ਮਹੀਨਿਆਂ ਲਈ ਪੰਜਾਬ ਦੇ ਮੁੱਖ ਮੰਤਰੀ ਵੀ ਰਹੇ। 18 ਜਨਵਰੀ 1976 ਨੂੰ ਮ੍ਰਿਤਯੂ ਹੋਈ।

ਕਾਨਫ਼ਰੰਸ ਵੀ ਕੀਤੀ, ਇਹ 9, 10, 11 ਅਕਤੂਬਰ 1922 ਦੀ ਗੱਲ ਹੈ। ਉਸ ਵਿੱਚ ਅਕਾਲੀਆਂ ਦੇ ਜੱਥੇ ਤਿਆਰ ਕੀਤੇ ਗਏ, ਪਰੰਤੂ ਪੁਲਸ ਬਹੁਤ ਚੌਕੰਨੀ ਸੀ। ਮੈਂ ਇਕ ਜੱਥੇ ਦਾ ਮੀਤ ਪ੍ਰਧਾਨ ਵੀ ਬਣਿਆ, ਜੱਥੇਦਾਰ (ਪ੍ਰਧਾਨ) ਇਕ ਹੋਰ ਸੱਜਣ ਸਨ। ਸਾਨੂੰ ਪਤਾ ਲੱਗਿਆ ਕਿ ਪੁਲੀਸ ਇਥੇ ਹੀ ਗ੍ਰਿਫਤਾਰ ਕਰ ਰਹੀ ਹੈ, ਪਰ ਮੈਂ ਅੰਮ੍ਰਿਤਸਰ ਗ੍ਰਿਫਤਾਰ ਹੋਣਾ ਚਾਹੁੰਦਾ ਸਾਂ। ਸੋ, ਮੈਂ ਉਥੋਂ ਚਾਰ-ਪੰਜ ਮੀਲ ਪਿੰਡੋਂ ਬਾਹਰ ਆ ਗਿਆ। ਫਿਰ ਜਦ ਮੈਂ ਗੁਜਰਖਾਨ ਦੇ ਸਟੇਸ਼ਨ ਤੇ ਉਤਰਿਆ, ਉਦੋਂ ਗੁਰੂ ਕੇ ਬਾਗ ਦੇ ਮੋਰਚੇ ਦੀ ਗੱਲ ਚਲ ਰਹੀ ਸੀ। ਇਥੇ ਮੇਰੀਆਂ ਕਵਿਤਾਵਾਂ ਲੋਕੀਂ ਸੁਣਦੇ ਸੀ। ਗੁਜਰਖਾਨ ਅਕਾਲੀ ਲਹਿਰ ਦਾ ਸੈਂਟਰ ਸੀ। ਸਾਰੇ ਲੋਕ ਗੁਰਦੁਆਰੇ ਵਿੱਚ ਇਕੱਠੇ ਹੋ ਗਏ। ਚੌਧਰੀ ਜੈ ਸਿੰਘ ਜੋ ਮੁਬਾਰਕ ਸਿੰਘ ਦੇ ਪਿਤਾ ਸਨ, ਉਹ ਵੀ ਉਥੇ ਹੀ ਸਨ। ਪੁਲੀਸ ਵੀ ਉਥੇ ਸੀ, ਪਰ ਉਸਦਾ ਹੌਂਸਲਾ ਨਾ ਪਿਆ ਗ੍ਰਿਫਤਾਰ ਕਰਨ ਦਾ। ਜੋਸ਼ ਇਤਨਾ ਸੀ ਕਿ ਉਹ ਡਰਦੇ ਸਨ। ਨਾਲੇ ਪੁਲੀਸ ਵਾਲੇ ਕਹਿੰਦੇ ਸਨ ਕਿ ਇਸਨੇ ਅੰਮ੍ਰਿਤਸਰ ਤਾਂ ਗ੍ਰਿਫਤਾਰ ਹੋ ਹੀ ਜਾਣਾ ਹੈ। ਆਪਾਂ ਕਾਹਨੂੰ ਆਪਣੇ ਗਲ ਪਾਈਏ। ਮੈਂ ਗੱਡੀ ਵਿੱਚ ਬਹਿ ਗਿਆ। ਗੁਜਰਖਾਨ ਤੋਂ ਅੱਗੇ ਮੀਸੇ ਕਰਾਸ ਹੋਣਾ ਸੀ। ਚੌਧਰੀ ਜੀ ਮੇਰੇ ਨਾਲ ਸਨ। ਮੈਂ ਜਦ ਅੰਮ੍ਰਿਤਸਰ ਪਹੁੰਚਿਆ ਤਾਂ ਮੇਰੇ ਜੱਥੇ ਦੇ ਕੋਈ 40, 50 ਆਦਮੀ ਅੱਗੇ ਖੜ੍ਹੇ ਸਨ। ਮੈਂ ਜੱਥੇਦਾਰ ਸਾਂ। ਮੈਂ ਆਪਣੀ ਕਵਿਤਾ ਪੜ੍ਹੀ। ਤੇਜਾ ਸਿੰਘ ਅਕਰਪੁਰ ਨੇ ਅਕਾਲ ਤਖ਼ਤ ਤੋਂ ਸੁਨੇਹਾ ਭੇਜਿਆ ਕਿ ਉਸ ਨੂੰ ਜਾਣ ਨਾ ਦਿੱਤਾ ਜਾਵੇ ਕਿਉਂਕਿ ਉਸ ਦੀਆਂ ਕਵਿਤਾਵਾਂ ਸਾਨੂੰ ਮੱਦਦ ਦੇਣਗੀਆਂ। ਮੈਂ ਲੋਕਾਂ ਨੂੰ ਕਵਿਤਾਵਾਂ ਪੜ੍ਹਕੇ ਸੁਣਾਉਂਦਾ ਸਾਂ ਅਤੇ ਇਕੱਠੇ ਕਰ ਲੈਂਦਾ ਸਾਂ। ਮੈਂ ਤਕਰੀਰਾਂ ਵੀ ਕੀਤੀਆਂ। ਫਿਰ ਸਾਨੂੰ ਗ੍ਰਿਫਤਾਰ ਕੀਤਾ ਗਿਆ। ਦਰਸ਼ਨ ਸਿੰਘ ਫੇਰੂਮਾਨ ਵੀ ਸਾਡੇ ਨਾਲ ਸੀ। ਜੇਲ੍ਹ ਵਿੱਚ ਅਸੀਂ ਸਾਰੇ ਇਕੱਠੇ ਹੋ ਗਏ ਸਾਂ, ਸ:ਤੇਜਾ ਸਿੰਘ ਸਮੁੰਦਰੀ, ਸ: ਨਿਰੰਜਨ ਸਿੰਘ, ਮਾਸਟਰ ਤਾਰਾ ਸਿੰਘ, ਸੋਹਣ ਸਿੰਘ ਜੋਸ਼, ਤੇਜਾ ਸਿੰਘ ਅਕਰਪੁਰੀ ਤੇ ਹੋਰ ਸਾਰੇ ਹੀ ਆਦਮੀ ਉਥੇ ਸਨ। ਮੈਂ ਜਦੋਂ ਹਾਲੇ ਗ੍ਰਿਫਤਾਰ ਨਹੀਂ ਸਾਂ ਹੋਇਆ ਤਾਂ ਉਸ ਸਮੇਂ ਸ:ਤੇਜਾ ਸਿੰਘ ਸੁਤੰਤਰ ਸ਼੍ਰੋਮਣੀ ਕਮੇਟੀ ਦੇ ਪਰਚਾਰਕ ਸਨ। ਜਦੋਂ ਮੈਂ ਪਹਿਲੀ ਕੈਦ ਕੱਟਕੇ ਵਾਪਿਸ ਆਇਆ ਤਾਂ ਤੇਜਾ ਸਿੰਘ ਸੁਤੰਤਰ ਬਾਹਰ ਚਲਿਆ ਗਿਆ ਸੀ ਅਤੇ ਸਰਕਾਰ ਨੇ ਇਹ ਪਤਾ ਕੀਤਾ ਕਿ ਇਸ ਆਦਮੀ ਨੂੰ ਬਾਹਰ ਕਿਸਨੇ ਭੇਜਿਆ ਹੈ, ਕਿਉਂਕਿ ਉਸ ਦੀਆਂ ਹਰਕਤਾਂ ਅੰਗਰੇਜ਼ ਸਰਕਾਰ ਦੇ ਉਲਟ ਸਨ। ਫਿਰ ਇਸ ਸਬੰਧ ਵਿੱਚ ਸਾਡੇ ਨਾਮ ਆ ਗਏ। ਮੈਨੂੰ ਸਿੱਖ ਮਿਸ਼ਨਰੀ ਕਾਲਜ ਦਾ ਸੈਕਟਰੀ ਬਣਾ ਦਿੱਤਾ ਗਿਆ ਸੀ। ਮੇਰੀ ਨਿਗਰਾਨੀ ਸ਼ੁਰੂ ਹੋ ਗਈ ਸੀ, ਇਸ ਦਾ ਪਤਾ ਮੈਨੂੰ ਮਗਰੋਂ ਲੱਗਿਆ। ਜਦੋਂ ਭਗਤ ਸਿੰਘ ਨੇ 'ਕਿਰਤੀ' ਰਸਾਲੇ ਦੀ ਲਹਿਰ ਚਲਾਈ ਤਾਂ ਉਹ ਅੰਮ੍ਰਿਤਸਰ ਆ ਗਿਆ ਤੇ ਉਸਨੇ ਮੈਨੂੰ ਕਿਹਾ ਕਿ ਸਾਨੂੰ ਰਸਾਲੇ ਲਈ ਕਵਿਤਾ ਲਿਖ ਕੇ ਦਿਉ। ਮੈਂ ਨਜ਼ਮਾਂ ਲਿਖ ਦੇ ਦਿੱਤੀਆਂ। ਭਾਵੇਂ ਮੈਂ ਭਗਤ ਸਿੰਘ ਦੇ ਅੰਦਰਲੇ ਦਾਇਰੇ ਨਾਲ ਸਬੰਧਤ ਨਹੀਂ ਸਾਂ, ਪਰ ਕਿਉਂਕਿ ਮੈਂ ਉਸਨੂੰ ਕਵਿਤਾ ਆਦਿ ਲਿਖ ਕੇ ਦਿੰਦਾ ਸਾਂ ਇਸ ਤਰ੍ਹਾਂ ਫਿਰ ਮੇਰੀ ਨਿਗਰਾਨੀ ਚਲਦੀ ਰਹਿੰਦੀ ਸੀ।

ਤੇਜਾ ਸਿੰਘ ਸਮੁੰਦਰੀ ਦੀ ਰਾਏ ਮੇਰੇ ਲਈ ਇਸ ਕਾਰਣ ਚੰਗੀ ਹੋਈ ਕਿ ਲੋਕਾਂ ਨੇ ਮੇਰੇ ਕਹਿਣ ਤੇ ਘਰਾਂ ਵਿੱਚ ਗੁਰੂ ਮਹਾਰਾਜ ਰੱਖਣੇ ਸ਼ੁਰੂ ਕਰ ਦਿੱਤੇ। ਇਕ ਬੜੀ ਦਿਲਚਸਪ ਗੱਲ ਹੈ ਕਿ ਰਿਸ਼ੀਕੇਸ਼ ਹਮੇਸ਼ਾਂ ਗੁਰੂ ਮਹਾਰਾਜ ਦਾ ਪ੍ਰਕਾਸ਼ ਹੁੰਦਾ ਸੀ। ਉਥੋਂ ਦੀ ਕਮੇਟੀ ਨੇ ਘਬਰਾ ਕੇ ਇਸ ਸਬੰਧ ਵਿੱਚ ਗ਼ਲਤ ਫ਼ੈਸਲਾ ਕਰ ਦਿੱਤਾ। ਮੇਰੀ ਡਿਊਟੀ ਲੱਗੀ ਕਿ ਕਮੇਟੀ ਨੂੰ ਸਮਝਾਇਆ ਜਾਵੇ ਕਿ ਅਸੀਂ ਕੋਈ ਕਬਜ਼ਾ ਨਹੀਂ ਕਰਨਾ। ਇਸ ਸਮੇਂ ਹਜ਼ਾਰਾ ਸਿੰਘ ਰਾਗੀ

ਤੇ ਲਾਭ ਸਿੰਘ ਹੈਡ ਗ੍ਰੰਥੀ ਵੀ ਮੇਰੇ ਨਾਲ ਸਨ। ਉਥੇ ਸੰਪੂਰਨ ਸਿੰਘ ਨਿਰਮਲੇ ਸੰਤ ਵੀ ਰਹਿੰਦੇ ਸਨ। ਇਹ ਭਾਈ ਮੋਹਨ ਸਿੰਘ ਵੈਦ ਤਰਨਤਾਰਨ ਦੇ ਭਰਾ ਸਨ। ਅਸੀਂ ਉਨ੍ਹਾਂ ਨਾਲ ਸਲਾਹ ਕੀਤੀ। ਉਨ੍ਹਾਂ ਨੇ ਕਿਹਾ ਕਿ ਇਹਨਾਂ ਨੇ ਫ਼ੈਸਲਾ ਤਾਂ ਕਰ ਲਿਆ ਹੈ। ਫ਼ੈਸਲਾ ਤਾਂ ਇਨ੍ਹਾਂ ਨੇ ਬਦਲਣਾ ਨਹੀਂ ਅਤੇ ਨਾ ਹੀ ਕੋਈ ਗੱਲ ਸੁਣਨੀ ਹੈ। ਸ: ਸੰਪੂਰਨ ਸਿੰਘ ਨੇ ਕਿਹਾ ਕਿ ਤੇਰੇ ਕੋਲ ਕਵਿਤਾ ਹੈ, ਤੂੰ ਇਨ੍ਹਾਂ ਨੂੰ ਕਵਿਤਾ ਸੁਣਾ। ਕਵਿਤਾ ਨਾਲ ਇਹ ਕੁਝ ਮੰਨ ਸਕਦੇ ਹਨ। ਉਸ ਸਮੇਂ ਸੰਤ ਨਰੈਣ ਸਿੰਘ ਵੀ ਸਨ ਜੋ ਦਰਿਆ ਦੇ ਕੰਢੇ ਕਥਾ ਕਰਦੇ ਸਨ। ਉਥੇ ਤੂੰ ਕਵਿਤਾ ਸੁਣਾ ਫਿਰ ਸ਼ਾਇਦ ਉਹ ਗੱਲ ਕਰਨ ਲਈ ਤਿਆਰ ਹੋ ਜਾਣ। ਉਨ੍ਹਾਂ ਨੇ ਕਿਹਾ ਕਿ ਕਵਿਤਾ ਪੰਜਾਬੀ ਦੀ ਇਕੱਲੀ ਨਾ ਹੋਵੇ ਕੁਝ ਉਨ੍ਹਾਂ ਦੀ ਜ਼ਬਾਨ ਵਿੱਚ ਵੀ ਹੋਵੇ। ਸੋ, ਮੈਂ ਉਨ੍ਹਾਂ ਬਾਰੇ ਜਾਣਕਾਰੀ ਪ੍ਰਾਪਤ ਕਰਕੇ ਕਵਿਤਾ ਪੜ੍ਹੀ ਤੇ ਉਹ ਖੁਸ਼ ਹੋ ਗਏ। ਫਿਰ ਦੂਜੇ ਤੇ ਤੀਸਰੇ ਦਿਨ ਸ: ਸੰਪੂਰਨ ਸਿੰਘ ਸੰਤ ਨੇ ਕਿਹਾ ਕਿ ਆਪਣੀ ਗੱਲ ਹੁਣ ਕਹਿ ਦੇਵੋ। ਫਿਰ ਮੈਂ ਕਵਿਤਾ ਪੜ੍ਹੀ ਉਸ ਦੀਆਂ ਕੁਝ ਲਾਈਨਾਂ ਯਾਦ ਹਨ:

ਪੰਜਾਬ ਦੀ ਖਰਾਬੀ, ਲਾਜੁਆਬੀ, ਬੇਹਸਾਬੀ ਵੇਖ,
ਦੁੱਖਾਂ ਦੀ ਕਹਾਣੀ ਮੈਨੂੰ ਆਣ ਚੇਤੇ ਆਈ ਏ।
ਧਰਮ ਅਸਥਾਨਾਂ ਉਤੇ ਧਰਮ ਉਪਦੇਸ਼ ਨਹੀਂ,
ਕਿਤੇ ਤਾਂ ਸ਼ਰਾਬ ਕਿਤੇ ਵੇਸ਼ਵਾ ਨਚਾਈ ਏ।
ਹੋਰ ਕੋਈ ਵੈਰ ਨਹੀਂ, ਵਿਰੋਧ ਨਹੀਂ,
ਮਰਨਾ ਨਾ ਭੁੱਲਕੇ ਮਹਾਤਮਾ ਜੀ ਦੁਹਾਈ ਏ, ਦੁਹਾਈ ਏ।

ਫਿਰ ਮੇਰੀ ਕਵਿਤਾ ਸੁਣਕੇ ਸੰਤਾਂ ਨੇ ਕਿਹਾ ਕਿ (ਅਗਰ) ਇਸ ਕਿਸਮ ਕੇ ਲੋਕ ਹੈਂ ਤੋ ਇਨਕੋ ਹਟਾਨਾ ਚਾਹੀਏ। ਉਨ੍ਹਾਂ ਦਾ ਲੀਡਰ ਸੀ ਕੰਬਲੀ ਵਾਲਾ ਸੰਤ। ਸਾਨੂੰ ਉਨ੍ਹਾਂ ਕੋਲ ਲੈ ਗਏ। ਉਸਨੇ ਕਿਹਾ ਕਿ "ਅਗਰ ਆਪ ਕਮੇਟੀ ਵਾਲੋਂ ਕੀ ਯੇ ਬੀਚਾਰ ਹੈਂ ਤੋ ਹਮਕੋ ਕੋਈ ਇਤਰਾਜ਼ ਨਹੀਂ। ਹਮ ਇਸ ਕੋ ਕਮੇਟੀ ਮੇਂ ਪੇਸ਼ ਕਰ ਦੇਂਗੇ।"

ਕਮੇਟੀ ਦੇ ਪਰਧਾਨ ਸਨ ਸ: ਬੂਟਾ ਸਿੰਘ ਰਾਵਲਪਿੰਡੀ ਵਾਲੇ। ਉਨ੍ਹਾਂ ਦੇ ਵੱਡੇ ਭਰਾ ਹਰਨਾਮ ਸਿੰਘ ਨੂੰ ਵੀ ਨਾਲ ਲੈ ਆਇਆ ਸਾਂ। ਇਸ ਤਰ੍ਹਾਂ ਫਿਰ ਇਸ ਮਾਮਲੇ ਨੂੰ ਨਜਿੱਠਿਆ।

*ਪ੍ਰ: ਹੀਰਾ ਸਿੰਘ ਦਰਦ ਤੇ ਕਮਲਾ ਅਕਾਲੀ ਜੋ ਤੁਹਾਡੇ ਨਾਲ ਰਹੇ ਹਨ, ਉਨ੍ਹਾਂ ਬਾਰੇ ਦੱਸੋ?*

*ਉ:* ਮੈਂ ਜਿਸ ਵਕਤ ਜੂਨੀਅਰ ਟਰੇਨਿੰਗ ਲੈ ਕੇ ਲਾਇਲਪੁਰ ਗਿਆ ਸਾਂ ਉਸ ਵੇਲੇ ਉਥੇ ਪ੍ਰਿੰਸੀਪਲ ਜੋਧ ਸਿੰਘ ਹੁਰੀਂ ਲਾਇਲਪੁਰ ਖ਼ਾਲਸਾ ਹਾਈ ਸਕੂਲ ਦੇ ਹੈੱਡ ਮਾਸਟਰ ਸਨ। ਮੈਂ ਉਥੇ ਕੁਝ ਚਿਰ ਪ੍ਰਾਇਮਰੀ ਟੀਚਰ ਰਿਹਾ ਹਾਂ। ਉਥੇ ਸ: ਹਰਚਰਨ ਸਿੰਘ ਰਈਸ ਤੋਂ ਮੈਂ ਮਾਸਟਰ ਤਾਰਾ ਸਿੰਘ ਬਾਰੇ ਸੁਣਿਆ। ਮੇਰੇ ਅੰਦਰ ਖਿੱਚ ਪਈ। ਮੇਰੇ ਪਿੰਡ ਦਾ ਇਕ ਸਕੂਲ ਟੀਚਰ ਵੀ ਜੋ ਕਿ ਮੇਰਾ ਜਮਾਤੀ ਵੀ ਸੀ, ਉਹ ਉਥੇ ਕੱਲਰ ਸਕੂਲ ਵਿੱਚ ਪੜ੍ਹਾਂਦਾ ਸੀ। ਉਸਨੇ ਕਿਹਾ, "ਤੂੰ ਇਥੇ ਆ ਜਾ, ਇਥੇ ਮਾਸਟਰ ਤਾਰਾ ਸਿੰਘ ਹੈਡ ਮਾਸਟਰ ਹਨ।" ਮੈਂ ਚਲਿਆ ਗਿਆ। ਉਥੇ ਮੇਰਾ ਹੀਰਾ ਸਿੰਘ ਦਰਦ ਤੇ ਕਮਲਾ ਅਕਾਲੀ ਜੀ ਨਾਲ ਮੇਲ ਹੋਇਆ। ਕਮਲਾ ਅਕਾਲੀ ਵਕੀਲ ਸੀ। ਫਿਰ ਉਹ ਬਾਹਰ (ਪ੍ਰਦੇਸ਼) ਚਲਿਆ ਗਿਆ ਸੀ ਅਤੇ ਉਸਨੇ ਵਲਾਇਤੀ ਸਫਰਨਾਮਾ ਲਿਖਿਆ ਜਿਸ ਨਾਲ ਉਸਦੀ ਮਸ਼ਹੂਰੀ ਹੋਈ। ਜਿੰਨਾ ਲੰਮਾ ਕੱਦ ਉਨੀ ਹੀ ਜ਼ਬਾਨ ਵਿੱਚ ਮਿੱਠਤ ਵੇਖੀ। ਬੜੀ ਰਮਜ਼

ਤੇ ਮਜ਼ਾਕ ਨਾਲ ਗੱਲ ਕਰਦੇ ਸਨ। ਸਿਆਸਤ ਨਾਲ ਤਾਂ ਉਹਨਾਂ ਨੂੰ ਕੋਈ ਦਿਲਚਸਪੀ ਨਹੀਂ ਸੀ ਪਰ ਸਾਹਿਬ ਨਾਲ ਪਿਆਰ ਸੀ।

ਇਕ ਗੱਲ ਮੈਨੂੰ ਉਨ੍ਹਾਂ ਦੀ ਦਿਲਚਸਪੀ ਵਾਲੀ ਯਾਦ ਹੈ। ਜਿਸ ਵਕਤ ਉਨ੍ਹਾਂ ਨੇ ਕੱਲਰ ਸਕੂਲ ਵਾਲੀਆਂ ਯਾਦਾਂ ਬਾਰੇ ਹੀਰਾ ਸਿੰਘ ਦਰਦ ਨੂੰ ਇਕ ਚਿੱਠੀ ਲਿਖੀ ਤਾਂ ਉਹ ਚਿੱਠੀ ਦਰਦ ਜੀ ਨੇ ਮੈਨੂੰ ਭੇਜ ਦਿਤੀ। ਚਿੱਠੀ ਵਿੱਚ ਕਵਿਤਾ ਲਿਖੀ ਹੋਈ ਸੀ। ਉਸ ਵਿੱਚ ਸਾਰੀਆਂ ਯਾਦਾਂ ਦਰਜ ਸਨ। ਉਥੋਂ ਪਤਾ ਲਗਦਾ ਸੀ ਕਿ ਉਨ੍ਹਾਂ ਦੀ ਸਾਹਿਤ ਵਲ ਕਿੰਨੀ ਰੁੱਚੀ ਹੈ ਸੀ। ਵੈਸੇ ਵਕੀਲ ਸਨ ਪਰ ਵਕੀਲਾਂ ਵਾਲੀ ਕੋਈ ਗੱਲ ਨਹੀਂ।

ਗਿਆਨੀ ਹੀਰਾ ਸਿੰਘ ਧਾਰਮਿਕ ਤੇ ਪੰਜਾਬੀ ਟੀਚਰ ਸਨ। ਮੈਂ ਜਦ ਕੱਲ੍ਹ ਸਕੂਲ ਗਿਆ ਮੈਨੂੰ ਪਹਿਲੀ ਜਮਾਤ ਪੜ੍ਹਾਣ ਲਈ ਦਿੱਤੀ। ਹੋਰ ਵੀ ਟੀਚਰ ਸਨ। ਜਦੋਂ ਮੈਨੂੰ ਮਾਸਟਰ ਤਾਰਾ ਸਿੰਘ ਨੇ ਬੁਲਾਇਆ ਤਾਂ ਮੇਰੇ ਸਾਥੀ ਨੇ ਕਿਹਾ ਕਿ ਗੁਰਮੁਖ ਸਿੰਘ ਜ਼ਰਾ ਮਹਿਸੂਸ ਕਰਦਾ ਹੈ ਕਿ ਇਸਨੂੰ ਪਹਿਲੀ ਜਮਾਤ ਦਿੱਤੀ ਹੈ। ਮਾਸਟਰ ਤਾਰਾ ਸਿੰਘ ਕਹਿਣ ਲੱਗੇ ਹੋਰ ਤਾਂ ਕੋਈ ਜਮਾਤ ਖਾਲੀ ਨਹੀਂ ਮੇਰੇ ਵਾਲੀ ਦੇ ਦਿੰਦੇ ਹਾਂ। ਮੈਨੂੰ ਤਦ ਪਤਾ ਲੱਗਾ ਜਦੋਂ ਸਾਰੇ ਟੀਚਰ ਹੱਸ ਪਏ। ਮੈਂ ਕਿਹਾ ਇਨ੍ਹਾਂ ਨੇ ਮਜ਼ਾਕ ਕੀਤਾ ਹੈ। ਪਰ ਹੀਰਾ ਸਿੰਘ ਦਰਦ ਕਹਿਣ ਲੱਗੇ ਕਿ ਇਹ ਕਿਹੜੀ ਗੱਲ ਹੈ ਆਪਾਂ ਹੋਰ ਪੜ੍ਹਾਈ ਕਰੀਏ ਤਾਂ ਆਪਾਂ ਵੀ ਕਿਸੇ ਹੋਰ ਸਕੂਲ 'ਚ ਹੈਡ ਮਾਸਟਰ ਲੱਗ ਸਕਦੇ ਹਾਂ। ਯਾਨੀ ਇਹ ਪਹਿਲੀ ਵਾਰੀ ਮੇਰੇ ਕੰਨ 'ਚ ਗਲ ਪਈ ਤੇ ਮੈਂ ਫ਼ੈਸਲਾ ਕੀਤਾ ਕਿ ਗਿਆਨੀ ਕਰੀਏ। ਇਹ ਗੱਲ ਅੱਜ ਤੱਕ ਦਰਦ ਸਾਹਿਬ ਦੀ ਮੇਰੇ ਕੰਨਾਂ ਵਿੱਚ ਗੂੰਜਦੀ ਐ। ਉਹ ਬੜਾ ਸਮਝਦਾਰ ਤੇ ਸੂਝ-ਬੂਝ ਵਾਲਾ ਸੀ। ਉਸਦੀ ਰਾਏ ਬੜੀ ਤਕੜੀ ਹੁੰਦੀ ਸੀ ਤੇ ਆਪਣੀ ਹੁੰਦੀ ਸੀ। ਉਹ ਪਹਿਲਾਂ ਅਕਾਲੀਆਂ ਵਿਚ, ਫਿਰ ਕਾਂਗਰਸ ਵਿੱਚ ਤੇ ਫਿਰ ਕਮਿਊਨਿਸਟਾਂ ਵਲ ਚਲੇ ਗਏ। ਪਰ ਵਿਚਾਰ ਬਹੁਤ ਸਾਫ ਤੇ ਸਿਧੇ ਹੁੰਦੇ ਸਨ। ਉਹ ਜੋੜ ਤੋੜ ਕਰਨ ਦੇ ਆਦੀ ਨਹੀਂ ਸਨ। ਪੰਜਾਬੀ ਦਾ ਕੰਮ ਗਿਆਨੀ ਹੀਰਾ ਸਿੰਘ ਨੇ ਬਹੁਤ ਕੀਤਾ।

'ਜਲ੍ਹਿਆਂ ਵਾਲੇ ਬਾਗ' ਦੇ ਹਾਦਸੇ ਤੋਂ ਬਾਅਦ ਉਹ ਰਾਵਲਪਿੰਡੀ ਚਲੇ ਗਏ ਸਨ ਤੇ 'ਅਕਾਲੀ' ਦੇ ਐਡੀਟਰ ਲੱਗ ਗਏ ਸਨ। ਜਦੋਂ ਕਿ ਮੰਗਲ ਸਿੰਘ ਜੁਆਇੰਟ ਐਡੀਟਰ ਸਨ, ਉਸ ਵੇਲੇ ਉਨ੍ਹਾਂ ਇਥੇ ਕੰਮ ਕੀਤਾ। ਮੁਲਤਾਨ ਜੇਲ੍ਹ ਵਿੱਚ ਜਦੋਂ ਅਸੀਂ ਗਏ ਤਾਂ ਵੀ ਇਹ ਨਾਲ ਸਨ। ਪਰ ਦਰਦ ਹੁਰੀਂ ਕਹਿੰਦੇ ਸਨ ਕਿ ਇਥੇ ਹੁਣ ਪੜ੍ਹਨ ਦਾ ਸਮਾਂ ਮਿਲੇਗਾ ਸਾਨੂੰ ਭਾਵੇਂ ਕੋਹਲੂ ਗੇੜਣੇ ਪੈਂਦੇ ਸਨ ਤੇ ਮੁੰਜ ਕੁਟਣੀ ਪੈਂਦੀ ਸੀ ਪਰ ਉਨ੍ਹਾਂ ਨੂੰ ਇਹ ਕੰਮ ਨਹੀਂ ਕਰਨਾ ਪੈਂਦਾ ਸੀ। ਅਸੀਂ ਵੀ ਉਨ੍ਹਾਂ ਕੋਲੋਂ ਕਿਤਾਬਾ ਲੈ ਕੇ ਪੜ੍ਹਦੇ ਰਹਿੰਦੇ ਸਾਂ। ਉਸ ਦੀ ਇਹੀ ਇੱਛਾ ਰਹਿੰਦੀ ਸੀ ਕਿ ਉਹ ਚੰਗਾ ਵਿਦਵਾਨ ਹੋ ਕੇ ਵੀ ਬਹੁਤ ਚੰਗਾ ਸੁਭਾਅ ਰੱਖੇ। ਉਹ ਸਾਰੇ ਹੀ ਕਵੀਆਂ ਤੇ ਸਾਹਿਤਕਾਰਾਂ ਨੂੰ ਹੌਂਸਲਾ ਦਿੰਦਾ ਸੀ। ਮਾਲੀ ਹਾਲਤ ਉਸਦੀ ਹਮੇਸ਼ਾਂ ਕਮਜ਼ੋਰ ਹੀ ਰਹੀ ਐ। ਜਦੋਂ ਉਨ੍ਹਾਂ ਨੇ 'ਫੁਲਵਾੜੀ' ਮੈਗਜ਼ੀਨ ਕੱਢਿਆ, ਮੈਂ ਵੀ ਨਾਲ ਹੀ ਸੀ। ਅਸੀਂ ਫਿਰ ਸੋਚਿਆ ਕਿ 'ਫੁਲਵਾੜੀ' ਦੋਨਾਂ ਦਾ ਗੁਜ਼ਾਰਾ ਨਹੀਂ ਚਲਾ ਸਕਦਾ। ਮੈਂ ਇਹ ਰਸਾਲਾ ਉਨ੍ਹਾਂ ਲਈ ਹੀ ਛੱਡ ਦਿੱਤਾ ਸੀ, ਪਰ ਉਂਜ ਉਨ੍ਹਾਂ ਦੀ ਕੰਮ ਵਿੱਚ ਮੱਦਦ ਕਰਦਾ ਰਿਹਾ ਸਾਂ।

*ਪ੍ਰ: ਤੁਸੀਂ ਅਕਾਲ ਤਖਤ ਦੇ ਜੱਥੇਦਾਰ ਕਦੋਂ ਬਣੇ ਤੇ ਉਸ ਵੇਲੇ ਤੁਸੀਂ ਕੀ ਕੀ ਕੰਮ ਕੀਤੇ?*

*ਉੱਤਰ:* ਮੈਂ 1930 ਵਿੱਚ ਅਕਾਲ ਤਖ਼ਤ ਦਾ ਜੱਥੇਦਾਰ ਬਣਿਆ। ਉਦੋਂ ਮੈਂ ਸ਼ੋਮਣੀ

ਕਮੇਟੀ ਦਾ ਜਨਰਲ ਸੈਕਟਰੀ ਵੀ ਸਾਂ। ਭਾਵੇਂ ਮੈਨੂੰ ਅਕਾਲ ਤਖ਼ਤ ਦਾ ਜੱਥੇਦਾਰ ਬਣਾਇਆ ਗਿਆ ਸੀ ਪਰ ਕੰਮ ਬਹੁਤਾ ਮੈਂ ਮੈਨੇਜਮੈਂਟ ਦਾ ਹੀ ਕਰਦਾ ਸਾਂ। ਮੀਤ ਜੱਥੇਦਾਰ ਹੀ ਅੰਮ੍ਰਿਤ ਛਕਾਉਣ ਜਾਂ ਹੋਰ ਧਾਰਮਿਕ ਕੰਮ ਕਰਦਾ ਸੀ। ਜੱਥੇਦਾਰ ਮੋਹਨ ਸਿੰਘ ਨਾਗੋਕੇ, ਮੀਤ ਜੱਥੇਦਾਰ ਸਨ।

ਅਕਾਲੀ ਲਹਿਰ ਤੇ ਅਕਾਲੀ ਦਲ ਵਿੱਚ ਜੋ ਕੁਰਬਾਨੀਆਂ ਵੀਹਵੀਂ ਸਦੀ ਵਿੱਚ ਹੋਈਆਂ ਹਨ ਉਹ ਸਭ ਨੇ ਸਵੀਕਾਰ ਕੀਤੀਆਂ ਸਨ ਤੇ ਇੰਨੀ ਸ਼ਾਨ ਅਕਾਲੀ ਦਲ ਦੀ ਕਦੇ ਵੀ ਪਹਿਲਾਂ ਨਹੀਂ ਬਣੀ ਸੀ। ਮਹਾਤਮਾ ਗਾਂਧੀ ਦੇ ਇਹ ਸ਼ਬਦ ਸਨ ਕਿ ਜੋ ਇਹ ਅਕਾਲੀ ਮੂਵਮੈਂਟ ਹੈ ਇਹ ਮੇਰੇ ਅੰਦੋਲਨ ਲਈ ਸਹਾਇਕ ਹੈ। ਜਦੋਂ ਬਾਬਾ ਖੜਕ ਸਿੰਘ ਨੂੰ ਦਰਬਾਰ ਸਾਹਿਬ ਦੀਆਂ ਚਾਬੀਆਂ ਹਵਾਲੇ ਕਰ ਦਿੱਤੀਆਂ ਤਾਂ ਉਸ ਮੌਕੇ ਗਾਂਧੀ ਜੀ ਨੇ ਆਪਣੇ ਨਾਮ ਤੇ ਬਾਬਾ ਖੜਕ ਸਿੰਘ ਨੂੰ ਤਾਰ ਦਿੱਤੀ ਤੇ ਆਪਣੇ ਵਲੋਂ ਲਿਖਿਆ ਸੀ "ਆਜ਼ਾਦੀ ਦੀ ਪਹਿਲੀ ਲੜਾਈ ਜਿੱਤੀ ਗਈ ਹੈ।" ਮਹਾਤਮਾ ਗਾਂਧੀ ਜੀ ਨੇ ਅਕਾਲ ਤਖ਼ਤ ਤੇ ਜਦੋਂ ਸਪੀਚ ਦਿੱਤੀ ਤਾਂ ਸ੍ਰ: ਮੰਗਲ ਸਿੰਘ ਅਕਾਲੀ ਵੀ ਮੌਜੂਦ ਸੀ। ਗਾਂਧੀ ਜੀ ਨੇ ਕਿਹਾ ਸੀ ਕਿ "ਲਛਮਣ ਸਿੰਘ ਜੈਸੇ ਬਹਾਦਰ ਔਰ ਸ਼ਕਤੀਸ਼ਾਲੀ ਨੇ ਸ਼ਾਂਤਮਈ ਰਹਿ ਕਰ ਯੇ ਸਾਬਤ ਕਰ ਦੀਆ ਹੈ ਕਿ ਸ਼ਾਂਤਮਈ ਕਾਇਰ ਹਥਿਆਰ ਨਹੀਂ ਹੈ।" ਇੰਨੀ ਉਚੀ ਸ਼ਾਨ ਸੀ ਅਕਾਲੀਆਂ ਦੀ ਉਸ ਵੇਲੇ।

ਫਿਰ ਜੋ ਗੁੱਟਬੰਦੀ ਹੋਈ ਉਹ ਤੁਸੀਂ ਸਾਰੇ ਹੀ ਜਾਣਦੇ ਹੋ। ਅੰਗਰੇਜ਼ ਹੇਲੀ ਨੇ ਕਿਹਾ ਕਿ ਜੋ ਸ਼ਰਤਾਂ ਮੰਨਕੇ ਰਿਹਾਅ ਹੋਣਾ ਚਾਹੁੰਦੇ ਹਨ ਉਹ ਹੋ ਜਾਣ। ਗੁਰਦੁਆਰਾ ਐਕਟ ਬਾਰੇ ਆਪਾਂ ਸਾਰੇ ਹੀ ਜਾਣਦੇ ਹਾਂ। ਉਸ ਵਕਤ ਇਕ ਧੜੇ ਨੇ ਕਿਹਾ ਕਿ ਜਦੋਂ ਅਸੀਂ ਆਪ ਗੁਰਦੁਆਰਾ ਐਕਟ ਬਣਾਇਆ ਹੈ ਤਾਂ ਸਾਨੂੰ ਕਹਿਣ ਵਿੱਚ ਕੀ ਹਰਜ ਹੈ। ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਇਹ ਸਰ ਹੇਲੀ ਦੀ ਚਲਾਕੀ ਹੈ। ਉਹ ਸਾਨੂੰ ਟੰਗਾਂ ਹੇਠਾਂ ਦੀ ਲੰਘਾਣਾ ਚਾਹੁੰਦਾ ਹੈ। ਅਸੀਂ ਬਿਨਾਂ ਸ਼ਰਤ ਬਾਹਰ ਆਵਾਂਗੇ। ਐਕਟ ਤੇ ਅਮਲ ਕਰਾਂਗੇ ਪਰ ਸ਼ਰਤ ਨਹੀਂ ਮੰਨਾਂਗੇ। ਫਿਰ ਕੁਝ ਅਕਾਲੀਆਂ ਨੇ ਮਹਿਤਾਬ ਸਿੰਘ ਦੀ ਅਗਵਾਈ ਹੇਠਾਂ ਆਕੇ ਕਿਹਾ ਕਿ ਅਸੀਂ ਗੁਰਦੁਆਰਾ ਐਕਟ ਤੇ ਅਮਲ ਕਰਾਂਗੇ। ਉਹ ਕੁਝ ਆਦਮੀ ਬਾਹਰ ਆ ਗਏ। ਉਹ ਜਦੋਂ ਬਾਹਰ ਆਏ ਤਾਂ ਦੋ ਪਾਰਟੀਆਂ ਹੋ ਗਈਆਂ। ਬਾਹਰ ਪ੍ਰਾਪੇਗੰਡਾ ਹੋ ਗਿਆ ਸੀ ਕਿ ਸ਼ਰਤਾਂ ਮੰਨਕੇ ਆਏ ਨੇ। ਇਸ ਕਰਕੇ ਲੋਕਾਂ ਨੇ ਕਿਹਾ ਇਹ ਕਮਜ਼ੋਰੀ ਵਿਖਾਕੇ ਆਏ ਨੇ। ਇਧਰ ਅਕਾਲ ਤਖ਼ਤ ਤੇ ਜਿਹੜਾ ਵੀ ਰਿਹਾਅ ਹੋ ਕੇ ਆਉਂਦਾ ਸੀ, ਸਿਰੋਪਾ ਮਿਲਦਾ ਸੀ। ਮੈਂ ਵੀ ਉਥੇ ਹੀ ਸਾਂ। ਜਦੋਂ ਮਹਿਤਾਬ ਸਿੰਘ ਦਾ ਜੱਥਾ ਅਕਾਲ ਤਖ਼ਤ ਤੇ ਮੱਥਾ ਟੇਕਣ ਆਇਆ ਤਾਂ ਉਨ੍ਹਾਂ ਨੂੰ ਕੋਈ ਸਿਰੋਪਾ ਨਾ ਦਿੱਤਾ ਗਿਆ। ਉਹ ਚੁੱਪ ਕਰਕੇ ਚਲੇ ਗਏ। ਮਹਿਸੂਸ ਉਸ ਵੇਲੇ ਹੁੰਦਾ ਸੀ ਕਿ ਇਹ ਝਗੜਾ ਵਧੇਗਾ।

ਜਦੋਂ ਇਹ ਗੱਲ ਹੋ ਗਈ ਤਾਂ ਸਰਦਾਰ ਮਹਿਤਾਬ ਸਿੰਘ ਨੇ ਮਹਿਸੂਸ ਕੀਤਾ ਕਿ ਇਹ ਗੱਲ ਸਾਡੇ ਨਾਲ ਚੰਗੀ ਨਹੀਂ ਹੋਈ। ਤੇਜਾ ਸਿੰਘ ਸਮੁੰਦਰੀ ਪੂਰੇ ਹੋ ਚੁਕੇ ਸਨ। ਫਿਰ ਮਹਿਤਾਬ ਸਿੰਘ ਦੀ ਪਾਰਟੀ ਨੇ ਫ਼ੈਸਲਾ ਕੀਤਾ ਤੇ ਗੁਰਦੁਆਰੇ ਦੀ ਕਮੇਟੀ ਤੇ ਕਬਜ਼ਾ ਕਰ ਲਿਆ ਤੇ ਕਰਤਾਰ ਸਿੰਘ ਨੂੰ ਪ੍ਰਧਾਨ ਬਣਾ ਦਿਤਾ। ਉਨ੍ਹਾਂ ਨੇ ਫਿਰ ਕਿਹਾ ਕਿ ਗੁਰਦੁਆਰਿਆਂ ਦਾ ਕੰਮ ਅਸੀਂ ਪੂਰਾ ਕਰ ਲਿਆ ਹੈ ਤੇ ਕਬਜ਼ਾ ਕਰ ਲਿਆ ਹੈ। ਹੁਣ ਅਗਲਾ ਕਦਮ ਜੋ ਰਹਿ ਗਿਆ ਹੈ ਉਸ ਲਈ ਲੜਨਾ ਚਾਹੀਦਾ ਹੈ। ਮੈਨੂੰ ਵੀ ਕਰਤਾਰ ਸਿੰਘ ਦੇ ਹੱਕ ਵਿੱਚ ਵੋਟ ਪਾਉਣ ਲਈ ਕਿਹਾ ਗਿਆ। ਮੇਰਾ ਦਿਲ ਨਾ ਮੰਨਿਆ। ਮੈਂ ਕਿਹਾ

ਕਿ ਇਹ ਝਗੜਾ ਮੁਕਾਣਾ ਚਾਹੀਦਾ ਹੈ। ਇਹ ਠੀਕ ਗੱਲ ਨਹੀਂ। ਅਸਲ ਪਾਰਟੀ ਬਾਜ਼ੀ ਇਥੋਂ ਹੋਈ ਕਿ ਜਦੋਂ ਲਹਿਰ ਚੱਲੀ ਐ ਤਾਂ ਹਰ ਇਕ ਆਦਮੀ ਭਾਵੇਂ ਉਹ ਸਿੱਖ ਸੀ, ਭਾਵੇਂ ਜਗੀਰਦਾਰ ਸੀ, ਲੈਂਡਲਾਰਡ, ਸਰਕਾਰੀ ਨੌਕਰ ਤੇ ਭਾਵੇਂ ਫ਼ੌਜ ਵਿੱਚ ਸੀ, ਸਾਰੇ ਹੀ ਸ਼ਾਮਲ ਹੋ ਗਏ। ਪਰ ਜਿਸ ਵੇਲੇ ਗੁਰਦੁਆਰਾ ਐਕਟ ਬਣ ਗਿਆ ਤਾਂ ਫਿਰ ਉਹ ਜਿਹੜੇ ਸਿੱਖ ਜਜ਼ਬੇ ਨਾਲ ਨਿਰੋਲ ਆਏ ਸਨ ਉਹ ਸਮਝਦੇ ਸਨ ਕਿ ਸਾਡਾ ਕੰਮ ਖ਼ਤਮ ਹੋ ਗਿਆ ਹੈ। ਮਗਰ ਜਿਹੜੇ ਲੋਕ ਅੰਗਰੇਜ਼ ਦੇ ਖਿਲਾਫ਼ ਲੜਣ ਆਏ ਸਨ ਉਹਨਾਂ ਨੇ ਕਿਹਾ ਕਿ ਸਾਡਾ ਕੰਮ ਤਾਂ ਹੁਣ ਸ਼ੁਰੂ ਹੋਣਾ ਐ। ਉਨ੍ਹਾਂ ਦਾ ਲੀਡਰ ਮਾਸਟਰ ਤਾਰਾ ਸਿੰਘ ਸੀ। ਫਿਰ ਕੁਝ ਸੱਜਣਾਂ ਨੇ ਕਿਹਾ ਕਿ ਇਹ ਝਗੜਾ ਕਿਵੇਂ ਨਾ ਕਿਵੇਂ ਮੁਕਾਈਏ ਤੇ ਕੁਝ ਸਾਲਸ ਮੁਕੱਰਰ ਕੀਤੇ, ਤੇ ਬੋਰਡ ਬਣਾਇਆ ਗਿਆ; ਉਸ ਬੋਰਡ ਦਾ ਮੈਨੂੰ ਕਨਵੀਨਰ ਮੰਨ ਲਿਆ ਗਿਆ। ਪ੍ਰਿੰਸੀਪਲ ਤੇਜਾ ਸਿੰਘ ਮੈਂਬਰ ਸੀ, ਪ੍ਰਿੰਸੀਪਲ ਗੰਗਾ ਸਿੰਘ ਵੀ ਮੈਂਬਰ ਸੀ। ਸ: ਨਿਰਭੈ ਸਿੰਘ ਵੀ ਮੈਂਬਰ ਸੀ, ਤੇ ਅੱਗੋਂ ਫ਼ੈਸਲਾ ਹੋਇਆ ਕਿ ਜਿਹੜਾ ਹੁਣ ਅਗੋਂ ਜੋ ਗੁਰਦੁਆਰਾ ਐਕਟ ਚਲਾਉਣਾ ਹੈ ਇਹ ਜਿਹੜੇ 120 ਮੈਂਬਰ ਚੁਣੇ ਹਨ ਉਹ ਵੀ ਸ਼ਾਮਲ ਕੀਤੇ ਜਾਣ ਪਰ ਵਿਚਕਾਰ ਹੀ ਝਗੜਾ ਹੋ ਗਿਆ। ਗਿਆਨੀ ਸ਼ੇਰ ਸਿੰਘ ਇਕ ਪਾਸੇ ਸੀ। ਇਕ ਪਾਸੇ ਸ: ਮੰਗਲ ਸਿੰਘ ਸੀ। ਫਿਰ ਗਿਆਨੀ ਸ਼ੇਰ ਸਿੰਘ ਹਟ ਵੀ ਗਏ ਪਰ ਮੈਂਬਰ ਉਹੀ ਬਣੇ ਜਿਹੜੇ ਅਕਾਲੀ ਦਲ ਦੇ ਸਨ। ਕੁਝ ਗੁਰਦੁਆਰੇ ਉਨ੍ਹਾਂ ਨੇ ਮੁਕਤ ਰੱਖ ਲਏ ਸਨ ਜਿਵੇਂ ਨਨਕਾਣਾ ਸਾਹਿਬ, ਪੰਜਾ ਸਾਹਿਬ, ਮੁਕਤਸਰ, ਆਦਿ। ਉਸ ਵਕਤ ਕੇਵਲ ਪੰਜਾ ਸਾਹਿਬ ਤੇ ਸ਼ੇਰ ਸਿੰਘ ਦੀ ਪਾਰਟੀ ਦਾ ਕਬਜ਼ਾ ਹੋ ਗਿਆ ਪਰ ਫਿਰ ਉਹ ਵੀ ਹਟ ਗਿਆ ਸੀ।

*ਪ੍ਰ: ਗੁਰਦੁਆਰੇ ਅਜ਼ਾਦ ਰੱਖਣ ਦਾ ਕੀ ਭਾਵ ਹੈ। ਕੀ ਉਹ ਐਕਟ ਵਿੱਚ ਨਹੀਂ ਆਏ ਸਨ?*

*ਉੱਤਰ:* ਨਹੀਂ ਉਹ ਐਕਟ ਵਿੱਚ ਤਾਂ ਆਏ ਪਰ ਉਨ੍ਹਾਂ ਨੂੰ ਕੁਝ ਵੱਖਰੀ ਆਜ਼ਾਦੀ ਸੀ। ਉਨ੍ਹਾਂ ਉਤੇ ਸ਼੍ਰੋਮਣੀ ਕਮੇਟੀ ਦਾ ਇੰਨਾ ਕੰਟਰੋਲ ਨਹੀਂ ਸੀ। ਉਸਦੇ ਪ੍ਰੈਜ਼ੀਡੈਂਟ ਨੂੰ ਆਜ਼ਾਦੀ ਸੀ।

*ਪ੍ਰ: ਤੁਸੀਂ ਅਸੈਂਬਲੀ ਦੇ ਮੈਂਬਰ ਕਿਵੇਂ ਤੇ ਕਦੋਂ ਬਣੇ?*

*ਉੱਤਰ:* ਮੇਰੀ ਜ਼ਿੰਦਗੀ ਵਿੱਚ ਇਤਫਾਕਨ ਮੌਕੇ ਕਈ ਵੇਰੀ ਆਏ ਹਨ। ਇਹ ਵੀ ਇਕ ਇਤਫਾਕ ਦੀ ਗੱਲ ਹੈ। ਕਨਸਟੀਚੂਐਂਟ ਅਸੈਂਬਲੀ ਜਦੋਂ ਬਣੀ ਐ ਉਸ ਦੇ ਇਹ ਸਾਰੇ ਹੀ ਮੈਂਬਰ ਬਣ ਗਏ ਸਨ। ਜਿਵੇਂ ਕਿ ਗੋਪੀ ਚੰਦ, ਪਰਤਾਪ ਸਿੰਘ ਕੈਰੋਂ, ਗਿਆਨੀ ਕਰਤਾਰ ਸਿੰਘ, ਉੱਜਲ ਸਿੰਘ ਆਦਿ। ਪਿਛੋਂ ਕਾਨੂੰਨ ਪਾਸ ਹੋ ਗਿਆ ਕਿ ਐਮ. ਐਲ. ਏ., ਕਨਸਟੀਚੂਐਂਟ ਨਹੀਂ ਰਹਿ ਸਕਦੇ। ਇਹ ਸਾਰੇ ਹੀ ਵਾਪਸ ਹੋ ਗਏ ਸਨ। ਅਕਾਲੀਆਂ ਵਲੋਂ ਤਾਂ ਬਲਦੇਵ ਸਿੰਘ ਮੈਂਬਰ ਸੀ। ਇਕ ਮੈਂਬਰ ਕਾਂਗਰਸ ਵੱਲੋਂ ਬਨਾਣਾ ਸੀ। ਉਸ ਵਾਸਤੇ ਇਨ੍ਹਾਂ ਨੇ ਚੋਣ ਕਰਨੀ ਸੀ। ਬਾਕੀ ਕੁਝ ਪਾਕਿਸਤਾਨ ਦੀ ਅਸੈਂਬਲੀ ਵਿੱਚ ਚਲੇ ਗਏ। ਇਸ ਕਰਕੇ ਇਹ ਜਗ੍ਹਾ ਖਾਲੀ ਹੋ ਗਈ ਸੀ। ਉਸ ਵਕਤ ਮੈਂ ਤੇ ਪਰਤਾਪ ਸਿੰਘ ਜਨਰਲ ਸੈਕਟਰੀ, ਕਰਤਾ ਧਰਤਾ ਸਾਂ। ਇਹ ਪਾਰਟੀਸ਼ਨ ਤੋਂ ਪਹਿਲਾਂ ਦੀ ਗੱਲ ਐ। ਅਸੀਂ ਦੋਨੋਂ ਸਾਰਾ ਕੰਮ ਕਰਦੇ ਸੀ। ਪਾਰਲੀਮੈਂਟ ਬੋਰਡ ਵਿੱਚ ਇਕ ਆਦਮੀ ਨੇ ਆਉਣਾ ਸੀ। ਸ: ਸੁਰਜੀਤ ਸਿੰਘ ਮਜੀਠੀਏ ਦਾ ਨਾਮ ਪੇਸ਼ ਕੀਤਾ ਤੇ ਸ: ਪਟੇਲ ਨਾਲ ਗੱਲ ਕੀਤੀ। ਉਨ੍ਹਾਂ ਨੇ ਕਿਹਾ ਕਿ ਠੀਕ ਹੈ। ਇਹ ਨਾਮ ਅਸੀਂ ਇਸ ਲਈ ਪੇਸ਼ ਕੀਤਾ ਕਿ ਅਸੀਂ ਆਪਣੀ ਪਾਰਟੀ ਨੂੰ ਅਮੀਰ ਬਣਾਈਏ। ਕਾਂਗਰਸ ਵਿੱਚ ਚੰਗੇ ਚੰਗੇ ਲੋਕਾਂ ਦੀ ਭਰਤੀ

ਕਰੀਏ ਤਾਂ ਕਿ ਇਹ ਤਕੜੀ ਹੋਵੇ। ਅਸੀਂ ਸਾਰੇ ਹੀ ਸੁਰਜੀਤ ਸਿੰਘ ਨੂੰ ਲਿਆਣਾ ਚਾਹੁੰਦੇ ਸਾਂ। ਪਰ ਬਲਦੇਵ ਸਿੰਘ ਨੇ ਸੁਰਜੀਤ ਸਿੰਘ ਦੀ ਵਿਰੋਧਤਾ ਕੀਤੀ। ਉਨ੍ਹਾਂ ਕਿਹਾ ਕਿ ਕੋਈ ਕਾਂਗਰਸੀ ਹੋਣਾ ਚਾਹੀਦਾ ਹੈ। ਕਿਉਂਕਿ ਸੁਰਜੀਤ ਸਿੰਘ ਕਾਂਗਰਸ ਨਾਲ ਸਬੰਧਤ ਨਹੀਂ ਸਨ ਇਸ ਲਈ ਫਿਰ ਸ: ਪਟੇਲ ਨੇ ਕਿਹਾ ਕਿ ਤੂੰ ਬਲਦੇਵ ਸਿੰਘ ਨੂੰ ਕਿਉਂ ਨਰਾਜ਼ ਪਿਆ ਕਰਨਾਂ ਐਂ। ਹੋਰ ਕੋਈ ਨਾਮ ਤਜਵੀਜ਼ ਕਰੋ। ਫਿਰ ਅਸੀਂ ਜਨਰਲ ਮੋਹਨ ਸਿੰਘ ਦਾ ਨਾਮ ਤਜਵੀਜ਼ ਕੀਤਾ। ਸ: ਪਟੇਲ ਮੈਨੂੰ ਅੱਡ ਕਰਕੇ ਲੈ ਗਿਆ ਤੇ ਕਿਹਾ ਕਿ "ਉਪਰ ਲਾਰਡ ਮਾਊਂਟ ਬੈਟਨ ਗਵਰਨਰ ਜਨਰਲ ਬੈਠਾ ਹੈ। ਮਿਲਟਰੀ ਕੇ ਮਤੱਲਕ ਉਸਕੀ ਆਦਤ ਕੋ ਆਪ ਜਾਨਤੇ ਹੈਂ। ਆਈ. ਐਨ. ਏ. ਵਾਲੋਂ ਕੋ ਵੋਹ ਪਸੰਦ ਨਹੀਂ ਕਰੇਂਗੇ। ਉਨ ਕੇ ਦਸਤਖਤ ਹੋਨੇ ਜ਼ਰੂਰੀ ਹੈਂ ਵੋਹ ਨਹੀਂ ਮਾਨੇਂਗੇ।" ਸ: ਪਟੇਲ ਨੇ ਕਿਹਾ ਕਿ "ਮੈਂ ਹੋਰਾਂ ਨੂੰ ਮੌਕਾ ਦੇਣਾ ਚਾਹੁੰਦਾ ਹਾਂ।" ਉਨ੍ਹਾਂ ਨੇ ਕਿਹਾ "ਕਿ ਮੈਂ ਗੋਪੀ ਚੰਦ ਸੇ ਬਾਤ ਕਰਤਾ ਹੂੰ।" ਅਖ਼ੀਰ ਉਨ੍ਹਾਂ ਨੇ ਮੇਰਾ ਨਾਮ ਤਜਵੀਜ਼ ਕਰ ਦਿੱਤਾ ਤੇ ਮੈਂ ਬਿਨਾਂ ਵਿਰੋਧਤਾ ਚੁਣਿਆ ਗਿਆ। ਇਹ ਜੂਨ 1947 ਤੋਂ ਪਹਿਲਾਂ ਦੀ ਗੱਲ ਹੈ।

*ਪ੍ਰ: ਫਿਰ ਤੁਸੀਂ ਕਾਂਸਟੀਚੂਐਂਟ ਅਸੈਂਬਲੀ ਵਿੱਚ ਕੀ ਕੰਮ ਕੀਤਾ?*

*ਉੱਤਰ:* ਇਸ ਵਿੱਚ ਕੋਈ ਮੇਰੇ ਵੱਸ ਦਾ ਕੰਮ ਨਹੀਂ ਸੀ। ਮੇਰਾ ਹੱਕ ਸੀ ਐਮ. ਐਲ. ਏ. ਬਨਣ ਦਾ। ਪਰ ਗੋਪਾਲ ਸਿੰਘ ਕੌਮੀ ਨੇ ਕਿਹਾ ਕਿ ਮੈਨੂੰ ਸ਼ਹਿਰੀ ਇਲਾਕੇ 'ਚੋਂ ਐਮ. ਐਲ. ਏ. ਬਣਾਇਆ ਜਾਵੇ। ਫਿਰ ਇਹ ਹੱਕ ਉਸ ਨੂੰ ਦੇ ਦਿੱਤਾ। ਮੈਂ ਐਮ.ਐਲ.ਏ. ਨਹੀਂ ਬਣਿਆ। ਇਸ ਲਈ ਮੈਂ ਇਥੇ ਆਇਆ। ਇਥੇ ਮੇਰੇ ਸੁਆਦ ਵਾਲਾ ਕੰਮ ਨਹੀਂ ਸੀ। ਪਰ ਮੈਂ ਫਿਰ ਵੀ ਇਥੇ ਆ ਕੇ ਪਹਿਲਾਂ ਸਾਰੇ ਕੰਮ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਇਸ ਨੂੰ ਸਮਝਣਾ ਵੀ ਮੁਸ਼ਕਲ ਸੀ।

*ਪ੍ਰ: ਦੂਜੇ ਹੋਰ ਕੋਈ ਮੈਂਬਰ ਨਹੀਂ ਸੀ?*

*ਉੱਤਰ:* ਤੁਸੀਂ ਸਿੱਖ ਪਾਸੇ ਵਲੋਂ ਪੁੱਛ ਰਹੇ ਹੋ। ਸਿੱਖ ਮਨਿਸਟਰ ਬਲਦੇਵ ਸਿੰਘ ਸੀ। ਉਹ ਇਧਰ ਕੁਝ ਨਹੀਂ ਕਰਦਾ ਸੀ। ਇਥੇ ਫਿਰ ਮੈਂ ਇਹ ਦੇਖਣਾ ਸੀ ਕਿ ਸਿੱਖਾਂ ਨੂੰ ਕੋਈ ਨੁਕਸਾਨ ਨਾ ਪਹੁੰਚੇ। ਤੇ ਨਾਲ ਇਹ ਵੀ ਸੀ ਕਿ ਸਿੱਖਾਂ ਨੂੰ ਕੋਈ ਬਦਨਾਮੀ ਨਾ ਮਿਲੇ। ਕਿਤੇ ਬਦਨਾਮ ਹੀ ਨਾ ਹੋ ਜਾਣ। ਇਸ ਲਈ ਮੈਂ ਇਸ ਗੱਲ ਨੂੰ ਧਿਆਨ ਵਿੱਚ ਰੱਖਕੇ ਕਨਸਟੀਚੂਐਂਟ ਅਸੈਂਬਲੀ ਵਿੱਚ ਕੰਮ ਕੀਤਾ।

ਪੰਡਤ ਜਵਾਹਰ ਲਾਲ ਨਹਿਰੂ ਦੇ ਮਨ ਵਿੱਚ ਇਹ ਗੱਲ ਸੀ ਕਿ "ਸੈਪਰੇਟ ਅਲੈਕਟੋਰੇਟ" ਨੇ ਸਾਡੇ ਮੁਲਕ ਦਾ ਸਤਿਆਨਾਸ ਕੀਤਾ ਹੈ। ਜੋ ਝਗੜੇ ਹੋਏ ਹਨ ਮੁਸਲਿਮ ਲੀਗ ਦੇ ਇਹ ਇਸੇ ਕਰਕੇ ਹੀ ਹੋਏ ਹਨ। ਮੈਂ ਪੰਡਿਤ ਜੀ ਦੇ ਕਾਫੀ ਨੇੜੇ ਸੀ। ਪਰ ਮੈਂ ਇਸ ਗੱਲ ਦੀ ਪੂਰੀ ਪ੍ਰੋੜ੍ਹਤਾ ਕੀਤੀ ਕਿ 'ਸੈਪਰੇਟ ਅਲੈਕਟੋਰੇਟ' ਖ਼ਤਮ ਹੋਣ ਦਾ ਕੋਈ ਡਰ ਨਹੀਂ ਅਤੇ ਸਿੱਖਾਂ ਨੂੰ ਇਸ ਵਿੱਚ ਕੋਈ ਨੁਕਸਾਨ ਨਹੀਂ ਹੈ। ਦੂਜਾ ਵੱਡਾ ਮਾਮਲਾ ਸੀ ਰੀਜ਼ਰਵੇਸ਼ਨ ਦਾ। ਮੈਂ ਇਸ ਬਾਰੇ ਸੋਚਦਾ ਸਾਂ ਕਿ ਸਿੱਖ ਚਾਹੁੰਦੇ ਸਨ ਕਿ ਉਨ੍ਹਾਂ ਨੂੰ ਮਨਾਰਿਟੀ ਵਿੱਚ ਰਿਜ਼ਰਵੇਸ਼ਨ ਮਿਲੇ। ਮੌਲਾਨਾ ਆਜ਼ਾਦ, ਪੰਡਤ ਜਵਾਹਰ ਲਾਲ ਤੇ ਪਟੇਲ ਵੀ ਚਾਹੁੰਦੇ ਸਨ ਕਿ ਮਨਾਰਟੀ ਵਿੱਚ ਰੀਜ਼ਰਵੇਸ਼ਨ ਸਿੱਖਾਂ ਨੂੰ ਮਿਲਣੀ ਚਾਹੀਦੀ ਹੈ। ਮੈਂ ਇਹ ਗੱਲ ਸਿੱਖ ਆਗੂਆਂ ਨਾਲ ਕੀਤੀ। ਪਰ ਉਨ੍ਹਾਂ ਨੇ ਕਿਹਾ ਕਿ ਤੂੰ ਸਾਡੇ ਵਲੋਂ ਕਹਿ ਦੇ ਕਿ ਸਾਨੂੰ ਰਿਜ਼ਰਵੇਸ਼ਨ ਦੀ ਲੋੜ ਨਹੀਂ ਹੈ। ਅਸੀਂ ਰਿਜ਼ਰਵੇਸ਼ਨ ਤੋਂ ਬਿਨਾ ਵਧ ਸੀਟਾਂ ਲੈ ਸਕਦੇ ਹਾਂ। ਮੈਂ ਕਨਸਟੀਚੂਐਂਟ ਅਸੈਂਬਲੀ ਵਿੱਚ ਕਹਿ ਦਿੱਤਾ ਕਿ ਸਿੱਖਾਂ ਨੂੰ

ਰਿਜ਼ਰਵੇਸ਼ਨ ਨਹੀਂ ਚਾਹੀਦੀ। ਸਾਰੀ ਪਾਰਲੀਮੈਂਟ ਵਿੱਚ ਜਦੋਂ ਮੈਂ ਇਹ ਗੱਲ ਕਹੀ ਤਾਂ ਤਾੜੀਆਂ ਮਾਰੀਆਂ ਗਈਆਂ। ਪਰ ਕੇਵਲ ਮੌਲਾਨਾ ਆਜ਼ਾਦ ਨੇ ਮੈਨੂੰ ਕਮਰੇ ਵਿੱਚ ਬੁਲਾ ਕੇ ਕਿਹਾ ਕਿ 'ਆਪ ਨੇ ਯੇ ਕਿਆ ਕਹਿ ਦੀਆ'। ਮੈਂ ਕਿਹਾ ਕਿ 'ਜੀ, ਮੈਂ ਤਾਂ ਸਿੱਖਾਂ ਦੇ ਪੱਖ ਵਲੋਂ ਇਹ ਗੱਲ ਕਹੀ ਐ।' ਉਸ ਮਗਰੋਂ ਪਾਰਟੀ ਨੇ ਇਸ ਸੁਆਲ ਉਤੇ ਗਿਆਰਾਂ ਆਦਮੀਆਂ ਦੀ ਕਮੇਟੀ ਬਣਾਈ ਤੇ ਸੁਆਮੀ ਅਯੰਗਰ, ਜੋ ਡਿਪਟੀ ਸਪੀਕਰ ਸੀ, ਉਸਨੂੰ ਚੇਅਰਮੈਨ ਬਣਾ ਦਿੱਤਾ। ਮੈਂ ਵੀ ਇਸ ਕਮੇਟੀ ਦਾ ਮੈਂਬਰ ਸੀ। ਉਨ੍ਹਾਂ ਨੇ ਫਿਰ ਇਹ ਫ਼ੈਸਲਾ ਕੀਤਾ ਕਿ ਰਿਜ਼ਰਵੇਸ਼ਨ ਕੇਵਲ ਹਰੀਜਨ ਜਾਤੀਆਂ ਲਈ ਹੀ ਚਾਹੀਦੀ ਹੈ। ਫਿਰ ਬੋਲੀ ਦਾ ਸੁਆਲ ਵੀ ਸੀ। ਉਦੋਂ ਇਹ ਮਾਮਲਾ ਗੁੰਝਲਦਾਰ ਸੀ। ਥੋੜ੍ਹੀ ਦੇਰ ਇਹ ਸੁਆਲ ਰਿਹਾ ਕਿ ਇਹ ਹਿੰਦੂਆਂ ਦਾ ਸੁਆਲ ਹੈ। ਮਦਰਾਸ ਦਾ ਸਾਰਾ ਹਿੰਦੂ ਹਿੰਦੀ ਦੇ ਖਿਲਾਫ਼ ਸੀ। ਉਹ ਫਿਰ ਕਿਵੇਂ ਕਹਿਣ ਕਿ ਮੇਰੇ ਹਿੰਦੂ ਇਸ ਦੇ ਖਿਲਾਫ਼ ਹਨ ਕਿਉਂਕਿ ਜਦੋਂ ਹਿੰਦੂ ਹੀ ਇਸਦੇ ਖ਼ਿਲਾਫ ਸਨ। ਕਾਫੀ ਝਗੜਾ ਹੋਇਆ ਮਗਰ ਅਸੀਂ ਸਮਝਦੇ ਸਾਂ ਕਿ ਜਿਹੜੇ ਹਿੰਦੀ ਦੇ ਖ਼ਿਲਾਫ ਹਨ ਉਹ ਅੰਗ੍ਰੇਜ਼ੀ ਚਾਹੁੰਦੇ ਹਨ। ਪਰ ਅਖ਼ੀਰ ਇਹ ਮਾਮਲਾ ਠੀਕ ਹੋ ਗਿਆ। ਮੈਂ ਇਸ ਵਿੱਚ ਆਪਣੀ ਰਾਏ ਦਿੱਤੀ ਤੇ ਕੇਵਲ ਮੇਰੀ ਹੀ ਵੋਟ ਤੇ ਫ਼ੈਸਲਾ ਹੋਇਆ ਕਿ ਅੰਗਰੇਜ਼ੀ ਦੀ ਥਾਂ ਹਿੰਦੀ ਹੀ ਚਾਹੀਦੀ ਹੈ। ਸਾਰਿਆਂ ਨੇ ਹਿੰਦੀ ਮੰਨ ਲਈ ਤੇ ਇਹ ਮਾਮਲਾ ਵੀ ਖਤਮ ਹੋ ਗਿਆ।

ਉਸ ਤੋਂ ਮਗਰੋਂ ਕਾਂਸਟੀਚੂਐਂਟ ਅਸੈਂਬਲੀ ਵਿੱਚ 'ਰੀ-ਆਰਗੇਨਾਈਜੇਸ਼ਨ ਆਫ ਸਟੇਟ' ਦਾ ਵੀ ਸਵਾਲ ਸੀ। ਜ਼ਬਾਨ ਦੇ ਆਧਾਰ ਤੇ ਸੂਬੇ ਬਨਣ। ਬਰਸਰੇ ਇਕਦਾਰ ਪਾਰਟੀ ਤਾਂ ਕਹਿੰਦੀ ਸੀ ਕਿ ਬਣ ਜਾਣ, ਪਰ ਪੰਡਤ ਜਵਾਹਰ ਲਾਲ ਨਹਿਰੂ ਨੇ ਕਿਹਾ ਕਿ ਅਸੀਂ ਇਸ ਗੱਲ ਤੋਂ ਦੁਖੀ ਹਾਂ ਕਿ ਲੋਕ ਇਸ ਤਰ੍ਹਾਂ ਸਟੇਟਾਂ ਮੰਗਣ। ਉਨ੍ਹਾਂ ਨੇ ਕਿਹਾ, ਫਿਰ ਹੋਰ ਮਾਮਲੇ ਵਧ ਜਾਣਗੇ। ਲੋਕਾਂ 'ਚ ਲਿੰਗਜ਼ਇਜ਼ਮ, ਪ੍ਰਵਿਨਸ਼ਿਲਿਜ਼ਮ, ਕਾਸਟਇਜ਼ਮ ਅਤੇ ਇਸੇ ਤਰ੍ਹਾਂ ਹੋਰ ਸਟੇਟਾਂ ਦੀ ਮੰਗ ਅੱਡੋ ਅੱਡ ਵਧਦੀ ਜਾਵੇਗੀ ਤੇ ਕਈ 'ਇਜ਼ਮ' ਵਧਦੇ ਜਾਣਗੇ। ਉਸ ਵੇਲੇ ਕਈ ਰੈਜ਼ੂਲੇਸ਼ਨ ਆਏ ਕਿ ਭਾਰਤ ਨੂੰ ਅੱਡੋ ਅੱਡ ਪੰਜ ਜ਼ੋਨਾਂ ਵਿੱਚ ਵੰਡਿਆ ਜਾਏ। ਪਰ ਫਿਰ ਸਭ ਨੇ ਵਾਪਿਸ ਲੈ ਲਏ। ਇਹ ਵੀ ਠੀਕ ਨਹੀਂ ਸੀ। ਮਿਸਟਰ ਪਟਾਸਕਰ ਵੱਡੇ ਐਡਵੋਕੇਟ ਸਨ। ਉਹ ਵੀ ਕਨਸਟੀਚੂਐਂਟ ਅਸੈਂਬਲੀ ਦੇ ਮੈਂਬਰ ਸਨ। ਉਨ੍ਹਾਂ ਨੇ ਜ਼ੋਨਾਂ ਦੀ ਵੰਡ ਬਾਰੇ ਲਿਖ ਭੇਜਿਆ। ਮੈਂ ਉਸ ਵਿੱਚ ਲਿਖ ਦਿੱਤਾ ਸੀ ਕਿ ਪੰਜਾਬੀ ਜ਼ੋਨ ਵੀ ਇਸ ਵਿੱਚ ਸ਼ਾਮਲ ਕੀਤਾ ਜਾਵੇ। ਪਿਛੋਂ ਫਿਰ ਉਸ ਨੇ ਇਹ ਰੈਜ਼ੂਲੇਸ਼ਨ ਵਾਪਿਸ ਲੈ ਲਿਆ ਸੀ। ਇਹ ਗੱਲ ਖ਼ਤਮ ਹੋ ਗਈ।

ਫਿਰ ਮੈਂ ਪੰਜਾਬ ਕਾਂਗਰਸ ਦਾ ਪ੍ਰੈਜ਼ੀਡੈਂਟ ਬਣ ਗਿਆ ਸੀ। ਇਸ ਕਰਕੇ ਕਾਂਗਰਸ ਦੇ ਕੰਮ ਵੀ ਮੈਨੂੰ ਰਹਿੰਦੇ ਸਨ। ਲੋਕਾਂ ਨੂੰ ਵਸਾਉਣ ਤੇ ਕਰਜ਼ੇ ਦੇਣ ਲਈ ਮੈਨੂੰ ਉਸ ਵਾਸਤੇ ਡਾਇਰੈਕਟਰ ਲਾ ਦਿੱਤਾ ਸੀ। ਮੈਂ ਇਧਰ ਵੀ ਕਾਫੀ ਰੁਝਿਆ ਰਹਿੰਦਾ ਸਾਂ। ਫਿਰ ਅੱਗੇ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਸਿੱਖ ਜਿਹੜਾ ਹੈ ਉਹ ਸ਼ਡਿਊਲਕਾਸਟ ਵਿੱਚ ਨਹੀਂ ਆ ਸਕਦਾ ਕਿਉਂਕਿ ਸਿੱਖਾਂ ਵਿੱਚ ਜ਼ਾਤ-ਪਾਤ ਨਹੀਂ ਹੈ। ਮੇਰੀ ਇਹ ਰਾਏ ਸੀ ਕਿ ਜੇ ਕੋਈ ਸ਼ਡਿਊਲਕਾਸਟ ਤੋਂ ਸਿੱਖ ਬਣ ਜਾਂਦਾ ਐ ਅਤੇ ਸ਼ਡਿਊਲਕਾਸਟ ਦੇ ਜਿਹੜੇ ਕੋਈ ਹੱਕ ਦੂਸਰੀਆਂ ਜਾਤਾਂ ਨੂੰ ਮਿਲਦੇ ਹਨ ਉਹ ਹੱਕ ਉਨ੍ਹਾਂ ਨੂੰ ਵੀ ਮਿਲਣ। ਮੈਂ ਇਸ ਬਾਰੇ ਆਪਣੇ ਢੰਗ ਨਾਲ ਸ: ਪਟੇਲ ਨਾਲ ਗੱਲ ਕੀਤੀ। ਉਨ੍ਹਾਂ ਨੇ ਕਿਹਾ ਕਿ "ਬਈ ਮੈਨੇ ਤੋਂ ਸੁਨਾ ਹੈ ਕਿ ਸਿਖੋਂ ਮੇਂ ਕੋਈ ਜਾਤ-ਪਾਤ ਨਹੀਂ ਹੈ।" ਮੈਂ ਕਿਹਾ ਕਿ "ਜੋ ਆਰੀਏ ਸਮਾਜੀ ਨੇ ਉਹ

ਵੀ ਸਾਰੇ ਜਾਤ-ਪਾਤ ਨਹੀਂ ਮੰਨਦੇ। ਲੇਕਿਨ ਜੋ ਹਰੀਜਨ ਆਰੀਆ ਸਮਾਜੀ ਹੈਂ ਵੋਹ ਸਾਰੇ ਸ਼ਡਿਊਲਡ ਕਾਸਟ ਸਮਝੇ ਜਾਤੇ ਹੈਂ।" ਇਸ ਗੱਲ ਦਾ ਉਸ ਤੇ ਅਸਰ ਹੋਇਆ। ਜੋ ਕੋਈ ਗੱਲ ਠੀਕ ਹੁੰਦੀ ਸੀ ਉਸਨੂੰ ਉਹ ਟਾਲ ਨਹੀਂ ਸਕਦਾ ਸੀ। ਇਹ ਉਸਦੀ ਸਿਫਤ ਸੀ। ਉਸਨੇ ਫਿਰ ਕਿਹਾ ਕਿ "ਆਪ ਕੀ ਕਿਆ ਰਾਏ ਹੈ।" ਮੈਨੇ ਕਿਹਾ ਕਿ "ਜੋ ਸਿੱਖ ਬਣਕੇ ਸ਼ਡਿਊਲਡ ਕਾਸਟ ਜਾਤੀਉਂ ਸੇ ਆਤੇ ਹੈਂ ਉਨ੍ਹਾਂ ਨੂੰ ਹੱਕ ਮਿਲਣੇ ਚਾਹੀਏਂ।"

ਪਟੇਲ ਜੀ ਨੇ ਕਿਹਾ "ਫਿਰ ਕੈਸੇ ਕਰੇਂ ਇਸ ਕੋ?" ਮੈਂਨੇ ਕਹਾ ਕਿ "ਆਪ ਬੁਲਾ ਕਰ ਕਹਿ ਦੇਂ ਉਨਕੋ। ਯੇ ਝਗੜਾ ਖ਼ਤਮ ਹੋ ਜਾਏ।" ਉਸ ਨੇ ਕਿਹਾ "ਅਛਾ ਬੁਲਾਓ, ਕਿਸ ਕੋ ਬਲਾਓਗੇ।" ਮੈਂ ਕਿਹਾ, "ਗਿਆਨੀ ਕਰਤਾਰ ਸਿੰਘ ਕੋ ਬੁਲਾ ਲੇਤੇ ਹੈਂ।" ਕਹਿਣ ਲੱਗੇ ਕਿ "ਵੋਹ ਕੋਈ ਔਰ ਨਈ ਬਾਤ ਨਾ ਛੇੜ ਦੇਂ।"

ਫਿਰ ਗਿਆਨੀ ਕਰਤਾਰ ਸਿੰਘ, ਮੈਨੂੰ ਯਾਦ ਹੈ, ਕਿ ਆਪਣੇ ਹੋਰ ਸਾਥੀ ਨਾਲ ਲਿਆਏ। ਮੈਂ ਆਪਣੇ ਕੱਟੜ ਕਾਂਗਰਸੀਆਂ 'ਚੋਂ ਕਾਬਲ ਸਿੰਘ ਤੇ ਕਪੂਰ ਸਿੰਘ ਨੂੰ ਤਿਆਰ ਕਰ ਲਿਆ। ਫਿਰ ਉਥੇ ਸਰਦਾਰ ਪਟੇਲ ਨੇ ਕੁਝ ਜਾਤਾਂ ਮੰਨ ਲਈਆਂ ਜਿਵੇਂ ਸਿਕਲੀਗਰ, ਮਜ਼ਬੀ, ਰਾਮਦਾਸੀਏ, ਜਿਨ੍ਹਾਂ ਵਿੱਚ ਸਿੱਖ ਜ਼ਿਆਦਾ ਹੁੰਦੇ ਨੇ। ਫਿਰ ਗਿਆਨੀ ਕਰਤਾਰ ਸਿੰਘ ਨੇ ਕਿਹਾ, "ਮੇਰੀ ਤਸੱਲੀ ਹੈ, ਔਰ ਯੇ ਜੋ ਹਮਾਰਾ ਕਾਂਗਰਸ ਦਾ ਪਰੈਜ਼ੀਡੈਂਟ ਹੈ, ਯੇ ਬੀ ਆਪ ਕੀ ਮੱਦਦ ਕਰਤਾ ਹੈ। ਅਬ ਮੈਨੇ ਮਾਨ ਲੀਆ ਹੈ, ਅਬ ਕੋਈ ਝਗੜਾ ਨਾ ਕਰਨਾ।" ਇਸ ਤਰ੍ਹਾਂ ਇਹ ਝਗੜਾ ਖ਼ਤਮ ਹੋ ਗਿਆ।

*ਪ੍ਰ: ਸ਼ੁਰੂ ਵਿੱਚ ਕਾਂਗਰਸ ਤੇ ਅਕਾਲੀਆਂ ਦੇ ਸਬੰਧ ਬਹੁਤ ਚੰਗੇ ਸਨ ਪਰ ਬਾਅਦ ਵਿੱਚ ਇਹ ਕਿਉਂ ਵਿਗੜ ਗਏ, ਇਸ ਬਾਰੇ ਦੱਸੋ?*

*ਉੱਤਰ:* ਅਸਲ ਗੱਲ ਇਹ ਹੈ ਕਿ ਜਿੰਨੇ ਸ਼੍ਰੋਮਣੀ ਕਮੇਟੀ ਆਪਣੇ ਮੈਂਬਰ ਭੇਜਦੀ ਸੀ ਉਹ ਸਮਝਦੇ ਸਨ ਕਿ ਇਹ ਸਾਰੇ ਹੀ ਕਾਂਗਰਸ ਵਿੱਚ ਰਹਿਣਗੇ। ਝਗੜਾ ਕੋਈ ਹੈ ਨਹੀਂ ਸੀ। ਸ਼ੁਰੂ ਤੋਂ ਝਗੜਾ ਇਸ ਗੱਲ ਤੋਂ ਹੋਇਆ ਕਿ ਕੁਝ ਆਦਮੀ (ਸਿੱਖ) ਜਿਹੜੇ ਕਾਂਗਰਸ ਵਿੱਚ ਸਿੱਧੇ ਤੌਰ ਤੇ ਕੰਮ ਕਰਦੇ ਸਨ ਅਤੇ ਜਿਹੜੇ ਅਕਾਲੀ ਨਹੀਂ ਸਨ, ਉਹਨਾਂ ਨੇ ਕਿਹਾ ਕਿ ਕਾਂਗਰਸ ਨੂੰ ਵੱਖਰਿਆਂ ਰੱਖਿਆ ਜਾਵੇ।

*ਪ੍ਰ: ਇਨ੍ਹਾਂ ਦੇ ਲੀਡਰ ਕੌਣ ਸਨ? ਕਿਸੇ ਦਾ ਨਾਂ ਦਸੋ।*

*ਉੱਤਰ:* ਇਨ੍ਹਾਂ ਦੇ ਲੀਡਰ ਸੱਜਣ ਸਿੰਘ ਮਰਗਿੰਦਪੁਰੀ ਸਨ। ਸੋਹਨ ਸਿੰਘ ਭਕਨਾ ਵੀ ਇਧਰ ਹੀ ਸਨ। ਅਮਰ ਸਿੰਘ ਝੁਬਾਲ ਕਦੇ ਕਦੇ ਕਹਿ ਦਿੰਦਾ ਸੀ, ਕਿਉਂਕਿ ਉਹ ਮਹਾਤਮਾ ਗਾਂਧੀ ਦਾ ਚੇਲਾ ਸੀ। ਮਾਸਟਰ ਕਾਬਲ ਸਿੰਘ ਵੀ ਇਨ੍ਹਾਂ ਦੇ ਨਾਲ ਹੀ ਸੀ।

ਝਗੜਾ ਤਾਂ ਹੋ ਗਿਆ ਪਰ ਫਿਰ ਵੀ ਕਾਂਗਰਸ-ਕਮ-ਅਕਾਲੀ ਟਿਕਟ ਤੇ ਸਮਝੌਤਾ ਹੋ ਗਿਆ ਸੀ। ਸਾਰੇ ਰਾਜ਼ੀ ਹੋ ਗਏ। ਪਰ ਤੁਸੀਂ ਪੁੱਛਿਆ ਹੈ ਕਿ ਫਿਰ ਝਗੜਾ ਕਿਸ ਗੱਲ ਤੇ ਹੋਇਆ? ਝਗੜਾ ਇਸ ਗੱਲ ਤੇ ਹੋਇਆ ਕਿ ਮਾਸਟਰ ਤਾਰਾ ਸਿੰਘ ਬਹੁਤ ਹੀ ਸੈਂਸਟਿਵ ਸਨ। ਜਿਸ ਗੱਲ ਤੇ ਉਨ੍ਹਾਂ ਨੂੰ ਯਕੀਨ ਹੋ ਜਾਂਦਾ ਫਿਰ ਪੱਕੇ ਹੀ ਹੋ ਜਾਂਦੇ ਸਨ। ਇਕ ਸੀਟ ਖ਼ਾਲੀ ਹੋ ਗਈ। ਰਾਏ ਬਹਾਦਰ ਵਿਸਾਖਾ ਸਿੰਘ ਅੰਮ੍ਰਿਤਸਰ ਸੀਟ ਤੋਂ 'ਅਨਸੀਟ' ਹੋ ਗਿਆ ਸੀ। ਨਵੀਂ ਚੋਣ ਹੋਣੀ ਸੀ। ਚੋਣ ਤੋਂ ਪਹਿਲਾਂ ਅਸੀਂ ਮਿਸ਼ਨਰੀ ਕਾਲਜ ਮੀਟਿੰਗ ਕੀਤੀ। ਸਾਰਿਆਂ ਨੇ ਕਿਹਾ ਕਿ ਕਾਂਗਰਸ ਹੀ ਜਿਸਨੂੰ ਜੀ ਕਰੇ ਟਿਕਟ ਦੇਵੇ। ਪਰ ਇਕ ਆਦਮੀ ਨੇ ਵਿਰੋਧਤਾ ਕੀਤੀ, ਉਹ ਸੀ ਹਰਨਾਮ ਸਿੰਘ ਵਾਸੂ। ਇਹ ਵਕੀਲ ਐ। ਬਾਕੀ ਹੱਕ ਵਿੱਚ ਸਨ। ਫ਼ੈਸਲਾ ਹੋ ਗਿਆ। ਨਾਲ ਹੀ 'ਬਾਈ-ਅਲੈਕਸ਼ਨ'

ਆ ਗਈ। ਡਾ: ਸਤਿਆਪਾਲ ਕਾਂਗਰਸ ਦਾ ਪਰੈਜ਼ੀਡੈਂਟ ਸੀ। ਕਾਂਗਰਸ ਨੇ ਫ਼ੈਸਲਾ ਕਰਨਾ ਸੀ ਕਿਹੜੇ ਸਿੱਖ ਨੂੰ ਟਿਕਟ ਦਿੱਤੀ ਜਾਵੇ। ਮਾਸਟਰ ਤਾਰਾ ਸਿੰਘ ਨੂੰ ਉਮੀਦ ਸੀ ਕਿ ਜਿਸਨੂੰ ਅਸੀਂ ਕਹੀਏ ਟਿਕਟ ਦੇਣੀ ਚਾਹੀਦੀ ਹੈ। ਉਨ੍ਹਾਂ ਨੇ ਟਿਕਟ ਦਿੱਤੀ ਸ: ਭਗਤ ਸਿੰਘ ਦੇ ਪਿਤਾ ਕਿਸ਼ਨ ਸਿੰਘ ਨੂੰ। ਅਸੀਂ ਕਿਹਾ ਕਿ ਉਹ ਆਰੀਆ ਸਮਾਜੀ ਨੇ। ਸਾਨੂੰ ਕਿਸ਼ਨ ਸਿੰਘ ਤੇ ਕੋਈ ਇਤਰਾਜ਼ ਨਹੀਂ ਹੈ, ਪਰ ਇਤਰਾਜ਼ ਆਰੀਆ ਸਮਾਜੀ ਹੋਣ ਕਰਕੇ ਹੈ। ਇਸ ਗੱਲ ਤੇ ਰੌਲਾ ਪੈ ਗਿਆ। ਅਕਾਲੀਆਂ ਨੇ ਈਸ਼ਰ ਸਿੰਘ ਮਝੈਲ ਨੂੰ ਖੜ੍ਹਾ ਕੀਤਾ ਸੀ। ਇਕ ਰਾਜਿੰਦਰ ਸਿੰਘ ਨਾਮੀ ਆਦਮੀ ਸੀ ਉਹ ਹਰ ਜਗ੍ਹਾ ਹੀ ਜਾ ਕੇ ਖੜ੍ਹਾ ਹੋ ਜਾਂਦਾ ਸੀ। ਉਹ ਵੀ ਖੜ੍ਹਾ ਹੋ ਗਿਆ। ਉਹ ਆਪਣੀ ਮੋਟਰ ਵਿੱਚ ਗੁਰੂ ਗ੍ਰੰਥ ਸਾਹਿਬ ਰੱਖਦਾ ਸੀ। ਫਿਰ ਕਿਸ਼ਨ ਸਿੰਘ, ਕਿਦਾਰ ਨਾਥ ਸਹਿਗਲ ਤੇ ਮਹਿਤਾ ਨੰਦ ਕਿਸ਼ੋਰ ਮੇਰੇ ਕੋਲ ਆਏ ਤੇ ਆ ਕੇ ਕਹਿਣ ਲੱਗੇ ਕਿ "ਸ: ਕਿਸ਼ਨ ਸਿੰਘ ਸਿੱਖ ਨੇ, ਇਹ ਅੰਮ੍ਰਿਤ ਛਕ ਲੈਂਦੇ ਨੇ।"

ਮੈਂ ਕਿਹਾ ਕਿ ਕੋਈ ਗੱਲ ਨਹੀਂ ਜੇ ਅੰਮ੍ਰਿਤ ਛਕਿਆ ਤਾਂ ਫਿਰ ਲੋੜ ਨਹੀਂ। ਕਹਿਣ ਲੱਗੇ ਕਿ ਪਿੰਡ ਵਿੱਚ ਛਕਿਆ ਸੀ। ਮੈਂ ਕਿਹਾ, "ਪਿੰਡ ਦਾ ਤੇ ਸ਼ਹਿਰ ਦਾ ਅੰਮ੍ਰਿਤ ਇਕੋ ਹੀ ਹੁੰਦਾ ਐ।" ਮੈਂ ਕਿਹਾ ਕੋਈ ਗੱਲ ਨਹੀਂ ਅਸੀਂ ਇਨ੍ਹਾਂ ਦੀ ਮੱਦਦ ਜ਼ਰੂਰ ਕਰਾਂਗੇ। ਪਹਿਲਾ ਜਲਸਾ ਸੁਲਤਾਨ ਵਿੰਡ ਹੋਇਆ। ਲੋਕ ਮੰਨ ਗਏ। ਮੈਂ ਕਾਫੀ ਪ੍ਰਚਾਰ ਕੀਤਾ। ਕਿਸ਼ਨ ਸਿੰਘ ਜਿੱਤ ਗਏ।

ਫਿਰ ਝਗੜਾ ਹੋਇਆ, ਦੂਸਰੀ ਜੰਗ ਵੇਲੇ ਕਿ ਸਿੱਖਾਂ ਨੂੰ ਫ਼ੌਜ ਵਿੱਚ ਭਰਤੀ ਨਹੀਂ ਦੇਣੀ ਚਾਹੀਦੀ, ਸ਼ਾਂਤ ਰਹਿਣਾ ਚਾਹੀਦਾ ਐ। ਇਸ ਮੌਕੇ ਤੇ ਮੈਂ ਮਹਾਤਮਾ ਗਾਂਧੀ ਨਾਲ ਗੱਲ ਕੀਤੀ ਕਿ ਤੁਹਾਨੂੰ ਮਾਸਟਰ ਤਾਰਾ ਸਿੰਘ ਨਾਲ ਗੱਲ ਕਰਨੀ ਚਾਹੀਦੀ ਐ। ਗਾਂਧੀ ਜੀ ਨੇ ਕਿਹਾ ਕਿ "ਮੈਨੂੰ ਗੱਲ ਕਰਨ ਵਿੱਚ ਕੋਈ ਇਤਰਾਜ਼ ਨਹੀਂ ਹੈ। ਪਰ ਮਾਸਟਰ ਤਾਰਾ ਸਿੰਘ ਤੋ ਹਿੰਦੁਸਤਾਨ ਕੇ ਲੀਡਰ ਹੈਂ, ਸਿੱਖੋਂ ਕੀ ਬਾਤ ਕਰਨੀ ਹੈ ਤੋ ਸ: ਸੁੰਦਰ ਸਿੰਘ ਮਜੀਠੀਆ ਕਰੇਂ।" ਫਿਰ ਗਾਂਧੀ ਜੀ ਮਾਸਟਰ ਤਾਰਾ ਸਿੰਘ ਨੂੰ ਮਿਲੇ ਪਰ ਗੱਲ ਸਿਰੇ ਨਾ ਚੜ੍ਹੀ। ਉਸ ਵੇਲੇ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਮੈਂ ਕਾਂਗਰਸ ਨੂੰ ਛੱਡ ਦੇਣਾ ਹੈ, ਪਰ ਮੈਂ ਕਿਸੇ ਨੂੰ ਨਹੀਂ ਕਹਿਣਾ ਕਿ ਕਾਂਗਰਸ ਨੂੰ ਛੱਡ ਦਿਉ। ਪਰ ਮੈਂ ਨਹੀਂ ਰਹਾਂਗਾ।"

*ਪ੍ਰ: ਅਮਰ ਸਿੰਘ ਝਬਾਲ, ਸੁਰਮੁਖ ਸਿੰਘ ਝਬਾਲ ਤੇ ਜਸਵੰਤ ਸਿੰਘ ਝਬਾਲ ਹੁਰਾਂ ਬਾਰੇ ਦੱਸੋ।*

*ਉੱਤਰ:* ਝਬਾਲ ਬਰਾਦਰਜ਼ 'ਚੋਂ ਅਮਰ ਸਿੰਘ ਸਭ ਤੋਂ ਵੱਡਾ ਸੀ। ਸੁਰਮੁਖ ਸਿੰਘ ਝਬਾਲ ਅਕਾਲੀ ਦਲ ਦਾ ਬਾਨੀ ਸੀ। ਜਸਵੰਤ ਸਿਘ ਝਬਾਲ ਸ਼੍ਰੋਮਣੀ ਕਮੇਟੀ ਦਾ ਸੈਕਟਰੀ ਵੀ ਰਿਹਾ ਹੈ। ਸ: ਅਮਰ ਸਿੰਘ ਪਰਦੇਸ ਕਾਂਗਰਸ ਦਾ ਵੀ ਪਰਧਾਨ ਰਿਹਾ ਤੇ ਸ਼੍ਰੋਮਣੀ ਅਕਾਲੀ ਦਲ ਦਾ ਵੀ ਪ੍ਰਧਾਨ ਰਿਹਾ ਹੈ। ਮੈਂ ਉਸ ਵੇਲੇ ਕਾਂਗਰਸ ਦਾ ਜਨਰਲ ਸੈਕਟਰੀ ਸੀ। ਇਨ੍ਹਾਂ ਮੇਲ ਸੀ ਅਕਾਲੀ ਤੇ ਕਾਂਗਰਸ ਦਾ ਕਿ ਕੋਈ ਫਰਕ ਹੀ ਨਹੀਂ ਸੀ। ਅਮਰ ਸਿੰਘ ਝਬਾਲ ਬਹੁਤ ਚੰਗਾ ਸੀ। ਬਹੁਤੇ ਜੋੜ ਤੋੜ ਨਹੀਂ ਸੀ ਜਾਣਦਾ। ਸੱਚਾ ਸੁੱਚਾ ਆਦਮੀ ਸੀ। 'ਬਾਬੇ ਦੀ ਬੇਰ' (ਗੁਰਦੁਆਰਾ) ਪਹਿਲਾ ਜੱਥਾ ਅਮਰ ਸਿੰਘ ਲੈ ਕੇ ਗਿਆ ਸੀ। ਅੰਗਰੇਜ਼ਾਂ ਦੇ ਵਿਰੁੱਧ ਪੂਰੇ ਜੋਸ਼ ਨਾਲ ਕੁੱਦਦਾ ਸੀ। ਗਾਂਧੀ ਜੀ ਦਾ ਇਹ ਪੂਰਾ ਚੇਲਾ ਸੀ। ਗੁਰਮੁਖ ਸਿੰਘ ਝਬਾਲ ਵੀ ਪੱਕਾ ਦੇਸ਼-ਭਗਤ ਸੀ। ਅਕਾਲੀਆਂ ਨੂੰ ਦੇਸ਼-ਭਗਤੀ ਵੱਲ ਲਾ ਕੇ ਰੱਖਦਾ ਸੀ।

*ਪ੍ਰਸ਼ਨ: ਸਿੱਖ ਲੀਗ ਕਦੋਂ ਬਣੀ? ਇਸ ਬਾਰੇ ਦਸੋ।*

*ਉੱਤਰ:* ਸ਼੍ਰੋਮਣੀ ਅਕਾਲੀ ਦਲ ਇਕ ਧਾਰਮਿਕ ਜਮਾਤ ਐ। ਪਾਲੇਟਿਕਸ ਵਿੱਚ

ਸਿੱਖਾਂ ਦੀ ਕੋਈ ਜਮਾਤ ਨਹੀਂ ਸੀ। ਇਸ ਲਈ ਸਿੱਖ ਲੀਗ ਬਣਾਈ ਕਿ ਪੋਲੀਟੀਕਲ ਲੋਕ ਇਸ ਜਮਾਤ ਨੂੰ ਪੁੱਛਣ। ਪਰ ਸਿੱਖ ਲੀਗ ਪੂਰਾ ਅਸਰ ਨਾ ਪਾ ਸਕੀ। ਕਿਉਂਕਿ ਅਕਾਲੀ ਦਲ ਹੀ ਸਾਰਾ ਕੁਝ ਸੀ। ਅਮਰ ਸਿੰਘ ਝੁਬਾਲ ਨੇ ਸਿੱਖ ਲੀਗ ਦੇ ਸੈਸ਼ਨ ਨੂੰ ਸੰਬੋਧਨ ਕੀਤਾ ਪਰ ਸ਼ੱਕ ਇਹੀ ਸੀ ਕਿ ਆਪਾਂ ਜੱਥੇਬੰਦ ਹੋਕੇ ਅੰਗਰੇਜ਼ ਨੂੰ ਕੱਢਣਾ ਹੈ। ਇਸ ਵਿੱਚ ਕੁਛ ਪੜ੍ਹੇ ਲਿਖੇ ਤੇ ਸੂਝਵਾਨ ਹੀ ਸ਼ਾਮਲ ਹੁੰਦੇ ਸਨ। ਅਸਲ ਨਿਸ਼ਾਨਾ ਤਾਂ ਅੱਡੋ ਅੱਡ ਜੱਥੇਬੰਦ ਹੋ ਕੇ ਅੰਗਰੇਜ਼ ਨੂੰ ਕੱਢਣਾ ਸੀ।

*ਪ੍ਰਸ਼ਨ: ਇਹ ਦੱਸੋ ਕਿ ਅਮਰ ਸਿੰਘ ਝੁਬਾਲ ਤੇ ਮਾਸਟਰ ਤਾਰਾ ਸਿੰਘ ਦੇ ਕੋਈ ਮੱਤਭੇਦ ਵੀ ਰਹੇ ਹਨ।*

*ਉੱਤਰ:* ਮਾਸਟਰ ਤਾਰਾ ਸਿੰਘ ਦਾ ਆਰਗੇਨਾਈਜੇਸ਼ਨ ਵਿੱਚ ਕਾਫੀ ਹੱਥ ਸੀ। ਅਮਰ ਸਿੰਘ ਝੁਬਾਲ ਦੂਸਰੇ ਦਾਇਰੇ ਵਿੱਚ ਕੰਮ ਕਰਦਾ ਸੀ। ਮਾਸਟਰ ਤਾਰਾ ਸਿੰਘ ਦੀ ਤੁਸੀਂ ਇਹ ਸਿਫ਼ਤ ਸਮਝੋ ਕਿ ਜਦੋਂ ਉਸਨੂੰ ਪਤਾ ਲਗਦਾ ਸੀ ਇਸ ਕੰਮ ਵਿੱਚ ਉਨ੍ਹਾਂ ਦੀ ਲੋਕ ਵਿਰੋਧਤਾ ਕਰਦੇ ਹਨ ਤਾਂ ਉਹ ਕੁਝ ਚਿਰ ਲਈ ਪਿੱਛੇ ਹਟ ਜਾਂਦਾ ਸੀ ਤੇ ਫਿਰ ਦੁਬਾਰਾ ਕੁਝ ਚਿਰ ਮਗਰੋਂ ਕਿਸੇ ਅਜਿਹੇ ਆਦਮੀ ਨੂੰ ਉਥੇ ਅੱਗੇ ਕਰਦਾ ਸੀ ਜਿਸ ਤੇ ਲੋਕ ਪੂਰੇ ਖੁਸ਼ ਹੋਣ। ਘੱਟ ਹੀ ਲੋਕਾਂ ਨੂੰ ਪਤਾ ਹੈ ਕਿ ਮਾਸਟਰ ਤਾਰਾ ਸਿੰਘ ਨੇ ਅਕਾਲੀ ਪਾਰਟੀ ਤੋਂ ਪਿੱਛੇ ਹਟਕੇ ਇਹ ਕਹਿ ਦਿੱਤਾ ਸੀ ਕਿ ਹੁਣ ਅਕਾਲੀ ਪਾਰਟੀ ਦਾ ਲੀਡਰ ਅਮਰ ਸਿੰਘ ਝੁਬਾਲ ਹੀ ਰਹੇਗਾ। ਇਹ ਗੱਲ ਅੰਦਾਜ਼ਨ 1930-31 ਦੀ ਹੈ। ਅਮਰ ਸਿੰਘ ਝੁਬਾਲ ਉਂਝ ਲੀਡਰ ਸੀ ਪਰ ਉਸਨੂੰ ਆਰਗੇਨਾਈਜ਼ ਕਰਨ ਵਿੱਚ ਬਹੁਤ ਦਿਲਚਸਪੀ ਨਹੀਂ ਸੀ। ਅਮਲੀ ਤੌਰ ਤੇ ਕੰਮ ਇਸੇ ਤਰ੍ਹਾਂ ਹੀ ਚਲਦਾ ਸੀ।

*ਪ੍ਰਸ਼ਨ: ਤੁਸੀਂ ਸਾਨੂੰ ਬਾਬਾ ਖੜਕ ਸਿੰਘ[2] ਬਾਰੇ ਦਸੋ?*

*ਉੱਤਰ:* ਬਾਬਾ ਖੜਕ ਸਿੰਘ ਇਕ ਪੁਰਾਤਨ ਸਿੱਖੀ ਦਾ ਨਮੂਨਾ ਸੀ। ਉਹ ਪੱਕੇ ਇਰਾਦੇ ਦਾ ਸੀ। ਦ੍ਰਿੜਤਾ ਦਾ ਪ੍ਰਭਾਵ ਉਨ੍ਹਾਂ ਦਾ ਇਤਨਾ ਸੀ ਕਿ ਅੰਗਰੇਜ਼ ਨੇ ਦਰਬਾਰ ਸਾਹਿਬ ਦੀਆਂ ਚਾਬੀਆਂ ਇਸ ਲਈ ਬਾਬਾ ਖੜਕ ਸਿੰਘ ਨੂੰ ਦੇ ਦਿੱਤੀਆਂ ਸਨ ਕਿ ਉਨ੍ਹਾਂ ਨੂੰ ਪਤਾ ਸੀ ਕਿ ਉਹ ਦ੍ਰਿੜ੍ਹ ਇਰਾਦੇ ਦਾ ਹੈ, ਪਿਛੇ ਨਹੀਂ ਹਟੇਗਾ। ਇਸ ਤਰ੍ਹਾਂ ਦਾ ਪ੍ਰਭਾਵ ਸੀ ਬਾਬਾ ਖੜਕ ਸਿੰਘ ਦਾ। ਉਹ ਸ਼ਾਹਾਨਾ ਤਬੀਅਤ ਦਾ ਸੀ, ਕੁਰਬਾਨੀ ਕਰਨਾ ਉਸਦਾ ਸਬਕ ਸੀ। ਜਿਹੜੀ ਗੱਲ ਉਸਦੇ ਮਨ ਵਿੱਚ ਆ ਜਾਵੇ ਕੋਈ ਰੋਕ ਨਹੀਂ ਸੀ ਸਕਦਾ। ਲੋਕਾਂ ਦੇ ਦਿਲਾਂ ਵਿੱਚ ਉਨ੍ਹਾਂ ਦੀ ਬਹੁਤ ਕਦਰ ਸੀ। ਕਈ ਲੋਕ ਉਨ੍ਹਾਂ ਨੂੰ ਆਪਣੀ ਵਡਿਆਈ ਲਈ ਬੁਲਾ ਲੈਂਦੇ ਸਨ। ਪਰ ਉਹ ਬੋਲਦੇ ਅੰਗਰੇਜ਼ ਦੇ ਖਿਲਾਫ਼ ਹੀ ਸਨ। ਸਿੱਖਾਂ ਦੇ ਖਿਲਾਫ਼

---

2. ਬਾਬਾ ਖੜਕ ਸਿੰਘ 1868 ਨੂੰ ਸਿਆਲਕੋਟ ਪੈਦਾ ਹੋਏ। ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਬੀ.ਏ. ਕਰਕੇ ਲਾਅ ਕਲਾਸਾਂ ਵਿਚ ਦਾਖਲਾ ਲਿਆ ਪਰ ਘਰੇਲੂ ਕਾਰਨਾਂ ਕਰਕੇ ਛੱਡ ਗਏ। 1912 ਵਿਚ ਸਿੱਖ ਐਜੂਕੇਸ਼ਨ ਕਾਨਫਰੰਸ ਸਿਆਲਕੋਟ ਦੇ ਪੰਜਵੇਂ ਸੈਸ਼ਨ ਦੀ ਸਵਾਗਤੀ ਕਮੇਟੀ ਦੇ ਚੇਅਰਮੈਨ ਬਣੇ। 1920 ਦੇ ਸੈਂਟਰਲ ਸਿੱਖ ਲੀਗ ਦੇ ਸੈਸ਼ਨ ਦੀ ਪ੍ਰਧਾਨਗੀ ਕੀਤੀ। 1921 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬਧਕ ਕਮੇਟੀ ਬਣਾਈ ਤੇ ਇਸਦੇ ਪ੍ਰਧਾਨ ਬਣੇ। 'ਕੁੰਜੀਆਂ ਦੇ ਮੋਰਚੇ' ਵਿਚ ਹਿੱਸਾ ਲਿਆ। ਉਸੇ ਸਾਲ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਚੁਣੇ ਗਏ। 1928 ਵਿਚ ਸਾਈਮਨ ਕਮਿਸ਼ਨ ਦਾ ਬਾਈਕਾਟ ਕੀਤਾ। ਕਈ ਵੇਰ ਜੇਲ੍ਹ ਯਾਤਰਾ ਕੀਤੀ। 6 ਅਕਤੂਬਰ 1963 ਨੂੰ ਮ੍ਰਿਤੂ ਹੋਈ।

ਜਿਥੇ ਗੱਲ ਹੁੰਦੀ ਸੀ ਉਹ ਝੱਟ ਪਹੁੰਚ ਜਾਂਦੇ ਸਨ। ਬਰਦਾਸ਼ਤ ਨਹੀਂ ਕਰਦੇ ਸਨ। ਇਹੀ ਗੱਲ ਮਾਸਟਰ ਤਾਰਾ ਸਿੰਘ ਵਿੱਚ ਸੀ।

*ਪ੍ਰਸ਼ਨ: ਗਿਆਨੀ ਸ਼ੇਰ ਸਿੰਘ ਬਾਰੇ ਦੱਸੋ ਕਿ ਕਿਸ ਤਰ੍ਹਾਂ ਉਹ ਹਰਮਨ ਪਿਆਰੇ ਨਾ ਹੋ ਸਕੇ।*

*ਉੱਤਰ:* ਗਿਆਨੀ ਸ਼ੇਰ ਸਿੰਘ ਇਕ ਜੋਸ਼ੀਲਾ ਤੇ ਕੱਟੜ ਸਿੱਖ ਧਰਮ ਦਾ ਪ੍ਰਚਾਰਕ ਸੀ। ਇਤਿਹਾਸ ਦੀ ਉਸ ਨੂੰ ਚੰਗੀ ਵਾਕਫੀਅਤ ਸੀ। ਇਤਫਾਕ ਨਾਲ ਜਦੋਂ ਸ਼ਰਤਾਂ ਮੰਨਣ ਦਾ ਸੁਆਲ ਆ ਗਿਆ ਤਾਂ ਉਹ ਪਾਰਟੀ ਦਾ ਲੀਡਰ ਵੀ ਬਣ ਗਿਆ ਸੀ। ਉਸਦਾ ਲੋਕਾਂ ਨਾਲ ਮੇਲ-ਜੋਲ ਕਾਫੀ ਸੀ। ਉਹ ਬਹੁਤ ਲਾਇਕ ਸੀ। ਉਹ ਚੰਗਾ ਕਥਾ ਵਾਚਕ ਸੀ। ਪਰ ਅਖ਼ੀਰ ਵਿੱਚ ਉਸਨੇ ਸੋਚਿਆ ਕਿ ਮਾਸਟਰ ਤਾਰਾ ਸਿੰਘ ਨਾਲ ਮਿਲਕੇ ਹੀ ਕੰਮ ਕੀਤਾ ਜਾਵੇ ਤੇ ਉਹ ਫਿਰ ਇਨ੍ਹਾਂ ਨਾਲ ਮਿਲ ਗਏ।

*ਪ੍ਰਸ਼ਨ: ਸਰਦਾਰ ਮੰਗਲ ਸਿੰਘ ਜੋ ਕਿ ਕਾਫੀ ਹਰਮਨ ਪਿਆਰਾ ਸੀ ਤੇ ਸਿੱਖਾਂ ਦੀ ਕਾਫੀ ਪ੍ਰਤੀਨਿਧਤਾ ਕਰਦਾ ਰਿਹਾ ਹੈ, ਬਾਰੇ ਦੱਸੋ।*

*ਉੱਤਰ:* ਮੰਗਲ ਸਿੰਘ ਪਹਿਲਾਂ 'ਅਕਾਲੀ'[3] ਦਾ ਐਡੀਟਰ ਸੀ। ਵੱਡੀ ਗੱਲ ਇਹ ਕਿ ਇਸਨੂੰ ਤਿੰਨ ਸਾਲ ਦੀ ਕੈਦ ਹੋ ਗਈ। ਇਹ ਅਕਾਲੀ ਸਰਕਲ ਵਿੱਚ ਮੰਨਿਆ ਹੋਇਆ ਲੀਡਰ ਰਿਹਾ ਹੈ। ਮਾਸਟਰ ਤਾਰਾ ਸਿੰਘ ਨਾਲ ਕੰਮ ਕਰਦਾ ਰਿਹਾ ਹੈ ਪਰ ਜਦੋਂ ਮਾਸਟਰ ਜੀ ਨਾਲ ਫਰਕ ਪੈ ਗਿਆ ਤਾਂ ਇਸਦੀ ਪੁਜ਼ੀਸ਼ਨ ਘੱਟ ਗਈ। ਅਕਾਲੀਆਂ ਵਿੱਚ ਜਿਹੜੇ ਆਦਮੀ ਨੂੰ ਕਾਂਗਰਸੀ ਸਮਝਿਆ ਜਾਂਦਾ ਸੀ ਉਹ ਮੰਗਲ ਸਿੰਘ ਸੀ। ਸਰਦੂਲ ਸਿੰਘ ਕਵੀਸ਼ਰ ਵੀ ਸੀ। ਮਾਸਟਰ ਤਾਰਾ ਸਿੰਘ ਨਾਲ ਮੰਗਲ ਸਿੰਘ ਦੇ ਖਾਸ ਮੱਤਭੇਦ ਨਹੀਂ ਸਨ। ਮੰਗਲ ਸਿੰਘ ਦੀ ਪਿਛੋਕੜ ਚੰਗੀ ਸੀ। ਉਸਨੇ ਕਾਫੀ ਕੁਰਬਾਨੀ ਕੀਤੀ ਸੀ। ਮੰਗਲ ਸਿੰਘ ਸ਼ਾਦੀ ਹੋਣ ਤੋਂ ਮਗਰੋਂ ਹੀ ਪਕੜਿਆ ਗਿਆ ਸੀ ਤੇ ਤਿੰਨ ਸਾਲ ਜੇਲ੍ਹ ਕੱਟ ਕੇ ਆਇਆ, ਉਸਦੀ ਕੁਰਬਾਨੀ ਬਹੁਤ ਹੈ। ਲੀਡਰ ਉਹ ਅੱਗੇ ਤਾਂ ਨਾ ਬਣ ਸਕਿਆ ਕਿਉਂਕਿ ਉਹ ਦੇ ਮਾਸਟਰ ਜੀ ਨਾਲ ਕੁਝ ਮੱਤਭੇਦ ਸਨ। ਨਹੀਂ ਤਾਂ ਉਸਨੇ ਲੀਡਰ ਬਣ ਜਾਣਾ ਸੀ।

*ਪ੍ਰਸ਼ਨ: ਡਾ: ਕਿਚਲੂ ਬਾਰੇ ਵੀ ਕੁਝ ਦੱਸੋ?*

*ਉੱਤਰ:* ਡਾ: ਕਿਚਲੂ ਨੂੰ ਵੀ ਮੈਂ ਖੜਕ ਸਿੰਘ ਵਾਂਗ ਹੀ ਸਮਝਦਾ ਹਾਂ। ਉਹ ਬੈਰਿਸਟਰ ਸੀ। ਉਸਦੇ ਕਿਤਨੇ ਹੀ ਮਕਾਨ ਅੰਮ੍ਰਿਤਸਰ ਸਨ। ਉਹ ਸਾਰੇ ਹੀ ਖੁਰਦ ਬੁਰਦ ਹੋ ਗਏ ਸਨ। ਉਹਦਾ ਇਧਰ ਧਿਆਨ ਨਹੀਂ ਸੀ। ਉਹ ਬਹੁਤ ਸੋਹਣੀ ਤਕਰੀਰ ਕਰਦਾ ਸੀ। ਆਖ਼ਰ ਵਿੱਚ ਉਹ ਅਮਨ ਮੂਵਮੈਂਟ ਵੱਲ ਸੀ। ਕਾਂਗਰਸ ਵਾਲੇ ਸਮਝਦੇ ਸਨ ਕਿ ਉਸਦੇ ਖਿਆਲ ਕਮਿਊਨਿਸਟਾਂ ਵਾਲੇ ਹੋ ਗਏ ਸਨ। ਰੂਸ ਵਿੱਚ ਉਸਨੂੰ ਇਕ ਲੱਖ ਰੂਬਲਜ਼ ਦਾ ਇਨਾਮ ਮਿਲਿਆ। ਉਹ ਉਥੇ ਹੀ ਰੂਸ ਨੂੰ ਹੀ ਦੇ ਆਇਆ। ਆਪਣੇ ਪਾਸ ਕੁਝ ਨਾ ਰੱਖਿਆ। ਆਖ਼ਰੀ ਦਿਨਾਂ ਵਿੱਚ ਮਾਲੀ ਤੌਰ ਤੇ ਕਮਜ਼ੋਰ ਰਿਹਾ, ਪਰ ਅਣਖ ਵਾਲਾ ਆਦਮੀ ਸੀ। ਕਿਸੇ ਨੂੰ ਕੁਛ ਨਹੀਂ ਕਹਿੰਦਾ ਸੀ। ਕੋਈ ਆਪ ਦੇ ਜਾਏ ਤਾਂ ਠੀਕ ਹੈ। ਪਰ ਕਦੇ ਕਿਸੇ ਦਾ ਕੋਈ ਬਕਾਇਆ ਨਹੀਂ ਸੀ ਰੱਖਿਆ। ਸਾਰੀ ਉਮਰ ਦੇਸ਼ ਦੀ ਖ਼ਾਤਰ ਹੀ

---

3. 1921 ਵਿਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੇ ਗਿਆਨੀ ਹੀਰਾ ਸਿੰਘ ਦਰਦ ਤੇ ਸਰਦਾਰ ਮੰਗਲ ਸਿੰਘ ਨੂੰ ਲੈ ਕੇ 'ਅਕਾਲੀ' ਅਖ਼ਬਾਰ ਸ਼ੁਰੂ ਕੀਤੀ।

ਲਾ ਦਿੱਤੀ ਸੀ। ਸਾਰੇ ਹੀ ਉਸਦੇ ਦੋਸਤ ਸਨ। ਮੁਸਲਮ ਕਮਿਊਨਿਟੀ 'ਚੋਂ ਅਹਰਾਰ ਵਾਲੇ ਕੁਛ ਉਸਦੇ ਖਿਲਾਫ਼ ਸਨ। ਡਾ: ਕਿਚਲੂ ਦੇ ਚਾਰ ਲੜਕੇ ਹਨ। ਲੜਕੀਆਂ ਵਿਆਹੀਆਂ ਗਈਆਂ ਸਨ। ਇਕ ਲੜਕੀ ਦਾ ਨਿਕਾਹ ਤਾਂ ਮੇਰੇ ਘਰ ਹੀ ਕੀਤਾ ਸੀ। ਇਕ ਲੜਕਾ ਵਿਦੇਸ਼ ਚਲਿਆ ਗਿਆ। ਇਕ ਲੜਕੇ ਦਾ ਦਿਮਾਗ਼ ਠੀਕ ਨਹੀਂ ਹੈ। ਛੋਟਾ ਵੀ ਬੀਮਾਰ ਰਹਿੰਦਾ ਹੈ। ਵਿਚਕਾਰਲਾ ਉਂਜ ਕੰਮ ਛੱਡਕੇ ਬੈਠਾ ਹੈ। ਮੈਂ ਤੇ 'ਤਾਲਬ' ਉਸਨੂੰ ਮਿਲਣ ਗਏ ਤੇ ਮੱਦਦ ਲਈ ਪੁੱਛਿਆ ਉਸਦਾ ਸੁਭਾਅ ਵੀ (ਆਪਣੇ ਬਾਪ) ਡਾ: ਕਿਚਲੂ ਵਾਲਾ ਹੀ ਹੈ। ਕਹਿਣ ਲੱਗਾ ਕਿ "ਵਿਅਕਤੀਗਤ ਆਪ ਕੁਝ ਮੱਦਦ ਕਰਨਾ ਚਾਹਤੇ ਹੈਂ ਤੋ ਠੀਕ, ਕਿਸੀ ਸੁਸਾਇਟੀ ਵਗੈਰਾ ਸੇ ਪੈਸੇ ਹਮ ਨਹੀਂ ਲੇਂਗੇ। ਗੌਰਮਿੰਟ ਸੇ ਹਮ ਕੁਛ ਨਹੀਂ ਲੇਂਗੇ।" ਇਕ ਕਮਰੇ ਵਿੱਚ ਰਹਿੰਦੇ ਨੇ। ਕੋਈ ਬਹੁਤੇ ਬਿਸਤਰ ਨਹੀਂ ਸਨ। ਕੋਈ ਬਹੁਤ ਸਾਮਾਨ ਨਹੀਂ ਹੈ। ਜੋ ਹਾਲਤ ਮੈਂ ਇਨ੍ਹਾਂ ਦੀ ਦੇਖੀ ਐ ਉਹ ਕਿਸੇ ਫਰੀਡਮ ਫਾਈਟਰ ਦੀ ਔਲਾਦ ਦੀ ਮੈਂ ਨਹੀਂ ਦੇਖੀ। ਮੈਂ ਇਕ ਕਾਨਫ਼ਰੰਸ ਵਿੱਚ ਉਨ੍ਹਾਂ ਦੀ ਮੱਦਦ ਲਈ ਕਿਹਾ ਵੀ ਹੈ ਪਰ ਲੈਂਦੇ ਕੁਛ ਨਹੀਂ ਹਨ। ਡਾ: ਕਿਚਲੂ ਨੇ ਦੇਸ਼ ਦੇ ਲਈ ਆਪਣਾ ਸਾਰਾ ਕੁਛ ਗੁਆਇਆ ਹੈ, ਬਣਾਇਆ ਨਹੀਂ ਹੈ। ਮੇਰੀ ਡਾ: ਕਿਚਲੂ ਨਾਲ ਸ਼ੁਰੂ ਤੋਂ ਹੀ ਜਾਣ-ਪਛਾਣ ਸੀ। ਜਦੋਂ ਉਹ ਸੂਬਾ ਕਾਂਗਰਸ ਦਾ ਪ੍ਰੈਜ਼ੀਡੈਂਟ ਸੀ, ਮੈਂ ਕਮੇਟੀ ਦਾ ਮੈਂਬਰ ਸਾਂ। ਇਸ ਲਈ ਉਸਦਾ ਮੇਰੇ ਨਾਲ ਕਾਫੀ ਪਿਆਰ ਸੀ।

*ਪ੍ਰਸ਼ਨ: ਅਹਿਰਾਰ ਪਾਰਟੀ* ਦੇ ਮੁਸਲਮਾਨ ਲੀਡਰਾਂ ਦੇ ਰੋਲ ਬਾਰੇ ਦੱਸੋ?

*ਉੱਤਰ:* ਅਹਿਰਾਰੀਆਂ ਦਾ ਅੰਮ੍ਰਿਤਸਰ ਵਿਖੇ ਲੀਡਰ ਗਾਜ਼ੀ ਅਬਦੁਲ ਰਹਿਮਾਨ, ਸ਼ੇਖ ਸ਼ਹਾਬਉਦੀਨ ਤੇ ਬਸ਼ੀਰ ਅਹਿਮਦ ਚੰਗੇ ਲੀਡਰ ਸਨ। ਚੌਧਰੀ ਅਬਦੁਲ ਇਨ੍ਹਾਂ ਦਾ ਲੀਡਰ ਸੀ। ਉਸਨੇ ਇਕ ਕਿਤਾਬ ਲਿਖੀ ਹੈ ਜਿਸ ਵਿੱਚ ਕਾਫੀ ਕੁਛ ਲਿਖਿਆ ਹੈ। ਇਸ ਵਿੱਚ ਇਹ ਵੀ ਉਸਨੇ ਲਿਖਿਆ ਸੀ ਕਿ "ਹਿੰਦੂ ਬਹੁਤ ਚਿਰ ਪਹਿਲਾਂ ਸੋਚਦਾ ਹੈ ਕਿਸੇ ਗੱਲ ਨੂੰ, ਮੁਸਲਮਾਨ ਵੇਲੇ ਸਿਰ ਸੋਚਦਾ ਹੈ, ਸਿੱਖ ਪਿਛੋਂ ਸੋਚਦਾ ਹੈ।" ਇਹ ਕਿਤਾਬ ਉਸਨੇ ਅੱਡੋ ਅੱਡ ਕੌਮਾਂ ਬਾਰੇ ਲਿਖੀ ਸੀ। ਉਹ ਬਹੁਤ ਸੋਹਣੀ ਤਕਰੀਰ ਕਰਦਾ ਸੀ। ਕਿਸੇ ਨੇ ਹਾਲ ਬਾਜ਼ਾਰ ਵਿੱਚ ਉਸਤੇ ਤੇਜ਼ਾਬ ਸੁੱਟ ਕੇ ਉਸਦੀ ਹਾਲਤ ਕਾਫੀ ਖ਼ਰਾਬ ਕਰ ਦਿੱਤੀ ਸੀ। ਇਹ ਪੁਲੀਸ ਵਿਚੋਂ ਆਇਆ ਸੀ।

ਦੂਸਰਾ ਲੀਡਰ ਉਨ੍ਹਾਂ ਦਾ ਮੌਲਾਨਾ ਮਜ਼ਹਰ ਅਲੀ ਅਹਿਮਦ ਸੀ। ਪਾਕਿਸਤਾਨ ਬਨਣ ਤੋਂ ਬਾਅਦ ਉਹ ਮੇਰੇ ਕੋਲ ਆਇਆ ਸੀ ਤੇ ਮੇਰੇ ਕੋਲ ਹੀ ਠਹਿਰਿਆ ਸੀ। ਖਾਨ ਕਾਬਲੀ ਸੀ। ਇਕ ਦਿਨ ਰਹਿਕੇ ਚਲਿਆ ਗਿਆ ਸੀ। ਉਹ ਵਕੀਲ ਸੀ। ਬਹੁਤ ਸਮਝਦਾਰ ਸੀ। ਇਨ੍ਹਾਂ ਦਾ ਸਭ ਤੋਂ ਵੱਡਾ ਲੀਡਰ ਅਤਾ-ਉਲਾ-ਸ਼ਾਹ ਬੁਖਾਰੀ ਸੀ। ਅਤਾ-ਉਲਾ-ਸ਼ਾਹ ਬੁਖਾਰੀ ਦਾ ਲੈਕਚਰ ਸੁਣਕੇ ਮੈਂ ਸਟੇਜ ਤੇ ਚੜ੍ਹ ਗਿਆ ਸਾਂ। ਮੈਂ ਉਦੋਂ ਟਰੇਨਿੰਗ ਕਾਲਜ ਵਿੱਚ ਪੜ੍ਹਦਾ ਸੀ। ਮੈਨੂੰ ਵਜ਼ੀਫਾ ਮਿਲਦਾ ਸੀ। ਬਾਕੀ ਮੁੰਡੇ ਚਲੇ ਗਏ ਸਨ। ਮੈਂ ਉਥੇ ਹੀ ਖੜ੍ਹਾ ਰਿਹਾ। ਮੈਨੂੰ ਉਸਦੀ ਤਕਰੀਰ ਸੁਣਕੇ ਬਹੁਤ ਜੋਸ਼ ਆ ਗਿਆ ਸੀ। ਬਹੁਤ ਜੋਸ਼ ਵਾਲੀ ਉਸਦੀ ਤਕਰੀਰ ਸੀ। ਉਸਦੀ ਵੀ ਮੌਤ ਹੋ ਗਈ ਹੈ। ਸਾਈਮਨ ਕਮਿਸ਼ਨ ਵੇਲੇ ਉਹ ਜੇਲ੍ਹ ਵਿੱਚ ਮੇਰੇ ਨਾਲ ਸੀ। ਇਹ ਜਿੰਨੇ ਲੀਡਰ ਮੁਸਲਮਾਨਾਂ ਦੇ ਮੈਂ ਨਾਮ ਲਏ ਹਨ, ਇਹ ਚੰਗੇ ਬੁਲਾਰੇ ਸਨ, ਸਮਝਦਾਰ ਸਨ। ਮਗਰ ਪੰਜਾਬ ਵਿੱਚ ਕਾਂਗਰਸ ਦੀਆਂ ਜੋ ਦੋ ਪਾਰਟੀਆਂ ਸਨ ਉਨ੍ਹਾਂ ਵਿੱਚ ਡਾ: ਸਤਿਆਪਾਲ ਨਾਲ ਅਹਿਰਾਰ ਵਾਲੇ ਹੁੰਦੇ ਸਨ; ਅਕਾਲੀ, ਡਾ: ਗੋਪੀ ਚੰਦ ਭਾਰਗੋ ਨਾਲ ਰਹਿੰਦੇ ਸਨ। ਫਿਰ ਵੀ ਮੁਸਲਮਾਨ ਬਹੁਤੇ ਲੋਕਾਂ

ਦੇ ਇਕੱਠ ਨੂੰ ਮਗਰ ਨਹੀਂ ਸਨ ਲਾ ਸਕੇ। ਲੀਡਰ ਜ਼ਿਆਦਾ ਸਨ ਪਰ ਮੁਸਲਮਾਨ ਭਾਈਚਾਰੇ ਨੂੰ ਮਗਰ ਨਾ ਲਾ ਸਕੇ। ਮੌਲਾਨਾ ਜ਼ਫਰ ਅਲੀ ਖਾਂ ਵੀ ਇਕ ਗਿਣਿਆ ਜਾਣ ਵਾਲਾ ਲੀਡਰ ਸੀ। ਉਸਦੀ ਇਕ ਨਜ਼ਮ ਚੁਸਤ ਬੰਦਸ਼ ਸੀ। ਪਹਿਲਾਂ ਉਸਨੇ ਕਾਂਗਰਸ ਦੇ ਹੱਕ ਵਿੱਚ ਨਜ਼ਮਾਂ ਲਿਖੀਆਂ। ਫਿਰ ਇਸ ਦੀ ਕਾਂਗਰਸ ਨਾਲ ਵਿਗੜ ਗਈ। ਗੁਰਦੁਆਰਾ ਸ਼ਹੀਦ ਗੰਜ ਦਾ ਮਾਮਲਾ ਜਦੋਂ ਲਾਹੌਰ ਵਿੱਚ ਹੋਇਆ, ਇਹ 1935 ਤੋਂ ਪਹਿਲਾਂ ਦੀ ਗੱਲ ਹੈ, ਉਸ ਵੇਲੇ ਵੀ ਮੈਂ ਉਸਨੂੰ ਕਿਹਾ ਕਿ ਤੂੰ ਦੇਸ਼-ਭਗਤ ਹੈਂ। ਤੁਹਾਨੂੰ ਝਗੜਾ ਨਹੀਂ ਕਰਨਾ ਚਾਹੀਦਾ। ਉਹ ਨਜ਼ਮਾਂ ਪੜ੍ਹਕੇ ਜੋਸ਼ ਪੈਦਾ ਕਰ ਦਿੰਦਾ ਸੀ। ਉਸਦੀਆਂ ਪਹਿਲੀਆਂ ਨਜ਼ਮਾਂ ਯਾਦ ਹਨ:

ਮੌਲਵੀ ਨਾ ਮਿਲਾ ਤੋ ਮਾਲਵੀ ਹੀ ਸਹੀ
ਖੁਦਾ ਨਾ ਮਿਲਾ ਤੋ ਰਾਮ ਰਾਮ ਕਹਿ ਲੇਂਗੇ।

ਇਹ ਵੀ ਉਸ ਨੇ ਜਲ੍ਹਿਆਂ ਵਾਲੇ ਬਾਗ ਦੇ ਵੇਲੇ ਕਿਹਾ ਸੀ। ਫਿਰ ਪਿਛੋਂ ਮਾਲਵੀ ਜੀ ਨੂੰ ਮੁਖ਼ਾਤਿਬ ਕਰਕੇ ਉਹਨੇ ਬਹੁਤ ਸਖ਼ਤ ਨਜ਼ਮਾਂ ਲਿਖੀਆਂ:

ਕੋਈ ਮਾਲਵੀ ਜੀ ਸੇ ਜਾ ਕਰ ਯੇ ਕਹਿ ਦੇ,
ਸਤਾਏ ਹੂਔਂ ਕੋ ਅਗਰ ਤੂੰ ਨੇ ਛੇੜਾ।
ਖੁਦ ਲੇ ਕਰ ਅਛੀ ਸੀ ਲਗਾਏਂਗੇ ਹਮ ਬੀ,
ਗੜਾ ਮੁਰਦਾ ਅਗਰ ਤੁਮ ਨੇ ਕੋਈ ਉਖੇੜਾ।
ਉਨੇ ਆਪ ਪਾਏਂਗੇ ਬੂਰ ਕੇ ਲੱਡੂ,
ਜਿਨੇ ਆਪ ਸਮਝਤੇ ਹੈਂ ਮਥਰਾ ਦਾ ਪੇੜਾ।

ਇਸ ਤਰ੍ਹਾਂ ਦੀਆਂ ਇਹ ਕਵਿਤਾਵਾਂ ਲਿਖਦਾ ਸੀ, ਪਰ ਹਜ਼ੂਮ ਨੂੰ ਇਹ ਪ੍ਰਭਾਵਿਤ ਨਹੀਂ ਕਰ ਸਕਦੇ ਸੀ। ਇਲੈਕਸ਼ਨਾਂ ਵਿੱਚ ਉਨ੍ਹਾਂ ਦੀ ਕੋਈ ਬਹੁਤ ਕਾਮਯਾਬੀ ਨਹੀਂ ਹੁੰਦੀ ਸੀ। ਡਾ: ਕਿਚਲੂ ਨੂੰ ਅਹਿਰਾਰੀਆ ਨੇ ਅੰਮ੍ਰਿਤਸਰ ਹਰਾ ਦਿੱਤਾ ਸੀ। ਨਾ ਅਹਿਰਾਰੀ ਜਿੱਤੇ, ਨਾ ਕਿਚਲੂ। ਹੋਰ ਕੋਈ ਤੀਸਰਾ ਹੀ ਜਿੱਤ ਗਿਆ।

*ਪ੍ਰਸ਼ਨ: ਡਾ: ਮੁਹੰਮਦ ਇਕਬਾਲ ਬਾਰੇ ਦੱਸੋ?*

*ਉੱਤਰ:* ਮੈਂ ਡਾ: ਮੁਹੰਮਦ ਇਕਬਾਲ ਨੂੰ ਜਾਣਦਾ ਹਾਂ ਅਤੇ ਉਸਨੂੰ ਮਿਲਦਾ ਵੀ ਰਿਹਾ ਹਾਂ। ਇਕ ਵਾਰੀ ਰਾਵਲਪਿੰਡੀ ਦੀ ਜੇਲ੍ਹ ਵਿੱਚ ਮੈਂ ਇਕਬਾਲ ਦੀਆਂ ਨਜ਼ਮਾਂ ਦੀ ਤਾਰੀਫ ਵੀ ਕੀਤੀ। ਮਜਹਰ ਅਲੀ ਮੇਰੇ ਨਾਲ ਨਾਰਾਜ਼ ਹੋ ਗਿਆ, ਕਹਿਣ ਲੱਗਾ ਕਿ ਪਹਿਲਾਂ ਉਸਨੇ ਦੇਸ਼ ਦੇ ਹੱਕ ਵਿੱਚ ਕਵਿਤਾਵਾਂ ਲਿਖੀਆਂ ਪਰ ਮਗਰੋਂ ਉਹ ਪਾਕਿਸਤਾਨ ਦਾ ਹਾਮੀ ਹੋ ਗਿਆ ਤੇ ਦੇਸ਼ ਦੇ ਖਿਲਾਫ਼ ਹੋ ਗਿਆ। ਮੈਂ ਕਿਹਾ ਕਿ ਮੈਂ ਤਾਂ ਉਸ ਦੀਆਂ ਨਜ਼ਮਾਂ ਦੀ ਤਾਰੀਫ ਕੀਤੀ ਹੈ। ਪੰਡਤ ਜਵਾਹਰ ਲਾਲ ਜਦੋਂ 1937-38 ਵਿੱਚ ਲਾਹੌਰ ਆਏ, ਇਕਬਾਲ ਉਦੋਂ ਬੀਮਾਰ ਸੀ। ਉਸਨੇ ਕਿਸੇ ਨੂੰ ਕਿਹਾ "ਮੈਂ ਤਾਂ ਆ ਨਹੀਂ ਸਕਦਾ।" ਫਿਰ ਜਵਾਹਰ ਲਾਲ ਉਸ ਦੇ ਘਰ ਮਿਲਣ ਗਿਆ। ਗੱਲਾਂ ਬਾਤਾਂ ਕਰਦੇ ਰਹੇ। ਇਕ ਗੱਲ ਮੈਨੂੰ ਉਸਦੀ ਯਾਦ ਹੈ। ਇਕਬਾਲ ਨੇ ਕਿਹਾ, "ਵਟ ਇਜ਼ ਕਾਮਨ ਬਿਟਵੀਨ ਯੂ ਐਂਡ ਮਿ: ਜਿਨਾਹ।" "ਮਿ: ਜਿਨਾਹ ਇਜ਼ ਏ ਪਾਲੇਟੀਸ਼ਨ ਐਂਡ ਯੂ ਆਰ ਏ ਪੈਟ੍ਰੀਆਟ" (ਤੁਹਾਡੇ ਤੇ ਮਿ: ਜਿਨਾਹ ਵਿੱਚ ਮਿਲਦੀ ਜੁਲਦੀ ਕਿਹੜੀ ਗੱਲ ਹੈ। ਮਿ: ਜਿਨਾਹ ਪੋਲੀਟੀਸ਼ਨ ਹੈ ਤੇ ਤਸੀਂ ਦੇਸ਼ ਭਗਤ ਹੋ)। ਇਹ ਲਫ਼ਜ ਮੇਰੇ ਯਾਦ ਨੇ ਜੋ ਮੁਹੰਮਦ ਇਕਬਾਲ ਨੇ ਕਹੇ ਸਨ। ਜਵਾਹਰ ਲਾਲ ਸੁਣਕੇ ਹੱਸ ਪਿਆ। ਇਕਬਾਲ ਬਤੌਰ ਸ਼ਾਇਰ ਬਹੁਤ ਚੰਗਾ ਸ਼ਾਇਰ ਸੀ। ਮਿ: ਜਿਨਾਹ ਇਕਬਾਲ ਤੇ

ਪੂਰਾ ਇਤਬਾਰ ਨਹੀਂ ਕਰਦਾ ਸੀ। ਇਕਬਾਲ ਸਭ ਕੁਛ ਛੱਡਕੇ ਸ਼ਾਇਰ ਜ਼ਿਆਦਾ ਸੀ।

*ਪ੍ਰਸ਼ਨ: ਸਰ ਸਿਕੰਦਰ ਹਿਯਾਤ ਬਾਰੇ ਵੀ ਕੁਝ ਦਸੋ?*

*ਉੱਤਰ:* ਸਰ ਸਿਕੰਦਰ ਹਿਯਾਤ ਨੂੰ ਇਹ ਤਾਂ ਪਤਾ ਸੀ ਕਿ ਮੈਂ ਵੀ ਉਸਦੇ ਜ਼ਿਲ੍ਹੇ ਕੈਮਲਪੁਰ ਦਾ ਹੀ ਹਾਂ। ਜਿਸ ਵੇਲੇ ਮੈਂ ਵਿਅਕਤੀਗਤ ਸਤਿਆਗ੍ਰਹਿ ਕਰਨਾ ਸੀ ਉਸ ਵੇਲੇ ਮੈਂ 'ਅਕਾਲੀ' ਅਖ਼ਬਾਰ ਦਾ ਐਡੀਟਰ ਸਾਂ। ਇਹ 1941 ਦੀ ਗੱਲ ਹੈ। ਇਹ ਲਾਹੌਰ ਤੋਂ ਨਿਕਲਦਾ ਸੀ। ਜਿਸ ਦਿਨ ਸਤਿਆਗ੍ਰਹਿ ਕਰਨਾ ਸੀ ਤਾਂ ਨਿਊਜ਼ ਐਡੀਟਰ ਅਬਿਨਾਸ਼ ਚੰਦਰ ਬਾਲੀ ਨੇ ਮੈਨੂੰ ਪ੍ਰੈਸ ਵਲੋਂ ਪਾਰਟੀ ਦਿੱਤੀ। ਉਸ ਵਿੱਚ ਸਰ ਸਿਕੰਦਰ ਹਿਯਾਤ ਵੀ ਆਇਆ ਸੀ। ਮੇਰੇ ਯਾਦ ਹੈ ਬਾਲੀ ਨੇ ਸਰ ਸਿਕੰਦਰ ਹਿਯਾਤ ਨੂੰ ਕਿਹਾ ਸੀ ਕਿ ਤੂੰ ਆਪਣੇ ਗਰਾਈਂ ਨੂੰ ਸਤਿਆਗ੍ਰਹਿ ਕਰਨਾ ਸੀ ਤਾਂ ਨਿਊਜ਼ ਐਡੀਟਰ ਅਬਿਨਾਸ਼ ਚੰਦਰ ਬਾਲੀ ਨੇ ਮੈਨੂੰ ਪ੍ਰੈਸ ਵਲੋਂ ਪਾਰਟੀ ਦਿੱਤੀ। ਉਸ ਵਿੱਚ ਸਰ ਸਿਕੰਦਰ ਹਿਯਾਤ ਵੀ ਆਇਆ ਸੀ। ਮੇਰੇ ਯਾਦ ਹੈ ਬਾਲੀ ਨੇ ਸਰ ਸਿਕੰਦਰ ਹਿਯਾਤ ਨੂੰ ਕਿਹਾ ਸੀ ਕਿ ਤੂੰ ਆਪਣੇ ਗਰਾਈਂ ਨੂੰ ਸਤਿਆਗ੍ਰਹਿ ਕਰਨ ਤੋਂ ਤਾਂ ਨਹੀਂ ਰੋਕ ਸਕਦਾ ਪਰ ਇਸ ਨੂੰ ਜੇਲ੍ਹ ਵਿੱਚ ਏ-ਕਲਾਸ ਜ਼ਰੂਰ ਮਿਲ ਜਾਣੀ ਹੈ। ਦੂਸਰੇ ਦਿਨ ਜਦੋਂ ਮੈਜਿਸਟ੍ਰੇਟ ਦੇ ਮੇਰਾ ਮੁਕੱਦਮਾ ਲੱਗਿਆ ਤਾਂ ਮੈਨੂੰ ਤਿੰਨ ਸਾਲ ਦੀ ਸਜ਼ਾ ਸੁਣਾਈ ਗਈ ਤੇ ਨਾਲ ਹੀ ਕਿਹਾ ਕਿ ਤੁਹਾਨੂੰ ਜੇਲ੍ਹ ਵਿੱਚ 'ਏ'-ਕਲਾਸ ਦਿੱਤੀ ਗਈ ਹੈ। ਮੈਂ ਕਿਹਾ ਕਿ ਮੈਨੂੰ 'ਏ'-ਕਲਾਸ ਦੀ ਕੋਈ ਲੋੜ ਨਹੀਂ।

ਸਰ ਸਿਕੰਦਰ ਹਿਯਾਤ ਦਾ ਸੁਭਾਅ ਬਹੁਤ ਮਿਲਾਪੜਾ ਸੀ। ਦੂਸਰੇ ਉਹ ਬਹੁਤ ਹੀ ਹੁਸ਼ਿਆਰ ਪੋਲੇਟੀਸ਼ੀਅਨ ਸੀ। ਪ੍ਰੈਸ ਵਾਲਿਆਂ ਨਾਲ ਮੇਲ-ਮਿਲਾਪ ਰੱਖਦਾ ਸੀ। ਤੀਸਰੇ ਉਸਦੀ ਕੋਸ਼ਿਸ਼ ਇਹ ਰਹਿੰਦੀ ਸੀ ਕਿ ਮੇਰੇ ਨਾਲ ਸਾਰੇ ਰਹਿਣ। ਪੰਜਾਬੀਆਂ ਦੇ ਮੇਲੇ ਵਾਲੀ ਰਵਾਇਤ ਨੂੰ ਉਹ ਕਾਇਮ ਰੱਖਣਾ ਚਾਹੁੰਦਾ ਸੀ। ਪਰ ਜਦੋਂ 'ਭਾਰਤ ਛੱਡੋ' ਦਾ ਅੰਦੋਲਨ ਸ਼ੁਰੂ ਹੋਇਆ ਤਾਂ ਇਸ ਵਿੱਚ ਜਦੋਂ ਉਸਨੇ ਗ੍ਰਿਫਤਾਰੀਆਂ ਕੀਤੀਆਂ ਤਾਂ ਕਾਫੀ ਸਖ਼ਤੀਆਂ ਕੀਤੀਆਂ ਅਤੇ ਜੇਲ੍ਹ ਵਿੱਚ ਜਦੋਂ ਪਹਿਲੇ ਦਿਨ ਅਖ਼ਬਾਰ ਆਇਆ ਤਾਂ ਪਹਿਲੀ ਖਬਰ ਸਰ ਸਿਕੰਦਰ ਹਿਯਾਤ ਦੇ ਮਰਨ ਦੀ ਸੀ।

ਇਕ ਵਾਰੀ ਡਾ: ਗੋਪੀ ਚੰਦ ਭਾਰਗੋ ਨੇ ਸਰ ਸਿਕੰਦਰ ਹਿਯਾਤ ਨੂੰ ਕਿਹਾ ਕਿ ਤੁਸੀਂ ਬਹੁਤ ਮਾੜਾ ਕੰਮ ਕੀਤਾ ਹੈ। ਮੇਰੇ ਲੜਕੇ ਨੂੰ ਡਾਕਟਰੀ ਵਿੱਚ ਦਾਖ਼ਲ ਹੋਣ ਲਈ ਉਸ ਦੀ ਮੱਦਦ ਕੀਤੀ ਹੈ। ਲੋਕ ਮੈਨੂੰ ਕਹਿਣਗੇ ਪਤਾ ਨਹੀਂ ਉਸਦੀ ਮੈਰਿਟ ਵੀ ਬਣਦੀ ਹੈ ਕਿ ਨਹੀਂ। ਸਰ ਸਿਕੰਦਰ ਹਿਯਾਤ ਨੇ ਹੱਸ ਕੇ ਕਿਹਾ ਕਿ "ਮੈਰਿਟ ਤੋ ਉਸਕੀ ਬਨ ਹੀ ਜਾਨੀ ਥੀ, ਕਿਉਂਕਿ ਵੋਹ ਡਾਕਟਰ ਕਾ ਲੜਕਾ ਹੈ। ਡਾਕਟਰ ਹੋਨਾ ਹੀ ਏਕ ਮੈਰਿਟ ਹੈ, ਮੈਨੇ ਉਸਕੀ ਕੋਈ ਰਿਆਇਤ ਨਹੀਂ ਕੀ।" ਸਰ ਸਿਕੰਦਰ ਹਿਯਾਤ ਅਗਰ ਹੁੰਦਾ ਤਾਂ ਪੰਜਾਬ ਦੇ ਟੁੱਕੜੇ ਨਹੀਂ ਹੋਣੇ ਸਨ। ਇਹ ਮੇਰੀ ਰਾਏ ਹੈ।

*ਪ੍ਰਸ਼ਨ: ਖ਼ਾਕਸਾਰਾਂ (ਅਲਾਮਾ ਮਾਰਕੀ) ਬਾਰੇ ਸਰ ਸਿਕੰਦਰ ਹਿਯਾਤ ਦੇ ਕੀ ਵਿਚਾਰ ਸਨ?*

*ਉੱਤਰ:* ਸਰ ਸਿਕੰਦਰ ਹਿਯਾਤ ਇਸ ਦੇ ਉਲਟ ਸੀ। ਉਸ ਨੂੰ ਖ਼ਤਰਾ ਸੀ ਕਿ ਜੇ ਫਸਾਦ ਹੋ ਗਏ ਤਾਂ ਸਾਰੀ ਗੱਲ ਮੇਰੇ ਤੇ ਆਉਣੀ ਹੈ। ਇਸ ਲਈ ਫਸਾਦਾਂ ਨੂੰ ਰੋਕਣ ਲਈ ਖਾਕਸਾਰਾ ਨੂੰ ਉਸਨੇ ਨਹੀਂ ਵਧਣ ਦਿੱਤਾ। ਕੋਈ ਕਮਿਊਨਲ ਸਿਰ ਉਠਾਏ, ਉਹ ਨਹੀਂ ਉਠਣ ਦਿੰਦਾ ਸੀ। ਉਹ ਕਹਿੰਦਾ ਸੀ ਕਿ ਪੰਜਾਬ ਵਿੱਚ ਅਮਨ ਰਹਿਣਾ ਚਾਹੀਦਾ ਹੈ। ਖਿਜ਼ਰ ਹਿਯਾਤ ਖਾਨ ਜਿਹੜਾ ਸੀ ਉਹ ਸਿਕੰਦਰ ਨਾਲੋਂ ਵੀ ਇਸ ਮਾਮਲੇ ਬਾਰੇ ਅੱਗੇ ਸੀ।

ਸਰ ਸਿਕੰਦਰ ਤਾਂ ਪੋਲੀਟੀਕਲੀ ਨੁਕਤੇ ਤੋਂ ਸੋਚਦਾ ਸੀ। ਪਰ ਉਹ ਖਾਲਸ ਆਦਮੀ ਸੀ, ਉਹ ਦਿਲੋਂ ਸੋਚਦਾ ਸੀ ਕਿ ਸਾਰੇ ਇਨਸਾਨਾਂ ਨੂੰ ਮਜ਼ਹਬੀ ਝਗੜਿਆਂ ਤੋਂ ਦੂਰ ਰਹਿਣਾ ਚਾਹੀਦਾ ਹੈ। ਪਰ ਖਿਜ਼ਰ ਹਿਯਾਤ, ਸਿਕੰਦਰ ਹਿਯਾਤ ਜਿੰਨਾਂ ਹੁਸ਼ਿਆਰ ਨਹੀਂ ਸੀ। ਇਸ ਬਾਰੇ ਖਿਜ਼ਰ ਹਿਯਾਤ ਦੀ ਕਮਜ਼ੋਰੀ ਕਰਕੇ ਸਾਰੇ ਝਗੜੇ ਹੋਏ ਪਰ ਉਸਦੀ ਨੀਅਤ ਮਾੜੀ ਨਹੀਂ ਸੀ।

*ਪ੍ਰਸ਼ਨ: ਸਰ ਸਿਕੰਦਰ ਤੇ ਅਕਾਲੀਆਂ ਦਾ ਝਗੜਾ ਚਲਦਾ ਰਿਹਾ। ਕਈ ਵਾਰੀ ਉਹ ਅਕਾਲੀਆਂ ਦੇ ਨਾਲ ਮਿਲਦੇ ਸਨ ਕਿਤੇ ਕਿਤੇ ਉਹ ਅੜ ਜਾਂਦੇ ਸਨ। ਬਲਦੇਵ ਸਿੰਘ ਪੈਕਟ ਵੀ ਚਲਦਾ ਰਿਹਾ। ਇਸ ਬਾਰੇ ਚਾਨਣਾ ਪਾਉ।*

*ਉੱਤਰ:* ਗੱਲ ਇਹ ਹੈ ਕਿ ਜਦੋਂ ਸ: ਸੁੰਦਰ ਸਿੰਘ ਮਜੀਠੀਏ ਦੀ ਮੌਤ ਹੋ ਗਈ ਤਾਂ ਉਸ ਤੋਂ ਬਾਅਦ ਉਸਨੇ ਸ: ਦਸੌਂਧਾ ਸਿੰਘ ਨੂੰ ਮਨਿਸਟਰ ਬਣਾਇਆ। ਪਰ ਸਰ ਸਿਕੰਦਰ ਕਾਫੀ ਤਕੜਾ ਪੌਲੇਟੀਸ਼ੀਅਨ ਸੀ। ਉਹ ਸਮਝਦਾ ਸੀ ਕਿ ਦਸੌਂਧਾ ਸਿੰਘ ਤੇ ਇਕੱਲਾ ਆਦਮੀ ਏ। ਇਸ ਦੇ ਬਨਣ ਨਾਲ ਮੇਰਾ ਕੀ ਹੋ ਸਕਦਾ ਹੈ। ਉਹ ਸਮਝਦਾ ਸੀ ਕਿ ਅਕਾਲੀਆਂ ਨੂੰ ਨਾਲ ਲਵਾਂ ਤੇ ਨਾਲ ਹੀ ਉਹ ਇਹ ਵੀ ਸਮਝਦਾ ਸੀ ਕਿ ਕਿਸੇ ਐਰੇ ਗੈਰੇ ਅਕਾਲੀ ਨੂੰ ਨਾਲ ਰਲਾਉਣ ਦਾ ਕੋਈ ਫਾਇਦਾ ਨਹੀਂ। ਜੇ ਮਾਸਟਰ ਤਾਰਾ ਸਿੰਘ ਰਾਜ਼ੀ ਹੋ ਜਾਏ ਤਾਂ ਗੱਲ ਬਣਦੀ ਹੈ। ਮੈਨੂੰ ਬੜਾ ਹੀ ਹਾਸਾ ਆਉਂਦਾ ਐ ਮਾਸਟਰ ਤਾਰਾ ਸਿੰਘ ਦੀ ਗੱਲ ਦੱਸਣ ਵਾਸਤੇ ਕਿ ਸਰ ਸਿਕੰਦਰ ਹਿਯਾਤ ਨੇ ਇਕ ਵਾਰੀ ਸ਼ਿਮਲੇ ਤੋਂ ਚਿੱਠੀ ਲਿਖੀ ਮਾਸਟਰ ਤਾਰਾ ਸਿੰਘ ਨੂੰ ਬਈ ਮੈਂ ਤੁਹਾਨੂੰ ਮਿਲਣਾ ਚਾਹੁੰਦਾ ਹਾਂ, ਟਾਈਮ ਥੋੜ੍ਹਾ ਹੈ। ਜੇ ਤੁਸੀਂ ਕਹੋਗੇ ਮੈਂ ਆ ਜਾਵਾਂ। ਨਹੀਂ ਤੁਸੀਂ ਆ ਜਾਉ। ਜਾਂ ਜੇ ਤੁਸੀਂ ਅੰਮ੍ਰਿਤਸਰ ਆ ਜਾਉ ਤਾਂ ਆਪਾਂ ਇਕੱਠੇ ਹੀ ਗੱਡੀ ਵਿੱਚ ਬੈਠ ਕੇ ਲਾਹੌਰ ਤੱਕ ਗੱਲਾਂ ਕਰਦੇ ਚਲਾਂਗੇ। ਪਰ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਮੈਂ ਤੈਨੂੰ ਨਹੀਂ ਮਿਲਣਾ। ਸਾਡੇ ਵਿਚੋਂ ਕਈਆਂ ਨੇ ਕਿਹਾ ਕਿ ਜਵਾਬ ਠੀਕ ਹੀ ਦਿੱਤਾ ਹੈ। ਪਰ ਸੰਪੂਰਣ ਸਿੰਘ ਨੇ ਕਿਹਾ ਕਿ ਮੈਂ ਤੁਹਾਡੇ ਨਾਲ ਸਹਿਮਤ ਨਹੀਂ ਹਾਂ। ਤੁਸੀਂ ਉਸ ਨਾਲ ਗੱਲ ਕਰ ਲਉ, ਇਸ ਵਿੱਚ ਕੀ ਹਰਜ ਹੈ, ਹੋ ਸਕਦਾ ਹੈ ਕਿ ਕੋਈ ਸਿੱਖਾਂ ਦਾ ਹੀ ਭਲਾ ਹੋਵੇ। ਫਿਰ ਵੀ ਉਹ ਪ੍ਰਾਈਮ ਮਨਿਸਟਰ ਹੈ। ਗੱਲ ਕਰਨੀ ਹੀ ਚਾਹੀਦੀ ਹੈ। ਮੈਂ ਕਿਹਾ ਕਿ ਸੰਪੂਰਣ ਸਿੰਘ ਠੀਕ ਕਹਿੰਦਾ ਹੈ।

ਮਾਸਟਰ ਜੀ ਮੈਨੂੰ ਕਹਿਣ ਲੱਗੇ ਕਿ ਮੁਸਾਫਰ ਬੁੱਢਾ ਹੋ ਗਿਆ ਹੈ। ਇਸ ਵਾਕੇ ਤੋਂ ਥੋੜ੍ਹੇ ਹੀ ਦਿਨ ਮਗਰੋਂ ਬਲਦੇਵ ਸਿੰਘ, ਸਿਕੰਦਰ ਦੀ ਮਨਿਸਟਰੀ ਵਿੱਚ ਚਲਿਆ ਗਿਆ। ਮੇਰਾ ਖ਼ਿਆਲ ਹੈ ਕਿ ਮਾਸਟਰ ਜੀ ਨੇ ਇਸ ਲਈ ਸਿਕੰਦਰ ਨੂੰ ਜੁਆਬ ਦੇ ਦਿੱਤਾ ਕਿ ਚਲੋ ਥੋੜ੍ਹਾ ਜਿਹਾ ਰੋਅਬ ਹੀ ਪਾ ਲਈਏ। ਪਰ ਮਾਸਟਰ ਜੀ ਫਿਰ ਵੀ ਹਿਚਕਚਾਂਦੇ ਸਨ, ਬਲਦੇਵ ਸਿੰਘ ਦੇ ਮਨਿਸਟਰ ਬਨਣ ਤੇ। ਪਰ ਸਰਦਾਰ ਪਟੇਲ ਕਹਿੰਦਾ ਸੀ ਗੋਪੀ ਚੰਦ ਨੂੰ ਕਿ ਕੋਈ ਹਰਜ ਨਹੀਂ ਬੇਸ਼ੱਕ ਉਹ ਸ਼ਾਮਲ ਹੋ ਜਾਵੇ। ਮੈਂ ਬਲਦੇਵ ਸਿੰਘ ਨੂੰ ਪੁੱਛਿਆ, ਕਹਿੰਦਾ ਦਿਲ ਇੰਝ ਇੰਝ ਪਿਆ ਕਰਦਾ ਐ। ਗੱਲ ਗਿਆਨੀ ਕਰਤਾਰ ਸਿੰਘ ਤੇ ਸੀ, ਮਾਸਟਰ ਜੀ ਤੇ ਬਹੁਤ ਨਹੀਂ ਸੀ। ਗਿਆਨੀ ਕਰਤਾਰ ਸਿੰਘ ਨੇ ਵੀ ਉਸ ਵੇਲੇ ਮਾਸਟਰ ਤਾਰਾ ਸਿੰਘ ਨੂੰ ਕਿਹਾ ਸੀ ਕਿ ਤੁਸੀਂ ਸਰ ਸਿਕੰਦਰ ਨੂੰ ਠੀਕ ਹੀ ਜੁਆਬ ਦਿੱਤਾ ਹੈ। ਮਗਰ ਜ਼ਿਆਦਾ ਗਿਆਨੀ ਕਰਤਾਰ ਸਿੰਘ ਚਾਹੁੰਦਾ ਸੀ ਕਿ ਗੱਲ ਹੋ ਜਾਏ। ਨਾਰਾਇਣ ਸਿੰਘ ਵੀ ਚਾਹੁੰਦੇ ਸਨ ਕਿ ਗੱਲ ਹੋ ਜਾਵੇ। ਮਲਕ ਜੀ ਦਾ ਬਲਦੇਵ ਸਿੰਘ ਨੂੰ ਮਨਿਸਟਰੀ ਵਿੱਚ ਲਿਜਾਣ ਦਾ ਕਾਫੀ ਹੱਥ ਸੀ। ਇਹ ਮਲਕ ਜੀ, ਮਲਕ ਹਰਦਿੱਤ ਸਿੰਘ ਹੁਰੀਂ ਸਨ।

*ਪ੍ਰਸ਼ਨ: ਸ੍ਰੀ ਹਰਕਿਸ਼ਨ ਲਾਲ ਬਾਰੇ ਦੱਸੋ।*

*ਉੱਤਰ:* ਹਰਕਿਸ਼ਨ ਲਾਲ ਕਾਫੀ ਸਿਆਣਾ ਆਦਮੀ ਸੀ। ਉਹ ਚੁਸਤ ਵੀ ਸੀ। ਪਰ ਉਹ ਵਪਾਰੀ ਸੀ। ਪੀਪਲਜ਼ ਬੈਂਕ ਫੇਲ੍ਹ ਹੋ ਜਾਣ ਕਰਕੇ ਉਸਦੀ ਬਦਨਾਮੀ ਹੋ ਗਈ ਸੀ। ਪਰ ਉਹ ਦੇਸ਼-ਭਗਤ ਸੀ, ਕਾਂਗਰਸੀਆਂ ਨਾਲ ਮੇਲ-ਜੋਲ ਸੀ। ਉਹ ਕਮਿਊਨਲ ਨਹੀਂ ਸੀ।

*ਪ੍ਰਸ਼ਨ: ਲਾਲਾ ਲਾਜਪਤ ਰਾਏ ਬਾਰੇ ਦੱਸੋ?*

*ਉੱਤਰ:* ਲਾਲਾ ਲਾਜਪਤ ਰਾਏ ਠੀਕ ਪੰਜਾਬ ਦਾ ਇਕ ਮੰਨਿਆ ਲੀਡਰ ਸੀ। ਉਸਦੀ ਜਗ੍ਹਾ ਪੂਰੀ ਨਹੀਂ ਹੋ ਸਕੀ। ਡਾ: ਗੋਪੀ ਚੰਦ ਉਸਦੀ ਜਗ੍ਹਾ ਪੂਰੀ ਕਰ ਸਕਦਾ ਸੀ। ਪਰ ਲਾਜਪਤ ਰਾਏ ਜਿੰਨੀ ਟੱਕਰ ਨਹੀਂ ਸੀ ਲੈ ਸਕਦਾ। ਲਾਲਾ ਲਾਜਪਤ ਰਾਏ ਨੇ ਕਾਂਗਰਸ ਦਾ ਵੀ ਮੁਕਾਬਲਾ ਕੀਤਾ ਤੇ ਦੋਨੇ ਸੀਟਾਂ ਜਿੱਤੀਆਂ ਤੇ ਸਾਬਤ ਕਰਕੇ ਦਿਖਾ ਦਿੱਤਾ ਕਿ ਮੈਂ ਪੰਜਾਬ ਦਾ ਲੀਡਰ ਹਾਂ। ਲਾਲਾ ਚਮਨ ਲਾਲ ਤੇ ਲਾਲਾ ਹੰਸ ਰਾਜ ਦੋਨੋਂ ਹਾਰ ਗਏ। ਲਾਲਾ ਲਾਜਪਤ ਰਾਏ ਬਾਜ਼ੀ ਲੈ ਗਏ ਸਨ। ਲਾਲਾ ਲਾਜਪਤ ਰਾਏ ਵੈਸੇ ਪੰਜਾਬ ਵਿੱਚ ਮੰਨਿਆ ਜਾਂਦਾ ਸੀ ਪ੍ਰੋਗਰੈਸਿਵ ਤਾਕਤਾਂ ਦਾ ਲੀਡਰ। ਉਹ ਆਰੀਆ ਸਮਾਜੀ ਤੇ ਹਿੰਦੂ ਸੀ, ਪਰ ਦਲੇਰ ਬਹੁਤ ਸੀ। ਅੰਮ੍ਰਿਤਸਰ ਖ਼ਾਲਸਾ ਕਾਲਜ 'ਚੋਂ ਕੁਝ ਪ੍ਰੋਫੈਸਰ ਕਰਤਾਰ ਸਿੰਘ ਤੇ ਹਰਨਾਮ ਸਿੰਘ ਹੁਰੀਂ ਕੱਢ ਦਿੱਤੇ ਸਨ। ਇਨ੍ਹਾਂ ਨੇ ਇਕ ਮੁਜਾਹਰਾ ਅੰਮ੍ਰਿਤਸਰ ਰੱਖਿਆ ਤੇ ਕਿਹਾ ਕਿ ਸਾਨੂੰ ਤਾਂ ਕੱਢਿਆ ਜਾ ਰਿਹਾ ਹੈ ਇਹ ਦੋਸ਼ ਲਾ ਕੇ ਕਿ ਕਾਂਗਰਸ ਤੇ ਅਕਾਲੀਆਂ ਦੇ ਅੰਦੋਲਨ ਵਿੱਚ ਹਿੱਸਾ ਲੈਂਦੇ ਹਾਂ। ਉਨ੍ਹਾਂ ਨੇ ਮੈਨੂੰ ਕਿਹਾ ਕਿ ਕਿਸੇ ਤਰ੍ਹਾਂ ਲਾਲਾ ਲਾਜਪਤ ਰਾਏ ਸਾਡੇ ਜਲਸਿਆਂ ਵਿੱਚ ਆ ਕੇ ਬੋਲ ਜਾਵੇ ਤਾਂ ਠੀਕ ਹੈ। ਮੈਂ ਲਾਲਾ ਜੀ ਨੂੰ ਸਾਰੀ ਗੱਲ ਦੱਸੀ ਤੇ ਕਿਹਾ ਕਿ ਇਸ ਵੇਲੇ ਉਨ੍ਹਾਂ ਪ੍ਰੋਫੈਸਰਾਂ ਨੂੰ ਤੁਹਾਡੀ ਬਹੁਤ ਲੋੜ ਹੈ। ਪੱਗੜੀ ਲਾਹ ਕੇ ਬੈਠੇ ਸਨ। ਤੁਰੰਤ ਹੀ ਸਿਰ ਤੇ ਪੱਗ ਰੱਖ ਲਈ। ਮੈਨੂੰ ਯਾਦ ਹੈ, ਉਨ੍ਹਾਂ ਨੇ ਕਿਹਾ ਕਿ "ਖਾਲਸਾ ਤਿਆਰ ਬਰ ਤਿਆਰ ਹੈ।" ਉਸ ਵੇਲੇ ਉਨ੍ਹਾਂ ਕੋਲ ਮੋਟਰ ਹੁੰਦੀ ਸੀ। ਮੈਨੂੰ ਵੀ ਨਾਲ ਬਿਠਾ ਲਿਆ। ਮੈਂ ਤਾਂ ਰਸਤੇ ਵਿੱਚ ਕੁਝ ਨਹੀਂ ਬੋਲਿਆ। ਉਹ ਗੱਲਾਂ ਕਰਦੇ ਆਏ। ਇਸ ਕਰਕੇ ਮੇਰਾ ਉਨ੍ਹਾਂ ਨਾਲ ਇਕ ਤਾਂ ਇਹ ਵਾਸਤਾ ਪਿਆ।

ਦੂਸਰੇ ਜਦੋਂ ਲਾਹੌਰ ਸਾਈਮਨ ਕਮਿਸ਼ਨ ਆਇਆ ਤਾਂ ਉਹ ਵੀ (ਲਾਜਪਤ ਰਾਏ) ਲਾਹੌਰ ਖੜ੍ਹੇ ਸਨ। ਜਫਰ ਅਲੀ ਤੇ ਅਤੁਲਾ ਸ਼ਾਹ ਬੁਖਾਰੀ ਵੀ ਨਾਲ ਖੜ੍ਹੇ ਸਨ। ਡਾ. ਜਫਰ ਅਲੀ ਨੇ ਮੇਰੀ ਨਜਮ ਜਲ੍ਹਿਆਂ ਵਾਲੇ ਬਾਗ ਵਿੱਚ ਸੁਣੀ ਸੀ। ਤੇ ਉਸ ਵੇਲੇ ਮੇਰੀ ਕਵਿਤਾ ਸੁਣਕੇ ਜਫਰ ਅਲੀ ਨੇ ਮੈਨੂੰ ਚੁੱਕ ਲਿਆ ਤੇ ਕਿਹਾ ਬਈ ਮੈਂ ਪੰਜਾਬੀ ਕਵਿਤਾ ਦਾ ਬਿਲਕੁਲ ਕਾਇਲ ਨਹੀਂ ਸੀ ਪਰ ਅੱਜ ਇਸ ਮੁੰਡੇ ਨੇ ਕਵਿਤਾ ਬੋਲਕੇ ਮੈਨੂੰ ਕਾਇਲ ਕਰ ਲਿਆ ਹੈ ਤੇ ਸਾਬਤ ਕਰ ਦਿੱਤਾ ਕਿ ਪੰਜਾਬੀ ਵਿੱਚ ਵੀ ਕਵਿਤਾ ਹੋ ਸਕਦੀ ਹੈ। ਉਧਰੋਂ ਆ ਗਿਆ ਡਾ: ਅਨਸਾਰੀ, ਉਸਨੇ ਕਿਹਾ ਕਿ "ਨਜ਼ਮ ਹਮ ਬੀ ਸੁਨੇਂ।" ਫਿਰ ਉਨ੍ਹਾਂ ਨੇ ਮੇਰੀ ਨਜ਼ਮ ਸੁਣੀ। ਜਫਰ ਅਲੀ ਨੇ ਵੀ ਮੇਰੀ ਨਜ਼ਮ ਸੁਣੀ।

ਫਿਰ ਜਦ ਮੈਂ ਉਥੇ ਲਾਹੌਰ ਗਿਆ ਤੇ ਦੂਰੋਂ ਹੀ ਲਾਲਾ ਲਾਜਪਤ ਰਾਏ ਜੀ ਨੇ ਕਿਹਾ ਕਿ "ਵੋਹ ਮੁਸਾਫਿਰ ਤੋ ਨਹੀਂ"। ਜਫਰ ਅਲੀ ਨੇ ਕਿਹਾ ਕਿ "ਅਗਰ ਵੋਹ ਹੈ ਤੋ ਪਕੜ ਲਾਓ ਅਬੀ ਤੋ ਟਾਈਮ ਹੈ ਨਜ਼ਮ ਸੁਨਣੇ ਕਾ।" ਅਉਤੁਲਾ ਸ਼ਾਹ ਬੁਖਾਰੀ ਦੌੜ ਕੇ ਮੇਰੇ ਵੱਲ ਗਿਆ, ਮੈਨੂੰ ਚੁੱਕ ਲਿਆ ਤੇ ਸਟੂਲ ਲੈ ਕੇ ਆ ਗਿਆ, ਮੈਂ ਨਜ਼ਮ ਪੜ੍ਹੀ। ਮੈਂ ਹਾਲੇ ਨਜ਼ਮ ਪੜ੍ਹਕੇ ਹਟਿਆ ਹੀ ਸੀ ਕਿ ਸਾਰਾ ਹਜ਼ੂਮ ਹੀ ਇਕ ਪਾਸੇ ਨੂੰ ਦੌੜ ਪਿਆ ਕਿ ਲਾਲਾ

ਲਾਜਪਤ ਰਾਏ ਕੀ ਤੋ ਮੌਤ ਹੋ ਗਈ। ਫਿਰ ਜਦੋਂ ਉਨ੍ਹਾਂ ਨੇ ਮੋਤੀ ਦਰਵਾਜ਼ੇ ਜਾਕੇ ਤਕਰੀਰ ਕੀਤੀ ਕਿ, "ਇਹ ਅੰਗਰੇਜ਼ ਗੌਰਮਿੰਟ ਦੀ ਇਕ ਇਕ ਲਾਠੀ ਬ੍ਰਿਟਿਸ਼ ਗੌਰਮਿੰਟ ਦੇ ਕਫਨ ਵਿੱਚ ਕੀਲ ਹੋਵੇਗੀ।" ਫਿਰ ਪਤਾ ਲਗਿਆ ਕਿ ਉਹ ਜਿੰਦਾ ਨੇ। ਨਹੀਂ ਤਾਂ ਸਾਰੇ ਕਹਿੰਦੇ ਸਨ ਕਿ ਲਾਲਾ ਜੀ ਖਤਮ ਹੋ ਗਏ। ਲਾਲਾ ਲਾਜਪਤ ਰਾਏ ਨੇ ਸੋਚਿਆ ਕਿ ਇਹ ਲਾਠੀਆਂ ਮੇਰੇ ਦਿਲ ਤੇ ਮਾਰੀਆਂ ਗਈਆਂ ਹਨ। ਉਨ੍ਹਾਂ ਨੇ ਇਸਨੂੰ ਆਪਣੀ ਬੇਇੱਜ਼ਤੀ ਸਮਝਿਆ। ਮੇਰਾ ਖਿਆਲ ਹੈ ਕਿ ਲਾਠੀਚਾਰਜ ਤਾਂ ਬਹੁਤਾ ਨਹੀਂ ਹੋਇਆ ਸੀ। ਉਂਜ ਮੈਂ ਕੁਛ ਦੂਰ ਵੀ ਸਾਂ ਪਰ ਅਸਰ ਇਹ ਹੋਇਆ ਕਿ ਲਾਲਾ ਜੀ ਦੇ ਦਿਲ ਤੇ ਸੱਟ ਲੱਗੀ ਕਿ ਅੰਗਰੇਜ਼ ਨੇ ਮੇਰੀ ਬੇਇਜ਼ਤੀ ਕੀਤੀ ਐ। ਅਗਰ ਕੋਈ ਐਸਾ ਹੋਇਆ ਤਾਂ ਇਹ ਦਿਲ ਦੀ ਚੋਟ ਦੀ ਗੱਲ ਹੈ। ਲਾਲਾ ਲਾਜਪਤ ਰਾਏ ਦੀ ਇਕ ਗੱਲ ਸੀ ਕਿ ਜਦੋਂ ਉਹ ਕਮੇਟੀ ਵਿੱਚ ਬੈਠਾ ਹੁੰਦਾ ਸੀ ਤਾਂ ਇਹ ਦਿੱਸਦਾ ਸੀ ਕਿ ਪੰਜਾਬ ਬੈਠਾ ਹੈ। ਕੋਈ ਅਜੇਹੀ ਗੱਲ ਨਹੀਂ ਕਰ ਸਕਦਾ ਸੀ ਕਿ ਪੰਜਾਬ ਤੋਂ ਬਗੈਰ ਗੱਲ ਹੋ ਜਾਵੇ।

*ਪ੍ਰਸ਼ਨ: ਤੁਸੀਂ ਜਿਹੜੀਆਂ ਸਾਈਮਨ ਕਮਿਸ਼ਨ ਦੇ ਵੇਲੇ ਨਜ਼ਮਾਂ ਪੜ੍ਹੀਆਂ ਉਹ ਸਾਨੂੰ ਸੁਣਾਉ।*

*ਉੱਤਰ:* ਉਹ ਨਜ਼ਮਾਂ ਤਾਂ ਹੁਣ ਮੇਰੇ ਕੋਲ ਹੈ ਨਹੀਂ। ਮਗਰ ਜਿਹੜੀਆਂ ਮੈਂ ਸ਼ੁਰੂ ਕੀਤੀਆਂ ਸਨ ਉਹ ਇਸ ਤਰ੍ਹਾਂ ਹਨ:

ਜੁੰਡਲੀ ਸੱਪਾਂ ਦੀ ਤੁਰੀ ਵਲਾਇਤ ਵਿਚੋਂ ਪਈ ਆਉਂਦੀ ਏ
ਸਾਡਾ ਹਾਲ ਵੇਖਣ, ਸਾਡੀ ਚਾਲ ਵੇਖਣ,
ਇਹ ਵੀ ਮੰਨੋ ਕਿ ਸ਼ਾਇਦ ਖਿਆਲ ਵੇਖਣ।
ਸਾਡੇ ਰਾਗ ਦੇ ਉਕੇ ਨਹੀਂ ਉਹ ਜਾਣੂ,
ਪਰ ਆਉਂਦੇ ਪਏ ਸੁਰ-ਤਾਲ ਵੇਖਣ।
ਕਾਹਨੂੰ ਆਉਣ ਦੀਆਂ ਖੇਚਲਾਂ ਕੀਤੀਆਂ ਨੇ,
ਮਿਸ ਮਿਉ ਦੀ ਪੋਥੀ ਫਰੋਲ ਲੈਂਦੇ।
ਕੋਈ ਗੱਲ ਜੇ ਲਾਲ ਵਧਾਉਣੀ ਸੀ,
ਬਰਕਨ ਹੈਡ ਦੇ ਦਫਤਰੋਂ ਟੋਲ ਲੈਂਦੇ।
ਇਕ ਉਸ ਵਿੱਚ ਮਜ਼ੇਦਾਰ ਫਿਕਰਾ ਇਹ ਸੀ:
ਕਰੋ ਅਰਜੀਆਂ ਗੋਡਿਆਂ ਭਾਰ ਹੋ ਕੇ,
ਨਹੀਂ ਜੇ ਮੰਨਣਾ ਤੁਸਾਂ ਦਾ ਕਿਸੇ ਕਹਿਣਾ।
ਜੋ ਅਮਰੀਕਾ ਦੀ ਕੁੜੀ ਨੇ ਲਿਖ ਛੱਡਿਆ
ਉਸ ਤੇ ਲੰਡਨ ਦੇ ਨੱਢਿਆਂ ਮਸਤ ਰਹਿਣਾ।

ਹੁਣ ਇਹ ਸਾਰੀ ਨਜ਼ਮ ਮੇਰੇ ਯਾਦ ਨਹੀਂ ਹੈ।

*ਪ੍ਰਸ਼ਨ: ਮਾਸਟਰ ਕਾਬਲ ਸਿੰਘ ਬਾਰੇ ਆਪਣਾ ਕੁਝ ਖ਼ਿਆਲ ਦੱਸੋ।*

*ਉੱਤਰ:* ਮਾਸਟਰ ਕਾਬਲ ਸਿੰਘ ਨੂੰ ਵੇਖਣ ਦਾ ਮੈਨੂੰ ਕਾਫੀ ਮੌਕਾ ਮਿਲਿਆ ਹੈ। ਔਰ ਮੁਲਤਾਨ ਜੇਲ੍ਹ ਵਿੱਚ ਵੀ ਮੈਂ ਉਸ ਨੂੰ ਮਿਲਿਆ ਹਾਂ। ਸਾਡੇ ਜੇਲ੍ਹ ਵਿੱਚ ਜਾਣ ਤੋਂ ਪਹਿਲਾਂ ਉਹ 30 ਬੈਂਤਾਂ ਖਾ ਚੁੱਕੇ ਸਨ। ਉਸਨੇ ਭੁੱਖ ਹੜਤਾਲ ਕਰ ਦਿੱਤੀ ਸੀ ਕਿ ਕੈਦੀਆਂ ਨੂੰ ਪਿੰਡਾ ਪੂੰਝਣ ਲਈ ਤੋਲੀਆ ਆਦਿ ਨਹੀਂ ਮਿਲਦਾ। ਉਸ ਵੇਲੇ ਜੇਲ੍ਹ ਦਾ ਜੋ ਸੁਪਰਡੰਟ ਸੀ ਅਤੇ

ਜਿਸਨੇ ਬੈਂਤਾਂ ਦੀ ਸਜ਼ਾ ਦਿੱਤੀ, ਉਹ ਮਿਸਟਰ ਵਾਲੀਆ ਸੀ। ਜਦੋਂ ਮੈਂ ਤੇ ਦਰਸ਼ਨ ਸਿੰਘ ਫੇਰੂਮਾਨ ਉਸਨੂੰ ਜੇਲ੍ਹ ਵਿੱਚ ਪਹਿਲੇ ਦਿਨ ਮਿਲੇ ਤਾਂ ਕਹਿਣ ਲੱਗਾ ਕਿ "ਅਗਰ ਜੇਲ੍ਹ ਦੇ ਕਾਨੂੰਨ ਤੋੜੋਗੇ ਤੋ ਮਾਸਟਰ ਕਾਬਲ ਸਿੰਘ ਕੀ ਤਰ੍ਹਾਂ ਜੇਲ੍ਹ ਮੇਂ ਸਿਰ ਫੋੜ ਲੋਗੇ।" ਦਰਸ਼ਨ ਸਿਘ ਫੇਰੂਮਾਨ ਕਹਿਣ ਲੱਗਾ ਕਿ ਇਹ ਪਾਗਲ ਹੈ। ਇਸ ਕਿਸਮ ਦੀਆਂ ਪਾਗਲਾਂ ਵਾਲੀਆਂ ਗੱਲਾਂ ਉਹ ਕਰਦਾ ਸੀ। ਮਾਸਟਰ ਕਾਬਲ ਸਿੰਘ ਇਕ ਸਿਰ ਕੱਢ ਦੇਸ਼ ਭਗਤ ਸੀ। ਕੁਰਬਾਨੀ ਦੇਣ ਵਿੱਚ ਅੱਗੇ ਸੀ। ਤੋੜ-ਫੋੜ ਨਹੀਂ ਕਰਨਾ ਜਾਣਦਾ ਸੀ। ਉਹਦੀ ਮੱਦਦ ਪੰਜਾਬ ਸਰਕਾਰ ਨੇ ਕੀਤੀ। ਬੜੀ ਤੜੀ ਵਾਲਾ ਆਦਮੀ ਸੀ। ਉਸ ਸਿੱਧਾ ਹੀ ਕਾਂਗਰਸੀਆਂ ਵੱਲ ਚਲਿਆ ਗਿਆ ਸੀ। ਹੁਣ ਉਹ ਕਿਸੇ ਪਾਰਟੀ ਵੱਲ ਤਾਂ ਨਹੀਂ ਸੀ, ਪਰ ਉਹ ਸੰਤੁਸ਼ਟ ਨਹੀਂ ਸੀ। ਹੁਣ ਦੇ ਪ੍ਰਬੰਧ ਬਾਰੇ, ਕੁਰੱਪਸ਼ਨ ਬਾਰੇ ਆਮ ਗੱਲਾਂ ਕਰਦਾ ਰਹਿੰਦਾ ਸੀ।

*ਪ੍ਰਸ਼ਨ: ਸਰਦੂਲ ਸਿੰਘ ਕਵੀਸ਼ਰ ਬਾਰੇ ਵੀ ਚਾਨਣਾ ਪਾਉ?*

*ਉੱਤਰ:* ਸਰਦੂਲ ਸਿੰਘ ਕਵੀਸ਼ਰ ਵੀ ਕਾਂਗਰਸ ਦਾ ਹੀ ਲੀਡਰ ਸੀ। ਉਸਦਾ ਸੁਭਾਅ ਬਹੁਤ ਮਿਲਣਸਾਰ ਸੀ, ਬੜਾ ਹਲੀਮ ਸੀ। ਉਹ ਅਰਜਨ ਸਿੰਘ ਬਾਗੜੀਆਂ ਵਾਲੇ ਦਾ ਭਾਣਜਾ ਸੀ। ਸਰਦੂਲ ਸਿੰਘ ਕਵੀਸ਼ਰ ਦੀ ਟ੍ਰੈਜਡੀ ਇਹ ਸੀ ਕਿ ਉਹ ਵਪਾਰ ਵੀ ਨਾਲ ਚਲਾਂਦਾ ਰਹਿੰਦਾ ਸੀ। ਕੰਪਨੀਆਂ ਚਲਦੀਆਂ ਰਹੀਆਂ, ਪਰ ਜਦੋਂ ਪਾਰਟੀਸ਼ਨ ਮਗਰੋਂ ਕੰਪਨੀਆਂ ਖ਼ਤਮ ਹੋਣ ਲੱਗੀਆਂ ਤਾਂ ਉਹ ਕਈ ਮਿੱਤਰਾਂ ਨਾਲ ਝਮੇਲੇ ਵਿੱਚ ਪੈ ਗਿਆ। ਮੁਕੱਦਮੇ ਵੀ ਚੱਲ ਗਏ ਸਨ। ਆਖਰੀ ਉਮਰ ਉਹਦੀ ਚੰਗੀ ਨਹੀਂ ਗੁਜ਼ਰੀ ਸੀ। ਉਹਨਾਂ ਨੂੰ ਕੈਦ ਵੀ ਹੋ ਗਈ। ਪਰ ਉਸ ਨੂੰ ਪੈਰੋਲ ਤੇ ਛੱਡ ਦਿੱਤਾ ਸੀ। ਪੈਰੋਲ ਤੇ ਉਹ ਰਹੇ। ਪਰ ਪੈਰੋਲ ਵਿੱਚ ਹੀ ਉਹ ਮਰ ਗਏ ਸਨ। ਫਿਰ ਦਿੱਲੀ ਤੋਂ ਉਸਤੇ ਇਕ ਮੁਕੱਦਮਾ ਵੀ ਚੱਲਣ ਵਾਲਾ ਹੀ ਸੀ। ਤਬੀਅਤ ਬਹੁਤ ਹੀ ਸ਼ਾਹਾਨਾ ਸੀ। ਬਿਜ਼ਨਿਸ ਵਿੱਚ ਪੈ ਕੇ ਉਸਦੀ ਉਹ ਗੱਲ ਨਹੀਂ ਰਹੀ ਸੀ। ਲਾਇਕ ਬਹੁਤ ਸੀ। ਗੁਰੂ ਗ੍ਰੰਥ ਜੋ ਉਸਨੇ ਛਾਪਿਆ ਉਹ ਹਾਲੇ ਤੱਕ ਪਿਆ ਹੈ। ਸਿੱਖੀ ਵੱਲ ਕਾਫੀ ਝੁਕਾ ਸੀ ਅਤੇ ਪੂਰੀ ਸ਼ਰਧਾ ਰੱਖਦਾ ਸੀ। ਅਖ਼ਬਾਰ ਵੀ ਕੱਢਦਾ ਸੀ। ਅਖ਼ੀਰ ਇਕ ਗੱਲ ਇਹ ਹੋਈ ਕਿ ਜਿਸਨੇ ਉਸਨੂੰ ਕਾਫੀ ਨੁਕਸਾਨ ਪੁਚਾਇਆ। ਸੇਠ ਦਮੋਦਰ ਦਾਸ ਇਕ ਸੱਜਣ ਸੀ, ਜਿਹੜਾ ਕਾਂਗਰਸੀ ਸੀ, ਫਿਰ ਉਹ ਸੋਸ਼ਲਿਸ਼ਟ ਬਣ ਗਿਆ, ਪਾਰਲੀਮੈਂਟ ਦਾ ਉਹ ਮੈਂਬਰ ਸੀ। ਜਵਾਹਰ ਲਾਲ ਦਾ ਉਹ ਪੱਕਾ ਮਿੱਤਰ ਸੀ। ਇਹ ਕਵੀਸ਼ਰ ਹੁਰਾਂ ਤੇ ਜਦੋਂ ਮੁਕੱਦਮੇਬਾਜ਼ੀ ਦੀ ਗੱਲ ਚੱਲੀ ਤਾਂ ਦਮੋਦਰ ਦਾਸ ਵੀ ਕਿਸੇ ਕਾਰਣ ਕਰਕੇ ਮੁਕੱਦਮੇ ਵਿੱਚ ਸ਼ਾਮਲ ਸੀ। ਜਵਾਹਰ ਲਾਲ ਨੇ ਦਮੋਦਰ ਦਾਸ ਨੂੰ ਸਫਾਈ ਦਾ ਗੁਆਹ ਲਿਖਾਇਆ। ਜਵਾਹਰ ਲਾਲ ਮੈਜਿਸਟ੍ਰੇਟ ਦੇ ਕਮਰੇ ਵਿੱਚ ਗਿਆ ਤੇ ਉਸਨੇ ਕਿਹਾ ਕਿ "ਸੇਠ ਦਮੋਦਰ ਦਾਸ ਜੈਸਾ ਇਮਾਨਦਾਰ ਆਦਮੀ ਹਿੰਦੁਸਤਾਨ ਮੇਂ ਕੋਈ ਨਹੀਂ ਹੈ।" ਉਸ ਮੈਜਿਸਟ੍ਰੇਟ ਨੇ ਕਿਹਾ ਕਿ "ਹਮ ਤੋ ਇਸ ਕੇਸ ਕੇ ਲੀਏ ਪੂਛਤੇ ਹੈਂ।" ਜਵਾਹਰ ਲਾਲ ਨੇ ਕਿਹਾ ਕਿ "ਇਸ ਕੇਸ ਕੇ ਲੀਏ ਮੁਝੇ ਕੁਛ ਪਤਾ ਨਹੀਂ ਹੈ।" ਇਸੇ ਤੇ ਹੀ ਦਮੋਦਰ ਦਾਸ ਨੂੰ ਸਾਲ ਦੀ ਸਜ਼ਾ ਹੋ ਗਈ। ਫਿਰ ਕੋਈ ਗੁੰਜਾਇਸ਼ ਹੀ ਨਾ ਰਹੀ। ਮੇਰਾ ਖ਼ਿਆਲ ਹੈ ਕਿ ਸਰਦੂਲ ਸਿੰਘ ਵਿੱਚ ਸਾਰੇ ਹੀ ਗੁਣ ਸਨ। ਮਿਲਾਪੜਾ ਵੀ ਸੀ, ਮੱਦਦ ਵੀ ਹਰ ਇਕ ਦੀ ਕਰਦਾ ਸੀ। ਪਰ ਵਪਾਰ ਨੇ ਉਸ ਨੂੰ ਖ਼ਰਾਬ ਕੀਤਾ।

ਇਕ ਵਾਰੀ ਉਹ ਮੇਰੇ ਕੋਲ ਆਇਆ ਤੇ ਕਹਿਣ ਲੱਗਾ ਕਿ ਮੈਨੂੰ 1500 ਰੁਪਏ ਦਾ ਇੰਤਜ਼ਾਮ ਕਰਕੇ ਦੇ, ਮੈਨੂੰ ਲੋੜ ਹੈ। ਮੇਰੇ ਅੱਸੂ ਨਿਕਲ ਆਏ। ਇਕ ਵਾਰੀ ਮੈਂ ਤੇ

ਗਿਆਨੀ ਕਰਤਾਰ ਸਿੰਘ ਉਸ ਕੋਲ ਗਏ ਸਾਂ ਤੇ ਇਕ ਗਰੀਬ ਨੂੰ ਉਸ ਨੇ 1100 ਰੁਪਏ ਦਿੱਤੇ ਤੇ ਇਸ ਤਰ੍ਹਾਂ ਹੀ ਰੁਪਏ ਹਰ ਦੁਖੀਆਂ ਲਈ ਦੇ ਦਿੰਦੇ ਸਨ।

ਦੂਸਰੇ ਦਿਨ ਮੈਨੂੰ ਟੈਲੀਫੋਨ ਆਇਆ ਤੇ ਕਹਿਣ ਲੱਗਾ ਕਿ ਤੁਸੀਂ ਤਕਲੀਫ ਨਾ ਕਰਨਾ ਮੇਰੀਆਂ ਫੋਟੂਆਂ ਕੁਝ ਪੰਜਾਬ ਗੌਰਮਿੰਟ ਨੇ ਲਈਆਂ ਹਨ ਇਸ ਕਰਕੇ ਮੇਰਾ ਕੰਮ ਸਰ ਗਿਆ ਹੈ। ਮੁੱਕਦੀ ਗੱਲ ਕਿ ਉਸਨੂੰ ਇਸ ਵਪਾਰ ਨੇ ਘੁੰਮਣਘੇਰ ਵਿੱਚ ਪਾ ਦਿੱਤਾ। ਪਾਰਟੀਸ਼ਨ ਤੋਂ ਪਹਿਲਾਂ ਉਸਦੀ ਮਾਲੀ ਹਾਲਤ ਬਹੁਤ ਹੀ ਚੰਗੀ ਸੀ।

*ਪ੍ਰਸ਼ਨ: ਗ਼ਦਰੀ ਬਾਬਿਆਂ ਬਾਰੇ ਦੱਸੋ। ਕਿਉਂਕਿ ਤੁਸੀਂ ਅਮਰੀਕਾ ਵਿੱਚ ਵੀ ਜਾ ਕੇ ਆਏ ਹੋ। ਉਨ੍ਹਾਂ ਦੀਆਂ ਪੁਰਾਣੀਆਂ ਯਾਦਗਾਰਾਂ ਬਾਰੇ ਵੀ ਕੁਝ ਦੱਸੋ?*

*ਉੱਤਰ:* ਠੀਕ ਐ ਗ਼ਦਰ ਪਾਰਟੀ ਦੇ ਬਾਬਤ ਪਹਿਲਾਂ ਵੀ ਮੈਂ ਕਾਫੀ ਜਾਣਦਾ ਸੀ, ਪੜ੍ਹਿਆ ਵੀ ਸੀ। ਪਰ ਹੁਣ ਜਦੋਂ ਮੈਂ ਅਮਰੀਕਾ ਜਾਕੇ ਆਇਆ ਹਾਂ ਤਾਂ ਮੈਂ ਉਨ੍ਹਾਂ ਦੇ ਵੈਨਕੋਵਰ ਹੈਡ-ਕੁਆਰਟਰ ਤੇ ਕੈਲੇਫੋਰਨੀਆ ਵਿੱਚ ਇਹ ਦੋਵੇਂ ਜਗ੍ਹਾ ਵੇਖੀਆਂ ਹਨ। ਇਹ ਥਾਵਾਂ ਉਨ੍ਹਾਂ ਦੀਆਂ ਮੂਵਮੈਂਟਸ ਦੇ ਸੈਂਟਰ ਸਨ। ਉਥੇ ਗੁਰਦੁਆਰੇ ਵੀ ਹਨ। ਉਥੇ ਉਨ੍ਹਾਂ ਦਾ ਕੋਈ ਪੁਰਾਣਾ ਰਿਕਾਰਡ ਤਾਂ ਨਹੀਂ ਹੈ। ਵੈਨਕੋਵਰ ਵਾਲਿਆਂ ਨੇ ਗੁਰਦੁਆਰੇ ਦੀ ਜਗ੍ਹਾ ਵੇਚ ਦਿੱਤੀ ਐ, ਇਸ ਦਾ ਬਹੁਤ ਅਫ਼ਸੋਸ ਹੈ। ਉਥੇ ਪੁਰਾਣੇ ਆਦਮੀ ਹਾਲੇ ਕਈ ਮੌਜੂਦ ਹਨ। ਲਾਲਾ ਹਰਦਿਆਲ ਦੇ ਵੇਲੇ ਦੇ ਕਈ ਸਾਥੀ ਮੌਜੂਦ ਹਨ। ਸ਼ੁਰੂ ਸ਼ੁਰੂ ਵਿੱਚ ਜਦੋਂ ਗ਼ਦਰ ਪਾਰਟੀ ਬਣੀ ਤੇ ਅਖ਼ਬਾਰ ਨਿਕਲਿਆ ਤਾਂ ਪੰਡਤ ਰਾਮ ਚੰਦਰ ਭਾਰਦਵਾਜ ਤੇ ਕਰਤਾਰ ਸਿੰਘ ਸਰਾਭਾ ਅਤੇ ਟੁੰਡੀਲਾਟ ਵਗੈਰਾ ਉਥੇ ਸਾਰੇ ਸਨ। ਫਿਰ ਉਥੋਂ ਉਹ ਭਾਰਤ ਆਏ। ਮੂਵਮੈਂਟ ਚਲਾਈ। ਪਰ ਕਾਮਯਾਬ ਨਾ ਹੋ ਸਕੇ। ਕਾਫੀ ਲੰਮਾ ਚੌੜਾ ਇਤਿਹਾਸ ਹੈ।

*ਪ੍ਰਸ਼ਨ: ਤੁਸੀਂ ਸਾਨੂੰ ਇਹ ਦੱਸੋ ਕਿ ਅਮਰੀਕਾ ਵਿੱਚ ਵੀ ਹੁਣ ਕੁਛ ਪੁਰਾਣੇ ਆਦਮੀ ਜਿਉਂਦੇ ਹਨ, ਜਿਨ੍ਹਾਂ ਕੋਲੋਂ ਗ਼ਦਰ ਪਾਰਟੀ ਬਾਰੇ ਹੋਰ ਜਾਣਕਾਰੀ ਮਿਲ ਸਕਦੀ ਹੈ।*

*ਉੱਤਰ:* ਇਸ ਵੇਲੇ ਉਨ੍ਹਾਂ ਪੁਰਾਣੇ ਆਦਮੀਆਂ ਵਿਚੋਂ ਕੁਝ ਮੌਜੂਦ ਹਨ ਜੂਬਾਸਿਟੀ (Yuba City)ਵਿਚ। ਇਹ ਕੈਲੇਫੋਰਨੀਆ ਵਿੱਚ ਹੀ ਹੈ। ਇਥੇ ਪੰਜਾਬੀਆਂ ਦੇ ਬਾਗ਼ ਹਨ। ਪਰ ਇਸਦਾ ਜੋ ਹੈਡਕੁਆਰਟਰ ਹੈ ਉਥੇ ਬਾਬਾ ਕੇਸਰ ਸਿੰਘ ਹੈ। ਉਹ ਤੁਹਾਨੂੰ ਕਾਫੀ ਕੁਝ ਦੱਸ ਸਕਦਾ ਹੈ। ਬਾਕੀ ਬਾਬਾ ਸੁਰੈਣ ਸਿੰਘ ਵੀ ਸੀ ਹੁਣ ਗੁਜਰ ਚੁੱਕਿਆ ਹੈ। ਇਕ ਸਰੂਪ ਸਿੰਘ ਪੰਨੂ ਵੀ ਸੀ। ਇਸ ਲਈ ਤੁਸੀਂ ਚਿੱਠੀ ਪੱਤਰ ਕਰਕੇ ਬਾਬਾ ਕੇਸਰ ਸਿੰਘ ਕੋਲੋਂ ਹੀ ਪੁੱਛ ਸਕਦੇ ਹੋ। ਕੁਝ ਇਧਰ ਆ ਗਏ ਸਨ ਤੇ ਕੁਝ ਉਧਰ ਹੀ ਸੁਰਗਵਾਸ ਹੋ ਗਏ।

*ਪ੍ਰਸ਼ਨ: ਲਾਲਾ ਹਰਦਿਆਲ ਬਾਰੇ ਕੁਝ ਦੱਸੋ, ਖਾਸ ਕਰ ਕੇ ਉਨ੍ਹਾਂ ਬਾਰੇ ਜੋ ਤੁਹਾਨੂੰ ਉਧਰ ਅਮਰੀਕਾ ਵਿੱਚ ਪਤਾ ਲੱਗਿਆ ਹੈ?*

*ਉੱਤਰ:* ਹਰਦਿਆਲ, ਜਦੋਂ ਗ਼ਦਰ ਪਾਰਟੀ ਸ਼ੁਰੂ ਹੋਈ ਤਾਂ ਉਧਰ ਅਮਰੀਕਾ ਵਿੱਚ ਸੀ। ਅਖ਼ਬਾਰ ਕੱਢਣ ਦਾ ਪਹਿਲਾ ਕਰਤਾ ਧਰਤਾ ਸੀ। ਪਰ ਥੋੜ੍ਹੇ ਚਿਰ ਮਗਰੋਂ ਹਰਦਿਆਲ ਨੂੰ ਨਿਸ਼ਚਾ ਹੋ ਗਿਆ ਸੀ ਕਿ ਅੰਗਰੇਜ਼ੀ ਵਿੱਚ ਉਸਦੇ ਅਖ਼ਬਾਰ ਦਾ ਕੰਮ ਨਹੀਂ ਚੱਲ ਸਕਦਾ। ਜਿਨ੍ਹਾਂ ਨੂੰ ਉਸ ਨੇ ਟਰੇਨਿੰਗ ਦੇਣੀ ਐ ਉਨ੍ਹਾਂ ਨੂੰ ਕੁਝ ਹੋਰ ਤਰ੍ਹਾਂ ਦਾ ਲਿਖਣਾ ਹੈ। ਪਹਿਲਾਂ ਉਹ ਤਸ਼ੱਦਦ ਦੀਆਂ ਨਜ਼ਮਾਂ ਲਿਖਣ ਦੇ ਵਿਰੁੱਧ ਸੀ ਪਰ ਪਿਛੋਂ ਜਾ ਕੇ ਉਹ ਮੰਨ ਗਿਆ ਸੀ ਅਤੇ ਛਾਪਣੀਆਂ ਸ਼ੁਰੂ ਕਰ ਦਿੱਤੀਆਂ।

ਪਹਿਲਾਂ ਪਹਿਲਾਂ ਇਨ੍ਹਾਂ ਨੂੰ (ਸੋਹਣ ਸਿੰਘ ਭਕਨਾ ਤੇ ਬਾਬਾ ਜੁਆਲਾ ਸਿੰਘ) ਜਦ

ਗ਼ਦਰ ਪਾਰਟੀ ਦਾ ਵਿਚਾਰ ਹੋਇਆ ਤਾਂ ਇਨ੍ਹਾਂ ਨੇ ਫ਼ੈਸਲਾ ਕੀਤਾ ਕਿ ਭਾਰਤ ਤੋਂ ਕੁਝ ਆਦਮੀ ਵਜ਼ੀਫੇ ਦੇ ਕੇ ਇਥੇ ਪੜ੍ਹਾਏ ਜਾਣ ਤੇ ਉਹ ਇੱਧਰ ਦਾ ਤਜਰਬਾ ਸਿੱਖਣ। ਪਰ ਫਿਰ ਉਹਨਾਂ ਮਹਿਸੂਸ ਕੀਤਾ ਕਿ ਇਹ ਇਸ ਤਰ੍ਹਾਂ ਹੋਵੇਗਾ ਕਿ ਜਿਵੇਂ ਕਹੀਏ ਕਿ ਅੱਗ ਲੱਗੀ ਹੋਵੇ ਤੇ ਕਿਹਾ ਜਾਵੇ ਕਿ ਖੂਹ ਪੁੱਟੋ ਪਾਣੀ ਲਈ।

ਹਰਦਿਆਲ ਦੀ ਬਾਬਤ ਜੋ ਮੈਨੂੰ ਪਤਾ ਲੱਗਾ ਕਿ ਉਸਨੇ ਸ਼ਾਦੀ ਇਕ ਕ੍ਰਿਸ਼ਚੀਅਨ ਲੜਕੀ ਨਾਲ ਕਰ ਲਈ ਸੀ। ਉਸਦੀ ਮੌਤ ਫਿਲਡੈਲਫੀਆ ਵਿੱਚ ਹੋਈ ਸੀ। ਇਹ ਅਮਰੀਕਾ ਦੀ ਇਕ ਮਸ਼ਹੂਰ ਜਗ੍ਹਾ ਹੈ। ਪਹਿਲੀ ਵਾਰੀ ਮੈਂ ਗਿਆ ਤਾਂ ਪੁੱਛਿਆ ਕਿ ਹਰਦਿਆਲ ਦੀ ਮੌਤ ਕਿਥੇ ਹੋਈ ਸੀ। ਦੁਬਾਰਾ ਵੀ ਮੈਂ ਅਮਰੀਕਾ ਜਾਕੇ ਇਸ ਗੱਲ ਬਾਰੇ ਹੀ ਪੁੱਛਿਆ ਪਰ ਕੋਈ ਪਤਾ ਨਹੀਂ ਲੱਗ ਸਕਿਆ। ਕਿਸੇ ਨੇ ਦੱਸਿਆ ਨਹੀਂ।

*ਪ੍ਰਸ਼ਨ: ਜੋ ਤੁਸੀਂ ਦੋ ਕਿਤਾਬਾਂ ਮਹਾਤਮਾ ਗਾਂਧੀ ਤੇ ਪੰਡਤ ਜਵਾਹਰ ਲਾਲ ਨਹਿਰੂ ਬਾਰੇ ਲਿਖੀਆਂ, ਉਨ੍ਹਾਂ ਤੋਂ ਇਲਾਵਾ ਵੀ ਤੁਸੀਂ ਇਨ੍ਹਾਂ ਬਾਰੇ ਕੁਝ ਕਹਿਣਾ ਚਾਹੁੰਦੇ ਹੋ?*

*ਉੱਤਰ:* ਜਵਾਹਰ ਲਾਲ ਦੀ ਖੂਬੀ ਇਹ ਸੀ ਕਿ ਉਸਨੂੰ ਆਪਣੇ ਆਪ ਤੇ ਭਰੋਸਾ ਸੀ ਤੇ ਦੂਜਿਆਂ ਤੇ ਉਹ ਇਤਬਾਰ ਕਰਦਾ ਸੀ। ਅਖ਼ੀਰ ਵਿੱਚ ਜੋ ਥੋੜ੍ਹਾ ਜਿਹਾ ਨੁਕਸ ਪੈ ਗਿਆ ਸੀ ਉਹ ਦੱਸ ਦੇਣਾ ਚਾਹੀਦਾ ਹੈ, ਕਿਉਂਕਿ ਉਹ ਜ਼ਿਆਦਾ ਹਰਮਨ ਪਿਆਰਾ ਹੋ ਗਿਆ ਸੀ ਤੇ ਇਸ ਲਈ ਫ਼ੈਸਲਾ ਲੈਣ ਤੋਂ ਝਿਜਕਦਾ ਸੀ ਕਿ ਕਿਤੇ ਅਨ-ਪਾਪੂਲਰ ਨਾ ਹੋ ਜਾਣ। ਇਹ ਮੇਰੀ ਆਪਣੀ ਰਾਏ ਹੈ।

*ਪ੍ਰਸ਼ਨ: ਤੁਹਾਡੀ ਇਹ ਰਾਏ ਪੰਡਤ ਜਵਾਹਰ ਲਾਲ ਬਾਰੇ ਕਿਵੇਂ ਬਣੀ। ਇਸਦੇ ਪਿੱਛੇ ਕੀ ਕੋਈ ਘਟਨਾ ਵੀ ਵਾਪਰੀ ਹੈ?*

*ਉੱਤਰ:* ਪਾਰਲੀਮੈਂਟ ਵਿੱਚ ਮੈਂ ਦੇਖਿਆ ਕਿ ਪੰਡਤ ਜੀ 'ਰੀ-ਆਰਗੇਨਾਈਜ਼ੇਸ਼ਨ ਆਫ ਸਟੇਟਸ' ਦੇ ਖਿਲਾਫ਼ ਸਨ। ਉਹ ਨਹੀਂ ਸਨ ਚਾਹੁੰਦੇ। ਉਹ ਹਰਮਨ ਪਿਆਰੇ ਵੀ ਇੰਨੇ ਸਨ ਕਿ ਜੇ ਉਹ ਡਟੇ ਰਹਿੰਦੇ ਤਾਂ ਇਹ ਨਹੀਂ ਹੋਣਾ ਸੀ। ਪਰ ਅਖ਼ੀਰ ਵਿੱਚ ਉਹ ਇਸ ਮਸਲੇ ਬਾਰੇ ਝੁਕ ਗਏ।

ਇਸੇ ਤਰ੍ਹਾਂ ਹਿੰਦੂ ਕੋਡ ਬਿੱਲ ਦੇ ਵਿਰੁੱਧ ਵੀ ਉਹ ਕਾਫੀ ਡਟੇ ਰਹੇ। ਪਰ ਅਖ਼ੀਰ ਵਿੱਚ ਮੰਨ ਗਏ ਸਨ। ਉਨ੍ਹਾਂ ਦੀ ਜਿੰਦਗੀ ਵਿੱਚ ਹੀ ਕਈ ਗ਼ੈਰ-ਕਾਂਗਰਸ ਹਕੂਮਤਾਂ ਬਣ ਗਈਆਂ ਸਨ। ਪੰਡਤ ਜਵਾਹਰ ਲਾਲ ਚਾਹੁੰਦੇ ਸਨ ਕਿ ਇਨ੍ਹਾਂ ਨੂੰ ਆਪਣੇ ਤੌਰ ਤੇ ਕੰਮ ਕਰਨਾ ਚਾਹੀਦਾ ਹੈ। ਸਾਨੂੰ ਕੋਈ ਦਖ਼ਲ ਨਹੀਂ ਦੇਣਾ ਚਾਹੀਦਾ। ਪਰ ਦੂਜੇ ਮੈਂਬਰ ਔਖੇ ਸਨ। ਉਹ ਕੋਈ ਨਾ ਕੋਈ ਰਾਹ ਢੂੰਡਦੇ ਸਨ। ਪਰ ਪੰਡਤ ਜੀ ਦੀ ਮੁਖਾਲਫਤ ਤੇ ਉਹ ਚੁੱਪ ਕਰ ਜਾਂਦੇ।

ਕੇਰਲ ਵਿੱਚ ਵੀ ਉਹ ਗ਼ੈਰ ਕਾਂਗਰਸ ਦੀ ਮਨਿਸਟਰੀ ਨਹੀਂ ਤੋੜਨਾ ਚਾਹੁੰਦੇ ਸਨ। ਇਸ ਤਰ੍ਹਾਂ ਪਟਿਆਲੇ ਵਿੱਚ ਗਿਆਨ ਸਿੰਘ ਰਾੜੇਵਾਲੇ ਦੀ ਮਨਿਸਟਰੀ ਪਟਿਆਲੇ ਵਿੱਚ ਵੀ ਉਹ ਨਹੀਂ ਤੋੜਨਾ ਚਾਹੁੰਦੇ ਸਨ, ਪਰ ਅਖ਼ੀਰ ਵਿੱਚ ਉਨ੍ਹਾਂ ਨੂੰ ਇਹ ਕਰਨਾ ਹੀ ਪਿਆ। ਇਸ ਤਰ੍ਹਾਂ ਉਹ ਮੰਨ ਜਾਂਦੇ ਸਨ।

ਖੂਬੀ ਦੀ ਗੱਲ ਇਹ ਹੈ ਕਿ ਜਵਾਹਰ ਲਾਲ, ਟੰਡਨ ਜੀ ਦੇ ਨਾਲ ਇਤਫਾਕ ਨਹੀਂ ਸੀ ਕਰਦੇ। ਉਨ੍ਹਾਂ ਨੇ ਉਸਨੂੰ ਪ੍ਰੈਜ਼ੀਡੈਂਟੀ ਤੋਂ ਹਟਾਕੇ ਆਪ ਸੰਭਾਲ ਲਈ ਤੇ ਲਾਲ ਬਹਾਦਰ ਸ਼ਾਸਤਰੀ ਨੂੰ ਜਨਰਲ ਸੈਕਟਰੀ ਬਣਾ ਲਿਆ। ਪਰ ਲਾਲ ਬਹਾਦਰ ਸ਼ਾਸਤਰੀ ਤੇ ਟੰਡਨ ਦਾ ਰਿਸ਼ਤਾ ਪਿਉ-ਪੁੱਤਰ ਵਾਲਾ ਸੀ। ਪਰ ਉਨ੍ਹਾਂ ਨੂੰ ਸ਼ਾਸਤਰੀ ਜੀ ਤੇ ਇਤਨਾ ਭਰੋਸਾ ਸੀ

ਕਿ ਉਨ੍ਹਾਂ ਨੂੰ ਪਤਾ ਸੀ ਕਿ ਲਾਲ ਬਹਾਦਰ ਉਨ੍ਹਾਂ ਲਈ ਮੁਫੀਦ ਹੈ। ਉਹ ਇਤਬਾਰ ਕਰਦੇ ਸਨ। ਇਹ ਉਨ੍ਹਾਂ ਦੀ ਪਾਇਦਾਰੀ ਦਾ ਕਾਰਣ ਸੀ।

ਉਨ੍ਹਾਂ ਨੇ ਇਤਬਾਰ ਕੀਤਾ, ਚੂ-ਐਨ-ਲਾਈ ਤੇ ਇਸਦਾ ਉਨ੍ਹਾਂ ਨੂੰ ਸਦਮਾ ਹੀ ਹੋਇਆ। ਇਹ 1954 ਦੀ ਗੱਲ ਹੈ ਕਿ ਮੈਂ ਸਵੀਡਨ ਸੀ ਸਟਾਕ ਹੋਮ ਵਿਚ ਸੀ। ਉਥੇ ਚੀਨੀ ਡੈਲੀਗੇਸ਼ਨ ਵੀ ਆਇਆ ਸੀ। ਜਿਸ ਦਿਨ ਇਹ ਡੈਲੀਗੇਸ਼ਨ ਆਇਆ ਸੀ ਚੂ. ਐਨ. ਲਾਈ ਵੀ ਇਥੇ ਸੀ ਤੇ ਉਹ ਜਵਾਹਰ ਲਾਲ ਨਾਲ ਗੱਲਾਂ ਕਰ ਰਿਹਾ ਸੀ। ਡੈਲੀਗੇਸ਼ਨ ਵਾਲੇ ਬਹੁਤ ਖੁਸ਼ ਸਨ। ਜਵਾਹਰ ਲਾਲ ਨੂੰ ਇੰਨਾ ਇਤਬਾਰ ਸੀ ਕਿ ਚੂ.ਐਨ. ਲਾਈ ਕਿਤੇ ਵੀ ਇਨ੍ਹਾਂ ਨੂੰ ਧੋਖਾ ਨਹੀਂ ਦੇਵੇਗਾ।

ਜਵਾਹਰ ਲਾਲ ਜੀ ਦੀ ਇਕ ਗੱਲ ਹੋਰ ਹੈ ਕਿ ਜਦੋਂ ਮੁਲਕ ਆਜ਼ਾਦ ਹੋਇਆ ਉਸ ਵੇਲੇ ਕਈ ਅੰਦਰਲੀਆਂ ਗੱਲਾਂ ਸਨ। ਨਹਿਰੂ ਜੀ ਨੇ ਕਿਹਾ ਇਨ੍ਹਾਂ ਨੂੰ ਤਾਂ ਸੰਭਾਲ ਲਵਾਂਗੇ ਪਰ ਬਾਹਰਲੀਆਂ ਗੱਲਾਂ ਵੱਲ ਧਿਆਨ ਦੇਣਾ ਜ਼ਰੂਰੀ ਹੈ। ਕਾਇਦੇ-ਆਜ਼ਮ ਜਿਨਾਹ ਕਹਿੰਦਾ ਸੀ ਕਿ "ਪਾਕਿਸਤਾਨ ਬਣਾਕੇ ਇਕ ਇਸਲਾਮੀ ਸਲਤਨਤ ਬਣਾਈ ਹੈ। ਭਾਰਤ ਮੇਰਾ ਕਾਰੀਡੋਰ ਐ ਜੋ ਕਿ ਮੈਨੂੰ ਕਰਾਚੀ ਨਾਲ ਮਿਲਾਏਗਾ।" ਪਰ ਇਹ ਜਵਾਹਰ ਲਾਲ ਦੀ ਅਮਲੀ ਹਿਕਮਤ ਸੀ ਕਿ ਉਸਨੇ ਪਾਕਿਸਤਾਨ ਨੂੰ ਬਿਲਕੁਲ ਵੱਖਰਾ ਕਰ ਦਿੱਤਾ ਐ। ਅਫਗਾਨਿਸਤਾਨ, ਇੰਡੋਨੇਸ਼ੀਆ, ਅਰਬ ਮੁਲਕ ਜੋ ਸਨ ਉਹ ਜਵਾਹਰ ਲਾਲ ਦਾ ਦਮ ਭਰਨ ਲੱਗ ਪਏ। ਸੁਕਾਰਨੋ ਕਦੇ ਕਰਾਚੀ ਜਾਂ ਲਾਹੌਰ ਨਹੀਂ ਗਿਆ। ਸਗੋਂ ਭਾਰਤ ਆਉਂਦਾ ਸੀ। ਦਸ ਕਰੋੜ ਦੀ ਮੁਸਲਮਾਨਾਂ ਦੀ ਆਬਾਦੀ ਇਧਰ ਹੀ ਸੀ। ਅਫਗਾਨਿਸਤਾਨ ਦਾ ਪ੍ਰਾਈਮ ਮਨਿਸਟਰ ਜਦੋਂ ਇਥੇ ਆਇਆ ਤਾਂ ਉਸਨੇ ਕਿਹਾ ਕਿ ਜਵਾਹਰ ਲਾਲ ਨਾਲ ਹੱਥ ਮਿਲਾਕੇ ਮੈਨੂੰ ਬਹੁਤ ਖੁਸ਼ੀ ਮਿਲਦੀ ਹੈ। ਸਾਡੇ ਇਥੇ ਇਕ ਮੈਂਬਰ ਬਹੁਤ ਖੱਪੀ ਸੀ, ਰਾਮ ਨਾਰਾਇਣ ਸਿੰਘ। ਉਹ ਅਖ਼ੀਰ ਵਿੱਚ ਕਾਂਗਰਸ ਦੇ ਖਿਲਾਫ਼ ਸੀ। ਜਦੋਂ ਅਫਗਾਨਿਸਤਾਨ ਦਾ ਪ੍ਰਾਈਮ ਮਨਿਸਟਰ ਆਇਆ ਤਾਂ ਰਾਮ ਨਰਾਇਣ ਨੇ ਕਿਹਾ ਸੀ ਕਿ "ਤੈਨੂੰ ਜਵਾਹਰ ਲਾਲ ਨਾਲ ਹੱਥ ਮਿਲਾਕੇ ਕਿਉਂ ਖੁਸ਼ੀ ਮਿਲਦੀ ਹੈ?" ਉਸਨੇ ਜੁਆਬ ਦਿੱਤਾ ਕਿ "ਜਵਾਹਰ ਲਾਲ ਉਸ ਸਾਊ ਮੁਲਕ ਦਾ ਪ੍ਰਾਈਮ ਮਨਿਸਟਰ ਹੈ ਜਿਹੜਾ ਨਾ ਕਿਸੇ ਨੂੰ ਡਰਾਂਦਾ ਹੈ ਨਾ ਕਿਸੇ ਤੋਂ ਡਰਦਾ ਹੈ।" ਇਹ ਗੱਲ ਅਫਗਾਨਿਸਤਾਨ ਵਿੱਚ ਹੁਣ ਤੱਕ ਕਾਇਮ ਹੈ। ਪਾਕਿਸਤਾਨ ਦਾ ਫੇਲ੍ਹ ਹੋਣ ਦਾ ਕਾਰਨ ਇਹ ਹੈ ਕਿ ਇਸਲਾਮੀ ਮੁਲਕ ਉਸ ਨਾਲ ਦਿਲੋਂ ਅੱਖ ਨਹੀਂ ਮਿਲਾਂਦੇ। ਇਹ ਜਵਾਹਰ ਲਾਲ ਦੀ ਪਾਲਿਸੀ ਸੀ।

*ਪ੍ਰਸ਼ਨ: ਡਾ. ਅੰਬੇਦਕਰ ਬਾਰੇ ਵੀ ਚਾਨਣਾ ਪਾਉ।*

*ਉੱਤਰ:* ਜਦੋਂ ਮੈਂ ਇਥੇ ਕੰਸਟੀਚੂਐਂਟ ਅਸੰਬਲੀ ਵਿੱਚ ਆਇਆ ਤਾਂ ਮੈਂ ਉਸਨੂੰ ਪਹਿਲੀ ਇਹ ਗੱਲ ਕਹੀ ਕਿ ਸਾਡਾ ਤਾਂ ਕੋਈ ਇਥੇ ਆਦਮੀ ਹੀ ਨਹੀਂ ਹੈ। ਜਿਹੜੇ ਲੋਕ ਵੈਸਟ ਪੰਜਾਬ ਤੋਂ ਆਏ ਨੇ ਉਨ੍ਹਾਂ ਦੀ ਜਗ੍ਹਾ ਇਥੇ ਮੈਂਬਰ ਹੋਣਾ ਚਾਹੀਦਾ ਹੈ। ਫਿਰ ਹਿਸਾਬ ਲਗਾਇਆ ਕਿ ਚਾਰ ਮੈਂਬਰ ਹੋਣੇ ਚਾਹੀਦੇ ਹਨ। ਮੈਂ ਕਿਹਾ ਕਿ ਪੰਜ ਹੋਣੇ ਚਾਹੀਦੇ ਹਨ। ਦੋ ਹਿੰਦੂ ਦੋ ਸਿੱਖ ਤੇ ਇਕ ਅਛੂਤ। ਉਹ ਕਹਿਣ ਲੱਗਾ ਮੈਂ ਤਾਂ ਕਹਿੰਦਾ ਹਾਂ ਕਿ ਇਕ ਤੁਸੀਂ ਮਜ਼ਬੀ ਸਿੱਖ ਕਹੋ। ਅਖ਼ੀਰ ਫਿਰ ਹਿਸਾਬ ਕੀਤਾ ਕਿ ਚਾਰ ਹੀ ਹੋਣਗੇ। ਫਿਰ ਉਸਨੇ ਰਾਜਿੰਦਰ ਬਾਬੂ ਨੂੰ ਸਿਫਾਰਸ਼ ਕੀਤੀ। ਮੈਂ ਫਿਰ ਰੈਜ਼ੂਲੇਸ਼ਨ ਪੇਸ਼ ਕੀਤਾ, ਜਿਸ ਅਨੁਸਾਰ ਸ: ਹੁਕਮ ਸਿੰਘ, ਭੁਪਿੰਦਰ ਸਿੰਘ ਮਾਨ, ਲਾਲਾ ਚਿੰਤ ਰਾਮ ਤੇ ਮਾਸਟਰ ਨੰਦ ਲਾਲ ਹੋਣੇ ਹਨ ਇਹ ਚਾਰੇ ਮੇਰੇ ਰੈਜ਼ੂਲੇਸ਼ਨ ਪਾਸ ਕਰਨ ਤੇ ਆਏ। ਡਾ: ਅੰਬੇਦਕਰ ਦਾ ਲੈਫਟੀਨੈਂਟ

ਸੀ, ਮਾਸਟਰ ਭਾਸਕਰ। ਉਸਨੇ ਬੰਬਈ ਵਿੱਚ ਇਹ ਰਾਏ ਜ਼ਾਹਰ ਕੀਤੀ। ਗੁਰੂ ਨਾਨਕ ਸਾਹਿਬ ਦਾ ਗੁਰਪੁਰਬ ਸੀ। ਜਲੂਸ ਜਾ ਰਿਹਾ ਸੀ। ਲੋਕ ਸ਼ਬਦ ਪੜ੍ਹਦੇ ਜਾ ਰਹੇ ਸਨ। ਉਹ ਡਾ: ਅੰਬੇਦਕਰ ਕੋਲ ਬੈਠੇ ਸਨ। ਉਹ ਜਲੂਸ ਉਨ੍ਹਾਂ ਦੇ ਕੋਲ ਦੀ ਲੰਘ ਰਿਹਾ ਸੀ। ਉਸਨੇ ਕਿਹਾ ਸੋਚਦੇ ਕੀ ਹੋ ਜੇ ਬਨਣਾ ਹੈ ਤਾਂ ਇਸ ਤਰ੍ਹਾਂ ਦੇ ਬਣੋ। ਦੋਨਾਂ ਦੀ ਗੱਲ-ਬਾਤ ਚੱਲੀ। ਡਾ: ਅੰਬੇਦਕਰ ਨੇ ਫਿਰ ਕਿਹਾ ਕਿ ਮੈਂ ਐਮ. ਡੀ. ਕੋਲੋਂ ਐਕਟ ਵਿੱਚ ਤਬਦੀਲੀ ਕਰਾਵਾਂ। ਐਮ. ਡੀ. ਭਾਵ ਸੈਕਟਰ ਆਫ ਸਟੇਟ ਕੋਲੋਂ ਕਰਾਵਾਂ ਕਿ ਅਗਰ ਅਸੀਂ ਸਿੱਖ ਵੀ ਹੋ ਜਾਈਏ ਤਾਂ ਵੀ ਸਾਡੇ ਸ਼ਡਿਊਲਡ ਕਾਸਟ ਦੇ ਹੱਕ ਕਾਇਮ ਰਹਿਣ। ਉਹ ਉਥੇ ਗਿਆ ਅਸੀਂ ਭੇਜਿਆ ਸੀ ਉਸਨੂੰ। ਡਾ: ਅੰਬੇਦਕਰ ਵਾਸਤੇ ਖ਼ਾਲਸਾ ਕਾਲਜ ਬੰਬਈ ਖੋਲ੍ਹਿਆ ਸੀ। ਪਰ ਉਹ ਚੱਲ ਨਾ ਸਕਿਆ। ਮਾਸਟਰ ਤਾਰਾ ਸਿੰਘ ਤੇ ਜੱਥੇਦਾਰ ਊਧਮ ਸਿੰਘ ਨੇ ਕਿਹਾ ਕਿ ਇਹ ਕਾਲਜ ਬੰਦ ਕਰ ਦਿਉ, ਸਾਡੇ ਤੇ ਐਵੇਂ ਬੋਝ ਹੀ ਪਿਆ ਹੈ। ਸ: ਸੰਪੂਰਣ ਸਿੰਘ ਨਨਕਾਣਾ ਸਾਹਿਬ ਦੀ ਕਮੇਟੀ ਦਾ ਪ੍ਰੈਜ਼ੀਡੈਂਟ ਸੀ। ਉਹ ਕਾਲਜ ਚਲਾਣ ਦੇ ਹੱਕ ਵਿੱਚ ਸੀ। ਇਹ ਖਰਚ ਨਨਕਾਣਾ ਸਾਹਿਬ ਦੀ ਕਮੇਟੀ ਦਿੰਦੀ ਸੀ। ਮੈਂ ਕਿਹਾ ਕਿ ਖ਼ਰਚ ਦੇਣਾ ਚਾਹੀਦਾ ਹੈ, ਕਾਲਜ ਨੂੰ ਬੰਦ ਨਾ ਕਰੋ ਸ਼ਾਇਦ ਚੱਲ ਹੀ ਪਵੇਗਾ। ਫਿਰ ਇਹ ਕਾਲਜ ਚੱਲ ਵੀ ਪਿਆ ਸੀ ਤੇ ਕਾਮਯਾਬ ਵੀ ਹੋ ਗਿਆ ਸੀ।

ਡਾ: ਅੰਬੇਦਕਰ ਨੇ ਅਖ਼ੀਰ ਤੇ ਆ ਕੇ ਕਿਹਾ ਕਿ ਹਿੰਦੂ ਮਹਾਂ ਸਭਾ ਵਾਲੇ ਇਹ ਰੈਜ਼ੂਲੇਸ਼ਨ ਪਾ ਦੇਣ ਕਿ ਸਾਨੂੰ ਕੋਈ ਇਤਰਾਜ ਨਹੀਂ ਕਿ ਇਹ ਸਿੱਖ ਬਣ ਜਾਣ। ਇਹਦੇ ਲਈ ਅਸੀਂ ਫਿਰ ਕੋਸ਼ਿਸ਼ ਕੀਤੀ। ਡਾ: ਮੁੰਜੇ ਤੇ ਡਾ: ਪਰਮਾ ਨੰਦ ਜੀ ਵੀ ਸਹਿਮਤ ਹੋ ਗਏ ਕਿ ਕਿਤੇ ਉਹ ਡਰਦੇ ਮੁਸਲਮਾਨ ਹੀ ਨਾ ਹੋ ਜਾਣ। ਪਰ ਮਾਲਵੀਆ ਜੀ ਨੇ ਕਿਹਾ ਕਿ ਮੈਨੂੰ ਡਾ: ਅੰਬੇਦਕਰ ਤੇ ਭਰੋਸਾ ਨਹੀਂ ਕਿ ਅਸੀਂ ਇਹ ਪਾਸ ਕਰ ਦੇਈਏ ਤਦ ਉਹ ਮੰਨੇਗਾ ਵੀ ਕਿ ਨਹੀਂ। ਮਹਾਤਮਾ ਗਾਂਧੀ ਜੀ ਵੀ ਕਹਿੰਦੇ ਸਨ ਕਿ ਮਾਲਵੀਆ ਜੀ ਠੀਕ ਕਹਿੰਦੇ ਹਨ। ਅਗਰ ਉਹ ਯਕੀਨ ਨਹੀਂ ਰੱਖਦੇ ਤਾਂ ਫਿਰ ਕਿਵੇਂ ਬਣੇਗਾ। ਪਰ ਡਾ: ਅੰਬੇਦਕਰ ਕਾਫੀ ਚੰਗਾ ਬੋਲਦਾ ਸੀ। ਕਈ ਵਾਰੀ ਹਿੰਦੂ ਸੁਸਾਇਟੀ ਦੇ ਬਾਰੇ ਕੁਝ ਚੋਟ ਵਾਲੀ ਗੱਲ ਕਹਿ ਜਾਂਦਾ ਸੀ ਜਿਸ ਕਰਕੇ ਉਹ ਮਹਿਸੂਸ ਕਰ ਜਾਂਦੇ ਸਨ। ਵੈਸੇ ਗੱਲ ਤਾਂ ਠੀਕ ਹੈ ਕਿ ਹਿੰਦੂ ਸੁਸਾਇਟੀ ਦਾ ਇਹ ਤਾਂ ਸੀ ਕਿ ਉਨ੍ਹਾਂ ਨੇ ਦੂਜੀ ਸੁਸਾਇਟੀ ਨੂੰ ਪਿੱਛੇ ਰੱਖਿਆ ਸੀ।

ਅਨਾਰਕਲੀ (ਲਾਹੌਰ) ਵਿੱਚ ਹਰੀਜਨਾਂ ਨੂੰ ਮੰਦਰ 'ਚ ਨਹੀਂ ਜਾਣ ਦਿੰਦੇ ਸਨ। ਛਿੱਤਰ ਮਾਰਕੇ ਉਹਨਾਂ ਗਰੀਬਾਂ ਨੂੰ ਮੋੜ ਦਿੰਦੇ ਸਨ। ਉਨ੍ਹਾਂ ਨੇ ਸਿੱਖ ਕਮੇਟੀ ਨੂੰ ਕਿਹਾ ਕਿ ਤੁਸੀਂ ਹਰ ਮੋਰਚਾ ਕਾਮਯਾਬ ਕਰ ਲੈਂਦੇ ਹੋ। ਸਾਡੀ ਵੀ ਮੱਦਦ ਕਰੋ। ਪੰਜ ਸਿੰਘ ਕਮੇਟੀ ਵਲੋਂ ਗਏ। ਉਨ੍ਹਾਂ ਨੇ ਕਿਹਾ ਕਿ ਸਾਨੂੰ ਹੁਣ ਲਾਠੀਆਂ ਤਾਂ ਪੈਣਗੀਆਂ ਪਰ ਅਸੀਂ ਡਟੇ ਰਹਾਂਗੇ। ਤੁਸੀਂ ਜਾਣਾ ਨਾ। ਪੁਲਸ ਵੀ ਉਥੇ ਕੋਈ ਪੰਜਾਬ ਵਰਗੀ ਤਾਂ ਹੈ ਨਹੀਂ ਸੀ। ਲਾਠੀਆਂ ਪੈਣ ਲਗੀਆਂ। ਪਰ ਉਹ ਡਟੇ ਰਹੇ ਤੇ ਫਿਰ ਸਾਰੇ ਛਾਲ ਮਾਰਕੇ ਮੰਦਰ ਦੇ ਅੰਦਰ ਚਲੇ ਗਏ।

*ਪ੍ਰਸ਼ਨ: ਮਾਸਟਰ ਤਾਰਾ ਸਿੰਘ ਦੇ ਕਾਂਗਰਸ ਤੇ ਜਵਾਹਰ ਲਾਲ ਨਹਿਰੂ ਨਾਲ ਕੀ ਸਬੰਧ ਸਨ?*

*ਉੱਤਰ:* ਸ਼ੁਰੂ ਵਿੱਚ ਮਾਸਟਰ ਤਾਰਾ ਸਿੰਘ ਦੇ ਸਬੰਧ ਚੰਗੇ ਹੀ ਰਹੇ ਹਨ। ਪਰ ਜਦ ਮਾਸਟਰ ਤਾਰਾ ਸਿੰਘ ਸਮਝਦੇ ਸਨ ਕਿ ਸਿੱਖਾਂ ਨੂੰ ਕੁਝ ਨੁਕਸਾਨ ਹੋ ਰਿਹਾ ਹੈ ਤਾਂ ਉਹ ਜੋਸ਼

ਵਿੱਚ ਆ ਜਾਂਦੇ ਸਨ। ਪਾਰਟੀਸ਼ਨ ਤੋਂ ਮਗਰੋਂ ਜਿਹੜੀ ਗੱਲ ਉਹਨਾਂ ਨੂੰ ਲਗਦੀ ਕਿ ਇਹ ਸਿੱਖਾਂ ਲਈ ਕੁਛ ਚੰਗੀ ਨਹੀਂ ਜਾਪਦੀ ਜਾਂ ਜੋ ਸਿੱਖ ਨੁਕਤੇ ਤੋਂ ਠੀਕ ਨਹੀਂ ਇਸਦੀ ਜ਼ੁੰਮੇਵਾਰੀ ਜਵਾਹਰ ਲਾਲ ਤੇ ਸਮਝਦੇ ਸਨ। ਇਸ ਵਾਸਤੇ ਇਕ ਵਾਰੀ ਉਨ੍ਹਾਂ ਦਾ ਖਿਆਲ ਬਣ ਗਿਆ ਸੀ ਕਿ ਜਵਾਹਰ ਲਾਲ ਵੀ ਬਾਕੀਆਂ ਵਾਂਗੂ ਹੀ ਸੋਚਣ ਲੱਗ ਪਿਆ ਹੈ। ਖਾਸ ਕਰਕੇ ਜਦੋਂ ਪੰਜਾਬੀ ਸੂਬੇ ਦਾ ਸਵਾਲ ਉਠਿਆ ਸੀ। ਮਾਸਟਰ ਜੀ ਮੁਦੱਈ ਸਨ ਪੰਜਾਬੀ ਸੂਬੇ ਦੇ। ਮਾਸਟਰ ਜੀ ਕਹਿੰਦੇ ਸਨ ਕਿ ਪੰਜਾਬ ਦਾ ਸੂਬਾ ਕਿਉਂ ਨਾ ਬਣੇ ਜਦ ਬਾਕੀ ਸਾਰੇ ਬਣ ਗਏ ਹਨ।

ਪੰਡਤ ਜਵਾਹਰ ਲਾਲ ਪੰਜਾਬੀ ਜ਼ਬਾਨ ਦੇ ਹਾਮੀ ਸਨ। ਪੰਜਾਬ ਦੇ ਹਿੰਦੂਆਂ ਨੂੰ ਉਹ ਹਮੇਸ਼ਾਂ ਹੀ ਮਜ਼ਾਕ ਕਰਦੇ ਸਨ ਕਿ ਉਹ ਉਰਦੂ ਵਿੱਚ ਹਿੰਦੀ ਦਾ ਪ੍ਰਚਾਰ ਕਰਦੇ ਹਨ ਪਰ ਪੰਜਾਬੀ ਬੋਲਕੇ ਹਿੰਦੀ ਦੀ ਹਮਾਇਤ ਕਰਦੇ ਹਨ। ਇਸ ਲਈ ਉਹ ਕਹਿੰਦੇ ਸਨ ਕਿ ਪੰਜਾਬ ਪੰਜਾਬੀ ਸੂਬਾ ਹੀ ਹੈ। ਇਸ ਲਈ ਉਹ ਪੰਜਾਬੀ ਸੂਬੇ ਦੇ ਫ਼ੈਸਲੇ ਨੂੰ ਨਹੀਂ ਸਨ ਮੰਨਦੇ। ਇਹੀ ਮਾਸਟਰ ਤਾਰਾ ਸਿੰਘ ਦੀ ਨਰਾਜ਼ਗੀ ਦਾ ਕਾਰਣ ਸੀ। ਅਕਾਲੀ ਲੀਡਰਾਂ ਵਿੱਚ ਇਹ ਨੁਕਸ ਸੀ ਕਿ ਉਹ ਗੱਲ ਬਹੁਤ ਜ਼ੋਰ ਦੀ ਕਰਦੇ ਸਨ। ਅਖ਼ੀਰ ਕਰਦਿਆਂ ਕਰਦਿਆਂ ਛੋਟੀ ਜਿਹੀ ਗੱਲ ਤੇ ਸਮਝੌਤਾ ਕਰ ਲੈਂਦੇ ਸਨ। ਇਕ ਪਾਸੇ ਪੰਜਾਬੀ ਸੂਬੇ ਦੀ ਗੱਲ ਕਰਦੇ ਸਨ, ਰਿਜਨਲ ਫਾਰਮੂਲਾ ਮੰਨ ਲਿਆ, ਉਪਰੰਤ ਪਛਤਾਵਾ ਕਰਦੇ ਰਹੇ।

ਪੰਡਤ ਜੀ ਇਕ ਵਾਰੀ ਇਸ ਗੱਲ ਤੇ ਆ ਗਏ ਸਨ ਕਿ "ਮਾਸਟਰ ਜੀ ਤੋ ਕੋਈ ਬਾਤ ਮਾਨਤੇ ਹੀ ਨਹੀਂ ਹੈ।" ਮਹਾਰਾਜਾ ਪਟਿਆਲਾ, ਯਾਦਵਿੰਦਰ ਸਿੰਘ ਨੇ ਉਨ੍ਹਾਂ ਨੂੰ ਫਤਹਿਗੜ੍ਹ ਬੁਲਾਇਆ ਸੀ, ਇਕ ਸਮਾਗਮ ਵਿਚ। ਪਰ ਮਾਸਟਰ ਤਾਰਾ ਸਿੰਘ ਤੇ ਉਸਦੇ ਸਾਥੀਆਂ ਨੇ ਉਸਨੂੰ ਬੋਲਣ ਨਾ ਦਿੱਤਾ ਤੇ ਕਾਫੀ ਖਿਚੋਤਾਣ ਹੋ ਗਈ ਸੀ। ਮੇਰੀ ਹਮੇਸ਼ਾਂ ਇਹੀ ਰਾਇ ਸੀ ਕਿ ਸਿੱਖਾਂ ਦੇ ਮਤੱਅਲਕ ਅਗਰ ਕੋਈ ਗੱਲ ਹੋਵੇ ਤਾਂ ਮਾਸਟਰ ਤਾਰਾ ਸਿੰਘ ਨਾਲ ਪਹਿਲਾਂ ਸਲਾਹ ਕਰ ਲੈਣੀ ਚੰਗੀ ਹੈ। ਸ: ਬਲਦੇਵ ਸਿੰਘ ਸੈਂਟਰ ਵਿੱਚ ਆ ਗਏ ਸਨ। ਇਸ ਗੱਲ ਦੇ ਉਹ ਬਹੁਤ ਮੱਦਦਗਾਰ ਸਾਬਤ ਹੋਏ ਸਨ। ਮੈਂ ਕਹਿੰਦਾ ਸੀ ਕਿ ਜਿਸ ਗੱਲ ਨੂੰ ਮਾਸਟਰ ਜੀ ਤੇ ਬਲਦੇਵ ਸਿੰਘ ਜੀ ਮੰਨ ਲੈਣ ਉਹ ਫ਼ੈਸਲਾ ਠੀਕ ਹੀ ਰਹੇਗਾ।

ਬਲਕਿ ਸ: ਪਟੇਲ, ਮੌਲਾਨਾ ਅਜ਼ਾਦ ਤੇ ਨਹਿਰੂ ਜੀ ਨਾਲ ਮੈਂ ਜਦੋਂ ਵੀ ਮਿਲਿਆ, ਇਹੀ ਰਾਇ ਦਿੱਤੀ ਕਿ ਮਾਸਟਰ ਜੀ ਤੇ ਸ: ਬਲਦੇਵ ਸਿੰਘ ਨਾਲ ਗੱਲ ਕਰਨੀ ਹਮੇਸ਼ਾਂ ਹੀ ਠੀਕ ਰਹੇਗੀ। ਫਿਰ ਤੁਹਾਨੂੰ ਫਿਕਰ ਨਹੀਂ ਰਹੇਗਾ। ਇਕ ਵਾਰੀ ਜਵਾਹਰ ਲਾਲ ਜੀ ਵੀ ਮਾਸਟਰ ਤਾਰਾ ਸਿੰਘ ਦੇ ਮੁਤੱਅਲਕ ਸੋਚਣ ਲੱਗ ਪਏ ਸਨ "ਕਿ ਉਹ ਕੋਈ ਠੋਸ ਬਾਤ ਨਹੀਂ ਕਰਤੇ।" ਇਸ ਲਈ ਇਕ ਵਾਰੀ ਜਦੋਂ ਮਾਸਟਰ ਤਾਰਾ ਸਿੰਘ ਨੇ ਭੁੱਖ ਹੜਤਾਲ ਦੀ ਗੱਲ ਕੀਤੀ ਮੈਂ ਕਿਹਾ ਕਿ "ਮਾਸਟਰ ਤਾਰਾ ਸਿੰਘ ਜੀ ਸੇ ਬਾਤ ਕਰ ਲੇਂ।" ਉਨ੍ਹਾਂ ਨੇ ਕਿਹਾ "ਔਰ ਕੋਈ ਮਾਕੂਲ ਆਦਮੀ ਨਹੀਂ ਹੈ ਸਿੱਖੋਂ ਮੇਂ। ਕਿਸੀ ਔਰ ਸੇ ਕਰ ਲੇਂ।" ਮੈਂ ਕਿਹਾ ਕਿ "ਨਹੀਂ ਜਿਸ ਸੇ ਬਾਤ ਕਰਨੀ ਹੈ ਉਸੀ ਸੇ ਹੀ ਕਰੋ।" ਪੰਡਤ ਜੀ ਨੇ ਖ਼ੈਰ ਮੇਰੇ ਕਹਿਣ ਤੇ ਮੇਰੀ ਗੱਲ ਮੰਨ ਲਈ ਪਰ ਸੋਚਣ ਲੱਗ ਪਏ। ਸੋਚਣ ਦਾ ਨਤੀਜਾ ਇਹ ਨਿਕਲਿਆ ਕਿ ਚਿੱਠੀ ਦੇ ਕੇ ਮਾਸਟਰ ਤਾਰਾ ਸਿੰਘ ਜੀ ਨੂੰ ਬੁਲਾ ਲਿਆ। ਬਾਤੇਂ ਹੋਈ। ਬਾਤੋਂ ਬਾਤੋਂ ਮੇਂ ਮਸਲਾ ਠੀਕ ਹੋ ਗਿਆ। ਫਿਰ ਪੰਡਤ ਜੀ ਨੇ ਮੈਨੂੰ ਕਿਹਾ, "ਮੁਸਾਫਿਰ ਜੀ, ਤੁਮਾਰੀ ਬਾਤ ਠੀਕ ਹੀ ਨਿਕਲੀ। ਵੋਹ ਤੋਂ ਬਹੁਤ ਭਲੇ ਆਦਮੀ ਹੈਂ।" ਮੈਂ ਕਿਹਾ ਮਾਸਟਰ ਤਾਰਾ ਸਿੰਘ ਜੀ ਨੂੰ ਕਿ ਤੁਸੀਂ ਪੰਡਤ ਜੀ ਨੂੰ ਮਿਲ ਆਏ ਹੋ। ਕਹਿੰਦੇ "ਹਾਂ, ਮੈਂ

ਮਿਲ ਆਇਆ ਹਾਂ। ਉਸਨੇ ਤਾਂ ਮੇਰੇ ਨਾਲ ਬਹੁਤ ਚੰਗੀ ਗੱਲ ਕੀਤੀ ਐ, ਉਹ ਤਾਂ ਕਾਂਗਰਸ ਵਿੱਚ ਇਕ ਹੀ ਵਿਅਕਤੀ ਹੈ ਜੋ ਇਤਨਾ ਸਮਝਦਾਰ ਹੈ।" ਸੋ, ਇਸ ਤਰ੍ਹਾਂ ਇਹ ਹੋਇਆ ਸੀ। ਪੰਡਤ ਜੀ ਤੇ ਮਾਸਟਰ ਜੀ ਇਕ ਦੂਜੇ ਦੇ ਵਿਰੁੱਧ ਨਹੀਂ ਸਨ। ਦਰਅਸਲ ਮਾਸਟਰ ਤਾਰਾ ਸਿੰਘ ਜੀ ਉਹ ਗੱਲ ਠੀਕ ਨਹੀਂ ਸੀ ਸਮਝਦੇ ਜਿਸ ਵਿੱਚ ਸਿੱਖਾਂ ਦਾ ਨੁਕਸਾਨ ਹੋਵੇ। ਗਾਂਧੀ ਜੀ ਨੇ ਕਿਹਾ ਸੀ, "ਮਾਸਟਰ ਤਾਰਾ ਸਿੰਘ ਤੋ ਹਿੰਦੁਸਤਾਨ ਕੇ ਹੈਂ। ਸੀਖੋਂ ਕੀ ਬਾਤ ਤੋ ਸੁੰਦਰ ਸਿੰਘ ਕਰੇਂ।" ਗਾਂਧੀ ਜੀ ਇੰਨੀ ਇਜ਼ਤ ਕਰਦੇ ਸੀ।

ਮਾਸਟਰ ਤਾਰਾ ਸਿੰਘ ਜੀ ਨੇ ਇਕ ਵਾਰੀ ਗਾਂਧੀ ਜੀ ਨੂੰ ਅੰਮ੍ਰਿਤਸਰ ਜਲਸੇ ਵਿੱਚ ਤਕਰੀਰ ਕਰਨ ਲਈ ਮਨਾ ਲਿਆ। ਉਥੇ ਇੰਨਾ ਇਕੱਠ ਹੋ ਗਿਆ ਕਿ ਗਾਂਧੀ ਜੀ ਦੇ ਨੇੜੇ ਇਤਨੀ ਭੀੜ ਸੀ ਕਿ ਦੇਖਣ ਵਾਲੀ ਗੱਲ ਸੀ। ਉਨ੍ਹਾਂ ਦਾ ਟਾਈਮ ਰਸਤੇ ਵਿੱਚ ਗੁਜ਼ਰਣ ਤੇ ਹੀ ਲੰਘ ਗਿਆ ਸੀ ਤੇ ਉਨ੍ਹਾਂ ਕਿਹਾ ਕਿ "ਮੇਰਾ ਟਾਈਮ ਹੋ ਗਿਆ ਹੈ। ਇਸ ਲਈ ਮੁਝੇ ਲਾਹੌਰ ਜਾਨੇ ਦੋ।"

ਮਾ: ਤਾਰਾ ਸਿੰਘ ਜੀ ਦਾ ਵੱਡਾ ਕਾਰਣ ਫ਼ੌਜ ਦੀ ਭਰਤੀ ਦੇ ਸਵਾਲ ਤੇ ਕਾਂਗਰਸ ਦਾ ਛੱਡਣਾ ਸੀ। ਅਸੀਂ ਉਦੋਂ ਰਾਵਲਪਿੰਡੀ ਦੀ ਜੇਲ੍ਹ ਵਿੱਚ ਸਾਂ। ਫਿਰ ਅਸੀਂ ਇਹ ਵੀ ਸੁਣਿਆ ਕਿ ਪਿਸ਼ਾਵਰ ਵਿੱਚ ਕਾਂਗਰਸ ਦੀ ਇਕ ਬਾਈ-ਇਲੈਕਸ਼ਨ ਵਿੱਚ ਅਕਾਲੀਆਂ ਵਲੋਂ ਵੀ ਉਮੀਦਵਾਰ ਖੜ੍ਹਾ ਕੀਤਾ ਗਿਆ।

*ਪ੍ਰਸ਼ਨ: ਸ: ਪਟੇਲ ਦੇ ਰਿਆਸਤਾਂ ਬਾਰੇ, ਸਿੱਖਾਂ ਬਾਰੇ, ਕਾਂਗਰਸ ਬਾਰੇ ਤੇ ਅੰਦਰੂਨੀ ਹਾਲਾਤ ਬਾਰੇ ਕੀ ਵਿਚਾਰ ਸਨ?*

*ਉੱਤਰ:* ਗੱਲ ਇਹ ਹੈ ਕਿ ਸ: ਪਟੇਲ ਜੀ ਦੇ ਲਫਜ਼ ਸਨ ਕਿ "ਹਿੰਦੂਓਂ ਔਰ ਸੀਖੋਂ ਮੇ ਮੈਂ ਕੋਈ ਫਰਕ ਨਹੀਂ ਸਮਝਤਾ ਹੂੰ।" ਉਹ ਕਦੇ ਵੀ ਸਿੱਖਾਂ ਦੀ ਮੱਦਦ ਕਰਨ ਤੋਂ ਗੁਰੇਜ਼ ਨਹੀਂ ਸੀ ਕਰਦਾ। ਜਦੋਂ ਪੈਪਸੂ ਬਣਿਆ ਉਸ ਵਕਤ ਵੀ ਪਟੇਲ ਨੇ ਕਿਹਾ "ਕਿ ਸਿੱਖ ਹੋਮਲੈਂਡ ਕੀ ਬਾਤ ਕਰਤੇ ਹੈਂ, ਜੇ ਪੈਪਸੂ ਬਣ ਜਾਏ ਇਹ ਵੀ ਸਿੱਖੋਂ ਕਾ ਹੋਮਲੈਂਡ ਹੋਗਾ।"

ਪੈਪਸੂ ਬਨਣ ਸਮੇਂ ਉਨ੍ਹਾਂ ਦੇ ਮਨ ਅੰਦਰ ਇਹ ਗੱਲ ਸੀ ਕਿ ਮਹਾਰਾਜਾ ਯਾਦਵਿੰਦਰ ਸਿੰਘ ਨੇ ਸਾਡੀ ਕਾਫੀ ਮੱਦਦ ਕੀਤੀ ਹੈ। ਉਸਦੇ ਲਈ ਵੀ ਸਾਡੇ ਮਨ ਅੰਦਰ ਕੁਝ ਹੋਣਾ ਚਾਹੀਦਾ ਹੈ। ਮਹਾਰਾਜਾ ਯਾਦਵਿੰਦਰ ਨਾਲ ਉਹ ਬਹੁਤ ਚੰਗਾ ਸਲੂਕ ਕਰਦਾ ਸੀ। ਜਦ ਉਹ ਮਹਾਰਾਜਾ ਨੂੰ ਮਨਾਣ ਗਏ, ਮੈਂ ਵੀ ਨਾਲ ਸੀ। ਉਨ੍ਹਾਂ ਨੇ ਮੈਨੂੰ ਕਿਹਾ ਕਿ ਅਗਰ ਰਾਜਿੰਦਰ ਪ੍ਰਸ਼ਾਦ ਵੀ ਨਾਲ ਹੋਣ ਤਾਂ ਵੀ ਅੱਛਾ ਹੈ। ਪਰ ਪਟੇਲ ਜੀ ਨੇ ਨਵੀਂ ਦਿੱਲੀ ਤੋਂ ਚੱਲਣਾ ਸੀ ਪਰ ਬਾਬੂ ਰਾਜਿੰਦਰ ਪ੍ਰਸ਼ਾਦ ਪੁਰਾਣੀ ਦਿੱਲੀ ਚਲੇ ਗਏ। ਜਦੋਂ ਉਨ੍ਹਾਂ ਦੀ ਸਪੈਸ਼ਲ ਗੱਡੀ ਉਥੇ ਗਈ ਤਾਂ ਮਹਾਰਾਜਾ ਨੇ ਪਟੇਲ ਦਾ ਪੂਰਾ ਸੁਆਗਤ ਕੀਤਾ। ਸਾਰੀ ਰਾਤ ਅਸੀਂ ਜਾਗਦੇ ਰਹੇ ਕਿ ਚੀਫ ਮਨਿਸਟਰ ਕਿਸ ਨੂੰ ਬਣਾਈਏ। ਕਿਉਂਕਿ ਕੋਈ ਅੱਛਾ ਪ੍ਰਬੰਧਕ ਹੋਵੇ ਅਤੇ ਮਹਾਰਾਜੇ ਦਾ ਵੀ ਖਿਆਲ ਰੱਖਣਾ ਸੀ। ਸਵੇਰੇ ਜਦੋਂ ਪਟੇਲ ਉਠੇ ਉਨ੍ਹਾਂ ਪਤਾ ਲੱਗਿਆ ਕਿ ਅਸੀਂ ਸਾਰੇ ਰਾਤ ਜਾਗਦੇ ਰਹੇ ਹਾਂ।

ਮੈਨਿਨ ਨੇ ਕਿਹਾ ਕਿ ਗਿਆਨ ਸਿੰਘ ਰਾੜੇਵਾਲਾ ਨੂੰ ਬਨਾਣ ਦਾ ਫ਼ੈਸਲਾ ਹੋ ਗਿਆ ਹੈ ਪਰ ਬ੍ਰਿਸ਼ ਭਾਨ ਨੇ ਕਿਹਾ ਕਿ "ਨਹੀਂ ਜੀ, ਫ਼ੈਸਲਾ ਨਹੀਂ ਹੋਇਆ ਹੈ।" ਮੈਨਿਨ ਨੇ ਕਿਹਾ ਕਿ "ਆਪ ਤੋ ਕਹਿਤੇ ਹੈਂ ਕਿ ਗਿਆਨ ਸਿੰਘ ਅੱਛਾ ਐਡਮਨਿਸਟ੍ਰੇਟਰ ਹੈ।" ਬ੍ਰਿਸ਼ ਭਾਨ ਨੇ ਕਿਹਾ, "ਅੱਛਾ ਤੋ ਹੈ, ਮਗਰ ਮੈਂ ਨਹੀਂ ਚਾਹਤਾ ਕਿ ਆਫੀਸ਼ਲਜ਼ ਵਿਚੋਂ ਹੋਵੇ।" ਫਿਰ ਸ: ਪਟੇਲ ਨੇ ਮਹਾਰਾਜਾ ਯਾਦਵਿੰਦਰ ਸਿੰਘ ਨੂੰ ਕਿਹਾ ਕਿ "ਮੈਂ ਤੋ ਇਨ ਕੋ ਹੀ

ਚਾਹਤਾ ਥਾ ਕਿ ਯੇ ਰਹੇਂ ਔਰ ਕਹਾ ਕਿ ਜਿਤਨਾ ਚਿਰ ਇਹ ਫ਼ੈਸਲਾ ਨਹੀਂ ਹੋਤਾ ਤੋ ਮਹਾਰਾਜਾ ਯਾਦਵਿੰਦਰ ਸਿੰਘ ਜੀ ਰਹੇਂਗੇ।" ਉਹ ਜੋ ਗੱਲ ਅਧੂਰੀ ਦੇਖਦੇ ਸਨ ਪੂਰੀ ਕਰਨ ਦੇ ਆਦੀ ਸਨ। ਕਹਿ ਦਿੰਦੇ ਸਨ ਕਿ ਪੈਪਸੂ ਕਾ ਕੁਛ ਬਨਾਣਾ ਹੈ। ਇਕ ਦਿਨ ਮੈਨੂੰ ਸ: ਪਟੇਲ ਦੇ ਸੈਕਟਰੀ ਵੀ. ਸ਼ੰਕਰ ਦਾ ਟੈਲੀਫੋਨ ਆਇਆ। ਕੋਈ ਰਾਤ ਦੇ ਸਾਢੇ ਨੌਂ ਵਜੇ ਹੋਣੇ ਨੇ। ਉਨ੍ਹਾਂ ਨੇ ਕਿਹਾ ਕਿ "ਸ: ਪਟੇਲ ਆਪ ਕੋ ਬੁਲਾਤੇ ਹੈਂ।" ਮੈਂ ਕਿਹਾ ਕਿ "ਸ: ਪਟੇਲ ਤੋਂ ਜਲਦੀ ਹੀ ਸੋ ਜਾਤੇ ਹੈਂ।" ਲੇਕਿਨ ਉਸ ਨੇ ਕਿਹਾ ਕਿ "ਆਜ ਉਨ ਕੋ ਨੀਂਦ ਨਹੀਂ ਆ ਰਹੀ।" ਮੈਂ ਚਲਿਆ ਗਿਆ। ਸ: ਪਟੇਲ ਆਪਣੇ ਸੌਣ ਵਾਲੇ ਬਿਸਤਰੇ ਤੇ ਟੰਗਾਂ ਲਟਕਾਈ ਬੈਠੇ ਹੋਏ ਸਨ।

ਮੁਝੇ ਜਾਤੇ ਹੀ ਪੂਛਾ ਕਿ, "ਪਰਤਾਪ ਕਹਾਂ ਹੈ?" ਪਰਤਾਪ ਸਿੰਘ ਕੈਰੋਂ ਨੂੰ ਪਿਆਰ ਨਾਲ ਪਰਤਾਪ ਕਿਹਾ ਕਰਦੇ ਸਨ। ਫਿਰ ਰਣਜੀਤ ਸਿੰਘ, ਜੋ ਕਰਜ਼ਨ ਰੋਡ ਤੇ ਰਹਿੰਦਾ ਸੀ ਉਸ ਬਾਰੇ ਪੁੱਛਿਆ। ਫਿਰ ਮੈਨੂੰ ਕਿਹਾ ਕਿ, "ਆਪ ਤੀਨੋਂ ਸੁਬ੍ਹਾ ਮੇਰੇ ਪਾਸ ਆ ਸਕਤੇ ਹੈਂ?" ਮੈਂ ਕਿਹਾ ਕਿ, "ਮੈਂ ਰਾਤ ਕੋ ਹੀ ਪਰਤਾਪ ਸਿੰਘ ਕੋ ਚੰਡੀਗੜ੍ਹ ਸੇ ਬੁਲਾ ਲੇਤਾ ਹੂੰ।" ਸੁਬਾਹ ਅਸੀਂ ਚਲੇ ਗਏ। ਉਨ੍ਹਾਂ ਕਿਹਾ "ਕਿ ਮੈਂ ਤੋ ਬੰਬਈ ਜਾਨਾ ਹੈ। ਮੈਂ ਚੀਫ ਮਨਿਸਟਰ ਬਣਾ ਕਰ ਹੀ ਜਾਣਾ ਹੈ।" ਅਸੀਂ ਲਿਸਟ ਦਿੱਤੀ ਤੇ ਗਿਆਨ ਸਿੰਘ ਰਾੜੇਵਾਲੇ ਨੂੰ ਚੀਫ ਮਨਿਸਟਰ ਬਣਾਇਆ। ਸ: ਪਟੇਲ ਕੇ ਮਨ ਮੇਂ ਯੇ ਥਾ ਕਿ ਸਿੱਖੋਂ ਕੀ ਯੇ ਮਾਂਗ ਪੂਰੀ ਕੀ ਜਾਏ। ਭਾਵੇਂ ਉਹ ਇਸ ਦੇ ਹੱਕ ਵਿੱਚ ਨਹੀਂ ਸਨ।

*ਪ੍ਰਸ਼ਨ: ਮੌਲਾਨਾ ਆਜ਼ਾਦ, ਪੰਡਤ ਨਹਿਰੂ ਤੇ ਸ: ਪਟੇਲ ਦਾ ਪੰਜਾਬ ਕਾਂਗਰਸ ਦੀ ਅੰਦਰੂਨੀ ਗਰੁੱਪ ਬੰਦੀ ਵੱਲ ਕੀ ਰਵੱਈਆ ਸੀ?*

*ਉੱਤਰ:* ਅਸਲ ਗੱਲ ਇਹ ਹੈ ਕਿ ਪੰਜਾਬ ਕਾਂਗਰਸ ਦੀ ਗਰੁੱਪਬੰਦੀ ਪਾਰਟੀਸ਼ਨ ਤੋਂ ਪਹਿਲਾਂ ਹੀ ਸੀ। ਡਾ: ਸਤਪਾਲ ਤੇ ਡਾ: ਗੋਪੀ ਚੰਦ ਸਨ। ਸੈਂਟਰ ਦਾ ਇਸ ਵਿੱਚ ਕੋਈ ਦਖ਼ਲ ਨਹੀਂ ਸੀ। ਪਾਰਟੀਸ਼ਨ ਤੋਂ ਬਾਅਦ ਇਹ ਗਰੁੱਪਬੰਦੀ ਖ਼ਤਮ ਹੋ ਗਈ। ਮੈਂ 1947 ਤੋਂ 1959 ਤੱਕ ਪੰਜਾਬ ਕਾਂਗਰਸ ਦਾ ਪ੍ਰੈਜ਼ੀਡੈਂਟ ਰਿਹਾ। ਮੇਰੇ ਖਿਲਾਫ਼ ਸ਼੍ਰੀ ਰਾਮ ਸ਼ਰਮਾ ਖੜ੍ਹੇ ਸਨ, ਮੈਂ ਸੱਤ ਵੋਟਾਂ ਨਾਲ ਜਿੱਤਿਆ ਸੀ ਪਰ ਇਹ ਵਿਰੋਧਤਾ ਫਿਰ ਖ਼ਤਮ ਹੋ ਗਈ ਸੀ। ਮੌਲਾਨਾ ਆਜ਼ਾਦ ਤੇ ਪਟੇਲ ਜੀ ਕੋਈ ਇਨ੍ਹਾਂ ਵੱਲ ਲੰਮਾ ਚੌੜਾ ਦਖ਼ਲ ਨਹੀਂ ਦਿੰਦੇ ਸਨ।

*ਪ੍ਰਸ਼ਨ: ਗਿਆਨੀ ਕਰਤਾਰ ਸਿੰਘ ਦਾ ਪੰਜਾਬ ਪਾਲੇਟਿਕਸ ਵਿੱਚ ਕੀ ਰੋਲ ਹੈ? 1947 ਤੋਂ ਪਹਿਲਾਂ ਤੇ ਪਿਛੋਂ ਉਹਨਾਂ ਦਾ ਪੰਜਾਬ ਦੀ ਸਿਆਸਤ ਵਿੱਚ ਕੀ ਰੋਲ ਰਿਹਾ?*

*ਉੱਤਰ:* ਗਿਆਨੀ ਕਰਤਾਰ ਸਿੰਘ ਵੈਸੇ ਇੱਕ ਮਸਤ ਮਲੰਗ ਆਦਮੀ ਸੀ। ਪਰ ਉਸਦਾ ਦਿਮਾਗ ਹਰ ਵੇਲੇ ਕੋਈ ਨਾ ਕੋਈ ਗੱਲ ਸੋਚਦਾ ਰਹਿੰਦਾ ਸੀ। ਸੋਚਣੀ ਦੀ ਤਹਿ ਵਿੱਚ ਸਭ ਤੋਂ ਵੱਡੀ ਗੱਲ ਇਹ ਹੁੰਦੀ ਹੈ ਕਿ ਸਿੱਖ ਕਮਿਊਨਿਟੀ ਨੂੰ ਕਿਵੇਂ ਰੱਖਿਆ ਜਾਵੇ। ਜਿਧਰ ਉਹ ਫਾਇਦਾ ਦੇਖਦਾ ਹੋ ਜਾਂਦਾ ਸੀ। ਉਹ ਪਾਸਾ ਬਦਲ ਲੈਂਦਾ ਸੀ ਮੌਕਾ ਦੇਖਦੇ। ਮੈਂ ਸਮਝਦਾ ਹਾਂ ਇਹ ਠੀਕ ਹੀ ਸੀ। ਨਾ ਕੋਈ ਉਸਨੇ ਆਪਣੀ ਜਾਇਦਾਦ ਬਣਾਈ ਹੈ ਨਾ ਕੋਈ ਹੋਰ ਕੁਝ। ਉਸਦਾ ਕੁਛ ਮੰਗਣਾ ਨਜਾਇਜ਼ ਨਹੀਂ ਸੀ।

ਆਖ਼ਰੀ ਇਲੈਕਸ਼ਨ ਜੋ ਸੈਪਰੇਟ ਲਈ ਗਈ ਸੀ ਉਸ ਵਿੱਚ 23 ਅਕਾਲੀ ਆਏ ਸਨ। ਉਸ ਵਿੱਚ ਗਿਆਨੀ ਕਰਤਾਰ ਸਿੰਘ ਵੀ ਸੀ। ਗਿਆਨੀ ਸਮਝਦਾ ਸੀ ਕਿ ਹੁਣ ਕਾਂਗਰਸ ਵਿੱਚ ਹੀ ਜਾਣਾ ਠੀਕ ਹੈ। ਸਾਰੇ ਅਕਾਲੀ ਉਸਤੇ ਖੁਸ਼ ਸਨ। ਇਨ੍ਹਾਂ ਯਕੀਨ ਸੀ

ਉਸ ਉਤੇ। ਹੁਣ ਜਿਹੜਾ ਇਕ ਅੱਧ ਮਨਿਸਟਰ ਲੈਣਾ ਸੀ ਉਹ ਗਿਆਨੀ ਜੀ ਨੂੰ ਲਿਆ ਜਾਏ। ਪਰ ਉਸ ਦੀਆਂ ਗੱਲਾਂ ਉਨ੍ਹਾਂ ਲਈ ਠੀਕ ਨਹੀਂ ਸਨ। ਬਲਦੇਵ ਸਿੰਘ ਨੇ ਵਿੱਚ ਪੈ ਕੇ ਸਰਦਾਰ ਸਵਰਨ ਸਿੰਘ ਦਾ ਨਾਮ ਪੁਆ ਲਿਆ ਸੀ ਮਨਿਸਟਰੀ ਲਈ। ਉਸ ਨੇ ਮਹਿਸੂਸ ਨਹੀਂ ਕੀਤਾ। ਵੈਸੇ ਆਦਮੀ ਇਸ ਤਰ੍ਹਾਂ ਮਨਿਸਟਰੀ ਨਹੀਂ ਛੱਡਦਾ। ਆਪਣੀ ਗੱਲ ਮਨਾਣ ਦਾ ਉਸਨੂੰ ਬਹੁਤ ਮੌਕਾ ਸੀ। ਇਸ ਲਈ ਉਹ ਚਾਹੁੰਦਾ ਸੀ ਕਿ ਨਵੇਂ ਨਵੇਂ ਮੁੰਡੇ ਅਕਾਲੀ ਪਾਰਟੀ ਵਿੱਚ ਲਿਆਂਦੇ ਜਾਣ। ਕਿਉਂਕਿ ਇਹ ਗੱਲ ਮੰਨ ਜਾਂਦੇ ਹਨ।

ਡਾ: ਗੋਪੀ ਚੰਦ ਜਦੋਂ ਮਾ: ਤਾਰਾ ਸਿੰਘ ਨੂੰ ਗ੍ਰਿਫਤਾਰ ਕਰਨ ਤੋਂ ਝਿਜਕਦਾ ਸੀ ਤਾਂ ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ ਹਕੂਮਤਾਂ ਇਸ ਤਰ੍ਹਾਂ ਨਹੀਂ ਚਲਦੀਆਂ। ਇਸ ਤੇ ਡਾ: ਗੋਪੀ ਚੰਦ ਨੇ ਤਾਰਾ ਸਿੰਘ ਨੂੰ ਗ੍ਰਿਫਤਾਰ ਕੀਤਾ ਉਹ ਆਪਣੀ ਰਾਏ ਸੋਚ ਸਮਝ ਕੇ ਦਿੰਦਾ ਸੀ। ਦਲੀਲਾਂ ਦੇ ਕੇ ਆਦਮੀ ਨੂੰ ਮਨਾਂਦਾ ਸੀ। ਡਾ: ਗੋਪੀ ਚੰਦ ਨਾਲ ਉਸਨੇ ਪੰਜਾਬੀ ਬਾਰੇ ਗੱਲਾਂ ਕੀਤੀਆਂ। ਪਰ ਗੋਪੀ ਚੰਦ ਸ਼ੰਤੁਸ਼ਟ ਨਾ ਹੋਇਆ। ਫਿਰ ਉਸ ਨੇ ਸੱਚਰ ਸਾਹਿਬ ਨਾਲ ਗੱਲ ਕੀਤੀ ਤੇ ਬਲਦੇਵ ਸਿੰਘ ਨੂੰ ਵੀ ਨਾਲ ਲੈ ਲਿਆ ਤੇ ਚੀਫ ਮਨਿਸਟਰ ਸੱਚਰ ਨੂੰ ਬਣਾ ਦਿੱਤਾ। ਪਰ ਜਦੋਂ ਉਨ੍ਹਾਂ ਨੇ ਦੇਖਿਆ ਕਿ ਸਾਡੀ ਅਸਲ ਸਾਂਝ ਗੋਪੀ ਚੰਦ ਨਾਲ ਹੀ ਹੈ ਤਾਂ ਫਿਰ ਉਨ੍ਹਾਂ ਨੇ ਗੋਪੀ ਚੰਦ ਦੀ ਮੱਦਦ ਕੀਤੀ ਸੀ। ਗੱਲੀਂ ਬਾਤੀਂ ਕਾਨਫ਼ਰੰਸ ਵਿੱਚ ਗਿ: ਕਰਤਾਰ ਸਿੰਘ ਹੀ ਲੀਡ ਕਰਦਾ ਸੀ। ਮਾ: ਤਾਰਾ ਸਿੰਘ ਵੀ ਉਸਦੀ ਦਲੀਲ ਤੇ ਸੇਵਾ ਨੂੰ ਵਰਤਦੇ ਸਨ। ਉਸਨੇ ਆਪਣਾ ਖ਼ਿਆਲ ਕਦੇ ਵੀ ਨਹੀਂ ਰੱਖਿਆ ਸੀ। ਅਗਰ ਕੋਈ ਸਾਥੀ ਉਸਦੀ ਸਿਹਤ ਦਾ ਖਿਆਲ ਰੱਖਦਾ ਤਾਂ ਉਹ ਕੁਛ ਚਿਰ ਹੋਰ ਜਿਉਂ ਸਕਦਾ ਸੀ।

*ਪ੍ਰਸ਼ਨ: ਪੰਜਾਬੀ ਸੂਬੇ ਦਾ ਆਧਾਰ ਤੇ ਇਸਦੀ ਪੂਰਤੀ ਕਿਵੇਂ ਹੋਈ?*

*ਉੱਤਰ:* ਇਹ ਤਾਂ ਬਿਲਕੁਲ ਸਿੱਧੀ ਸਾਦੀ ਗੱਲ ਹੈ ਜਿਵੇਂ ਭਾਸ਼ਾ ਦੇ ਆਧਾਰ ਤੇ ਹੋਰ ਸੂਬੇ ਬਣਾਏ ਗਏ ਇਸ ਤਰ੍ਹਾਂ ਇਸ ਦੀ ਵੀ ਮੰਗ ਸੀ। ਇਸ ਸੂਬੇ ਦਾ ਮਾਮਲਾ ਤਾਂ ਹੀ ਉਲਝਿਆ ਕਿ ਪੰਜਾਬ ਦੀ ਜੋ ਹਿੰਦੂ ਕਮਿਊਨਿਟੀ ਹੈ ਉਹ ਜ਼ਬਾਨ ਦੇ ਆਧਾਰ ਤੇ ਸੂਬੇ ਨੂੰ ਮੰਨਣ ਨੂੰ ਤਿਆਰ ਨਹੀਂ ਸੀ। ਦੂਜਾ, ਜਿਹੜੇ ਪੰਜਾਬੀ ਦੇ ਬਹੁਤੇ ਹਾਮੀ ਸਨ, ਉਨ੍ਹਾਂ ਦੀ ਜ਼ਬਾਨ ਵਿਚੋਂ ਇਹ ਨਿਕਲਣਾ ਸ਼ੁਰੂ ਹੋ ਗਿਆ ਕਿ ਇਹ ਸਿੱਖਾਂ ਦੀ ਜ਼ਬਾਨ ਹੈ। ਇਸ ਕਰਕੇ ਇਹ (ਹਿੰਦੂ) ਪੰਜਾਬੀ ਤੋਂ ਈਰਖਾ ਕਰਨ ਲੱਗ ਪਿਆ। ਪਰ ਬੁਨਿਆਦੀ ਗੱਲ ਹੈ ਕਿ ਪੰਜਾਬ ਦਾ ਹਿੰਦੂ ਜਿਹੜਾ ਹੈ, ਉਹ ਪੰਜਾਬੀ ਬੋਲੀ ਨਾਲ ਸਹਿਮਤ ਨਹੀਂ ਸੀ ਇਸ ਕਰਕੇ ਮਾਮਲਾ ਉਲਝਿਆ ਰਿਹਾ। ਵੈਸੇ ਇਹ ਸੁਆਲ ਤਾਂ ਸਿੱਧਾ ਸਾਦਾ ਸੀ। ਪਰ ਕੁਝ ਸਿਆਣੇ ਹਿੰਦੂ ਸਮਝਦੇ ਸਨ ਕਿ ਇਹ ਪੰਜਾਬੀ ਸੂਬਾ ਨਹੀਂ ਮੰਗਦੇ ਇਹ ਤਾਂ ਸਿੱਖਾਂ ਦੀ ਬਹੁ-ਗਿਣਤੀ ਮੰਗਦੇ ਨੇ। ਕਿਸੇ ਕਿਸੇ ਸਿੱਖ ਦੇ ਹੋ ਸਕਦਾ ਖਿਆਲ ਵੀ ਹੋਵੇ ਕਿ ਸਿੱਖਾਂ ਦੀ 'ਮਜੌਰਟੀ' ਹੋ ਜਾਵੇਗੀ।

ਜਿੰਨਾ ਚਿਰ ਪੰਡਤ ਜਵਾਹਰ ਲਾਲ ਸੀ, ਉਹ ਤਾਂ ਕਹਿੰਦਾ ਸੀ ਕਿ ਇਸ ਸੂਬੇ ਦੀ ਜ਼ਬਾਨ ਤਾਂ ਪੰਜਾਬੀ ਹੀ ਹੈ। ਥੋੜ੍ਹੇ ਹੀ ਹਿੰਦੀ ਬੋਲਦੇ ਹਨ। ਸ: ਪਰਤਾਪ ਸਿੰਘ ਕੈਰੋਂ ਉਸ ਵੇਲੇ ਪੰਜਾਬ ਦਾ ਚੀਫ ਮਨਿਸਟਰ ਸੀ ਤੇ ਪੰਡਤ ਜੀ ਨੂੰ ਪਤਾ ਸੀ ਕੈਰੋਂ ਪੰਜਾਬੀ ਸੂਬੇ ਨੂੰ ਬਣਨ ਤੋਂ ਰੋਕਦਾ ਰਹੇਗਾ ਤੇ ਕੈਰੋਂ ਸਾਹਿਬ ਨੇ ਸੂਬੇ ਨੂੰ ਬਣਨ ਤੋਂ ਪੂਰੀ ਤਰ੍ਹਾਂ ਰੋਕੀ ਰੱਖਿਆ ਤੇ ਆਪਣੇ ਅਖਤਿਆਰ ਵਧ ਤੋਂ ਵਧ ਵੀ ਵਰਤਦਾ ਰਿਹਾ। ਪੰਜਾਬੀ ਸੂਬੇ ਦਾ ਸੁਆਲ ਉਲਝਦਾ ਹੀ ਗਿਆ।

ਫਿਰ ਜਦੋਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੇਲੇ ਪੰਜਾਬੀ ਸੂਬੇ ਨੂੰ ਬਨਾਣ ਦਾ ਸੁਆਲ

ਸੀ ਤਾਂ ਉਸ ਵੇਲੇ ਕਾਮਰਾਜ ਨੇ ਧੀਬਰ ਭਾਈ ਨੂੰ ਕਿਹਾ ਕਿ ਤੂੰ ਪੰਜਾਬੀ ਸੂਬੇ ਬਾਰੇ ਵਿਚਾਰ ਦੱਸ ਤੇ ਗੱਲ-ਬਾਤ ਕਰ। ਧੀਬਰ ਭਾਈ ਆਲ ਇੰਡੀਆ ਕਾਂਗਰਸ ਦੇ ਪ੍ਰੈਜ਼ੀਡੈਂਟ ਸਨ। ਮੇਰਾ ਉਨ੍ਹਾਂ ਨਾਲ ਵੀ ਸੰਬੰਧ ਸੀ। ਲਾਲਾ ਜਗਤ ਨਰਾਇਣ, ਹਰਿੰਦਰ, ਵਰਿੰਦਰ ਤੇ ਯਸ਼, ਇਹ ਚਾਰੇ ਹਿੰਦੀ ਦੇ ਤੇ ਕਾਂਗਰਸ ਦੇ ਹਾਮੀ ਸਨ। ਇਨ੍ਹਾਂ ਨਾਲ ਮੈਂ ਜੇਲ੍ਹਾਂ ਵਿੱਚ ਰਿਹਾ। ਇਨ੍ਹਾਂ ਨਾਲ ਮੈਂ ਵਿਚਾਰ ਕੀਤਾ। ਮੈਨੂੰ ਇਨ੍ਹਾਂ ਨੇ ਕਿਹਾ ਕਿ ਸਾਡੀ ਰਾਏ ਇਹ ਹੈ ਕਿ ਕਿਸੇ ਤਰ੍ਹਾਂ ਵੀ ਪੰਜਾਬ ਵੰਡਿਆ ਨਾ ਜਾਏ। ਛੋਟਾ ਨਾ ਹੋਵੇ। ਸਾਰੇ ਹੀ ਪੰਜਾਬ ਨੂੰ ਯੂਨਗ-ਲੈਗਿਉਇਜ਼ਮ ਦੇ ਆਧਾਰ ਤੇ ਮੰਨ ਲੈਂਦੇ ਹਾਂ। ਮੈਂ ਧੀਬਰ ਭਾਈ ਕੋਲ ਗਿਆ। ਉਹ ਵੀ ਗਏ। ਧੀਬਰ ਭਾਈ ਨੇ ਕਿਹਾ ਕਿ "ਯੇ ਬਾਤ ਤੋ ਸੰਤ ਫਤਹਿ ਸਿੰਘ ਕੇ ਸਾਥ ਕਰਨੇ ਵਾਲੀ ਹੈ।"

ਮੈਂ ਫਿਰ ਅਕਾਲ ਤਖ਼ਤ ਤੇ ਸੰਤ ਫ਼ਤਹਿ ਸਿੰਘ ਕੋਲ ਗਿਆ। ਸੰਤ ਜੀ ਨੇ ਮੇਰਾ ਹੱਥ ਘੁੱਟ ਕੇ ਕਿਹਾ "ਮੁਸਾਫਿਰ ਜੀ, ਜਿਹੜੇ ਲੋਕ ਮਜਬੂਰਨ ਪੰਜਾਬੀ ਪੜ੍ਹਨਾ ਚਾਹੁੰਦੇ ਹਨ ਮੈਂ ਤਾਂ ਉਣਾਂ ਤੇ ਪੰਜਾਬੀ ਠੋਸਣਾ ਹੀ ਨਹੀਂ ਚਾਹੁੰਦਾ।" ਮੈਂ ਨਿਰਾਸ਼ ਹੋ ਕੇ ਵਾਪਿਸ ਆਇਆ। ਇਸ ਕਰਕੇ ਮੈਂ ਹੁਦ ਜਦੋਂ ਇਨ੍ਹਾਂ ਸਾਰੇ ਸਾਥੀਆਂ ਨੂੰ ਮਿਲਦਾ ਹਾਂ ਤਾਂ ਕਹਿੰਦਾ ਹਾਂ ਕਿ ਤੁਸੀਂ ਤਾਂ ਸਾਰੇ ਪੰਜਾਬ ਨੂੰ ਲੈਂਗੂਇਜ਼ਮ ਦੇ ਆਧਾਰ ਤੇ ਮੰਨਣ ਲਈ ਤਿਆਰ ਸੀ ਪਰ ਹੁਣ ਤਾਂ ਛੋਟਾ ਰਹਿ ਗਿਆ ਹੈ, ਹੁਣ ਤਾਂ ਮੰਨ ਲਉ। ਪਰ ਅਸਲ ਗੱਲ ਇਹ ਸੀ ਕਿ ਇਹ ਸਾਥੀ ਚਾਹੁੰਦੇ ਸਨ ਕਿ ਪੰਜਾਬ ਹੋਰ ਛੋਟਾ ਨਾ ਹੋਵੇ ਤੇ ਇਸਦੇ ਟੋਟੇ ਨਾ ਹੋਣ।

ਪੰਜਾਬੀ ਸੂਬਾ ਜਦੋਂ ਬਣ ਗਿਆ, ਮੇਰੀ ਰਾਏ ਵਿੱਚ ਇਹ ਠੀਕ ਨਹੀਂ ਬਣਿਆ। ਹੋਰ ਵੀ ਇਹੀ ਰਾਏ ਰੱਖਦੇ ਹਨ। ਹਿੰਦੂ ਤਾਂ ਇਹ ਕਹਿੰਦੇ ਹਨ ਕਿ ਇਹ ਕਿਉਂ ਵੰਡਿਆ ਗਿਆ। ਸਿੱਖ ਜਿਹੜੇ ਮੁਦੱਈ ਸਨ ਉਹ ਕਹਿੰਦੇ ਨੇ ਕਿ ਜਿਹੋ ਜਿਹਾ ਅਸੀਂ ਚਾਹੁੰਦੇ ਸੀ ਉਹੋ ਜਿਹਾ ਨਹੀਂ ਬਣਿਆ। ਮੇਰਾ ਖ਼ਿਆਲ ਹੈ ਕਿ ਦੋਨੋਂ ਹੀ ਆਪਣੀ ਆਪਣੀ ਰਾਏ ਤੇ ਠੀਕ ਨੇ। ਜਿਹੜੇ ਕਹਿੰਦੇ ਨੇ ਕਿ ਜਿਹੋ ਜਿਹਾ ਸੂਬਾ ਮੰਗਦੇ ਸੀ ਉਹ ਨਹੀਂ ਮਿਲਿਆ, ਇਹ ਗੱਲ ਸੋਚਣ ਵਾਲੀ ਸੀ। ਫਿਰ ਚੀਫ ਮਨਿਸਟਰੀ ਵਾਸਤੇ ਮੇਰਾ ਨਾਮ ਆ ਗਿਆ। ਸੰਤ ਫਤਹਿ ਸਿੰਘ ਫਿਰ ਇਲੈਕਸ਼ਨ ਲਈ ਲੰਡਨ ਫੰਡ ਇਕੱਠਾ ਕਰਨ ਚਲੇ ਗਏ। ਜਦੋਂ ਉਹ ਵਾਪਿਸ ਆਏ ਤਾਂ ਮੈਂ ਸੰਤ ਫਤਹਿ ਸਿੰਘ ਨੂੰ ਮਿਲਿਆ। ਮੈਂ ਕਿਹਾ ਕਿ ਇਤਫ਼ਾਕ ਦੀ ਗੱਲ ਹੈ ਕਿ ਮੈਂ ਚੀਫ ਮਨਿਸਟਰ ਬਣ ਗਿਆ ਹਾਂ। ਮੈਨੂੰ ਪਤਾ ਹੈ ਤੁਸੀਂ ਇਸ ਪੰਜਾਬ ਦੇ ਬਨਣ ਤੇ ਪੂਰੇ ਸੰਤੁਸ਼ਟ ਨਹੀਂ ਹੋ ਇਸ ਲਈ ਪੰਜਾਬ ਦੀਆਂ ਜਿਹੜੀਆਂ ਹੋਰ ਬਾਕੀ ਚੀਜ਼ਾਂ ਨੂੰ ਗੜਬੜ ਨਾਲ ਮੰਗੋਗੇ ਲੋਕਾਂ ਨੇ ਕਹਿਣਾ ਐ ਕਿ ਸਿੱਖ ਪੰਜਾਬੀ ਸੂਬੇ ਨੂੰ ਸੰਭਾਲ ਹੀ ਨਹੀਂ ਸਕਦੇ। ਤੁਸੀਂ ਇਹ ਗੱਲ ਗ਼ਲਤ ਸਾਬਤ ਕਰੋ ਕਿ ਅਸੀਂ ਸੂਬਾ ਸੰਭਾਲ ਨਹੀਂ ਸਕਦੇ। ਸੰਭਾਲਿਆ ਤਾਂ ਜਾਵੇਗਾ ਜੇ ਕੇਂਦਰੀ ਸਰਕਾਰ ਕੋਲੋਂ ਸਹਿਯੋਗ ਲਈਏ। ਮੈਂ ਕਿਹਾ ਕਿ ਤੁਸੀਂ ਪ੍ਰਧਾਨ ਮੰਤਰੀ ਨੂੰ ਮਿਲੋ। ਪਰ ਉਨ੍ਹਾਂ ਨੇ ਕਿਹਾ ਕਿ ਨਹੀਂ ਮੈਂ ਕਾਫ਼ੀ ਔਖਾ ਹਾਂ।

ਅਸਲ ਗੱਲ ਇਹ ਸੀ ਕਿ ਉਹ ਇਲੈਕਸ਼ਨ ਵੱਲ ਲੱਗੇ ਸਨ ਤੇ ਉਨ੍ਹਾਂ ਦਾ ਮਨੋਰਥ ਸੀ ਕਿ ਇਲੈਕਸ਼ਨਾਂ ਵਿੱਚ ਜਿੱਤ ਪ੍ਰਾਪਤ ਕਰਾਂ। ਕਿਤੇ ਮੈਂ ਹੋਰ ਹੀ ਉਲਝ ਨਾ ਜਾਵਾਂ। ਉਨ੍ਹਾਂ ਨੇ ਮਰਨ ਵਰਤ ਰੱਖ ਦਿੱਤਾ। ਪਰ ਮੈਂ ਕਹਿੰਦਾ ਹਾਂ ਕਿ ਜੇ ਉਹ ਮਰਨ ਵਰਤ ਨਾ ਰੱਖਦੇ ਤਾਂ ਅਸੀਂ ਸਾਰਿਆਂ ਨੇ ਇੰਦਰਾ ਜੀ ਨੂੰ ਮਨਾ ਲੈਣਾ ਸੀ। ਫਿਰ ਉਨ੍ਹਾਂ ਨੇ ਔਫਰ ਕਰ ਦਿੱਤੀ ਕਿ ਚੰਡੀਗੜ੍ਹ ਬਾਰੇ ਅਸੀਂ ਇੰਦਰਾ ਜੀ ਨੂੰ ਸਾਲਸ ਮੰਨਦੇ ਹਾਂ। ਇਥੇ ਹੀ ਉਹ ਤੇ ਲਛਮਣ ਸਿੰਘ ਅਤੇ ਨਰਿੰਦਰ ਸਿੰਘ ਐਮ. ਪੀ. ਆਏ। ਉਨ੍ਹਾਂ ਨੇ ਕਿਹਾ ਕਿ ਆਪਾਂ ਇੰਦਰਾ ਜੀ

ਨੂੰ ਸਾਲਸ ਮੰਨ ਲਉ ਤਾਂ ਝਗੜਾ ਹੀ ਖ਼ਤਮ ਹੋ ਜਾਵੇਗਾ। ਮੈਂ ਇੰਦਰਾ ਜੀ ਨਾਲ ਗੱਲ ਕੀਤੀ। ਉਨ੍ਹਾਂ ਨੇ ਕਿਹਾ ਕਿ "ਆਪ ਹੀ ਬਾਤ ਕਰਤੇ ਹੈਂ ਕਿ ਸੰਤ ਜੀ ਵੀ ਮਾਨਤੇ ਹੈਂ।" ਮੈਂ ਕਿਹਾ ਨਹੀਂ ਸੰਤ ਜੀ ਵੀ ਨਾਲ ਹਨ। ਫਿਰ ਅੱਗੇ ਜੋ ਹੋਇਆ ਤੁਹਾਨੂੰ ਪਤਾ ਹੀ ਹੈ। ਪੰਜਾਬ ਦਾ ਮਾਮਲਾ ਉਲਝਿਆ ਰਿਹਾ। ਮੈਂ ਤਾਂ ਚੰਡੀਗੜ੍ਹ ਬਨਾਣ ਦੇ ਹੱਕ ਵਿੱਚ ਹੀ ਨਹੀਂ ਸੀ। ਇਹ ਠੀਕ ਹੈ ਕਿ ਚੰਡੀਗੜ੍ਹ ਤਾਂ ਬਣਾਓ। ਅਗਰ ਪਾਕਿਸਤਾਨ ਲਾਹੌਰ ਨੂੰ ਰਾਜਧਾਨੀ ਰੱਖ ਸਕਦਾ ਹੈ ਅਸੀਂ ਅੰਮ੍ਰਿਤਸਰ ਨੂੰ ਕਿਉਂ ਨਹੀਂ ਰੱਖ ਸਕਦੇ। ਇਹ ਪੁਰਾਣਾ ਤੇ ਇਤਿਹਾਸਕ ਸ਼ਹਿਰ ਹੈ। ਚੰਡੀਗੜ੍ਹ-ਖਰੜ ਕਾਨਫਰੰਸ ਵੀ ਰੱਖੀ ਸੀ। ਉਸ ਵਕਤ ਮੇਰੀ ਰਾਏ ਕਮਜ਼ੋਰ ਸੀ ਤੇ ਮੇਰੇ ਨਾਲ ਕੋਈ ਨਹੀਂ ਸੀ ਕਿ ਚੰਡੀਗੜ੍ਹ ਨਾ ਬਣੇ।

ਪੰਡਤ ਜਵਾਹਰ ਲਾਲ ਹੱਕ ਵਿੱਚ ਸਨ। ਡਾ: ਗੋਪੀ ਚੰਦ ਹੱਕ ਵਿੱਚ ਸਨ ਕਿ ਨਵੀਂ ਰਾਜਧਾਨੀ ਬਣਾਈ ਜਾਵੇ। ਫਿਰ ਜਦੋਂ ਚੰਡੀਗੜ੍ਹ ਦਾ ਫ਼ੈਸਲਾ ਕਰ ਲਿਆ ਲੋਕ ਉਥੇ ਘੱਟ ਹੀ ਜਾਣ ਲਈ ਤਿਆਰ ਸਨ। ਨਹਿਰੂ ਜੀ ਨੇ ਮੈਨੂੰ ਬੁਲਾਇਆ ਤੇ ਕਿਹਾ ਕਿ "ਆਪ ਕੋ ਪਤਾ ਨਹੀਂ ਕਿ ਯੇ ਕਿਤਨਾ ਖ਼ੂਬਸੂਰਤ ਬਣੇਗਾ। ਔਰ ਕਹਿਣ ਲੱਗੇ ਕਿ ਆਬਾਦੀ ਦੀ ਰਫਤਾਰ ਕਮ ਹੈ। ਆਪ ਤੋ ਇਸਕੇ ਹੱਕ ਮੈਂ ਨਹੀਂ ਥੇ।" ਮੈਂ ਕਿਹਾ ਕਿ "ਪੰਡਤ ਜੀ, ਜਬ ਆਪ ਨੇ ਫ਼ੈਸਲਾ ਹੀ ਕਰ ਲੀਆ ਹੈ ਤੋ ਮੈਂ ਇਸ ਕੇ ਦਰਮਿਆਨ ਕੈਸੇ ਆ ਸਕਤਾ ਹੂੰ। ਫਿਰ ਕਿਆ ਵਜ੍ਹਾ ਹੈ।" ਕਹਿਣ ਲੱਗੇ ਕਿ "ਵਹਾਂ ਏਕ ਜਲਸਾ ਰੱਖੋ, ਮੈਂ ਸ਼ਿਮਲੇ ਜਾ ਰਹਾ ਹੂੰ।" ਫਿਰ ਮੈਂ ਪਿੰਜੋਰ ਜਲਸਾ ਰੱਖਿਆ। ਉਥੇ ਨਹਿਰੂ ਜੀ ਨੇ ਸਾਰੇ ਲੋਕਾਂ ਨੂੰ ਅਪੀਲ ਕੀਤੀ ਕਿ "ਯੇ ਚੰਡੀਗੜ੍ਹ ਬਹੁਤ ਖ਼ੂਬਸੂਰਤ ਸ਼ਹਿਰ ਬਣੇਗਾ ਇਸ ਕੋ ਆਬਾਦ ਕਰੋ।" ਸਾਥ ਹੀ ਇੰਦਰਾ ਜੀ ਵੀ ਥੀਂ। ਕਾਫੀ ਹਾਜ਼ਰੀ ਸੀ। ਫਿਰ ਇਸ ਦੇ ਬਨਣ ਦੀ ਰਫਤਾਰ ਤੇਜ਼ ਹੋ ਗਈ। ਇਸ ਗੱਲ ਤੋਂ ਇਹ ਸਪੱਸ਼ਟ ਹੈ ਕਿ ਚੰਡੀਗੜ੍ਹ ਬਣਿਆ ਹੀ ਪੰਜਾਬ ਦੇ ਲਈ ਹੈ। ਇਹ ਪੰਜਾਬ ਦਾ ਸਿਰ ਹੈ। ਹੁਣ ਕਮਿਸ਼ਨ ਨੇ ਫ਼ੈਸਲਾ ਕੀਤਾ ਹੈ ਕਿ ਹਰਿਆਣੇ ਨੂੰ ਦਿੱਤਾ ਜਾਵੇ। ਮਗਰ ਹਰਿਆਣੇ ਨੂੰ ਨਹੀਂ ਮਿਲਣਾ ਚਾਹੀਦਾ। ਜਿਸ ਕਮਿਸ਼ਨ ਨੇ ਇਹ ਫ਼ੈਸਲਾ ਕੀਤਾ ਕਿ ਖਰੜ ਹਿੰਦੀ ਬੋਲਣ ਦਾ ਇਲਾਕਾ ਹੈ। ਤੁਸੀਂ ਖਿਆਲ ਕਰ ਸਕਦੇ ਹੋ ਜੇ ਕਿਸੇ ਜੱਜ ਨੂੰ, ਉੱਚੀ ਪਦਵੀ ਵਾਲੇ ਨੂੰ, ਕੋਈ ਸਖ਼ਤ ਲਫਜ਼ ਕਹੀਏ ਤਾਂ ਬੇ ਇਨਸਾਫੀ ਹੈ ਕਿ ਨਾਵਾਕਫੀਅਤ ਵਾਲਾ ਹੈ। ਇਹ ਕਹਿਣਾ ਨਾਵਾਕਫੀਅਤ ਦੀ ਹੱਦ ਹੈ ਕਿ ਖਰੜ ਹਿੰਦੀ ਬੋਲਣ ਵਾਲਾ ਹੈ। ਪਰ ਨਾਲ ਹੀ ਅਕਾਲੀ ਹਲਕੇ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਜਦੋਂ ਇੰਦਰਾ ਨੂੰ ਸਾਲਸ ਮੰਨਿਆ ਸੀ, ਸਾਨੂੰ ਇਹ ਪਹਿਲਾਂ ਯਕੀਨ ਦੁਆ ਦਿੱਤਾ ਸੀ ਕਿ ਤੁਹਾਨੂੰ ਮਿਲ ਜਾਵੇਗਾ। ਇਸ ਤੋਂ ਜ਼ਿਆਦਾ ਕੋਈ 'ਟੈਕਟਲੈਸ' ਬਾਤ ਨਹੀਂ ਹੋ ਸਕਦੀ ਸੀ। ਜਿਸ ਕਰਕੇ ਇਹ ਮਾਮਲਾ ਉਲਝਿਆ ਰਿਹਾ ਹੈ। ਹੁਣ ਮੈਂ ਇਹ ਕਹਿਣ ਤੋਂ ਸੰਕੋਚ ਨਹੀਂ ਕਰਦਾ ਕਿ ਸਾਡੇ ਪੰਜਾਬ ਤੇ ਹਰਿਆਣੇ ਦੋਨਾਂ ਸੂਬਿਆਂ ਦਾ ਕੰਮ ਪੂਰੀ ਤਰ੍ਹਾਂ ਚੱਲ ਰਿਹਾ ਹੈ। ਬਾਕੀ ਸੂਬਿਆਂ ਨਾਲੋਂ ਕੰਮ ਠੀਕ ਚੱਲ ਰਿਹਾ ਹੈ। ਜਿਨਾਂ ਦਾ ਕੰਮ ਚੱਲ ਰਿਹਾ ਹੋਵੇ, ਉਹ ਦੋਨੋਂ ਹੀ ਕਹਿੰਦੇ ਨੇ ਕਿ ਇਸ ਨੂੰ ਜਿੰਨਾ ਲੰਮਾ ਹੀ ਕਰਦੇ ਜਾਈਏ ਠੀਕ ਹੈ। ਇਹ ਹੁਣ ਫ਼ੈਸਲਾ ਸੈਂਟਰ ਹੀ ਕਰ ਸਕਦਾ ਹੈ।

*ਪ੍ਰਸ਼ਨ: ਇਹ ਦੱਸੋ ਕਿ ਅਬੋਹਰ, ਫਾਜ਼ਿਲਕਾ ਵਾਲਾ ਸੁਆਲ ਕਿਵੇਂ ਪੈਦਾ ਹੋਇਆ?*

*ਉੱਤਰ:* ਮੈਂ, ਕਿਉਂਕਿ ਇਸ ਸੁਆਲ ਬਾਰੇ ਕਈ ਪਾਸਿਆਂ ਤੋਂ ਧਿਆਨ ਰੱਖਦਾ ਹਾਂ, ਪਰ ਮੈਂ ਦੱਸਣ ਤੋਂ ਵੀ ਸੰਕੋਚ ਨਹੀਂ ਕਰ ਸਕਦਾ ਕਿਉਂਕਿ ਮੈਂ ਅਸਲੀਅਤ ਲਕੋ ਨਹੀਂ ਸਕਦਾ। ਚੰਡੀਗੜ੍ਹ ਦੇ ਵਾਸਤੇ ਮੇਰੇ ਇਕ ਬਹੁਤ ਅਜ਼ੀਜ਼ ਮਿੱਤਰ ਦਰਸ਼ਨ ਸਿੰਘ ਫੇਰੂਮਾਨ

ਨੇ ਮਰਨ ਵਰਤ ਰੱਖਿਆ ਤੇ ਉਸਨੇ ਆਪਣੀ ਜਾਨ ਵੀ ਦੇ ਦਿੱਤੀ। ਜਦੋਂ ਉਨ੍ਹਾਂ ਨੇ ਵਰਤ ਰੱਖਿਆ ਤਾਂ ਮੈਂ ਉਸਨੂੰ ਕਿਹਾ ਕਿ "ਚੰਡੀਗੜ੍ਹ ਦੀਆਂ ਇੱਟਾਂ ਨਾਲੋਂ ਸਾਨੂੰ ਤੇਰੀ ਜਾਨ ਬਹੁਤ ਪਿਆਰੀ ਐ। ਤੂੰ ਕਿਹੜੇ ਪਾਸੇ ਪੈ ਗਿਆ। ਤੂੰ ਕਿਹੜੀ ਗੱਲ ਤੇ ਇਹ ਵਰਤ ਰੱਖਿਆ ਹੈ। ਤੇਰੀ ਤਾਂ ਪਹਿਲਾਂ ਹੀ ਕੁਰਬਾਨੀ ਬਹੁਤ ਹੈ।" ਉਨ੍ਹਾਂ ਹੀ ਦਿਨਾਂ ਵਿੱਚ ਮੇਰੀ ਲੜਕੀ ਤੇ ਜੁਆਈ ਦੇ ਐਕਸੀਡੈਂਟ ਹੋਣ ਕਾਰਣ ਮੌਤ ਹੋ ਗਈ ਸੀ। ਮੇਰੀ ਲੜਕੀ ਨਾਲ ਦਰਸ਼ਨ ਸਿੰਘ ਦਾ ਵੀ ਬਹੁਤ ਪਿਆਰ ਸੀ। ਫਿਰ ਜਦੋਂ ਮੈਂ ਇਹ ਸੁਣਿਆ ਕਿ ਚੰਡੀਗੜ੍ਹ ਦੀ ਬਜਾਏ ਸਾਨੂੰ ਫਾਜ਼ਿਲਕਾ ਤੇ ਅਬੋਹਰ ਮਿਲਦਾ ਹੈ, ਸੱਚ ਮੁਚ ਹੀ ਮੈਨੂੰ ਚੰਡੀਗੜ੍ਹ ਇਕ ਇੱਟਾਂ ਦਾ ਢੇਰ ਹੀ ਲੱਗਣ ਲੱਗ ਪਿਆ ਸੀ। ਮੇਰਾ ਇਸ ਨਾਲ ਕੋਈ ਪਿਆਰ ਹੀ ਨਹੀਂ। ਉਹ ਧਰਤੀ ਸੋਨਾ ਉਗਲਣ ਵਾਲੀ ਹੈ। ਉਹ ਹਜ਼ਾਰ ਚੰਡੀਗੜ੍ਹ ਬਣਾ ਸਕਦੀ ਹੈ, ਇੰਨਾ ਵਧੀਆ ਇਲਾਕਾ ਹੈ। ਪਹਿਲਾਂ ਹੀ ਪੰਜਾਬ ਨੂੰ ਕਾਫੀ ਜ਼ਖਮੀ ਕਰ ਦਿੱਤਾ ਹੈ। ਹੋਰ ਜ਼ਖਮੀ ਕਰਨਾ ਕਿਸੇ ਵੀ ਸੂਰਤ ਵਿੱਚ ਠੀਕ ਨਹੀਂ ਹੈ। ਜੇ ਅਬੋਹਰ, ਫਾਜ਼ਿਲਕਾ ਬਾਹਰ ਚਲੇ ਜਾਣ ਤਾਂ ਪੰਜਾਬ ਹੋਰ ਕਮਜ਼ੋਰ ਹੋ ਜਾਵੇਗਾ। ਇਸ ਬਾਰੇ ਕਿਸੇ ਨੂੰ ਦਖ਼ਲ ਨਹੀਂ ਦੇਣਾ ਚਾਹੀਦਾ ਕਿ ਅਬੋਹਰ-ਫਾਜ਼ਿਲਕਾ ਪੰਜਾਬ ਦੇ ਨਹੀਂ ਸਨ। ਇਸ ਗੱਲ ਦਾ ਨਾ ਕਾਂਗਰਸ ਅਤੇ ਨਾ ਸਰਕਾਰ ਨੂੰ ਫਾਇਦਾ ਹੈ। ਅਬੋਹਰ, ਫਾਜ਼ਿਲਕਾ, ਚੰਡੀਗੜ੍ਹ ਕਿਸੇ ਨੂੰ ਦੇਣ ਬਾਰੇ ਮੈਂ ਕਦੀ ਸੋਚ ਹੀ ਨਹੀਂ ਸਕਦਾ ਸੀ। ਹਰਿਆਣੇ ਬਾਰੇ ਮੇਰੀ ਇਹ ਖਾਹਿਸ਼ ਹੈ ਕਿ ਉਹ ਵਧੇ ਫੁੱਲੇ, ਤਰੱਕੀ ਕਰੇ। ਗੌਰਮਿੰਟ ਆਫ ਇੰਡੀਆ ਨੇ ਜਦੋਂ ਚੰਡੀਗੜ੍ਹ ਪੰਜਾਬ ਲਈ ਮੱਦਦ ਕਰਕੇ ਬਣਵਾਇਆ ਹੈ ਤਾਂ ਕੀ ਉਹ ਹਰਿਆਣੇ ਦੀ ਮੱਦਦ ਕਰਕੇ ਹੋਰ ਚੰਡੀਗੜ੍ਹ ਨਹੀਂ ਬਣਾ ਸਕਦੇ? ਉਨ੍ਹਾਂ ਦੀ ਵੀ ਇਸੇ ਤਰ੍ਹਾਂ ਦੀ ਹੀ ਰਾਜਧਾਨੀ ਬਣ ਸਕਦੀ ਹੈ। ਪਰ ਪੰਜਾਬ ਦਾ ਸਿਰ ਕੱਟਕੇ ਹਰਿਆਣੇ ਨੂੰ ਦਿੱਤਾ ਜਾਵੇ, ਇਹ ਨਜਾਇਜ਼ ਹੈ। ਪਰ ਹਰਿਆਣੇ ਨੂੰ ਵੀ ਪ੍ਰਫੁੱਲਤ ਕੀਤਾ ਜਾਵੇ।

*ਪ੍ਰਸ਼ਨ: ਇਹ ਸੁਝਾਉ ਕਿੰਨ੍ਹਾਂ ਵਲੋਂ ਆਇਆ ਸੀ?*

*ਉੱਤਰ:* ਮੈਂ ਹੈਰਾਨ ਹਾਂ ਕਿ ਸੰਤ ਫਤਹਿ ਸਿੰਘ ਨੇ ਇਸ ਸੌਦੇ ਨੂੰ ਕਿਵੇਂ ਮੰਨਿਆ। ਮੈਂ ਸ: ਗੁਰਨਾਮ ਸਿੰਘ ਨੂੰ ਸਿਆਣਾ ਚੀਫ ਮਨਿਸਟਰ ਸਮਝਦਾ ਹਾਂ। ਉਹ ਹੁਣ ਇਸ ਦੁਨੀਆਂ ਵਿੱਚ ਨਹੀਂ ਹਨ। ਮੈਂ ਉਹਨਾਂ ਦਾ ਸਤਿਕਾਰ ਕਰਦਾ ਹੋਇਆ ਇਹ ਕਹਾਂਗਾ ਕਿ ਉਨ੍ਹਾਂ ਨੂੰ ਇਸ ਵਿੱਚ ਪਾਰਟੀ ਨਹੀਂ ਬਨਣਾ ਚਾਹੀਦਾ ਸੀ। ਉਸ ਨੂੰ ਆਪਣੀ ਚੀਫ ਮਨਿਸਟਰੀ ਵੱਲ ਹੀ ਧਿਆਨ ਰੱਖਣਾ ਚਾਹੀਦਾ ਸੀ। ਇਹ ਗੱਲ ਕਿਵੇਂ ਆਈ ਤੇ ਕਿਉਂ ਆਈ, ਕੁਛ ਲੋਕ ਕਹਿੰਦੇ ਨੇ ਕਿ ਸੰਤ ਫਤਹਿ ਸਿੰਘ ਜੀ ਦੀ ਜਾਨ ਬਚਾਣ ਲਈ ਇਹ ਗੱਲ ਹੋਈ। ਪਰ ਮੈਨੂੰ ਇਸ ਬਾਰੇ ਵੀ ਕੋਈ ਜ਼ਾਤੀ ਪਤਾ ਨਹੀਂ ਹੈ। ਮਗਰ ਜੋ ਸੌਦੇ ਵਾਲੀ ਗੱਲ ਹੈ, ਇਸਦੇ ਮੈਂ ਖਿਲਾਫ਼ ਹਾਂ। ਇਹ ਗੱਲ ਨਹੀਂ ਹੋਣੀ ਚਾਹੀਦੀ ਸੀ।

*ਪ੍ਰਸ਼ਨ: ਜਦੋਂ ਤੁਸੀਂ ਚੀਫ ਮਨਿਸਟਰ ਬਣੇ ਤਾਂ ਉਸ ਵੇਲੇ ਤੁਹਾਡੇ ਕੀ ਕੀ ਨਿਸ਼ਾਨੇ ਸਨ?*

*ਉੱਤਰ:* ਦਰਅਸਲ ਸਭ ਤੋਂ ਜ਼ਿਆਦਾ ਮੁਸ਼ਕਲ ਕੰਮ ਐ ਆਪਣੇ ਆਪ ਨੂੰ ਸਮਝਣਾ ਤੇ ਕਹਿਣਾ ਕਿ ਇਹ ਇਕ ਮੁਸ਼ਕਲ ਸੁਆਲ ਹੈ।

"ਹਮਾਰੇ ਹਾਲ ਕੋ ਭਲਾ ਦੁਨੀਆ ਕਿਆ ਜਾਨ ਸਕਤੀ ਹੈ"।

ਇਕ ਸ਼ਾਇਰ ਨੇ ਵੀ ਇਹ ਕਿਹਾ ਹੈ। ਜਦੋਂ ਮੈਨੂੰ ਚੀਫ ਮਨਿਸਟਰ ਬਣਾਇਆ ਗਿਆ ਤਾਂ ਮੈਨੂੰ ਇਸ ਦਾ ਇਲਮ ਨਹੀਂ ਸੀ। ਜਦੋਂ ਮੈਂ ਕਾਂਸਟੀਚੂਐਂਟ ਅਸੈਂਬਲੀ ਦਾ ਮੈਂਬਰ ਹੋ ਕੇ ਸੈਂਟਰ ਵਿੱਚ ਆਇਆ ਸਾਂ ਤਾਂ ਪੰਡਤ ਨਹਿਰੂ ਜੀ ਪਹਿਲਾਂ ਹੀ ਜਾਣਦੇ ਸਨ।

ਸਤ ਨਾਰਾਇਣ ਸਿਨਹਾ ਜੋ ਉਸ ਵੇਲੇ ਵਿਪ ਸਨ ਅਤੇ 31 ਨੰਬਰ ਤੇ ਰਹਿੰਦੇ ਸਨ, ਨੂੰ ਕੁਝ ਮਹੀਨਿਆਂ ਮਗਰੋਂ ਜਦੋਂ ਮੈਂ ਉਨ੍ਹਾਂ ਨੂੰ ਮਿਲਣ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ "ਪੰਡਤ ਜੀ ਨੇ ਕਿਹਾ ਹੈ ਕਿ ਮੁਸਾਫਿਰ ਜੀ ਸੇ ਪੂਛੋ ਕਿ ਵੋ ਪੰਜਾਬ ਮੇਂ ਰਹਿਣਾ ਚਾਹਤਾ ਹੈ ਜਾਂ ਦਿੱਲੀ ਮੇਂ।" ਮੈਂ ਮਤਲਬ ਸਮਝ ਗਿਆ। ਮੈਂ ਕਾਂਗਰਸ ਪ੍ਰੈਜ਼ੀਡੈਂਟ ਬਣ ਗਿਆ ਸੀ। ਉਨ੍ਹਾਂ ਦਾ ਮਤਲਬ ਸੀ ਕਿ ਕੋਈ ਆਰਗੇਨਾਈਜ਼ੇਸ਼ਨ ਕਰੇਗਾ ਜਾਂ ਮਨਿਸਟਰੀ ਦੀ ਝਾਕ ਰੱਖੇਗਾ। ਮੈਂ ਜੁਆਬ ਦਿੱਤਾ ਸੀ ਕਿ ਪੰਡਤ ਜੀ ਨੂੰ ਕਹਿ ਦੇਣਾ ਤੇ ਮੈਂ ਵੀ ਕਹਿ ਦਿਆਂਗਾ ਕਿ ਮੈਂ ਪੰਜਾਬ ਵਿੱਚ ਹੀ ਰਹਾਂਗਾ ਤੇ ਕਾਂਗਰਸ ਦਾ ਕੰਮ ਕਰਦਾ ਰਹਾਂਗਾ। ਪੰਡਤ ਜੀ ਖੁਸ਼ ਹੋਏ ਸਨ। ਉਹ ਇਹ ਕਹਿੰਦੇ ਸਨ ਕਿ ਕੋਈ ਆਦਮੀ ਹੈ ਜਿਹੜਾ ਆਰਗੇਨਾਈਜ਼ੇਸ਼ਨ ਦਾ ਕੰਮ ਕਰਨਾ ਚਾਹੁੰਦਾ ਹੈ। ਮੈਂ ਗਿਆਰਾਂ ਸਾਲ ਪ੍ਰੈਜ਼ੀਡੈਂਟ ਰਿਹਾ ਹਾਂ। ਮੇਰੇ ਕੋਲ ਜਿੰਨੇ ਵੀ ਜਨਰਲ ਸੈਕਟਰੀ ਸਨ ਉਨ੍ਹਾਂ ਵਿਚੋਂ ਕੋਈ ਮਨਿਸਟਰ ਬਣਿਆ, ਕੋਈ ਕਿਸੇ ਹੋਰ ਪਾਸੇ ਅਹੁਦੇ ਤੇ ਚਲਿਆ ਗਿਆ। ਰਾਮ ਕਿਸ਼ਨ ਵੀ ਮੇਰੇ ਕੋਲ ਜਨਰਲ ਸੈਕਟਰੀ ਸੀ ਜੋ ਪੰਜਾਬ ਦਾ ਚੀਫ ਮਨਿਸਟਰ ਬਣਿਆ ਸੀ। ਲਾਲਾ ਜਗਤ ਨਾਰਾਇਣ ਵੀ ਜਨਰਲ ਸੈਕਟਰੀ ਸੀ। ਦਰਬਾਰਾ ਸਿੰਘ ਤੇ ਲਹਿਣਾ ਸਿੰਘ ਜਨਰਲੀ ਸੈਕਟਰੀ ਸਨ। ਇਹ ਸਾਰੇ ਮਨਿਸਟਰ ਬਣੇ। ਮੇਰਾ ਖ਼ਿਆਲ ਆਰਗੇਨਾਈਜ਼ੇਸ਼ਨ ਵੱਲ ਹੀ ਸੀ। ਪੰਜਾਬੀ ਸੂਬੇ ਵੇਲੇ ਕਈ ਉਮੀਦਵਾਰ ਸਨ। "ਇੰਦਰਾ ਜੀ ਨੇ ਤੁਹਾਨੂੰ 11 ਵਜੇ ਬੁਲਾਇਆ ਹੈ, ਇਸੇ ਹੀ ਕਮਰੇ ਵਿਚ", ਮੈਨੂੰ ਗੁਜਰਾਲ ਨੇ ਆਕੇ ਕਿਹਾ, "ਕਿ ਉਹ ਤੁਹਾਨੂੰ ਚੀਫ ਮਨਿਸਟਰੀ ਲਈ ਕਹਿਣਗੇ, ਇਹ ਮੈਂ ਤੁਹਾਨੂੰ ਦੱਸਦਾ ਹਾਂ।"

ਮੈਂ ਸੁਣ ਕੇ ਕੁਝ ਹੈਰਾਨ ਹੋਇਆ। ਮੈਂ ਦੁਬਾਰਾ ਕਾਂਗਰਸ ਦਾ ਪ੍ਰੈਜ਼ੀਡੈਂਟ ਬਣ ਗਿਆ ਸਾਂ। ਮੈਂ ਕਿਹਾ ਕਿ ਹੋਰ ਕੋਈ ਨਹੀਂ ਹੋ ਸਕਦਾ। ਮੈਂ ਮਿਲਿਆ ਤੇ ਕਿਹਾ "ਮੇਰੇ ਵਿੱਚ ਕਈ ਕਮੀਆਂ ਹਨ ਇਸ ਕਰਕੇ ਮੈਂ ਨਹੀਂ ਬਣਨਾ ਚਾਹੁੰਦਾ।" ਉਨ੍ਹਾਂ ਨੇ ਕਿਹਾ ਕਿ "ਲੋਕ ਕਹਿਤੇ ਹੈਂ ਕਿ ਆਪ ਕੋ ਬਨਾਇਆ ਜਾਏ। ਆਪ ਕਹਿਤੇ ਹੈਂ ਕਿ ਯੇ ਕਮੀ ਹੈ। ਕਿਸੀ ਪੁਰਾਣੇ ਆਦਮੀ ਕੋ ਹੀ ਕਾਮ ਸੰਭਾਲਨਾ ਠੀਕ ਹੈ।"

ਨਵੰਬਰ 1966 ਨੂੰ ਚੀਫ ਮਨਿਸਟਰੀ ਦਾ ਹਲਫ ਲਿਆ। ਜਨਵਰੀ ਵਿੱਚ ਇਲੈਕਸ਼ਨਾਂ ਹੋਈਆਂ ਸਨ। ਮੇਰਾ ਝੁਕਾਅ ਇਧਰ ਹੀ ਸੀ। ਗਿਆਨੀ ਜ਼ੈਲ ਸਿੰਘ ਨੂੰ ਹੀ ਪ੍ਰਦੇਸ਼ ਕਾਂਗਰਸ ਦਾ ਪ੍ਰੈਜ਼ੀਡੈਂਟ ਬਣਾਇਆ ਗਿਆ। ਇਹ ਵੀ ਨਵੇਂ ਸਨ ਤੇ ਮੈਂ ਵੀ ਨਵਾਂ ਸਾਂ। ਕਾਂਗਰਸ ਆਰਗੇਨਾਈਜ਼ੇਸ਼ਨ ਖਿੱਲਰ ਚੁਕੀ ਸੀ। ਗਿਆਨੀ ਜੀ ਨੇ ਆਪਣਾ ਚਾਰਜ ਲੈ ਲਿਆ। ਕੰਮ ਕਾਫੀ ਢਿੱਲਾ ਸੀ। ਮਗਰ ਸਾਨੂੰ ਇਹ ਹੀ ਕਿ ਇਲੈਕਸ਼ਨਾਂ ਜਿੱਤਣੀਆਂ ਹਨ। ਇਸ ਲਈ ਅਸੀਂ ਕੋਈ ਗਲਤੀ ਨਾ ਕਰੀਏ ਕਿ ਲੋਕ ਸਾਨੂੰ ਕੁਝ ਕਹਿਣ।

ਪਰ ਮੇਰੇ ਸਾਹਮਣੇ ਉਸ ਵੇਲੇ ਸੰਤ ਫਤਹਿ ਸਿੰਘ ਵਾਲਾ ਕਾਫ਼ੀ ਗੰਝਲਦਾਰ ਮਸਲਾ ਆ ਗਿਆ ਸੀ। ਇਸ ਨੂੰ ਨਜਿੱਠਣਾ ਸੀ। ਉਧਰ ਇਲੈਕਸ਼ਨਾਂ ਜਿੱਤਣੀਆਂ ਸਨ। ਮੇਰਾ ਖਿਆਲ ਸੀ ਕਿ ਇਲੈਕਸ਼ਨਾਂ ਜਿੱਤਣ ਲਈ ਇਹ ਮਸਲਾ ਠੀਕ ਰੱਖਣਾ ਚਾਹੀਦਾ ਹੈ। ਅਕਾਲੀ ਇਹ ਸੋਚਦੇ ਸਨ ਕਿ ਉਹਨਾਂ ਨੂੰ ਇਸ ਵਿੱਚ ਜਿੱਤ ਹੋਵੇ ਅਤੇ ਉਹਨਾਂ ਨੂੰ ਮੁਬਾਰਕਬਾਦ ਮਿਲੇ।

ਮੈਂ, ਇਹੀ ਚਾਹੁੰਦਾ ਸਾਂ ਕਿ ਪ੍ਰਧਾਨ ਮੰਤਰੀ ਜੀ ਨੇ ਮੇਰੇ ਤੇ ਭਰੋਸਾ ਕੀਤਾ ਹੈ ਮੈਂ ਇਸਨੂੰ ਪੂਰਾ ਕਰਾਂ। ਭਾਵੇਂ ਇਹ ਗੱਲ ਠੀਕ ਸੀ ਕਿ ਮੈਂ ਕਦੇ ਮਨਿਸਟਰੀ ਵਿੱਚ ਨਹੀਂ ਰਿਹਾ ਸਾਂ। ਪਰ ਮੇਰੇ ਲਈ ਇਹ ਫ਼ਖ਼ਰ ਦੀ ਗੱਲ ਸੀ। ਸ਼ਾਇਦ ਸਾਰਿਆਂ ਵਿੱਚ ਹੀ ਮੈਂ ਇਕੱਲਾ

ਹੋਵਾਂਗਾ ਜਿਸ ਨੂੰ ਕਿ ਇਹ ਕਿਹਾ ਜਾਂਦਾ ਸੀ ਕਿ ਮੈਂ ਚਲਾਕ ਚੀਫ ਮਨਿਸਟਰ ਨਹੀਂ ਸਾਂ। ਮੈਂ ਭੰਨ ਤੋੜ ਨਹੀਂ ਕਰਨੀ ਜਾਣਦਾ ਸੀ। ਮੈਨੂੰ ਹੁਸ਼ਿਆਰ ਨਹੀਂ ਸੀ ਗਿਣਿਆ ਜਾਂਦਾ। ਪਰ ਜੋ ਫ਼ੈਸਲਾ ਮੈਂ ਸੰਤ ਫਤਹਿ ਸਿੰਘ ਦਾ ਆਪਣੀ ਅਕਲ ਦੁੜਾਕੇ ਕੀਤਾ ਸ਼ਾਇਦ ਉਸ ਤੇ ਸੈਂਟਰ ਸਹਿਮਤ ਨਹੀਂ ਸੀ। ਹੋਮ ਮਨਿਸਟਰ ਨੇ ਉਸ ਫ਼ੈਸਲੇ ਤੋਂ ਮੈਨੂੰ ਰੋਕਿਆ। ਪਰ ਮੈਂ ਜਿਥੇ ਮੁਲਕ ਦਾ ਫਾਇਦਾ ਸੋਚਿਆ ਉਥੇ ਮੈਂ ਫ਼ੈਸਲਾ ਕੀਤਾ ਸੀ। ਪ੍ਰਧਾਨ ਮੰਤਰੀ ਸਾਲਸੀ ਤਾਂ ਮੰਨਦੇ ਸਨ ਪਰ ਇਕ ਕਮੇਟੀ ਬਨਾਣਾ ਚਾਹੁੰਦੇ ਸਨ। ਮੈਂ ਕਿਹਾ ਕਿ ਕਮੇਟੀ ਬਣਾਉ ਪਰ ਹਰਿਆਣਾ, ਹਿਮਾਚਲ ਤੇ ਪੰਜਾਬ ਸਾਰਿਆਂ ਨੂੰ ਆਪਣਾ ਆਪਣਾ ਕੇਸ ਦੇਣ ਦਾ ਹੱਕ ਹੋਵੇਗਾ। ਇਕ ਵਾਰੀ ਮੇਰੇ ਕੋਲ ਗਿਆਨੀ ਜ਼ੈਲ ਸਿੰਘ ਵੀ ਬੈਠਾ ਸੀ। ਮੈਂ ਕਿਹਾ ਕਿ ਕਹਿ ਦਿਉ ਕਿ ਅਸੀਂ ਮੰਨਦੇ ਹਾਂ। ਸਾਡੀ ਸਲਾਹ ਹੈ ਇਹ ਕਮੇਟੀ ਬਣਾ ਦਿਉ। ਗਿ: ਜ਼ੈਲ ਸਿੰਘ ਜੀ ਇਸ ਗੱਲ ਦੇ ਗਵਾਹ ਹਨ ਭਾਵੇਂ ਉਨ੍ਹਾਂ ਕੋਲੋਂ ਪੁੱਛ ਲਵੋ। ਉਨਾਂ ਨੂੰ ਮੈਂ ਟੈਲੀਫੋਨ ਕਰਨ ਲਈ ਕਿਹਾ ਸੀ। ਉਹਨਾਂ ਨੇ ਟੈਲੀਫੋਨ ਤੇ ਗੱਲ ਕੀਤੀ ਸੀ, ਕਿਹਾ ਵੀ ਗਿ: ਜ਼ੈਲ ਸਿੰਘ ਨੇ ਹੀ ਸੀ। ਚਵਾਨ ਸਾਹਿਬ ਪਹਿਲਾਂ ਗੁੱਸੇ ਹੋ ਗਏ ਸਨ ਤੇ ਫਿਰ ਕਾਇਲ ਹੋ ਗਏ ਤੇ ਮੰਨ ਗਏ ਸਨ। ਹੋਮ ਸੈਕਟਰੀ ਵੀ ਮੰਨ ਗਿਆ ਸੀ। ਇਨ੍ਹਾਂ ਨੇ ਫਿਰ ਪਾਰਲੀਮੈਂਟ ਵਿੱਚ ਕਿਹਾ ਸੀ ਕਮੇਟੀ ਬਾਰੇ। ਇਹ ਗੱਲ ਫਿਰ ਮੁੱਕ ਗਈ ਸੀ।

ਬਲਰਾਮ ਜੀ ਦਾਸ ਟੰਡਨ ਮੇਰੇ ਕੋਲ ਆਏ ਤੇ ਕਹਿਣ ਲੱਗੇ ਕਿ ਪੰਜਾਬ ਵਿੱਚ ਹੁਣ ਹਿੰਦੂ-ਸਿੱਖ ਖਿਚਾਅ ਵਧ ਰਿਹਾ ਹੈ। ਜਿਵੇਂ ਵੀ ਹੋਵੇ ਇਸ ਗੱਲ ਨੂੰ ਮੁਕਾ ਦਿਉ। ਗੱਲ ਫਿਰ ਸੰਭਾਲੀ ਨਹੀਂ ਜਾਣੀ। ਕਿਤੇ ਕੋਈ ਫਸਾਦ ਹੀ ਨਾ ਹੋ ਜਾਵੇ। ਇਸ ਝਗੜੇ ਨੂੰ ਮੁਕਾ ਦਿਉ ਜਿਵੇਂ ਵੀ ਹੋ ਸਕਦਾ ਹੈ। ਉਹ ਵੀ ਮੇਰੇ ਇਸ ਗੱਲ ਵਿੱਚ ਮੱਦਦਗਾਰ ਸਨ। ਪਰ ਕਈ ਐਸੇ ਲੋਕ ਹਨ ਜਿਹਨਾਂ ਨੇ ਕਈ ਅਖ਼ਬਾਰਾਂ ਵਿੱਚ ਮੇਰੇ ਖਿਲਾਫ਼ ਕਿਹਾ ਤੇ ਮੇਰੀ ਕੁਝ ਕਮਜ਼ੋਰੀ ਵੀ ਕਹੀ। ਉਹ ਵੀ ਇਸ ਗੱਲ ਦੀ ਹਾਮੀ ਭਰਦੇ ਸਨ ਤੇ ਤਾਰੀਫ਼ਾਂ ਵੀ ਕਰਦੇ ਸਨ।

ਮੈਥੋਂ ਉਦੋਂ ਇਹ ਗਲਤੀ ਹੋਈ ਕਿ ਮੈਂ ਬਜਾਏ ਅੰਮ੍ਰਿਤਸਰੋਂ ਇਹ ਕੰਮ ਖ਼ਤਮ ਕਰਕੇ ਸਿੱਧਾ ਇਥੇ ਆ ਜਾਂਦਾ ਤੇ ਹੋਮ ਮਨਿਸਟਰੀ ਵਿੱਚ ਗੱਲ ਕਰਦਾ, ਮੈਂ ਸਿੱਧਾ ਚੰਡੀਗੜ੍ਹ ਚਲਿਆ ਗਿਆ। ਮੈਂ ਦੂਜੇ ਦਿਨ ਏਥੇ ਪਹੁੰਚਿਆ ਤੇ ਫਿਰ ਮੈਨੂੰ ਇਥੇ ਆ ਕੇ ਮਨਾਣ ਵਿੱਚ ਥੋੜ੍ਹੀ ਜਿਹੀ ਦੇਰ ਲੱਗੀ।

*ਪ੍ਰਸ਼ਨ: ਗਿਆਨੀ ਜੀ, ਤੁਸੀਂ ਇਹ ਦੱਸੋ ਕਿ ਸੰਤ ਫਤਿਹ ਸਿੰਘ ਮਾਸਟਰ ਤਾਰਾ ਸਿੰਘ ਨੂੰ ਪਿੱਛੇ ਸੁੱਟ ਕੇ ਅੱਗੇ ਕਿਵੇਂ ਆਏ। ਸੁਣਿਆ ਹੈ ਕਿ ਉਸ ਨੂੰ ਕੁਝ ਪੈਸੇ ਵੀ ਮਿਲਦੇ ਰਹੇ ਹਨ ਕਿ ਮਾ: ਤਾਰਾ ਸਿੰਘ ਨੂੰ ਪਿੱਛੇ ਕੀਤਾ ਜਾਵੇ।*

*ਉੱਤਰ:* ਉਸ ਸਮੇਂ ਪਰਤਾਪ ਸਿੰਘ ਕੈਰੋਂ ਪੰਜਾਬ ਦਾ ਚੀਫ ਮਨਿਸਟਰ ਸੀ। ਮੈਂ ਕਾਂਗਰਸ ਦਾ ਕਰਤਾ ਧਰਤਾ ਸੀ, ਕਿਉਂਕਿ ਮੈਂ ਪ੍ਰੈਜ਼ੀਡੈਂਟ ਸੀ। ਪਰ ਪਰਤਾਪ ਸਿੰਘ ਵੀ ਕਰਤਾ ਧਰਤਾ ਸੀ। ਇਹ ਗੱਲ ਤਾਂ ਮੈਂ ਮੰਨਦਾ ਹਾਂ ਕਿ ਪਰਤਾਪ ਸਿੰਘ ਕੈਰੋਂ ਆਪਣੀ ਮਨਿਸਟਰੀ ਨੂੰ ਚੰਗੀ ਤਰ੍ਹਾ ਚਲਾਣ ਵਾਸਤੇ ਇਨ੍ਹਾਂ ਦਾ ਧਿਆਨ ਰੱਖੇ। ਮੈਨੂੰ ਇਹ ਵੀ ਪਤਾ ਹੈ ਕਿ ਇਕ ਮੌਕੇ ਤੇ ਮਾ: ਤਾਰਾ ਸਿੰਘ ਦੀ ਵਿਰੋਧਤਾ ਕੀਤੀ ਤੇ ਇਕ ਮੌਕੇ ਤੇ ਮਾਸਟਰ ਜੀ ਦੀ ਮੱਦਦ ਕਰਕੇ ਸੰਤ ਫਤਹਿ ਸਿੰਘ ਦੀ ਵਿਰੋਧਤਾ ਕੀਤੀ। ਰੁਪਏ ਪੈਸਿਆਂ ਦੇ ਲੈਣ ਦੇਣ ਬਾਰੇ ਤਾਂ ਮੈਨੂੰ ਪਤਾ ਨਹੀਂ। ਪਰ ਗੌਰਮਿੰਟ ਦਾ ਆਮ ਤੌਰ ਤੇ ਜਿਵੇਂ ਤਰੀਕਾ ਹੁੰਦਾ ਹੈ ਉਹ ਆਪਣੀ ਮਜਬੂਤੀ ਦੇ ਲਈ ਕੁਛ ਕਰਦੇ ਰਹਿਣ, ਇਸ ਤਰ੍ਹਾਂ ਹੀ ਕੈਰੋਂ ਸਾਹਿਬ ਨੇ

ਆਪਣੀ ਪਾਲਸੀ ਵਿੱਚ ਕੋਈ ਗੱਲ ਕੀਤੀ ਹੋਵੇ, ਇਹ ਕੋਈ ਅਸੰਭਵ ਗੱਲ ਨਹੀਂ। ਇਹੋ ਜਿਹੀਆਂ ਗੱਲਾਂ ਹੋ ਹੀ ਸਕਦੀਆਂ ਹਨ।

ਮਾ: ਤਾਰਾ ਸਿੰਘ ਤੇ ਸੰਤ ਫਤਹਿ ਸਿੰਘ ਦੇ ਤੁਅੱਲਕਾਤ ਦਾ ਅਸਲ ਵਿਗਾੜ ਕਿਥੋਂ ਸ਼ੁਰੂ ਹੋਇਆ ਇਹ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਇਸ ਗੱਲ ਦਾ ਮੈਨੂੰ ਚੰਗਾ ਤਰ੍ਹਾਂ ਪਤਾ ਹੈ। ਸੰਤ ਫਤਹਿ ਸਿੰਘ, ਮਾਸਟਰ ਜੀ ਦੇ ਪੂਰੇ ਲੈਫਟੀਨੈਂਟ ਸਨ। ਉਨ੍ਹਾਂ ਨੇ ਹੀ ਸੰਤ ਫਤਹਿ ਨੂੰ ਲਿਆਂਦਾ ਸੀ। ਮਾ: ਤਾਰਾ ਸਿੰਘ ਮਰਨ ਵਰਤ ਦੇ ਖਿਲਾਫ਼ ਸਨ। ਸੰਤ ਫਤਹਿ ਸਿੰਘ ਦੇ ਮਨ ਵਿੱਚ ਕੁਝ ਹੋਰ ਖ਼ਿਆਲ ਪੈਦਾ ਹੋ ਗਿਆ ਸੀ, ਲੋਕਾਂ ਵਿੱਚ ਵੀ ਕੁਝ ਖ਼ਿਆਲ ਆ ਗਿਆ ਸੀ। ਸ਼ਹਿਰ ਤੇ ਦਿਹਾਤ ਦੇ ਸਿੱਖਾਂ ਵਿੱਚ ਗੜਬੜ ਆ ਗਈ ਸੀ। ਮਾ: ਤਾਰਾ ਸਿੰਘ ਨਾਨ-ਜੱਟ ਸਨ ਤੇ ਸ਼ਹਿਰਾਂ ਦੇ ਸਿੱਖ ਉਦੋਂ ਮੱਦਦ ਕਰਦੇ ਸਨ। ਸੰਤ ਫਤਹਿ ਸਿੰਘ ਨੂੰ ਪਤਾ ਸੀ ਕਿ ਮਾਸਟਰ ਜੀ ਮਰਨ ਵਰਤ ਦੇ ਹੱਕ ਵਿੱਚ ਨਹੀਂ ਹਨ ਪਰ ਉਨ੍ਹਾਂ ਨੇ ਮਾਸਟਰ ਜੀ ਦੀ ਗ਼ੈਰਹਾਜ਼ਰੀ ਵਿੱਚ ਮਰਨ ਵਰਤ ਰੱਖ ਲਿਆ ਸੀ। ਜਦੋਂ ਉਹ ਸੂਬੇ ਬਨਣ ਬਾਰੇ ਜੇਲ੍ਹ ਵਿੱਚ ਸਨ। ਇਹ ਵੱਡਾ ਮੋਰਚਾ ਸੀ।

ਇਸ ਵਿੱਚ ਜੋ ਗੱਲ ਮੈਂ ਆਪ ਬੀਤੀ ਦੱਸਦਾ ਹਾਂ ਕਿਧਰੇ ਨਹੀਂ ਮਿਲੇਗੀ। ਜਿਸ ਵੇਲੇ ਮਾ: ਤਾਰਾ ਸਿੰਘ ਨੇ ਨਵਾਂ ਮੋਰਚਾ ਲਗਾਇਆ ਸੀ ਪੰਜਾਬੀ ਸੂਬੇ ਬਾਰੇ, ਮੈਂ ਗੌਰਮਿੰਟ ਆਫ ਇੰਡੀਆ ਦੇ ਰਵੱਈਏ ਨੂੰ ਜਾਣਦਾ ਸਾਂ ਤੇ ਪਰਤਾਪ ਸਿੰਘ ਕੈਰੋਂ ਬਾਰੇ ਵੀ ਜਾਣਦਾ ਸਾਂ। ਪੰਡਤ ਜਵਾਹਰ ਲਾਲ ਤੇ ਪਰਤਾਪ ਸਿੰਘ ਆਪਸ ਵਿੱਚ ਮਿਲਦੇ ਸਨ ਤੇ ਉਹ ਕਹਿੰਦੇ ਸਨ ਕਿ ਇਹ ਰੋਜ਼ ਰੋਜ਼ ਹੀ ਝਗੜੇ ਕਰਦੇ ਰਹਿੰਦੇ ਹਨ ਇਨ੍ਹਾਂ ਅੱਗੇ ਹਾਰ ਨਹੀਂ ਮੰਨਣੀ। ਇਕੋ ਵਾਰ ਹੀ ਗੱਲ ਮੁਕਾ ਦਿਓ। ਮੈਂ ਕਿਹਾ ਕਿ ਇਸ ਨਾਲ ਮੈਂ ਸਹਿਮਤ ਨਹੀਂ, ਕਿਉਂਕਿ ਜੇ ਪੰਜਾਬ ਗੌਰਮਿੰਟ ਸਖ਼ਤੀ ਕਰਦੀ ਐ ਤਾਂ ਕੇਂਦਰ ਨੂੰ ਇਸ ਨਾਲ ਨਰਮੀ ਨਾਲ ਸੋਚ ਕੇ ਝਗੜਾ ਮੁਕਾ ਦੇਣਾ ਚਾਹੀਦਾ ਹੈ। ਪਰ ਮੇਰੇ ਨਾਲ ਕੋਈ ਘੱਟ ਸਨ। ਮੈਂ ਚੁੱਪ ਹੋ ਗਿਆ ਬਲਕਿ ਮੇਰੀ ਚੁੱਪ ਤੇ ਸ਼ੱਕ ਵੀ ਕੀਤਾ ਗਿਆ ਕਿ ਮੈਂ ਮਾ: ਤਾਰਾ ਸਿੰਘ ਦੇ ਖਿਲਾਫ਼ ਨਹੀਂ ਜਾਂ ਹੱਕ ਵਿੱਚ ਹਾਂ।

ਇਸ ਵੇਲੇ ਫਿਰ ਜਦੋਂ ਕੋਈ 15,000 ਆਦਮੀ ਗ੍ਰਿਫਤਾਰ ਹੋ ਚੁੱਕੇ ਤਾਂ ਮੇਰੇ ਕੋਲ ਅਜੀਤ ਸਿੰਘ ਸਰਹੱਦੀ ਔਰ ਸਰੂਪ ਸਿੰਘ ਐਮ. ਐਲ. ਏ. ਆਏ। ਕਹਿਣ ਲੱਗੇ ਕਿ ਇਹ ਝਗੜਾ ਤੁਸੀਂ ਮੁਕਾ ਦਿਉ। ਮੈਂ ਉਸਦਾ ਜੁਆਬ ਦਿੱਤਾ ਕਿ ਮੈਂ ਤੁਹਾਨੂੰ ਦੋਨਾਂ ਗੌਰਮਿੰਟਾਂ ਦਾ ਝੁਕਾਅ ਦੱਸ ਦਿੰਦਾ ਹਾਂ ਤੁਸੀਂ ਅੰਦਾਜ਼ਾ ਲਾ ਲੈਣਾ ਤੇ ਤੁਸੀਂ ਇਸ ਗਲਤਫਹਿਮੀ ਵਿੱਚ ਨਾ ਰਹੋ ਕਿ ਦਸ ਪੰਦਰਾਂ ਹਜ਼ਾਰ ਆਦਮੀ ਕ੍ਰਿਫਤਾਰ ਕਰਾਕੇ ਤੁਸੀਂ ਹੁਣ ਕੋਈ ਚੀਜ਼ ਹਾਸਲ ਕਰ ਲਵੋਗੇ। ਜੋ ਕੁਝ ਕਰਨਾ ਹੈ ਉਹ ਤਾਂ ਉਨ੍ਹਾਂ ਨੇ ਕਰਨਾ ਹੈ ਪਰ ਸਰਕਾਰ ਦਾ ਰਵੱਈਆ ਸਖ਼ਤ ਹੈ। ਤੁਹਾਨੂੰ ਇਹ ਮੇਰੇ ਨਾਲ ਗੱਲ ਕਰਨੀ ਵੀ ਨਹੀਂ ਚਾਹੀਦੀ ਸੀ, ਇਹ ਤੁਹਾਡੀ ਕਮਜ਼ੋਰੀ ਹੈ।

ਉਸ ਵੇਲੇ ਤਕ ਫਿਰ 50,000 ਹਜ਼ਾਰ ਆਦਮੀ ਗ੍ਰਿਫਤਾਰ ਹੋ ਚੁਕੇ ਸਨ ਤੇ ਜੇਲ੍ਹ ਵਿੱਚ ਗੋਲੀ ਵੀ ਚੱਲ ਗਈ ਸੀ। ਇਹ 1962 ਦਾ ਮੋਰਚਾ ਸੀ। ਆਦਮੀ ਵੀ ਸ਼ਹੀਦ ਹੋ ਗਏ। ਇਹ ਗੱਲ ਇਥੋਂ ਤੱਕ ਹੋ ਗਈ। ਪਰ ਇਸਦਾ ਪੰਡਤ ਨਹਿਰੂ ਅਤੇ ਕੈਰੋਂ ਜੀ ਤੇ ਕੋਈ ਅਸਰ ਨਾ ਹੋਇਆ ਤੇ ਮੈਂ ਸੋਚਦਾ ਸਾਂ ਕਿ ਜੇ ਇਵੇਂ ਹੀ ਰਿਹਾ ਤਾਂ ਸਿੱਖਾਂ ਦੀ ਤੇ ਇਨ੍ਹਾਂ ਦੀ ਵਿਗੜ ਜਾਏਗੀ। ਪਰ ਮੈਂ ਚੁੱਪ ਸਾਂ। ਮੈਂ ਸੋਚਿਆ ਕਿ ਹੁਣ ਮੈਂ ਕੀ ਕਹਾਂ। ਫਿਰ ਇਨ੍ਹਾਂ ਦਿਨਾਂ ਵਿੱਚ ਸੰਤ ਜੀ ਨੇ ਭੁੱਖ ਹੜਤਾਲ ਰੱਖ ਦਿੱਤੀ ਤੇ 50,000 ਆਦਮੀਆਂ ਦੀ

ਗ੍ਰਿਫਤਾਰੀ ਦਾ ਤਾਂ ਕੋਈ ਅਸਰ ਨਹੀਂ ਸੀ ਹੋਇਆ ਪਰ ਸੰਤ ਫਤਹਿ ਸਿੰਘ ਦੇ ਮਰਨ ਵਰਤ ਦਾ ਜ਼ਰੂਰ ਅਸਰ ਹੋ ਗਿਆ। ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਹ ਕੋਈ ਗ੍ਰਹਿਸਤੀ ਤਾਂ ਹੈ ਨਹੀਂ, ਸੰਤ ਆਦਮੀ ਐ। ਇਹ ਜ਼ਰੂਰ ਮਰ ਜਾਏਗਾ। ਸੱਚਾ ਆਦਮੀ ਹੈ। ਉਸਦੀ ਪਹਿਲੀ ਭੁਖ-ਹੜਤਾਲ ਦਾ ਅਸਰ ਸਰਕਾਰ ਤੇ ਹੋਇਆ। ਅਸਰ ਮੇਰੇ ਤੇ ਵੀ ਹੋਇਆ ਤੇ ਪੰਡਤ ਜੀ ਦੀਆਂ ਗੱਲਾਂ ਤੋਂ ਮੈਨੂੰ ਜ਼ਾਹਰ ਵੀ ਹੋ ਗਿਆ ਕਿ ਗੌਰਮਿੰਟ ਨਰਮ ਹੋ ਗਈ ਹੈ। ਮੈਂ ਪੰਡਿਤ ਜੀ ਦੇ ਕਮਰੇ ਵਿੱਚ ਚਲਿਆ ਗਿਆ ਤੇ ਕਿਹਾ ਕਿ "ਪੰਡਤ ਜੀ, ਸੰਤ ਫਤਹਿ ਸਿੰਘ ਕੋ ਅਬ ਬਚਾਨਾ ਚਾਹੀਏ।" ਕਹਿਣ ਲੱਗੇ "ਉਸ ਦੀ ਗਲਤੀ ਹੈ। ਵੋਹ ਮਰਤਾ ਹੈ।" ਮੈਂ ਕਿਹਾ ਗਲਤੀ ਤੇ ਤੁਸੀਂ ਹੋ, ਜੇ ਉਹ ਮਰ ਗਿਆ ਤਾਂ ਲੋਕ ਕਹਿਣਗੇ, "ਇਹ ਨਹਿਰੂ ਰਾਜ ਨਹੀਂ, ਮੁਗਲਾਂ ਕਾ ਰਾਜ ਹੈ।" "ਤੁਮਾਰਾ ਯੇ ਖ਼ਿਆਲ ਹੈ ਤੋ ਫਿਰ ਤੁਮ ਜਾਤੇ ਕਿਉਂ ਨਹੀਂ।" ਮੈਂ ਕਿਹਾ, "ਅਗਰ ਮੈਂ ਚਲਿਆ ਗਿਆ ਤਾਂ ਲੋਕ ਸਮਝਣਗੇ ਕਿ ਮੈਨੂੰ ਪੰ: ਨਹਿਰੂ ਜੀ ਨੇ ਭੇਜਿਆ ਹੈ।" ਕਹਿਣ ਲੱਗੇ, "ਆਪਕੀ ਬਾਤ ਤੋ ਠੀਕ ਹੈ। ਲੋਕ ਯੇ ਹੀ ਸਮਝੇਂਗੇ। ਫਿਰ ਕੁਝ ਔਰ ਸੋਚਣਾ ਚਾਹੀਏ।" ਜ਼ਰੂਰ ਸੋਚਨਾ ਚਾਹੀਏ। ਕਹਿਣ ਲੱਗੇ "ਅਗਰ ਕਹਿ ਦੇਂਗੇ ਤੋ ਕੋਈ ਬਾਤ ਨਹੀਂ ਲੋਗੋਂ ਕੋ ਕਹਿਣ ਦੋ। ਜਾਨ ਬਚਾਨੇ ਕਾ ਯੇ ਹੀ ਤਰੀਕਾ ਹੈ। ਏਕ ਭਲੇ ਆਦਮੀ ਕੀ ਜਾਨ ਬਚਾਨੀ ਚਾਹੀਏ।" ਮੈਂ ਕਿਹਾ, "ਆਪ ਕਾ ਹੁਕਮ ਹੀ ਚਾਹੀਏ ਮੈਂ ਚਲਾ ਜਾਤਾ ਹੂੰ। "ਮੈਨੂੰ ਦਰਵਾਜੇ ਤੱਕ ਲੈ ਗਏ ਬਾਂਹ ਫੜ ਕੇ ਫਿਰ ਕਹਿਣ ਲਗੇ, "ਕਿ ਆਜ ਯਹਾਂ ਕਾਂਗਰਸ ਦਾ ਜਲਸਾ ਹੋ ਰਹਾ ਹੈ। ਉਸਮੇਂ ਮੈਨੇ ਬੋਲਣਾ ਹੈ। ਅਗਰ ਉਸ ਜਲਸੇ ਮੇਂ ਸੇ ਮੇਰੇ ਬੋਲਣੇ ਪਰ ਆਪ ਕੋ ਕੋਈ ਚੀਜ਼ ਮਿਲੇ ਵੋ ਬੀ ਸਾਥ ਲੇਤੇ ਜਾਨਾ। ਵੋਹ ਬੀ ਭੁਖ ਹੜਤਾਲ ਤੁੜਵਾਣੇ ਕੇ ਲੀਏ ਲੇਤੇ ਜਾਨਾ।"

ਸ਼ਾਮ ਨੂੰ ਉਨ੍ਹਾਂ ਨੇ ਬੋਲਣਾ ਸੀ। ਇਤਫਾਕ ਨਾਲ ਗਿ: ਜ਼ੈਲ ਸਿੰਘ ਜੀ ਨੇ ਵੀ ਬੋਲਣਾ ਸੀ। ਸਰੂਪ ਸਿੰਘ ਨੇ ਵੀ ਬੋਲਣਾ ਸੀ। ਉਨ੍ਹਾਂ ਦੋਹਾਂ ਨਾਲ ਮੈਂ ਗੱਲ ਕੀਤੀ। ਉਨ੍ਹਾਂ ਨੇ ਕਿਹਾ, "ਚਲੋ ਚਲੀਏ ਜਲਸੇ ਵਿਚ" ਫਿਰ ਜਦੋਂ ਪੰਡਤ ਜੀ ਨੇ ਜਲਸੇ ਵਿੱਚ ਆਣਾ ਸੀ ਤਾਂ ਮੈਂ ਉਨ੍ਹਾਂ ਦੀ ਕਾਰ ਦਾ ਦਰਵਾਜ਼ਾ ਜਦੋਂ ਖੋਲ੍ਹਿਆ ਤਾਂ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਮੈਂ ਜਲਸੇ ਵਿੱਚ ਆ ਗਿਆ ਹਾਂ। ਉਹਨਾਂ ਨੇ ਤਕਰੀਰ ਕੀਤੀ। ਤਕਰੀਰ ਬਹੁਤ ਲੰਮੀ ਸੀ। ਪਰ ਸਾਡੇ ਪੱਲੇ ਕੁਛ ਨਾ ਪਿਆ। ਸਰੂਪ ਸਿੰਘ ਨੂੰ ਕਿਹਾ ਕਿ ਤੂੰ ਕੋਸ਼ਿਸ਼ ਕਰ ਕੇ ਤੇ ਤੂੰ ਪੰਡਤ ਜੀ ਦੇ ਸੈਕਟ੍ਰੀ ਨੂੰ ਮਿਲ ਤੇ ਉਸ ਤਕਰੀਰ ਦਾ ਨਿਚੋੜ ਲੈ ਲੈ। ਉਸਨੇ ਸੈਕਟ੍ਰੀ ਕੋਲੋਂ ਤਕਰੀਰ ਦਾ ਨਿਚੋੜ ਲੈ ਲਿਆ। ਖਾਸ ਉਸ ਵਿੱਚ ਕੋਈ ਐਸੀ ਗੱਲ ਨਹੀਂ ਸੀ ਪਰ ਅਸੀਂ ਕੁਝ ਨਾ ਕੁਝ ਲੈ ਕੇ ਜਾਣਾ ਸੀ। ਫਿਰ ਮੈਂ ਤੇ ਗਿਆਨੀ ਜੈਲ ਸਿੰਘ ਤੇ ਸਰੂਪ ਸਿੰਘ ਤਿੰਨੇ ਇਕ ਕਾਰ ਵਿੱਚ ਅੰਮ੍ਰਿਤਸਰ ਚਲੇ ਗਏ। ਪਰੰਤੂ ਜਦੋਂ ਮੈਂ ਤੇ ਗਿਆਨੀ ਜ਼ੈਲ ਸਿੰਘ ਜੀ ਮਿਲੇ ਸਰੂਪ ਸਿੰਘ ਉਸ ਵੇਲੇ ਨਾਲ ਨਹੀਂ ਸੀ।

ਫਿਰ ਸੰਤਾਂ ਨੂੰ ਮੈਂ ਕਿਹਾ ਕਿ ਪ੍ਰਧਾਨ ਮੰਤਰੀ ਤੁਹਾਡੀ ਭੁੱਖ ਹੜਤਾਲ ਨੂੰ ਬਹੁਤ ਮਹਿਸੂਸ ਕਰਦੇ ਨੇ। ਸੰਤਾਂ ਨੇ ਕਿਹਾ ਹਾਂ ਮੈਂ ਉਨ੍ਹਾਂ ਦੀ ਤਕਰੀਰ ਅਖ਼ਬਾਰ ਵਿੱਚ ਪੜ੍ਹ ਲਈ ਹੈ। ਉਨ੍ਹਾਂ ਨੇ ਕਿਹਾ ਕਿ ਸਾਡੀ ਬਾਂਹ ਤਾਂ ਫੜੀ ਹੈ ਪਰ ਹਾਲੇ ਹੋਰ ਸਪਸ਼ਟੀ-ਕਰਨ ਦੀ ਜ਼ਰੂਰਤ ਹੈ। ਫਿਰ ਮੈਂ ਗਿਆਨੀ ਜ਼ੈਲ ਸਿੰਘ ਨੂੰ ਕਿਹਾ ਕਿ ਕੰਮ ਸ਼ਾਇਦ ਹੋ ਹੀ ਜਾਵੇ। ਅਸੀਂ ਕਿਹਾ ਕਿ ਕੁਛ ਹੋਰ ਕੋਸ਼ਿਸ਼ ਕਰਨ ਤਾਂ ਮੈਂ ਸੋਚਾਂਗਾ। ਅਸੀਂ ਕਿਹਾ ਕਿ ਜਿਤਨਾ ਤੁਹਾਨੂੰ ਜਵਾਹਰ ਲਾਲ ਨੇ ਕਿਹਾ ਐਂ ਇਤਨਾ ਹੀ ਸੁਣਕੇ ਤੁਹਾਨੂੰ ਭੁੱਖ ਹੜਤਾਲ ਛੱਡ ਦੇਣੀ ਚਾਹੀਦੀ ਹੈ। ਸਾਡੀ ਇਹ ਰਾਏ ਹੈ। ਉਨ੍ਹਾਂ ਨੇ ਕਿਹਾ ਅੱਛਾ ਸੋਚਾਂਗੇ। ਅਸੀਂ ਚਲੇ ਆਏ।

ਤਾਂ ਉਥੋਂ ਦੇ ਲੋਕਲ ਕਾਂਗਰਸੀ ਸਨ ਉਨ੍ਹਾਂ ਨੇ ਸਾਡੇ ਬਰਖਲਾਫ ਇਸ਼ਤਿਹਾਰ ਕੱਢੇ। ਉਨ੍ਹਾਂ ਨੇ ਕਿਹਾ ਕਿ ਮੁਸਾਫਿਰ ਜੀ ਇਸ ਲਈ ਇਥੇ ਸੰਤਾਂ ਕੋਲ ਆਇਆ ਹੈ ਕਿ ਤੂੰ ਪੱਕਾ ਰਹੀਂ ਭੁੱਖ ਹੜਤਾਲ ਨਾ ਛੱਡੀਂ। ਉਨ੍ਹਾਂ ਨੇ ਕਿਹਾ ਕਿ ਅੱਜ ਕਲ੍ਹ ਪਰਤਾਪ ਸਿੰਘ ਤੇ ਮੁਸਾਫਰ ਦੀ ਨਰਾਜ਼ਗੀ ਹੈ। ਇਹ ਗੱਲ ਸਾਡੇ ਪਰਤਣ ਮਗਰੋਂ ਉਨ੍ਹਾਂ ਲੋਕਾਂ ਨੇ ਕੀਤੀ। ਜਦ ਅਸੀਂ ਵਾਪਿਸ ਆਏ ਦਿੱਲੀ ਤਾਂ ਪੰਡਤ ਨਹਿਰੂ ਜੀ ਨੇ ਇਜਲਾਸ, ਜੋ ਬਹਾਉਨਗਰ ਹੋਣਾ ਸੀ, ਉਥੇ ਜਾਣਾ ਸੀ। ਜਦ ਅਸੀਂ ਪੰਡਤ ਜੀ ਨੂੰ ਮਿਲੇ ਤਾਂ ਉਨ੍ਹਾਂ ਨੇ ਪੁੱਛਿਆ, "ਕਿ ਕਿਆ ਬਾਤ ਹੂਈ ਹੈ।" ਮੈਂ ਸਾਰੀ ਗੱਲ ਦੱਸੀ। ਫਿਰ ਕਹਿਣ ਲੱਗੇ ਕਿ "ਕੋਈ ਤਰੀਕਾ ਹੈ" ਕਿਹਾ ਕਿ ਤਰੀਕਾ ਤਾਂ ਇਹੀ ਹੈ ਮਾ: ਤਾਰਾ ਜੀ ਨੂੰ ਰਿਹਾਅ ਕੀਤਾ ਜਾਵੇ ਕਿਉਂਕਿ ਸੰਤ ਫਤਹਿ ਸਿੰਘ ਮਾ: ਤਾਰਾ ਸਿੰਘ ਜੀ ਕੇ ਭਗਤ ਹੈਂ, ਮਾ: ਤਾਰਾ ਸਿੰਘ ਵਰਤ ਦੇ ਖਿਲਾਫ਼ ਹਨ। ਪੰਡਿਤ ਜੀ ਨੇ ਸੁਣ ਲਈ ਤੇ ਦੂਸਰੇ ਦਿਨ ਬਹਾਉਨਗਰ ਪਹੁੰਚ ਗਏ। ਅਸੀਂ ਵੀ ਚਲੇ ਗਏ। ਅਸੀਂ ਸਾਰੇ ਹੀ ਸਾਂ ਜਿਵੇਂ ਕਿ ਦਰਬਾਰਾ ਸਿੰਘ, ਸਵਰਨ ਸਿੰਘ ਹੁਰੀਂ ਵੀ ਸਨ। ਗੱਲਾਂ ਕੀਤੀਆਂ ਪੰਜਾਬ ਦੀਆਂ ਤੇ ਹੋਰ ਗੱਲਾਂ ਕਰਦੇ ਰਹੇ। ਤੋ ਜਬ ਪੰਡਤ ਜੀ ਜਾਨੇ ਲੱਗੇ ਔਰ ਗਾੜੀ ਮੇਂ ਬੈਠਨੇ ਲੱਗੇ ਤੋ ਕਹਿਣ ਲੱਗੇ ਕਿ ਵੋਹ ਮੁਸਾਫਰ ਜੀ ਤੁਮਾਰੀ ਬਾਤ ਠੀਕ ਹੋ ਗਈ ਹੈ। ਮਾਸਟਰ ਜੀ ਕੋ ਰਿਹਾਅ ਕਰ ਦੀਆ ਹੈ ਔਰ ਸੰਤ ਜੀ ਨੇ ਵਰਤ ਤੋੜ ਦੀਆ ਹੈ। ਮਾਸਟਰ ਜੀ ਯਹਾਂ ਆ ਰਹੇ ਹੈਂ। ਜਿਸ ਵੇਲੇ ਮੈਨੂੰ ਦੱਸਿਆ ਕਿ ਮਾਸਟਰ ਜੀ ਯਹਾਂ ਆ ਰਹੇ ਹੈਂ। ਮੈਂ ਸੋਚਿਆ ਅਤੇ ਕਿਹਾ ਕਿ ਮਾਸਟਰ ਜੀ ਦੇ ਇਥੇ ਆਉਣ ਦੀ ਸਮਝ ਨਹੀਂ ਆ ਰਹੀ। ਮਾਸਟਰ ਜੀ ਉਥੇ ਚਲੇ ਗਏ।

ਮੇਰਾ ਦੱਸਣ ਤੋਂ ਇਹ ਭਾਵ ਹੈ ਕਿ ਗੌਰਮਿੰਟ ਸੰਤ ਫਤਹਿ ਸਿੰਘ ਦੇ ਵਰਤ ਤੋਂ ਬਹੁਤ ਪ੍ਰਭਾਵਿਤ ਹੋਈ। ਜੋ ਕੰਮ 50,000 ਆਦਮੀਆਂ ਦੀ ਗ੍ਰਿਫਤਾਰੀ ਨਾ ਕਰ ਸਕੀ ਉਸ ਤੇ ਇਕ ਸੰਤ ਫਤਹਿ ਸਿੰਘ ਦੇ ਵਰਤ ਨੇ ਗੌਰਮਿੰਟ ਨੂੰ ਪ੍ਰਭਾਵਿਤ ਕੀਤਾ ਤੇ ਉਸ ਦੇ ਵਰਤ ਨੂੰ ਤੁੜਵਾਣ ਦੀ ਕੋਸ਼ਿਸ਼ ਕੀਤੀ ਗਈ।

ਗੱਲਬਾਤ ਸਮੇਂ ਅਕਾਲੀ ਫੇਲ੍ਹ ਹੋਏ ਹਨ। ਹਰ ਕੁਰਬਾਨੀ ਤੋਂ ਮਗਰੋਂ ਜਦੋਂ ਗੱਲ-ਬਾਤ ਹੁੰਦੀ ਸੀ। ਥੋੜ੍ਹੀ ਜਿਹੀ ਗੱਲ ਉਤੇ ਕੰਮ ਢਿੱਲਾ ਹੋ ਜਾਂਦਾ ਸੀ। ਫਿਰ ਨਵਾਂ ਕੰਮ ਸ਼ੁਰੂ ਕਰ ਦਿੰਦੇ ਸਨ। ਨੀਤੀ ਉਨ੍ਹਾਂ ਦੀ ਜੋ ਸੀ ਉਸ ਵਿੱਚ ਕਾਮਯਾਬ ਨਹੀਂ ਸਨ ਹੋ ਸਕਦੇ। ਫਿਰ ਜਦੋਂ ਮਾਸਟਰ ਤਾਰਾ ਸਿੰਘ ਨੇ ਭੁੱਖ ਹੜਤਾਲ ਰੱਖ ਦਿੱਤੀ ਤਾਂ ਫਿਰ ਸੰਤ ਫਤਹਿ ਸਿੰਘ ਤੇ ਇਨ੍ਹਾਂ ਦੀ ਅਣਬਣ ਹੋ ਗਈ ਸੀ। ਸੰਤਾਂ ਨੇ ਕਿਹਾ ਕਿ ਹੁਣ ਆਪ ਵਰਤ ਰੱਖ ਦਿੱਤਾ ਤਾਂ ਕਿ ਮੈਨੂੰ ਕਰੈਡਿਟ ਮਿਲਣ ਦੀ ਬਜਾਏ ਆਪ ਕਰੈਡਿਟ ਲੈ ਲੈਣ।

*ਪ੍ਰਸ਼ਨ: ਸੰਤ ਫਤਹਿ ਸਿੰਘ ਬਾਰੇ ਤੁਹਾਡਾ ਕੀ ਖਿਆਲ ਹੈ? ਉਨ੍ਹਾਂ ਦੀ ਲੀਡਰਸ਼ਿਪ ਤੇ ਵਿਅਕਤੀਗਤ ਜੀਵਨ ਬਾਰੇ ਦੱਸੋ।*

*ਉੱਤਰ:* ਕੁਝ ਨੀਤੀ ਵੀ ਉਨ੍ਹਾਂ ਵਿੱਚ ਸੀ। ਉਨ੍ਹਾਂ ਦੀਆਂ ਬਾਅਦ ਦੀਆਂ ਭੁਖ-ਹੜਤਾਲਾਂ ਤੋਂ ਤਾਂ ਮੈਂ ਇਹ ਸਮਝਦਾ ਹਾਂ ਕਿ ਪ੍ਰਭਾਵ ਪਾਨ ਲਈ ਤੇ ਡਰਾਵੇ ਲਈ ਕਰਦੇ ਸਨ। ਮੇਰੀ ਰਾਏ ਹੈ। ਅੱਡ ਅੱਡ ਰਾਵਾਂ ਹੋ ਸਕਦੀਆਂ ਹਨ। ਕਿਸੇ ਦੇ ਮਨ ਨੂੰ ਤਾਂ ਬੁੱਝਣਾ ਔਖਾ ਹੈ। ਚੰਡੀਗੜ੍ਹ ਦੇ ਮਸਲੇ ਵੇਲੇ ਤਾਂ ਉਹਨਾਂ ਦਾ ਵਰਤ ਤੋੜਣ ਦਾ ਬਹਾਨਾ ਹੀ ਸੀ। ਇਹ ਵਰਤ ਤਾਂ ਰੱਖਣਾ ਹੀ ਸੀ। ਉਹ ਰੱਖਣਾ ਵੀ ਨਹੀਂ ਸੀ ਚਾਹੀਦਾ। ਉਹ ਰੱਖਕੇ ਵੀ ਨੁਕਸਾਨ ਵਾਲਾ ਸੀ ਤੇ ਛੱਡਣਾ ਵੀ ਨੁਕਸਾਨ ਵਾਲਾ ਸੀ। ਮੇਰਾ ਖ਼ਿਆਲ ਹੈ ਕਿ ਕੰਮ ਕਰਨ ਵੇਲੇ ਸੋਚਕੇ ਹੀ ਕਰਨਾ ਚਾਹੀਦਾ ਹੈ।

*ਪ੍ਰਸ਼ਨ: ਕਰਨਲ ਰਘਬੀਰ ਸਿੰਘ ਬਾਰੇ ਵੀ ਕੁਝ ਦੱਸੋ?*

*ਉੱਤਰ:* ਕਰਨਲ ਰਘਬੀਰ ਸਿੰਘ ਰਿਆਸਤ ਪਟਿਆਲਾ ਦਾ ਆਲ੍ਹਾ ਅਫ਼ਸਰ ਸੀ। ਆਪਣੇ ਕੰਮ ਨੂੰ ਸਮਝਦਾ ਸੀ। ਜੋੜ ਤੋੜ ਵੀ ਕਰ ਸਕਦਾ ਸੀ। ਉਸ ਨੂੰ ਬਹੁਤਾ ਕੰਮ ਕਰਨ ਦਾ ਮੌਕਾ ਨਹੀਂ ਮਿਲਿਆ। ਦਫਤਰ ਦਾ ਕੰਮ ਸਮਝਦਾ ਸੀ। ਵੱਡੇ ਆਦਮੀਆਂ ਵਿੱਚੋਂ ਨਹੀਂ ਸੀ।

*ਪ੍ਰਸ਼ਨ: ਸ਼ੇਖ ਅਬਦੁੱਲਾ ਦਾ ਆਜ਼ਾਦੀ ਦੀ ਲਹਿਰ ਵਿੱਚ 1947 ਤੋਂ ਪਹਿਲਾਂ ਜੋ ਰੋਲ ਰਿਹਾ ਹੈ, ਉਸ ਬਾਰੇ ਦੱਸੋ?*

*ਉੱਤਰ:* ਸ਼ੇਖ ਅਬਦੁੱਲਾ ਦਾ ਜੋ ਰੋਲ ਰਿਹਾ ਹੈ ਉਸਦਾ ਜੁਆਬ ਦੇਣਾ ਮੇਰੇ ਲਈ ਕੋਈ ਔਖਾ ਨਹੀਂ ਹੈ। ਉਸਦਾ ਕਾਰਣ ਇਹ ਹੈ ਰਾਵਲਪਿੰਡੀ ਦੀ ਤਰਫੋਂ ਉਸਦੇ ਨਾਲ ਸਾਡੇ ਕਈ ਸਬੰਧ ਰਹੇ ਹਨ। ਕਸ਼ਮੀਰ ਤੋਂ ਆਉਂਦਾ ਜਾਂਦਾ ਸਾਡੇ ਕੋਲ ਆਉਂਦਾ ਰਹਿੰਦਾ ਸੀ। ਬਹੁਤ ਸਾਰੇ ਪੰਜਾਬੀ ਕਸ਼ਮੀਰ ਵਿੱਚ ਆਬਾਦ ਸਨ। ਸਾਡੇ ਲੋਕ ਪੰਜਾਬ ਵਾਂਗ ਹੀ ਕਸ਼ਮੀਰ ਨੂੰ ਸਮਝਦੇ ਸਨ। ਜਦੋਂ ਕਬਾਇਲੀਆਂ ਦਾ ਕਸ਼ਮੀਰ ਉਤੇ ਹਮਲਾ ਹੋਇਆ ਹੈ, ਉਸ ਵੇਲੇ ਹਮਲੇ ਦੇ ਨਾਲ, ਜਦੋਂ ਕਸ਼ਮੀਰ ਤੇ ਸ੍ਰੀ ਨਗਰ ਤੋਂ ਥੋੜ੍ਹੀ ਹੀ ਦੂਰ ਇਨਸਾਨੀ ਲਾਸ਼ਾਂ ਪਈਆਂ ਸਨ, ਅਸੀਂ ਉਥੇ ਪਹੁੰਚ ਗਏ ਸਾਂ। ਅਸੀਂ ਬਾਰਾਮੂਲੇ ਤੱਕ ਗਏ। ਮੇਰੇ ਨਾਲ ਸ: ਊਧਮ ਸਿੰਘ ਨਾਗੋਕੇ ਵੀ ਸੀ, ਅਸੀਂ ਸਾਰੀ ਆਬਾਦੀ ਵੇਖੀ। ਉਨ੍ਹਾਂ ਦਿਨਾਂ ਵਿੱਚ ਜਦੋਂ ਬਖਸ਼ੀ ਗੁਲਾਮ ਮੁਹੰਮਦ ਤੇ ਅਬਦੁੱਲਾ ਨੇ ਆਪਣੀ ਕੌਮ ਤੇ ਨੁਕਤਾਚੀਨੀ ਕੀਤੀ ਸੀ। ਉਸਦਾ ਬਹੁਤ ਅਸਰ ਹੋਇਆ। ਉਨ੍ਹਾਂ ਨੇ ਇਸ ਕੰਮ ਨੂੰ ਨਿੰਦਿਆ। ਹਾਲਤ ਇੰਨੀ ਖਰਾਬ ਸੀ ਕਿ ਕਬਾਇਲੀ ਹਮਲਾ ਕਰਦੇ ਸਨ। ਇਧਰ ਨਵੇਂ ਨਵੇਂ ਕਤਲ ਹੋਏ ਸਨ। ਪਰ ਸ਼ੇਖ ਅਬਦੁੱਲਾ ਤੇ ਬਖਸ਼ੀ ਗੁਲਾਮ ਮੁਹੰਮਦ ਨੇ ਕਸ਼ਮੀਰ ਵਿੱਚ ਅਮਨ ਅਮਾਨ ਰੱਖਿਆ ਸੀ।

ਇਥੇ ਮਿ:ਸਰਵਾਨੀ ਜੋ ਸੀ, ਉਸਨੂੰ ਕਬਾਇਲੀਆਂ ਨੇ ਦਰਵਾਜ਼ੇ ਨਾਲ ਬੰਨ੍ਹਕੇ ਤੇ ਉਸਦੇ ਹੱਥਾਂ ਵਿੱਚ ਮੇਖਾਂ ਠੋਕ ਕੇ ਉਸ ਨੂੰ ਸ਼ਹੀਦ ਕੀਤਾ ਸੀ। ਅਸੀਂ ਉਸਦੇ ਪਿਤਾ ਨੂੰ ਵੀ ਮਿਲੇ ਸਾਂ। ਸਰਵਾਨੀ, ਨੈਸ਼ਨਲ ਕਾਂਗਰਸ ਦਾ ਇਕ ਵਰਕਰ ਸੀ ਤੇ ਉਹ ਕਬਾਇਲੀਆਂ ਨੂੰ ਚੰਗਾ ਨਹੀਂ ਸਮਝਦਾ ਸੀ। ਇਸ ਕਰਕੇ ਉਸਨੂੰ ਮਾਰਿਆ ਸੀ। ਅਸੀਂ ਕਾਫੀ ਬਰਬਾਦੀ ਆਪ ਜਾ ਕੇ ਦੇਖੀ ਸੀ। ਉਸ ਵਕਤ ਸ਼ੇਖ ਅਬਦੁੱਲਾ ਹੁਰਾਂ ਨੇ ਕੋਈ ਫਿਰਕਾਦਾਰਾਨਾ ਗੱਲ ਨਹੀਂ ਹੋਣ ਦਿੱਤੀ ਸੀ। ਇਹ ਉਨ੍ਹਾਂ ਦੇ ਸਦਕੇ ਹੀ ਅਮਨ ਰਿਹਾ ਸੀ। ਇਕ ਹੋਰ ਦਿਲਚਸਪ ਗੱਲ ਹੈ ਤੁਸੀਂ ਸ਼ੇਖ ਅਬਦੁੱਲਾ ਦਾ ਨਾਮ ਲਿਆ ਹੈ, ਥੋੜ੍ਹਾ ਜਿਹਾ ਮੇਰਾ ਹੋਰ ਵੀ ਰੋਲ ਹੈ। ਜਦੋਂ ਉਹ ਕਸ਼ਮੀਰ ਵਿੱਚ ਗ੍ਰਿਫਤਾਰ ਹੋਇਆ ਸੀ। ਮੈਂ ਸ਼ੇਖ ਅਬਦੁੱਲੇ ਨੂੰ ਮਿਲਣ ਗਿਆ ਸੀ, ਜੇਲ੍ਹ ਵਿਚ। ਮੈਂ ਉਸਨੂੰ ਰਫੀ ਅਹਿਮਦ ਕਿਦਵਾਈ ਦੇ ਕਹਿਣ ਤੇ ਮਿਲਿਆ ਸੀ। ਫਿਰ ਮੈਂ ਸੋਚਿਆ ਕਿ ਪਤਾ ਨਹੀਂ ਪੰਡਤ ਨਹਿਰੂ ਜੀ ਮੇਰੇ ਮਿਲਣ ਨੂੰ ਚੰਗਾ ਵੀ ਸਮਝਣ ਕਿ ਨਾ। ਉਸਨੇ ਕਿਹਾ "ਕਿ ਪੰਡਤ ਜੀ ਮਹਿਸੂਸ ਨਹੀਂ ਕਰੇਂਗੇ ਕਿਉਂਕਿ ਆਪ ਅਬਦੁੱਲਾ ਕੋ ਪਹਿਲੇ ਵੀ ਜਾਨਤੇ ਹੈਂ।"

ਮੈਂ ਸ਼ੇਖ ਸਾਹਿਬ ਨੂੰ ਮਿਲਿਆ, ਜਦੋਂ ਹੁਣ ਇਥੇ ਖਾਨ ਅਬਦੁੱਲ ਗੁਫਾਰ ਖਾਨ ਆਏ ਸਨ। ਇਕ ਬਰਾਦਰੀ ਦੀ ਉਨ੍ਹਾਂ ਦੀ ਮੀਟਿੰਗ ਵੀ ਹੋਈ ਸੀ। ਉਥੇ ਸ਼ੇਖ ਅਬਦੁੱਲਾ ਵੀ ਆਏ ਸਨ। ਮੈਂ ਸ਼ੇਖ ਨੂੰ ਯਾਦ ਕਰਾਇਆ ਸੀ ਕਿ ਮੈਂ ਤੁਹਾਨੂੰ ਜੇਲ੍ਹ ਵਿੱਚ ਵੀ ਮਿਲਿਆ ਸੀ। ਉਸ ਸਮੇਂ ਸ਼ੇਖ ਸਾਹਿਬ ਕਹਿੰਦੇ ਸਨ ਕਿ ਇਥੇ ਜੋ ਪਾਕਿਸਤਾਨੀ ਮੁਸਲਮਾਨ ਹਨ ਤੇ ਪਤਾ ਨਹੀਂ ਲੱਗਦਾ ਕਿ ਹਿੰਦੁਸਤਾਨੀ ਮੁਸਲਮਾਨ ਹਨ। ਉਧਰ ਜੰਮੂ ਵਾਲੇ ਵੀ ਮੁਖਾਲਫਤ ਕਰਦੇ

ਸਨ ਤੇ ਕਹਿੰਦੇ ਸਨ:

ਕਹਾਂ ਜਾਏਂ ਐ ਦਿਲ ਦੋਨੋਂ ਜਹਾਂ ਮੇਂ,
ਇਧਰ ਪਰੀਉਂ ਕਾ ਮਜਮਾ ਹੈ,
ਉਧਰ ਹੂਰੋਂ ਕੀ ਮਹਿਫਲ ਹੈ।

ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਸਨ। ਪਿੱਛੋਂ ਜਿਹੇ ਜਾਕੇ ਸਾਡਾ ਮੇਲ ਹੋਇਆ ਸੀ। ਮੈਨੂੰ ਉਨ੍ਹਾਂ ਨੇ ਇਕ ਸੁਆਲ ਕੀਤਾ ਸੀ, "ਕੀ ਮਾਸਟਰ ਤਾਰਾ ਸਿੰਘ ਇਸ ਸਰਕਾਰ ਤੋਂ ਸੰਤੁਸ਼ਟ ਹਨ ਕਿ ਨਹੀਂ?" ਮੈਂ ਕਿਹਾ "ਉਨ੍ਹਾਂ ਦਾ ਤਾਂ ਮੈਨੂੰ ਪਤਾ ਨਹੀਂ ਪਰ ਮੈਂ ਸੰਤੁਸ਼ਟ ਹਾਂ।"

ਸ਼ੇਖ ਅਬਦੁੱਲਾ ਤੇ ਮਾ: ਤਾਰਾ ਸਿੰਘ ਦੀ ਦੋਸਤੀ ਸੀ। ਮਾ: ਜੀ ਇਥੇ ਤੀਰਥ ਰਾਮ ਹਸਪਤਾਲ ਵਿੱਚ ਕਾਫੀ ਬੀਮਾਰ ਸਨ। ਮੈਂ ਉਹਨਾਂ ਨੂੰ ਦੇਖਣ ਗਿਆ, ਚੌਧਰੀ ਕਰਤਾਰ ਸਿੰਘ ਵੀ ਮੇਰੇ ਨਾਲ ਸੀ। ਮਾਸਟਰ ਜੀ ਮੈਨੂੰ ਮਜ਼ਾਕ ਦੇ ਨਾਲ ਕਹਿਣ ਲੱਗੇ, "ਏਵੇਂ ਹੀ ਤੁਰਿਆ ਫਿਰਦਾ ਹੈਂ ਕਿ ਪੰ: ਜਵਾਹਰ ਲਾਲ ਦੀ ਲੜਕੀ ਇੰਦਰਾ ਤੇਰੀ ਕੋਈ ਗੱਲ ਵੀ ਮੰਨਦੀ ਐ", ਮੈਂ ਵੀ ਹੱਸ ਪਿਆ। ਉਨ੍ਹਾਂ ਨੇ ਕਿਹਾ ਕਿ ਜੇ ਉਹ ਤੇਰੀ ਗੱਲ ਮੰਨਦੀ ਹੈ ਤਾਂ ਸ਼ੇਖ ਅਬਦੁੱਲਾ ਨੂੰ ਰਿਹਾਅ ਕਰਾ ਦੇ। ਮੈਂ ਕਿਹਾ ਤੁਹਾਨੂੰ ਉਸਦਾ ਕੀ ਫਿਕਰ ਹੈ। ਕਹਿਣ ਲੱਗੇ ਮੇਰੀ ਦਲੀਲ ਇਹ ਹੈ ਕਿ ਜਿਹੜੀ ਗੱਲ ਸ਼ੇਖ ਅਬਦੁੱਲਾ ਕਹਿੰਦਾ ਹੈ, ਪਾਕਿਸਤਾਨ ਵਾਲੇ ਨਹੀਂ ਮੰਨਦੇ। ਅਗਰ ਇਨ੍ਹਾਂ ਨੂੰ ਇਹ ਸ਼ੱਕ ਹੈ ਕਿ ਸ਼ੇਖ ਅਬਦੁੱਲਾ ਕਸ਼ਮੀਰ ਨੂੰ ਖੁਦ ਮੁਖਤਿਆਰ ਰੱਖਣਾ ਚਾਹੁੰਦਾ ਹੈ ਤਾਂ ਪਾਕਿਸਤਾਨ ਵੀ ਇਹ ਨਹੀਂ ਮੰਨਦਾ। ਜੋ ਹਿੰਦੁਸਤਾਨ ਨਹੀਂ ਮੰਨਦਾ ਤਾਂ ਪਾਕਿਸਤਾਨ ਵੀ ਤਾਂ ਨਹੀਂ ਮੰਨਦਾ। ਇਸ ਲਈ ਤੁਸੀਂ ਉਸਨੂੰ ਆਪਣੇ ਨਾਲ ਕਿਉਂ ਨਾ ਰੱਖੋ। ਇਸ ਕਰਕੇ ਉਸਨੂੰ ਰਿਹਾਅ ਕਰ ਦਿਉ।

*ਪ੍ਰਸ਼ਨ: ਤੁਸੀਂ ਸਾਨੂੰ ਅਲੀ ਬਰਾਦਰਜ਼ ਬਾਰੇ ਵੀ ਦੱਸੋ?*

*ਉੱਤਰ:* ਅਲੀ ਬਰਾਦਰਜ਼ ਦੇ ਤਾਂ ਮੈਂ ਕੇਵਲ ਲੈਕਚਰ ਹੀ ਸੁਣੇ ਨੇ: ਸ਼ੌਕਤ ਅਲੀ, ਮੁਹੰਮਦ ਅਲੀ ਹੁਰਾਂ ਦੇ, ਜਦੋਂ ਉਹ ਪੰਜਾਬ ਵਿੱਚ ਆਉਂਦੇ ਸਨ। ਜਲਸੇ ਵੀ ਹੁੰਦੇ ਸਨ। ਉਨ੍ਹਾਂ ਦੀਆਂ ਤਕਰੀਰਾਂ ਵੀ ਸੁਣੀਆਂ ਹਨ। ਤਕਰੀਰਾਂ ਉਹ ਜ਼ੋਰ ਦੀਆਂ ਕਰਦੇ ਸਨ। ਮਹਾਤਮਾ ਗਾਂਧੀ ਦੀ ਕਾਫੀ ਸਰਾਹਣਾ ਕਰਦੇ ਸਨ ਕਿਉਂਕਿ ਉਸ ਵੇਲੇ ਖਿਲਾਫਤ, ਅਕਾਲੀ ਤੇ ਨਾ-ਮਿਲਵਰਤਣ ਮੂਵਮੈਂਟਾਂ ਚੱਲ ਰਹੀਆਂ ਸਨ। ਸਾਰੇ ਇਕੱਠੇ ਹੀ ਜਲਸੇ ਹੁੰਦੇ ਸਨ। ਪਿਛੋਂ ਜੋ ਉਨ੍ਹਾਂ ਨੇ ਇਸਲਾਮ ਬਾਰੇ ਤਬਦੀਲੀਆਂ ਕੀਤੀਆਂ ਉਸ ਬਾਰੇ ਮੈਨੂੰ ਪਤਾ ਨਹੀਂ। ਪਰ ਉਸਦੀ ਹਿੰਦੁਸਤਾਨ ਲਈ ਕਾਫੀ ਕੁਰਬਾਨੀ ਹੈ। ਮੁਹੰਮਦ ਅਲੀ ਵਕੀਲ ਸੀ। ਸ਼ੌਕਤ ਅਲੀ ਇਕ ਕਵੀ ਤੇ ਧੜੱਲੇਦਾਰ ਸਪੀਕਰ ਸੀ। ਇਕ ਵਾਰੀ ਜਲੰਧਰ ਦੇ ਜਲਸੇ ਵਿੱਚ ਉਨ੍ਹਾਂ ਦੀ ਮਾਤਾ ਜੀ ਉਨ੍ਹਾਂ ਦੇ ਨਾਲ ਆਏ ਸਨ। ਹੋਰ ਕੋਈ ਬਹੁਤੀ ਜਾਣਕਾਰੀ ਮੈਨੂੰ ਇਨ੍ਹਾਂ ਬਾਰੇ ਨਹੀਂ ਹੈ।

*ਪ੍ਰਸ਼ਨ: ਸਰਹੱਦੀ ਗਾਂਧੀ ਬਾਰੇ ਵੀ ਕੁਝ ਦੱਸੋ?*

*ਉੱਤਰ:* ਸਰਹੱਦੀ ਗਾਂਧੀ ਅਬਦੁਲ ਗੁਫਾਰ ਖਾਂ ਵਰਕਿੰਗ ਕਮੇਟੀ ਦੀ ਮੀਟਿੰਗ ਵਿੱਚ ਸ਼ਾਮਲ ਹੋਣ ਲਈ ਆਉਂਦੇ ਸਨ। ਅਬਨਾਸ਼ ਚੰਦਰ ਬਾਲੀ ਜੋ 'ਟ੍ਰਿਬਿਊਨ' ਦੇ ਐਡੀਟਰ ਸਨ ਉਨ੍ਹਾਂ ਨਾਲ ਕਾਫੀ ਪਿਆਰ ਕਰਦੇ ਸਨ। ਉਹ ਜਦੋਂ ਆਪਣੇ ਪਿੰਡੋਂ ਆਉਂਦੇ ਸਨ ਤਾਂ ਉਹ ਘਰੋਂ ਰੋਟੀਆਂ ਬਣਾਕੇ ਨਾਲ ਲਿਆਉਂਦੇ ਸਨ। ਇਥੇ ਖਾਣ ਵਾਸਤੇ। ਅਬਨਾਸ਼ ਬਾਲੀ ਨੂੰ ਇਸ ਗੱਲ ਦਾ ਪਤਾ ਸੀ। ਇਕ ਵਾਰੀ ਜਦੋਂ ਲਾਹੌਰ ਅਸੀਂ ਮੀਟਿੰਗ ਵਿੱਚ ਜਾਣਾ ਸੀ ਤਾਂ ਸਟੇਸ਼ਨ ਤੇ ਬਾਲੀ ਕਹਿਣ ਲੱਗਾ ਕਿ ਗੁਫਾਰ ਖ਼ਾਨ ਜੀ ਸਾਨੂੰ ਰੋਟੀਆਂ ਤਾਂ ਖੁਆ ਦਿਉ,

ਜਿਹੜੀਆਂ ਨਾਲ ਲਿਆਂਦੀਆਂ ਨੇ। ਸਾਨੂੰ ਫਿਰ ਰੋਟੀ ਖੁਆਈ। ਵੈਸੇ ਹੁਣ ਜਦੋਂ ਖਾਨ ਅਬਦੁੱਲ ਗੁਫਾਰ ਖਾਨ ਹਿੰਦੁਸਤਾਨ ਆਏ ਤਾਂ ਮੈਂ ਉਸ ਕਮੇਟੀ ਦਾ ਸੈਕਟਰੀ ਸੀ ਜੋ ਸਰਹੱਦੀ ਗਾਂਧੀ ਸਾਲਗਿਰਾ ਬਾਰੇ ਸੀ। ਲਾਲਾ ਜਗਤ ਨਰਾਇਣ ਉਸਦਾ ਚੇਅਰਮੈਨ ਸੀ। ਬੰਬਈ 'ਚ ਹਰ ਜਗ੍ਹਾ ਦੌਰੇ ਤੇ ਵੀ ਮੈਂ ਰਿਹਾ। ਜੋ ਉਨ੍ਹਾਂ ਨੇ ਇਥੇ ਤਕਰੀਰਾਂ ਕੀਤੀਆਂ, ਉਸ ਯੁੱਗ ਨੂੰ ਸਾਹਮਣੇ ਰੱਖ ਕੇ ਕੀਤੀਆਂ। ਉਨ੍ਹਾਂ ਨੇ ਇਹ ਨਾ ਸੋਚਿਆ ਕਿ ਹੁਣ ਹਿੰਦੁਸਤਾਨ ਬਦਲ ਗਿਆ ਹੈ, ਇਸ ਲਈ ਆਮ ਹਿੰਦੁਸਤਾਨੀ ਖੁਸ਼ ਨਹੀਂ ਹੋਏ। ਮਗਰ ਸਿਆਣੇ ਆਦਮੀਆਂ ਨੇ ਪਸੰਦ ਕੀਤਾ। ਅਸੀਂ ਉਨ੍ਹਾਂ ਦੇ ਹਵਾਲੇ ਕਰ ਦਿੱਤਾ ਸੀ। ਜੈ ਪ੍ਰਕਾਸ਼ ਨਰਾਇਣ ਨੇ ਸਾਡੀਆਂ ਮੀਟਿੰਗਾਂ ਅਟੈਂਡ ਨਾ ਕੀਤੀਆਂ। ਜਦੋਂ ਇਥੋਂ ਭੰਗੀ ਕਾਲੋਨੀ ਵਿੱਚ ਉਨ੍ਹਾਂ ਦੀਆਂ ਮੀਟਿੰਗਾ ਗਾਂਧੀ ਜੀ ਦੇ ਸਮੇਂ ਹੁੰਦੀਆਂ ਸਨ ਅਸੀਂ ਉਥੇ ਪਹੁੰਚ ਜਾਂਦੇ ਸੀ।

*ਪ੍ਰਸ਼ਨ: ਤੁਹਾਡੇ ਵਿਅਕਤੀਗਤ ਤੇ ਧਾਰਮਕ ਖੇਤਰ ਵਿੱਚ ਕਿਸ ਦਾ ਪ੍ਰਭਾਵ ਰਿਹਾ?*

*ਉੱਤਰ:* ਅਸਲ ਵਿੱਚ ਮੇਰੇ ਜੀਵਨ ਦੇ ਸ਼ੁਰੂ ਤੋਂ ਹੀ ਮਾਸਟਰ ਤਾਰਾ ਸਿੰਘ ਦੀ ਇਮਾਨਦਾਰੀ ਤੇ ਤਿਆਗ ਦਾ ਪ੍ਰਭਾਵ ਪਿਆ। ਮੈਂ ਜਦੋਂ ਸੁਰਤ ਸੰਭਾਲੀ ਤਾਂ ਮੇਰਾ ਵਾਹ ਮਾਸਟਰ ਜੀ ਨਾਲ ਪਿਆ। ਉਸਦੇ ਵਿਦਿਆ ਵਾਲੇ ਗੁਣ ਹੋਣ ਕਰਕੇ ਮੇਰੇ ਤੇ ਪ੍ਰਭਾਵ ਪਿਆ। ਮੈਂ ਵੀ ਪੜ੍ਹਾਈ ਵਿੱਚ ਦਿਲਚਸਪੀ ਰੱਖਦਾ ਸੀ। ਮਾਸਟਰ ਜੀ ਦੇ ਗੁਣ ਵਿਦਿਆ ਹੋਣ ਕਰਕੇ ਲੁਕੇ ਹੋਏ ਸਨ, ਜਿਵੇਂ ਪੰ: ਜਵਾਹਰ ਲਾਲ ਬਾਰੇ ਜੋਹਨ ਗੰਥਰ ਨੇ ਲਿਖਿਆ ਕਿ "ਦੁਨੀਆਂ ਦੇ ਬਾਰਾਂ ਆਦਮੀ ਹਨ ਜਿਨ੍ਹਾਂ ਵਿਚੋਂ ਨਹਿਰੂ ਇਕ ਹੈ ਜਿਹੜਾ ਕਿ ਅੰਗਰੇਜ਼ੀ ਲਿਖਦਾ ਹੈ, ਲਿਖਾਰੀ ਦੇ ਤੌਰ ਤੇ।"

ਮਾ: ਤਾਰਾ ਸਿੰਘ ਜੀ ਇਕ ਦਿਹਾਤ ਦਾ ਰਹਿਣ ਵਾਲਾ ਸੀ। ਇਕ ਪਟਵਾਰੀ ਦਾ ਲੜਕਾ ਸੀ। ਗਰੈਜੂਏਟ ਸੀ। ਫਿਰ ਹੈੱਡ ਮਾਸਟਰ ਬਣਿਆ ਖ਼ਾਲਸਾ ਹਾਈ ਸਕੂਲ ਦਾ, ਸਿਰਫ਼ 15 ਰੁਪਏ ਮਹੀਨੇ ਤੇ ਕੰਮ ਕਰਦਾ ਸੀ। ਜਦੋਂ ਇੰਸਪੈਕਟਰ ਨੇ ਪੁੱਛਿਆ ਕਿ ਕੀ ਤਨਖਾਹ ਹੈ। ਉਸਨੇ ਕਿਹਾ, 'ਫਿਫਟੀਨ'। ਇੰਸਪੈਕਟਰ ਨੇ ਕਿਹਾ, 'ਫਿਫਟੀ' ਉਸਨੇ ਕਿਹਾ ਨਹੀਂ 'ਫਿਫਟੀਨ, ਫਿਫਟੀਨ'।

ਉਸ ਦੀਆਂ ਕੁਰਬਾਨੀਆਂ ਦਾ ਫਾਇਦਾ ਉਸਦੇ ਪਰਵਾਰ ਨੇ ਨਹੀਂ ਉਠਾਇਆ। ਮਾਸਟਰ ਜੀ ਜਦੋਂ ਕਲਰ ਸਕੂਲ ਛੱਡ ਕੇ ਆਏ ਤਾਂ ਵਹੀ ਦੇ ਪੱਤਰੇ ਪਾੜਕੇ ਆਏ ਤਾਂ ਕਿ ਕੋਈ ਉਨ੍ਹਾਂ ਦਾ ਕਲੇਮ ਹੀ ਨਾ ਲੈ ਜਾਏ। ਉਨ੍ਹਾ ਨੇ ਹਰ ਇਲੈਕਸ਼ਨ ਵਿੱਚ ਮੇਰੀ ਵਿਰੋਧਤਾ ਕੀਤੀ ਸੀ। ਮੇਰਾ ਚੰਗਾ ਮੁਕਾਬਲਾ ਕੀਤਾ। ਜਦੋਂ ਹਰਨਾਮ ਸਿੰਘ ਉੱਪਲ ਨੇ ਥੋੜ੍ਹੇ ਹੀ ਦਿਨਾਂ ਮਗਰੋਂ ਮੇਰੇ ਖਿਲਾਫ਼ ਖੜ੍ਹਨ ਤੋਂ ਇਨਕਾਰ ਕਰ ਦਿੱਤਾ ਤਾਂ ਹੁਕਮ ਸਿੰਘ ਨੂੰ ਮੇਰੇ ਮੁਕਾਬਲੇ ਤੇ ਖੜ੍ਹਾ ਕਰ ਦਿੱਤਾ। ਉਹ ਪਟਿਆਲੇ ਤੋਂ ਲੜ ਰਹੇ ਸਨ। ਦੂਸਰੀ ਇਲੈਕਸ਼ਨ ਵਿੱਚ ਸੋਹਨ ਸਿੰਘ ਜੋਸ਼ ਨੂੰ ਖੜ੍ਹਾ ਕੀਤਾ। ਫਿਰ ਨਰਿੰਦਰ ਸਿੰਘ ਸਰਕਾਰੀਏ ਨੂੰ ਖੜ੍ਹਾ ਕਰ ਦਿੱਤਾ। ਉਸਨੇ ਮੇਰੀਆਂ ਕਾਫੀ ਵੋਟਾਂ ਖ਼ਰਾਬ ਕੀਤੀਆਂ, ਨਹੀਂ ਤਾਂ ਮੈਂ ਵਧ ਵੋਟਾਂ ਤੇ ਜਿੱਤਣਾ ਸੀ। ਉਹ ਕਾਂਗਰਸ ਦੀ ਵਿਰੋਧਤਾ ਕਰਦੇ ਸਨ ਇਸ ਕਰਕੇ ਮੇਰੀ ਵੀ ਵਿਰੋਧਤਾ ਹੋਣੀ ਸੀ।

ਇਕ ਗੱਲ ਹੋਰ ਜੋ ਮੈਂ ਦੱਸਣੀ ਚਾਹੁੰਦਾ ਹਾਂ। ਜਿਸ ਵੇਲੇ ਮੈਂ ਵਿਅਕਤੀਗਤ ਸਤਿਆਗ੍ਰਹਿ ਕਰਨਾ ਸੀ ਤਾਂ ਕਹਿਣ ਲੱਗੇ ਕਿ ਕੁਝ ਦਿਨ ਠਹਿਰ ਜਾ। ਮੈਨੂੰ ਬਿਲਕੁਲ ਰੋਕਣ ਦਾ ਖ਼ਿਆਲ ਨਹੀਂ ਸੀ। ਉਨ੍ਹਾਂ ਦਾ ਖ਼ਿਆਲ ਸੀ ਕਿ ਸ਼ਾਇਦ ਜਾਪਾਨ ਹੀ ਭਾਰਤ ਵਿੱਚ ਆ ਜਾਵੇ। ਉਸ ਤੋਂ ਮਗਰੋਂ ਭਾਰਤ ਛੱਡੋ ਵੇਲੇ 'ਅਕਾਲੀ' ਅਖ਼ਬਾਰ ਮੇਰੇ ਸਪੁਰਦ ਕਰ ਦਿੱਤਾ ਸੀ। ਮਾਸਟਰ ਜੀ ਨੇ ਕਿਹਾ ਕਿ ਮੁਸਾਫਿਰ ਨੂੰ ਚਲਾਣ ਦਿਉ। ਆਪ ਉਹ

ਮੈਂਬਰ ਵੀ ਨਾ ਬਣੇ। ਜਿਸ ਵੇਲੇ ਮੈਂ ਵਿਅਕਤੀਗਤ ਜੇਲ੍ਹ ਕੱਟਕੇ ਆਇਆ ਉਸ ਵੇਲੇ ਮੈਂ ਹੀ ਇੰਚਾਰਜ ਸਾਂ। ਜਦੋਂ ਆਇਆ ਤਾਂ ਉਹ ਫਿਰ ਕਹਿਣ ਲੱਗੇ ਕਿ ਮੇਰੀ ਰਾਏ ਬਦਲ ਗਈ ਹੈ ਮੈਂ ਅਖ਼ਬਾਰ ਆਪਣੇ ਕੋਲ ਰੱਖਣਾ ਹੈ। ਮੇਰੇ ਆਦਮੀ ਕਹਿਣ ਲੱਗੇ ਕਿ ਨਹੀਂ ਇਹ ਤਾਂ ਬੰਦ ਹੀ ਹੋ ਜਾਣਾ ਸੀ। ਸੰਪੂਰਣ ਸਿੰਘ ਵੀ ਮੇਰਾ ਹਾਮੀ ਸੀ। ਫਿਰ ਉਨ੍ਹਾਂ ਨੇ ਅਖ਼ਬਾਰ ਲੈ ਲਿਆ। ਮੈਂ ਕਿਹਾ ਚਲੋ ਤੁਹਾਡਾ ਹੀ ਅਖ਼ਬਾਰ ਹੈ।

ਮਾਸਟਰ ਜੀ ਦਾ ਮੇਰੇ ਤੇ ਇਤਨਾ ਪ੍ਰਭਾਵ ਸੀ ਕਿ ਉਸਦੇ ਬਰਖਲਾਫ ਮੈਂ ਗੱਲ ਨਹੀਂ ਸੁਣ ਸਕਦਾ। ਘਰ ਸਾਡੇ ਨਾਲ ਹੀ ਸੀ। ਜਦੋਂ ਕੈਬਨਿਟ ਮਿਸ਼ਨ ਆਇਆ ਤਾਂ ਉਹ ਸਾਡੇ ਘਰ ਆਏ। ਕਹਿਣ ਲੱਗੇ ਕਿ ਕੋਈ ਮਨਾਰਟੀ ਬਚ ਨਹੀਂ ਸਕਦੀ ਕਿ ਜਿਹੜੀ ਗੌਰਮਿੰਟ ਦੇ ਨਾਲ ਨਾ ਮਿਲੇ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਆਡਾ ਮਹਾਰਾਜਾ ਪਟਿਆਲੇ ਤੇ ਸੁੰਦਰ ਸਿੰਘ ਮਜੀਠੀਏ ਦੇ ਨਾਲ ਕੀ ਝਗੜਾ ਸੀ। ਉਹ ਕਹਿੰਦੇ ਸਨ ਕਿ ਤੁਸੀਂ ਗੌਰਮਿੰਟ ਨਾਲ ਚਲੋ, ਤੁਸੀਂ ਉਨ੍ਹਾਂ ਦੇ ਖਿਲਾਫ਼ ਲਿਖਦੇ ਸੀ। ਇਹੀ ਝਗੜਾ ਸੀ। ਮਹਾਰਾਜਾ ਪਟਿਆਲਾ ਦੇ ਖਿਲਾਫ਼ ਤੁਹਾਡੇ ਕਹਿਣ ਤੇ ਜੋ ਅਸੀਂ ਨਜ਼ਮਾਂ ਲਿਖੀਆਂ ਨੇ ਉਹ ਉਨ੍ਹਾਂ ਨਾਲ ਕੀ ਦੁਸ਼ਮਣੀ ਸੀ ਸਿਰਫ਼ ਇਹੀ ਸੀ ਕਿ ਬ੍ਰਿਟਿਸ਼ ਗੌਰਮਿੰਟ ਦੇ ਨਾਲ ਰਲਕੇ ਜੇ ਤੁਸੀਂ ਕੋਈ ਸਿੱਖਾਂ ਦਾ ਫਾਇਦਾ ਚਾਹੋ ਤਾਂ ਬਦਨਾਮ ਹੋ ਜਾਉਗੇ ਇਸ ਲਈ ਮੈਂ ਤੁਹਾਡੇ ਨਾਲ ਮੁਤਫਿਕ ਨਹੀਂ ਹਾਂ। ਲੋਕ ਗ਼ਦਾਰ ਕਹਿਣਗੇ। ਤੁਸੀਂ ਮੰਨੋ ਜਾਂ ਨਾ ਮੰਨੋ। ਕਹਿਣ ਲੱਗੇ ਮੈਂ ਮਰ ਜਾਵਾਂ, ਮੈਂ ਤਾਂ ਪੰਥ ਨੂੰ ਬਚਾਣਾ ਹੈ। ਪੰਥ ਬਚ ਜਾਏਗਾ। ਮੈਂ ਕਿਹਾ ਤੁਹਾਡੀ ਮਰਜ਼ੀ ਹੈ। ਇਹ ਗੱਲ ਮੇਰੇ ਕੱਲ੍ਹ ਵਾਂਗ ਯਾਦ ਹੈ। ਆਮ ਨਹੀਂ ਸੀ ਕਹਿੰਦੇ ਮਗਰ ਮੈਨੂੰ ਇਹ ਲਫਜ਼ ਕਹੇ।

ਇਕ ਗੱਲ ਹੋਰ ਜੋ ਸ: ਪਟੇਲ ਦੇ ਬਿਆਨ ਵੇਲੇ ਦੱਸਣੋ ਭੁੱਲ ਗਿਆ ਸੀ। ਗਿਆਨੀ ਕਰਤਾਰ ਸਿੰਘ ਮੈਨੂੰ ਕਹਿਣ ਲੱਗਾ ਕਿ ਮੁਸਾਫਿਰ ਅਸੀਂ ਤਾਂ ਭਟਕਦੇ ਫਿਰਦੇ ਹਾਂ, ਸਿੱਖਾਂ ਵਾਸਤੇ। ਸ: ਪਟੇਲ ਸਾਡਾ ਕੁਝ ਸੁਆਰ ਸਕਦਾ ਹੈ। ਪੰ: ਜਵਾਹਰ ਲਾਲ ਦਾ ਮੈਨੂੰ ਪਤਾ ਨਹੀਂ ਹੈ। ਕਹਿਣ ਲੱਗੇ ਕਿ ਸ: ਪਟੇਲ ਇਥੇ ਸਾਡੇ ਕੋਲ ਆਉਣ ਤੇ ਸਾਡੀ ਚਾਹ ਪੀਣ। ਸਾਡੇ ਨਾਲ ਗੱਲ ਕਰੇ, ਹੁਣ ਜਦੋਂ ਕਿ ਕੈਬਨਿਟ ਮਿਸ਼ਨ ਆਇਆ ਹੈ।

ਮੈਂ ਇਧਰ ਉਧਰ ਦੀ ਗੱਲ ਕਰਕੇ ਸਰਦਾਰ ਪਟੇਲ ਨੂੰ ਤਿਆਰ ਕਰ ਲਿਆ, ਕਰਜ਼ਨ ਰੋਡ ਤੇ 11 ਨੰਬਰ ਤੇ ਸ: ਰਣਜੀਤ ਸਿੰਘ ਦੇ ਵੱਡੇ ਭਰਾ ਜਗਜੀਤ ਸਿੰਘ ਦੇ ਘਰੇ ਚਾਹ ਦਾ ਇੰਤਜ਼ਾਮ ਕਰ ਲਿਆ। ਇਧਰ ਅਸੀਂ ਸਰਦਾਰ ਪਟੇਲ ਨੂੰ ਬੁਲਾ ਲਿਆਏ। ਉਧਰੋਂ ਮੇਜਰ ਸ਼ਾਰਟ ਨੇ ਕਿਸੇ ਤਰ੍ਹਾਂ ਗਿਆਨੀ ਕਰਤਾਰ ਸਿੰਘ ਦੇ ਕੰਨ ਗੱਲ ਪਾ ਦਿੱਤੀ, ਤੇ ਮਾਸਟਰ ਜੀ ਨੂੰ ਵੀ ਸਹਿਮਤ ਕਰ ਦਿੱਤਾ, ਕਿ ਹੁਣ ਇਹ ਜਦੋਂ ਪਟੇਲ ਨੂੰ ਮਿਲਣਗੇ ਗੱਲ ਲੁਕਣੀ ਨਹੀਂ ਸਗੋਂ ਇਨ੍ਹਾਂ ਨੂੰ ਇਹ ਜ਼ਾਹਰ ਕਰਨਾ ਚਾਹੀਦਾ ਹੈ ਕਿ ਅਸੀਂ ਹੁਣ ਮੁਸਲਮਾਨਾਂ ਨਾਲ ਵੀ ਮਿਲ ਸਕਦੇ ਹਾਂ। ਉਸੇ ਟਾਈਮ ਦੇ ਉਤੇ ਸਾਰੇ ਹਿੰਦੁਸਤਾਨ ਦੇ ਮੁਸਲਿਮ ਲੈਜੇਸਲੇਟਰਾਂ ਦੀ ਮੀਟਿੰਗ ਹੋ ਰਹੀ ਸੀ। ਗਿਆਨੀ ਕਰਤਾਰ ਸਿੰਘ ਅੱਠ ਦਸ ਹੋਰ ਆਦਮੀਆਂ ਨੂੰ ਕਾਲੀਆਂ ਪੱਗਾਂ ਬਨ੍ਹਾ ਕੇ ਲੈ ਗਿਆ ਤੇ ਗੈਲਰੀ ਵਿੱਚ ਬੈਠ ਗਿਆ ਤੇ ਇਹ ਸਾਬਤ ਕਰਨ ਲਈ ਕਿ ਅਸੀਂ ਅਕਾਲੀ ਮੁਸਲਮਾਨਾਂ ਨਾਲ ਮਿਲ ਸਕਦੇ ਹਾਂ। ਉਹ ਇਧਰ ਆਣ ਦੀ ਬਜਾਏ ਉੱਧਰ ਚਲਿਆ ਗਿਆ। ਸ: ਪਟੇਲ ਚਾਹ ਪੀ ਕੇ ਚਲੇ ਗਏ। ਜਿਸ ਵੇਲੇ ਕੈਬਿਨਟ ਮਿਸ਼ਨ ਦੀਆਂ ਤਜਵੀਜ਼ਾਂ ਦਿੱਲੀ ਚੱਲੀਆਂ? ਮਾਸਟਰ ਜੀ ਨੂੰ ਰਾਤੀਂ ਪਤਾ ਲੱਗ ਗਿਆ ਮਿਸ਼ਨਰੀ ਕਾਲਜ ਵਿਚ। ਸਵੇਰੇ ਜਾਗਦਿਆਂ ਸਾਰ ਛੋਟੀ ਦਸਤਾਰ ਬੰਨ੍ਹਕੇ, ਤੇੜ ਕੱਛਹਿਰਾ ਸੀ, ਮੇਰੇ ਦਰਵਾਜ਼ੇ ਦੇ ਕੋਲ ਆ ਕੇ ਥੱਕੇ ਹੋਏ ਆਦਮੀ ਵਾਂਗੂ ਬਹਿ ਗਏ। ਕਹਿਣ ਲੱਗੇ ਅੰਗਰੇਜ਼ ਧੋਖਾ ਦੇ ਗਿਆ ਹੈ।

ਮੈਂ ਕਿਹਾ ਅੰਗਰੇਜ਼ ਨੇ ਅੱਗੇ ਕਦੋਂ ਚੰਗਾ ਸਲੂਕ ਕੀਤਾ ਐ। ਕਹਿਣ ਲੱਗੇ ਹੁਣ ਪੰਥ ਨੂੰ ਤਾਂ ਬਚਾਣਾ ਹੈ। ਤੇਰੇ ਤੇ ਕਾਂਗਰਸ ਦਾ ਭੂਤ ਸਵਾਰ ਹੋਇਆ ਹੈ, ਤੇਰੇ ਸਿਰ ਤੇ ਜਵਾਹਰ ਲਾਲ ਦਾ ਭੂਤ ਸਵਾਰ ਹੋਇਆ ਹੈ। ਹੁਣ ਤੂੰ ਛਾਲ ਮਾਰ। ਇਕ ਪੰਥਕ ਪ੍ਰਤੀਨਿਧ ਬੋਰਡ ਬਣਾਈਏ, ਉਹਦਾ ਤੂੰ ਚੇਅਰਮੈਨ ਬਣੇ। ਹੁਣ ਇਕ ਵਾਰੀ ਲੜਾਈ ਕਰੀਏ ਸਿੱਧੀ। ਅੰਗਰੇਜ਼ ਸਾਡੇ ਨਾਲ ਧੋਖਾ ਕਰ ਗਿਆ।

ਮੈਂ ਕਿਹਾ ਕਿ ਜੇ ਮੈਂ ਪ੍ਰੈਜ਼ੀਡੈਂਟ ਬਣਿਆ ਤਾਂ ਕਲੇਸ਼ ਹੋ ਜਾਵੇਗਾ। ਉਧਰ ਬਹੁਤ ਖੁੱਭਿਆ ਹਾਂ। ਹੁਣ ਜੋ ਲੈਣਾ ਹੈ ਤਾਂ ਕਾਂਗਰਸੀ ਦੀ ਮੱਦਦ ਨਾਲ ਲੈਣਾ ਹੈ। ਜੇ ਪ੍ਰੈਜ਼ੀਡੈਂਟ ਬਨਾਣਾ ਹੈ ਤਾਂ ਜਨਰਲ ਮੋਹਨ ਸਿੰਘ ਨੂੰ ਬਣਾਉ। ਉਹ ਫਿਰ ਆਪੇ ਕਹਿਣ ਲੱਗੇ ਕਿ ਕਰਨਲ ਨਿਰੰਜਨ ਸਿੰਘ ਨੂੰ ਕਿਉਂ ਨਾ ਬਣਾ ਦੇਈਏ। ਮੈਂ ਕਿਹਾ ਮੈਨੂੰ ਕੋਈ ਇਤਰਾਜ਼ ਨਹੀਂ। ਕਹਿੰਦੇ, ਉੱਠ ਫਿਰ ਚਲੀਏ। ਉਸਨੂੰ ਮਨਾਈਏ। ਮੈਂ ਕਿਹਾ ਤੁਸੀਂ ਨਾ ਜਾਉ, ਮੈਂ ਉਸ ਨਾਲ ਗੱਲਬਾਤ ਕਰਦਾ ਹਾਂ। ਮੈਂ ਉਸਨੂੰ ਬੁਲਾ ਲਿਆ। ਕਰਨਲ ਨਿਰੰਜਨ ਸਿੰਘ ਗਿੱਲ ਆਰਮੀ ਦਾ ਮਸ਼ਹੂਰ ਆਦਮੀ ਹੈ। ਉਸਨੂੰ ਫਿਰ ਬਣਾ ਦਿੱਤਾ। ਮੈਂ ਤਕਰੀਰ ਕੀਤੀ ਤੇ ਕਿਹਾ ਕਿ ਹੁਣ ਸਾਰੇ ਕਰਨਲ ਸਾਹਿਬ ਦੀ ਅਗਵਾਈ ਹੇਠ ਚੱਲੋ। ਮੈਂ ਮੈਂਬਰ ਤਾਂ ਨਹੀਂ ਬਣ ਸਕਦਾ ਪਰ ਤੁਹਾਡੀ ਮੱਦਦ ਕਰਾਂਗਾ।

ਫਿਰ ਉਥੇ ਇਕ ਡੈਪੂਟੇਸ਼ਨ ਬਣਿਆ, ਜਿਸ ਵਿੱਚ ਭਾਈ ਜੋਧ ਸਿੰਘ, ਗਿਆਨ ਸਿੰਘ ਰਾੜੇਵਾਲਾ ਤੇ ਗਿਆਨੀ ਕਰਤਾਰ ਸਿੰਘ ਸੀ। ਕਰਨਲ ਸਾਹਿਬ ਨੇ ਤਾਂ ਹੋਣਾ ਹੀ ਸੀ। ਮੈਂ ਫਿਰ ਉਨ੍ਹਾਂ ਨੂੰ ਸਰਦਾਰ ਪਟੇਲ ਨੂੰ ਮਿਲਾਇਆ। ਗਿ: ਕਰਤਾਰ ਸਿੰਘ ਨੂੰ ਉਹ ਜਾਣਦਾ ਹੀ ਸੀ। ਜਦ ਅਸੀਂ ਗਏ ਤਾਂ ਸ: ਪਟੇਲ ਮੈਨੂੰ ਅੱਡ ਕਰਕੇ ਕਹਿਣ ਲੱਗਾ "ਕਿ ਗਿਆਨੀ ਜੀ ਅਬ ਆ ਗਏ ਹੈਂ, ਉਹ ਦਿਲ ਵਿੱਚ ਬੜੀ ਗੱਲ ਰੱਖਦਾ ਸੀ। ਕਹਿਣ ਲੱਗੇ ਕਿ ਪਹਿਲੇ ਤੋ ਕਹਿਤੇ ਥੇ ਕਿ ਪਟੇਲ ਸੇ ਕਿਆ ਮਿਲਨਾ ਹੈ।"

ਸ: ਪਟੇਲ ਨੇ ਕਿਹਾ ਕਿ ਮੈਂ ਤਾਂ ਪਹਿਲਾਂ ਵੀ ਗਾਂਧੀ ਜੀ ਸੇ ਕਹਿਤਾ ਥਾ ਕਿ ਆਪ ਕੋ ਕਾਇਦੇ ਆਜ਼ਮ ਕੇ ਪਾਸ ਜਾਨੇ ਕੀ ਕਿਆ ਜ਼ਰੂਰਤ ਹੈ। ਮੈਂ ਤੋ ਸੀਖੋਂ ਕੇ ਸਾਥ ਹਮੇਸ਼ਾ ਹੂੰ। ਮੈਂ ਤੋ ਗਾਂਧੀ ਜੀ ਕੋ ਕਹਿਤਾ ਹੂੰ ਕਿ ਜੋ ਬਾਤ ਹੈ ਸਿਖੋਂ ਕੇ ਸਾਥ ਕਰੇਂ।

ਲੇਕਿਨ ਗਿਆਨੀ ਜੀ ਉਧਰ ਚਲੇ ਗਏ। ਮੈਂ ਕਿਹਾ ਕਿ ਨਹੀਂ ਗਿ: ਕਰਤਾਰ ਸਿੰਘ ਵਿੱਚ ਬਹੁਤ ਖੂਬੀਆਂ ਨੇ। ਹੁਣ ਮੈਂ ਮਾਸਟਰ ਜੀ ਨੂੰ ਕਹਿੰਦਾ ਸਾਂ ਕਿ ਹੁਣ ਗੌਰਮਿੰਟ ਨਾਲ ਮਿਲਕੇ ਕਿਉਂ ਨਹੀਂ ਚਲਦੇ। ਤੁਸੀਂ ਪਹਿਲਾਂ ਤਾਂ ਕਹਿੰਦੇ ਸੀ ਕਿ ਮਨਾਰਟੀ ਦਾ ਗੌਰਮਿੰਟ ਨਾਲ ਰਲ ਕੇ ਹੀ ਕੰਮ ਠੀਕ ਰਹਿੰਦਾ ਹੈ। ਪਹਿਲਾਂ ਤਾਂ ਭਲਾ ਬਦੇਸ਼ੀ ਗੌਰਮਿੰਟ ਸੀ। ਕਹਿਣ ਲੱਗੇ ਨਹੀਂ ਤੂੰ ਸਾਡੀ ਹਿੰਦੂਆਂ ਦੀ ਗੌਰਮਿੰਟ ਨੂੰ ਨਹੀਂ ਜਾਣਦਾ। ਇਹ ਕਿਸੇ ਨੂੰ ਛੱਡਦੇ ਨਹੀਂ।

*ਪ੍ਰਸ਼ਨ: ਗਿਆਨੀ ਜੀ, ਮਾ: ਤਾਰਾ ਸਿੰਘ ਵਰਗਾ ਕੋਈ ਹੋਰ ਲੀਡਰ ਪੈਦਾ ਨਹੀਂ ਹੋਇਆ। ਤੁਹਾਡਾ ਕੀ ਖਿਆਲ ਹੈ?*

*ਉੱਤਰ:* ਸਿੱਖਾਂ ਦੀ ਅਗਵਾਈ ਕੋਈ ਨਹੀਂ ਕਰਦਾ। ਕਈ ਤਾਂ ਅਖ਼ੀਰ ਵਿੱਚ ਆ ਕੇ ਬਦਲ ਵੀ ਗਏ ਨੇ। ਪਰ ਅਖ਼ੀਰ ਮਾ: ਤਾਰਾ ਸਿੰਘ ਦਾ ਇਹੀ ਤਜਰਬਾ ਹੋਇਆ ਕਿ ਜਦ ਇਨ੍ਹਾਂ ਦੀ (ਮਾ: ਤਾਰਾ ਸਿੰਘ ਦੀ) ਪ੍ਰਭੁੱਤਾ ਬਣ ਗਈ ਤਾ ਇਨ੍ਹਾਂ ਨੇ ਆਪਣੇ ਤਰੀਕੇ ਨਾਲ ਸੋਚਣਾ ਸ਼ੁਰੂ ਕਰ ਦਿੱਤਾ ਅਤੇ ਸਿੱਖਾਂ ਦੀ ਅਸਲੀ ਗੱਲ ਜੋ ਮੈਂ ਚਾਹੁੰਦਾ ਸੀ ਉਨ੍ਹਾਂ ਨੇ ਕੁਛ ਤਵੱਜੋ ਘਟਾ ਦਿੱਤੀ ਤੇ ਉਹ ਓਨਾ ਸਫਲ ਨਾ ਹੋ ਸਕੇ। ਪਰ ਜਿਸ ਤਰ੍ਹਾਂ ਦਾ ਉਹ ਨਾਅਰਾ ਲਾਂਦੇ ਸਨ ਉਹ ਨਾਅਰਾ ਕਈ ਵਾਰੀ ਔਖਾ ਮਹਿਸੂਸ ਹੋ ਜਾਂਦਾ ਸੀ। ਪਰ ਉਹ

ਅਖ਼ੀਰ ਤਕ ਥਿੜਕੇ ਨਹੀਂ ਸਨ।

*ਪ੍ਰਸ਼ਨ: ਮੇਜਰ ਸ਼ਾਰਟ ਬਾਰੇ ਕੁਝ ਚਾਨਣਾ ਪਾਓ?*

*ਉੱਤਰ:* ਮੇਜਰ ਸ਼ਾਰਟ ਦਰਅਸਲ ਪਤਾ ਨਹੀਂ ਕੀ ਬਲਾਅ ਸੀ। ਉਸਨੂੰ ਮੈਂ ਬਲਦੇਵ ਸਿੰਘ ਦੇ ਵਰਾਂਡੇ ਵਿੱਚ ਬੈਠਾ ਹੀ ਦੇਖਦਾ ਸੀ। ਜਿਵੇਂ ਸਾਡੇ ਕਈ ਲੀਡਰ ਮਾ: ਤਾਰਾ ਸਿੰਘ ਤੇ ਗਿਆਨੀ ਜੀ ਸਨ, ਉਹ ਉਸ ਦੀਆਂ ਗੱਲਾਂ ਕਰਦੇ ਰਹਿੰਦੇ ਸਨ। ਮੇਰਾ ਖਿਆਲ ਹੈ ਜਿਹੜਾ ਸ਼ਾਰਟ ਸੀ, ਉਹ ਸੀ ਤਾਂ ਮੇਜਰ ਹੀ, ਪਰ ਉਹ ਕਿਸੇ ਵੱਡੀ ਡਿਊਟੀ ਤੇ ਮੁਕੱਰਰ ਸੀ, ਕਿ ਉਹ ਸਿੱਖ ਲੀਡਰਾਂ ਨੂੰ ਕਿਵੇਂ ਨਾ ਕਿਵੇਂ ਸਮਝਾ ਕੇ ਉਨ੍ਹਾਂ ਨੂੰ ਮਨਾਏ। ਦਰਅਸਲ ਉਹ ਅੰਗਰੇਜ਼ੀ ਸਰਕਾਰ ਦਾ ਮੱਦਦ ਕਰਨ ਦਾ ਮਨੋਰਥ ਸੀ, ਮੇਰੀ ਤਾਂ ਉਸ ਨਾਲ ਕਦੇ ਗੱਲ ਨਹੀਂ ਹੋਈ। ਬੈਠਿਆਂ ਹੀ ਉਸ ਨੂੰ ਦੇਖਦਾ ਸਾਂ।

*ਪ੍ਰਸ਼ਨ: ਤੁਸੀਂ ਆਪਣੀਆਂ ਸਾਹਿਤਕ ਰੁਚੀਆਂ ਬਾਰੇ ਵੀ ਦੱਸੋ ਤੇ ਆਪਣੀ ਪਹਿਲੀ ਕਵਿਤਾ ਬਾਰੇ। ਤੁਸੀਂ ਕਵਿਤਾ ਲਿਖਣ ਬਾਰੇ ਕਿਵੇਂ ਪ੍ਰਭਾਵਿਤ ਹੋਏ?*

*ਉੱਤਰ:* ਦਰਅਸਲ ਪਹਿਲੀ ਕਵਿਤਾ, ਉਹ ਕਵਿਤਾ ਤਾਂ ਨਹੀਂ ਸੀ। ਤੁੱਕਬੰਦੀ ਸੀ। ਜਿਵੇਂ ਪਹਿਲੇ ਜ਼ਮਾਨੇ ਵਿੱਚ ਲਿਖਦੇ ਸੀ। ਮੈਂ ਜਦੋਂ ਅਜੇ ਮਿਡਲ ਦਾ ਇਮਤਿਹਾਨ ਦਿੱਤਾ ਸੀ। ਉਸ ਸਮੇਂ ਸਾਡੇ ਨਾਲ ਇਕ ਵਾਕਿਆ ਹੋ ਗਿਆ। ਪੁਲੀਸ ਨੇ ਮੁਕੱਦਮੇ ਵਿੱਚ ਮੈਨੂੰ ਵੀ ਰੱਖ ਲਿਆ। ਮੈਂ ਬੇਗੁਨਾਹ ਹੀ ਸਾਂ, ਮੈਂ ਕਵਿਤਾ ਪੁਲੀਸ ਦੇ ਖ਼ਿਲਾਫ ਲਿਖੀ ਸੀ। ਉਹਦੇ ਮੈਨੂੰ ਇਕ ਦੋ ਬੰਦ ਯਾਦ ਨੇ, ਕਵਿਤਾ ਦੇ ਲਿਹਾਜ਼ ਨਾਲ ਤਾਂ ਕੁਛ ਨਹੀਂ। ਇਕ ਰੁੱਚੀ ਜ਼ਰੂਰ ਜ਼ਾਹਰ ਕਰਦੀ ਸੀ। ਕਵਿਤਾ ਇਉਂ ਹੈ:

ਪੰਜ ਫੀਸ ਹੈ ਦੇਖੋ ਸਪਾਹੀਆਂ ਦੀ
ਸੌ ਸ਼ੇਖ ਤੇ ਪੰਝੀ ਹੋਲਦਾਰ ਲੈਂਦੇ
ਕੁਝ ਚੌਧਰੀ ਤੇ ਜ਼ੈਲਦਾਰ ਲੈਂਦੇ
ਜਿਹੜੇ ਬਨ ਮੁਖ਼ਬਰ ਵਿਚਕਾਰ ਲੈਂਦੇ
ਬਾਹਰੋਂ ਚਿਟੜੇ ਕੱਪੜੇ ਵੇਖਕੇ ਜੀ
ਲੋਕ ਇਨ੍ਹਾਂ ਨੂੰ ਨਮਸਕਾਰ ਕਹਿੰਦੇ
ਦਸ ਨੰਬਰ ਦੇ ਯਾਰੋ ਬਦਮਾਸ਼ ਇਹੀ
ਐਵੇਂ ਹੋਰਨਾਂ ਨੂੰ ਬਦਕਾਰ ਕਹਿੰਦੇ।

ਫਿਰ ਉਸ ਤੋਂ ਬਾਅਦ ਕਵਿਤਾਵਾਂ ਜਦੋਂ ਅਕਾਲੀ ਲਹਿਰ ਚੱਲੀ ਉਦੋਂ ਲਿਖਣੀਆਂ ਸ਼ੁਰੂ ਕੀਤੀਆਂ। ਉਹ ਸਾਰੀਆਂ ਸਟੇਜ ਤੇ ਪੜ੍ਹਣ ਵਾਲੀਆਂ ਸਨ ਤੇ ਗੁਰੂ ਸਾਹਿਬ ਦੇ ਜੀਵਨ ਮਤੱਅਲਕ ਕਿਤਾਬ ਛਪੀ ਸੀ। "ਪ੍ਰੇਮ ਬਾਣ" ਤੇ "ਇਕ ਸਫਰ ਦੇ ਬਾਣ" ਛਪੀ ਸੀ। ਫਿਰ ਹੋਰ ਕਿਸਮ ਦੀਆਂ ਨਜ਼ਮਾਂ ਲਿਖੀਆਂ ਸਨ। ਮੈਂ ਸ਼ੋਰ ਸ਼ਰਾਬੇ ਵਿੱਚ ਵੀ ਕਵਿਤਾ ਲਿਖ ਲੈਂਦਾ ਸੀ। ਜੇ ਕਿਧਰੇ ਜਾਂਦੇ ਜਾਂਦੇ ਗੱਡੀ ਰਸਤੇ ਵਿੱਚ ਖ਼ਰਾਬ ਹੋ ਜਾਵੇ ਤਾਂ ਜਿੰਨਾ ਚਿਰ ਡਰਾਈਵਰ ਗੱਡੀ ਠੀਕ ਕਰ ਲੈਂਦਾ ਹੈ, ਤਾਂ ਮੈਂ ਕਵਿਤਾ ਵਗੈਰਾ ਲਿਖ ਲੈਂਦਾ ਹਾਂ ਕਿਉਂਕਿ ਮੈਂ ਲਿਖਣਾ ਜਾਣਦਾ ਹਾਂ। ਕਰਿਟਕ ਨਹੀਂ ਹਾਂ, ਮੈਂ ਰਿਵੀਊ ਨਹੀਂ ਕਰਦਾ। ਮੈਂ ਤਾਂ ਬਸ ਲਿਖਣਾ ਹੀ ਜਾਣਦਾ ਹਾਂ ਤੇ ਮੈਨੂੰ ਇਸ ਬਾਰੇ ਪਤਾ ਨਹੀਂ ਹੁੰਦਾ ਕਿ ਕੀ ਕੀ ਲਿਖਦਾ ਗਿਆ।

ਪ੍ਰਸ਼ਨ ਕਰਤਾ : ਡਾ. ਕਿਰਪਾਲ ਸਿੰਘ

# XII
# ਸ. ਨਿਰੰਜਨ ਸਿੰਘ ਤਾਲਿਬ[1]

*ਸੁਆਲ : ਕਿੰਨਾਂ ਹਾਲਾਤਾਂ ਕਰਕੇ ਤੁਸੀਂ ਆਜ਼ਾਦੀ ਦੀ ਲੜਾਈ ਵਿੱਚ ਹਿੱਸਾ ਲੈਣ ਲਈ ਪ੍ਰੇਰਿਤ ਹੋਏ?*

*ਉੱਤਰ:* ਮੈਂ ਖ਼ਾਲਸਾ ਕਾਲਜ ਵਿੱਚ ਥਰਡ ਈਅਰ ਵਿੱਚ ਪੜ੍ਹ ਰਿਹਾ ਸੀ ਜਦ ਕਿ 1921 ਵਿੱਚ ਨਨਕਾਣੇ ਸਾਹਿਬ ਦਾ ਵਾਕਿਆ ਹੋਇਆ ਅਤੇ ਨਾਲ ਹੀ ਮਹਾਤਮਾ ਗਾਂਧੀ ਜੀ ਨੇ ਵੀ ਇਸੇ ਕਾਜ਼ (cause) ਉਤੇ ਨਾ- ਮਿਲਵਰਤਨ ਲਹਿਰ ਅਤੇ ਵਿਦਿਆਰਥੀਆਂ ਨੂੰ ਵੀ ਬਾਈਕਾਟ ਕਰਨ ਲਈ ਜ਼ੋਰ ਦਿੱਤਾ। ਮੈਂ ਥਰਡ ਈਅਰ ਵਿੱਚ ਖ਼ਾਲਸਾ ਕਾਲਜ ਛੱਡ ਦਿੱਤਾ। ਕਿਉਂਕਿ ਮੈਂ ਨਾਭਾ ਸਟੇਟ ਦਾ ਨਿਵਾਸੀ ਸੀ ਤੇ ਮਹਾਰਾਜਾ ਨਾਭਾ ਨਾਲ ਸੰਬੰਧ ਸਨ। ਮਹਾਰਾਜਾ ਨਾਭਾ ਸ਼ੁਰੂ ਤੋਂ ਹੀ ਅੰਗਰੇਜ਼ਾਂ ਦੇ ਵਿਰੁੱਧ ਸੀ, ਇਸ ਵਾਸਤੇ ਪਟਿਆਲੇ ਤੇ ਨਾਭੇ ਦੇ ਦਰਮਿਆਨ ਖਿਚੋਤਾਣ ਸ਼ੁਰੂ ਹੋ ਗਈ। ਉਸ ਦਾ ਪਿਛੋਕੜ ਇਹ ਹੈ ਕਿ ਮਹਾਰਾਜਾ ਨਾਭਾ ਬਚਪਨ ਤੋਂ ਹੀ ਜਿਸ ਵੇਲੇ ਉਹਨਾਂ ਨੇ ਆਪਣੀ ਭੈਣ ਦੀ ਸ਼ਾਦੀ ਇੱਕ ਧੋਲਪੁਰ ਦੇ ਉਸ ਮਹਾਰਾਜੇ ਨਾਲ ਕਰਦਿਆਂ ਵੇਖਿਆ ਜਿਹੜੇ ਕਿ ਹੁਕਾ ਪੀ ਰਹੇ ਸਨ। ਉਨ੍ਹਾਂ ਨੇ ਆਪਣੇ ਪਿਤਾ ਨੂੰ ਆਖਿਆ ਕਿ ਤੁਸੀਂ ਮੇਰੀ ਭੈਣ ਨੂੰ ਖੂਹ ਵਿੱਚ ਸੁੱਟ ਰਹੇ ਹੋ।

ਮਹਾਰਾਜਾ ਹੀਰਾ ਸਿੰਘ ਦੇ ਇਹ ਇਕੋ ਹੀ ਪੁੱਤਰ ਸੀ। ਉਨ੍ਹਾਂ ਨੇ ਝਿੜਕ ਦਿੱਤੀ ਤੇ ਕਿਹਾ ਕਿ ਨਲਾਇਕ ਆਪਣੀ ਸਾਰੀ ਜ਼ਿੰਦਗੀ ਮੇਰੇ ਮੱਥੇ ਨਾ ਲੱਗੀਂ। ਮਹਾਰਾਜਾ ਗੁਰਬਚਨ ਸਿੰਘ ਜਿਨ੍ਹਾਂ ਦਾ ਨਾਮ ਪਹਿਲਾਂ ਰਿਪੁਦਮਨ ਸਿੰਘ ਸੀ, ਬਚਪਨ ਤੋਂ ਹੀ ਧਾਰਮਿਕ ਖਿਆਲਾਂ ਦੇ ਸਨ। ਉਹਨਾਂ ਦੇ ਟਿਊਟਰ ਭਾਈ ਕਾਨ੍ਹ ਸਿੰਘ ਜੀ ਰਹੇ, ਇਸ ਵਾਸਤੇ ਉਹਨਾਂ ਦੇ ਦਿਲ ਔਰ ਦਿਮਾਗ ਵਿੱਚ ਧਾਰਮਿਕ ਖਿਆਲ ਬਹੁਤ ਅਸਰ ਕਰ ਗਏ।

ਉਸੇ ਹੀ ਗੱਲ ਤੋਂ ਗੁੱਸਾ ਖਾ ਕੇ ਮਹਾਰਾਜਾ ਰਿਪੁਦਮਨ ਸਿੰਘ ਭਰ ਜੁਆਨੀ ਵਿੱਚ ਵਿਦੇਸ਼ਾਂ ਨੂੰ ਚੱਲੇ ਗਏ ਤੇ ਸੱਤ ਸਾਲ ਆਪਣੇ ਪਿਤਾ ਦੇ ਮੱਥੇ ਨਾ ਲੱਗੇ।

*ਸੁਆਲ : ਉਹ ਕਿਹੜੇ ਸਾਲ ਵਿਦੇਸ਼ਾਂ ਨੂੰ ਗਏ।*

*ਉੱਤਰ:* ਉਹ ਤਕਰੀਬਨ 1904 ਵਿੱਚ ਵਿਦੇਸ਼ਾਂ ਨੂੰ ਚੱਲੇ ਗਏ। 1911 ਦੇ ਵਿੱਚ ਦਿੱਲੀ ਦਰਬਾਰ ਹੋਇਆ। ਇਥੇ ਮਹਾਰਾਜਾ ਹੀਰਾ ਸਿੰਘ ਨਾ ਪਹੁੰਚ ਸਕੇ। ਬਿਮਾਰ ਸਨ ਤੇ ਉਹ ਚਲਾਣਾ ਕਰ ਗਏ। ਜਦੋਂ ਹੀਰਾ ਸਿੰਘ ਜੀ ਚਲਾਣਾ ਕਰ ਗਏ ਫਿਰ ਸੱਤ ਸਾਲ ਮਗਰੋਂ ਮਹਾਰਾਜਾ ਰਿਪੁਦਮਨ ਸਿੰਘ ਨਾਭੇ (ਹਿੰਦੁਸਤਾਨ) ਆਇਆ। ਸੱਤ ਸਾਲ ਬਾਹਰ

---

1. ਪ੍ਰਸ਼ਨ ਕਰਤਾ ਡਾ. ਕਿਰਪਾਲ ਸਿੰਘ ਵੱਲੋਂ ਇਹ ਬਿਆਨ 1 ਮਈ, 1976 ਨੂੰ ਯੂ.ਟੀ.ਗੈਸਟ ਹਾਊਸ ਵਿੱਚ ਲਿਆ ਗਿਆ। ਇਕ ਦੋ ਦਿਨ ਪਹਿਲਾਂ ਉਹ ਰੂਸ ਤੋਂ ਆਏ ਸਨ। ਇਤਫਾਕ ਦੀ ਗੱਲ ਹੈ ਬਿਆਨ ਰਿਕਾਰਡ ਕਰਨ ਤੋਂ ਇਕ ਦੋ ਦਿਨ ਬਾਅਦ ਉਨ੍ਹਾਂ ਦਾ ਦਿਹਾਂਤ ਹੋ ਗਿਆ।

ਰਹਿਣ ਕਰਕੇ ਜਰਮਨ, ਇੰਗਲੈਡ, ਤੇ ਹੋਰ ਥਾਵਾਂ ਤੇ ਜਾਣ ਕਰਕੇ ਉਹਨਾਂ ਦੇ ਦਿਲ ਵਿੱਚ ਵਤਨ ਲਈ ਪਿਆਰ ਜਜ਼ਬਾ ਤੇ ਅੰਗਰੇਜ਼ ਵਿਰੁੱਧ ਨਫ਼ਰਤ ਪੈਦਾ ਹੋ ਗਈ।

ਇੱਕ ਖਾਸ ਘਟਨਾ ਉਹਨਾਂ ਨੇ ਮੈਨੂੰ ਦੱਸੀ ਸੀ ਕਿ ਜਦ ਉਹ ਉਥੇ ਪ੍ਰਿੰਸ ਸਨ ਤੇ ਸਿਨਮਾ ਦੇਖ ਰਹੇ ਸਨ ਤਾਂ ਪਿਛੋਂ ਕਿਸੇ ਅੰਗਰੇਜ਼ ਨੇ ਉਹਨਾਂ ਦੀ ਪਗੜੀ ਆਪਣੀ ਲੰਬੀ ਛੜੀ ਨਾਲ ਉਤਾਰ ਦਿੱਤੀ। ਉਨਾਂ ਨੂੰ ਇਸ ਗੱਲ ਤੋਂ ਨਫ਼ਰਤ ਹੋਈ ਤੇ ਉਹ ਉੱਠਕੇ ਆ ਗਏ।

ਇੱਕ ਸਾਲ ਸੋਗ ਦਾ ਰਿਹਾ ਤੇ 1912 ਵਿੱਚ ਜਦ ਉਹਨਾਂ ਨੂੰ ਗੱਦੀ ਤੇ ਬਿਠਾਣ ਲੱਗੇ ਤਾਂ ਉਥੇ ਜਦੋਂ ਲੈਫਟੀਨੈਂਟ ਗਵਰਨਰ ਤਾਜ ਪਹਿਨਾਣ ਲੱਗਾ ਤਾਂ ਮਹਾਰਾਜੇ ਨੇ ਉਸਨੂੰ ਰੋਕ ਦਿੱਤਾ ਕਿ ਮੈਂ ਆਪਣੇ ਬਾਪ ਦੀ ਗੱਦੀ ਤੇ ਬੈਠ ਰਿਹਾ ਹਾਂ ਤੁਸੀਂ ਕੋਈ ਮੈਨੂੰ ਹੋਰ ਵਾਧੂ ਚੀਜ਼ ਤਾਂ ਨਹੀਂ ਦੇ ਰਹੇ, ਇਸ ਵਾਸਤੇ ਮੈਂ ਇਹ ਤਾਜ ਆਪਣੇ ਸਿਰ ਤੇ ਆਪਣੇ ਹੱਥ ਨਾਲ ਹੀ ਰੱਖ ਲਵਾਂਗਾ। ਉਸ ਵੇਲੇ ਇਹ ਸਾਰੇ ਰਾਜੇ ਮਹਾਰਾਜੇ ਸਨ। ਭਾਈ ਸਰਦਾਰ ਬਾਗੜੀਆਂ ਉਸ ਵੇਲੇ ਫੂਲਕੀਆਂ ਸਟੇਟ ਦੇ ਧਾਰਮਿਕ ਮੁਖੀ ਸਨ। ਇਸ ਗੱਲ ਤੋਂ ਮਹਾਰਾਜੇ ਤੋਂ ਅੰਗਰੇਜ਼ ਨੂੰ ਨਫ਼ਰਤ ਹੋ ਗਈ। ਇਸ ਦੇ ਦੌਰਾਨ ਹੀ ਫਿਰ 1914 ਦੀ ਜੰਗ ਛਿੜ ਗਈ। 1918-19 ਤੱਕ ਜੰਗ ਰਹੀ ਤੇ 1919-20 ਵਿੱਚ ਨਾ ਮਿਲਵਰਤਣ ਲਹਿਰ ਚੱਲ ਪਈ ਤੇ 1921 ਵਿੱਚ ਜਿਵੇਂ ਮੈਂ ਪਹਿਲਾਂ ਵੀ ਆਖਿਆ ਹੈ ਕਿ ਨਨਕਾਣਾ ਸਾਹਿਬ ਦਾ ਸਾਕਾ ਹੋ ਗਿਆ ਤੇ ਗਾਂਧੀ ਜੀ ਨੇ ਵੀ ਸਾਰੇ ਹਿੰਦੁਸਤਾਨ ਵਿੱਚ ਨਾ ਮਿਲਵਰਤਣ ਲਹਿਰ ਲਈ ਹੋਕਾ ਦੇ ਦਿੱਤਾ।

ਮਹਾਰਾਜਾ ਨਾਭਾ ਤੇ ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ ਆਪਸ ਵਿੱਚ ਰਿਸ਼ਤੇਦਾਰ ਸਨ। ਮਹਾਰਾਜਾ ਨਾਭਾ, ਮਹਾਰਾਜਾ ਭੁਪਿੰਦਰ ਸਿੰਘ ਦਾ ਚਾਚਾ ਲੱਗਦਾ ਸੀ। ਕਿਉਂਕਿ ਇਹ ਇਕੋ ਹੀ ਫੂਲਕੀਆਂ ਸਟੇਟ ਸੀ। ਜਿਥੇ ਮਹਾਰਾਜਾ ਨਾਭਾ ਅੰਗਰੇਜ਼ਾਂ ਦੇ ਵਿਰੁੱਧ ਸੀ, ਉਥੇ ਮਹਾਰਾਜਾ ਪਟਿਆਲਾ ਅੰਗਰੇਜ਼ਾਂ ਦਾ ਸਾਥ ਦਿੰਦਾ ਸੀ। ਆਪਸ ਵਿੱਚ ਹੀ ਇਹਨਾਂ ਦੇ ਝਗੜੇ ਸ਼ੁਰੂ ਹੋ ਗਏ। ਉਸੇ ਹੀ ਝਗੜੇ ਦੇ ਦੌਰਾਨ ਮੇਰੇ ਪਿਤਾ ਜੀ ਦੇ ਰਾਹੀਂ ਮੈਨੂੰ ਕਿਹਾ। ਮੈਂ ਪਿਕਟਿੰਗ ਵਿੱਚ ਦੋ ਤਿੰਨ ਮਹੀਨੇ ਕੈਦ ਕੱਟੀ।

*ਸੁਆਲ : ਤੁਸੀਂ ਪਿਕਟਿੰਗ ਕਿਸ ਲਈ ਕਰਦੇ ਸੀ?*

*ਜੁਆਬ :* ਅਸੀਂ ਪਿਕਟਿੰਗ ਬਦੇਸ਼ੀ ਕੱਪੜੇ ਵਿਰੁੱਧ ਕਰਦੇ ਸੀ ਤੇ ਵਿਦੇਸ਼ੀ ਮਾਲ ਦਾ ਬਾਈਕਾਟ ਕਰਦੇ ਸੀ। ਇਹ ਅੰਮ੍ਰਿਤਸਰ ਵਿਖੇ ਸੀ। ਉਸ ਤੋਂ ਮਗਰੋਂ ਮੇਰੇ ਪਿਤਾ ਰਾਹੀਂ ਮੈਨੂੰ ਬੁਲਾ ਲਿਆ ਤੇ ਮਹਾਰਾਜਾ ਨਾਭਾ ਤੇ ਪਟਿਆਲਾ ਦੇ ਸੰਬੰਧ ਇੰਨੇ ਵਿਗੜ ਚੁੱਕੇ ਸਨ ਕਿ ਜੇ ਕੋਈ ਨਾਭੇ ਦਾ ਬੰਦਾ ਪਟਿਆਲੇ ਜਾਂਦਾ ਸੀ ਤਾਂ ਉਹ ਗ੍ਰਿਫਤਾਰ ਕਰ ਲਿਆ ਜਾਂਦਾ। ਦੋਹਾਂ ਸਟੇਟਾਂ ਵਿੱਚ 15 ਮੀਲ ਦਾ ਫਾਸਲਾ ਸੀ। ਇਥੋਂ ਤੱਕ ਕਿ ਦੋਵਾਂ ਰਿਆਸਤਾਂ ਦੇ ਪਿੰਡ ਜੋ ਆਪੋ ਵਿੱਚ ਇੱਕ ਦੂਜੇ ਦੇ ਨੇੜੇ ਸਨ, ਆਪਸ ਵਿੱਚ ਫ਼ੌਜਾਂ ਦੀ ਵੀ ਝੜਪ ਹੋ ਗਈ।

ਅੰਗਰੇਜ਼ ਇਸ ਤਾਕ ਵਿੱਚ ਸੀ ਕਿ ਕਿਸ ਤਰ੍ਹਾਂ ਮਹਾਰਾਜਾ ਨਾਭਾ ਨੂੰ ਹੱਥ ਪਾਇਆ ਜਾਵੇ ਲੇਕਿਨ ਉਹ ਨਾਲ ਐਜੀਟੇਸ਼ਨਾਂ ਤੋਂ ਵੀ ਡਰਦਾ ਸੀ। ਆਖਰ ਜਿਸ ਵਕਤ ਸਿੱਖਾਂ ਵਿੱਚ ਲਾਰਡ ਹੇਲੀ ਦੇ ਗੁਰਦੁਆਰਾ ਐਕਟ ਕਾਰਣ ਫੁੱਟ ਪੈ ਗਈ ਜਿਸ ਵੇਲੇ ਜੰਗ ਦਾ ਅਸਰ ਵੀ ਚੱਲਿਆ ਗਿਆ ਤੇ ਸਿੱਖਾਂ ਵਿੱਚ ਫੁੱਟ ਪੈ ਗਈ ਤੇ ਐਜੀਟੇਸ਼ਨ ਮੱਠੀ ਪੈ ਗਈ। ਸਰਦਾਰ ਬਹਾਦਰ ਮਹਿਤਾਬ ਸਿੰਘ ਤੇ ਮਾਸਟਰ ਤਾਰਾ ਸਿੰਘ ਦੀ ਪਾਰਟੀ ਜਦੋਂ ਵੱਖਰੀ ਵੱਖਰੀ ਬਣ ਗਈ ਤਾਂ ਉਸ ਵੇਲੇ ਅੰਗਰੇਜ਼ਾਂ ਨੇ ਮਹਾਰਾਜਾ ਪਟਿਆਲਾ ਨੂੰ ਸ਼ਹਿ ਦੇ ਕੇ ਮਹਾਰਾਜਾ ਨਾਭਾ

ਦੇ ਨਾਲ ਵਧੇਰੇ ਝਗੜੇ ਕਰਾ ਦਿੱਤੇ। ਫ਼ੌਜਾਂ ਦੀ ਵੀ ਮੁੱਠਭੇੜ ਹੋਈ।

Missing Page 3

ਸ਼੍ਰੋਮਣੀ ਕਮੇਟੀ ਨੇ ਮਹਾਰਾਜਾ ਨਾਭਾ ਨੂੰ ਪੇਸ਼ਕਸ਼ ਕੀਤੀ ਕਿ ਜੇ ਇੱਕ ਵਾਰੀ ਤੁਸੀਂ ਦਰਬਾਰ ਸਾਹਿਬ ਆ ਜਾਓ ਤਾਂ ਸਾਰਾ ਪੰਥ ਤੁਹਾਡੇ ਤੋਂ ਕੁਰਬਾਨ ਹੋ ਜਾਏ। ਲੇਕਿਨ ਉਸ ਵੇਲੇ ਬਹੁਤ ਲੇਟ ਹੋ ਗਏ ਸਨ। ਮਹਾਰਾਜਾ ਦੇ ਗੱਦੀ ਤੋਂ ਉਤਾਰਨ ਦੇ ਕਾਗਜ਼ ਵਾਇਸਰਾਏ ਕੋਲ ਸ਼ਿਮਲੇ ਪਹੁੰਚ ਗਏ ਸਨ।

*ਸੁਆਲ : ਤੁਸੀਂ ਜ਼ਿਕਰ ਕਰ ਰਹੇ ਸੀ ਕਿ ਹੀਰਾ ਮਹੱਲ ਨੂੰ ਸਵੇਰੇ 5 ਵਜੇ ਮਿਲਟਰੀ ਨੇ ਘੇਰਾ ਪਾ ਲਿਆ ਸੀ, ਉਸ ਤੋਂ ਬਾਅਦ ਫਿਰ ਕੀ ਹੋਇਆ ਉਸ ਬਾਰੇ ਦੱਸੋ?*

*ਜਵਾਬ :* ਸਵੇਰੇ 5 ਵਜੇ ਆ ਕੇ ਉਹਨਾਂ ਨੇ ਮਿਲਟਰੀ ਸਮੇਤ ਹੀਰਾ ਮਹੱਲ ਨੂੰ ਘੇਰ ਲਿਆ ਤੇ ਮਹਾਰਾਜ ਨੂੰ ਕਿਹਾ ਕਿ ਚਾਰ ਘੰਟੇ ਦੇ ਅੰਦਰ ਅੰਦਰ ਤੁਸੀਂ ਤਿਆਰ ਹੋ ਜਾਉ ਤੁਹਾਨੂੰ ਦੇਹਰਾਦੂਨ ਜਾਣਾ ਪਏਗਾ। ਲਿਸਟਾਂ ਬਣ ਗਈਆਂ ਸਨ ਕਿ ਕਿਹੜਾ ਕਿਹੜਾ ਸਟਾਫ ਨਾਲ ਜਾਵੇ। ਮੌਜੂਦਾ ਮਹਾਰਾਜਾ ਪਰਤਾਪ ਸਿੰਘ ਉਸ ਵੇਲੇ ਬੜੀ ਮੁਸ਼ਕਲ ਨਾਲ ਕੋਈ ਚਾਰ ਕੁ ਸਾਲ ਦਾ ਸੀ। ਇਹ 1919 ਵਿੱਚ ਜੰਮਿਆ ਸੀ। ਉਸ ਤੋਂ ਮਗਰੋਂ ਇੱਕ ਲੜਕੀ ਹੋਈ। ਮੌਜੂਦਾ ਮਹਾਰਾਣੀ ਮਸੂਰੀ ਅਤੇ ਦੇਹਰਾਦੂਨ ਰਹਿੰਦੀ ਹੈ। ਅਸੀਂ ਕੋਈ 25 ਦੇ ਕਰੀਬ ਸਟਾਫ਼ ਦੇ ਬੰਦੇ ਸਾਂ ਤੇ ਤਕਰੀਬਨ 9 ਵਜੇ ਸਾਨੂੰ ਮੋਟਰਾਂ ਵਿੱਚ ਬਿਠਾਇਆ ਗਿਆ। ਅੰਗਰੇਜ਼ਾਂ ਦਾ ਅੱਗੇ ਤੇ ਪਿੱਛੇ ਪਹਿਰਾ ਸੀ। ਰਸਤੇ ਵਿੱਚ ਕਿਤੇ ਵੀ ਨਹੀਂ ਰੁਕਣ ਦਿੱਤਾ ਗਿਆ ਸੀ।

ਮਹਾਰਾਜਾ ਨੂੰ ਦੇਹਰਾਦੂਨ ਕੋਠੀ ਅਲਾਟ ਕਰ ਦਿੱਤੀ ਗਈ। ਇੱਕ ਸਟਾਫ਼ ਨੂੰ ਤੇ ਇੱਕ ਮਹਾਰਾਣੀ ਨੂੰ ਵੀ ਕੋਠੀ ਦਿੱਤੀ ਗਈ। ਮਹਾਰਾਜਾ ਪ੍ਰਤਾਪ ਸਿੰਘ ਜੋ ਬੱਚਾ ਹੀ ਸੀ ਉਹ ਵੀ ਨਾਲ ਹੀ ਸੀ। ਦੇਹਰਾਦੂਨ ਜਾ ਕੇ ਮਹਾਰਾਜਾ ਨੂੰ ਬਾਬਾ ਖੜਕ ਸਿੰਘ, ਮੋਤੀ ਲਾਲ ਨਹਿਰੂ, ਸ਼ੌਕਤ ਅਲੀ ਮੁਹੰਮਦ ਅਲੀ ਵੀ ਮਿਲੇ ਸਨ। ਇਹ ਸਾਰੇ ਹੀ ਮਿਲਦੇ ਸਨ। ਜਦੋਂ ਮਹਾਰਾਜਾ ਨੂੰ ਨਾਭੇ ਤੋਂ ਲੈ ਗਏ ਕਿਉਂਕਿ ਉਹਨਾਂ ਨੂੰ ਗੱਦੀ ਤੋਂ ਲਾਹਿਆ ਗਿਆ ਸੀ ਇਸ ਲਈ ਉਸ ਨੂੰ ਅੰਗਰੇਜ਼ਾਂ ਨੇ 25000 ਰੁਪਏ ਅਲਾਉਂਸ ਮਹਾਵਾਰੀ ਨਿਯਤ ਕੀਤਾ ਸੀ। ਫਿਰ ਇਹ ਦੋਸ਼ ਲਾਏ ਗਏ ਕਿ 25000 ਰੁਪਏ ਵਿੱਚ ਇਹ ਅੰਗਰੇਜ਼ਾਂ ਦੇ ਵਿਰੁੱਧ ਲੀਡਰਾਂ ਨੂੰ ਵਿੱਚੋਂ ਰੁਪਏ ਦੇ ਰਿਹਾ ਹੈ। ਉਥੇ ਮਹਾਰਾਜਾ 1923 ਤੋਂ 1928 ਤੱਕ ਦੇਹਰਾਦੂਨ ਰਿਹਾ। ਮੈਂ ਵੀ ਨਾਲ ਹੀ ਰਿਹਾ। ਮਹਾਰਾਜਾ ਤੇ ਸਿਰਫ਼ ਪੰਜਾਬ ਵਿੱਚ ਵੜਨ 'ਤੇ ਹੀ ਪਾਬੰਦੀ ਸੀ ਹੋਰ ਕਿਤੇ ਵੀ ਜਾ ਸਕਦਾ ਸੀ। ਪਰ ਅੰਗਰੇਜ਼ ਹਰ ਵੇਲੇ ਉਸ ਤੇ ਅੱਖ ਰੱਖਦੇ ਸਨ। ਆਖਿਰ ਇਨ੍ਹਾਂ ਅੰਗਰੇਜ਼ਾਂ ਨੇ ਮਹਾਰਾਜੇ ਦੇ ਘਰ ਫੁੱਟ ਪਾ ਦਿੱਤੀ ਤੇ ਮਹਾਰਾਣੀ ਨੂੰ ਅੰਗਰੇਜ਼ਾਂ ਨੇ ਹੱਥ ਵਿੱਚ ਲੈ ਲਿਆ। ਇਸ ਦੌਰਾਨ ਮਹਾਰਾਜਾ ਨੇ ਜਦੋਂ ਵੇਖਿਆ ਕਿ ਮੇਰਾ ਘਰ ਤਾਂ ਵੰਡਿਆ ਗਿਆ ਹੈ ਤਾਂ ਉਹਨਾਂ ਨੇ ਬਾਬੂ ਤੇਜਾ ਸਿੰਘ ਭਸੌੜ ਵਾਲਿਆਂ ਦੀ ਸਾਲੀ ਨਾਲ ਜਿਸਦਾ ਨਾਮ ਗੁਰਚਰਨ ਕੌਰ ਸੀ, ਸ਼ਾਦੀ ਕਰ ਲਈ। ਉਹ ਹੁਣ ਸ਼ਾਇਦ ਦਿੱਲੀ ਰਹਿੰਦੀ ਹੈ। ਲੇਕਿਨ ਉਹ ਸ਼ਾਦੀ ਗੁਪਤ ਰਹੀ। ਆਨੰਦ ਕਾਰਜ ਹੋਏ। ਮੈਂ ਤੇ ਸਰਦੂਲ ਸਿੰਘ ਕਵੀਸ਼ਰ ਕੋਲ ਸਾਂ। ਬਾਬੂ ਤੇਜਾ ਸਿੰਘ ਭਸੌੜ ਕੋਲ ਸਨ। ਉਹਦਾ ਸਭ ਤੋਂ ਜ਼ਿਆਦਾ ਨੁਕਸਾਨ ਇਹ ਹੋਇਆ ਕਿ ਅਖ਼ਬਾਰ ਵਿੱਚ ਨਿਕਲ ਗਿਆ ਕਿ ਮਹਾਰਾਜਾ ਨੇ ਦੂਜੀ ਸ਼ਾਦੀ ਕਰਾ ਲਈ। ਸਰਦੂਲ ਸਿੰਘ ਕਵੀਸ਼ਰ ਨੇ ਇਸ ਨੂੰ ਖੰਡਨ (contradict) ਕਰ ਦਿੱਤਾ। ਸਰਦੂਲ ਸਿੰਘ ਕਵੀਸ਼ਰ ਨੇ ਕਿਹਾ ਕਿ ਇਹ ਖ਼ਬਰ ਝੂਠੀ ਹੈ। ਇਸ ਕਰਕੇ ਅੰਗਰੇਜ਼ਾਂ ਨੇ

ਇਸ ਨੂੰ ਮਹਾਰਾਣੀ ਨਹੀਂ ਮੰਨਿਆ।

*ਸੁਆਲ : ਸਰਦੂਲ ਸਿੰਘ ਕਵੀਸ਼ਰ ਨੇ ਇਹ ਖਬਰ ਦਾ ਖੰਡਨ ਕਿਉਂ ਕੀਤਾ?*

*ਉੱਤਰ:* ਉਸ ਨੇ ਇਸ ਖ਼ਬਰ ਦਾ ਖੰਡਨ ਇਸ ਲਈ ਕੀਤਾ ਕਿਉਂਕਿ ਇਸ ਨਾਲ ਸਿੱਖਾਂ ਦੀ ਰਾਜਨੀਤੀ ਤੇ ਭੈੜਾ ਅਸਰ ਪਏਗਾ। ਮਹਾਤਮਾ ਗਾਂਧੀ ਨੇ ਵੀ ਬੁਰਾ ਮਨਾਇਆ ਕਿ ਮਹਾਰਾਜ ਨੇ ਜੇਹਲ ਵਿੱਚ ਸ਼ਾਦੀ ਕਿਉਂ ਕੀਤੀ ਹੈ? ਮੈਂ ਅਜਿਹੇ ਮਹਾਰਾਜੇ ਦੀ ਮੱਦਦ ਨਹੀਂ ਕਰਨਾ ਚਾਹੁੰਦਾ। ਇਸ ਤੇ ਸਰਦੂਲ ਸਿੰਘ ਕਵੀਸ਼ਰ ਕਿਉਂਕਿ ਬਹੁਤ ਪ੍ਰਸਿੱਧ ਕਾਂਗਰਸੀ ਸੀ, ਉਸ ਨੇ ਇਸ ਦਾ ਖੰਡਨ ਕਰ ਦਿੱਤਾ। 1928 ਦੇ ਵਿੱਚ ਇਹ ਖਤੋ-ਖਿਤਾਬ ਚਲਦੀ ਰਹੀ ਕਿ ਇਸ ਪਰਿੰਸ ਦੀ ਪੜ੍ਹਾਈ ਲਈ ਜਾਂ ਤਾਂ ਅੰਗਰੇਜ਼ ਟਿਊਟਰ ਮੁਕੱਰਰ ਕਰੋ। ਅਗਰ ਅੰਗਰੇਜ਼ ਟਿਊਟਰ ਨਹੀਂ ਦਿੰਦੇ ਤਾਂ ਸਾਨੂੰ ਆਪਣੀ ਮਰਜੀ ਦੇ ਸਕੂਲ ਵਿੱਚ ਪੜ੍ਹਾਉਣ ਦਿਉ। ਇਹ ਪ੍ਰਤਾਪ ਸਿੰਘ ਵਾਸਤੇ ਮੈਂ ਦੱਸ ਰਿਹਾ ਹਾਂ।

ਮਹਾਰਾਜਾ ਦੀ ਇਹ ਰਟ ਰਹੀ ਕਿ ਤੁਸੀਂ ਮੇਰਾ ਰਾਜ ਖੋਹ ਸਕਦੇ ਹੋ, ਮੇਰੀ ਗੱਦੀ ਮੈਥੋਂ ਲੈ ਸਕਦੇ ਹੋ ਪਰ ਮੇਰੀ ਔਲਾਦ ਨਹੀਂ ਖੋਹ ਸਕਦੇ। ਮੈਂ ਆਪਣੀ ਔਲਾਦ ਨੂੰ ਪੰਜਾਬੀ ਪੜ੍ਹਾਵਾਂ, ਕੁਝ ਪੜ੍ਹਾਵਾਂ, ਮੈਂ ਆਪਣੀ ਮਰਜ਼ੀ ਦੇ ਟਿਊਟਰ ਨੂੰ ਰੱਖਾਂਗਾ। ਇਹ ਪੋਲੀਟੀਕਲ ਡਿਪਾਰਟਮੈਂਟ ਤੇ ਮਹਾਰਾਜਾ ਦੇ ਵਿਚਕਾਰ ਖਤੋ-ਖਿਤਾਬ ਚਲਦੀ ਰਹੀ। ਆਖਰ ਮਹਾਰਾਜੇ ਨੇ ਇਹ ਕਿਹਾ ਕਿ ਜੇ ਤੁਸੀਂ ਅੰਗਰੇਜ਼ ਹੀ ਦੇਣਾ ਹੈ ਤਾਂ ਮੈਨੂੰ ਮਿਸਟਰ ਵਾਧਨ ਹੀ ਦੇ ਦਿਉ ਜਿਹੜਾ ਕਿ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਪ੍ਰਿੰਸੀਪਲ ਸੀ। ਪਰ ਪੋਲਿਟੀਕਲ ਰੀਜੈਂਟ ਨੇ ਮਨਾ ਕਰ ਦਿੱਤਾ। ਗੱਲ ਹੋਰ ਜਿਆਦਾ ਵਧ ਗਈ। ਅੰਗਰੇਜ਼ਾਂ ਨੇ ਫਿਰ ਮਹਾਰਾਣੀ ਨਾਲ ਮਿਲ ਕੇ ਫ਼ੈਸਲਾ ਕਰ ਲਿਆ ਤੇ ਨਾਲ ਹੀ ਮਹਾਰਾਣੀ ਦੇ ਪਿਤਾ ਜੋ ਇੱਕ ਰਿਟਾਇਰਡ ਮੇਜਰ ਪ੍ਰੇਮ ਸਿੰਘ ਸਨ ਉਹਨਾਂ ਨੂੰ ਵੀ ਫ਼ੈਸਲੇ ਸਮੇਂ ਨਾਲ ਹੀ ਲੈ ਲਿਆ। ਉਹ ਨਿਜਾਮ ਹੈਦਰਾਬਾਦ ਦੀ ਸਰਵਿਸ ਤੋਂ ਰਿਟਾਇਰਡ ਹੋਏ ਸਨ। ਅੰਗਰੇਜ਼ਾਂ ਨੇ ਮਹਾਰਾਣੀ ਨੂੰ ਤੇ ਮੇਜਰ ਪ੍ਰੇਮ ਸਿੰਘ ਨੂੰ ਕਿਹਾ ਕਿ ਮਹਾਰਾਜਾ ਰਿਪੁਦਮਨ ਸਿੰਘ ਨੇ ਤਾਂ ਆਪਣਾ ਭਵਿੱਖ ਖਰਾਬ ਕਰ ਲਿਆ ਹੈ ਤੂੰ ਆਪਣੇ ਲੜਕੇ ਦਾ ਭਵਿੱਖ ਕਿਉਂ ਖਰਾਬ ਕਰਦੀ ਹੈ? ਇਨ੍ਹਾਂ ਨੇ ਇਹਨਾਂ ਨੂੰ ਅੱਡੋ ਅੱਡ ਕਰਨ ਦੀ ਸਾਜ਼ਿਸ਼ ਬਣਾ ਲਈ ਜਿਹੜੀ ਕਿ ਸਾਨੂੰ ਬਾਅਦ ਵਿੱਚ ਪਤਾ ਲੱਗਿਆ ਤੇ ਮਿਸਟਰ ਸਰ ਆਇੰਗਰ ਮਦਰਾਸ ਦਾ ਹੁੰਦਾ ਸੀ। ਉਸ ਨੇ ਆ ਕੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਕਿਹਾ ਕਿ ਮੈਂ ਤੁਹਾਡੀ ਦਿੱਲੀ ਵਾਇਸਰਾਏ ਨਾਲ ਮੁਲਾਕਾਤ ਕਰਾ ਦਿੰਦਾ ਹਾਂ। ਕੁਝ ਚਿਰ ਵਾਸਤੇ ਅੰਗਰੇਜ਼ ਰੈਜ਼ੀਡੈਂਟ ਰਹੇਗਾ। ਉਹ ਆਪਣੇ ਅਖਤਿਆਰ ਰੱਖਣਗੇ। ਬਾਅਦ ਵਿੱਚ ਤੁਹਾਨੂੰ ਗੱਦੀ ਤੇ ਵਾਪਿਸ ਬਿਠਾ ਦੇਣਗੇ। ਤਾਰੀਖ਼ ਨਿਸ਼ਚਿਤ ਹੋ ਗਈ। ਅਸੀਂ ਦਿੱਲੀ ਚਲੇ ਗਏ। ਮਹਾਰਾਣੀ ਤੇ ਪਰਤਾਪ ਸਿੰਘ ਦੇਹਰਾਦੂਨ ਰਹਿ ਗਿਆ। ਮਹਾਰਾਜ ਤੇ 5 ਆਦਮੀ ਸਟਾਫ਼ ਦੇ ਦਿੱਲੀ ਚਲੇ ਗਏ। ਜਦੋਂ ਦਿੱਲੀ ਸੀਸਲ ਹੋਟਲ ਵਿੱਚ ਅਸੀਂ ਠਹਿਰੇ ਤਾਂ ਉਥੇ ਦਿਵਾਨ ਸਿੰਘ ਮਫਤੂਨ, ਐਡੀਟਰ ਜੋ ਪਹਿਲਾਂ ਮਹਾਰਾਜਾ ਨਾਭਾ ਕੋਲ ਆਉਂਦਾ ਰਹਿੰਦਾ ਸੀ, ਇਹ ਉਸਦੀ ਮਾਲੀ ਸਹਾਇਤਾ ਵੀ ਕਰਦੇ ਸਨ, ਕਿਸੇ ਗੱਲੋਂ ਨਾਰਾਜ਼ ਹੋ ਕੇ ਉਸਨੇ ਆਰਟੀਕਲ ਲਿਖ ਦਿੱਤਾ ਕਿ ਮਹਾਰਾਜ ਨਾਭਾ ਨੂੰ ਜਦ ਪੰਥ ਗੱਦੀ ਨਹੀਂ ਬਿਠਾ ਸਕਿਆ, ਕਾਂਗਰਸ ਗੱਦੀ ਤੇ ਨਹੀਂ ਬਿਠਾ ਸਕੀ, ਹੁਣ ਉਹ ਅੰਗਰੇਜ਼ ਦੀ ਸ਼ਰਨ ਵਿੱਚ ਆ ਗਿਆ ਹੈ ਤੇ ਉਹ ਕੱਲ ਵਾਇਸਰਾਏ ਨੂੰ ਮਿਲਣ ਜਾ ਰਿਹਾ ਹੈ। ਮਹਾਰਾਜੇ ਨੇ ਸ਼ਾਮ ਨੂੰ ਪਰੈਸ ਕਾਨਫਰੰਸ ਕਰਕੇ (ਹਿੰਦੁਸਤਾਨ ਟਾਈਮਜ਼ ਅਖ਼ਬਾਰ ਨਿਕਲਦਾ ਸੀ) ਖੰਡਨ ਕਰ ਦਿੱਤਾ ਕਿ ਨਾ ਤਾਂ ਮੈਂ ਝੁਕਿਆ ਹਾਂ ਨਾ ਮੈਂ ਕੌਮ ਦੇ ਨਾਮ ਕੋਈ ਧੱਬਾ ਲੱਗਣ ਦਿਆਂਗਾ। ਮੈਂ ਕੋਈ

ਅੰਗਰੇਜ਼ਾਂ ਦੇ ਕਦਮਾਂ 'ਤੇ ਡਿੱਗਣ ਨੂੰ ਤਿਆਰ ਨਹੀਂ ਹਾਂ। ਅਸੀਂ ਖੁਸ਼ ਸਾਂ ਕਿ ਮੁੜਕੇ ਆਪਣੀ ਰਿਆਸਤ ਨਾਭਾ ਵਿੱਚ ਚਲੇ ਜਾਵਾਂਗੇ। ਗੱਲ ਮੁੱਕ ਜਾਏਗੀ। ਪਰੰਤੂ ਆਇੰਗਰ ਨੇ ਆ ਕੇ ਮਹਾਰਾਜ ਨੂੰ ਕਿਹਾ ਕਿ ਤੁਸੀਂ ਤਾਂ ਸਤਿਆਨਾਸ ਕਰ ਦਿੱਤਾ ਹੈ। ਵਾਇਸਰਾਏ ਨੇ ਬੇਇਜ਼ਤੀ ਸਮਝੀ ਹੈ ਤੇ ਤੁਹਾਡੀ ਮੁਲਾਕਾਤ ਕੈਂਸਲ ਹੋ ਗਈ ਹੈ ਤੇ ਤੁਹਾਡੀ ਸਟੇਟਮੈਂਟ ਕਰਕੇ ਉਹ ਹੁਣ ਤੁਹਾਨੂੰ ਮਿਲਣਾ ਨਹੀਂ ਚਾਹੁੰਦਾ।

*ਸੁਆਲ : ਕੀ ਮਹਾਰਾਜ ਆਪਣੀ ਸਟੈਟਮੇਂਟ ਦੇਣ ਤੋਂ ਪਹਿਲਾਂ ਤੁਹਾਡੇ ਸਾਰਿਆਂ ਨਾਲ ਜਾਂ ਆਪਣੇ ਸਲਾਹਕਾਰਾਂ ਤੋਂ ਕੋਈ ਰਾਏ ਨਹੀਂ ਲੈਂਦਾ ਸੀ?*

*ਉੱਤਰ:* ਮਹਾਰਾਜਾ ਰਾਏ ਜ਼ਰੂਰ ਲੈਂਦਾ ਸੀ। ਪਰ ਸਾਡੇ ਸਭਨਾਂ ਦੇ ਉਨ੍ਹਾਂ ਦਿਨਾਂ ਵਿੱਚ ਦਿਮਾਗ ਉਧਰ ਹੀ ਸਨ। ਅਸੀਂ ਸਾਰੇ ਹੀ ਅੰਗਰੇਜ਼ਾਂ ਦੇ ਵਿਰੁੱਧ ਸਾਂ। ਅਸੀਂ ਸੋਚਦੇ ਸਾਂ ਕਿ ਕੌਮ ਨੇ ਮੋਰਚੇ ਲਾਏ ਨੇ। ਕਾਂਗਰਸ ਪਿੱਠ 'ਤੇ ਹੈ। ਕਮਜ਼ੋਰੀ ਨਾ ਵਿਖਾਈ ਜਾਵੇ। ਝੁਕਿਆ ਨਾ ਜਾਵੇ। ਜਦੋਂ ਸਾਰੀ ਕੌਮ ਸਾਡੀ ਮੱਦਦ 'ਤੇ ਹੈ। ਐਡਵਾਈਸ ਠੀਕ ਸੀ ਜਾਂ ਗਲਤ ਸੀ ਇਹ ਹਿਸਟਰੀ ਹੀ ਦੱਸੇਗੀ।

ਜਦ ਸਾਨੂੰ ਮਿਲਣ ਤੋਂ ਇਨਕਾਰ ਹੋ ਗਿਆ ਤਾਂ ਇੱਕ ਸਾਜ਼ਸ ਸਮਝੋ ਜਾਂ ਕੁਦਰਤੀ ਗੱਲ ਸਮਝੋ ਕਿ ਇਹ ਅੰਗਰੇਜ਼ ਅਲਾਹਬਾਦ ਤੋਂ ਰਿਟਾਇਰ ਹੋ ਕੇ ਇੰਗਲੈਂਡ ਜਾ ਰਿਹਾ ਸੀ ਉਸ ਦੀ ਤੀਸਰੇ ਦਿਨ ਵਿਦਾਇਗੀ ਪਾਰਟੀ ਸੀ ਤਾਂ ਉਸਨੇ ਮਹਾਰਾਜਾ ਨੂੰ ਤਾਰ ਦਿੱਤੀ ਕਿ ਜੇ ਤੂੰ ਮੈਨੂੰ ਆਪਣਾ ਸਾਰਾ ਕੇਸ ਦੇ ਦੇਵੇ ਤਾਂ ਇੰਗਲੈਂਡ ਜਾ ਕੇ ਮੈਂ ਤੇਰਾ ਕੇਸ ਲੇਬਰ ਐਮ ਪੀਜ਼ ਨਾਲ ਤੇ ਹੋਰਨਾਂ ਨਾਲ ਪਲੀਡ ਕਰਾਂਗਾ। ਸਾਡਾ ਕੋਚ ਜੋ ਗੱਡੀ ਦਾ ਸੀ ਉਹ ਇਲਾਹਾਬਾਦ ਐਕਸਪਰੈਸ ਨਾਲ ਲਾ ਦਿੱਤਾ ਗਿਆ। ਲੇਕਿਨ ਨਾਲ ਦੇ ਡੱਬੇ ਵਿੱਚ ਅੰਗਰੇਜ਼ ਅਫ਼ਸਰ ਤੇ ਹੋਰ ਪੁਲੀਸ ਦੇ ਬੰਦੇ ਲਾ ਦਿੱਤੇ ਸਨ। ਮਹਾਰਾਜਾ ਬਹੁਤ ਸਮਝਦਾਰ ਸੀ ਤੇ ਕਹਿਣ ਲੱਗਾ ਕਿ ਬਾਰ ਬਾਰ ਪੁਲੀਸ ਆਪਣੇ ਕੋਚ ਦੇ ਸਾਹਮਣੇ ਚੱਕਰ ਲਗਾ ਰਹੀ ਹੈ। "There is something wrong" । ਮਹਾਰਾਜਾ ਨੂੰ ਕਿਹਾ ਕਿ ਤੁਸੀਂ ਵੀ ਵਹਿਮੀ ਹੋ ਕੋਈ ਅਜਿਹੀ ਗੱਲ ਨਹੀਂ। ਅਸੀਂ ਇਲਾਹਾਬਾਦ ਚਲੇ ਗਏ। ਉਥੇ ਵੀ ਸੀਸਲ ਹੋਟਲ ਵਿੱਚ ਠਹਿਰੇ। ਉਹ ਵੀ ਇਨ੍ਹਾਂ ਦੀ ਬਰਾਂਚ ਹੀ ਹੈ। ਮਹਾਰਾਜਾ ਸ਼ਾਮ ਨੂੰ ਵਿਦਾਇਗੀ ਪਾਰਟੀ ਤੇ ਚਲਿਆ ਗਿਆ। ਮੈਨੂੰ ਹਦਾਇਤ ਕਰ ਗਿਆ ਕਿ ਸਾਰੇ ਸਮਾਨ ਦੇ ਨਾਲ ਕਿਉਂਕਿ ਅਸੀਂ ਦੇਹਰਾਦੂਨ ਵਾਇਆ ਲਖਨਊ ਜਾ ਰਹੇ ਹਾਂ। ਲਖਨਊ ਕਿਉਂਕਿ ਇੰਡੀਅਨ ਡੇਲੀ ਟੈਲੀਗਰਾਫ ਪੇਪਰ ਮੋਤੀ ਲਾਲ ਨਹਿਰੂ ਤੋਂ ਮਹਾਰਾਜਾ ਨਾਭਾ ਨੇ ਖਰੀਦ ਲਿਆ ਸੀ ਤਾਂ ਕਿ ਆਪਣਾ ਪਰਚਾਰ ਤੇ ਕੇਸ ਪਲੀਡ ਕਰ ਸਕੇ। ਉਹ ਕਹਿਣ ਲੱਗੇ ਕਿ ਜਾਂਦੇ ਹੋਏ ਲਖਨਊ ਪਰੈਸ ਨੂੰ ਦੇਖਕੇ ਫਿਰ ਦੇਹਰਾਦੂਨ ਚਲਾਂਗੇ। ਅਸੀਂ ਆਪਣਾ ਕੋਚ ਉਸ ਨਾਲ ਲਾਹ ਲਿਆ। ਮਹੀਨਾ ਫਰਵਰੀ ਦਾ ਪਹਿਲਾ ਹਫਤਾ ਸੰਨ 1928 ਦੀ ਗੱਲ ਹੈ। ਸਟੇਸ਼ਨ 'ਤੇ ਗੱਡੀ ਨੇ ਵਿਸਲ ਦੇ ਦਿੱਤੀ ਮੈਂ ਗਾਰਡ ਨੂੰ ਕਿਹਾ ਕਿ ਮਹਾਰਾਜਾ ਨਹੀਂ ਆਇਆ। ਉਹ ਕਹਿਣ ਲੱਗਿਆ ਕਿ ਮੈਂ ਤੁਹਾਡੇ ਮਹਾਰਾਜੇ ਖਾਤਰ ਗੱਡੀ ਨਹੀਂ ਰੋਕ ਸਕਦਾ। ਉਨ੍ਹਾਂ ਦਿਨਾਂ ਵਿੱਚ ਇਲਾਹਾਬਾਦ ਦਾ ਸਟੇਸ਼ਨ ਮਾਸਟਰ ਵੀ ਅੰਗਰੇਜ਼ ਸੀ ਤੇ ਗਾਰਡ ਵੀ ਅੰਗਰੇਜ਼ ਸੀ। ਗੱਡੀ ਨੇ ਵਿਸਲ ਦੇ ਦਿੱਤੀ। ਪਰ ਇਸ ਦੇ ਦੌਰਾਨ ਹੀ ਸਟੇਸ਼ਨ ਮਾਸਟਰ ਨੇ ਆ ਕੇ ਗਾਰਡ ਨੂੰ ਕੋਈ ਗੱਲ ਕਹੀ ਤੇ ਸਾਡਾ ਕੋਚ ਤੋੜ ਦਿੱਤਾ। ਇਸ ਦੌਰਾਨ ਭਾਣਾ ਇਹ ਵਰਤਿਆ ਕਿ ਇੱਕ ਗੱਡੀ ਉਹਨਾਂ ਨੇ ਲੋਕੋ ਸ਼ੈਡ ਵਿੱਚ ਰੱਖੀ ਹੋਈ ਸੀ ਕਿ ਉਸ ਨੂੰ ਜਾਲੀਆਂ ਤੇ ਕਿੱਲ ਲੱਗੇ ਸਨ ਕਿ ਉਸ ਨੂੰ ਖੋਲਕੇ ਬਾਹਰ ਨਾ ਝਾਕ ਸਕਣ। ਜਦੋਂ ਮਹਾਰਾਜ ਸਾਹਿਬ ਪੁਲ ਪਾਰ

ਕਰਕੇ ਉਧਰ ਨੂੰ ਚੜ੍ਹਨ ਲੱਗੇ ਤਾਂ ਉਥੇ ਪੁਲਿਸ ਡੀ. ਆਈ. ਜੀ. ਤੇ ਹੋਰ ਪੁਲਿਸ ਅਫ਼ਸਰ ਮਹਾਰਾਜ ਦੀ ਪਛਾਣ ਲਈ ਖੜ੍ਹੇ ਸਨ। ਮੇਰਾ ਖਿਆਲ ਹੈ ਨਾਲ ਸੰਤ ਪ੍ਰਕਾਸ਼ ਸਿੰਘ ਸਨ, ਉਹਨਾਂ ਨੇ ਇਸ਼ਾਰਾ ਕੀਤਾ ਕਿ ਇਹੀ ਮਹਾਰਾਜਾ ਨਾਭਾ ਹੈ (He is Maharaja Nabha) ਤਾਂ ਡੀ. ਆਈ. ਜੀ. ਨੇ ਉਹਨਾਂ ਨਾਲ ਹੱਥ ਮਿਲਾਕੇ ਕਿਹਾ ਕਿ Are you Maharaja Nabha? ਉਹਨਾਂ ਨੇ ਕਿਹਾ ਹਾਂ। ਆਈ. ਜੀ. ਨੇ ਕਿਹਾ ਕਿ ਮੈਂ ਤੁਹਾਡੇ ਨਾਲ ਪਰਾਈਵੇਟ ਗੱਲ ਕਰਨੀ ਹੈ ਅਤੇ ਉਹ ਮਹਾਰਾਜਾ ਨੂੰ ਵੇਟਿੰਗ ਰੂਮ ਵਿੱਚ ਲੈ ਗਿਆ। ਅੰਦਰ ਪੁਲਿਸ ਦੇ ਅੰਗਰੇਜ਼ ਸੰਗੀਨਾਂ ਤਾਣੀ ਖੜ੍ਹੇ ਸਨ, ਤੇ ਮਹਾਰਾਜਾ ਨੂੰ ਕਹਿਣ ਲੱਗੇ ਕਿ ਜੇ ਕੋਈ ਹਥਿਆਰ ਆਦਿ ਹੈ ਤਾਂ ਰੱਖ ਦਿਉ। You are no Maharaja Nabha ਇਹ His Msjesty ਵਲੋਂ ਹੁਕਮ ਹੈ ਕਿ ਤੇਰੇ ਲੜਕੇ ਨੂੰ ਮਹਾਰਾਜਾ ਨਾਭਾ ਕਰਾਰ ਦਿੱਤਾ ਗਿਆ ਹੈ ਤੇ ਤੂੰ Ex-Majaraja of Nabha ਹੈ ਤੇ ਤੈਨੂੰ 25,000 ਰੁਪਏ ਦੀ ਬਜਾਇ 10,000 ਰੁਪਏ ਅਲਾਊਂਸ ਮਿਲੇਗਾ। 15,000 ਰੁਪਏ ਤੇਰੇ ਪਰਵਾਰ ਨੂੰ ਮਿਲੇਗਾ। ਸਾਨੂੰ ਕੋਈ ਪਤਾ ਨਹੀਂ ਕਿ ਕੀ ਹੋਇਆ। ਮਹਾਰਾਜੇ ਕੋਲੋਂ ਛੇ ਗੋਲੀ ਦਾ ਪਿਸਤੋਲ ਮੇਜ਼ ਤੇ ਰਖਾ ਲਿਆ ਤੇ ਉਹਨਾਂ ਨੂੰ ਉਸੇ ਗੱਡੀ ਵਿੱਚ ਬੰਦ ਕਰ ਦਿੱਤਾ ਜਿਸ 'ਤੇ ਲੋਹੇ ਦੀਆਂ ਜਾਲੀਆਂ ਲੱਗੀਆਂ ਸਨ, ਜਿਸ ਦਾ ਜ਼ਿਕਰ ਮੈਂ ਪਹਿਲਾਂ ਕਰ ਚੁੱਕਿਆ ਹਾਂ। ਸਾਡੀ ਹੋਰ ਟਰੇਨ ਨਾਲ ਗੱਡੀ ਲਾ ਦਿੱਤੀ ਅਤੇ ਮਹਾਰਾਜੇ ਦੀ ਹੋਰ ਟਰੇਨ ਨਾਲ। ਅੱਗੇ ਫਿਰ ਫਤਿਹਪੁਰ ਸਟੇਸ਼ਨ ਤੇ ਸਾਡੀ ਗੱਡੀ ਤੋੜ ਦਿੱਤੀ ਤੇ ਉਥੇ ਸਾਨੂੰ ਸੰਤ ਪਰਕਾਸ਼ ਸਿੰਘ ਨੇ ਕਿਹਾ ਕਿ ਜੇ ਤੁਸੀਂ ਕੁਛ ਖਾਣਾ ਹੈ ਤਾਂ ਖਾ ਲਉ। ਤੁਹਾਡਾ ਮਹਾਰਾਜਾ ਵੀ ਨਾਲ ਹੈ। ਉਥੇ ਸਾਨੂੰ ਕਿਹਾ ਕਿ ਜੋ ਮਹਾਰਾਜਾ ਚਾਹੁੰਦਾ ਹੈ ਖਾਣ ਲਈ, ਪੁੱਛ ਲਉ। ਜਦੋਂ ਮੈਂ ਉਹਨਾਂ ਨੂੰ ਜਾ ਕੇ ਦੇਖਿਆ ਤਾਂ ਬੁਰੀ ਹਾਲਤ ਸੀ, ਕੇਸ ਖੁੱਲ੍ਹੇ ਸਨ।

ਮੈਨੂੰ ਜਾਂਦਿਆਂ ਹੀ ਸਭ ਤੋਂ ਪਹਿਲਾਂ ਮਹਾਰਾਜੇ ਨੇ ਪੁੱਛਿਆ ਕਿ ਸਾਨੂੰ ਕਿਥੇ ਲਿਜਾ ਰਹੇ ਨੇ? ਮੈਂ ਕਿਹਾ ਕਿ ਮੈਨੂੰ ਕੁਛ ਪਤਾ ਨਹੀਂ। ਮੈਂ ਮਹਾਰਾਜ ਨੂੰ ਕਿਹਾ ਕਿ ਕੁਛ ਖਾ ਲਉ। ਉਹਨਾਂ ਨੇ ਕਿਹਾ ਮੈਂ ਕੁਛ ਨਹੀਂ ਖਾਣਾ। ਫਿਰ ਵੀ ਮੇਰੇ ਕਹਿਣ ਤੇ ਉਹਨਾਂ ਨੇ ਥੋੜ੍ਹਾ ਜਿਹਾ ਦੁੱਧ ਪੀ ਲਿਆ। ਇੰਨੇ ਚਿਰ ਨੂੰ ਫਿਰ ਸਪੈਸ਼ਲ ਟਰੇਨ ਬਣਕੇ ਰੇਲਵੇ ਬੋਰਡ ਦੀ ਧੋਖਾ ਦੇਣ ਲਈ ਕਿ ਇਹ ਨਾ ਪਤਾ ਲੱਗੇ ਕਿ ਮਹਾਰਾਜਾ ਆ ਰਿਹਾ ਹੈ ਜੋ ਕਿ ਪੂਰੀ ਦੀ ਪੂਰੀ ਟਰੇਨ ਸੀ ਜਿਸ ਵਿੱਚ ਡਾਕਟਰੀ, ਸਟੈਨੋ, ਟਾਈਪਿਸਟ ਤੇ ਹੋਰ ਦਫਤਰ ਸਭ ਕੁਝ ਸੀ।

ਮੈਨੂੰ ਤੇ ਮਹਾਰਾਜੇ ਨੂੰ ਇੱਕ ਗੱਡੀ ਵਿੱਚ ਕਰ ਦਿੱਤਾ। ਸਾਨੂੰ ਨਹੀਂ ਪਤਾ ਸੀ ਕਿ ਕਿਥੇ ਲੈ ਜਾ ਰਹੇ ਹਨ। ਗੱਡੀ ਚੱਲ ਪਈ। ਉਹ ਗੱਡੀ ਮਦਰਾਸ ਵੱਲ ਚੱਲ ਪਈ।

ਕਿਉਂਕਿ ਅਖ਼ਬਾਰਾਂ ਵਿੱਚ ਤਾਂ ਉਦੋਂ ਹੀ ਅੰਗਰੇਜ਼ਾਂ ਵਲੋਂ ਨਿਕਲ ਚੁੱਕਾ ਸੀ ਮਹਾਰਾਜਾ ਨਾਭਾ ਦੀ ਬਜਾਇ ਉਸ ਦੇ ਪੁੱਤਰ ਨੂੰ ਗੱਦੀ ਦੇ ਦਿੱਤੀ ਹੈ। ਜਦੋਂ ਬਾਲਗ ਹੋ ਜਾਵੇਗਾ ਤਾਂ ਗੱਦੀ ਤੇ ਬੈਠ ਜਾਵੇਗਾ। ਹਾਲੇ ਉਹ ਨਾ-ਬਾਲਗ ਹੈ ਤੇ ਮਹਾਰਾਜਾ ਦਾ ਹੁਣ ਗੱਦੀ ਤੇ ਕੋਈ ਅਧਿਕਾਰ ਨਹੀਂ ਰਿਹਾ। ਸਾਨੂੰ ਇਸ ਬਾਰੇ ਕੋਈ ਪਤਾ ਨਹੀਂ ਸੀ। ਉਹਨਾਂ ਦਿਨਾਂ ਵਿੱਚ ਕਾਂਗਰਸ ਐਜੀਟੇਸ਼ਨ ਜ਼ੋਰਾਂ ਤੇ ਚੱਲ ਰਿਹਾ ਸੀ। ਜਦੋਂ ਸਾਡੀ ਗੱਡੀ ਮਦਰਾਸ ਪਹੁੰਚੀ ਤਾਂ ਸਾਰੇ ਲੀਡਰ ਉਥੇ ਪਹੁੰਚ ਗਏ ਕਿਉਂਕਿ ਅਖ਼ਬਾਰ ਵਿੱਚ ਇਹ ਵੀ ਨਿਕਲਿਆ ਸੀ ਕਿ ਮਹਾਰਾਜਾ ਨੂੰ ਹੁਣ ਮਦਰਾਸ ਕੋਲ ਕਡਾਈ ਕਨਾਲ ਲਿਜਾਇਆ ਜਾਵੇਗਾ। ਸਟੇਸ਼ਨ ਤੇ ਬੜੀ ਭੀੜ ਸੀ। ਹਜ਼ਾਰਾਂ ਆਦਮੀ ਵੰਦੇ ਮਾਤਰਮ ਵੰਦੇ ਮਾਤਰਮ ਦੇ ਨਾਹਰੇ ਲਾ ਰਹੇ ਸਨ। ਸਾਨੂੰ ਪਲੇਟ ਫਾਰਮ ਤੇ ਨਾ ਉਤਰਣ ਦਿੱਤਾ ਤੇ ਗੱਡੀ ਨੂੰ ਵਾਪਿਸ ਕਰਕੇ ਸਾਨੂੰ Sea Shore

ਤੇ ਲੈ ਗਏ। ਅਸੀਂ ਸਮੁੰਦਰੀ ਜਹਾਜ਼ ਵੇਖਕੇ ਸਮਝੇ ਕਿ ਸਾਨੂੰ ਬਰਮਾ ਜਾਂ ਹੋਰ ਕਿਤੇ ਲੈ ਜਾਣਗੇ ਪਰ ਉਹਨਾਂ ਨੇ ਸਾਨੂੰ ਕਿਹਾ ਕਿ ਛੋਟੀ ਟਰੇਨ ਵਿੱਚ ਬੈਠ ਜਾਉ। ਅਸੀਂ ਛੋਟੀ ਟਰੇਨ ਵਿੱਚ ਬੈਠ ਗਏ। ਦੂਸਰੇ ਦਿਨ ਤ੍ਰਿਚਨਾਪਲੀ ਤੇ ਮੈਨੂੰ ਕਿਹਾ ਗਿਆ ਕਿ ਤੁਸੀਂ ਅਖ਼ਬਾਰ ਵਗੈਰਾ ਲੈ ਸਕਦੇ ਹੋ। ਮੈਂ ਉੱਤਰ ਕੇ ਬੁੱਕ ਸਟਾਲ ਤੋਂ ਅਖ਼ਬਾਰ ਲਿਆ। ਉਸ ਤੋਂ ਪਤਾ ਲੱਗਾ ਕਿ ਸਾਨੂੰ ਕੋਡਾਈ ਕਨਾਲ ਲਿਜਾ ਰਹੇ ਹਨ। ਸਾਡੇ ਚਾਹ ਪੀਣ ਦਾ ਪ੍ਰੋਗਰਾਮ ਗੱਡੀ ਦੇ ਵਿੱਚ ਹੀ ਸੀ। ਉਹਨਾਂ ਨੂੰ ਇਹ ਵੀ ਡਰ ਸੀ ਕਿ ਮਹਾਰਾਜਾ ਕਿਤੇ ਗੱਡੀ ਵਿੱਚ ਆਪਣਾ ਮੱਥਾ ਮਾਰਕੇ ਭੰਨ ਹੀ ਨਾ ਲਵੇ ਤੇ ਇਸ ਲਈ ਖਾਣ ਪੀਣ ਦਾ ਪ੍ਰੋਗਰਾਮ ਗੱਡੀ ਦੇ ਵਿੱਚ ਹੀ ਸੀ।

ਆਖਰ ਸਾਨੂੰ ਕੋਡਾਈ ਕਨਾਲ ਰੋਡ ਸਟੇਸ਼ਨ ਤੇ ਪਹੁੰਚਾ ਦਿੱਤਾ। ਉਥੋਂ ਕੋਈ ਪੰਜਾਹ ਕੁ ਮੀਲ ਅੱਗੇ ਕੋਡਾਈ ਕਨਾਲ ਹਿੱਲ ਸੀ ਤੇ 8000 ਕੁ ਫੁੱਟ ਦੀ ਉਚਾਈ ਸੀ। ਪਰ ਉਥੇ ਕੋਈ ਠੰਢ ਨਹੀਂ ਹੁੰਦੀ। ਉਥੇ ਮਦਰਾਸ ਦੀ ਪੁਲੀਸ ਨੇ ਸਾਨੂੰ ਸੰਭਾਲ ਲਿਆ। ਪੰਜਾਬ ਦੀ ਪੁਲਿਸ ਮੁੜ ਆਈ। ਉਥੇ ਸਾਨੂੰ ਕਾਰਾਂ ਵਿੱਚ ਬਿਠਾ ਕੇ ਕੋਡਾਈ ਕਨਾਲ ਲੈ ਗਏ। ਉਥੇ ਇੱਕ ਬੰਗਲਾ ਜੋ ਬਾਹਰੋ ਬਾਹਰ ਸੀ। ਜਿਆਦਾ ਤੋਂ ਜਿਆਦਾ ਇੱਕ ਲੇਕ ਕਲੱਬ ਸੀ। ਅੰਗਰੇਜ਼ ਦਾ ਹੋਟਲ ਸੀ ਜਿਥੇ ਇਹਨਾਂ ਦੀ ਅਬਜਰਵੇਟਰੀ ਸੀ ਉਥੋਂ ਤਿੰਨ ਮੀਲ ਤੇ ਕੋਠੀ ਅਲਾਟ ਕਰ ਦਿੱਤੀ ਗਈ। ਜ਼ਿਆਦਾ ਤੋਂ ਜ਼ਿਆਦਾ 15-20 ਦੁਕਾਨਾਂ ਉਥੇ ਸਨ। ਬਰਫ਼ ਪੈਂਦੀ ਨਹੀਂ ਸੀ ਪਰ ਸਰਦੀ ਸੀ।

ਮਹਾਰਾਜਾ ਉਥੇ ਹੀ ਰਹਿੰਦਾ ਸੀ। ਮੈਂ ਹੇਠਾਂ ਵੀ ਆ ਜਾਂਦਾ ਸੀ ਪਰ ਮੇਰੇ ਤੇ ਨਿਗਾਹ ਰੱਖਦੇ ਸਨ। ਮਹਾਰਾਜਾ ਉਥੇ ਇਕੱਲਾ ਹੀ ਸੀ। ਮਹਾਰਾਜਾ ਫਿਰ ਕੋਸ਼ਿਸ਼ ਕਰਦਾ ਰਿਹਾ ਕਿ ਅਸਲੀ ਰਾਣੀ ਤੇ ਉਸਦਾ ਮੌਜੂਦਾ ਲੜਕਾ ਪਰਤਾਪ ਸਿੰਘ ਉਸ ਕੋਲ ਮਿਲਣ ਆਉਣ। ਅੰਗਰੇਜ਼ ਨੇ ਮਨਾਹੀ ਕਰ ਦਿੱਤੀ ਤੇ ਮਹਾਰਾਣੀ ਨੂੰ ਕਿਹਾ ਕਿ ਤੂੰ ਤਾਂ ਜਾ ਸਕਦੀ ਹੈ ਪਰ ਪਰਿੰਸ ਪਰਤਾਪ ਸਿੰਘ ਨੂੰ ਨਹੀਂ ਲਿਜਾ ਸਕਦੀ। ਅਸੀਂ ਮਹਾਰਾਜੇ ਦੇ ਭੈੜੇ ਅਸਰ ਹੇਠ ਪਰਿੰਸ ਨੂੰ ਨਹੀਂ ਆਉਣ ਦੇਣਾ।

ਮਹਾਰਾਜੇ ਦੀ ਸ਼ਰਤ ਇਹ ਸੀ ਮਹਾਰਾਣੀ ਜੇ ਆਵੇ ਤਾਂ ਨਾਲ ਪਰਤਾਪ ਸਿੰਘ ਨੂੰ ਨਾਲ ਲੈ ਕੇ ਆਵੇ ਨਹੀਂ ਭਾਵੇਂ ਨਾ ਆਵੇ। ਇੱਕ ਸਾਲ ਲੰਘ ਗਿਆ। ਫਿਰ ਮਹਾਰਾਜੇ ਨੇ ਮੈਨੂੰ ਕਿਹਾ ਕਿ ਦੂਸਰੀ ਮਹਾਰਾਣੀ ਨੂੰ ਲਿਆ। ਮੈਂ ਦੇਹਰਾਦੂਨ ਆ ਗਿਆ। ਦੂਸਰੀ ਮਹਾਰਾਣੀ ਗੁਰਚਰਨ ਕੌਰ ਨੂੰ ਮੈਂ ਲੈ ਕੇ ਗਿਆ ਤੇ ਨਾਲ ਮਾਂ ਬਾਪ ਵੀ ਗਏ ਸਨ। ਉਹਨਾਂ ਨੂੰ ਅੱਡ ਕੋਠੀ ਲੈ ਦਿੱਤੀ।

ਮਹਾਰਾਜੇ ਨੂੰ ਗੁਰਬਾਣੀ ਦਾ ਬੜਾ ਸ਼ੌਂਕ ਸੀ। ਹਰ ਵੇਲੇ ਪੜ੍ਹਦਾ ਰਹਿੰਦਾ ਸੀ। ਹਰ ਮਹੀਨੇ ਤਕਰੀਬਨ 1500 ਰੁਪਏ ਦੀਆਂ ਕਿਤਾਬਾਂ ਮੰਗਾ ਕੇ ਪੜ੍ਹਦੇ ਸਨ। ਪਰ ਗੱਲ ਇਹ ਹੋਈ ਕਿ ਉਹਨਾਂ ਨੂੰ ਨੀਂਦ ਆਉਣੀ ਹਟ ਗਈ। ਸ਼ਰਾਬ ਉਹ ਬਿਲਕੁਲ ਨਹੀਂ ਪੀਂਦੇ ਸਨ। ਜਿੰਦਗੀ ਵਿੱਚ ਉਹਨਾਂ ਨੇ ਇਸ ਨੂੰ ਹੱਥ ਨਹੀਂ ਲਾਇਆ ਸੀ। ਜਿਹੜਾ ਸ਼ਰਾਬ ਪੀਂਦਾ ਸੀ ਤਾਂ ਉਸ ਨੂੰ ਨਫ਼ਰਤ ਕਰਦੇ ਸਨ। ਸਰਦੀ ਵਿੱਚ ਮੈਂ ਉਹਨਾਂ ਦੇ ਨਾਲ ਲਗਵੇਂ ਕਮਰੇ ਵਿੱਚ ਚਿੱਠੀ ਟਾਈਪ ਕਰ ਰਿਹਾ ਸੀ। ਸਰਦੀ ਦੇ ਮੌਸਮ ਕਾਰਣ ਮੈਂ ਗਲਾਸ ਵਿੱਚ ਬਰਾਂਡੀ ਪਾ ਕੇ ਸਿਪ ਕਰ ਰਿਹਾ ਸੀ। ਚੁੱਪ ਕਰਕੇ ਮਹਾਰਾਜਾ ਮੇਰੇ ਕੋਲ ਆ ਗਏ। ਮੈਨੂੰ ਆ ਕੇ ਕਹਿਣ ਲੱਗੇ ਕਿ ਮੈਂ ਇਹ ਉਮੀਦ ਨਹੀਂ ਕਰ ਸਕਦਾ ਕਿ ਤੂੰ ਸ਼ਰਾਬ ਪੀਵੇ। ਮੈਂ ਕਿਹਾ ਕਿ ਜੀ ਠੰਢ ਕਰਕੇ ਮੈਂ ਪੀ ਰਿਹਾ ਹਾਂ। ਮਹਾਰਾਜ ਮੈਨੂੰ ਕਹਿਣ ਲੱਗੇ ਕਿ ਮੈਂ ਇਹ ਗੱਲ ਪਸੰਦ ਨਹੀਂ

ਕਰਦਾ ਕਿਉਂਕਿ ਸ਼ਰਾਬੀ ਆਦਮੀ ਕੋਈ ਗੱਲ ਗੁਪਤ ਨਹੀਂ ਰੱਖ ਸਕਦਾ। ਇਸ ਕਰਕੇ ਮੈਨੂੰ ਸੋਚਣਾ ਪਵੇਗਾ। ਮੈਂ ਕਿਹਾ ਕਿ ਮੈਂ ਸ਼ਰਾਬੀ ਨਹੀਂ ਹਾਂ। ਜੋ ਗੱਲ ਮੇਰੇ ਦਿਲ ਵਿੱਚ ਹੈ ਉਹ ਮੈਂ ਕਦੇ ਨਹੀਂ ਦੱਸਾਂਗਾ। ਇਹ ਉਹਨਾਂ ਵਿੱਚ ਇੱਕ ਵੱਡਾ ਗੁਣ ਸੀ।

ਦੂਸਰੇ ਉਹਨਾਂ ਵਿੱਚ ਕੁਝ ਕਮਜੋਰੀਆਂ ਸਨ। ਮੈਨੂੰ ਕਹਿਣਾ ਨਹੀਂ ਚਾਹੀਦਾ ਕਿ ਉਹਨਾਂ ਵਿੱਚ ਸੈਕਸ ਦੀ ਭੁੱਖ ਸੀ। ਕੁਡਾਈ ਕਨਾਲ ਵੀ ਜਿਹਨਾਂ ਨਾਲ ਉਹਨਾਂ ਦੇ ਪਿੱਛੇ ਸੰਬੰਧ ਸਨ ਉਹਨਾਂ ਨੂੰ ਵੀ ਬੁਲਾਂਦੇ ਰਹੇ ਸਨ ਤੇ ਅਲਾਉਂਸ ਵੀ ਭੇਜਦੇ ਰਹੇ। ਔਰਤਾਂ ਕੁਝ ਆਉਂਦੀਆਂ ਰਹੀਆਂ। ਇਹਨਾਂ ਨੇ ਕੁਝ ਰੁਪਏ ਬਾਹਰ ਬਦੇਸ਼ਾਂ ਵਿੱਚ ਜਮਾ ਕਰਾਏ ਸਨ ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਅੰਗਰੇਜ਼ਾਂ ਨੇ ਇਥੇ ਕੁਝ ਨਹੀਂ ਰਹਿਣ ਦੇਣਾ। ਇਹ ਬਾਹਰ ਇੰਗਲੈਂਡ ਵਿੱਚ ਜਦੋਂ ਇਲੈਕਸ਼ਨ ਹੁੰਦੀ ਸੀ ਤਾਂ ਐਮ. ਪੀ. ਲੇਬਰਜ਼ ਦਿਆਂ ਨੂੰ ਰੁਪਏ ਭੇਜਦੇ ਸਨ ਤਾਂ ਕਿ ਇਹ ਜਿੱਤ ਕੇ ਮੇਰੇ ਹੱਕ ਵਿੱਚ ਬੋਲਣਗੇ। ਫਾਇਨੈਂਸ ਕਰਦੇ ਸਨ ਕਿ ਫਲਾਣੇ ਨੂੰ ਇੰਨੇ ਪੌਂਡ ਦੇ ਦਿਉ।

ਮੈਂ ਉਥੇ ਕੁਡਾਈ ਕਨਾਲ 1928 ਤੋਂ 1930 ਤੱਕ ਤਿੰਨ ਸਾਲ ਹੀ ਰਿਹਾ ਕਿਉਂਕਿ ਮਹਾਰਾਣੀ ਗੁਰਚਰਨ ਕੌਰ ਨਾਲ ਮੇਰੀ ਨਾ ਬਣੀ।

*ਪ੍ਰਸ਼ਨ : ਕੀ ਕਾਰਣ ਸੀ ਕਿ ਤੁਹਾਡੀ ਮਹਾਰਾਣੀ ਨਾਲ ਨਾ ਬਣੀ?*

*ਉੱਤਰ:* ਕਾਰਨ ਘਰੋਗੀ ਹੀ ਸੀ। ਘਰੇਲੂ ਝਗੜੇ ਹੋਣ ਕਰਕੇ ਮੇਰੀ ਉਸ ਨਾਲ ਨਹੀਂ ਬਣੀ। ਉਹ ਇਹ ਸਮਝਦੇ ਸਨ ਕਿ ਤਾਲਿਬ ਬਹੁਤਾ ਮਹਾਰਾਜੇ ਦੇ ਹੱਥ ਵਿੱਚ ਹੈ। ਇਹੀ ਈਰਖਾ ਸੀ। ਦੂਸਰੇ ਮਹਾਰਾਜਾ ਦਾ ਇਹ ਹਾਲ ਸੀ ਕਿ ਦੁਨੀਆਂ ਨੇ ਸੌਂ ਜਾਣਾ ਪਰ ਉਹਨਾਂ ਨੂੰ ਨੀਂਦ ਨਹੀਂ ਆਉਂਦੀ ਸੀ। ਮਹਾਰਾਣੀ ਨੇ ਆਪਣੇ ਕਮਰੇ ਵਿੱਚ ਸੌਂ ਜਾਣਾ। ਰਾਤ ਦਾ ਇੱਕ ਵੱਜ ਜਾਣਾ ਉਹਨਾਂ ਨੇ ਮੈਨੂੰ ਬੁਲਾ ਲੈਣਾ ਤੇ ਮੈਨੂੰ ਵੀ ਨਾ ਸੌਣ ਦੇਣਾ। ਪੋਲੀਟੀਕਲ ਗੱਲਾਂ ਕਦੇ ਗਾਂਧੀ ਜੀ ਬਾਰੇ, ਕਦੇ ਅਕਾਲੀਆਂ ਬਾਰੇ ਕਰਦੇ ਸਨ। ਉਹਨਾਂ ਨੂੰ ਦਿਮਾਗੀ ਸੱਟ ਲੱਗੀ ਸੀ। ਉਹ ਕਹਿੰਦੇ ਸਨ ਕਿ ਮੈਨੂੰ ਇਹ ਕਦੇ ਵੀ ਪਤਾ ਨਹੀਂ ਸੀ ਕਿ ਅੰਗਰੇਜ਼ ਮੇਰੇ ਬਾਲ ਬੱਚੇ ਵੀ ਖੋਹ ਲਵੇਗਾ। ਆਖਰ ਮੈਂ ਉਥੇ ਤੰਗ ਹੋ ਗਿਆ। ਮਹਾਰਾਣੀ ਨਾਲ ਮੇਰਾ ਝਗੜਾ ਹੋ ਗਿਆ ਤੇ ਮਹਾਰਾਜੇ ਨੂੰ ਮੈਂ ਸੁੱਤਾ ਛੱਡ ਕੇ ਆ ਗਿਆ। ਜੋ ਗੁਪਤ ਕਾਗਜ਼ ਸਨ, ਉਹ ਮੈਂ ਸੀਲ ਕਰਕੇ ਆਪਣੇ ਭਤੀਜੇ ਸ਼ਾਮ ਸਿੰਘ ਨੂੰ ਜੋ ਕਿ ਉਥੇ ਹੀ ਜੂਨੀਅਰ ਸਟਾਫ਼ ਵਿੱਚ ਸੀ, ਫੜਾ ਦਿੱਤੇ ਤੇ ਜਿਹੜੀ ਨਕਦੀ ਕੋਈ ਅੱਠ ਨੌ ਹਜ਼ਾਰ ਸੀ ਉਹ ਵੀ ਮੈਂ ਫੜਾ ਦਿੱਤੀ ਕਿਉਂਕਿ ਰੁਪਏ ਮੇਰੇ ਕੋਲ ਹੀ ਰਹਿੰਦੇ ਸਨ। ਮੈਂ ਹੀ ਹਰ ਵੇਲੇ ਜਿਧਰ ਰੁਪਏ ਭੇਜਣੇ ਹੁੰਦੇ ਸਨ ਭੇਜਦਾ ਸੀ। ਮੈਂ ਸਾਰਾ ਕੁਝ ਚਾਰ ਪੰਜ ਲਿਫਾਫਿਆਂ ਵਿੱਚ ਬੰਦ ਕਰਕੇ ਉਥੇ ਲਿਖਕੇ ਕਿ

"ਬੜੇ ਬੇ-ਆਬਰੂ ਹੋ ਕਰ ਤੇਰੇ ਕੂਚੇ ਸੇ ਹਮ ਨਿਕਲੇ" ਮੈਂ ਫਿਰ ਸਿੱਧਾ ਕੁਡਾਈ ਕਨਾਲ ਰੋਡ ਸਟੇਸ਼ਨ ਤੇ ਆ ਗਿਆ।

*ਸੁਆਲ : ਕੀ ਤੁਹਾਡੀ ਪੁਲਿਸ ਨਿਗਰਾਨੀ ਨਹੀਂ ਕਰਦੀ ਸੀ ਕਿ ਤੁਸੀਂ ਕਿੱਥੇ ਜਾ ਰਹੇ ਹੋ?*

*ਜਵਾਬ :* ਮੈਨੂੰ ਕੋਈ ਰੁਕਾਵਟ ਨਹੀਂ ਸੀ। ਉਂਝ ਮੇਰੀ ਨਿਗ੍ਹਾ ਰੱਖਦੇ ਸਨ। ਜਦੋਂ ਮਹਾਰਾਜਾ ਉਠਿਆ ਤੇ ਉਸ ਨੇ ਦੇਖਿਆ ਕਿ ਤਾਲਿਬ ਨਹੀਂ ਹੈ ਤਾਂ ਉਹਨਾਂ ਨੇ ਮੈਨੂੰ ਵਾਪਿਸ ਮੋੜਨ ਲਈ ਆਪਣਾ ਸਹੁਰਾ ਡਾ. ਗੰਗਾ ਸਿੰਘ ਭੇਜਿਆ। ਡਾ. ਗੰਗਾ ਸਿੰਘ ਹੁਣ ਮਰ ਚੁੱਕਿਆ ਹੈ।

*ਸੁਆਲ : ਇਹ ਡਾਕਟਰ ਗੰਗਾ ਸਿੰਘ ਕਿਥੋਂ ਦੇ ਸਨ?*

*ਜੁਆਬ :* ਇਹ ਰਾਵਲਪਿੰਡੀ ਦੇ ਸਨ। ਇਹ ਲਾਵਾਰਸ ਸੀ। ਭਾਈ ਦਿੱਤ ਸਿੰਘ ਨੇ ਇਸ ਨੂੰ ਅੰਮ੍ਰਿਤ ਛਕਾਇਆ। ਇਹ ਬ੍ਰਾਹਮਣਾ ਦਾ ਲੜਕਾ ਸੀ। ਫਿਰ ਇਸ ਨੂੰ ਭਸੌੜ ਵਿਦਿਆ ਦਿੱਤੀ ਤੇ ਇਥੇ ਇਹ ਡਾਕਟਰ ਸੀ। ਆਪਣੀ ਸਾਲੀ ਦੇ ਨਾਲ ਵਿਆਹ ਕਰ ਦਿੱਤਾ। ਮੈਂ ਡਾਕਟਰ ਗੰਗਾ ਸਿੰਘ ਨੂੰ ਕਿਹਾ ਕਿ ਤੇਰੀ ਛੋਟੀ ਲੜਕੀ ਮੇਰੀ ਨੌਕਰਾਂ ਦੇ ਸਾਹਮਣੇ ਬੇਇਜ਼ਤੀ ਕਰ ਦਿੰਦੀ ਹੈ। ਮੈਂ ਡਾਕਟਰ ਗੰਗਾ ਸਿੰਘ ਨੂੰ ਵਾਪਿਸ ਜਾਣ ਲਈ ਇਨਕਾਰ ਕਰ ਦਿੱਤਾ। ਮੈਂ ਕਿਹਾ ਕਿ ਮੈਂ ਨਹੀਂ ਜਾਣਾ। ਉਸਨੇ ਕਿਹਾ ਕਿ ਮਹਾਰਾਜਾ ਤਾਂ ਬਹੁਤ ਪਿੱਟ ਰਿਹਾ ਹੈ। ਮੈਂ ਕਿਹਾ ਕਿ ਹੁਣ ਮੈਂ ਵਾਪਸ ਨਾ ਜਾਣ ਦੀ ਕਸਮ ਖਾ ਲਈ ਹੈ। ਮੈਂ ਇੰਨੀ ਕੁਰਬਾਨੀ ਕੀਤੀ ਹੈ ਘਰ ਬਾਰ ਵੀ ਛੱਡਿਆ ਹੈ ਪਰ ਇਸ ਤਰਾਂ ਬੇਇਜ਼ਤੀ ਮੈਂ ਬਰਦਾਸ਼ਤ ਨਹੀਂ ਕਰ ਸਕਦਾ।

ਕਲੱਕਤੇ ਕਵੀ ਕੁਟੀਆ ਹੁੰਦੀ ਸੀ। ਮੁਨਸ਼ਾ ਸਿੰਘ ਦੁੱਖੀ ਹੁੰਦਾ ਸੀ ਜਿਸਨੇ ਭਾਈ ਮੋਹਨ ਸਿੰਘ ਵੈਦ ਦੀ ਜੀਵਨੀ ਲਿਖੀ ਹੈ। ਮੇਰੀਆਂ ਕਵਿਤਾਵਾਂ ਵੀ ਉਹਦੇ ਵਿੱਚ ਛਪਦੀਆਂ ਸਨ।

*ਪ੍ਰਸ਼ਨ : ਤੁਹਾਨੂੰ "ਤਾਲਿਬ" ਕਿਉਂ ਕਹਿੰਦੇ ਹਨ?*

*ਉੱਤਰ:* ਉਸ ਰਸਾਲੇ ਵਿੱਚ ਜਿੰਨੀਆਂ ਕਵਿਤਾਵਾਂ ਹੁੰਦੀਆਂ ਸਨ ਉਹਨਾਂ ਦੀ ਤੁਕਬੰਦੀ ਹੁੰਦੀ ਸੀ। ਅਕਾਲੀ ਤੇ ਪਰਦੇਸੀ ਅਖ਼ਬਾਰਾਂ ਵਿੱਚ ਛੱਪਦੀਆਂ ਸਨ। ਉਸ ਸਮੇਂ ਫਿਰ ਮੈਂ ਆਪਣਾ ਤਖ਼ੱਲਸ "ਤਾਲਿਬ" ਰੱਖ ਲਿਆ ਸੀ। ਇਸ ਲਈ ਫਿਰ ਸਾਰੇ ਤਾਲਿਬ ਹੀ ਕਹਿਣ ਲੱਗ ਪਏ।

ਮੇਰਾ ਅੱਡਾ ਇਥੇ ਸੀ। ਮੇਰੀ ਉਥੇ ਇਹਨਾਂ ਨਾਲ ਵਾਕਫੀਅਤ ਹੋ ਗਈ ਸੀ। ਉਥੇ ਬਾਬਾ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਵਾਲੇ ਫਿਰ 1921 ਵਿੱਚ ਨਨਕਾਣਾ ਸਾਹਿਬ ਪਰਗਟ ਹੋ ਗਏ ਸਨ।

*ਸੁਆਲ : ਤੁਸੀਂ ਉਹਨਾਂ ਨੂੰ ਜਾਣਦੇ ਸੀ?*

*ਜੁਆਬ :* ਉਹਨਾਂ ਨਾਲ ਮੇਰੇ ਬਹੁਤ ਚੰਗੇ ਸੰਬੰਧ ਸਨ। ਫਿਰ ਉਹਨਾਂ ਦੇ ਲੜਕੇ ਨਾਲ ਬਹੁਤ ਮੇਲ ਜੋਲ ਵੀ ਰਿਹਾ। ਮੈਂ ਉਹਨਾਂ ਨੂੰ ਪੈਨਸ਼ਨ ਦਿਲਵਾਈ। ਬੱਸ ਰੂਟ ਵੀ ਲੈ ਕੇ ਦਿੱਤੇ। ਉਹਨਾਂ ਦਾ ਲੜਕਾ ਬਲਵੰਤ ਸਿੰਘ ਸਰਹਾਲੀ ਦਾ ਰਹਿਣ ਵਾਲਾ ਹੈ, ਜਿਲ੍ਹਾ ਅੰਮ੍ਰਿਤਸਰ ਹੈ।

*ਸੁਆਲ : ਬਾਬਾ ਗੁਰਦਿੱਤ ਸਿੰਘ ਬਾਰੇ ਵੀ ਕੁਝ ਵਾਕਫੀਅਤ ਦਿਓ, ਕੀ ਉਹ ਵਪਾਰੀ ਸਨ ਜਾਂ ਕਿ ਦੇਸ਼ ਭਗਤ?*

*ਜੁਆਬ :* ਪਹਿਲਾਂ ਤਾਂ ਉਹਨਾਂ ਦਾ ਪੇਸ਼ਾ ਵਪਾਰਕ ਹੀ ਸੀ। ਉਹ ਸੂਦ ਤੇ ਪੈਸਾ ਦਿੰਦੇ ਸਨ। ਇਹ ਕੰਮ ਉਹ ਮਲਾਇਆ ਸਟੇਟ ਵਿੱਚ ਕਰਦੇ ਸੀ। ਫਿਰ ਕਾਮਾਗਾਟਾ ਮਾਰੂ ਜਹਾਜ ਬਾਰੇ ਤੁਹਾਨੂੰ ਸਭ ਨੂੰ ਹੀ ਪਤਾ ਹੀ ਹੈ ਕਿ ਉਸਨੇ ਕਿਵੇਂ ਇਹ ਜਹਾਜ਼ ਕਿਰਾਏ 'ਤੇ ਲਿਆ ਤੇ ਕੀ-ਕੀ ਮੁਸੀਬਤਾਂ ਝੱਲਣੀਆਂ ਪਈਆਂ। ਫਿਰ ਜਦੋਂ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਿਰਾਂ ਤੇ ਗੋਲੀ ਚੱਲੀ ਤਾਂ ਉਹ ਉਥੋਂ ਨਿਕਲ ਗਏ ਤੇ ਕਦੇ ਵੈਦ ਬਣਦਾ ਰਿਹਾ ਕਦੇ ਹਕੀਮ ਬਣਦਾ ਰਿਹਾ ਤੇ ਪੂਰੇ ਸੱਤ ਸਾਲ ਲੁਕਿਆ ਰਿਹਾ। ਇਹ 1914 ਤੋਂ 1921 ਤੱਕ ਅੰਡਰਗਰਾਊਂਡ ਰਿਹਾ। ਫਿਰ 1921 ਵਿੱਚ ਨਨਕਾਣਾ ਸਾਹਿਬ ਦੇ ਸਾਕੇ ਤੇ ਜਦੋਂ ਕਰਤਾਰ ਸਿੰਘ ਝੱਬਰ ਨੇ ਚਾਬੀਆਂ ਲਈਆਂ ਤਾਂ ਬਾਬਾ ਗੁਰਦਿੱਤ ਸਿੰਘ ਉਥੇ ਪਰਗਟ ਹੋਇਆ।

ਇਹਨਾਂ ਨੂੰ ਜਲੂਸ ਦੀ ਸ਼ਕਲ ਵਿੱਚ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ ਗਿਆ। ਅੰਗਰੇਜ਼ ਡਰ ਗਿਆ ਸੀ ਉਸਨੇ ਨਨਕਾਣਾ ਸਾਹਿਬ ਗੁਰਦੁਆਰੇ ਦੀਆਂ ਚਾਬੀਆਂ ਸਿੱਖਾਂ ਦੇ ਹਵਾਲੇ ਕਰ ਦਿੱਤੀਆਂ। ਫਿਰ ਬਾਬਾ ਗੁਰਦਿੱਤ ਸਿੰਘ ਕੋਈ ਛੇ ਸੱਤ ਸਾਲ ਅੰਦਰ ਰਹੇ ਤੇ ਫਿਰ ਮਹਾਤਮਾ ਗਾਂਧੀ ਜੀ ਦੇ intervention ਦੇ ਨਾਲ ਕੋਈ 1927-28 ਵਿੱਚ ਬਾਹਰ ਆਏ।

*ਸੁਆਲ : ਤੁਸੀਂ ਫਿਰ ਕਲੱਕਤੇ ਤੋਂ ਕਿਹੜੇ ਸਾਲ ਆਏ?*

*ਜੁਆਬ :* ਮੈਂ 1931 ਦੇ ਵਿੱਚ ਕਲਕੱਤੇ ਤੋਂ ਆਇਆ। ਮੈਂ 1928 ਤੋਂ 30 ਤੱਕ ਤਿੰਨ ਸਾਲ ਉਥੇ ਰਿਹਾ। ਓਦੋਂ ਬਾਬਾ ਗੁਰਦਿੱਤ ਸਿੰਘ ਕਲਕੱਤੇ ਸਨ। ਮੁਨਸ਼ਾ ਸਿੰਘ ਦੁਖੀ ਕਵੀ ਕੁਟੀਆ ਵੀ ਉਥੇ ਸਨ। ਇੱਕ ਸੁਦਾਗਰ ਸਿੰਘ ਭਿਖਾਰੀ ਰਾਮਗੜ੍ਹੀਆ ਸੀ। ਭਿਖਾਰੀ ਕਿਸੇ ਕਾਰਖਾਨੇ ਵਿੱਚ ਕੰਮ ਕਰਦਾ ਸੀ। ਇਹਨਾਂ ਨੇ ਕੁਟੀਆ ਵਿੱਚ ਹੀ ਪਰੈਸ ਬਣਾਈ ਹੋਈ ਸੀ ਤੇ ਸਾਰੇ ਹੀ ਮਿਲ ਕੇ ਕੰਮ ਕਰਦੇ ਸਨ। ਉਹ ਪਰੈਸ ਘਾਟੇ ਵਿੱਚ ਜਾ ਰਿਹਾ ਸੀ। ਮੈਂ ਉਹਨਾਂ ਕੋਲ ਆ ਗਿਆ ਕਿਉਂਕਿ ਪੰਜਾਬ ਤਾਂ ਮੈਂ ਜਾ ਹੀ ਨਹੀਂ ਸਕਦਾ ਸੀ।

ਜਿਹੜੇ 300 ਘਰਾਂ ਨੇ ਮਹਾਰਾਜਾ ਨਾਭਾ ਦਾ ਸਾਥ ਦਿੱਤਾ ਸੀ, ਉਹਨਾਂ ਨੂੰ ਅੰਗਰੇਜ਼ ਨੇ ਨਾਲ ਹੀ ਜਲਾਵਤਨ ਕਰ ਦਿੱਤਾ ਸੀ।

*ਸੁਆਲ : ਤੁਹਾਡਾ ਪਰਿਵਾਰ ਉਸ ਵੇਲੇ ਕਿੱਥੇ ਸੀ?*

*ਜੁਆਬ :* ਮੈਂ ਤੁਹਾਨੂੰ ਸਾਰੀ ਗੱਲ ਦੱਸਦਾ ਹਾਂ। ਮੇਰੀਆਂ ਦੋ ਸ਼ਾਦੀਆਂ ਹੋਈਆਂ ਸਨ। ਪਹਿਲੀ ਸ਼ਾਦੀ ਜਦ ਮੈਂ ਖ਼ਾਲਸਾ ਕਾਲਜ, ਅੰਮ੍ਰਿਤਸਰ ਛੱਡਿਆ ਓਦੋਂ ਹੋਈ । ਇਹ ਸੰਨ 1921 ਦੀ ਗੱਲ ਹੈ। ਦੂਜੀ ਸ਼ਾਦੀ ਮੇਰੀ 1924 ਵਿੱਚ ਹੋਈ। ਪਹਿਲੀ ਪਤਨੀ ਮੇਰੀ ਜਿਉਂਦੀ ਹੈ। ਉਸਦੇ ਇੱਕ ਲੜਕੀ ਪੈਦਾ ਹੋਈ। ਉਸ ਨੂੰ ਮੈਂ ਐਮ. ਏ. ਪਾਸ ਕਰਾਇਆ ਤੇ ਹੁਣ ਉਹ ਹੈਡ ਮਿਸਟਰੈਸ ਲੱਗੀ ਹੋਈ ਹੈ ਤੇ ਮੈਂ ਆਪਣੀ ਪਹਿਲੀ ਪਤਨੀ ਨੂੰ ਅਲਾਊਂਸ ਵੀ ਦਿੰਦਾ ਹਾਂ। ਦੂਜੀ ਸ਼ਾਦੀ ਮਹਾਰਾਜਾ ਨਾਭਾ ਦੀ ਰਿਸ਼ਤੇਦਾਰੀ ਵਿੱਚ ਹੀ ਹੋਈ ਹੈ। ਜਿਸ ਦਿਨ ਮਹਾਰਾਜ ਦੀ ਦੇਹਰਾਦੂਨ ਸ਼ਾਦੀ ਗੁਰਚਰਨ ਕੌਰ ਨਾਲ ਹੋਈ ਉਸੇ ਹੀ ਦਿਨ ਮੇਰੀ ਦੂਸਰੀ ਸ਼ਾਦੀ ਹੋਈ।

*ਪ੍ਰਸ਼ਨ : ਤੁਸੀਂ ਦੂਸਰੀ ਸ਼ਾਦੀ ਕੁਝ ਪੋਲੀਟਿਕਲ ਤੌਰ 'ਤੇ ਤਾਂ ਨਹੀਂ ਕੀਤੀ?*

*ਉੱਤਰ:* ਨਹੀਂ, ਇਹ ਗੱਲ ਨਹੀਂ। ਪਹਿਲੀ ਸ਼ਾਦੀ ਸਮੇਂ ਮੈਂ ਆਪਣੀ ਪਤਨੀ ਨੂੰ ਨਹੀਂ ਦੇਖਿਆ ਸੀ। ਮੇਰੇ ਪਿਤਾ ਜੀ ਕਹਿਣ ਲੱਗੇ ਕਿ ਹੁਣ ਭਾਵੇਂ ਕੁਝ ਕਰ ਤੂੰ ਉਥੇ ਹੀ ਸ਼ਾਦੀ ਕਰਾ। ਨਹੀਂ ਤਾਂ ਮੇਰੀ ਨਹੀਂ ਰਹਿਣੀ, ਫਿਰ ਭਾਵੇਂ ਦੂਜੀ ਸ਼ਾਦੀ ਕਰ ਲਵੀਂ ਪਰ ਹੁਣ ਤੈਨੂੰ ਉਥੇ ਹੀ ਸ਼ਾਦੀ ਕਰਨੀ ਪਵੇਗੀ। ਮੇਰੇ ਮਾਮੇ ਵੀ ਜ਼ੋਰ ਦੇਣ ਲੱਗ ਪਏ ਸਨ। ਮੈਂ ਸ਼ਾਦੀ ਤੋਂ ਖੁਸ਼ ਨਹੀਂ ਸੀ। ਮੇਰੇ ਮਾਮੇ ਕਹਿਣ ਲੱਗੇ ਕਿ ਮੁੰਡਾ ਚਾਰ ਅੱਖਰ ਕਿਥੋਂ ਪੜ੍ਹ ਗਿਆ ਸਾਨੂੰ ਲਾਜ ਲੱਗਦੀ ਹੈ। ਜੇ ਸ਼ਾਦੀ ਨਾ ਕਰੇਗਾ। ਮੈਂ ਰੋਂਦੇ ਪਿਟਦੇ ਨੇ ਉਹ ਪਹਿਲੇ ਵਾਲੀ ਸ਼ਾਦੀ ਕਰ ਲਈ ਸੀ। ਮੈਂ ਬਾਜੇ ਗਾਜੇ ਨਾਲ ਨਹੀਂ ਗਿਆ ਸੀ। ਬਾਜੇ ਵਾਲੇ ਕਿਧਰੇ ਤੇ ਮੈਂ ਕਿਧਰੇ, ਮੈਂ ਆਪਣੇ ਪੰਜ ਚਾਰ ਮਿੱਤਰਾਂ ਨਾਲ ਹੀ ਗਿਆ। ਖੈਰ ਇਹ ਤਾਂ ਮੇਰੀ ਪਿਛਲੀ ਆਪਣੀ ਕਹਾਣੀ ਹੈ।

ਮੈਂ ਕਲਕੱਤੇ ਕਵੀ ਕੁਟੀਆ ਵਿੱਚ ਆ ਗਿਆ। ਬਾਬਾ ਗੁਰਦਿੱਤ ਸਿੰਘ ਜੀ ਵੀ ਉਥੇ ਸਨ। ਉਹ ਆਪਣੀ ਜੀਵਨੀ ਲਿਖ ਰਿਹਾ ਸੀ। ਲੇਕਿਨ ਬਾਬਾ ਗੁਰਦਿੱਤ ਸਿੰਘ ਨਾਲ ਜਿਹੜਾ ਕੈਨੇਡਾ ਸਲੂਕ ਹੋਇਆ ਅਤੇ ਉਹ ਸਮਾਜ ਨਾ ਉਤਰਨ ਦਿੱਤਾ ਗਿਆ ਤਾਂ ਉਸ ਤੋਂ ਫਿਰ ਉਸ ਨੂੰ ਦੇਸ਼ ਭਗਤੀ ਦੀ ਲਗਨ ਲੱਗ ਪਈ। ਉਥੇ ਕਵੀ ਕੁਟੀਆ ਘਾਟੇ ਵਿੱਚ

ਜਾ ਰਹੀ ਸੀ। ਮੈਂ ਫਿਰ ਉਹ ਪਰੈਸ ਆਪ ਖਰੀਦ ਲਈ। ਉਸ ਦਾ ਨਾਂ ਕਵੀ ਪਰੈਸ ਸੀ। ਕਵਿਤਾ ਰਸਾਲਾ ਮੈਂ ਬੰਦ ਕਰ ਦਿੱਤਾ। ਉਹ ਘਾਟੇ ਵਿੱਚ ਜਾ ਰਿਹਾ ਸੀ। ਟੈਰਿਸ ਮੂਵਮੈਂਟ ਜ਼ੋਰਾਂ ਤੇ ਸੀ। ਮੈਂ ਹੁਣ ਕਵੀ ਪਰੈਸ 'ਚੋਂ ਅਖ਼ਬਾਰ ਦੇਸ਼ ਦਰਪਨ 1931 ਵਿੱਚ 6 ਕੁ ਮਹੀਨੇ ਮਗਰੋਂ ਕੱਢਣਾ ਸ਼ੁਰੂ ਕਰ ਦਿੱਤਾ।

ਪਹਿਲਾਂ ਮੈਂ ਇੱਕ ਵਰਕਾ ਕੱਢਿਆ ਤੇ ਅੰਗਰੇਜ਼ਾਂ ਬਾਰੇ ਕਿ ਫਲਾਣੇ ਥਾਂ ਉਨ੍ਹਾਂ ਨੇ ਇਹ ਕੀਤਾ ਫਲਾਣੇ ਥਾਂ ਉਹ ਕੀਤਾ, ਗਰਮਾ ਗਰਮ ਕੱਢਣ ਲੱਗ ਪਿਆ। ਕੀਮਤ ਕੋਈ ਦੋ ਪੈਸੇ ਰੱਖੀ ਤੇ ਪੰਜ ਛੇ ਸੌ ਛਾਪ ਦਿੰਦਾ ਸੀ ਤੇ ਸਾਇਕਲਾਂ ਤੇ ਭੇਜਣਾ ਮੁੰਡਿਆਂ ਨੂੰ ਅਖ਼ਬਾਰਾਂ ਵੰਡਣ ਲਈ। ਪੰਜਾਬੀ ਦਾ ਅਖ਼ਬਾਰ ਹੀ ਕੋਈ ਨਹੀਂ ਸੀ। ਲੋਕ ਅਖ਼ਬਾਰ ਲੈਣ ਲਈ ਟੁੱਟ ਕੇ ਪੈਣ। ਉਨ੍ਹਾਂ ਨੇ ਇਹ ਗੱਲ ਆ ਕੇ ਦੱਸੀ। ਫਿਰ ਮੈਨੂੰ ਉਨ੍ਹਾਂ ਕਿਹਾ ਕਿ ਇਹ ਇੱਕ ਸਫਾ ਹੈ, ਇਸ ਦੇ ਦੋ ਸਫੇ ਕਰੋ। ਮੈਂ ਫਿਰ ਦੋ ਸਫੇ ਤਿਆਰ ਕੀਤੇ ਤੇ ਮੇਰੇ ਕੋਲ ਟਰੈਗਰ ਮਸ਼ੀਨ ਸੀ। ਕਈ ਵਾਰ ਮੈਨੂੰ ਆਪ ਹੀ ਮਸ਼ੀਨ ਪੈਰ ਨਾਲ ਚਲਾਉਣੀ ਪੈਂਦੀ ਸੀ। ਮੈਂ ਬਹੁਤ ਮਿਹਨਤ ਕੀਤੀ ਕਿਉਂਕਿ ਮੇਰੇ ਵਿੱਚ ਜੋਸ਼ ਬਹੁਤ ਜ਼ਿਆਦਾ ਸੀ।

ਉਸ ਤੋਂ ਮਗਰੋਂ ਇਸ ਪੇਪਰ ਦਾ ਆਕਾਰ ਹੋਰ ਵੱਧ ਗਿਆ। ਤੇ ਨਾਲ ਹੀ ਪੰਜਾਬੀ ਕਮਿਊਨਿਟੀ ਵਿੱਚ ਮੈਂ ਹਰਮਨ ਪਿਆਰਾ ਹੁੰਦਾ ਚਲਾ ਗਿਆ। ਮੈਂ ਤੁਹਾਨੂੰ ਦੱਸਦਾ ਹਾਂ ਕਿ ਪਾਲਿਟਿਕਸ ਵਿੱਚ ਮੈਂ ਨਨਕਾਣੇ ਸਾਹਿਬ ਦੇ ਸਾਕੇ ਤੇ ਮਹਾਤਮਾ ਗਾਂਧੀ ਜੀ ਦੀ ਨਾ ਮਿਲਵਰਤਣ ਲਹਿਰ ਤੋਂ ਪ੍ਰਭਾਵਿਤ ਹੋ ਕੇ ਕੁੱਦਿਆ। ਮੈਂ ਫਿਰ ਪੜ੍ਹਾਈ ਛੱਡ ਦਿੱਤੀ। ਮਹਾਰਾਜਾ ਨਾਭਾ ਨਾਲ ਸਾਰਾ ਹੀ ਪੋਲੀਟਿਕਲ ਜੋੜ ਅੰਗਰੇਜ਼ਾਂ ਦੇ ਵਿਰੁੱਧ ਰਿਹਾ। ਕੁਡਾਈ ਕਨਾਲ ਵੀ ਐਂਟੀ ਬਰਿਟਿਸ਼ ਵਾਤਾਵਰਣ ਹੀ ਰਿਹਾ। ਕਲੱਕਤੇ ਕਵੀ ਕੁਟੀਆ ਵਿੱਚ ਆ ਗਿਆ। ਇਹ ਮੁਨਸ਼ਾ ਸਿੰਘ ਦੁਖੀ ਗਦਰ ਪਾਰਟੀ ਵਿੱਚ ਸੀ। ਇਹ ਅਮਰੀਕਾ ਤੋਂ ਵਾਪਿਸ ਆਇਆ ਸੀ। ਇਹ ਵੀ ਗੁਰੂ ਨਾਨਕ ਜਹਾਜ ਵਿੱਚ ਸੀ।

ਫਿਰ ਮੇਰਾ ਇਸ ਰੰਗਤ ਵਿੱਚ ਬੰਗਾਲੀ ਟੈਰਰਿਸਟ ਮੁੰਡਿਆਂ ਨਾਲ ਮੇਲ ਹੋ ਗਿਆ। ਇਹ ਮੁਨਸ਼ਾ ਸਿੰਘ ਦੁਖੀ ਰਾਹੀਂ ਹੋਇਆ।

*ਸੁਆਲ : ਕਿਸੇ ਬੰਗਾਲੀ ਸੱਜਣ ਦਾ ਨਾਮ ਦੱਸੋ ਜਿਹਨਾਂ ਨਾਲ ਤੁਹਾਡਾ ਮੇਲ ਹੋਇਆ?*

*ਜੁਆਬ :* ਇੱਕ ਹਰਰੰਜਮ ਬਖਸ਼ੀ ਚੈਟਰਜੀ ਹੁਣ ਵੀ ਹੈ, ਉਹ ਬੁੱਢਾ ਹੈ। ਉਥੇ ਦੋ ਗਰੁੱਪ ਸਨ। ਇੱਕ ਅਨਸੁਪਨੀ ਗਰੁੱਪ ਤੇ ਇੱਕ ਜੁਗੰਤਰ ਗਰੁੱਪ ਸੀ। ਉਨ੍ਹਾਂ ਦੋਹਾਂ ਗਰੁੱਪਾਂ ਦੇ ਲੀਡਰਾਂ ਨਾਲ ਮੇਰਾ ਥੋੜ੍ਹਾ ਵਾਸਤਾ ਰਿਹਾ। ਇੱਕ ਲੜਕੀ ਰਾਇਜਾਦਾ ਹੰਸ ਰਾਜ ਜਲੰਧਰ ਦੇ ਰਿਸ਼ਤੇਦਾਰਾਂ ਨਾਲ ਉਥੇ ਪੜ੍ਹਦੀ ਸੀ। ਉਹ ਸਾਡੇ ਲਈ ਮਿਡ ਵੇਅ (Midway ) ਸਨ। ਸਾਨੂੰ ਬੰਗਾਲੀਆਂ ਤੋਂ ਹਥਿਆਰ ਆਦਿ ਲੈਣ ਲਈ।

*ਸੁਆਲ : ਕੀ ਉਸ ਲੜਕੀ ਦਾ ਨਾਮ ਦੱਸ ਸਕਦੇ ਹੋ?*

*ਜੁਆਬ :* ਉਸਦਾ ਨਾਮ ਤਾਂ ਹੁਣ ਮੇਰੇ ਯਾਦ ਨਹੀਂ। ਉਹ ਬੰਗਾਲੀਆਂ ਨਾਲ ਪੜ੍ਹਦੀ ਸੀ ਤੇ ਉਨ੍ਹਾਂ ਨਾਲ ਮਿਲਦੀ ਰਹਿੰਦੀ ਸੀ ਤੇ ਬਹਾਨਾ ਬਣਾ ਲੈਂਦੀ ਸੀ ਕਿ ਮੈਂ ਪੜ੍ਹਨ ਜਾਂਦੀ ਹਾਂ।

*ਸੁਆਲ : ਤੁਸੀਂ ਮਹਾਰਾਜਾ ਨਾਭਾ ਦੇ ਪਰਾਈਵੇਟ ਸੈਕਟਰੀ ਕਿਵੇਂ ਬਣੇ?*

*ਜੁਆਬ :* ਕਿਉਂਕਿ ਮੇਰੇ ਪਿਤਾ ਜੀ ਮਹਾਰਾਜਾ ਨਾਭਾ (ਹੀਰਾ ਸਿੰਘ) ਦੇ ਅਹਿਲਕਾਰ ਸਨ ਤੇ ਦੂਸਰੇ ਇਨ੍ਹਾਂ ਨੂੰ ਮੇਰੇ ਬਾਰੇ ਪਤਾ ਲੱਗ ਗਿਆ ਸੀ ਕਿ ਮੈਂ ਐਂਟੀ ਬਰਿਸਟਰ ਹਾਂ।

ਛੋਟੀ ਜਿਹੀ ਸਟੇਟ ਸੀ ਹਰ ਗੱਲ ਦਾ ਪਤਾ ਲੱਗ ਜਾਂਦਾ ਸੀ। ਮੇਰੀ ਪੜ੍ਹਾਈ ਛੱਡਣ ਤੇ ਕੈਦ ਹੋਣ ਤੇ ਉਨ੍ਹਾਂ ਨੂੰ ਪਤਾ ਲੱਗ ਗਿਆ ਤੇ ਉਨ੍ਹਾਂ ਨੇ ਮੇਰੇ ਪਿਤਾ ਜੀ ਨੂੰ ਕਹਿ ਕੇ ਮੈਨੂੰ ਨਾਭੇ ਬੁਲਾ ਲਿਆ ਤੇ ਨਾਲ ਹੀ ਕਿਹਾ ਕਿ ਮੇਰੇ ਤੇ ਮੁਕੱਦਮਾ ਚੱਲ ਰਿਹਾ ਹੈ। ਮੈਨੂੰ ਵਫਾਦਾਰ ਬੰਦੇ ਨਹੀਂ ਮਿਲ ਰਹੇ। ਇਸ ਲਈ ਤੁਸੀਂ ਪੁਸ਼ਤਾਂ ਤੋਂ ਮੇਰੇ ਪਿਤਾ ਜੀ ਨਾਲ ਰਹੇ ਹੋ। ਇਸ ਕਰਕੇ ਤੁਸੀਂ ਆਪਣੇ ਲੜਕੇ ਨੂੰ ਬੁਲਾ ਲਉ। ਇਸੇ ਤਰ੍ਹਾਂ ਮੈਂ ਉਨ੍ਹਾਂ ਦਾ ਪਰਾਈਵੇਟ ਸੈਕਟਰੀ ਬਣਿਆ ਸੀ।

*ਸੁਆਲ : ਤੁਸੀਂ ਇਹ ਦਸੋ ਕਿ ਤੁਸੀਂ ਸੁਭਾਸ਼ ਚੰਦਰ ਬੋਸ ਨੂੰ ਕਿਵੇਂ ਮਿਲੇ ਤੇ ਉਸ ਨੂੰ ਭਾਰਤ ਤੋਂ ਬਾਹਰ ਕਿਵੇਂ ਭੇਜਿਆ? ਵਿਸਤਾਰ ਨਾਲ ਦੱਸੋ?*

*ਉੱਤਰ:* ਗੱਲ, ਇਹ ਹੈ ਕਿ ਪਹਿਲਾਂ ਮੇਰੀ ਸੁਭਾਸ਼ ਚੰਦਰ ਬੋਸ ਨਾਲ ਵਾਕਫੀਅਤ ਨਹੀਂ ਸੀ, ਨਲਨੀ ਸੈਨ ਗੁਪਤਾ ਉਥੇ ਸੀਨੀਅਰ ਕਾਂਗਰਸੀ ਲੀਡਰ ਸੀ। ਅਸੀਂ ਉਸ ਦੀ ਪਰਧਾਨਗੀ ਹੇਠ ਨੌਜੁਆਨ ਸਭਾ ਦੀ ਇੱਕ ਮੀਟਿੰਗ (ਪਬਲਿਕ ਮੀਟਿੰਗ) ਰੱਖ ਲਈ। ਮੁਹੰਮਦ ਅਲੀ ਪਾਰਕ ਵਿੱਚ ਮੀਟਿੰਗ ਰੱਖੀ ਸੀ ਕਿਉਂਕਿ ਭਗਤ ਸਿੰਘ ਨੇ ਸਾਂਡਰਸ ਦੇ ਕਤਲ ਤੋਂ ਬਾਅਦ ਪੰਜਾਬ ਵਿੱਚ ਵੀ ਨੌਜੁਆਨ ਸਭਾ ਬਣਾਈ ਹੋਈ ਸੀ, ਅਸੀਂ ਵੀ ਉਸੇ ਪੈਟਰਨ ’ਤੇ ਸਭਾ ਬਣਾਈ ਸੀ। ਉਸਨੂੰ (ਸੁਭਾਸ਼ ਚੰਦਰ ਬੋਸ) ਮੈਂ ਉਥੇ ਮਿਲਿਆ, ਉਹ ਆਰੀਆ ਸਮਾਜ ’ਚ ਆਇਆ ਕਰਦਾ ਸੀ। ਉਹ ਕਲੀਨ ਸ਼ੇਵਡ ਸੀ। ਇਹ ਕਲਕੱਤੇ ਦੀ ਗੱਲ ਹੈ।

*ਪ੍ਰਸਨ : ਦੁਰਗਾ ਭਾਬੀ ਨੂੰ ਵੀ ਤੁਸੀਂ ਜਾਣਦੇ ਹੋ?*

*ਉੱਤਰ:* ਹਾਂ, ਦੁਰਗਾ ਭਾਬੀ ਨੂੰ ਮੈਂ ਜਾਣਦਾ ਹਾਂ। ਮੈਂ ਦੁਰਗਾ ਭਾਬੀ ਨੂੰ ਜਦੋਂ ਉਹ ਅੰਡਰਗਰਾਊਂਡ ਹੋਣ ਲਈ ਬਰਮਾ ਗਈ ਸੀ, ਓਦੋਂ ਕੁਝ ਰੁਪਏ ਵੀ ਦਿੱਤੇ ਸਨ। ਉਹ ਕੁਝ ਚਿਰ ਲਈ ਅੰਡਰਗਰਾਊਂਡ ਵੀ ਹੋ ਗਈ ਸੀ। ਉਸਨੇ ਰਾਤ ਨੂੰ ਆ ਕੇ ਮੈਥੋਂ ਰੁਪਏ ਮੰਗੇ। ਮੈਂ ਰੁਪਏ ਦਾ ਇੰਤਜਾਮ ਕਰ ਦਿੱਤਾ।

ਖ਼ੈਰ ਉਥੇ ਨੌਜੁਆਨ ਸਭਾ ਦੀ ਮੀਟਿੰਗ ਗੁਪਤਾ ਦੀ ਪ੍ਰਧਾਨਗੀ ਹੇਠ ਰੱਖ ਲਈ। ਸੁਭਾਸ਼ ਚੰਦਰ ਗਰਮ ਧੜੇ ਦਾ ਲੀਡਰ ਸੀ, ਜਿਸ ਨੂੰ ਗੈਰ ਜ਼ੁੰਮੇਵਾਰੀ ਕਹਾਂਗੇ ਕਿਉਂਕਿ ਹਰ ਇੱਕ ਦੀ ਪੱਗ ਲਾਹੁਣ ਦੀ ਕਰਦੇ ਸਨ। ਇਹ 1932 ਦੀ ਗੱਲ ਹੈ। ਅਸੀਂ ਨੌਜੁਆਨ ਸਭਾ ਉਸੇ ਹੀ ਪੈਟਰਨ ਦੀ ਬਣਾਕੇ ਕਰ ਲਈ। ਪਰ ਸੁਭਾਸ਼ ਚੰਦਰ ਇਹ ਬਰਦਾਸ਼ਤ ਨਾ ਕਰ ਸਕਿਆ ਕਿ ਬਾਬਾ ਗੁਰਦਿੱਤ ਸਿੰਘ ਤੇ ਮੈਂ ਸੀ ਤੇ ਪ੍ਰਧਾਨਗੀ ਸੈਨ ਗੁਪਤੇ ਦੀ ਸੀ। ਸੁਭਾਸ਼ ਦੇ ਬੰਦਿਆਂ ਨੇ ਸਾਡੀ ਸਟੇਜ ਤੇ ਕਬਜ਼ਾ ਕਰ ਲਿਆ। ਸਾਨੂੰ ਇਹ ਪਤਾ ਨਹੀਂ ਸੀ ਕਿ ਇਹ ਗੱਲ ਹੋਵੇਗੀ। ਸੈਨ ਗੁਪਤਾ ਮੁਰਦਾਬਾਦ, ਸੁਭਾਸ਼ ਚੰਦਰ ਜ਼ਿੰਦਾਬਾਦ ਦੇ ਨਾਅਰੇ ਉਨ੍ਹਾਂ ਨੇ ਲਾਏ। ਸਾਡੇ ਕੁਝ ਬੰਦਿਆਂ ਦੇ ਸੱਟਾਂ ਵੀ ਵਜੀਆਂ। ਹੈਰੀਸਨ ਰੋਡ ਤੇ ਬੜਾ ਬਜ਼ਾਰ ਦੇ ਬੈਰੀ ਲੀਡਰ ਸੀ। ਇਥੇ ਖਾਸ ਕਰ ਪੰਜਾਬੀ ਸਨ ਪਰ ਸੁਭਾਸ਼ ਦੇ ਹਾਮੀ ਸਨ, ਉਹ ਮੁੰਡਿਆਂ ਦਾ ਸਰਦਾਰ ਸੀ। ਉਹ ਹਿੰਦੂ ਸੀ। ਉਸਨੇ ਬੰਦਿਆਂ ਨੂੰ ਲਿਆ ਕੇ ਸਾਡੀ ਮੀਟਿੰਗ ਫੇਲ੍ਹ ਕਰ ਦਿੱਤੀ।

ਮੀਟਿੰਗ ਫੇਲ੍ਹ ਕਰਨ ਤੋਂ ਬਾਅਦ ਮੈਂ ਅਤੇ ਬਾਬਾ ਗੁਰਦਿੱਤ ਸਿੰਘ ਸੁਭਾਸ਼ ਚੰਦਰ ਕੋਲ ਗਏ। ਮੈਂ ਪਹਿਲੀ ਦਫਾ ਉਸ ਕੋਲ ਮੀਟਿੰਗ ਤੋਂ ਬਾਅਦ ਰਾਤ ਨੂੰ ਗਿਆ। ਬਾਬਾ ਗੁਰਦਿੱਤ ਸਿੰਘ ਨੂੰ ਉਹ ਚੰਗੀ ਤਰਾਂ ਜਾਣਦਾ ਸੀ। ਅਸੀਂ ਜਾ ਕੇ ਉਸਨੂੰ ਕਿਹਾ ਕਿ ਤੇਰੇ ਆਦਮੀਆਂ ਨੇ ਸਾਡੀ ਮੀਟਿੰਗ ਫੇਲ੍ਹ ਕੀਤੀ ਹੈ। ਉਸਨੇ ਬਜਾਇ ਅਫਸੋਸ ਕਰਨ ਦੇ ਕਿਹਾ ਕਿ ਮੈਂ ਇਹ

ਬਰਦਾਸ਼ਤ ਨਹੀਂ ਕਰ ਸਕਦਾ ਕਿ ਪੰਜਾਬੀ ਸੈਨ ਗੁਪਤਾ ਦੀ ਝੋਲੀ ਵਿੱਚ ਪੈ ਜਾਣ। ਮੈਂ ਕਿਹਾ ਅੱਛਾ ! ਮੇਰੇ ਦਿਮਾਗ ਵਿੱਚ ਗਰਮੀ ਸੀ। ਮੈਂ ਕਿਹਾ ਕਿ ਸਾਨੂੰ ਪਤਾ ਨਹੀਂ ਸੀ ਕਿ ਸਾਡੀ ਮੀਟਿੰਗ ਨੂੰ ਸੁਭਾਸ਼ ਬਾਬੂ ਵਲੋਂ ਖਰਾਬ ਕੀਤਾ ਜਾਵੇਗਾ। ਅਗਲੇ ਹਫਤੇ ਉਸੇ ਹੀ ਪਾਰਕ ਵਿੱਚ ਉਸੇ ਹੀ ਟਾਇਮ ਮੀਟਿੰਗ ਹੋਵੇਗੀ ਤੇ ਸੈਨ ਗੁਪਤਾ ਪ੍ਰਧਾਨਗੀ ਕਰੇਗਾ। ਚੈਲਿੰਜ ਕਰਕੇ ਅਸੀਂ ਆ ਗਏ।

ਸੈਨ ਗੁਪਤਾ ਨੂੰ ਕਿਹਾ ਕਿ ਅਗਲੇ ਐਤਵਾਰ ਫਿਰ ਤੇਰੀ ਪ੍ਰਧਾਨਗੀ ਹੇਠ ਮੀਟਿੰਗ ਰੱਖਣੀ ਹੈ। ਅਸੀਂ ਕਿਹਾ ਕਿ ਤੂੰ ਡਰੇਂਗਾ ਤਾਂ ਨਹੀਂ। ਉਸਨੇ ਕਿਹਾ ਕਿ ਭਾਵੇਂ ਮੇਰੀ ਜਾਨ ਚਲੀ ਜਾਵੇ। ਮੈਂ ਪਿਛੇ ਨਹੀਂ ਹਟਾਂਗਾ। ਮੈਂ ਫਿਰ ਅੱਗ ਲਾ ਦਿੱਤੀ ਪੋਸਟਰਾਂ ਤੇ ਅਖ਼ਬਾਰਾਂ ਰਾਹੀਂ ਕਿ ਪੰਜਾਬੀਆਂ ਦੀ ਅਣਖ ਨੂੰ ਚੈਲੰਜ ਕੀਤਾ ਕਿ ਸਾਡੀ ਮੀਟਿੰਗ ਨਹੀਂ ਹੋਣ ਦਿੱਤੀ ਜਾਂਦੀ। ਲੋਕਾਂ ਨੂੰ ਗਰਮੀ ਪਹਿਲਾਂ ਹੀ ਸੀ। ਜੇ ਜਿਉਣਾ ਹੈ ਤਾਂ ਅਣਖ ਨਾਲ ਜੀਓ। ਐਂਟੀ ਬਰਿਟਿਸ਼ ਜਜ਼ਬਾ ਬਹੁਤ ਸੀ। ਖਾਸ ਕਰ ਬੰਗਾਲ ਵਿੱਚ ਕੰਮ ਬਹੁਤਾ ਤੇਜ਼ ਸੀ। ਕਿਤੇ ਮੈਜਿਸਟਰੇਟ ਮਾਰ ਦਿੱਤਾ, ਕਿਤੇ ਕੁਝ ਕਰ ਦਿੱਤਾ, ਕਿਤੇ ਬੰਬ ਸੁੱਟ ਦਿੱਤਾ। ਬੰਗਾਲੀ ਬਹੁਤ ਗਰਮ ਸਨ ; ਪੰਜਾਬੀਆਂ ਨਾਲ ਉਨ੍ਹਾਂ ਦਾ ਮੇਲ ਸੀ।

ਦੂਸਰੇ ਹਫ਼ਤੇ ਤੱਕ ਫਿਰ ਸਾਰੇ ਟੈਕਸੀਆਂ ਵਾਲੇ ਤੇ ਹੋਰ ਟਰਾਂਸਪੋਰਟਰ ਸਾਰੇ ਝੰਡੇ ਲੈ ਕੇ ਡੰਡੇ ਸੀਟਾਂ ਹੇਠਾਂ ਲੈ ਕੇ ਪਹੁੰਚ ਗਏ। ਪੁਲੀਸ ਨੂੰ ਵੀ ਪਤਾ ਲੱਗ ਗਿਆ ਪਰ ਉਨ੍ਹਾਂ ਨੇ ਦਖਲ ਨਾ ਦਿੱਤਾ। ਅਸੀਂ ਕਿਹਾ ਕਿ ਜਿਹੜਾ ਹੋਰ ਬੋਲੇ ਉਥੇ ਹੀ ਘਸੁੰਨ ਮੁੱਕੇ ਮਾਰੋ ਉਸ ਨੂੰ ਉਠਣ ਨਾ ਦਿਉ ਤੇ ਉਥੇ ਹੀ ਕੁੱਟੋ। ਜਿਹੜਾ ਨਾਅਰਾ ਲਾਵੇ ਉਸਦਾ ਮੂੰਹ ਬੰਦ ਕਰ ਦਿਉ। ਫਿਰ ਉਨ੍ਹਾਂ ਤੇ ਕਾਫੀ ਕੁਟਾਪਾ ਚਾੜ੍ਹਿਆ। ਬੈਰੀ ਲੀਡਰ ਦੇ ਕੱਪੜੇ ਵੀ ਪਾਟ ਗਏ। ਇਸ ਦੇ ਦੌਰਾਨ ਸੈਨ ਗੁਪਤਾ ਨੂੰ ਗੌਰਮਿੰਟ ਨੇ ਅੰਦਰ ਕਰ ਦਿੱਤਾ। ਉਸ ਸਮੇਂ ਨਲਨੀ ਸੈਨ ਗੁਪਤਾ ਨੂੰ ਕੁਰਸੀ ਤੇ ਲਿਆ ਕੇ ਬਿਠਾ ਦਿੱਤਾ। ਉਹ ਵੀ ਪੂਰਾ ਕਾਂਗਰਸੀ ਲੀਡਰ ਸੀ। ਉਨ੍ਹਾਂ ਦੋਨਾਂ ਨੂੰ ਗ੍ਰਿਫਤਾਰ ਕਰਕੇ ਜੇਲ੍ਹ ਵਿੱਚ ਦਿੱਲੀ ਭੇਜ ਦਿੱਤਾ ਸੀ। ਦੋਵਾਂ ਨੂੰ ਇਕੋ ਕਮਰੇ ਵਿੱਚ ਰੱਖਿਆ। ਫਿਰ ਜਦੋਂ ਕਾਂਗਰਸ ਸੈਸ਼ਨ ਗੈਰ ਕਾਨੂੰਨੀ ਕਰਾਰ ਦਿੱਤਾ ਸੀ। ਇਹ ਕਲਕੱਤੇ ਕਰਨਾ ਸੀ। ਡਾਕਟਰ ਮੁਹੰਮਦ ਆਲਮ ਨੂੰ ਅੰਗਰੇਜ਼ ਨੇ ਗ੍ਰਿਫਤਾਰ ਕਰ ਲਿਆ, ਜਿੰਨੇ ਵੀ ਡੈਲੀਗੇਟ ਪੰਜਾਬ ਤੋਂ ਆ ਰਹੇ ਸਨ ਸਭ ਨੂੰ ਰਸਤੇ ਵਿੱਚ ਫੜੀ ਜਾ ਰਹੇ ਸਨ। ਕਿਸੇ ਨੂੰ ਮੁਗਲ ਸਰਾਏ ਫੜ ਲਿਆ, ਕਿਸੇ ਨੂੰ ਕਿਤੇ ਫੜ ਲਿਆ ਸੀ।

ਅਸੀਂ ਸੋਚਿਆ ਕਿ ਜੇ ਇਹ ਜਲਸਾ ਨਾ ਕੀਤਾ ਤਾਂ ਸਾਡੇ ਲਈ ਸ਼ਰਮ ਵਾਲੀ ਗੱਲ ਹੈ। ਨਲਨੀ ਸੈਨ ਦੀ ਪਰਧਾਨਗੀ ਦੇ ਹੇਠ ਅਸੀਂ ਸੈਸ਼ਨ ਕਰਨਾ ਸੀ। ਕਲਕੱਤੇ ਇੱਕ ਟਰੈ ਡਿਪੋ ਹੈ। ਇਹ ਚਰੰਗੀ ਦੇ ਵਿੱਚ ਹੈ। ਉਸ ਦੀ ਬੁਰਜੀ ਵੀ ਹੈ। ਅਸੀਂ ਇਹ ਫ਼ੈਸਲਾ ਕੀਤਾ ਕਿ ਇੱਕ ਜੱਥਾ ਕਾਰਪੋਰੇਸ਼ਨ ਗਲੀ ਵਿਚੋਂ ਆਵੇ। ਇੱਕ ਜੱਥਾ ਮੈਦਾਨ ਵਲੋਂ ਇਕੱਲਾ ਇਕੱਲਾ ਹੋ ਕੇ ਆ ਜਾਵੇ। ਅਸੀਂ ਇਹ ਫ਼ੈਸਲਾ ਕੀਤਾ ਕਿ ਛੇਤੀ ਛੇਤੀ ਪਲੈਜ (pledge) ਪੜ੍ਹ ਦਿਓ। ਦਫਾ 144 ਲਾ ਦਿੱਤੀ ਸੀ। ਕਾਂਗਰਸ ਦਾ ਜਿਹੜਾ ਸੈਸ਼ਨ ਹੋਣਾ ਸੀ। ਉਹ ਇਹਨਾਂ ਨੇ ਗੈਰ ਕਾਨੂੰਨੀ ਕਰਾਰ ਦੇ ਦਿੱਤਾ। ਡੈਲੀਗੇਟਾਂ ਨੂੰ ਰਸਤੇ ਵਿਚੋਂ ਹੀ ਫੜੀ ਜਾਂਦੇ ਸਨ। ਮੁਹੰਮਦ ਆਲਮ ਜਿਸਦਾ ਜ਼ਿਕਰ ਮੈਂ ਪਿੱਛੇ ਕੀਤਾ ਹੈ, ਕਿਉਂਕਿ ਫਿਰ ਜੇਲ੍ਹ ਵਿੱਚ ਅਸੀਂ ਇਕੱਠੇ ਹੋਏ। ਉਸ ਦਾ ਪਤੀ ਸੈਨ ਗੁਪਤਾ ਦਾਰਜੀਲਿੰਗ ਦੀ ਕੈਦ ਵਿੱਚ ਮਰ ਗਿਆ ਸੀ। ਅਸੀਂ ਛੇਤੀ ਛੇਤੀ ਆ ਕੇ ਵੰਦੇ ਮਾਤਰਮ ਸ਼ੁਰੂ ਕੀਤਾ ਤੇ ਪਲੈਜ (pledge) ਪੜ੍ਹਨ ਲੱਗੇ ਕਿ ਅਸੀਂ ਆਜ਼ਾਦੀ ਲਵਾਂਗੇ ਤੇ ਇੰਨੇ ਵਿੱਚ ਹੀ ਲਾਠੀਚਾਰਜ ਸ਼ੁਰੂ ਹੋ ਗਈ। ਸਾਨੂੰ

ਗ੍ਰਿਫਤਾਰ ਕਰਕੇ ਅਲੀਪੁਰ ਜੇਲ੍ਹ ਵਿੱਚ ਲੈ ਗਏ। ਮੁਹੰਮਦ ਆਲਮ ਵੀ ਉਥੇ ਜੇਲ੍ਹ ਵਿੱਚ ਸਨ। ਲੇਕਿਨ ਅੱਠ ਦਸ ਦਿਨ ਬਾਅਦ ਸਾਨੂੰ ਸਭ ਨੂੰ ਛੱਡ ਦਿੱਤਾ ਜਦੋਂ ਸੈਸ਼ਨ ਵਗੈਰਾ ਦੀ ਮਿਆਦ ਖਤਮ ਹੋ ਗਈ।

ਉਸ ਤੋਂ ਮਗਰੋਂ ਫਿਰ ਸੁਭਾਸ਼ ਨੇ ਮਹਿਸੂਸ ਕੀਤਾ ਕਿ ਤਾਲਿਬ ਪੰਜਾਬੀਆਂ ਵਿੱਚ ਹਰਮਨ ਪਿਆਰਾ ਹੈ। ਇਧਰ ਸੈਨ ਗੁਪਤਾ ਮਰ ਚੁੱਕਾ ਸੀ ਤੇ ਜੀ.ਆਰ. ਦਾਸ ਦਾ ਲੈਫਟੀਨੈਂਟ ਸੀ। ਜੀ.ਆਰ. ਦਾਸ ਸੁਭਾਸ਼ ਨੂੰ ਗੈਰ ਜਿੰਮੇਵਾਰ ਨੌਜਵਾਨ ਲੀਡਰ ਸਮਝਦਾ ਸੀ। ਇਸ ਲਈ ਸੁਭਾਸ਼ ਨੂੰ ਨੇੜੇ ਨਹੀਂ ਸੀ ਲੱਗਣ ਦਿੰਦਾ। ਸੁਭਾਸ਼ ਨੇ ਫਿਰ ਮਹਿਸੂਸ ਕੀਤਾ ਕਿ ਇੱਕ ਤਾਲਿਬ ਹੀ ਹੈ ਜਿਸ ਦੇ ਸਾਰੇ ਪੰਜਾਬੀ ਨੇੜੇ ਹਨ। ਸੁਭਾਸ਼ ਨੇ ਫਿਰ ਮੇਰੇ ਨੇੜੇ ਆਉਣਾ ਸ਼ੁਰੂ ਕਰ ਦਿੱਤਾ। ਉਸ ਤੋਂ ਮਗਰੋਂ ਫਿਰ ਅਸੀਂ ਬਹੁਤ ਨੇੜੇ ਹੋ ਗਏ। ਫਿਰ ਤਾਂ ਇਹ ਕਿ ਜੇ ਮਹਾਤਮਾ ਗਾਂਧੀ ਵੀ ਕਹੇ ਤਾਂ ਪੰਜਾਬੀ ਵਲੰਟੀਅਰਜ਼ ਨੇ ਹੀ ਕੰਮ ਕਰਨਾ, ਜੇ ਭੀੜ ਹੋ ਜਾਵੇ ਤਾਂ ਸੁਭਾਸ਼ ਨੇ ਕਹਿਣਾ ਕਿ ਪੰਜਾਬੀ ਵਲੰਟੀਅਰਜ਼ ਨੂੰ ਬੁਲਾਣਾ। ਇੱਕ ਹਫਤਾ ਤਾਂ ਸਾਨੂੰ ਗਾਂਧੀ ਜੀ ਨੂੰ ਮੋਢਿਆਂ ਤੇ ਚੁੱਕ ਕੇ ਸਟੇਜ ਤੇ ਲਿਜਾਣਾ ਪਿਆ, ਇੰਨੀ ਭੀੜ ਹੋ ਗਈ ਸੀ। ਇਹ ਕਲਕੱਤੇ ਦੀ ਗੱਲ ਹੈ।

ਫਿਰ 1937 ਆ ਗਿਆ। ਕਾਂਗਰਸ ਮਨਿਸਟਰੀਆਂ ਬਣ ਗਈਆਂ। ਫਿਰ 1938 ਆ ਗਿਆ। ਗਾਂਧੀ ਜੀ ਨੇ ਸੁਭਾਸ਼ ਨੂੰ ਕਾਂਗਰਸ ਦਾ ਪਰੈਜ਼ੀਡੈਂਟ ਬਣਾ ਦਿੱਤਾ। ਪਹਿਲੀ ਵਾਰ ਗਾਂਧੀ ਜੀ ਨੇ ਸੁਭਾਸ਼ ਨੂੰ ਆਪ ਪਰੈਜੀਡੈਂਟ ਬਣਾਇਆ। ਦੂਸਰੀ ਵਾਰ ਗਾਂਧੀ ਜੀ ਨੂੰ ਪਤਾ ਲੱਗਾ ਗਿਆ ਕੋਈ ਖੁਫੀਆ ਚਿੱਠੀਆਂ ਫੜੀਆਂ ਗਈਆਂ, ਜਿਹੜਾ ਕਿ ਅੰਗਰੇਜ਼ਾਂ ਰਾਹੀਂ ਪਤਾ ਲਗਿਆ। ਗਾਂਧੀ ਜੀ ਅੰਗਰੇਜ਼ਾਂ ਨੂੰ ਵੀ ਮਿਲਦੇ ਰਹਿੰਦੇ ਸੀ ਤੇ ਵਾਇਸਰਾਏ ਨੂੰ ਵੀ ਮਿਲਦੇ ਰਹਿੰਦੇ ਸੀ ਤੇ ਨਾਲ ਹੀ ਨਾ ਮਿਲਵਰਤਣ ਦੀ ਲਹਿਰ ਵੀ ਚਲਾਉਂਦੇ ਰਹਿੰਦੇ ਸੀ ਤੇ ਨੈਗੋਏਸ਼ੀਅਨ ਵੀ ਕਰਦੇ ਰਹਿੰਦੇ ਸੀ। ਉਸ ਵੇਲੇ ਗਾਂਧੀ ਜੀ ਨਹੀਂ ਚਾਹੁੰਦੇ ਸਨ ਕਿ ਸੁਭਾਸ਼ ਪਰੈਜੀਡੰਟ ਬਣੇ ਕਿਉਂਕਿ ਉਹਨਾਂ ਨੂੰ ਪਤਾ ਲੱਗ ਗਿਆ ਕਿ ਇਹ ਟੈਰਰਿਸਟਾਂ ਦਾ ਹਾਮੀ ਹੈ। ਇਹ ਅਹਿੰਸਾ ਵਿੱਚ ਯਕੀਨ ਨਹੀਂ ਰੱਖਦਾ। ਇਸ ਲਈ ਗਾਂਧੀ ਜੀ ਦੀ ਰਾਏ ਉਸ ਪ੍ਰਤੀ ਬਦਲ ਗਈ। ਸੁਭਾਸ਼ ਪਰੈਜ਼ੀਡੰਟ ਲਈ ਖੜ੍ਹਾ ਹੋ ਗਿਆ। ਗਾਂਧੀ ਜੀ ਨੇ ਪਟਾ ਭਾਈ ਸੀਤਾ ਰਮੱਈਆ ਨੂੰ ਖੜ੍ਹਾ ਕਰ ਦਿੱਤਾ। ਉਹ ਹਾਰ ਗਿਆ।

ਉਨ੍ਹਾਂ ਦਿਨਾਂ ਵਿੱਚ ਮਾਸਟਰ ਤਾਰਾ ਸਿੰਘ ਗਾਂਧੀ ਜੀ ਨਾਲ ਗੁੱਸੇ ਸਨ ਕਿਉਂਕਿ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਾਨ ਦੇ ਬਰਖਿਲਾਫ਼ ਕੁਝ ਸ਼ਬਦ ਕਹਿ ਦਿੱਤੇ ਸਨ। ਗਾਂਧੀ ਜੀ ਨੇ ਗੁਰੂ ਜੀ ਨੂੰ Misguided Patriot ਕਿਹਾ ਸੀ। ਮੈਂ ਮਾਸਟਰ ਤਾਰਾ ਸਿੰਘ ਨੂੰ ਤਾਰ ਦਿੱਤੀ ਕਿ ਬੰਗਾਲ, ਬਿਹਾਰ, ਉੜੀਸਾ ਤੇ ਆਸਾਮ ਦੇ ਸਾਰੇ ਸਿੱਖ ਅਤੇ ਪੰਜਾਬੀ ਸਾਰੇ ਸੁਭਾਸ਼ ਨਾਲ ਹਨ, ਤੁਸੀਂ ਵੀ ਸਾਡੇ ਨਾਲ ਹੀ ਚੱਲੋ। ਵੋਟਾਂ ਪਈਆਂ। ਮਾਸਟਰ ਜੀ ਨੇ ਮੈਨੂੰ ਤਾਰ ਦਿੱਤੀ ਕਿ ਅਸੀਂ ਸਾਰਿਆਂ ਨੇ ਸੁਭਾਸ਼ ਨੂੰ ਵੋਟਾਂ ਪਾਈਆਂ ਨੇ। ਪੰਜਾਬੀ ਹਮੇਸ਼ਾਂ ਗਰਮ ਧੜੇ ਦਾ ਸਾਥ ਦਿੰਦਾ ਰਿਹਾ ਹੈ। ਆਖਰ ਸੁਭਾਸ਼ ਜਿੱਤ ਗਿਆ ਤੇ ਪਟਾ ਭਾਈ ਸੀਤਾ ਰਮੱਈਆ ਹਾਰ ਗਿਆ। ਗਾਂਧੀ ਜੀ ਨੇ ਕਿਹਾ, "It is my defeat" 1931 ਵਿੱਚ ਤਿਰਪੁਰੀ (ਮਧਿਆ ਪ੍ਰਦੇਸ਼ ) ਵਿੱਚ ਕਾਂਗਰਸ ਸੈਸ਼ਨ ਹੋਇਆ। ਜੰਗ 1939 ਸਤੰਬਰ ਵਿੱਚ ਸ਼ੁਰੂ ਹੁੰਦੀ ਹੈ ਤੇ ਸੈਸ਼ਨ ਫਰਵਰੀ ਵਿੱਚ ਸ਼ੁਰੂ ਹੁੰਦਾ ਹੈ। ਉਥੇ ਸੁਭਾਸ਼ ਬੀਮਾਰ ਹੋ ਗਿਆ। ਇਸ ਨੂੰ ਫੇਫੜੇ ਵਿੱਚ ਕੁਝ ਮਾਮੂਲੀ ਤਕਲੀਫ ਸੀ।

ਪਹਿਲੇ ਦਿਨ ਜਦ ਕਾਂਗਰਸ ਸੈਸ਼ਨ ਸ਼ੁਰੂ ਹੋ ਰਿਹਾ ਸੀ ਤਾਂ ਮੌਲਾਨਾ ਆਜ਼ਾਦ ਨੂੰ

ਆਰਜ਼ੀ ਪਰਧਾਨ ਬਣਾ ਦਿੱਤਾ ਤੇ ਸੁਭਾਸ਼ ਲੇਟਿਆ ਹੋਇਆ ਸੀ, ਕਿਉਂਕਿ ਉਸਦੀ ਤਬੀਅਤ ਕੁਝ ਠੀਕ ਨਹੀਂ ਸੀ, ਅਸੀਂ ਬੰਗਾਲ ਤੇ ਬਿਹਾਰ, ਉੜੀਸਾ ਤੇ ਪੰਜਾਬ ਨੇ ਫ਼ੈਸਲਾ ਕੀਤਾ ਕਿ ਵਫ਼ਦ ਪਾਰਟੀ ਆਈ ਸੀ ਮਿਸਰ ਤੋਂ। ਉਹ ਬੜੀ ਮਸ਼ਹੂਰ ਪਾਰਟੀ ਸੀ। ਉਹ ਓਬਜ਼ਰਵਰ (Observer) ਦੇ ਤੌਰ 'ਤੇ ਬੁਲਾਏ ਸਨ। ਉਹ ਉਪਰ ਬੈਠੇ ਸਨ।

ਪੰਡਿਤ ਨਹਿਰੂ ਬੋਲਣ ਲੱਗਿਆ। ਅਸੀਂ ਆਪਣੇ ਆਪਣੇ ਭਾਵਾਂ ਤੋਂ ਨਹਿਰੂ ਦੇ ਬਰਖਿਲਾਫ ਬੋਲਣ ਲੱਗ ਪਏ। ਨਹਿਰੂ ਕਹਿੰਦਾ ਕਿ ਮੈਂ ਬੋਲਣੋ ਹਟਣਾ ਨਹੀਂ। ਉਹ ਬੋਲਦਾ ਰਿਹਾ ਅਸੀਂ ਰੌਲਾ ਪਾਉਂਦੇ ਰਹੇ। ਅਸੀਂ ਸੁਭਾਸ਼ ਕਰਕੇ ਬੋਲ ਰਹੇ ਸਾਂ। ਕਿ ਉਹ ਸੁਭਾਸ਼ ਨੂੰ ਪਰੈਜ਼ੀਡੈਂਟ ਨਹੀਂ ਮੰਨ ਰਹੇ ਤੇ ਮਿਲਵਰਤਣ ਨਹੀਂ ਦੇ ਰਹੇ। ਐਮ.ਐਨ. ਰਾਏ ਸਾਡਾ ਲੀਡਰ ਸੀ। ਉਹ ਰੈਵੀਲਿਊਸ਼ਨਰੀ ਸੀ।

ਉਹ ਪਿਛੇ ਜਿਹੇ ਦੇਹਾਰਾਦੂਨ ਮਰ ਗਿਆ ਹੈ। ਆਖਰ ਸਾਡਾ ਇਕੱਠ ਬਹੁਤਾ ਹੁੰਦਾ ਗਿਆ ਜੋ ਕਿ ਨਾਹਰੇ ਲਾ ਰਹੇ ਸਨ। ਹਨੇਰਾ ਹੋ ਗਿਆ। ਸਾਡੇ ਤੇ ਫਲੈਸ਼ ਲਾਇਟਾਂ ਪੈਣ ਲੱਗ ਪਈਆਂ। ਨਹਿਰੂ ਵੀ ਘੰਟਾ ਖੜ੍ਹਾ ਰਿਹਾ ਤੇ ਕਹਿਣ ਲਗਾ ਕਿ ਮੈਂ ਬੋਲੇ ਬਿਨਾ ਨਹੀਂ ਰਹਿੰਦਾ। ਆਖਰ ਅਸੀਂ ਪਰੋਟੈਸਟ ਦੇ ਤੌਰ ਤੇ ਵਾਕ ਆਊਟ ਕਰ ਗਏ। ਜਦੋਂ ਥੋੜ੍ਹੇ ਜਿਹੇ ਬੰਦੇ ਰਹਿ ਗਏ ਤਾਂ ਪੰਡਿਤ ਨਹਿਰੂ ਬੋਲਿਆ। ਆਖਰ ਪੰਤ ਰੈਜ਼ੋਲਿਊਸ਼ਨ ਬਹੁਤ ਮਸ਼ਹੂਰ ਹੈ। ਉਹ ਪੰਤ ਨੇ ਡਰਾਫਟ ਕੀਤਾ। ਉਹ ਬਹੁਤ ਡਿਪਲੋਮੈਟ ਸੀ। ਉਸ ਨੇ ਇਸ ਤਰਾਂ ਦਾ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਸੁਭਾਸ਼ ਤੇ ਸ਼ਰਤਾਂ ਲਾ ਦਿਤੀਆਂ ਵਰਕਿੰਗ ਕਮੇਟੀ ਦੀਆਂ। ਸਾਰਾ ਕੁਝ ਹੋਇਆ। ਮੈਂ ਪਰੈਸ ਗੈਲਰੀ ਵਿੱਚ ਬੈਠਾ ਸੀ। ਮੈਂ ਨੁਮਾਇੰਦੇ ਦੇ ਤੌਰ ਤੇ ਵੀ ਬੈਠਾ ਸੀ। ਜਦ ਪਰੈਸ ਵਿੱਚ ਪਟਾ ਭਾਈ ਰਮਈਆ ਬੋਲਣ ਲੱਗਿਆ, ਉਸ ਦੀ ਅੰਗਰੇਜ਼ੀ ਬੜੀ ਸਾਫ ਤੇ ਤੇਜ਼ ਸੀ। ਪਟਾ ਭਾਈ ਦੀ ਧੋਤੀ ਦਾ ਪਿਛਲਾ ਪੱਲਾ ਪਿਛੇ ਡਿੱਗ ਪਿਆ। ਉਹ ਨਾਲੇ ਤਾਂ ਆਪਣੀ ਸਪੀਚ ਕਰੀ ਜਾਵੇ ਤੇ ਨਾਲੇ ਧੋਤੀ ਦਾ ਪਲਾ ਟੰਗੀ ਜਾਵੇ। ਇੱਕ ਅਮਰੀਕਨ ਕੋਰਸਪਾਡੈਂਟ ਮੇਰੇ ਪਾਸ ਬੈਠਾ ਸੀ । ਉਹ ਕਹਿਣ ਲੱਗਾ "Who is he?" ਮੈਂ ਕਿਹਾ, "ਉਹ ਪੱਟਾ ਭਾਈ ਰਮਈਆ ਹੈ।" ਉਹ ਕਹਿਣ ਲੱਗਾ, "Are you Sure?" ਮੈਂ ਕਿਹਾ, "ਹਾਂ।" ਉਹ ਮੰਨੇ ਨਾ ਕਿਉਂਕਿ ਪਟਾ ਭਾਈ ਰਮਈਆ ਦੀ Personality ਪਰਸਨੈਲਿਟੀ ਕੁਝ ਵੀ ਨਹੀਂ ਸੀ ਲੇਕਿਨ ਬੁਲਾਰਾ ਕਮਾਲ ਦਾ ਸੀ।

ਖੈਰ ਅਸੀਂ ਆ ਗਏ। ਉਹਨਾਂ ਨੇ ਵਰਕਿੰਗ ਕਮੇਟੀ ਬਨਾਉਣ ਦਾ ਰੈਜ਼ੋਲਿਊਸ਼ਨ ਪਾਸ ਕਰ ਦਿੱਤਾ। ਜਿਥੋਂ ਮੇਰੀ ਲੜਾਈ ਪੰਡਿਤ ਨਹਿਰੂ ਨਾਲ ਹੋਈ। ਪੰਡਿਤ ਨਹਿਰੂ ਕਲਕੱਤੇ ਗਿਆ, ਵਰਕਿੰਗ ਕਮੇਟੀ ਚੁਣਨ ਲਈ। ਰਾਤ ਨੂੰ ਨਹਿਰੂ ਸਾਡੇ ਨਾਲ ਸੀ ਤੇ ਕਹਿਣ ਲੱਗੇ ਕਿ ਸੁਭਾਸ਼ ਦਾ ਸਟੈਂਡ ਠੀਕ ਹੈ ਕਿ ਪਰੈਜ਼ੀਡੈਂਟ ਕਿਵੇਂ ਚੱਲੇਗਾ ਜੇ ਵਰਕਿੰਗ ਕਮੇਟੀ ਉਸ ਦਾ ਸਾਥ ਨਹੀਂ ਦੇਵੇਗੀ। ਪਰ ਸਵੇਰੇ ਕਮੇਟੀ ਵੇਲੇ ਉਹ ਨਿਊਟਰਲ ਰਹਿ ਗਿਆ। ਉਥੇ ਸੁਭਾਸ਼ ਹੈਲਪਲੈਸ ਰਹਿ ਗਿਆ। ਵਰਕਿੰਗ ਕਮੇਟੀ ਦੇ ਜਿਸ ਮੈਂਬਰ ਨੂੰ ਬੁਲਾਵੇ ਉਹ "ਨੋ" ਕਹਿ ਦੇਵੇ। ਆਖਰ ਸੁਭਾਸ਼ ਨੇ ਅਸਤੀਫ਼ਾ ਦੇ ਦਿੱਤਾ ਤੇ ਡਾ: ਰਾਜਿੰਦਰ ਪ੍ਰਸਾਦ ਨੂੰ ਪਰੈਜ਼ੀਡੈਂਟ ਬਣਾ ਦਿੱਤਾ।

ਜਦ ਅਸੀਂ ਬਾਹਰ ਨਿਕਲੇ ਮੈਨੂੰ ਕੋਈ ਪਤਾ ਨਹੀਂ ਸੀ ਕਿ ਅੰਗਰੇਜ਼ ਇਥੋਂ ਚਲਾ ਜਾਵੇਗਾ ਤੇ ਜਾਂ ਨਹਿਰੂ ਸਾਡਾ ਬਾਦਸ਼ਾਹ ਬਣ ਜਾਵੇਗਾ। ਇਹ ਖਿਆਲ ਹੀ ਨਹੀਂ ਸੀ ਕਿ ਜਿਸ ਅੰਗਰੇਜ਼ ਦਾ ਇਥੇ ਸੂਰਜ ਹੀ ਨਹੀਂ ਛਿਪਦਾ ਉਹ ਇਥੋਂ ਚਲਾ ਜਾਵੇਗਾ। ਨਾ ਹੀ ਇਹ ਖਿਆਲ ਸੀ ਕਿ ਅੰਗਰੇਜ਼ ਹਕੂਮਤ ਜੰਗ ਦੇ ਮਗਰੋਂ ਇੰਨੀ ਕਮਜ਼ੋਰ ਹੋ ਜਾਵੇਗੀ। ਸੁਭਾਸ਼,

ਪੰਡਿਤ ਨਹਿਰੂ, ਕ੍ਰਿਪਲਾਨੀ ਤੇ ਦੋ ਹੋਰ ਸਿੱਖ ਲੀਡਰ ਜਿਹਨਾਂ ਦੀ ਪੁਰਾਣੇ ਜ਼ਮਾਨੇ ਦੀ ਫ਼ੋਟੋ ਮੇਰੇ ਕੋਲ ਹੈ, ਉਹਨਾਂ ਵਿਚੋਂ ਇੱਕ ਤਾਂ ਨਰਾਇਣ ਸਿੰਘ ਸੀ, ਉਹ ਅਜੇ ਵੀ ਜਿਉਂਦਾ ਹੈ ਆਪਣੇ ਆਪ ਨੂੰ ਪੰਚ ਲਿਖਦਾ ਹੈ ਕਿਉਂਕਿ ਪੰਚ ਖ਼ਾਲਸਾ ਦੀਵਾਨ ਦਾ ਮੈਂਬਰ ਸੀ। ਅੱਗੇ ਕੋਈ ਹੋਰ ਸੀ। ਮੂਹਰੇ ਮੈਂ ਤੇ ਸੁਭਾਸ਼ ਜਾ ਰਹੇ ਹਾਂ ਪਿਛੇ ਨਹਿਰੂ ਤੇ ਕ੍ਰਿਪਲਾਨੀ ਤੇ ਉਹ ਦੋ ਸਿੱਖ ਲੀਡਰ ਜਾ ਰਹੇ ਹਨ। ਜਦ ਬਾਹਰ ਨਿਕਲੇ ਤਾਂ ਮੈਂ ਪੰਡਿਤ ਜੀ ਦੇ ਗਲ਼ ਪੈ ਗਿਆ। ਉਹ ਜਦੋਂ ਬਲਾਕ ਬੰਗਾਲ ਗੌਰਮਿੰਟ ਨੇ ਹਿਸਟਰੀ ਛਾਪੀ ਦੁਰਗਾਪੁਰ ਕਾਂਗਰਸ ਸੋਵੀਨਰ ਕੱਢਿਆ ਉਸ ਸੈਸ਼ਨ ਵਿੱਚ ਮੇਰੀ ਫੋਟੋ ਛਾਪ ਦਿੱਤੀ। ਉਸ ਦੀ ਕਾਪੀ ਮੇਰੇ ਕੋਲ ਹੁਣ ਵੀ ਹੈ। ਮੈਂ ਨਹਿਰੂ ਦੇ ਗਲ਼ ਪੈ ਗਿਆ। ਮੈਂ ਕਿਹਾ ਤੂੰ ਕਵਰਡ (Coward) ਤੇ ਮੌਕਾ ਪ੍ਰਸਤ ਹੈ। ਮੈਂ ਗਰਮੀ ਵਿੱਚ ਕਹਿ ਦਿੱਤਾ। ਸੁਭਾਸ਼ ਨੇ ਮੇਰਾ ਹੱਥ ਫੜ ਲਿਆ। ਪੰਡਿਤ ਜੀ ਕਹਿਣ ਲੱਗੇ "I cannot annoyed Gandhi Ji" ਮੈਂ ਕਿਹਾ ਕਿ ਤੂੰ ਰਾਤ ਨੂੰ ਕਹਿ ਦਿੰਦਾ ਕਿ ਗਾਂਧੀ ਜੀ ਨਾਰਾਜ਼ ਹੋ ਜਾਣਗੇ।

ਉਥੋਂ ਫਿਰ ਅਸੀਂ ਅੱਡ ਹੋ ਗਏ। ਸੁਭਾਸ਼ ਨੇ ਫਾਰਵਰਡ ਬਲਾਕ ਬਣਾ ਲਿਆ। ਇਹ 1940 ਤੋਂ ਪਹਿਲਾਂ ਬਣ ਗਿਆ ਸੀ। ਇਹਨਾਂ ਨੇ ਰਾਮਗੜ੍ਹ ਕਾਂਗਰਸ ਸੈਸ਼ਨ ਰੱਖ ਲਿਆ ਜੋ ਕਿ ਬਿਹਾਰ ਵਿੱਚ ਹੈ। ਅਸੀਂ ਬਰਾਬਰ ਫਾਰਵਰਡ ਕਾਂਗਰਸ ਦਾ ਸੈਸ਼ਨ ਰੱਖ ਲਿਆ। ਸਾਡੇ ਨਾਲ ਹੋਰ ਵੀ ਗਰਮ ਧੜੇ ਦੇ ਕਾਂਗਰਸੀ ਰਲ ਗਏ, ਇਹ ਵੀ ਹੋਇਆ ਕਿ ਇੱਕ ਵਾਰ ਝੱਖੜ ਮੀਂਹ ਆ ਗਿਆ ਤੇ ਕਾਂਗਰਸ ਵਾਲਿਆਂ ਦਾ ਪੰਡਾਲ ਹੀ ਉੱਡ ਗਿਆ। ਸਾਡੇ ਵੱਲ ਰੌਣਕਾਂ ਬਹੁਤੀਆਂ ਹੋ ਗਈਆਂ। ਫ਼ਾਰਵਰਡ ਬਲਾਕ ਕਾਂਗਰਸ ਬਰਾਬਰ ਚੱਲੀ। ਫ਼ਾਰਵਰਡ ਕਾਂਗਰਸ ਦਾ ਪਰੈਜ਼ੀਡੈਂਟ ਸੁਭਾਸ਼ ਸੀ। ਮੈਂ ਤੇ ਸਰੂਪ ਸਿੰਘ ਵਰਕਿੰਗ ਕਮੇਟੀ ਦੇ ਮੈਂਬਰ ਸਾਂ। ਸਾਡਾ ਫਿਰ ਇਹ ਸੈਸ਼ਨ ਕਾਮਯਾਬ ਰਿਹਾ। ਇਸ ਮਗਰੋਂ ਫਿਰ 1939 ਵਾਲੀ ਜੰਗ ਛਿੜ ਗਈ।

ਉਸ ਮਗਰੋਂ ਇਹਨਾਂ ਨੇ ਸੁਭਾਸ਼ ਚੰਦਰ ਬੋਸ ਨਜ਼ਰਬੰਦ ਕਰ ਦਿੱਤਾ। ਮੈਨੂੰ ਵੀ ਫੜ ਕੇ ਲੈ ਗਏ। ਹੋਰ ਵੀ ਸਾਡੇ ਬਹੁਤ ਸਾਰੇ ਬੰਦੇ ਫੜੇ ਗਏ ਸਨ। ਫਿਰ ਪਤਾ ਨਹੀਂ ਕਿ ਅੰਗਰੇਜ਼ ਨੇ ਕੀ ਸੋਚਿਆ ਸਾਨੂੰ 6 ਮਹੀਨੇ ਮਗਰੋਂ 1940 ਨੂੰ ਰਿਹਾਅ ਕਰ ਦਿੱਤਾ। ਸੁਭਾਸ਼ ਚੰਦਰ ਨੂੰ ਰਿਹਾਅ ਨਾ ਕੀਤਾ।

ਬੰਗਾਲ ਵਿੱਚ ਮੌਲਵੀ ਫਜ਼ਲ ਹੱਕ ਵਿਰੋਧੀ ਸੀ। ਫਜ਼ਲ ਹੱਕ ਸੁਭਾਸ਼ ਦੇ ਨੇੜੇ ਸੀ। ਨਜਾਮ-ਉਲ-ਦੀਨ ਕੱਟੜ ਲੀਗੀ ਸੀ।

ਸੁਭਾਸ਼ ਨੇ ਅੰਦਰ ਹੜਤਾਲ ਰੱਖ ਲਈ। ਇਹ 1940 ਦੇ ਅਖ਼ੀਰ ਦੀ ਗੱਲ ਹੈ। ਸੁਭਾਸ਼ ਨੇ ਕਿਹਾ ਕਿ ਜਾਂ ਤਾਂ ਮੇਰੇ 'ਤੇ ਮੁਕੱਦਮਾ ਚਲਾਓ ਜਾਂ ਮੇਰਾ ਕਸੂਰ ਦੱਸੋ ਕੀ ਹੈ ਜਾਂ ਅਣਮਿਥੇ ਸਮੇਂ ਲਈ ਮੈਨੂੰ ਛੱਡੋ। ਫਜ਼ਲ ਹੱਕ ਨੇ ਚੀਫ ਮੈਡੀਕਲ ਅਫ਼ਸਰ ਨੂੰ ਹਦਾਇਤਾਂ ਕੀਤੀਆਂ ਸਨ ਕਿ ਜੇ ਸੁਭਾਸ਼ ਵੀ ਬਿਮਾਰ ਹੋਵੇ ਤਾਂ ਉਸਨੂੰ ਖਤਰਨਾਕ ਬਿਮਾਰੀ ਦੱਸ ਦੇਣਾ। ਉਸਨੂੰ ਅਸੀਂ ਪੈਰੋਲ (Parole) 'ਤੇ ਛੱਡ ਦਿਆਂਗੇ।

ਉਨ੍ਹਾਂ ਦਿਨਾਂ ਵਿੱਚ ਸਰਦਾਰ ਬਲਦੇਵ ਸਿੰਘ ਪਾਲਿਟਿਕਸ ਵਿੱਚ ਨਹੀਂ ਆਇਆ ਸੀ। ਇਹਨਾਂ ਦਾ ਹੈਡ ਆਫਿਸ ਕਲਕੱਤੇ ਹੁੰਦਾ ਸੀ। ਇਹਨਾਂ ਦਾ ਕਾਰਖਾਨਾ ਟਾਟਾ ਨਗਰ ਸੀ ਤੇ ਹੈਡ ਆਫਿਸ ਕਲਕੱਤੇ ਸੀ, ਬਲਦੇਵ ਸਿੰਘ ਮੈਨੇਜਰ ਸੀ। ਪ੍ਰੋਫ਼ੈਸਰ ਨਿਰੰਜਨ ਸਿੰਘ 1937 ਵਿੱਚ ਖ਼ਾਲਸਾ ਕਾਲਜ 'ਚੋਂ ਕੱਢ ਦਿੱਤਾ ਗਿਆ ਸੀ। ਉਸ ਦੇ ਕੱਢਣ ਤੋਂ ਮਗਰੋਂ ਉਸ ਦੇ ਮੁਕਾਬਲੇ ਤੇ ਸਿੱਖ ਨੈਸ਼ਨਲ ਕਾਲਜ, ਲਾਹੌਰ ਬਣਵਾਇਆ। ਉਸ ਦੀ ਮਾਨਤਾ

(Recognization) ਬਾਰੇ 50,000 ਰੁ : (ਪੰਜਾਹ ਹਜ਼ਾਰ ਰੁਪਏ ) ਬਾਰੇ ਪਹਿਲੀ ਵਾਰੀ ਮੈਂ ਬਲਦੇਵ ਸਿੰਘ ਤੇ ਮਾਸਟਰ ਤਾਰਾ ਸਿੰਘ ਦੀ ਮੁਲਾਕਾਤ ਕਲਕੱਤੇ ਕਰਾਈ। ਮਾਸਟਰ ਜੀ ਕਹਿਣ ਲੱਗੇ ਕਿ ਰੁਪਏ ਨਹੀਂ ਹਨ। ਮੈਂ ਕਿਹਾ ਕਿ ਮੇਰੇ ਕੋਲ ਇੱਕ ਅਮੀਰ ਮੁੰਡਾ ਹੈ, ਉਸਨੂੰ ਮਿਲਦਾ ਹਾਂ।

ਗੁਰਦੁਆਰੇ ਦੀਵਾਨ ਸਜਿਆ ਹੋਇਆ ਸੀ। ਮੈਂ ਜਾ ਕੇ ਗੱਲ ਕੀਤੀ ਉਹ 50,000 ਰੁਪਏ ਕਾਲਜ ਦੀ ਸਕਿਓਰਿਟੀ ਦੇਣੀ ਸੀ। ਮੈਂ ਬਲਦੇਵ ਸਿੰਘ ਨਾਲ ਜਦੋਂ ਗੱਲ ਕੀਤੀ ਤਾਂ ਬਲਦੇਵ ਸਿੰਘ ਖੜ੍ਹਾ ਨਹੀਂ ਹੋਇਆ, ਉਸ ਦੀਆਂ ਲੱਤਾਂ ਕੰਬਣ। ਮੈਂ ਕਿਹਾ ਤੂੰ ਖੜ੍ਹਾ ਹੋ ਕੇ ਦੋ ਚਾਰ ਲਫਜ਼ ਤਾਂ ਕਹਿ ਦੇ। ਪਹਿਲੀ ਵਾਰ ਇਥੇ ਬਲਦੇਵ ਸਿੰਘ ਨੂੰ ਪਾਲਿਟਿਕਸ ਵਿੱਚ ਲਿਆਂਦਾ ਤੇ ਮਾਸਟਰ ਤਾਰਾ ਸਿੰਘ ਨੂੰ ਸਿੱਖ ਨੈਸ਼ਨਲ ਕਾਲਜ ਲਈ ਰੁਪਏ ਦਿਵਾਏ।

ਇਸ ਦੇ ਬਰਾਬਰ ਹੀ ਸੁਭਾਸ਼ ਇਹ ਸੋਚਣ ਲੱਗ ਪਿਆ ਕਿ ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਸੁਭਾਸ਼ ਨੂੰ ਮੈਡੀਕਲ ਗਰਾਊਂਡ ਤੇ ਰਿਹਾਅ ਕੀਤਾ ਗਿਆ। ਸੁਭਾਸ਼ ’ਤੇ ਪਾਬੰਦੀਆਂ ਸਨ। ਸੁਭਾਸ਼ ਨੂੰ ਜਦ ਰਿਹਾਅ ਕਰ ਦਿੱਤਾ ਤਾਂ ਉਸ ਨੇ ਮੈਨੂੰ ਸੱਦਿਆ ਤੇ ਕਿਹਾ ਕਿ ਕੀ ਕੋਈ ਰਸਤਾ ਹੈ ਕਿ ਬਿਨਾਂ ਪਾਸਪੋਰਟ ਤੋਂ ਮੈਂ ਬਾਹਰ ਚਲਾ ਜਾਵਾਂਗਾ। ਅੰਗਰੇਜ਼ ਦੀ ਜੇਲ੍ਹ ਵਿੱਚ ਮਰਨ ਨਾਲੋਂ ਮੈਂ ਬਾਹਰ ਚਲਾ ਜਾਵਾਂ ਤਾਂ ਠੀਕ ਹੈ।

ਅਛਰ ਸਿੰਘ ਛੀਨਾ ਭੱਜ ਕੇ ਟਾਟਾ ਨਗਰ ਆ ਗਿਆ। ਜਦੋਂ ਫਤੇਵਾਲ ਅੰਮ੍ਰਿਤਸਰ ਜਿਲ੍ਹੇ ਵਿੱਚ ਇਕੱਠ ਹੋਇਆ ਸੀ ਤਾਂ ਇਥੇ ਕੁਝ ਬੰਦੇ ਮਰ ਗਏ ਸਨ, ਇਹ ਵੀ ਉਸ ਵਿੱਚ ਸੀ। ਟਾਟਾ ਨਗਰ ਵੀ ਇਸ ਬਾਰੇ ਕੱਝ ਸੂਝ ਲੱਗ ਗਈ ਸੀ। ਮੈਨੂੰ ਬਲਦੇਵ ਸਿੰਘ ਨੇ ਕਿਹਾ ਕਿ ਇਸ ਨੂੰ ਸੰਭਾਲੋ। ਇਸ ਦੇ ਕੋਟ ਪੈਂਟ ਪਾਇਆ ਸੀ। ਮੈਂ ਨਾਰਥ ਕਲਕੱਤੇ ਵਿੱਚ ਇਸ ਨੂੰ ਕਮਰਾ ਲੈ ਦਿੱਤਾ ਤੇ ਨਾਲ ਹੀ ਟਾਈਪਿੰਗ ਦਾ ਕੰਮ ਸਿਖਾਣਾ ਸ਼ੁਰੂ ਕਰ ਦਿੱਤਾ ਤਾਂ ਕਿ ਕੋਈ ਸ਼ੱਕ ਨਾ ਕਰੇ। ਮੇਰਾ ਇੱਕ ਚਪੜਾਸੀ ਹੁੰਦਾ ਸੀ, ਪੰਡਿਤ ਸ਼ਰਮਾ ਜੋ ਲੁਧਿਆਣੇ ਜ਼ਿਲ੍ਹੇ ਦਾ ਸੀ। ਉਹ ਦੋ ਕੁ ਸਾਲ ਹੋਏ ਹਨ, ਗੁਜਰ ਗਿਆ ਸੀ। ਮੈਂ ਕਿਹਾ ਕਿ ਜੋ ਚੀਜ਼ ਦੀ ਲੋੜ ਹੋਵੇਗੀ ਇਹ ਦੇ ਦਿਆ ਕਰੇਗਾ, ਤੂੰ ਮੇਰੇ ਨਾਲ ਸੰਬੰਧ ਨਾ ਰਖੀਂ।

ਸੁਭਾਸ਼ ਨੂੰ ਮੈਂ ਕਿਹਾ ਕਿ ਇਥੇ ਇੱਕ ਕਮਿਊਨਿਸਟ ਲੀਡਰ ਆਇਆ ਹੋਇਆ ਹੈ। ਇਹ ਦਰਾ ਖੈਬਰ ਨੂੰ ਪਾਰ ਕਰਕੇ ਪਿਸ਼ਾਵਰ ਕਿਸੇ ਪਠਾਣ ਰਾਹੀਂ (ਪਠਾਣ ਹੈਪੀ ਉਥੇ ਅੰਗਰੇਜ਼ਾਂ ਦਾ ਦੁਸ਼ਮਣ ਰਹਿ ਰਿਹਾ ਸੀ ) ਕਿਹਾ ਕਿ ਰੁਪਏ ਦਾ ਬੰਦੋਬਸਤ ਕਰ ਲਉ ਮੈਂ ਚਲਾ ਜਾਂਦਾ ਹਾਂ। ਮੈਂ ਰਾਤ ਨੂੰ ਜਾ ਕੇ ਬਲਦੇਵ ਸਿੰਘ ਨੂੰ ਜਗਾਇਆ ਤੇ ਕਿਹਾ ਕਿ 5000 ਰੁਪਏ ਚਾਹੀਦੇ ਹਨ। ਉਸ ਨੇ ਪੁੱਛਿਆ ਕਿ ਕਿਸ ਲਈ ਰੁਪਏ ਚਾਹੀਦੇ ਹਨ? ਮੈਂ ਕਿਹਾ ਕਿ ਕਿਤੇ ਭੇਜਣੇ ਹਨ। ਫਿਰ ਬਲਦੇਵ ਸਿੰਘ ਨੂੰ ਵੀ ਪਾਲਿਟਿਕਸ ਦੀ ਚੇਟਕ ਲੱਗ ਗਈ। ਜਦ ਟਾਟਾ ਨਗਰ ਬਲਦੇਵ ਸਿੰਘ ਹੀ ਇਸ ਨੂੰ ਫਾਈਨੈਂਸ ਕਰਦਾ ਸੀ। ਜਦ ਸਰ ਸਿਕੰਦਰ ਫਤਹਪੁਰ ਕਤਲ ਸਮੇਂ ਭੱਜ ਕੇ ਗਿਆ ਸੀ। ਟਾਟਾ ਕਿਉਂਕਿ ਉਜਾਗਰ ਹੋ ਚੁੱਕਿਆ ਸੀ, ਵਿਚੋਂ ਬਲਦੇਵ ਸਿੰਘ ਦਾ ਨਾਮ ਬਦਨਾਮ ਹੋਣਾ ਸੀ। ਇਸ ਵਾਸਤੇ ਉਹ ਕਲਕੱਤੇ ਬੁਲਾ ਲਿਆ ਸੀ। ਬਲਦੇਵ ਸਿੰਘ ਆਏ ਹਫਤੇ ਟਾਟਾ ਆਪਣੇ ਭਾਈ ਤੇ ਪਿਤਾ ਦੇ ਪਾਸ ਜਾਂਦਾ ਰਹਿੰਦਾ ਸੀ।

ਈਸ਼ਰ ਸਿੰਘ ਛੀਨਾ ਨੇ ਜਦ 5000 ਰੁਪਏ ਮੰਗੇ ਤਾਂ ਮੈਂ ਬਲਦੇਵ ਸਿੰਘ ਤੋਂ ਲੈ ਕੇ ਦੇ ਦਿੱਤੇ ਲੇਕਿਨ ਇਹ ਗੱਲ ਬਾਹਰ ਨਿਕਲ ਗਈ। ਬਲਦੇਵ ਸਿੰਘ ਨੇ ਸ਼ਰਾਬ ਪੀਂਦੇ ਸਮੇਂ ਜੋ ਇੱਕ ਚੀਜ਼ ਇੰਜੀਨੀਅਰ ਮਿਸਟਰ ਤੇ ਜਿਹੜਾ ਕਿ ਕਲਕੱਤਾ ਕਾਰਪੋਰੇਸ਼ਨ ਦਾ ਸੀ

ਜਿਹੜਾ ਕਿ ਸੁਭਾਸ਼ ਦਾ ਵੀ ਬਹੁਤ ਦੋਸਤ ਸੀ, ਉਸ ਨਾਲ ਗੱਲਾਂ ਕਰਦੇ ਕਰਦੇ ਕਹਿਣ ਲੱਗਾ ਕਿ ਤਾਲਬ ਤੇ ਸੁਭਾਸ਼ ਬੜੇ ਹੀ Mysterious ਬੰਦੇ ਹਨ ਪਤਾ ਨਹੀਂ ਕੀ ਕਿ ਹੋਰ ਵੀ ਸ਼ਰਾਬ ਦੇ ਨਸ਼ੇ ਵਿੱਚ ਕਹਿ ਦਿੱਤਾ। ਮਿਸਟਰ ਡੇ ਨੇ ਸੁਭਾਸ਼ ਨਾਲ ਗੱਲ ਕੀਤੀ। ਸੁਭਾਸ਼ ਨੇ ਮੈਨੂੰ ਬੁਲਾ ਲਿਆ ਤੇ ਕਹਿਣ ਲੱਗਾ ਕਿ ਸਾਰੇ ਪ੍ਰੋਗਰਾਮ ਕੈਂਸਲ ਕਰ ਦਿਉਂ ਤੇ ਇਸ ਪ੍ਰੋਗਰਾਮ ਨੂੰ ਹਾਲੇ ਇੱਕ ਦਿਨ ਪਿਛੇ ਪਾ ਦਿਉ। ਈਸ਼ਰ ਸਿੰਘ ਛੀਨਾ ਇਸ ਦੌਰਾਨ ਚਲਿਆ ਗਿਆ ਤੇ ਇੰਤਜਾਮ ਕਰ ਆਇਆ।

ਫਿਰ ਇਸ ਤਰ੍ਹਾਂ ਉਹ ਪ੍ਰੋਗਰਾਮ ਬਣਾ ਕੇ ਆਇਆ ਕਿ ਸੁਭਾਸ਼ ਪਿਸ਼ਾਵਰ ਰਹੇਗਾ। ਉਥੋਂ ਫਿਰ ਸੁਭਾਸ਼ ਨੂੰ ਕੁਝ ਪਠਾਣ ਪਰੋਟੈਕਟ ਕਰਨਗੇ ਤੇ ਦਰਾ ਖੈਬਰ ਦਾ ਰਸਤਾ ਛੱਡ ਕੇ ਉਹ ਫਕੀਰ ਰਿਪੀ ਦੇ ਕੋਲ ਠਹਿਰ ਕੇ ਦੂਸਰੇ ਰਾਹ ਜਾਏਗਾ ਤੇ ਫਿਰ ਕਾਬਲ ਤੋਂ ਟੈਕਸੀ ਆਏਗੀ ਜੋ ਨੀਅਤ ਕੀਤੇ ਟਾਈਮ 'ਤੇ ਦਿਨੇ ਸੜਕ 'ਤੇ ਖੜ੍ਹੀ ਹੋਵੇਗੀ ਤੇ ਫਿਰ ਸੁਭਾਸ਼ ਨੂੰ ਲੈ ਜਾਵੇਗੀ।

ਈਸ਼ਰ ਸਿੰਘ ਛੀਨਾ ਪਹਿਲਾਂ ਵੀ ਉਥੇ ਜਾਂਦਾ ਰਿਹਾ ਹੈ ਤੇ ਉਸਦੇ ਸੰਬੰਧ ਪੂਰੀ ਤਰ੍ਹਾਂ ਸਨ। ਸੁਭਾਸ਼ ਨੇ ਅਟੇਨਸ਼ਨ ਨੂੰ ਦੂਸਰੇ ਪਾਸੇ ਲਾਉਣ ਲਈ "ਬਲੈਕ ਹਾਲ ਆਫ਼ ਕਲਕੱਤਾ ਦੀ ਮੂਵਮੈਂਟ ਚਲਾ ਦਿੱਤੀ ਕਿ ਹਿਸਟਰੀ ਗਲਤ ਹੈ ਕਿ ਨਾ ਤਾਂ ਇੱਕ ਅੰਗਰੇਜ਼ ਮੇਰੇ ਹਨ, ਇਹ ਗਲਤ ਹੈ। ਡਲਹੌਜ਼ੀ ਸਕੇਅਰ (Square) ਵਿੱਚ ਉਸ ਦਾ ਮਨੋਮੈਂਟ ਖੜ੍ਹਾ ਹੁੰਦਾ ਸੀ। ਉਸ ਨੇ ਕਿਹਾ ਕਿ ਇਸ ਨੂੰ ਇਥੋਂ ਚੁੱਕ ਦਿਉ। ਸੁਭਾਸ਼ ਨੂੰ ਫਿਰ ਫੜ੍ਹ ਕੇ ਲੈ ਗਏ। ਅਸੀਂ ਮੂਵਮੈਂਟ ਚਲਾ ਦਿੱਤੀ। ਹਫਤੇ ਬਾਅਦ ਸਿੱਖਾਂ ਦਾ ਜੱਥਾ ਜਾਂਦਾ ਸੀ। ਇੱਕ ਦਿਨ ਮੁਸਲਮਾਨਾਂ ਦਾ ਜੱਥਾ ਜਾਂਦਾ ਸੀ। ਬੰਗਾਲੀਆਂ ਤੇ ਵਿਦਿਆਰਥੀਆਂ ਤੇ ਔਰਤਾਂ ਦਾ ਜੱਥਾ ਜਾਂਦਾ ਸੀ। ਅਸੀਂ ਸ਼ਿਵਾਲਕ ਹਥੌੜੇ ਲੈ ਕੇ ਜਾਂਦੇ ਸਾਂ। ਪੁਲੀਸ ਦਾ ਪਹਿਰਾ ਸੀ। ਐਵੇਂ ਹੀ "ਬਲੈਕ ਹੌਲ" ਦਾ ਮੋਨੋਮੈਂਟ ਬਣਾਇਆ ਸੀ ਕਿ ਇਥੇ ਇੰਨੇ ਅੰਗਰੇਜ਼ ਮਾਰੇ ਗਏ ਸਨ। ਸਾਡਾ ਹਫਤਾਵਾਰੀ ਜੱਥਾ ਜਾਂਦਾ ਸੀ। ਮੈਂ ਪਿੱਛੇ ਰਹਿੰਦਾ ਸੀ। ਜਦੋਂ ਹਫਤੇ ਮਗਰੋਂ ਪੰਜ ਸੱਤ ਸਿੱਖਾਂ ਨੇ ਉਹਨਾਂ ਕੋਲ ਹਥੌੜੀਆਂ ਹੁੰਦੀਆਂ ਸਨ। ਪੁਲੀਸ ਉਹਨਾਂ ਨੂੰ ਫੜ੍ਹ ਲੈਂਦੀ ਤੇ ਜੇਲ੍ਹ ਲੈ ਜਾਂਦੇ ਸਨ। ਜੇਲ੍ਹ ਵਿੱਚ ਜਾਣ ਵਾਲਾ ਇੱਕ ਰਣਜੀਤ ਸਿੰਘ ਗਰੇਵਾਲ ਹੈ। ਇੱਕ ਹੋਰ ਜੋ ਉਥੇ ਹੋਟਲ ਕਰਦਾ ਸੀ ਉਹ ਵੀ ਗਿਆ। ਮੈਂ ਤਸਦੀਕ ਕਰਕੇ ਇਹਨਾਂ ਦੀ ਦੋ ਦੋ ਸੌ ਰੁਪਏ ਪੈਨਸ਼ਨ ਵੀ ਲਵਾਈ ਹੈ ਕਿ ਇਹਨਾਂ ਨੇ ਜੇਲ੍ਹਾਂ ਕੱਟੀਆਂ ਹਨ। ਆਖਰ ਜਦੋਂ ਫਿਰ ਇਹ ਮੂਵਮੈਂਟ ਬਾਰੇ ਸਾਰੇ ਹੀ ਫ਼ੈਲ ਗਈ ਤਾਂ ਉਹਨਾਂ ਨੇ ਰਾਤੋ ਰਾਤ ਕਰੇਨਾਂ ਰਾਹੀਂ ਉਸ ਮੂਵਮੈਂਟ ਨੂੰ ਚੁੱਕ ਲਿਆ। ਮੋਰਚੇ ਦੀ ਜਿੱਤ ਹੋ ਗਈ। ਉਸਨੂੰ ਪੋਸਟ ਮਾਸਟਰ ਜਨਰਲ ਦੇ ਪਿਛੇ ਰੱਖ ਦਿੱਤਾ। ਵਲੰਟੀਅਰ ਜੋ ਫੜੇ ਸਨ ਉਹ ਫਿਰ ਸਾਰੇ ਛੱਡ ਦਿੱਤੇ ਪਰ ਸੁਭਾਸ਼ ਨੂੰ ਨਹੀਂ ਛੱਡਿਆ ਸੀ। ਉਸ ਵੇਲੇ ਫਿਰ ਸੁਭਾਸ਼ ਨੇ ਭੁੱਖ ਹੜਤਾਲ ਰਖੀ।

ਲਾਲਾ ਸ਼ੰਕਰ ਦਿਆਲ ਬੀਮਾ ਕੰਪਨੀ ਚਲਾਉਂਦਾ ਸੀ। ਉਹ ਦੇਸ਼ ਭਗਤ ਸੀ ਪਰ ਬੜਬੋਲਾ ਸੀ। ਉਸ ਨੂੰ ਸੁਭਾਸ਼ ਨੇ ਸਾਡੇ ਮਿਲਣ ਤੋਂ ਪਹਿਲਾਂ ਕਿਤੇ ਜਾਪਾਨ ਭੇਜਿਆ ਸੀ। ਟੋਕੀਓ ਦੇ ਰਾਜਦੂਤ ਨੂੰ ਮਿਲਣ ਲਈ ਭੇਜਿਆ ਸੀ। ਉਹ ਜਦੋਂ ਵਾਪਿਸ ਆ ਗਿਆ ਤਾਂ ਉਸਨੇ ਇੱਕ ਗੁਪਤ ਚਿੱਠੀ (ਬੰਦ ਹੋਈ) ਮੈਨੂੰ ਦਿੱਤੀ। ਇਹ ਚਿੱਠੀ ਸ਼ੰਕਰ ਦਿਆਲ ਨੇ ਮੈਨੂੰ ਕਲਕੱਤੇ ਦਿੱਤੀ ਤੇ ਕਿਹਾ ਕਿ ਇਹ ਚਿੱਠੀ ਸੁਭਾਸ਼ ਚੰਦਰ ਬੋਸ ਨੂੰ ਪੁਚਾ ਦਿਉ। ਮਲੂਕ ਸਿੰਘ ਬੇਦੀ, ਬਾਬਾ ਲੱਧਾ ਸਿੰਘ ਦਾ ਲੜਕਾ ਸੀ। ਉਹ ਕਾਫੀ ਵੱਡੇ ਠੇਕੇਦਾਰ ਸੀ। ਬਾਬਾ ਲੱਧਾ ਸਿੰਘ ਵੀ ਚਲਾਣਾ ਕਰ ਗਏ ਤੇ ਅਨੂਪ ਸਿੰਘ ਵੀ ਚਲਾਣਾ ਕਰ ਗਏ। ਹੁਣ ਮਲੂਕ ਸਿੰਘ

ਹੈ। ਉਹ ਬੰਗਲੌਰ ਠੇਕੇਦਾਰ ਹੈ। ਉਹ ਸੁਪਰਡੈਂਟ ਜੇਲ੍ਹ ਦਾ ਦੋਸਤ ਸੀ। ਉਹ ਸਾਡੇ ਨਾਲ ਪੂਰੀ ਦਿਲਚਸਪੀ ਲੈਂਦਾ ਸੀ। ਮੈਂ ਕਿਹਾ ਕਿ ਮਲੂਕ ਸਿੰਘ ਇਹ ਚਿੱਠੀ ਜੇ ਤੂੰ ਸੁਭਾਸ਼ ਨੂੰ ਜੇਲ੍ਹ ਵਿੱਚ ਪੁਚਾਵੇਂ ਤਾਂ ਠੀਕ ਹੈ ਕਿਉਂਕਿ ਸੁਪਰਡੰਟ ਤੇਰਾ ਦੋਸਤ ਹੈ। ਮੈਂ ਕਾਰ ਲੈ ਕੇ ਜੇਲ੍ਹ ਆਇਆ, ਉਸ ਨਾਲ ਹੱਥ ਮਿਲਾਇਆ ਤੇ ਗੱਲਾਂ ਕੀਤੀਆਂ। ਮਲੂਕ ਸਿੰਘ ਨੇ ਜੇਲ੍ਹ ਸੁਪਰਡੈਂਟ ਨੂੰ ਕਿਹਾ ਕਿ ਮੈਨੂੰ ਸੁਭਾਸ਼ ਨੂੰ ਹੀ ਮਿਲਾ ਦਿਉ, ਗੱਲਾਂ ਬਾਤਾਂ ਕਰਨੀਆਂ ਹਨ। ਜੇਲ੍ਹ ਸੁਪਰਡੈਂਟ ਕਹਿਣ ਲੱਗਾ ਕਿ ਮੇਰੀ ਨੌਕਰੀ ਦਾ ਸੁਆਲ ਹੈ। ਅੰਗਰੇਜ਼ ਨੇ ਮੇਰਾ ਖਹਿੜਾ ਨਹੀਂ ਛੱਡਣਾ। ਉਸ ਨੇ ਦੂਸਰੇ ਦਿਨ ਚਿੱਠੀ ਲਿਆ ਕੇ ਮੈਨੂੰ ਦੇ ਦਿੱਤੀ ਤੇ ਕਿਹਾ ਕਿ ਮੈਂ ਨਾ ਚਿੱਠੀ ਦੇ ਸਕਿਆ ਹਾਂ ਤੇ ਨਾ ਹੀ ਸੁਭਾਸ਼ ਨੂੰ ਮਿਲ ਸਕਿਆ ਹਾਂ। ਉਹ ਚਿੱਠੀ ਮੈਂ ਸ਼ੰਕਰ ਦਿਆਲ ਨੂੰ ਦੇ ਦਿੱਤੀ। ਆਖਰ ਸ਼ੰਕਰ ਦਿਆਲ ਵੀ ਕੈਦ ਹੋ ਗਿਆ।

ਸੁਭਾਸ਼ ਨੇ ਫਿਰ ਭੁੱਖ ਹੜਤਾਲ ਰੱਖ ਦਿੱਤੀ। ਜਿਸ ਵੇਲੇ ਫਿਰ ਇਹ ਭੱਜਣ ਦਾ ਮੌਕਾ ਆਉਂਦਾ ਹੈ, ਦਸੰਬਰ ਦੇ ਵਿੱਚ ਮੈਡੀਕਲ ਗਰਾਊਂਡ ਤੇ ਰਿਹਾਅ ਕਰ ਦਿੱਤਾ। ਸੁਭਾਸ਼ ਨੂੰ ਪਹਿਲਾਂ ਵੀ ਯੂਰਪ ਇਲਾਜ ਲਈ ਘੱਲਿਆ ਸੀ ਤੇ ਫਿਰ ਵਾਪਿਸ ਆ ਗਿਆ ਸੀ। ਇਸ ਨੇ ਫਿਰ ਓਦੋਂ ਜੋ ਟਾਈਪਿਸਟ ਰੱਖੀ ਸੀ, ਉਸ ਨਾਲ ਜਰਮਨੀ ਵਿੱਚ ਸ਼ਾਦੀ ਕੀਤੀ। ਜਿਸ ਵੇਲੇ ਪਹਿਲਾਂ ਵੀਆਨਾ ਇਲਾਜ ਕਰਾਉਣ ਗਿਆ ਸੀ, ਓਦੋਂ ਇਸ ਨੇ ਟਾਈਪਿਸਟ ਰੱਖੀ ਸੀ। ਸੁਭਾਸ਼ ਨੇ ਦੋ ਵੌਲੀਅਮ ਲਿਖੀਆਂ ਸਨ, ਉਹ ਮੇਰੇ ਕੋਲ ਹਨ। ਤੀਜੀ ਛਪੀ ਨਹੀਂ। ਸਗੋਂ ਸੁਭਾਸ਼ ਦੇ ਭਤੀਜੇ ਨੇ ਕਿਹਾ ਹੈ ਕਿ ਸੁਭਾਸ਼ ਦੇ ਸਭ ਤੋਂ ਨਜ਼ਦੀਕੀ ਦੋਸਤ ਨਿਰੰਜਨ ਸਿੰਘ ਨੇ ਭੇਟਾ ਕੀਤੀ।

ਉਥੇ ਸੁਭਾਸ਼ ਕੋਲ ਟਾਈਪਿਸਟ ਰੱਖੀ ਸੀ, ਇਹ ਵੀਆਨਾ ਦੀ ਗੱਲ ਹੈ। ਇਹ ਦਸੰਬਰ ਦੇ ਅਖ਼ੀਰ ਦੀ ਗੱਲ ਹੈ ਕਿ ਸੁਭਾਸ਼ ਨੂੰ ਪੈਰੋਲ ਤੇ ਰਿਹਾਅ ਕੀਤਾ ਗਿਆ। ਪਹਿਲਾਂ ਤਾਂ ਕੁਛ ਸ਼ਰਤਾਂ ਸਨ। ਇਸ ਦਫਾ ਰਿਹਾਅ ਕੀਤਾ ਗਿਆ ਕਿ ਜਿੰਨਾ ਚਿਰ ਡਾਕਟਰ ਇਸ ਨੂੰ ਫਿੱਟ ਨਾ ਕਹਿਣ ਅੰਦਰ ਨਹੀਂ ਰੱਖਣਾ। ਅਸਲ ਵਿੱਚ ਉਹ ਬੀਮਾਰ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ ਚਾਰ ਜਾਂ ਪੰਜ ਜਨਵਰੀ ਨੂੰ ਸੀ। ਉਸ ਵੇਲੇ ਮਾਸਟਰ ਤਾਰਾ ਸਿੰਘ ਤੇ ਜੱਥੇਦਾਰ ਊਧਮ ਸਿੰਘ ਹੁਰਾਂ ਨੂੰ ਅਸੀਂ ਗੁਰਪੁਰਬ ’ਤੇ ਬੁਲਾਉਂਦੇ ਸਾਂ ਤੇ ਹੋਰ ਵੀ ਲੀਡਰਾਂ ਨੂੰ ਬੁਲਾਉਂਦੇ ਸਾਂ ਜਿਹੜੇ ਕਿ ਆ ਕੇ ਦੇਸ਼ ਦੇ ਹਾਲਤਾਂ ਬਾਰੇ ਦੱਸਦੇ ਸਨ। ਇਹਨਾਂ ਦੋਹਾਂ ਨੇ ਚਾਹਿਆ ਕਿ ਸਾਡੀ ਸੁਭਾਸ਼ ਨਾਲ ਮੁਲਾਕਾਤ ਕਰਾ ਦਿੱਤੀ ਜਾਵੇ। ਸੁਭਾਸ਼ ਬਾਰੇ ਇਹ ਪ੍ਰਾਪੇਗੰਡਾ ਸੀ ਕਿ ਭਜਨ ਬੰਦਗੀ ਕਰ ਰਿਹਾ ਹੈ ਤੇ ਕਿਸੇ ਨੂੰ ਵੀ ਨਹੀਂ ਮਿਲਦਾ, ਸਾਰੇ ਹੀ ਇਹ ਗੱਲ ਫੈਲਾਈ ਹੋਈ ਸੀ।

ਮੈਂ ਸੁਭਾਸ਼ ਕੋਲ ਇਹਨਾਂ ਦੋਹਾਂ ਨੂੰ ਲੈ ਕੇ ਗਿਆ। ਸੀ.ਆਈ.ਡੀ. ਨੂੰ ਪਤਾ ਲੱਗ ਗਿਆ ਕਿ ਮਿਲੇ ਹਨ। ਉਸ ਵੇਲੇ ਸੁਭਾਸ਼ ਨੇ ਥੋੜ੍ਹੀ ਥੋੜ੍ਹੀ ਦਾਹੜੀ ਰੱਖੀ ਹੋਈ ਸੀ। ਮਾਸਟਰ ਜੀ ਹੱਸਦੇ ਹੱਸਦੇ ਕਹਿੰਦੇ ਕਿ ਸੁਭਾਸ਼ ਤੂੰ ਸਿੱਖ ਤਾਂ ਨਹੀਂ ਬਣਨਾ ਤੇ ਉਹ ਹੱਸ ਪਿਆ। ਉਸ ਨੇ ਇਹ ਨਹੀਂ ਦੱਸਿਆ ਕਿ ਮੈਂ ਬਾਹਰ ਜਾ ਰਿਹਾ ਹਾਂ। ਤੁਹਾਡਾ ਫ਼ੌਜਾਂ ਵਿੱਚ ਸਿੱਖਾਂ ਦਾ ਕੀ ਰੋਲ ਹੋ ਸਕਦਾ ਹੈ? ਆਜ਼ਾਦੀ ਵਾਸਤੇ। ਤੁਹਾਡਾ ਫ਼ੌਜਾਂ ਵਿੱਚ ਕੀ ਅਸਰ ਹੈ। ਜੇ ਰੁਪਿਆ ਤੇ ਹਥਿਆਰ ਤੁਹਾਨੂੰ ਕਿਧਰੋਂ ਲਿਆ ਕੇ ਦਿਤੇ ਜਾਣ ਤਾਂ ਤੁਹਾਡੀਆਂ ਫੌਜਾਂ, ਸਿੱਖ ਜਾਂ ਅਕਾਲੀ ਕੀ ਪਾਰਟ ਅਦਾ ਕਰ ਸਕਦੇ ਹਨ। ਇਹਨਾਂ ਨੇ ਕਿਹਾ ਕਿ ਸਿੱਖ ਪੂਰਾ ਪਾਰਟ ਪਲੇ (Play) ਕਰ ਸਕਦੇ ਹਨ। ਉਸ ਵੇਲੇ ਇਹ ਸੀ ਕਿ ਅੰਗਰੇਜ਼ ਜਾ ਰਹੇ ਹਨ। ਇਹ ਨਹੀਂ ਰਹਿਣਗੇ। ਇਸ ਦੇ ਨੋਟ ਨਹੀਂ ਚੱਲ ਰਹੇ ਹਨ।

ਮਾਸਟਰ ਤਾਰਾ ਸਿੰਘ ਨੇ ਉਥੋਂ ਆ ਕੇ ਆਪਣੇ ਰਸਾਲੇ ਸੰਤ ਸਿਪਾਹੀ ਵਿੱਚ ਸਾਰੀ ਗੱਲ ਬਾਤ ਹੂ ਬਹੂ ਪ੍ਰਸ਼ਨ ਉੱਤਰ ਦੀ ਸ਼ਕਲ ਵਿੱਚ ਛਾਪ ਦਿੱਤੀ। ਇਹ ਜਸਵੰਤ ਸਿੰਘ ਜਿਹੜਾ ਮੁੰਡਾ ਸੀ ਉਹ ਗੁਜਰ ਗਿਆ ਹੈ ਉਸਨੂੰ ਪਤਾ ਸੀ ਜਾਂ ਰਾਜਿੰਦਰ ਕੌਰ ਨੂੰ ਪਤਾ ਹੈ।

*ਸੁਆਲ : ਇਹ ਕਦੋਂ ਛਪਿਆ ਸੀ?*

*ਉੱਤਰ:* ਮੈਂ 1945 ਦੇ ਅਖ਼ੀਰ ਵਿੱਚ ਰਿਹਾਅ ਹੋ ਕੇ ਆਇਆ ਸੀ। ਉਸ ਵੇਲੇ ਅੰਮ੍ਰਿਤਸਰ ਮੈਨੂੰ ਨਜ਼ਰਬੰਦ ਕਰ ਦਿੱਤਾ ਸੀ। ਮਿਸ਼ਨਰੀ ਕਾਲਜ ਵਿੱਚ ਮੇਰੀ ਪਤਨੀ ਕਿਰਾਏ ਦੇ ਮਕਾਨ ਵਿੱਚ ਰਹਿੰਦੀ ਸੀ। ਮੈਨੂੰ ਗ੍ਰਿਫਤਾਰ ਉਥੇ ਨਹੀਂ ਕੀਤਾ। ਕਲਕੱਤੇ ਇਹ ਆਰਡਰ ਹੋਇਆ ਕਿ ਪਤਾ ਨਹੀਂ ਕੀ ਹੋ ਜਾਏ ਕਿ ਜੋ ਲੋਗ ਆਪਣੇ ਪਰਿਵਾਰਾਂ ਨੂੰ ਲਿਜਾ ਸਕਦੇ ਹਨ ਤਾਂ ਲੈ ਜਾਣ ਕਿਉਂਕਿ ਉਸ ਵੇਲੇ ਜਾਪਾਨ ਦੇ ਹਮਲੇ ਦਾ ਖਤਰਾ ਸੀ। ਮੈਂ ਛੱਡਣ ਆਇਆ। ਮੈਨੂੰ ਉਥੇ ਤਾਂ ਹੱਥ ਨਾ ਪਾਇਆ ਕਿ ਪਤਾ ਨਹੀਂ ਇਸ ਦਾ ਸਿੱਖਾਂ ਵਿੱਚ ਕਿੰਨਾ ਕੁ ਅਸਰ ਹੈ। ਜਦੋਂ ਮੈਂ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੇ ਉਤਰਿਆ ਤਾਂ ਉਤਰਦੇ ਸਾਰ ਹੀ ਪੁਲਿਸ ਸੁਪਰਡੈਂਟ ਅੰਗਰੇਜ਼ ਤੇ ਹੋਰ ਵੇਟਿੰਗ ਰੂਮ ਵਿੱਚ ਬੈਠੇ ਸਨ। ਕਲਕੱਤਾ ਮੇਲ ਦਾ ਇੰਤਜ਼ਾਰ ਕਰ ਰਹੇ ਸਨ। ਮੈਂ, ਮੇਰੀ ਪਤਨੀ ਤੇ ਮੇਰੀ ਲੜਕੀ ਜੋ ਓਦੋਂ ਛੋਟੀ ਜਿਹੀ ਸੀ, ਸਾਨੂੰ ਬਾਹਰ ਆਉਂਦਿਆਂ ਹੀ ਕਹਿਣ ਲਗਿਆ ਕਿ ਮੇਰੀ ਡਿਊਟੀ ਹੈ ਤੁਸੀਂ ਅੰਡਰ ਅਰੈਸਟ ਹੋ। ਇਹ 1941 ਦੀ ਗੱਲ ਹੈ। ਮੇਰੀ ਇਸ ਤਰ੍ਹਾਂ ਗਿਰਫ਼ਤਾਰੀ ਹੋਈ। ਮਾਸਟਰ ਜੀ ਨੂੰ ਮੈਂ ਫਿਰ ਬੇਨਤੀ ਕੀਤੀ ਕਿ ਜੋ ਕੁਛ ਛੱਪ ਗਿਆ ਉਹ ਤਾਂ ਠੀਕ ਹੈ ਪਰ ਹੁਣ ਤੁਸੀਂ ਮਿਹਰਬਾਨੀ ਕਰੋ ਤੇ ਇਹ ਕੰਮ ਬੰਦ ਕਰ ਦਿਉ।

ਉਸ ਵੇਲੇ ਉਹਨਾਂ ਨੂੰ ਫਿਰ ਮੈਂ ਮਿਲਾ ਦਿੱਤਾ। ਇਹ 1941 ਦੇ ਸ਼ੁਰੂ ਦੀ ਗੱਲ ਹੈ। ਫਿਰ ਸੁਭਾਸ਼ ਨੇ ਜਾਣ ਦਾ ਪਰਗਟਾਵਾ ਕੀਤਾ ਕਿ ਮੈਂ ਬਾਹਰ ਜਾ ਕੇ ਕੁਛ ਕਰਾਂਗਾ। ਉਸ ਵੇਲੇ ਜੇ ਇਹ ਪਤਾ ਹੁੰਦਾ ਕਿ ਉਹ ਜਰਮਨੀ ਜਾਵੇਗਾ ਤਾਂ ਸਾਨੂੰ ਉਸੇ ਹੀ ਵੇਲੇ ਸਾਰਿਆਂ ਨੂੰ ਗੋਲੀ ਨਾਲ ਮਾਰ ਦਿੰਦੇ ਕਿਉਂਕਿ ਜਰਮਨੀ ਉਸ ਵੇਲੇ ਅੰਗਰੇਜ਼ਾਂ ਨਾਲ ਐਟ ਵਾਰ (At War) ਸੀ। ਉਸ ਵੇਲੇ ਇਹ ਸੀ ਕਿ ਉਹ ਰੂਸ ਜਾਵੇਗਾ।

ਇਸ ਦੇ ਦੌਰਾਨ ਮੈਂ ਸਿਰਫ਼ ਇਹ ਰੋਲ ਅਦਾ ਕੀਤਾ ਕਿ ਸੁਭਾਸ਼ ਲਈ ਸੈਕਿੰਡ ਕਲਾਸ ਦੀ ਬੋਗੀ ਵਿੱਚ (Four berth) ਰਿਜ਼ਰਵ ਕਰਵਾ ਦਿੱਤੀ ਜਿਸ ਵਿੱਚ ਕਿ ਇੱਕ ਸੱਜਣ ਹਰੀ ਕ੍ਰਿਸ਼ਨ ਸੀ। ਉਸ ਦਾ ਬੜਾ ਭਾਈ ਜੋ ਤਲਵਾੜ ਹੈ, ਉਹ ਜਿਉਂਦਾ ਹੈ ਤੇ ਉਸਦਾ ਯੂ. ਪੀ. ਵਿੱਚ ਫਾਰਮ ਹੈ। ਇੱਕ ਉਹ ਗਿਆ ਸੀ। ਤਿੰਨ ਸੀਟਾਂ ਰਿਜ਼ਰਵ ਕਰਾਈਆਂ ਸਨ ਉਸ ਨੂੰ ਕੋਈ ਪਤਾ ਨਹੀਂ ਸੀ। ਹਾਵੜੇ ਤੋਂ ਇਸ ਲਈ ਨਹੀਂ ਚੜ੍ਹਾਇਆ ਕਿ ਕਿਤੇ ਸੁਭਾਸ਼ ਨੂੰ ਸੀ.ਆਈ.ਡੀ. ਪਛਾਣ ਨਾ ਲਵੇ। ਸੁਭਾਸ਼ ਨੂੰ ਕੱਢਣ ਲਈ ਪਠਾਣ ਦਾ ਭੇਸ ਕਰਵਾਇਆ। ਤੁਰੇਦਾਰ ਟੋਪੀ, ਜਰੀਦਾਰ ਬਾਸਕਟ, ਖੁਲਾ ਤੰਬਾ ਪੁਆਇਆ ਜਿਹੜਾ ਕਿ ਉਸਨੂੰ ਉਸਦਾ ਖੁਦਾ ਵੀ ਨਹੀਂ ਪਛਾਣ ਸਕਦਾ ਸੀ। ਇੱਕ ਵੁਡ ਵਰਨ ਪਾਰਕ ਹੈ, ਉਥੇ ਸੁਭਾਸ਼ ਦੇ ਭਰਾ ਸੱਤ ਬੋਸ ਦੀ ਕੋਠੀ ਸੀ। ਉਸ ਪਾਰਕ ਦੇ ਪਾਸ ਰਾਤ ਨੂੰ ਕੋਈ ਸਾਢੇ ਦਸ ਵਜੇ ਗੱਡੀ ਖੜ੍ਹੀ ਕਰਕੇ ਮੈਂ ਸੁਭਾਸ਼ ਨੂੰ ਆਉਣ ਲਈ ਕਿਹਾ। ਜਿਸ ਲਿਬਾਸ ਵਿੱਚ ਸੁਭਾਸ਼ ਚੰਦਰ ਬੋਸ ਨਿਕਲਿਆ ਉਸ ਦੇ ਘਰ ਦੇ ਵੀ ਨਹੀਂ ਪਛਾਣ ਸਕਦੇ ਸਨ। ਉਸਦਾ ਲਿਬਾਸ ਪਠਾਣਾ ਵਾਲਾ ਸੀ, ਜਿਸ ਤਰ੍ਹਾਂ ਕਿ ਮੈਂ ਪਹਿਲਾਂ ਦੱਸ ਚੁੱਕਿਆ ਹਾਂ। ਸੁਭਾਸ਼ ਆ ਗਿਆ। ਉਸ ਨੂੰ ਮੈਂ ਡਰਾਈਵ ਕੀਤਾ ਤੇ ਕਿਉਂਕਿ ਸਟੇਸ਼ਨ ਜੋ ਕਿ ਜੰਕਸ਼ਨ ਹੈ ਇਥੇ ਗੱਡੀ ਦੋ ਤਿੰਨ ਮਿੰਟ ਰੁਕਦੀ ਹੈ, ਉਥੇ ਉਹਨਾਂ ਨੂੰ ਮੈਂ ਉਸ ਡੱਬੇ ਵਿੱਚ ਬਿਠਾ ਦਿੱਤਾ। 16 ਜਨਵਰੀ 1941 ਨੂੰ

ਸੁਭਾਸ਼ ਲਾਪਤਾ ਹੋ ਗਿਆ। ਜਿੰਨਾ ਚਿਰ ਬਲਾਕ ਫਾਰਵਰਡ ਪਤਾ ਨਹੀਂ ਆਉਂਦਾ ਉਤਨਾ ਚਿਰ ਅਸੀਂ ਸਮਝਾਂਗੇ ਕਿ ਸੁਭਾਸ਼ ਦੇਸ਼ ਤੋਂ ਬਾਹਰ ਨਹੀਂ ਗਿਆ ਹੈ। ਇਸ ਲਈ ਕੋਡ ਵਰਡ ਵਿੱਚ ਤਹਿ ਕੀਤਾ ਗਿਆ ਸੀ ਕਿ ਜੇ ਬਲਾਕ ਫਾਰਵਰਡ ਦਾ ਕੋਡਵਰਡ ਆ ਜਾਏ ਤਾਂ ਇਹ ਸਮਝਾਂਗੇ ਕਿ ਉਹ ਹਿੰਦੁਸਤਾਨ ਦੀ ਹੱਦ ਤੋਂ ਨਿਕਲ ਗਿਆ ਹੈ।

25 ਜਨਵਰੀ ਨੂੰ ਸੁਭਾਸ਼ ਦੇ ਕੇਸ ਦੀ ਪੇਸ਼ੀ ਸੀ। ਦੋ ਵਾਰੀ ਤਾਂ ਅਸੀਂ ਪੇਸ਼ੀ ਤੇ ਨਾ ਜਾ ਸਕੇ। 26 ਜਨਵਰੀ ਨੂੰ ਸੱਤ ਬੋਸ ਕੋਲ ਇਤਲਾਹ ਆ ਗਈ ਕਿ ਉਹ ਕਾਬਲ ਪਹੁੰਚ ਗਿਆ ਹੈ। ਰਾਤ ਨੂੰ ਅਸੀਂ ਇਹ ਫ਼ੈਸਲਾ ਕੀਤਾ ਕਿ ਆਪਣੇ ਆਪਣੇ ਜਲਸਿਆਂ ਵਿੱਚ ਇਹ ਕਹੋ ਕਿ ਸੁਭਾਸ਼ ਪਤਾ ਨਹੀਂ ਕਿਥੇ ਚਲਿਆ ਗਿਆ? 9 ਦਿਨ ਸੁਭਾਸ਼ ਦੀ ਭਤੀਜੀ ਤੇ ਉਸਦਾ ਭਤੀਜਾ ਅਰਬਿੰਦ ਘੋਸ਼ ਜੋ ਹੁਣ ਵੀ ਜਿਉਂਦਾ ਹੈ, ਮੇਰੇ ਨਾਲ ਕੈਦ ਰਿਹਾ। ਉਹ ਲਾਹੌਰ ਕਿਲੇ ਵਿੱਚ ਵੀ ਕੈਦ ਰਿਹਾ ਤੇ ਪੰਜਾਬ ਦੀਆਂ ਜਿਹਲਾਂ ਵਿੱਚ ਵੀ ਕੈਦ ਰਿਹਾ। ਉਹ ਪਿਛਲੇ ਗੁਸਲਖਾਨੇ ਦੇ ਵਿੱਚ ਦੀ ਖਾਣਾ ਖਾਣ ਮਗਰੋਂ ਆਪਣੇ ਬਰਤਨ ਤਾਕੀ ਵਿੱਚ ਰੱਖ ਦਿੰਦੇ ਸਨ ਤੇ ਗੱਲ ਨਹੀਂ ਕਰਦਾ ਤਾਂ ਕਿ ਇਹ ਪਤਾ ਨਾ ਲੱਗੇ ਕਿ ਸੁਭਾਸ਼ ਅਲੋਪ ਹੈ। ਇਸ ਬਾਰੇ ਕਿਸੇ ਨੂੰ ਪਤਾ ਨਹੀਂ ਸੀ। ਸਿਵਾਏ ਉਸਦੇ ਭਤੀਜੇ ਅਰਬਿੰਦ ਘੋਸ਼ ਤੇ ਉਸਦੀ ਭਤੀਜੀ ਜੋ ਹੁਣ ਵੀ ਜਿਉਂਦੀ ਹੈ ਤੇ ਵਿਆਹੀ ਗਈ ਹੈ।

25 ਜਨਵਰੀ ਨੂੰ ਅਸੀਂ ਫ਼ੈਸਲਾ ਕੀਤਾ ਕਿ 26 ਜਨਵਰੀ ਦੇ ਜਲਸਿਆਂ ਵਿੱਚ ਐਲਾਨ ਕਰ ਦਿਉ। ਮੈਂ ਕਾਲੀਘਾਟ ਸਾਊਥ ਕਲਕੱਤੇ ਵਿੱਚ ਪਾਰਕ ਹੈ, ਉਸ ਵਿੱਚ ਝੰਡਾ ਝੁਲਾਉਣਾ ਸੀ। ਲੜਕੇ ਤੇ ਲੜਕੀਆਂ ਨੇ ਪਰੇਡ ਕੀਤੀ। ਬੰਦੇ ਮਾਤਰਮ ਵੀ ਕਿਹਾ ਗਿਆ। ਮੈਂ ਕਿਹਾ ਤੁਹਾਨੂੰ ਸਭ ਨੂੰ ਸੁਣਕੇ ਹੈਰਾਨੀ ਹੋਵੇਗੀ ਕਿ ਸੁਭਾਸ਼ ਪਤਾ ਨਹੀਂ ਸਾਧ ਬਣ ਗਿਆ ਹੈ ਪਤਾ ਨਹੀਂ ਜੋਗੀ ਬਣ ਗਿਆ ਹੈ, ਪਤਾ ਨਹੀਂ ਕੀ ਹੋਇਆ। ਕੱਲ੍ਹ ਦਾ ਪਤਾ ਨਹੀਂ ਕਿਥੇ ਹੈ? ਹਾਲਾਂ ਕਿ ਸਾਨੂੰ ਪਤਾ ਸੀ ਕਿ ਉਹ 10 ਦਿਨਾਂ ਤੋਂ ਬਾਹਰ ਸੀ।

ਸਭ ਤੋਂ ਵੱਡੀ ਗਲਤੀ ਸੱਤ ਚੰਦਰ ਬੋਸ ਵਲੋਂ ਹੋ ਗਈ, ਉਹ ਇਹ ਸੀ ਕਿ ਇਸ ਨੇ ਪਾਂਡੀਚਰੀ ਤਾਰ ਦੇ ਦਿੱਤੀ ਕਿ ਸੁਭਾਸ਼ ਤਾਂ ਪਹੁੰਚਿਆ ਨਹੀਂ ਹੈ, ਅਰਬਿੰਦੂ ਆਸ਼ਰਵ ਵੀ ਜੋ ਪਾਂਡੀਚਰੀ ਸੀ ਉਹ ਉਥੋਂ ਬੰਬ ਕੇਸ ਦੇ ਸੰਬੰਧ ਵਿੱਚ ਭੱਜਿਆ ਹੋਇਆ ਸੀ। ਫੇਰ ਜਾ ਕੇ ਸਾਧੂ ਬਣ ਗਿਆ ਸੀ। ਉਸ ਪਾਂਡੀਚਰੀ ਤਾਰ ਦੇ ਦਿੱਤੀ ਕਿ ਸੁਭਾਸ਼ ਤਾਂ ਨਹੀਂ ਪਹੁੰਚਿਆ ਹੈ। ਦੂਸਰੇ ਦਿਨ ਸੱਤ ਚੰਦਰ ਬੋਸ ਨੇ ਕਿਹਾ ਕਿ ਸੁਭਾਸ਼ ਮੇਰੇ ਕੋਲ ਪਾਂਡੀਚਰੀ ਨਹੀਂ ਪਹੁੰਚੇ। 2 ਜਨਵਰੀ ਨੂੰ ਇਹ ਨੇ ਬਿਆਨ ਦਿੱਤਾ ਕਿ ਮੇਰੇ ਕੋਲ ਜਵਾਬ ਆਇਆ ਕਿ ਸੁਭਾਸ਼ ਮੇਰੇ ਕੋਲ ਨਹੀਂ ਪਹੁੰਚਿਆ। ਅੰਗਰੇਜ਼ ਨੇ ਉਥੋਂ ਹੀ ਪਕੜ ਕਰ ਲਈ ਕਿ ਪਾਂਡੀਚਰੀ ਜਾਣ ਲਈ ਤਿੰਨ ਦਿਨ ਲੱਗਦੇ ਹਨ। ਅਗਰ ਸੁਭਾਸ਼ 25 ਜਨਵਰੀ ਨੂੰ ਗਾਇਬ ਹੋ ਗਿਆ ਤਾਂ 27 ਜਨਵਰੀ ਨੂੰ ਕਿਵੇਂ ਜਵਾਬ ਆ ਗਿਆ ਕਿ ਨਹੀਂ ਪਹੁੰਚਿਆ। ਇਹਨਾਂ ਨੇ 27 ਜਨਵਰੀ ਨੂੰ ਮੈਨੂੰ, ਸੱਤ ਚੰਦਰ ਬੋਸ ਤੇ ਉਸ ਦੇ ਸਭ ਸਾਥੀਆਂ ਨੂੰ ਇਸੇ ਸੰਬੰਧ ਵਿੱਚ ਗਿਰਫਤਾਰ ਕਰ ਲਿਆ। ਮੈਨੂੰ ਉਹਨਾਂ ਨੇ ਸਵਾਲ ਕੀਤਾ ਕਿ ਤੂੰ ਦੱਸ ਕਿ ਤੂੰ ਸੁਭਾਸ਼ ਨੂੰ ਆਖਰੀ ਵਾਰ ਕਦੋਂ ਮਿਲਿਆ ਹੈਂ। ਮੈਂ ਉਹ ਪੰਜ ਛੇ ਜਨਵਰੀ ਮੰਨਿਆ ਜਦੋਂ ਕਿ ਮਾਸਟਰ ਤਾਰਾ ਸਿੰਘ ਤੇ ਜੱਥੇਦਾਰ ਊਧਮ ਸਿੰਘ ਨੂੰ ਮਿਲਾਇਆ ਸੀ। ਉਸ ਤੋਂ ਮਗਰੋਂ ਮੈਂ ਮੰਨਿਆ ਹੀ ਨਾ। ਨਾ ਕਿਸੇ ਨੇ ਮੈਨੂੰ ਮਿਲਣ ਦਿੱਤਾ ਕਿਉਂਕਿ ਸੁਭਾਸ਼ ਸਮਾਧੀ ਅੰਤਰ ਧਿਆਨ ਰਹਿੰਦਾ ਸੀ। ਮੈਨੂੰ ਉਹ ਕੁਰਸੀ ਤੇ ਬੈਠ ਕੇ ਸੁਆਲ ਕਰਦੇ ਰਹੇ ਤੇ ਚਾਹ ਪਾਣੀ ਦੀ ਸੇਵਾ ਵੀ ਕਰਦੇ ਰਹੇ। ਸੁਆਲ ਪੁੱਛਦੇ ਰਹਿੰਦੇ ਸਨ। ਕੋਈ ਕਹੇ ਕਿ ਉਹ ਹਰਿਦੁਆਰ ਚਲਿਆ ਗਿਆ, ਕੋਈ

ਕਹੇ ਜਾਪਾਨ ਚਲਾ ਗਿਆ ਪਰ ਮੈਂ ਕਿਹਾ ਕਿ ਮੈਨੂੰ ਤਾਂ ਕੁਛ ਪਤਾ ਨਹੀਂ ਕਿ ਜਨਵਰੀ ਦੇ ਪਹਿਲੇ ਹਫਤੇ ਮਗਰੋਂ ਉਹ ਕਿਥੇ ਚਲਿਆ ਗਿਆ। ਮੈਨੂੰ ਤਾਂ ਉਹਨਾਂ ਨੇ ਫਿਰ ਪੁੱਛਗਿੱਛ ਕਰਕੇ ਤੇ ਮਾਸੂਮ ਸਮਝ ਕੇ ਮਹੀਨੇ ਮਗਰੋਂ ਰਿਹਾਅ ਕਰ ਦਿੱਤਾ।

ਰਿਹਾਅ ਕਰਨ ਤੋਂ ਬਾਅਦ ਇਹ ਹੋਇਆ ਕਿ ਆਪਣੇ ਟੱਬਰਾਂ ਨੂੰ ਕੱਢੋ। ਗੱਲ ਇਹ ਸੀ ਕਿ ਇਕੋ ਇੱਕ ਪੁੱਲ ਜੋ ਹਾਵੜਾ ਸੀ, ਟੁੱਟ ਗਿਆ ਤਾਂ ਕਲਕੱਤੇ ਦੀ ਸਪਲਾਈ ਖਤਮ ਹੋ ਜਾਵੇਗੀ। ਨਾਭੇ ਮੈਂ ਨਹੀਂ ਜਾ ਸਕਦਾ ਸੀ। 1923 ਤੋਂ 1946 ਵਿੱਚ ਮੈਂ ਪਹਿਲੀ ਵਾਰ ਘਰ ਗਿਆ ਕਿਉਂਕਿ ਸਰਕਾਰ ਵਲੋਂ ਮੇਰੇ 'ਤੇ ਪਾਬੰਦੀ ਸੀ। ਮੇਰੀ ਜ਼ਮੀਨ ਨਾਭੇ ਸੀ। ਮੈਂ ਜ਼ੈਲਦਾਰ ਦਾ ਲੜਕਾ ਸੀ। ਮੇਰੇ ਦਾਦਾ ਜੀ ਵੀ ਜ਼ੈਲਦਾਰ ਸਨ। ਗੌਰਮਿੰਟ ਮੇਰੀ ਜ਼ਮੀਨ ਠੇਕੇ 'ਤੇ ਦੇ ਦਿੰਦੀ। ਕਾਨੂੰਗੋ ਤੇ ਪਟਵਾਰੀ ਜਦੋਂ ਆਉਂਦੇ ਮੇਰੀ ਜ਼ਮੀਨ ਠੇਕੇ 'ਤੇ ਦੇ ਦਿੰਦੇ ਸਨ ਤੇ ਉਹ ਰੁਪਿਆ ਬੈਂਕ ਵਿੱਚ ਜਮ੍ਹਾਂ ਹੁੰਦਾ ਰਹਿੰਦਾ ਸੀ। ਜਦੋਂ ਮੈਂ 23 ਸਾਲ ਮਗਰੋਂ 1946 ਵਿੱਚ ਪਾਬੰਦੀ ਮਗਰੋਂ ਗਿਆ ਤਾਂ ਮੈਨੂੰ ਬਹੁਤ ਸਾਰੀ ਰਕਮ ਸਣੇ ਵਿਆਜ ਦੇ ਦਿੱਤੀ ਗਈ। ਜਦੋਂ ਨਹਿਰੂ ਲਿਆਕਤ ਗੌਰਮਿੰਟ ਬਣੀ ਉਦੋਂ ਇਹ ਰਕਮ ਮਿਲੀ। ਇੰਨੀ ਰਕਮ ਮੈਂ ਬਚਾ ਨਹੀਂ ਸਕਦਾ ਸੀ। ਬਲਦੇਵ ਸਿੰਘ ਉਸ ਵੇਲੇ ਪੰਜਾਬ ਦਾ ਮਨਿਸਟਰ ਸੀ। ਉਸ ਵੇਲੇ ਸੰਤ ਸਿੰਘ ਡਿਵੈਲਪਮੈਂਟ ਪਰਾਈਮ ਮਨਿਸਟਰ ਹੁੰਦਾ ਸੀ ਜੋ ਕਿ ਬਲਦੇਵ ਸਿੰਘ ਦਾ ਆਦਮੀ ਸੀ। ਇਹ ਨਾਭੇ ਦਾ ਪਰਾਈਮ ਮਨਿਸਟਰ ਸੀ। ਇਸਨੂੰ ਹਾਲੇ ਪੂਰੇ ਅਖ਼ਤਿਆਰ ਨਹੀਂ ਦਿੱਤੇ ਸਨ। ਉਹ ਆਈ.ਸੀ.ਐਸ. ਸੀ। ਪਿਛੋਂ ਫਿਰ ਜਬਲਪੁਰ ਕਿਸੇ ਆਦਮੀ ਨੇ ਇਸ ਨੂੰ ਗੋਲੀ ਨਾਲ ਮਾਰ ਦਿੱਤਾ ਕਿਉਂਕਿ ਉਥੇ ਇਸ ਦਾ ਫਾਰਮ ਸੀ। ਮੈਨੂੰ ਨਾਭੇ ਨਜ਼ਰਬੰਦ ਕਰ ਦਿੱਤਾ। ਨਾਭੇ ਨਜ਼ਰਬੰਦ ਕਰਨ ਤੋਂ ਬਾਦ ਮੈਨੂੰ ਡਰ ਸੀ ਕਿ ਰਾਣੀ ਵੀ ਬਰਖ਼ਿਲਾਫ ਹੈ। ਉਸ ਵੇਲੇ ਮੈਨੂੰ 5 ਸਾਲ ਸਕਿਓਰਿਟੀ ਵਿੱਚ ਕੈਦ ਰੱਖਿਆ। ਓਦੋਂ ਉਸ ਵੇਲੇ ਜਦੋਂ ਮੈਨੂੰ ਗਿਰਫ਼ਤਾਰ ਕੀਤਾ ਤਾਂ ਮੈਂ ਅੰਗਰੇਜ਼ ਨੂੰ ਕਿਹਾ ਕਿ ਤਿੰਨ ਦਿਨ ਹੋ ਗਏ ਹਨ ਮੈਂ ਇਸ਼ਨਾਨ ਨਹੀਂ ਕੀਤਾ। ਉਹ ਮੈਨੂੰ ਜੋ ਹੋਟਲ ਅੰਮ੍ਰਿਤਸਰ ਸਟੇਸ਼ਨ ਕੋਲ ਸੀ ਉਸ ਵਿੱਚ ਲੈ ਗਏ। ਪਹਿਰਾ ਮੇਰੇ 'ਤੇ ਲਾ ਦਿੱਤਾ ਤੇ ਕਿਹਾ ਕਿ ਜਾ ਨਹਾ ਆਉ। ਮੈਂ ਅੰਦਰ ਚਲਿਆ ਗਿਆ। ਮੈਂ ਕਿਹਾ ਕਿ ਬਹੁਤਾ ਮੇਰੇ ਨਾਲ ਜੇ ਹੁਣ ਅੰਗਰੇਜ਼ ਕਰਨਗੇ ਤਾਂ ਪੰਜਾਬ ਵਿਚੋਂ ਕੱਢ ਦੇਣਗੇ। ਪਰ ਮੈਨੂੰ ਪਤਾ ਨਹੀਂ ਸੀ ਕਿ ਮੇਰੇ 'ਤੇ ਕਿੰਨੀ ਬਿਪਤਾ ਆਏਗੀ। ਮੈਂ ਕਿਹਾ ਕਿ ਮਾਸਟਰ ਤਾਰਾ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫਰ ਤੇ ਪ੍ਰੋਫ਼ੈਸਰ ਗੰਗਾ ਸਿੰਘ ਨੂੰ ਮੇਰੀ ਚਿੱਠੀ ਭੇਜ ਦਿਉ। ਮੇਰੇ ਬੱਚਿਆਂ ਨੂੰ ਆ ਕੇ ਮਿਲ ਜਾਵੇਗਾ। ਨਾਭੇ ਮੈਂ ਜਾ ਨਹੀਂ ਸਕਦਾ ਸੀ। ਮੇਰਾ ਬਹੁਤਾ ਸੰਬੰਧ ਮਾਸਟਰ ਤਾਰਾ ਸਿੰਘ, ਮੁਸਾਫਿਰ ਤੇ ਗੰਗਾ ਸਿੰਘ ਨਾਲ ਸੀ ਕਿਉਂਕਿ ਜਦ ਇਹਨਾਂ ਨੂੰ ਰੁਪਏ ਦੀ ਲੋੜ ਹੁੰਦੀ ਸੀ ਕਲਕੱਤੇ ਜਾਂਦੇ ਸਨ। ਸਵਰਨ ਸਿੰਘ ਨੂੰ ਵੀ ਜਦ ਡਿਫੈਂਸ ਕਮੇਟੀ ਵਿੱਚ ਗਏ ਤਾਂ ਲੱਖ ਰੁਪਿਆ ਦਿੱਤਾ ਮਾਸਟਰ ਜੀ ਗਏ ਕਿ ਹਾਲ ਬਾਜ਼ਾਰ ਸੜ ਰਿਹਾ ਹੈ। ਬਿਨਾ ਦੱਸੇ ਤੋਂ ਹਵਾਈ ਜਹਾਜ਼ ਰਾਹੀਂ ਪਹੁੰਚ ਗਏ। ਮੈਨੂੰ ਕਹਿੰਦੇ ਹਥਿਆਰ ਚਾਹੀਦੇ ਹਨ, ਰੁਪਏ ਚਾਹੀਦੇ ਹਨ। ਮੈਂ ਇਹਨਾਂ ਨੂੰ ਵੀ ਲੱਖ ਰੁਪਿਆ ਦਿੱਤਾ। ਲੋਕ ਇਤਬਾਰ ਕਰਦੇ ਸਨ। ਜਿਸ ਤੋਂ ਰੁਪਏ ਮੰਗੇ ਦਿੰਦੇ ਸਨ। ਜਿਸ ਤੋਂ ਦੋ ਹਜ਼ਾਰ ਮੰਗੇ ਉਹ ਨਹੀਂ ਪੁੱਛਦਾ ਸੀ ਕਿ ਕਿਥੇ ਖਰਚ ਕਰਨਾ ਹੈ। ਉਸ ਵੇਲੇ ਲੋਕਾਂ ਦਾ ਰੁਝਾਨ ਇਸ ਕਿਸਮ ਦਾ ਸੀ। ਮੈਂ ਗੁਰਮੁਖੀ ਵਿੱਚ ਚਿੱਠੀ ਲਿਖ ਦਿੱਤੀ ਕਿ ਮੈਂ ਗਿਰਫਤਾਰ ਹਾਂ ਮੇਰੇ ਟੱਬਰ ਨੂੰ ਆ ਕੇ ਲੈ ਜਾਉ। ਮਾਸਟਰ ਜੀ ਆ ਗਏ। ਪ੍ਰੋਫ਼ੈਸਰ ਗੰਗਾ ਸਿੰਘ ਆ ਗਏ। ਪ੍ਰੋਫ਼ੈਸਰ ਗੰਗਾ ਸਿੰਘ ਤਾਂ ਮੇਰੀ ਪਤਨੀ ਤੇ ਲੜਕੀ ਨੂੰ ਲੈ ਗਿਆ। ਮਾਸਟਰ ਜੀ ਮੇਰੇ ਨਾਲ ਤਾਂਗੇ

ਵਿੱਚ ਬੈਠ ਗਏ। ਅੱਗੇ ਪਿੱਛੇ ਪੁਲਿਸ ਹੀ ਪੁਲਿਸ ਸੀ। ਪੁਲਿਸ ਸਾਇਕਲਾਂ 'ਤੇ ਸੀ। ਐਸ ਪੀ ਪੁਲਿਸ ਵੀ ਨਾਲ ਸੀ। ਮਾਸਟਰ ਜੀ ਕਹਿੰਦੇ ਮੈਂ ਇਹਨਾਂ ਨੂੰ ਕੋਤਵਾਲੀ ਛੱਡਣ ਜਾਣਾ ਹੈ। ਮੈਨੂੰ ਅੰਮ੍ਰਿਤਸਰ ਕੋਤਵਾਲੀ ਲਿਜਾ ਰਹੇ ਸਨ।

ਮੈਨੂੰ ਇਹਨਾਂ ਨੇ ਨਾ ਦੱਸਿਆ ਨਹੀਂ ਤਾਂ ਮੈਂ ਇੰਨੀ ਮਾਰ ਨਾ ਖਾਂਦਾ। ਉਹਨਾਂ ਨੇ ਮੈਨੂੰ ਨਹੀਂ ਦੱਸਿਆ ਕਿ ਈਸ਼ਰ ਸਿੰਘ ਛੀਨਾ ਗਿਰਫ਼ਤਾਰ ਹੋ ਗਿਆ ਹੈ। ਮਾਸਟਰ ਜੀ ਭੁੱਲ ਗਏ। ਹੋਰ ਗੱਲਾਂ ਕਰਦੇ ਰਹੇ। ਬਲਦੇਵ ਸਿੰਘ ਬਾਰੇ ਗੱਲਾਂ ਕਰਦੇ ਰਹੇ। ਉਹਨਾਂ ਨੇ ਮੈਨੂੰ ਕੋਤਵਾਲੀ ਲਿਜਾ ਕੇ ਕੁਰਸੀ 'ਤੇ ਬੈਠਾ ਦਿੱਤਾ। ਮਾਸਟਰ ਜੀ ਨੇ ਮੇਰੇ ਨਾਲ ਮੁਲਾਕਾਤ ਕੀਤੀ। ਮੈਂ ਮਾਸਟਰ ਜੀ ਨੂੰ ਕਿਹਾ ਕਿ ਬਾਲ ਬੱਚਿਆਂ ਨੂੰ ਸੰਭਾਲ ਲੈਣਾ।

ਇੰਨੇ ਨੂੰ ਲਾਹੌਰ ਤੋਂ ਟੈਲੀਫੋਨ ਆ ਗਿਆ ਕਿ ਤਾਲਿਬ ਨੂੰ ਲਾਹੌਰ ਭੇਜ ਦਿਓ। ਇਹਨਾਂ ਨੇ ਕੋਤਵਾਲੀ ਤੋਂ ਟੈਲੀਫੋਨ ਕੀਤਾ ਕਿ ਤਾਲਿਬ ਨੂੰ ਅਸੀਂ ਗਿਰਫ਼ਤਾਰ ਕਰ ਲਿਆ ਹੈ। ਉਥੇ ਬੇਸ (ਅੰਗਰੇਜ਼ ਡੀ.ਆਈ.ਸੀ.ਆਈ.ਡੀ. ) ਹੁੰਦਾ ਸੀ। ਉਹ ਬੜਾ ਜ਼ਾਲਮ ਸੀ। ਮੈਕਡਾਨਲ ਹੋਮ ਸੈਕਟਰੀ ਹੁੰਦਾ ਸੀ। ਇਹ ਤਕਰੀਬਨ ਅਪ੍ਰੈਲ 1941 ਦੀ ਗੱਲ ਹੈ। ਮੈਂ ਲਾਹੌਰ ਕੋਰਟ ਚੱਲਿਆ ਗਿਆ। ਮੈਨੂੰ ਨਹੀਂ ਖਿਆਲ ਸੀ ਕਿ ਮੇਰੇ ਨਾਲ ਇਹ ਹੋਵੇਗਾ। ਮੇਰੇ ਨਾਲ ਉਹਨਾਂ ਨੇ ਬਹੁਤ ਹੀ ਟਾਰਚਰ ਕੀਤਾ। ਸੱਤ ਮਹੀਨੇ ਅੰਦਰ ਰੱਖਿਆ। ਮੇਰੇ ਪੈਰ ਸੁੱਜ ਗਏ, ਮੇਰੀਆਂ ਲੱਤਾਂ ਸੁੱਜ ਗਈਆਂ। ਨੰਗਾ ਕਰਕੇ ਕੁਟਾਈ ਕਰਨ। ਇੱਕ ਮੁਸਲਮਾਨ ਸੀ ਤਰਨ ਤਾਰਨ ਦਾ ਉਹ ਦੁਬਾਰਾ ਨੌਕਰੀ ਵਿੱਚ ਆਇਆ ਸੀ। ਉਹ ਬਹੁਤ ਸਖ਼ਤ ਸੀ। ਉਸ ਨੇ ਕਿਹਾ ਕਿ ਮੈਂ ਤਾਂ ਬੱਬਰ ਅਕਾਲੀ ਮਨਾ ਲਏ ਸਨ। ਤੂੰ ਕਿਸ ਦਾ ਵਿਚਾਰਾ ਹੈ। ਛਾਤੀ ਉਤੇ ਬੈਠ ਜਾਂਦਾ ਸੀ। ਆਖਰ ਮੈਂ ਤੰਗ ਆ ਗਿਆ ਨਾ ਮਰਨ ਦੇਣ ਨਾ ਜਿਉਣ ਦੇਣ। ਇੱਕ ਮੁੰਡਾ ਸੁਲਤਾਨ ਵਿੰਡ ਪਿੰਡ ਦਾ ਸਿਪਾਹੀ ਸੀ। ਉਹ ਰਾਤ ਨੂੰ ਪਹਿਰਾ ਦਿੰਦਾ ਸੀ। ਉਸ ਨੇ ਕਿਹਾ ਕਿ ਮੈਂ ਛੁੱਟੀ ਜਾ ਰਿਹਾ ਹਾਂ। ਜੇ ਕੋਈ ਸੁਨੇਹਾ ਹੈ ਤਾਂ ਦੇ ਦਿਓ। ਮੈਂ ਸਮਝਿਆ ਇਹ ਵੀ ਇੱਕ ਟਰੈਪ (Trap) ਹੈ ਸ਼ਾਇਦ ਸੀ.ਆਈ.ਡੀ. ਦਾ ਨਾ ਹੋਵੇ ਤੇ ਮੇਰਾ ਸੁਨੇਹਾ ਕਿਤੇ ਹੋਰ ਨਾ ਪੁਚਾ ਦੇਵੇ ਕਿਉਂਕਿ ਇੱਕ ਨਾਲ ਇਸ ਤਰ੍ਹਾਂ ਉਥੋਂ ਹੋ ਚੁੱਕੀ ਸੀ।

ਇਸ ਨੇ ਜਾ ਕੇ ਮਾਸਟਰ ਤਾਰਾ ਸਿੰਘ ਨੂੰ ਕਿਹਾ ਕਿ ਤਾਲਿਬ ਨੂੰ ਨਾ ਮਰਨ ਦਿੰਦੇ ਨੇ, ਨਾ ਜਿਉਣ ਦਿੰਦੇ ਨੇ। ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਮੈਂ ਕੀ ਕਰਾਂ, ਉਹ ਤਾਂ ਸੁਭਾਸ਼ ਦਾ ਸਾਥੀ ਹੈ। ਮਾਸਟਰ ਜੀ ਦੇ ਕਹਿਣ ਤੇ ਤਾਂ ਸਗੋਂ ਕੁਛ ਬੰਦੇ ਹੋਰ ਵੀ ਫ਼ਾਂਸੀ ਤੇ ਆ ਗਏ ਸਨ। ਜਿਹੜੇ (Sub Marine) ਡੁਬਕਣੀਆਂ ਕਿਸ਼ਤੀਆਂ ਰਾਹੀਂ ਸੁਭਾਸ਼ ਦੇ ਕਹਿਣ ਤੇ ਆਏ ਸਨ ਉਹ ਕਰਾਂਚੀ ਦੇ ਨੇੜੇ ਫੜੇ ਗਏ ਸਨ। ਮਾਸਟਰ ਜੀ ਨੇ ਕਿਤੇ ਅੰਗਰੇਜ਼ ਬੇਸ ਕੋਲ ਗੱਲ ਕਰ ਦਿੱਤੀ। ਮਾਸਟਰ ਜੀ ਨੇ ਕਹਿ ਦਿੱਤਾ ਕਿ ਇੱਕ ਆਦਮੀ ਮੈਨੂੰ ਮਿਲ ਕੇ ਗਿਆ ਹੈ। ਅੰਗਰੇਜ਼ਾਂ ਨੇ ਉਸ ਨੂੰ ਲੱਭ ਲਿਆ ਤੇ ਫ਼ਾਂਸੀ ਦੇ ਦਿੱਤੀ। ਜੋ ਆਦਮੀ ਸੁਭਾਸ਼ ਨੇ ਡੁਬਕਣੀਆਂ ਕਿਸ਼ਤੀਆਂ ਰਾਹੀਂ ਭੇਜੇ ਸਨ ਉਹਨਾਂ ਕੋਲ ਵਾਇਰਲੈਸ ਸੈਟ ਆਦਿ ਸਭ ਸਮਾਨ ਸੀ। ਖੈਰ, ਇਹ ਵੱਖਰੀ ਗੱਲ ਹੈ।

ਜਦ ਫਿਰ ਇਹੀ ਸੁਲਤਾਨਵਿੰਡ ਵਾਲਾ ਮੁੰਡਾ ਜੋ ਪੁਲਿਸ ਵਿੱਚ ਸੀ, ਉਹ ਸਰਦਾਰ ਪਰਤਾਪ ਸਿੰਘ ਕੈਰੋਂ ਹੁਰਾਂ ਕੋਲ ਗਿਆ। ਪਰਤਾਪ ਸਿੰਘ ਕੈਰੋਂ ਨੇ ਜਾ ਕੇ ਅਸੈਂਬਲੀ ਵਿੱਚ ਸਵਾਲ ਖੜ੍ਹਾ ਕਰ ਦਿੱਤਾ। ਇਹ ਪਾਰਟੀ ਕਾਂਗਰਸ ਵਿੱਚ ਆਪੋਜ਼ੀਸ਼ਨ ਪਾਰਟੀ ਹੁੰਦੀ ਸੀ। ਸਰ ਸਿਕੰਦਰ ਦੀ ਗੌਰਮਿੰਟ ਹੁੰਦੀ ਸੀ। ਪਰਤਾਪ ਸਿੰਘ ਕੈਰੋਂ ਨੇ ਕਿਹਾ ਕਿ ਤਾਲਿਬ ਜਾਨੋਂ ਮਾਰ ਦਿੱਤਾ ਹੈ, ਸੱਤ ਮਹੀਨੇ ਹੋ ਗਏ ਹਨ, ਨਾ ਕੋਈ ਚਿੱਠੀ ਪੱਤਰ ਆਇਆ ਹੈ। ਸਰ

ਸਿਕੰਦਰ ਕਹਿਣ ਲੱਗਿਆ ਕਿ ਤੁਹਾਡਾ ਤਾਂ ਇਹ ਪੇਸ਼ਾ ਹੀ ਫੜਿਆ ਹੋਇਆ ਹੈ ਕਿ ਹਰ ਇੱਕ ਨੂੰ ਕਹਿ ਦੇਣਾ ਕਿ ਮਾਰ ਦਿੱਤਾ ਹੈ। ਜਿੰਨਾ ਚਿਰ ਉਹ ਸਟੇਟਮੈਂਟ ਨਹੀਂ ਦੇਵੇਗਾ ਉਨਾਂ ਚਿਰ ਕੋਈ ਚਿੱਠੀ ਪੱਤਰ ਨਹੀਂ ਹੋਵੇਗਾ।

ਆਖਰ ਗੁਰਮੁਖ ਸਿੰਘ ਮੁਸਾਫਿਰ ਤੇ ਪਰਤਾਪ ਸਿੰਘ ਕੈਰੋਂ ਹਾਈ ਕੋਰਟ ਜੱਜ ਦੇ ਰਿਟਾਇਰਿੰਗ ਰੂਮ ਵਿੱਚ ਮੇਰੀ ਪਤਨੀ ਨੂੰ ਲੈ ਗਏ। ਉਥੇ ਜਾ ਕੇ ਮੇਰੀ ਪਤਨੀ ਤੋਂ ਹਲਫੀਆ ਬਿਆਨ ਦਿੱਤਾ ਕਿ ਮੇਰਾ ਪਤੀ ਛੇ ਸੱਤ ਮਹੀਨੀਆਂ ਤੋਂ ਫੜਿਆ ਹੋਇਆ ਹੈ ਨਾ ਕੋਈ ਚਿੱਠੀ ਨਾ ਪੱਤਰ ਆਇਆ ਹੈ। ਨਾ ਹੀ ਕੋਈ ਮੁਲਾਕਾਤ ਹੋਈ ਹੈ। ਹਾਈ ਕੋਰਟ ਨੇ ਹੁਕਮ ਕਰ ਦਿੱਤਾ ਕਿ ਮੁਲਾਕਾਤ ਕਰਵਾਈ ਜਾਵੇ। ਸਰਕਾਰੀ ਵਕੀਲ ਨੇ ਕਿਹਾ ਕਿ ਜਿੰਨਾ ਚਿਰ ਖਤਰਨਾਕ ਕੈਦੀ ਸਟੇਟਮੈਂਟ ਨਾ ਦੇ ਲਵੇ ਉਤਨਾ ਚਿਰ ਉਸਦੀ ਮੁਲਾਕਾਤ ਪਰਿਵਾਰ ਨਾਲ ਨਹੀਂ ਹੋ ਸਕਦੀ। ਆਖਿਰ ਦੁਬਾਰਾ ਹਾਈ ਕੋਰਟ ਦੇ ਕਹਿਣ 'ਤੇ ਇਹ ਹੋਇਆ ਕਿ ਇਸ ਨੂੰ ਜੀਉਂਦਾ ਦਿਖਾ ਦਿੱਤਾ ਜਾਵੇ। ਮੁਸਾਫਿਰ ਫਿਰ ਮੇਰੀ ਪਤਨੀ ਨੂੰ ਲੈ ਗਿਆ। ਮੁਸਾਫਿਰ ਨੂੰ ਤਾਂ ਫਿਰ ਸਾਹਮਣੇ ਨਹੀਂ ਹੋਣ ਦਿੱਤਾ ਗਿਆ। ਐਸ.ਪੀ. ਜੋ ਸੀ, ਉਹ ਪਾਗਲ ਹੋ ਗਿਆ। ਉਹ ਰਾਵਲਪਿੰਡੀ ਵੱਲ ਦਾ ਸੀ। ਮੁਸਾਫਿਰ ਦਾ ਉਹ ਯਾਰ ਸੀ। ਇੱਕ ਬਦਰੀ ਨਾਥ ਸੀ। ਉਸ ਨੇ ਮੁਸਾਫਿਰ ਨੂੰ ਕਿਹਾ ਕਿ ਤੇਰੀ ਮੇਰੀ ਦੋਸਤੀ ਹੈ ਪਰ ਤਾਲਿਬ ਦੇ ਸਾਹਮਣੇ ਤੂੰ ਨਹੀਂ ਜਾ ਸਕਦਾ। ਮੈਨੂੰ ਉਪਰ ਖਿੜਕੀ ਕੋਲੋਂ ਤੀਸਰੀ ਮੰਜਿਲ 'ਤੇ ਖੜ੍ਹਾ ਕੀਤਾ ਗਿਆ ਤੇ ਮੇਰੀ ਪਤਨੀ ਤੇ ਲੜਕੀ ਨੂੰ ਹੇਠਾਂ ਖੜ੍ਹਾ ਕੀਤਾ ਗਿਆ ਕਿ ਵੇਖ ਲੈਣ। ਮੈਂ ਸਤਿ ਸ੍ਰੀ ਅਕਾਲ ਤੋਂ ਬਿਨਾਂ ਹੋਰ ਕੁਛ ਨਹੀਂ ਕਹਿ ਸਕਦਾ ਸੀ। ਰਾਜ਼ੀ ਖੁਸ਼ੀ ਕਹਿ ਦਿੱਤਾ। ਮੈਨੂੰ ਕਿਹਾ ਗਿਆ ਸੀ ਕਿ ਤੂੰ ਉਚੀ ਆਵਾਜ਼ ਨਹੀਂ ਕਰ ਸਕਦਾ ਤੇ ਨਾ ਹੀ ਕੁਛ ਹੋਰ ਬੋਲ ਸਕਦਾ ਹੈ।

ਉਸ ਤੋਂ ਮਗਰੋਂ ਇਹਨਾਂ ਨੇ ਦੀਵਾਨ ਰੱਖਿਆ। ਗੁਰਦੁਆਰਾ ਡੇਰਾ ਸਾਹਿਬ ਬਿਲਕੁਲ ਸਾਹਮਣੇ ਸੀ। ਉਥੇ ਗੋਪਾਲ ਸਿੰਘ ਕੌਮੀ, ਮੁਸਾਫਿਰ, ਪਰਤਾਪ ਸਿੰਘ ਕੈਰੋਂ ਹੁਰਾਂ ਨੇ ਉਹ ਤਕਰੀਰਾਂ ਕੀਤੀਆਂ ਕਿ ਮੈਨੂੰ ਇੱਕ ਹਮਦਰਦ ਸਿਪਾਹੀ ਨੇ ਦੱਸਿਆ ਕਿ ਤੁਹਾਡੇ ਸੰਬੰਧੀ ਅੱਜ ਡੇਰਾ ਸਾਹਿਬ ਇੰਨੀਆਂ ਤਕਰੀਰਾਂ ਕੀਤੀਆਂ ਹਨ ਕਿ ਤਾਲਿਬ ਬੱਕਰੇ ਵਾਂਗ ਮਾਰਿਆ ਜਾ ਰਿਹਾ ਹੈ। ਪਤਾ ਨਹੀਂ ਜਿਉਂਦਾ ਹੈ ਕਿ ਨਹੀਂ। ਮੈਨੂੰ ਦੱਸਿਆ ਕਿ ਤੁਹਾਡੇ ਸੰਬੰਧੀ ਬਹੁਤ ਜੋਸ਼ ਨਾਲ ਤਕਰੀਰਾਂ ਕੀਤੀਆਂ ਗਈਆਂ ਹਨ ਤੇ ਸਾਰੀ ਹੀ ਸਾਧ ਸੰਗਤ ਤੁਹਾਡੇ ਹੱਕ ਵਿੱਚ ਹੈ। ਮੈਨੂੰ ਹੌਸਲਾ ਹੋ ਗਿਆ। ਹਾਲਾਂ ਕਿ ਵਾਹਿਗੁਰੂ ਬਿਪਤਾ ਵਿੱਚ ਯਾਦ ਆਉਂਦਾ ਹੈ। ਛੋਟਾ ਹੁੰਦਾ ਮੈਂ ਪਾਠ ਕਰਦਾ ਹੁੰਦਾ ਸੀ। ਪਾਲਿਟਿਕਸ ਵਿੱਚ ਪੈ ਕੇ ਮੈਂ ਇਹ ਛੱਡ ਗਿਆ ਸੀ। ਪਰ ਉਥੇ ਫਿਰ ਮੈਂ ਗੁਟਕਾ ਮੰਗਾਇਆ, ਹੋਰ ਕੋਈ ਕੰਮ ਨਹੀਂ ਸੀ। ਇੱਕ ਮੰਜਾ ਸੀ, ਇੱਕ ਘੜਾ ਪਾਣੀ ਦਾ ਸੀ, ਇੱਕ ਟੀਨ ਦੋ ਇੱਟਾਂ ਵਿੱਚ ਟੱਟੀ ਲਈ ਰੱਖਿਆ ਸੀ। 24 ਘੰਟਿਆਂ ਵਿੱਚ ਇੱਕ ਵਾਰੀ ਹੌਲਦਾਰ ਨੇ ਹਰੀਜਨ ਭਾਈ ਤੋਂ ਟੱਟੀ ਚੁਕਵਾ ਦੇਣੀ। ਘੜੇ ਦਾ ਪਾਣੀ ਬਦਲ ਦੇਣਾ। ਤੰਦੂਰ ਵਾਲਾ ਇੱਕ ਝਿਊਰ ਹੇਠਾਂ ਦੀ ਇੱਕ ਦਾਲ ਤੇ ਦੋ ਰੋਟੀਆਂ ਇੱਕ ਸਬਜ਼ੀ ਦੋਵੇਂ ਵੇਲੇ ਇੱਕ ਥੋੜ੍ਹੀ ਜਿਹੀ ਵਿੱਥ ਸੀ, ਉਸ ਵਿੱਚ ਦੀ ਦੇ ਦਿੰਦਾ ਸੀ। ਆਖਰ ਮੈਂ ਜੋ ਇੱਕ ਕ੍ਰਿਸ਼ਮਾ ਵੇਖਿਆ ਕਿ ਮਨਾ ਕੱਲ੍ਹ ਨੂੰ ਸਾਰਾ ਕੁਛ ਦੱਸ ਦਿਉ ਕਿ ਕਿਵੇਂ ਸੁਭਾਸ਼ ਕੱਢਿਆ ਹੈ, ਕਿਵੇਂ ਉਸਨੂੰ ਰੁਪਏ ਦੀ ਮੱਦਦ ਦਿੱਤੀ ਹੈ, ਕਿਉ ਮਾਰ ਖਾਂਦਾ ਹਾਂ। ਇਹ ਮੈਨੂੰ ਲਾਲਚ ਦੇਈ ਜਾਣ ਕਿ ਤੈਨੂੰ ਮੁਰੱਬੇ ਦੇ ਦੇਵਾਂਗੇ। ਕਹਿਣ ਕਿ ਅਸੀਂ ਭਗਤ ਸਿੰਘ ਦੇ ਅਪਰੂਵਰ ਨੂੰ ਇੰਗਲੈਂਡ ਭੇਜ ਦਿੱਤਾ ਸੀ, ਉਹ ਕੋਈ ਹਿੰਦੂ ਹੀ ਸੀ। ਉਸਦਾ ਨਾਮ ਮੇਰੇ

ਯਾਦ ਨਹੀਂ ਹੈ। ਮੈਨੂੰ ਲਾਲਚ ਦਿੰਦੇ ਰਹੇ।

ਮੈਂ ਫ਼ੈਸਲਾ ਕਰ ਲਿਆ ਬਾਹਰ ਵਾਜਾ ਵੱਜ ਰਿਹਾ ਸੀ, ਕਿਸੇ ਦਾ ਵਿਆਹ ਸੀ। ਅੱਧੀ ਰਾਤ ਹੋ ਚੁੱਕੀ ਸੀ। ਮੇਰੇ ਕੋਲ ਦੋ ਸੜੇ ਹੋਏ ਕੰਬਲ ਸਨ। ਮੈ ਰਾਤ ਨੂੰ ਫ਼ੈਸਲਾ ਕਰਕੇ ਕਲੀਨ ਸ਼ੇਵਡ ਹੋ ਕੇ ਅਪਰੂਵਰ ਬਣ ਜਾਣਾ ਹੈ। ਚਾਹੇ ਬਲਦੇਵ ਸਿੰਘ ਫਸੇ ਚਾਹੇ ਕੋਈ ਫਸੇ ਮੈਂ ਸਭ ਕੁਛ ਦੱਸ ਦੇਣਾ ਹੈ। ਜੋ ਵੀਹ ਪੱਚੀ ਬੰਦੇ ਹਨ ਸਾਰਿਆਂ ਬਾਰੇ ਦੱਸ ਦੇਣਾ ਹੈ। ਮੈਂ ਸਵੇਰੇ ਬਿਆਨ ਦੇ ਦੇਣਾ ਹੈ।

ਫਿਰ ਚਾਹੇ ਕੁਛ ਸਮਝੋ ਮਾਂ ਬਾਪ ਵਲੋਂ ਲਾ ਲਵੋ ਚਾਹੇ ਧਰਮ ਵਲੋਂ ਲਾ ਲਵੋ, ਮਨ ਵਿੱਚ ਆਇਆ ਕਿ ਤੂੰ ਨਿੱਕੀ ਜਿਹੀ ਗੱਲ ਤੋਂ ਡੋਲ ਗਿਆ ਹੈਂ, ਸਾਹਿਬਜ਼ਾਦੇ ਛੋਟੇ ਸ਼ਹੀਦ ਹੋ ਗਏ। ਇਹ ਸੁਪਨੇ ਵਿੱਚ ਖਿਆਲ ਜਿਹਾ ਆਇਆ। ਜਦੋਂ ਮੇਰੀਆਂ ਅੱਖਾਂ ਖੁਲ੍ਹੀਆਂ ਤਾਂ ਮੈਂ ਆਪਣਾ ਮਨ ਬਦਲ ਲਿਆ। ਮੈਂ ਕਿਹਾ ਕਿ ਅੱਜ ਤੋਂ ਭੁੱਖ ਹੜਤਾਲ ਕਰ ਦਿਉ। ਜੇ ਆਦਮੀ ਰੋਟੀ ਛੱਡ ਦੇਵੇ ਤਾਂ ਅਸੂਲਨ ਤੌਰ ’ਤੇ ਮਹੀਨਾ ਡੇਢ ਕੱਢ ਸਕਦਾ ਹੈ। ਮੈਂ ਪਾਣੀ ਵੀ ਛੱਡ ਦਿੱਤਾ। ਜੂਨ ਦਾ ਮਹੀਨਾ ਸੀ। ਜੇ ਆਦਮੀ ਪਾਣੀ ਛੱਡ ਦੇਵੇ ਫਿਰ ਪੰਜ ਸੱਤ ਦਿਨ ਤੋਂ ਵਧ ਨਹੀਂ ਜੀ ਸਕਦਾ। ਜਦ ਮੈਨੂੰ ਚਾਰ ਪੰਜ ਦਿਨ ਪਾਣੀ ਛੱਡੇ ਨੂੰ ਹੋ ਗਏ ਤਾਂ ਮੈਨੂੰ ਧਮਕੀਆਂ ਦੇਣੀਆਂ ਸ਼ੁਰੂ ਹੋ ਗਈਆਂ ਕਿ ਜੇ ਤੇਰੇ ਵਰਗੇ ਮਰ ਗਏ ਤਾਂ ਕੀ ਹੈ ਤੇਰੇ ਵਰਗੇ ਹੋਰ ਬਥੇਰੇ ਆਏ ਨੇ। ਅਸੀਂ ਖ਼ਬਰ ਤੱਕ ਨਹੀਂ ਹੋਣ ਦਿਆਂਗੇ ਕਿ ਤੂੰ ਮਰ ਗਿਆ ਹੈ। ਜਦ ਪੰਜ ਛੇ ਦਿਨ ਹੋ ਗਏ ਮੈਨੂੰ ਤੌਣੀਆਂ ਆਉਣ ਲੱਗ ਗਈਆਂ। ਮੈਂ ਬੇਹੋਸ਼ ਹੋ ਗਿਆ। ਫਿਰ ਇੱਕ ਅੰਗਰੇਜ਼ ਡਾਕਟਰ ਆਇਆ। ਉਸ ਅੰਗਰੇਜ਼ ਡਾਕਟਰ ਨੇ ਮੈਨੂੰ ਸ਼ਾਇਦ ਬਰਾਂਡੀ ਜਾਂ ਆਂਡੇ ਜਾਂ ਦੁੱਧ ਪਿਆਇਆ। ਮੇਰੇ ਦੋਨੋਂ ਹੱਥ ਤੇ ਬਾਹਾਂ ਤੇ ਪਹਿਲਾਂ ਹੀ ਨਿਢਾਲ ਸਨ। ਨੱਕ ਦੀ ਨਾਲੀ ਰਾਹੀਂ ਮੈਨੂੰ ਉਹਨਾਂ ਨੇ ਇਹ ਦਿੱਤਾ। ਇੱਥੋਂ ਹੀ ਫਿਰ ਮੇਰੇ ਅੰਦਰ ਨੁਕਸ ਪੈ ਗਿਆ। ਜੋ ਕਿ ਦਿਲ ਦੀ ਤਕਲੀਫ ਵੀ ਹੋਣ ਲੱਗ ਗਈ। ਜਦ ਮੈਂ ਅੱਖਾਂ ਖੋਲ੍ਹੀਆਂ ਤਾਂ ਅੰਗਰੇਜ਼ ਬੋਲਿਆ। ਮੈਂ ਥੋੜਾ ਜਿਹਾ, ਹਾਂ ਦਾ ਇਸ਼ਾਰਾ ਦਿੱਤਾ। ਉਹ ਕਿਤੇ ਲਿਖ ਗਿਆ ਕਿ ਇਸਦੀ ਅਠਤਾਲੀ ਘੰਟਿਆਂ ਵਿੱਚ ਭੁੱਖ ਹੜਤਾਲ ਨਾ ਤੁੜਵਾਈ ਗਈ ਤਾਂ ਇਹ ਮਰ ਸਕਦਾ ਹੈ। ਇਸ ਦੇ ਦਿਲ ਦੀ ਧੜਕਨ ਕਮਜ਼ੋਰ ਹੋ ਰਹੀ ਹੈ।

ਉਹਨਾਂ ਨੇ ਫਿਰ ਆਪਣਾ ਰਵੱਈਆ ਬਦਲ ਲਿਆ ਕਿ ਕੋਈ ਬਿਆਨ ਦੇਵੇ ਜਾਂ ਨਾ ਦੇਵੇ। ਉਥੇ ਇੱਕ ਗੁਰਦਿੱਤ ਸਿੰਘ ਪੁਲਿਸ ਵਿੱਚ ਹੁੰਦਾ ਸੀ। ਉਹ ਅੰਦਰੋਂ ਹਮਦਰਦੀ ਰੱਖਦਾ ਸੀ। ਉਹ ਸ਼ਾਇਦ ਹੌਲਦਾਰ ਸੀ। ਉਹ ਡੇਰਾ ਸਾਹਿਬ ਗਿਆ ਤੇ ਜਾ ਕੇ ਕੜਾਹ ਪਰਸ਼ਾਦ ਕਰਵਾਇਆ। ਕੜਾਹ ਪਰਸ਼ਾਦ ਦਾ ਥੋੜ੍ਹਾ ਜਿਹਾ ਕਿਣਕਾ ਲੈ ਕੇ ਮੇਰੇ ਕਮਰੇ ਵਿੱਚ ਆ ਗਿਆ ਤੇ ਕਹਿਣ ਲੱਗਾ ਕਿ ਆਓ ਮੈਂ ਆਪਣੇ ਬੱਚੇ ਦੀ ਕਸਮ ਖਾਂਦਾ ਹਾਂ ਕਿ ਨਾ ਤਾਂ ਅੱਜ ਤੋਂ ਮਗਰੋਂ ਤੁਹਾਡੇ ਤੇ ਕੋਈ ਮਾਰ ਕੁਟਾਈ ਹੋਵੇਗੀ ਨਾ ਤੁਸੀਂ ਕੋਈ ਬਿਆਨ ਦੇਵੋ। ਥੋੜ੍ਹਾ ਜਿਹਾ ਪਰਸ਼ਾਦ ਆਪਣੇ ਬੁੱਲ੍ਹਾਂ ਨੂੰ ਲਾ ਲਉ। ਆਹ ਗੁਟਕਾ ਹੈ ਜਿਹੜਾ ਤੁਸੀਂ ਪਾਠ ਕਰਦੇ ਹੋ। ਮੈਂ ਇਸ ਨੂੰ ਹੱਥ ਲਾ ਕੇ ਕਹਿੰਦਾ ਹਾਂ ਕਿ ਅੱਜ ਤੋਂ ਤੁਹਾਡੇ ਕੋਲੋਂ ਕੋਈ ਪੁੱਛਗਿੱਛ ਨਹੀਂ ਹੋਵੇਗੀ।

ਬਾਹਰ ਅਖ਼ਬਾਰਾਂ ਵਿੱਚ ਬੜਾ ਰੌਲਾ ਪੈ ਗਿਆ। ਧੂੰਆਧਾਰ ਬਿਆਨ ਛਪੀ ਜਾਣ। ਪਰਤਾਪ ਸਿੰਘ ਕੈਰੋਂ ਦੇ ਬਿਆਨ ਛਪੀ ਜਾਣ। ਸੰਤ ਸਿੰਘ ਨੇ ਸੈਂਟਰਲ ਅਸੈਂਬਲੀ ਵਿੱਚ ਸੁਆਲ ਕੀਤੇ ਕਿ ਤਾਲਿਬ ਜਦ ਫੜਿਆ ਗਿਆ ਤਾਂ ਉਸ ਦੀ ਕੀ ਹਾਲਤ ਸੀ ਤੇ ਹੁਣ ਕੀ ਹੈ? ਉਥੇ ਫਿਰ ਗੌਰਮਿੰਟ ਕੁਛ ਲਿਫ ਗਈ, ਉਹ ਮੈਨੂੰ ਮਗਰੋਂ ਪਤਾ ਲੱਗਿਆ।

ਆਖਰ ਮੇਰੇ ਮੂੰਹ ਨੂੰ ਪਰਸ਼ਾਦ ਦਾ ਕਿਣਕਾ ਲਾ ਕੇ, ਕਿਉਂਕਿ ਇਹ ਭੁੱਖਾ ਹੈ, ਕੜਾਹ ਪਰਸ਼ਾਦ ਤਾਂ ਲੈ ਨਹੀਂ ਸਕਦਾ ਥੋੜ੍ਹਾ ਜਿਹਾ ਕਿਣਕਾ ਦੇ ਦਿੱਤਾ ਤੇ ਮੈਨੂੰ ਜੂਸ (Juice) ਦਾ ਗਿਲਾਸ ਪਿਲਾ ਦਿੱਤਾ। ਸ਼ਾਮ ਨੂੰ ਮੇਰੇ ਘਰ ਸੁਨੇਹਾ ਦਿੱਤਾ ਕਿ ਇਸ ਨੂੰ ਟੇਬਲ ਫੈਨ ਭੇਜ ਦਿਉ ਤੇ ਅਖ਼ਬਾਰ ਮੈਨੂੰ ਸਿਵਲ ਗਜ਼ਟ ਦੇਣ ਲੱਗ ਗਏ। ਮੇਰਾ ਬਿਸਤਰਾ ਤੇ ਮੇਰਾ ਮੰਜਾ ਲਿਆ ਦਿੱਤਾ। ਇਹ ਫਿਰ ਮੈਨੂੰ ਸੱਤ ਮਹੀਨੇ ਬਾਅਦ ਪਹਿਲੀ ਵਾਰਾ ਮਿੰਟਗੁਮਰੀ ਜੇਲ੍ਹ ਬਦਲ ਦਿੱਤਾ। ਮਿੰਟਗੁਮਰੀ ਜਾਣ ਸਮੇਂ ਉਥੇ ਦਫਤਰ ਵਿੱਚ ਮੈਂ ਜੱਥੇਦਾਰ ਉਧਮ ਸਿੰਘ ਨੂੰ ਜੱਫੀ ਪਾ ਕੇ ਮਿਲਿਆ। ਫਿਰ ਜਦ ਅਸੀਂ ਤਾਂਗੇ ਵਿੱਚ ਬਾਹਰ ਨਿਕਲੇ ਗਾਰਡ ਦੇ ਨਾਲ ਡੇਹਰਾ ਸਾਹਿਬ ਦੇ ਕੋਲੋਂ ਤਾਂ ਉਥੇ ਕੁਛ ਅਕਾਲੀ ਸਿੰਘ ਡੇਹਰਾ ਸਾਹਿਬ ਦੇ ਸਾਹਮਣੇ ਚਾਹ ਪੀ ਰਹੇ ਸਨ। ਉਹਨਾਂ ਨੇ ਦੇਖ ਲਿਆ। ਉਹਨਾਂ ਨੇ ਸਰਦਾਰ ਊਧਮ ਸਿੰਘ ਨੂੰ ਪਛਾਣ ਲਿਆ। ਊਧਮ ਸਿੰਘ ਨੇ ਉਚੀ ਜਿਹੀ ਕਹਿ ਦਿੱਤਾ ਕਿ ਮਿੰਟਗੁਮਰੀ ਜਾ ਰਹੇ ਹਾਂ। ਸਟੇਸ਼ਨ ਤੱਕ ਕੋਈ ਸੰਗਤਰੇ ਤੇ ਕੋਈ ਕੇਲੇ ਤੇ ਕੋਈ ਮਠਿਆਈ ਲੈ ਕੇ ਆ ਗਏ। ਸਾਡਾ ਡੱਬਾ ਭਰ ਦਿੱਤਾ। ਦੋ ਜਣੇ ਅਸੀਂ। ਇੱਕ ਠਾਣੇਦਾਰ ਤੇ ਨਾਲ ਗਾਰਡ ਸੀ। ਰਾਤ ਦਾ ਵੇਲਾ ਸੀ। ਲਾਹੌਰ ਸਟੇਸ਼ਨ ਤੇ ਸਾਧ ਸੰਗਤ ਨੇ ਜੈਕਾਰੇ ਲਾ ਦਿੱਤੇ। ਸ਼ਾਮ ਦਾ ਵੇਲਾ ਸੀ। ਸਾਨੂੰ ਮਿੰਟਗੁਮਰੀ ਜੇਲ੍ਹ ਵਿੱਚ ਲੈ ਗਏ। ਆਖਰ ਕਿੱਸਾ ਇਹ ਹੋਇਆ ਕਿ ਪੰਜ ਸਾਲ ਜੰਗ ਦੇ ਦੌਰਾਨ ਫਿਰ ਮੈਨੂੰ ਅੰਦਰ ਨੋਟਿਸ ਮਿਲਿਆ। ਕੋਈ ਹਾਈਕੋਰਟ ਜਾਂ ਸੁਪਰੀਮ ਕੋਰਟ ਦੀ ਰੂਲਿੰਗ ਸੀ ਕਿ ਹਰ ਡੈਟਿਨਿਊ (Detenu) ਨੂੰ ਜਿਹੜਾ ਬਿਨਾ Trial ਹੋਵੇ ਉਸਨੂੰ Show Cause Notice ਦਿੱਤਾ ਜਾਵੇਗਾ Ground of his detention। ਅਗਰ ਉਹ ਆਪਣੀ ਡੀਫੈਂਸ ਲਈ ਕੁਛ ਦੱਸਣਾ ਚਾਹੇ ਤਾਂ ਉਹ ਜੇਲ੍ਹ ਸੁਪਰਡੈਂਟ ਰਾਹੀਂ ਕਰ ਸਕਦਾ ਹੈ। ਉਹ ਮੈਨੂੰ ਅੰਦਰ ਜੇਲ੍ਹ ਸੁਪਰਡੈਂਟ ਰਾਹੀਂ ਮਿਲਿਆ ਜਿਹੜਾ ਕਿ ਟਾਟਨੂਹਮ, ਗੌਰਮਿੰਟ ਹੋਮ ਸੈਕਟਰੀ ਦੇ ਦਸਤਖਤਾਂ ਹੇਠ ਸੀ। ਉਸ ਚਿੱਠੀ ਦਾ ਪਲਾਟ ਮੇਰੇ ਕੋਲ ਹੈ।

*ਸੁਆਲ : ਉਸ ਨੇ ਚਿੱਠੀ ਵਿੱਚ ਕੀ ਲਿਖਿਆ ਹੈ ਦੱਸੋ?*

*ਉੱਤਰ:* ਉਸ ਨੇ ਚਿੱਠੀ ਵਿੱਚ ਲਿਖਿਆ ਹੈ ਕਿ : "You Niranjan Singh Talib, the grounds of your detention are that you were instrumental from India, which were prejudice for the defence of India. If you have got anything to say in defence you can send your reply through Jail Superintendent within two weeks."

ਇਹ ਨੋਟਿਸ ਮੈਨੂੰ ਅੰਦਰ ਮਿਲਿਆ। ਉਹਦਾ ਫਿਰ ਬਲਾਕ ਬਣਾ ਕੇ ਰਿਹਾਅ ਹੋਇਆ ਤਾਂ ਉਹ ਅਖ਼ਬਾਰਾਂ ਵਿੱਚ ਛਪਿਆ ਕਿ ਮੈਂ ਅੰਗਰੇਜ਼ਾਂ ਦੀਆਂ ਨਜ਼ਰਾਂ ਵਿੱਚ ਕੀ ਸੀ? ਮੈਂ ਫਿਰ ਉਸ ਇਲਜ਼ਾਮ, ਜੋ ਸਾਰੇ ਝੂਠੇ ਸਨ ਦਾ ਜੁਆਬ ਦਿੱਤਾ।

*ਸੁਆਲ : ਤੁਸੀਂ ਫਿਰ ਇਸ ਇਲਜਾਮਾਂ ਬਾਰੇ ਕੋਈ ਜੁਆਬ ਦਿੱਤਾ?*

*ਉੱਤਰ:* ਮੈਂ ਜੁਆਬ ਦਿੱਤਾ ਕਿ ਇਹ ਸਾਰੇ ਇਲਜ਼ਾਮ ਝੂਠੇ ਹਨ। ਅੰਦਰ ਸਲਾਹ ਕਰਕੇ ਮੈਂ ਉਹ ਬਿਆਨ ਦਿੱਤਾ ਫਿਰ ਮੈਨੂੰ ਤੇ ਊਧਮ ਸਿੰਘ ਨੂੰ ਅਲਹਿਦਾ ਕਰ ਦਿੱਤਾ। ਫਿਰ ਅੰਦਰ ਉਹਨਾਂ ਨੇ ਮੇਰੀ ਫਾਈਲ 'ਤੇ ਲਿਖ ਦਿੱਤਾ ਕਿ ਇਸ ਨੂੰ ਇੱਕ ਜੇਲ੍ਹ ਵਿੱਚ 6 ਮਹੀਨੇ ਤੋਂ ਵਧ ਨਾ ਰੱਖੋ, ਕਿਉਂਕਿ ਇਹ ਆਪਣੇ ਸੰਬੰਧ ਕਾਇਮ ਕਰ ਲੈਂਦਾ ਹੈ। ਇਹ ਇੰਨਾ ਸੋਸ਼ਲ ਆਦਮੀ ਹੈ ਕਿ ਜੇਲ੍ਹ ਸੁਪਰਡੈਂਟ ਵਗੈਰਾ ਸਾਰੇ ਇਸ ਦੀ ਇੱਜ਼ਤ ਕਰਨ ਲੱਗ ਪੈਂਦੇ ਹਨ।

ਚੰਡੀਗੜ੍ਹ ਇੱਕ ਹੁਣ ਮੌਜੂਦਾ ਰਿਟਾਇਰਡ ਜੇਲਰ, ਜੇਲ੍ਹ ਸੁਪਰਡੈਂਟ ਹੈ ਉਸਦਾ ਨਾਮ ਸੁਜਾਨ ਸਿੰਘ ਹੈ। ਉਸਦਾ ਲੜਕਾ 7 ਸੈਕਟਰ ਵਿੱਚ ਪੈਟਰੋਲ ਪੰਪ ਚਲਾਉਂਦਾ ਹੈ। ਉਸ ਦਾ ਨਾਮ ਸਿੱਧੂ ਸਰਵਿਸ ਸਟੇਸ਼ਨ ਹੈ। ਮੈਂ ਤੇ ਜੱਥੇਦਾਰ ਸੋਹਨ ਸਿੰਘ ਜਲਾਲ ਉਸਮਾ ਤੇ ਊਧਮ ਸਿੰਘ। ਅਕਾਲੀ ਤਾਂ ਫਿਰ ਅਲਹਿਦਾ ਛੱਡ ਦਿੱਤੇ ਸਨ। ਜਿਹੜੇ ਕਿ ਸਕਿਓਰਿਟੀ ਪਰਿਜ਼ਨਰ (Security Prisoner) ਸਨ ਉਹ ਨਹੀਂ ਛੱਡੇ ਸਨ।

ਮੈਨੂੰ ਝੰਗ ਜੇਲ੍ਹ ਲੈ ਗਏ। ਸੋਹਨ ਸਿੰਘ ਜਲਾਲ ਉਸਮਾ ਵੀ ਉਥੇ ਸੀ। ਇਹ ਸੁਜਾਨ ਸਿੰਘ ਜੇਲ੍ਹ ਸੁਪਰਡੈਂਟ ਸੀ। ਹੁਣ ਜਿਉਂਦੇ ਹਨ ਤੇ ਸਿੱਧੂ ਪੈਟਰੋਲ ਪੰਪ 'ਤੇ ਹੀ ਬੈਠਦੇ ਹਨ। ਇਸ ਦਾ ਲੜਕਾ ਪੈਟਰੋਲ ਪੰਪ ਚਲਾਉਂਦਾ ਹੈ। ਇਸ ਦੀ ਪਤਨੀ ਵੀ ਬਹੁਤ ਗੁਰਮੁੱਖ ਸੀ। ਤੇ ਇਹ ਸੁਜਾਨ ਸਿੰਘ ਵੀ ਬਹੁਤ ਗੁਰਮੁਖ ਆਦਮੀ ਸੀ। ਇਸਦੀ ਪਤਨੀ ਨੇ ਮੈਨੂੰ ਕਦੇ ਨਹੀਂ ਵੇਖਿਆ ਸੀ। ਇੱਕ ਹੁੰਦੀ ਸੀ ਏ ਕਲਾਸ, ਇੱਕ ਹੁੰਦੀ ਸੀ ਬੀ ਕਲਾਸ। ਮੈਨੂੰ ਸਪੈਸ਼ਲ ਕਲਾਸ ਮਿਲੀ ਹੋਈ ਹੁੰਦੀ ਸੀ। ਮੈਂ ਸੈਂਟਰਲ ਗੌਰਮਿੰਟ ਦਾ ਸਕਿਓਰਿਟੀ ਪਰਿਜ਼ਨਰ (Security Preisoner) ਸੀ। ਖਰਚਾ ਸਾਰਾ ਸੈਂਟਰਲ ਗੌਰਮਿੰਟ ਦਾ ਸੀ। ਮੇਰੀਆਂ ਦਵਾਈਆਂ ਵਗੈਰਾ ਦਾ ਖਰਚਾ ਵੀ ਮਿਲਦਾ ਸੀ। ਮੇਰੀ ਲੜਕੀ ਦੇ ਪੜ੍ਹਨ ਦਾ 125 ਰੁਪਏ ਅਲਾਊਂਸ ਵੀ ਗੌਰਮਿੰਟ ਨੇ ਲਾਏ।

ਬਲਦੇਵ ਸਿੰਘ ਚੋਰੀ ਪੰਜ ਹਜ਼ਾਰ ਰੁਪਏ ਮਾਸਟਰ ਤਾਰਾ ਸਿੰਘ ਨੂੰ ਦੇ ਗਿਆ ਕਿ ਤਾਲਿਬ ਨੂੰ ਪਤਾ ਨਾ ਲੱਗੇ। 300 ਰੁ ਮਹੀਨਾ ਤਾਲਿਬ ਦੇ ਘਰ ਭੇਜਦੇ ਰਿਹਾ ਕਰੋ। ਮਾਸਟਰ ਜੀ ਪਾਸ ਪੰਜ ਹਜ਼ਾਰ ਰੁਪਏ ਜਮ੍ਹਾ ਕਰਵਾ ਗਿਆ।

*ਸੁਆਲ : ਮਾਸਟਰ ਜੀ ਫਿਰ ਰੁਪਏ ਭੇਜਦੇ ਰਹੇ?*

*ਜੁਆਬ :* ਹਾਂ, ਰੁਪਏ ਮਾਸਟਰ ਜੀ ਭੇਜਦੇ ਰਹੇ। ਕਦੇ ਮੁਸਾਫਿਰ ਦੇ ਰਾਹੀਂ ਵੀ ਭੇਜ ਦਿੰਦੇ ਸਨ। ਮੇਰੀ ਪਤਨੀ ਨੇ ਕਿਹਾ ਕਿ ਇੱਕ ਤਾਂ 125 ਰੁਪਏ ਦਾ ਮਨੀਆਰਡਰ ਗੌਰਮਿੰਟ ਵਲੋਂ ਆਉਂਦਾ ਹੈ ਤੇ ਇੱਕ ਤਿੰਨ ਸੌ ਰੁਪਏ ਦਾ ਹੋਰ ਆ ਜਾਂਦਾ ਹੈ। ਮੈਂ ਫਿਰ ਸਮਝ ਗਿਆ ਮੈਂ ਕਿਹਾ ਕਿ ਉਹ ਰੁਪਏ ਲੈਣਾ ਬੰਦ ਕਰ ਦਿਉ, ਮੈਂ ਬਲਦੇਵ ਸਿੰਘ ਨਾਲ ਗੁੱਸੇ ਹੋ ਗਿਆ ਸੀ। ਉਹ ਅਲਹਿਦਾ ਕਾਂਡ ਹੈ।

ਇਹ ਜੋ ਸੁਜਾਨ ਸਿੰਘ ਸੀ, ਇਹ ਤੇ ਇਸਦੀ ਪਤਨੀ ਬਹੁਤ ਹੀ ਗੁਰਮੁਖ ਸਨ। ਇਹਨਾਂ ਨੂੰ ਜਦੋਂ ਪਤਾ ਲੱਗ ਜਾਂਦਾ ਕਿ ਕੈਦੀ ਬਾਹਰ ਜਾ ਰਹੇ ਹਨ ਕਿਉਂਕਿ ਕੈਦੀ ਬਾਹਰ ਜੇਲ੍ਹ ਸੁਪਰਡੈਂਟ ਦੀ ਕੋਠੀ ਜਾਂ ਫਾਰਮ ਵਿੱਚ ਕੰਮ ਕਰਨ ਜਾਂਦੇ ਸਨ। ਤਾਂ ਇਹ ਉਹਨਾਂ ਕੋਲੋਂ ਪੁੱਛ ਲੈਂਦੀ ਸੀ ਕਿ ਤਾਲਿਬ ਸਾਹਿਬ ਹੁਣ ਕੈਸੇ ਹਨ। ਉਸਨੇ ਵਿਚਾਰੀ ਨੇ ਮੈਨੂੰ ਕਦੇ ਨਹੀਂ ਦੇਖਿਆ ਸੀ। ਹੁਣ ਉਹ ਛਾਤੀ ਦੇ ਕੈਂਸਰ ਨਾਲ ਮਰ ਗਈ। ਸੁਜਾਨ ਸਿੰਘ ਮੈਂ ਦੱਸਿਆ ਹੀ ਹੈ ਕਿ ਅਜੇ ਜਿਉਂਦਾ ਹੈ ਤੇ ਫਿਰ ਉਹ ਖਸਖਸ ਦਾ ਕੜਾਹ ਵਗੈਰਾ ਬਣਾਕੇ ਮੈਨੂੰ ਭੇਜ ਦਿਆ ਕਰੇ। ਬੱਚਾ ਜੋ ਹੁਣ ਪੈਟਰੋਲ ਪੰਪ ਤੇ ਕੰਮ ਕਰਦਾ ਹੈ ਤੇ ਲੜਕੀ ਨੂੰ ਸ਼ਾਮ ਵੇਲੇ ਅੰਦਰ ਭੇਜ ਦਿਆ ਕਰਨ ਕਿ ਤਾਲਿਬ ਹੁਰਾਂ ਦਾ ਜੀਅ ਨਹੀਂ ਲੱਗਦਾ ਹੋਣਾ ਉਹਨਾਂ ਨਾਲ ਬੈਡਮਿੰਟਨ ਵਗੈਰਾ ਖੇਡ ਆਉ ਕਿਉਂਕਿ ਮੈਨੂੰ ਸਪੈਸ਼ਲ ਕਲਾਸ ਮਿਲੀ ਹੋਈ ਸੀ। ਜਿੰਨੇ ਸੈਂਟਰ ਦੇ ਆਦਮੀ ਫੜ੍ਹੇ ਹੋਏ ਹੁੰਦੇ ਸਨ ਜਿਵੇਂ ਕਿ ਨਹਿਰੂ ਵਗੈਰਾ ਮੈਨੂੰ ਉਹੀ ਦਰਜਾ ਮਿਲਿਆ ਹੋਇਆ ਸੀ।

ਅਸੀਂ ਹਫਤੇ ਮਗਰੋਂ ਚਿੱਠੀ ਪਾ ਸਕਦੇ ਸੀ। ਅਖ਼ਬਾਰ ਉਰਦੂ ਦਾ "ਜਿੰਮੀਦਾਰ" ਨਿਕਲਦਾ ਹੁੰਦਾ ਸੀ, ਉਹ ਮਿਲਦਾ ਸੀ। ਇੱਕ ਗੁਰਮੁਖੀ ਦਾ ਸੀ, ਨਾਮ ਮੇਰੇ ਯਾਦ ਨਹੀਂ

ਜਿਹੜੀ ਸਾਡੇ ਮਤਲਬ ਦੀ ਖਬਰ ਹੁੰਦੀ ਸੀ ਉਹ ਕੱਟ ਲੈਂਦੇ ਸਾਂ। ਚਿੱਠੀਆਂ ਜਿਹੜੀਆਂ ਹੁੰਦੀਆਂ ਸਨ ਉਹਦੇ ਵਿਚੋਂ ਲਾਈਨਾਂ ਹੀ ਕੱਟ ਦਿੰਦੇ ਸਨ। ਇਸ ਤਰ੍ਹਾਂ ਜੋ ਅਸੀਂ ਲਿਖਦੇ ਉਸਨੂੰ ਵੀ ਸੈਂਸਰ ਕਰਕੇ ਹੀ ਭੇਜਦੇ ਸਨ। ਮੁਲਾਕਾਤ ਇੱਕ ਮਹੀਨੇ ਵਿੱਚ ਇੱਕ ਵਾਰੀ ਹੀ ਹੁੰਦੀ ਸੀ।

ਹੁਕਮ ਸਿੰਘ ਹੁਰਾਂ ਦਾ ਕਾਇਲ ਮੈਂ ਤਾਂ ਹਾਂ ਕਿ ਮੈਂ ਹੁਕਮ ਸਿੰਘ ਨੂੰ ਬਿਲਕੁਲ ਨਹੀਂ ਜਾਣਦਾ ਸੀ। ਪਹਿਲਾਂ ਮੈਨੂੰ ਤੇ ਜੱਥੇਦਾਰ ਨੂੰ ਜਦ ਮਿੰਟਗੁਮਰੀ ਜੇਲ੍ਹ ਵਿੱਚ ਲੈ ਗਏ ਤਾਂ ਲਾਹੌਰ ਦੇ ਕਿਲੇ ਵਿੱਚ "Which was quiet new to montogomerty" ਸਰਦਾਰ ਹੁਕਮ ਸਿੰਘ ਨੂੰ ਪਤਾ ਲਗਾ ਇਹ ਉਥੇ ਐਡਵੋਕੇਟ ਸਨ। ਇਹਨਾਂ ਕੋਲ ਘੋੜਾਬੱਘੀ (ਟਮਟਮ) ਹੁੰਦੀ ਸੀ। ਹੁਕਮ ਸਿੰਘ ਤੇ ਮਿਸਜ਼ ਹੁਕਮ ਸਿੰਘ ਨੂੰ ਜਦ ਪਤਾ ਲੱਗਾ ਕਿ ਮੇਰੀ ਪਤਨੀ ਤੇ ਲੜਕੀ ਮਿੰਟਗੁਮਰੀ ਮਿਲਣ ਆ ਰਹੇ ਹਨ ਤਾਂ ਸਟੇਸ਼ਨ ਤੇ ਲੈ ਆਏ। ਮੁਲਾਕਾਤ ਕਰਾਉਣੀ ਪਰ ਹੁਕਮ ਸਿੰਘ ਨੇ ਬਾਹਰ ਖੜ੍ਹੇ ਰਹਿਣਾ। ਇੱਕ ਪਾਸੇ ਮੈਂ ਤੇ ਇੱਕ ਪਾਸੇ ਬੱਚੇ ਤੇ ਇੱਧਰ ਸੀ.ਆਈ.ਡੀ. ਵਾਲਾ। ਲੇਕਿਨ ਅੰਦਰ ਕੁਰਸੀ 'ਤੇ ਬੈਠ ਕੇ ਮੁਲਾਕਾਤ ਹੁੰਦੀ ਸੀ। ਪੋਲੀਟੀਕਲ ਗੱਲਾਂ ਨਹੀਂ ਕਰ ਸਕਦੇ ਸੀ। ਘਰੇਲੂ ਗੱਲਾਂ ਹੀ ਕਰ ਸਕਦੇ ਸਾਂ। ਜਾਤੀ ਗੱਲਾਂ ਕਰ ਸਕਦੇ ਸੀ। ਫਿਰ ਹੁਕਮ ਸਿੰਘ ਤੇ ਉਸ ਦੀ ਪਤਨੀ ਨੇ ਮੇਰੇ ਪਰਿਵਾਰ ਨੂੰ ਘਰ ਰੱਖਣਾ ਤੇ ਫਿਰ ਰਾਤ ਨੂੰ ਰੋਟੀ ਵਗੈਰਾ ਖੁਆਉਣੀ, ਰਾਤ ਰਹਿਣਾ ਤੇ ਫਿਰ ਗੱਡੀ ਚੜ੍ਹਾਉਣਾ। ਮੈਂ ਹੁਣ ਵੀ ਕਹਿੰਦਾ ਹਾਂ ਕਿ ਸਰਦਾਰ ਹੁਕਮ ਸਿਘ ਜੀ ਮੈਂ ਉਹ ਅਹਿਸਾਨ ਤੁਹਾਡਾ ਕਦੇ ਵੀ ਨਹੀਂ ਭੁਲਾਉਂਦਾ। ਹਾਲਾਂਕਿ ਤੁਸੀਂ ਪਰੋ ਅੰਗਰੇਜ਼ ਸੀ। ਐਡਵੋਕੇਟ ਤੇ ਮੈਂ ਐਂਟੀ ਬ੍ਰਿਟਿਸ਼ ਖਤਰਨਾਕ ਕੈਦੀ ਸੀ। ਪਰ ਜਿਹੜੀ ਸੇਵਾ ਤੁਸੀਂ ਕੀਤੀ ਹੈ ਉਹ ਮੈਂ ਕਦੇ ਨਹੀਂ ਭੁਲਾਉਂਦਾ।

ਹੁਣ ਮੈਂ, ਸੁਜਾਨ ਸਿੰਘ ਜੇਲ੍ਹ ਸੁਪਰਡੈਂਟ ਮਿੰਟਗੁਮਰੀ ਮਗਰੋਂ ਝੰਗ ਜੇਲ੍ਹ ਵੱਲ ਆਉਂਦਾ ਹਾਂ। ਝੰਗ ਜੇਲ੍ਹ ਮੁਨਸ਼ੀ ਅਹਿਮਦ ਦੀਨ ਜੱਥੇਦਾਰ ਸੋਹਨ ਸਿੰਘ, ਜਲਾਲ ਉਸਮਾ, ਮਾਸਟਰ ਕਾਬਲ ਸਿੰਘ, ਇਹ ਉਥੇ ਸਨ। ਮੈਂ ਉਥੇ ਤਬਦੀਲ ਕਰ ਦਿੱਤਾ। ਇਹ ਜੇਲ੍ਹ ਸੁਪਰਡੈਂਟ ਇਕ ਦੇਸ਼ ਭਗਤ ਸੀ ਤੇ ਉਹ ਕਹਿਣ ਲੱਗਾ ਕਿ ਸੈਂਸਰ ਤੋਂ ਬਿਨਾ ਅਗਰ ਕੋਈ ਖਬਰ ਬਾਹਰ ਪਹੁੰਚਾਉਣੀ ਹੈ ਤਾਂ ਮੈਂ ਬਾਹਰ ਜਾ ਕੇ ਰਜਿਸਟਰੀ ਕਰਾ ਦਿਆਂਗਾ। ਫਿਰ ਇਸ ਨੇ ਕਿਹਾ ਕਿ ਜੇ ਮੇਰੇ 'ਤੇ ਇਤਬਾਰ ਨਹੀਂ ਤਾਂ ਤੁਸੀਂ ਇੰਝ ਕਰੋ, ਸਾਡੇ ਅੰਦਰ ਰੇਡੀਓ ਦਾ ਐਮਪਲੀਫਾਇਰ ਹੁੰਦਾ ਸੀ। ਉਹ ਟਾਵਰ ਤੋਂ ਰੇਡੀਓ ਲੱਗਦਾ ਹੁੰਦਾ ਸੀ। ਸਾਥੋਂ ਪੁੱਛ ਜਾਂਦੇ ਸਨ ਕਿ ਕਿਹੜੀ ਕਿਹੜੀ ਆਈਟਮ ਤੁਸੀਂ ਸੁਣਨਾ ਚਾਹੁੰਦੇ ਹੋ? ਇਥੇ ਫਿਰ ਸੁਜਾਨ ਸਿੰਘ ਨੇ ਕਿਹਾ ਕਿ ਤੁਸੀਂ ਐਂਪਲੀਫਾਇਰ ਖਰਾਬ ਕਰ ਦਿਉ। ਫਿਰ ਉਸ ਨਾਲ ਸਾਰਾ ਦਿਨ ਭਾਵੇਂ ਗੱਲਾਂ ਕਰ ਲੈਣੀਆਂ। ਮੈਂ ਸਰਦਾਰ ਸੁਜਾਨ ਸਿੰਘ ਦਾ ਵੀ ਸਾਰੀ ਜ਼ਿੰਦਗੀ ਅਹਿਸਾਨ ਨਹੀਂ ਭੁੱਲ ਸਕਦਾ। ਹੁਣ ਵੀ ਮੈਂ ਇਨ੍ਹਾਂ ਨੂੰ ਕਹਿੰਦਾ ਹੁੰਦਾ ਹਾਂ ਕਿ ਸਰਦਾਰ ਸੁਜਾਨ ਸਿੰਘ ਜੀ ਆਪਣਾ ਘਰ ਵਾਲਾ ਤਾਅਲੁੱਕ ਹੈ। ਜੋ ਵੀ ਦੁੱਖ ਸੁੱਖ ਹੋਵੇ ਉਹ ਸਾਡੇ ਆਉਂਦੇ ਹਨ ਅਸੀਂ ਉਨ੍ਹਾਂ ਦੇ ਜਾਂਦੇ ਹਾਂ। ਤਾਅਲੁੱਕ ਅਸਲ ਜੇਲ੍ਹ ਵੇਲੇ ਦਾ ਹੀ ਹੈ। ਵਰਨਾ ਪਹਿਲਾਂ ਮੈਨੂੰ ਪਤਾ ਹੀ ਨਹੀਂ ਸੀ ਕਿ ਸੁਜਾਨ ਸਿੰਘ ਕੌਣ ਹੈ।

ਜੱਥੇਦਾਰ ਸੋਹਨ ਸਿੰਘ ਨੇ ਆਪਣਾ ਕੋਈ ਆਦਮੀ ਤਰਨ ਤਾਰਨ ਤੋਂ ਮਿਸਤਰੀਆਂ ਦੇ ਕੱਪੜੇ ਪੁਆ ਕੇ ਉਸ ਨੂੰ ਮਕੈਨਿਕ ਬਣਾ ਕੇ ਅੰਦਰ ਭਿਜਵਾਇਆ। ਪਹਿਲਾਂ ਇਸੇ ਹੀ ਸੁਜਾਨ ਸਿੰਘ ਨੇ ਉਸ ਨੂੰ ਚਿੱਠੀ ਬਾਹਰ ਪਾਈ। ਉਹ ਸਾਰਾ ਦਿਨ ਸਾਡੇ ਕੋਲ ਰਿਹਾ। ਅਸੀਂ ਜਿਹੜੇ ਜਿਹੜੇ ਸੁਨੇਹੇ ਦਿੰਦੇ ਸਾਂ ਸਾਰੇ ਦੇ ਦਿੱਤੇ ਅਤੇ ਉਸ ਨੂੰ ਰਜਿਸਟਰ ਵਿੱਚ 4 ਰੁਪਏ

ਮੁਰੰਮਤ ਦੇ ਪੇਮੈਂਟ ਦੇ ਵੀ ਲਿਖਾ ਦਿੱਤੇ।

*ਪ੍ਰਸ਼ਨ : ਮੁਨਸ਼ੀ ਅਹਿਮਦਦੀਨ ਬਾਰੇ ਵੀ ਦੱਸੋ। ਤੁਸੀਂ ਉਸ ਦਾ ਜ਼ਿਕਰ ਕੀਤਾ ਸੀ?*

*ਉੱਤਰ:* ਮੁਨਸ਼ੀ ਅਹਿਮਦਦੀਨ ਸੋਸ਼ਲਿਸਟ ਸੀ। ਉਹ ਕਾਂਗਰਸੀ ਨਹੀਂ ਸੀ ਅਤੇ ਸਾਡਾ ਤਾਂ ਦਿਲ ਇਸ ਕਰਕੇ ਲੱਗਦਾ ਸੀ ਕਿ ਉਹ ਗਜ਼ਲਾਂ ਵਗੈਰਾ ਬੜੀਆਂ ਗਾਉਂਦਾ ਸੀ। ਮਾਸਟਰ ਕਾਬਲ ਸਿੰਘ ਬੜਾ ਜ਼ਿੱਦੀ ਤੇ ਅੜੀਅਲ ਕਿਸਮ ਦਾ ਸੀ, ਵਿਚਾਰਾ ਚਲਾਣਾ ਕਰ ਗਿਆ। ਜੇਲ੍ਹ ਅਧਿਕਾਰੀਆਂ ਨਾਲ ਉਹ ਹਮੇਸ਼ਾਂ ਝਗੜਾ ਰੱਖਦੇ ਸਨ। ਮੈਂ ਤੇ ਜੱਥੇਦਾਰ ਕੁਝ ਚੁੱਪ ਚਾਪ ਦਿਨ ਕੱਢਣ ਦਾ ਵਿਚਾਰ ਰੱਖਦੇ ਸਾਂ।

*ਪ੍ਰਸ਼ਨ : ਜਥੇਦਾਰ ਸੋਹਨ ਸਿੰਘ ਜਲਾਲ ਉਸਮਾ ਬਾਰੇ ਦੱਸੋ?*

*ਉੱਤਰ:* ਜਥੇਦਾਰ ਸੋਹਨ ਸਿੰਘ ਜਲਾਲ ਉਸਮਾ ਦੇਸ਼ ਭਗਤੀ ਦੇ ਹੱਕ ਵਿੱਚ ਹਮੇਸ਼ਾਂ ਹੀ ਰਿਹਾ ਹੈ। ਹਮੇਸ਼ਾਂ ਉਹ ਸਚਾਈ 'ਤੇ ਹੀ ਰਿਹਾ ਅਤੇ ਹਮੇਸ਼ਾਂ ਕੁਰਬਾਨੀ ਹੀ ਕਰਦਾ ਰਿਹਾ ਹੈ। ਸਾਰੀ ਉਮਰ ਸ਼ਾਦੀ ਨਹੀਂ ਕੀਤੀ। ਹੁਣ ਵੀ ਜਿੱਥੇ ਜਾਂਦਾ ਹੈ ਬੜੇ ਫ਼ਖਰ ਨਾਲ ਕਹਿੰਦਾ ਹੈ ਕਿ ਜਿਹੜੇ ਦਿਨ ਮੈਂ ਤੇ ਤਾਲਿਬ ਨੇ ਝੰਗ ਜੇਲ੍ਹ ਵਿੱਚ ਕੱਟੇ ਹਨ ਉਹੋ ਜਿਹੇ ਦਿਨ ਹੁਣ ਕਦੇ ਆ ਹੀ ਨਹੀਂ ਸਕਦੇ।

ਤੇ ਫਿਰ ਆਖਰੀ ਦਿਨਾਂ ਦੇ ਵਿੱਚ ਮੈਨੂੰ ਗੁਜਰਾਤ ਸਪੈਸ਼ਲ ਜੇਲ੍ਹ ਵਿੱਚ ਲੈ ਗਏ। ਗੁਜਰਾਤ ਸਪੈਸ਼ਲ ਜੇਲ੍ਹ ਵਿੱਚ ਜਦੋਂ ਹੀਰੋਸ਼ੀਮਾ 'ਤੇ ਬੰਬ ਡਿੱਗਿਆ ਉਸ ਵੇਲੇ ਮਝੈਲ ਆਦਿ ਵਗੈਰਾ ਬਾਕੀਆਂ ਨੂੰ ਰਿਹਾਅ ਕਰ ਦਿੱਤਾ ਤੇ ਫਿਰ ਮੈਨੂੰ 1945 ਦੇ ਅਖ਼ੀਰ ਵਿੱਚ ਰਿਹਾਅ ਕੀਤਾ। ਪਹਿਲਾਂ ਨਾਭੇ ਨਜ਼ਰਬੰਦ ਕੀਤਾ ਅਤੇ ਫਿਰ ਅੰਮ੍ਰਿਤਸਰ ਨਜ਼ਰਬੰਦ ਕੀਤਾ। ਫਿਰ ਅੰਮ੍ਰਿਤਸਰ ਜਦੋਂ ਇਨਟਰਮ ਗੌਰਮਿੰਟ ਬਣੀ ਤਾਂ ਸਾਰੀਆਂ ਪਾਬੰਦੀਆਂ ਹਟਾ ਲਈਆਂ। ਮੈਂ ਅਗਸਤ 1946 ਵਿੱਚ ਕਲਕੱਤੇ ਜਾ ਕੇ ਦੇਸ਼ ਦਰਪਨ ਸ਼ੁਰੂ ਕਰ ਦਿੱਤਾ।

ਇਸ ਦੌਰਾਨ ਲੀਗ ਗੌਰਮਿੰਟ ਨੇ ਮੇਰਾ ਸਾਰਾ ਪਰੈਸ ਜ਼ਬਤ ਕਰ ਲਿਆ ਅਤੇ ਪੰਜ ਸਾਲ ਅਖ਼ਬਾਰ ਬੰਦ ਰਿਹਾ। ਪਹਿਲਾ ਪਰਚਾ ਗੁਰਦੁਆਰੇ ਆ ਕੇ ਉਸੇ ਫਜਲ ਹੱਕ ਨੇ ਜਦੋਂ ਮਨਿਸਟਰ ਨਹੀਂ ਸੀ, 1946 ਦੇ ਅਗਸਤ ਵਿੱਚ ਉਦਘਾਟਨ ਕੀਤਾ। ਮੈਂ ਪਹਿਲਾਂ ਫ਼ੈਸਲਾ ਕਰ ਲਿਆ ਸੀ ਕਿ ਪਾਲਿਟਿਕਸ ਵਿਚੋਂ ਕੀ ਲੈਣਾ ਹੈ ਪਰ ਜਦ ਕਲਕੱਤੇ ਪਹੁੰਚਿਆ ਤਾਂ ਬੰਗਾਲੀਆਂ ਤੇ ਪੰਜਾਬੀਆਂ ਵਲੋਂ ਮੀਲਾਂ ਬੱਧੀ ਜਲੂਸ ਮੇਰੇ ਲਈ ਕੱਢਿਆ। ਟਰਾਂਸਪੋਰਟ ਬੰਦ, ਟੈਕਸੀਆਂ ਨਾ ਮਿਲਣ ਤੇ 40-50 ਹਜ਼ਾਰ ਰੁਪਏ ਸੁਸਾਇਟੀਆਂ ਨੇ ਅਖ਼ਬਾਰ ਕੱਢਣ ਲਈ ਦੇ ਦਿੱਤਾ ਤੇ ਮੈਨੂੰ ਫਿਰ ਮੁੜਕੇ ਸ਼ੌਂਕ ਜਾਗਿਆ ਕਿ ਇਹ ਤਾਂ ਬਹੁਤ ਵੱਡੀ ਭਾਰੀ ਇੱਜ਼ਤ ਹੈ। ਪਹਿਲਾ ਪਰਚਾ ਦੇਸ਼ ਦਰਪਨ ਦਾ ਫਜ਼ਲ ਹੱਕ ਨੇ ਗੁਰਦੁਆਰੇ ਆ ਕੇ ਉਦਘਾਟਨ ਕੀਤਾ। ਇਕ ਆਨੇ ਦਾ ਪਰਚਾ ਇਕ ਹਜ਼ਾਰ ਤੇ ਦੂਸਰਾ ਪਰਚਾ ਕੋਈ ਸੱਤ ਸੌ ਨੂੰ, ਕੋਈ ਪੰਜ ਸੌ ਨੂੰ ਤੇ ਇਕ ਰੁਪਏ ਤੋਂ ਘੱਟ ਤਾਂ ਕੋਈ ਪਰਚਾ ਵਿਕਿਆ ਹੀ ਨਹੀਂ ਸੀ। ਪਹਿਲੇ ਦਿਨ ਮੇਰਾ ਪੰਜ ਹਜ਼ਾਰ ਪਰਚਾ ਤਕਰੀਬਨ ਦਸ ਹਜ਼ਾਰ ਰੁਪਏ ਵਿੱਚ ਵਿਕ ਗਿਆ ਸੀ।

*ਪ੍ਰਸ਼ਨ : ਤੁਸੀਂ ਪੰਜਾਬ ਵਿਚੋਂ ਰਿਹਾਅ ਹੋ ਕੇ ਫਿਰ ਕਲਕੱਤੇ ਕਿਉਂ ਚਲੇ ਗਏ? ਕੀ ਤੁਹਾਡਾ ਪੰਜਾਬ ਵਿੱਚ ਜੀਅ ਨਹੀਂ ਲੱਗਿਆ ਸੀ?*

*ਉੱਤਰ:* ਨਹੀਂ, ਜੀਅ ਲੱਗਣ ਵਾਲੀ ਕੋਈ ਗੱਲ ਨਹੀਂ ਸੀ। ਮੇਰੀ ਇਥੇ ਗਰਾਊਂਡ ਨਹੀਂ ਸੀ। ਇਸ ਰਾਜੇ ਤੇ ਇਸ ਦੀ ਮਾਂ ਨਾਲ ਨਹੀਂ ਬਨਦੀ ਸੀ ਕਿਉਂਕਿ ਮੈਂ ਉਸ ਰਾਜੇ

ਨਾਲ ਸੀ। ਮੈਂ ਖਾਸ ਨਾਭੇ ਦਾ ਸੀ। ਨਾਭਾ ਜੱਟਾਂ ਦਾ ਮੁਹੱਲਾ ਹੈ ਉਥੇ ਸਾਡੀ ਹਵੇਲੀ ਹੈ। ਹੁਣ ਮੇਰੇ ਭਤੀਜੇ ਉਥੇ ਰਹਿੰਦੇ ਹਨ। 1946 ਵਿੱਚ ਮੈਨੂੰ ਖੁਲ੍ਹ ਹੋ ਗਈ। ਜਿੰਨਾ ਗਰਾਊਂਡ ਮੇਰਾ ਕਲੱਕਤੇ ਸੀ, ਉਤਨਾ ਮੇਰਾ ਕਿਤੇ ਵੀ ਨਹੀਂ ਸੀ। ਅੰਮ੍ਰਿਤਸਰ ਮੇਰਾ ਇੰਨਾ ਜ਼ੋਰ ਨਹੀਂ ਸੀ। ਕਲੱਕਤੇ ਮੈਂ ਕੰਮ ਕੀਤਾ ਸੀ। ਉਥੇ ਬੰਗਾਲੀ ਤੇ ਪੰਜਾਬੀ ਸਾਰੇ ਪਿਆਰ ਕਰਦੇ ਸਨ। ਦੇਸ਼ ਦਰਪਨ ਦਾ ਮੈਨੂੰ ਚਸਕਾ ਸੀ। ਮੁੜਕੇ ਮੈਂ ਫਿਰ ਜਾਰੀ ਕਰ ਲਿਆ। ਫਿਰ 1956 ਵਿੱਚ ਪਰਤਾਪ ਸਿੰਘ ਕੈਰੋਂ ਮੈਨੂੰ ਪੰਜਾਬ ਦੇ ਫੀਲਡ ਵਿੱਚ ਲੈ ਆਇਆ।

*ਸੁਆਲ : ਫਿਰ ਪੰਜਾਬ ਵਿੱਚ ਤੁਸੀਂ ਕਿਸ ਤਰ੍ਹਾਂ ਤੇ ਕਿਉਂ ਆਏ ਅਤੇ ਆ ਕੇ ਫਿਰ ਕੀ ਪੁਜ਼ੀਸ਼ਨ ਪ੍ਰਾਪਤ ਕੀਤੀ?*

*ਜੁਆਬ :* ਮੈਂ ਇਸ ਤਰ੍ਹਾਂ ਆਇਆ ਕਿ ਦੋ ਤਿੰਨ ਵਾਰੀ ਤਜਵੀਜ਼ ਪੈਪਸੂ ਗੌਰਮਿੰਟ ਵੇਲੇ ਹੋਈ। ਉਥੇ ਕੋਈ ਸਰਕਾਰ ਨਾ ਚੱਲੇ। ਮਿਸਟਰ ਪਿੰਡੇ ਹੁੰਦਾ ਸੀ ਆਈ. ਸੀ. ਐਸ. ਅੰਗਰੇਜ਼ਾਂ ਦਾ ਐਡਵਾਈਜ਼ਰ ਪੰਜਾਬ ਸਟੇਟਸ ਦਾ ਹੁੰਦਾ ਸੀ। ਉਸ ਨੇ ਇੱਕ ਨੋਟ ਲਿਖਿਆ ਸ਼ਾਇਦ ਬਲਦੇਵ ਸਿੰਘ ਦੇ ਅਸਰ ਹੇਠਾਂ ਆ ਕੇ ਲਿਖਿਆ ਕਿ ਤਾਲਿਬ ਸਾਂਝਾ ਲਿੰਕ ਹੈ। ਜੇ ਪੈਪਸੂ ਵਿੱਚ ਉਸਨੂੰ ਲੈ ਆਉ ਤੇ ਚੀਫ ਮਨਿਸਟਰ ਬਣਾਓ ਤਾਂ ਰਾਜੇ ਵੀ ਉਸਦੀ ਕਦਰ ਕਰਦੇ ਹਨ, ਅਕਾਲੀ ਵੀ ਉਸਦੀ ਕਦਰ ਕਰਦੇ ਹਨ। ਅਕਾਲੀ ਉਹ ਹੈ ਹੀ ਤਾਂ stable Govt. ਇਥੇ ਪੈਪਸੂ ਵਿੱਚ ਬਣ ਸਕਦੀ ਹੈ।

ਇਥੇ ਪੈਪਸੂ ਵਿੱਚ ਕਦੇ ਗਿਆਨ ਸਿੰਘ ਰਾੜੇਵਾਲਾ ਦੀ ਗੌਰਮਿੰਟ ਆ ਜਾਵੇ ਕਦੇ ਬਰਿਸ਼ ਭਾਨ ਦੀ ਤੇ ਕਦੇ ਕਿਸੇ ਹੋਰ ਦੀ। ਆਖਰ ਮੈਨੂੰ ਸਰਦਾਰ ਪਟੇਲ ਵਲੋਂ ਇੰਟਰਵਿਊ ਲਈ ਬੁਲਾਇਆ ਗਿਆ। ਸਰਦਾਰ ਪਟੇਲ ਨੇ ਪਹਿਲਾਂ ਵਿਅਕਤੀਗਤ ਤੌਰ ਤੇ ਫਿਰ ਇਕੱਠਿਆਂ ਗੱਲ ਕੀਤੀ। ਲੇਕਿਨ ਫਿਰ ਪਰੈਜੀਡੈਂਸ਼ੀਅਲ ਰੂਲ ਕਰਕੇ ਮਿਸਟਰ ਰਾਓ ਨੂੰ ਲਿਆਂਦਾ ਜਿਸ ਨੇ ਡਾਕੂ ਵਗੈਰਾ ਮਾਰੇ ਸਨ, ਉਸਨੂੰ ਏਥੇ ਲਿਆਂਦਾ ਗਿਆ। ਮੈਂ ਵਾਪਿਸ ਚਲਾ ਗਿਆ।

ਫਿਰ ਮੈਨੂੰ ਸਰਦੂਲ ਸਿੰਘ ਕਵੀਸ਼ਰ ਨੇ ਕਿਹਾ ਕਿ ਜੇ ਤੂੰ ਇਹ ਸੋਚੇਂ ਕਿ ਤੇਰੇ ਕੋਲ ਕੋਈ ਡੈਪੂਟੇਸ਼ਨ ਲੈ ਕੇ ਆਵੇਗਾ ਕਿ ਤੇਰੇ ਬਿਨਾ ਪੰਜਾਬ ਵਿੱਚ ਕੰਮ ਨਹੀਂ ਚੱਲਦਾ, ਇਹ ਤੈਨੂੰ ਕਿਸੇ ਨੇ ਨਹੀਂ ਸਿਆਨਣਾ। ਬੰਗਾਲ ਵਿੱਚ ਠੀਕ ਹੈ ਤੇਰੀ ਇਜ਼ਤ ਹੈ ਲੇਕਿਨ ਜੇ ਤੂੰ ਪੋਲੀਟੀਕਲੀ ਕੁਝ ਲੈਣਾ ਚਾਹੁੰਦਾ ਹੈ ਤਾਂ ਪੰਜਾਬ ਵਿੱਚ ਆ ਜਾ। ਇੰਨੇ ਵਿੱਚ ਹੀ ਸਰਦਾਰ ਪਰਤਾਪ ਸਿੰਘ ਕੈਰੋਂ ਤੇ ਪੰਡਿਤ ਨਹਿਰੂ ਚਲੇ ਗਏ। ਕੋਈ ਮੀਟਿੰਗ ਬੰਗਾਲ ਦੇ ਕਾਂਗਰਸੀ ਲੀਡਰਾਂ ਨਾਲ ਸੀ। ਪੰਡਿਤ ਨਹਿਰੂ ਜੀ ਕਹਿਣ ਲੱਗੇ ਤਾਲਿਬ ਜੀ ਆਪਨੇ ਕਿਤਨੀ ਦੇਰ ਯਹਾਂ ਬੰਗਾਲ ਮੇਂ ਔਰ ਰਹਨਾ ਹੈ। ਅਬ ਤੋਂ ਆਪ ਕੇ ਉਪਰ ਕੋਈ ਪਾਬੰਦੀ ਨਹੀਂ। ਆਪ ਕੋ ਅਭੀ ਕੀ ਕੋਈ ਡਰ ਹੈ?

ਫਿਰ ਮੈਂ 1956 ਦੇ ਵਿੱਚ ਸਰਦਾਰ ਰਘਬੀਰ ਸਿੰਘ ਬੀਰ ਆਤਮ ਜੋ ਮੇਰੇ ਪਾਰਟਨਰ ਸਨ, ਉਹਨਾਂ ਨੂੰ ਦੇਸ਼ ਦਰਪਨ ਅਖ਼ਬਾਰ ਹਵਾਲੇ ਕਰਕੇ ਆ ਗਿਆ। ਸਰਦਾਰ ਪਰਤਾਪ ਸਿੰਘ ਕੈਰੋਂ ਨੇ ਫਿਰ ਮੈਨੂੰ ਇਥੇ ਲਿਆਂਦਾ। ਦਸ ਸਾਲ ਫਿਰ ਲੈਜਿਸਲੇਚਰ ਰਿਹਾ ਹਾਂ ਜਿਸ ਵਿੱਚ ਕਿ ਡਿਪਟੀ ਮਨਿਸਟਰ ਰਿਹਾ। ਮਨਿਸਟਰ ਆਫ ਸਟੇਟ ਰਿਹਾ ਤੇ ਫਿਰ ਕੈਬਨਿਟ ਮਨਿਸਟਰ ਵੀ ਰਿਹਾ।

*ਸੁਆਲ : ਕੈਬਨਿਟ ਮਨਿਸਟਰ ਕਿੰਨਾ ਸਮੇਂ ਰਹੇ ਹੋ?*

*ਜੁਆਬ :* ਕੋਈ 4 ਕੁ ਮਹੀਨੇ ਮੁਸਾਫਿਰ ਜੀ ਦੇ ਸਮੇਂ ਵੀ ਰਿਹਾ ਹਾਂ। ਪਹਿਲਾਂ

ਸਰਦਾਰ ਸਿੰਘ ਦੇ ਸਮੇਂ ਕੋਈ 6 ਕੁ ਮਹੀਨੇ ਕੈਬਨਿਟ ਮਨਿਸਟਰ ਰਿਹਾ ਹਾਂ।

*ਸੁਆਲ : ਸਰਦਾਰ ਪਰਤਾਪ ਸਿੰਘ ਕੈਰੋਂ ਬਾਰੇ ਕੁਛ ਦੱਸੋ?*

*ਉੱਤਰ:* ਸਰਦਾਰ ਪਰਤਾਪ ਸਿੰਘ ਕੈਰੋਂ ਵਰਗਾ ਐਡਮਨਿਸਟਰੇਟਰ ਮੇਰੀ ਨਜ਼ਰ ਵਿੱਚ ਹਾਲੇ ਕੋਈ ਨਹੀਂ ਆਇਆ। ਪ੍ਰੈਕਟੀਕਲੀ ਕੰਮ ਕਰਦਾ ਸੀ। ਸੂਝ ਬੂਝ ਵਾਲਾ ਸੀ ਅਤੇ ਉਸ ਦਾ ਆਚਰਣ ਬਹੁਤ ਉੱਚਾ ਸੀ। ਉਸ ਦੇ ਕੋਲ ਕੋਈ ਖ਼ੂਬਸੂਰਤ ਤੋਂ ਖ਼ੂਬਸੂਰਤ ਆ ਜਾਵੇ, ਭੈਣ ਤੋਂ ਬਿਨਾਂ ਅੱਖ ਭਰਕੇ ਨਹੀਂ ਝਾਕਦਾ ਸੀ। ਮੈਂ ਪਰਤਾਪ ਸਿੰਘ ਨੂੰ ਆਪਣੀ ਜਿੰਦਗੀ ਵਿੱਚ ਕਦੇ ਸ਼ਰਾਬ ਨੂੰ ਹੱਥ ਲਾਉਂਦੇ ਨਹੀਂ ਦੇਖਿਆ ਸੀ। ਮੈਂ ਕਈ ਵਾਰੀ ਰਾਤ ਨੂੰ ਗਿਆਰਾਂ ਗਿਆਰਾਂ ਵਜੇ ਤੱਕ ਉਸ ਨਾਲ ਗੱਲਾਂ ਕਰਦਾ ਰਹਿੰਦਾ ਸੀ ਪਰ ਉਸਨੂੰ ਸ਼ਰਾਬ ਪੀਂਦੇ ਨਹੀਂ ਵੇਖਿਆ। ਜੇਕਰ ਉਸਦਾ down Fall ਆਇਆ ਤਾਂ ਉਸਦੀ ਔਲਾਦ ਤੇ ਪਤਨੀ ਕਰਕੇ ਹੋਇਆ ਹੈ। ਇਕ ਦਿਨ ਤਾਂ ਇਥੋਂ ਤੱਕ ਵੀ ਹੋਇਆ ਕਿ ਰਾਤ ਨੂੰ ਉਸਦਾ ਲੜਕਾ ਸੁਰਿੰਦਰ ਕੈਰੋਂ ਸ਼ਰਾਬ ਦਾ ਰੱਜਿਆ ਹੋਇਆ ਆਇਆ। ਪਰਤਾਪ ਸਿੰਘ ਕੋਲ ਬੈਠਾ। ਸੁਰਿੰਦਰ ਨੇ ਪਿਸਤੌਲ ਕੱਢ ਲਿਆ ਤੇ ਧੱਕਾ ਦੇ ਕੇ ਪਰਤਾਪ ਸਿੰਘ ਨੂੰ ਮੰਜੇ 'ਤੇ ਸੁੱਟ ਦਿੱਤਾ।

ਮੈਨੂੰ ਪਤਾ ਨਹੀਂ ਸੀ। ਜਦ ਸਵੇਰੇ ਮੈਨੂੰ 5 ਵਜੇ ਟੈਲੀਫੋਨ ਆਇਆ ਤੇ ਪਰਤਾਪ ਸਿੰਘ ਕੈਰੋਂ ਨੇ ਮੈਨੂੰ ਦਸਿਆ ਕਿ ਰਾਤ ਮੇਰੇ ਨਾਲ ਇਹ ਗੱਲ ਹੋਈ ਹੈ। ਮੈਂ ਕਿਹਾ ਕਿ ਤੂੰ ਦਿਲ ਤੋਂ ਦੂਰ ਕਰ ਦੇ ਕਿ ਇਹ ਤੇਰੀ ਔਲਾਦ ਨਹੀਂ ਹੈ। ਇਸ ਤੋਂ ਮੇਰੀ ਪਤਨੀ ਰਾਮ ਕੌਰ ਨਰਾਜ਼ ਵੀ ਹੋ ਗਈ ਸੀ। ਕਹਿਣ ਲੱਗੀ ਕਿ ਲੋਕ ਸੜਦੇ ਨੇ ਮੇਰੇ ਪੁੱਤਾਂ ਦੀ ਕਮਾਈ ਤੋਂ। ਉਹ ਮੇਰੇ ਨਾਲ ਕਾਫੀ ਨਾਰਾਜ਼ ਹੋ ਗਈ ਤੇ ਕਾਫੀ ਚਿਰ ਮੇਰੇ ਨਾਲ ਬੋਲੀ ਨਹੀਂ।

ਨਤੀਜਾ ਇਹ ਹੋਇਆ ਕਿ ਆਖਰ ਦਾਸ ਕਮਿਸ਼ਨ ਨੇ ਸਭ ਕੁਛ ਮੰਗ ਲਿਆ। ਵਿੱਚੇ ਮੈਂ ਵੀ ਲਪੇਟ ਵਿੱਚ ਆ ਗਿਆ। ਮੇਰਾ ਇਹ ਸੀ ਕਿ ਸੁਰਿੰਦਰ ਕੈਰੋਂ ਦਾ ਨੀਲਮ ਸਿਨਮੇ ਦਾ ਜੋ ਪਲਾਟ ਹੈ (ਮੈਂ ਉਸ ਵੇਲੇ ਕੈਪੀਟਲ ਮਨਿਸਟਰ ਸੀ) ਇਕ ਤਾਂ ਮੈਂ ਇਸ ਨੂੰ ਅਲਾਟ ਕਰ ਦਿੱਤਾ। ਉਹ ਪਲਾਟ ਮੈਂ ਇਸ ਲਈ ਅਲਾਟ ਕੀਤਾ ਕਿ ਉਹ ਪਲਾਟ ਤਿੰਨ ਵਾਰ ਨਿਲਾਮ ਕੀਤਾ। ਤਿੰਨੇ ਵਾਰ ਵਧ ਬੋਲੀ ਕੋਈ ਨਾ ਦੇਵੇ, ਕੋਈ ਦੋ ਲੱਖ ਅੱਸੀ ਹਜ਼ਾਰ ਕੀਮਤ ਉਸ ਵੇਲੇ ਉਸ ਪਲਾਟ ਦੀ ਸੀ। ਸੁਰਿੰਦਰ ਕੈਰੋਂ ਮੇਰੇ ਕੋਲ ਆਇਆ ਤੇ ਮੈਨੂੰ ਵੀ ਬੁੱਧੂ ਬਣਾ ਗਿਆ ਤੇ ਐਵੇਂ ਹੀ ਦਿੱਲੀ ਸਿਰੇਨਾਮਾ ਕੰਪਨੀ ਬਣਾ ਕੇ ਮੇਰੇ ਕੋਲ ਆਇਆ ਤੇ ਕਹਿਣ ਲੱਗਾ ਕਿ ਇਹਨਾਂ ਨੂੰ ਵਧ ਤੋਂ ਵਧ ਜੋ ਬੋਲੀ ਹੈ ਉਸ 'ਤੇ ਪਲਾਟ ਦੇ ਦਿਉ। ਮੈਂ ਉਹਨਾਂ ਦੇ ਨਾਮ ਤੇ ਪਲਾਟ ਦੇ ਦਿੱਤਾ। ਪਲਾਟ ਕਿਸ਼ਤਾਂ 'ਤੇ ਦੇਣ ਦਾ ਸੀ। ਉਹ ਕਿਸ਼ਤਾਂ ਵੇਲੇ ਸਿਰ ਨਾ ਦੇਣ ਤੇ ਚੰਡੀਗੜ੍ਹ ਉਸ ਵੇਲੇ ਇਹ ਸਿਸਟਮ ਸੀ ਕਿ ਜਿਹੜਾ ਕਿਸ਼ਤਾਂ ਵੇਲੇ ਸਿਰ ਨਾ ਦੇਵੇ ਉਸ ਨੂੰ ਨਾਲ ਵਿਆਜ ਦੀ ਪੈਨਲਟੀ ਲੱਗ ਜਾਂਦੀ ਸੀ ਤੇ ਮਿਆਦ ਵਿੱਚ ਵਾਧਾ ਮੈਂ ਸਭ ਦੁਕਾਨਦਾਰਾਂ ਨੂੰ ਦੇਈ ਜਾਂਦਾ ਸੀ। ਸ਼ਿਕਾਇਤ ਮੇਰੇ ਵਿਰੁੱਧ ਕੋਈ ਨਹੀਂ ਸੀ। ਸੁਰਿੰਦਰ ਕੈਰੋਂ ਨੂੰ ਮੈਂ ਦੋ ਵਾਰੀ 6-6 ਮਹੀਨੇ ਦੀ ਐਕਸਟੈਨਸ਼ਨ ਦਿੱਤੀ ਹੋਈ ਸੀ। ਮੇਰੇ ਹੱਥ ਦਾ ਹੁਕਮ ਲਿਖਿਆ ਸੀ। ਇਕ ਸੁਰਿੰਦਰ ਦਾ ਕੈਪੀਟਲ ਸਿਨੇਮਾ ਜੋ ਪਟਿਆਲੇ ਹੈ ਉਸਦਾ ਉਦਘਾਟਨ ਮੈਂ ਕੀਤਾ।

ਦਾਸ ਕਮਿਸ਼ਨ ਨੇ ਲਿਖਿਆ ਹੈ ਕਿ ਤਾਲਿਬ ਨੇ ਪਰਤਾਪ ਸਿੰਘ ਕੈਰੋਂ ਤੇ ਉਸਦੇ ਮੁੰਡਿਆਂ ਨੂੰ ਖੁਸ਼ ਕਰਨ ਲਈ ਸਿਨਮੇ ਦੀ ਓਪਨਿੰਗ ਸੈਰੇਮਨੀ (Opening Ceremony) ਕੀਤੀ ਹਾਲਾਂਕਿ ਇਸਦਾ ਕੋਈ ਤਾਅੱਲੁਕ ਨਹੀਂ ਸੀ ਤੇ ਇਸ ਨੇ ਹੱਦ ਤੋਂ ਬਾਹਰ ਜਾ ਕੇ

ਨੀਲਮ ਸਿਨੇਮੇ ਦੀਆਂ ਕਿਸ਼ਤਾਂ ਦੀ ਮਿਆਦ ਵਧਾਉਂਦਾ ਰਿਹਾ। ਉਸ ਵਿੱਚ ਮੈਨੂੰ ਵੀ ਰਗੜ ਦਿੱਤਾ।

ਫਿਰ ਇਹ ਹੋਇਆ ਕਿ ਜੋ ਦਾਗੀ ਨੇ ਇਹਨਾਂ ਨੂੰ ਰਾਮ ਕ੍ਰਿਸ਼ਨ ਦੀ ਕੈਬਨਿਟ ਵਿੱਚ ਨਹੀਂ ਲਿਆਉਣਾ ਹੈ। ਲਾਲ ਬਹਾਦਰ ਸਾਸ਼ਤਰੀ ਉਹਨਾਂ ਦਿਨਾਂ ਵਿੱਚ ਪਰਧਾਨ ਮੰਤਰੀ ਸੀ। ਵਿਦਿਆ ਮੰਤਰੀ ਉਹਨਾਂ ਦਿਨਾਂ ਵਿੱਚ ਮਿਸਟਰ ਛਾਗਲਾ ਸੀ। ਉਸ ਸਮੇਂ ਫਿਰ ਬ੍ਰਿਸ਼ ਭਾਨ ਕੈਪੀਟਲ ਪ੍ਰਾਜੈਕਟ ਦਾ ਮੰਤਰੀ ਬਣ ਗਿਆ। ਬ੍ਰਿਸ਼ ਭਾਨ ਨੇ ਵੀ ਮਿਆਦ ਦੇ ਦਿੱਤੀ। ਬ੍ਰਿਸ਼ ਭਾਨ ਨੇ ਜਾ ਕੇ ਉਪਰ ਕਿਹਾ ਕਿ ਮਿਆਦ ਤਾਂ ਸਭ ਨੂੰ ਹੀ ਦਿੰਦੇ ਰਹੇ ਹਾਂ, ਦੁਕਾਨਦਾਰਾਂ ਨੂੰ ਦਿੰਦੇ ਰਹੇ ਹਾਂ। ਛਾਗਲੇ ਨੇ ਇਹ ਕਹਿ ਦਿੱਤਾ ਕਿ ਇਹਦੇ ਵਿੱਚ ਕੁਛ ਨਹੀਂ ਹੈ। ਸ਼ਾਸਤਰੀ ਜੀ ਉਸਦੀ ਮੱਦਦ ਕਰਨਾ ਚਾਹੁੰਦੇ ਸਨ। ਮੈਨੂੰ ਸਰਦਾਰ ਸਵਰਨ ਸਿੰਘ ਨੇ ਕਿਹਾ ਕਿ ਤੂੰ ਵੀ ਆਪਣਾ ਕੇਸ ਛਾਗਲੇ ਕੋਲ ਕਿਉਂ ਨਹੀਂ ਲੈ ਕੇ ਜਾਂਦਾ। ਮੈਂ ਸ਼ਾਸਤਰੀ ਜੀ ਕੋਲ ਗਿਆ। ਮੈਂ ਜਾ ਕੇ ਕਿਹਾ ਕਿ ਮੇਰਾ ਵੀ ਉਸੇ ਤਰ੍ਹਾਂ ਦਾ ਹੀ ਕੇਸ ਹੈ ਜਿਸ ਤਰਾਂ ਦਾ ਬ੍ਰਿਸ਼ ਭਾਨ ਦਾ। ਮੈਂ ਵੀ ਸਭ ਨੂੰ ਹੀ ਤੇ ਦੁਕਾਨਦਾਰਾਂ ਨੂੰ ਵੀ ਮਿਆਦ ਦਿੰਦਾ ਰਿਹਾ ਹਾਂ। ਹਲਵਾਈਆਂ ਨੂੰ ਵੀ ਮਿਆਦ ਦਿੰਦਾ ਰਿਹਾ ਕਿਉਕਿ ਜਿੰਨਾਂ ਚਿਰ ਕਿਸ਼ਤ ਨਾ ਦੇਵੇ ਤਾਂ ਉਹ ਆਦਮੀ ਪਲਾਟ ਦਾ ਮਾਲਕ ਰਹਿੰਦਾ ਸੀ ਅਤੇ ਅਸੀਂ ਨਾਲੇ ਜੁਰਮਾਨਾ ਲਾ ਕੇ ਸੂਦ ਲੈਂਦੇ ਸੀ। ਇਸ ਲਈ ਮੈਂ ਕੋਈ ਮੱਦਦ ਨਹੀਂ ਕੀਤੀ। ਮੈਂ ਗੁਨਾਹਗਾਰ ਨਹੀਂ ਹਾਂ। ਫਿਰ ਮੇਰਾ ਕੇਸ ਵੀ ਛਾਗਲੇ ਨੇ ਦੇਖ ਕੇ ਮੈਨੂੰ ਤੇ ਬ੍ਰਿਸ਼ ਭਾਨ ਨੂੰ ਬਰੀ ਕਰ ਦਿੱਤਾ।

ਲੇਕਿਨ ਨਾਲ ਫਿਰ ਇਹ ਵੀ ਹੋਇਆ ਕਿ ਜਿਹਨਾਂ ਦਾ ਵੀ ਦਾਸ ਕਮਿਸ਼ਨ ਦੀ ਰਿਪੋਰਟ ਵਿੱਚ ਜ਼ਿਕਰ ਆਇਆ ਹੈ, ਉਹਨਾਂ ਨੂੰ ਰਾਮ ਕਿਸ਼ਨ ਮਨਿਸਟਰੀ ਵਿੱਚ ਨਾ ਲਿਆ ਜਾਵੇ। ਫਿਰ ਮੁੜ ਕੇ ਮੁਸਾਫਿਰ ਦੀ ਮਨਿਸਟਰੀ ਵੇਲੇ ਲਿਆ ਗਿਆ ਸੀ।

*ਸੁਆਲ : ਸਰਦਾਰ ਪਰਤਾਪ ਸਿੰਘ ਕੈਰੋਂ ਦਾ ਅਕਾਲੀਆਂ ਨਾਲ ਕੀ ਵਤੀਰਾ ਸੀ? ਤੁਹਾਡੀ ਕੀ ਰਾਏ ਹੈ?*

*ਉੱਤਰ:* ਉਹ ਅਕਾਲੀਆਂ ਨੂੰ ਇਹ ਸਮਝਦੇ ਸੀ ਕਿ ਕਮਿਊਨਲ ਲਾਇਨਾਂ 'ਤੇ ਚੱਲ ਕੇ ਪੰਜਾਬ ਤਰੱਕੀ ਨਹੀਂ ਕਰ ਸਕਦਾ। ਉਸ ਦੀ ਅਕਾਲੀਆਂ ਨਾਲ ਕਦੇ ਨਹੀਂ ਬਣੀ। ਜਿਤਨਾ ਉਹ ਅਕਾਲੀਆਂ ਨੂੰ ਦਬਾ ਕੇ ਰੱਖਦਾ ਸੀ ਉਨ੍ਹੀ ਹੀ ਉਸਦੀ ਪੁੱਛ ਸੈਂਟਰ ਵਿੱਚ ਹੁੰਦੀ ਸੀ।

*ਸੁਆਲ : ਸਰਦਾਰ ਹੁਕਮ ਸਿੰਘ ਦੇ ਬਿਆਨ ਅਨੁਸਾਰ ਇਹ ਹੈ ਕਿ ਸੈਂਟਰ ਉਸ ਆਦਮੀ ਨੂੰ ਤਰਜੀਹ ਦਿੰਦਾ ਹੈ ਜਿਹੜਾ ਅਕਾਲੀਆਂ ਨੂੰ ਜਿਆਦਾ ਮਾਰੇ ਤੇ ਦਬਾ ਕੇ ਰੱਖੇ। ਇਸ ਬਾਰੇ ਤੁਹਾਡੀ ਕੀ ਰਾਏ ਹੈ?*

*ਉੱਤਰ:* ਇਥੇ ਇਹ ਗੱਲ ਮੈਂ ਨਹੀਂ ਮੰਨਦਾ ਹਾਂ। ਲੇਕਿਨ ਉਸ ਨੂੰ ਉਹ ਜ਼ਰੂਰ ਤਰਜੀਹ ਦਿੰਦੇ ਨੇ ਜਿਹੜਾ ਇਕੋ ਹੀ ਕਮਿਊਨਿਟੀ ਬਾਰੇ ਨਾ ਸੋਚੇ। ਜੋ ਸਾਰਿਆਂ ਨੂੰ ਇਕੋ ਜਿਹਾ ਸਮਝੇ। ਇਹ ਨਹੀਂ ਮੈਂ ਕਹਿੰਦਾ ਕਿ ਜੋ ਅਕਾਲੀਆਂ ਨੂੰ ਦਬਾ ਕੇ ਰੱਖੇ ਉਸ ਨੂੰ ਚੰਗਾ ਸਮਝਦੇ ਨੇ ਕਿਉਂਕਿ ਜਦ ਮਾਸਟਰ ਜੀ ਨੇ ਤੇ ਸੰਤ ਫਤਹਿ ਸਿੰਘ ਨੇ ਭੁੱਖ ਹੜਤਾਲ ਰੱਖੀ ਉਸ ਵੇਲੇ ਮੈਂ ਜੇਲ੍ਹਾਂ ਦਾ ਵੀ ਮਨਿਸਟਰ ਸੀ। ਉਸ ਵੇਲੇ ਇਹਨਾਂ ਨੇ ਪੰਜਾਬੀ ਸੂਬੇ ਬਾਰੇ ਕਾਫੀ ਭਾਰੀ ਗਿਣਤੀ ਵਿੱਚ ਗਿਰਫ਼ਤਾਰੀਆਂ ਦਿੱਤੀਆਂ।

*ਸੁਆਲ : ਤੁਸੀਂ ਕਿਹੜੇ ਸਮੇਂ ਜੇਲ੍ਹ ਮਨਿਸਟਰ ਰਹੇ?*

*ਜੁਆਬ :* ਮੈਂ ਮੁਸਾਫਿਰ ਦੇ ਸਮੇਂ ਜੇਲ੍ਹ ਮਨਿਸਟਰ ਸੀ ਤੇ ਨਾਲ ਹੀ ਪੀ ਡਬਲਯੂ ਡੀ

ਦਾ ਮਨਿਸਟਰ ਵੀ ਸੀ। ਜਿਸ ਵੇਲੇ ਸੰਤ ਫਤਹਿ ਸਿੰਘ ਦਾ ਮਰਨ ਵਰਤ ਖੋਲ੍ਹਿਆ ਸੀ। ਕੈਰੋਂ ਵੇਲੇ ਵੀ ਇਹ ਮਹਿਕਮਾ ਮੇਰੇ ਕੋਲ ਵਾਧੂ ਸੀ।

*ਸੁਆਲ : ਕੈਰੋਂ ਵੇਲੇ ਗਿਰਫ਼ਤਾਰ ਹੋਏ ਬੰਦਿਆਂ ਦੀ ਕਿੰਨੀ ਕੁ ਗਿਣਤੀ ਸੀ?*

*ਜੁਆਬ :* ਕੈਰੋਂ ਵੇਲੇ 50 ਹਜ਼ਾਰ ਦੇ ਕਰੀਬ ਗਿਰਫਤਾਰੀਆਂ ਹੋ ਚੁੱਕੀਆਂ ਸਨ। ਇਹ 1960-62 ਦੇ ਵੇਲੇ ਦੀ ਗੱਲ ਹੈ। ਫਿਰ ਜਦ ਮੁਸਾਫਿਰ ਆਇਆ ਤਾਂ ਮੈਨੂੰ ਪੰਡਿਤ ਨਹਿਰੂ ਜੀ ਨੇ ਬੁਲਾਇਆ ਤੇ ਕਹਿਣ ਲੱਗੇ ਕਿ ਮੈਨੇ ਸੁਨਾ ਹੈ ਕਿ ਸੰਤ ਫਤਹਿ ਸਿੰਘ ਜਲ ਮਰੇਗਾ। ਮੈਂ ਕਿਹਾ ਕਿ ਜਿਥੋਂ ਤੱਕ ਤਾਂ ਮੇਰੇ ਕੋਲ ਇਤਲਾਹ ਹੈ ਕਿ ਵੋਹ ਨਹੀਂ ਜਲ ਮਰੇਗਾ। ਅਗਰ ਆਪ ਕਮਜੋਰੀ ਨਾ ਦਿਖਾਏ ਤੋਂ ਪੰਜਾਬ ਮੇਂ ਕੁਛ ਨਹੀਂ ਹੋਗਾ। ਇਹ ਮੇਰੀ ਜਾਤੀ ਰਾਏ ਸੀ। ਆਪਨਾ ਤਜਰਬਾ ਨਹੀਂ ਸੀ। ਪਰ ਇਹ ਮੈਨੂੰ ਪਿਛੋਂ ਪਤਾ ਲੱਗਿਆ ਕਿ ਸੰਤ ਫਤਹਿ ਸਿੰਘ ਮਰਨ ਲਈ ਤਿਆਰ ਨਹੀਂ ਸੀ। ਜੋ ਕੁਛ ਸਰਦਾਰ ਹੁਕਮ ਸਿੰਘ ਜੀ ਨੇ ਵਿੱਚ ਪੈ ਕੇ ਗੱਲ ਮੁਕਾਈ ਉਹ ਤੁਹਾਨੂੰ ਸਭ ਨੂੰ ਪਤਾ ਹੀ ਹੈ।

*ਸੁਆਲ : ਮੁਸਾਫਿਰ ਵੇਲੇ ਜਦੋਂ ਤੁਸੀਂ ਮਨਿਸਟਰ ਸੀ ਤਾਂ ਮੁਸਾਫਿਰ ਨੇ ਕਿਉਂ ਝੂਠ ਕਿਹਾ ਕਿ ਅਸੀਂ ਕਮੇਟੀ ਬਣਾਵਾਂਗੇ? ਕਮੇਟੀ ਨੂੰ ਕੇਂਦਰ ਨੇ ਤਾਂ ਮੰਨਿਆ ਨਹੀਂ ਸੀ?*

*ਜੁਆਬ :* ਮੁਸਾਫਿਰ ਕਮਜ਼ੋਰ ਤਬੀਅਤ ਦਾ ਆਦਮੀ ਸੀ। ਦਰਅਸਲ ਉਹ ਕੋਈ ਕਾਮਯਾਬ ਐਡਮਨਿਸਟਰੇਟਰ ਨਹੀਂ ਸੀ। ਉਹ ਕਵੀ ਸੀ। ਲਿਖਾਰੀ ਸੀ। ਉਹ ਕਿਸੇ ਤਰ੍ਹਾਂ ਵੀ ਚੀਫ ਮਨਿਸਟਰ ਬਣਿਆ ਰਹਿਣਾ ਚਾਹੁੰਦਾ ਸੀ। ਇਥੋਂ ਤੱਕ ਕਿ ਦਸ ਹਜ਼ਾਰ ਵੋਟ ਹਾਰ ਕੇ ਵੀ ਚਾਹੁੰਦਾ ਸੀ ਕਿ ਉਸ ਨੂੰ ਲੀਡਰ ਬਣਾਇਆ ਜਾਵੇ। ਇਸ ਨੇ ਆਪਣੀ ਗੱਦੀ ਬਚਾਉਣ ਲਈ ਝੂਠ ਬੋਲ ਦਿੱਤਾ ਸੀ।

*ਸੁਆਲ : ਤੁਹਾਡੇ ਪੰਜਾਬੀ ਸੂਬੇ ਬਾਰੇ ਕੀ ਵਿਚਾਰ ਹਨ?*

*ਉੱਤਰ:* ਮੇਰਾ ਇਹ ਖਿਆਲ ਹੈ ਕਿ ਇਹ ਅਪਰੋਚ (approach) ਬਿਲਕੁਲ ਗਲਤ ਹੈ। ਹੁਣ ਵੀ ਜੇ ਅਸਲ ਵਿੱਚ ਕਹੀ ਜਾਵੇ ਤਾਂ ਪੰਜਾਬ ਦੀ ਅਸਲੀ ਬੋਲੀ ਪੰਜਾਬੀ ਹੈ ਜਿਸ ਨੂੰ ਹਿੰਦੂ ਭਰਾ ਮੰਨਣ ਲਈ ਤਿਆਰ ਨਹੀਂ ਹਨ ਜਿਸ ਕਰਕੇ ਇੰਨਾ ਕੱਝ ਹੋਇਆ ਹੈ। ਬੋਲੀ ਦੇ ਆਧਾਰ 'ਤੇ ਸਟੇਟਸ ਜਰੂਰ ਬਣਨੀਆਂ ਚਾਹੀਦੀਆਂ ਹਨ ਤਾਂ ਕਿ ਉਹਨਾਂ ਦਾ ਕਲਚਰ ਸਾਰਾ ਕੁਛ ਕਾਇਮ ਰਹੇ। ਲੇਕਿਨ ਜਿਸ ਢੰਗ ਨਾਲ ਇਹ ਵੰਡ ਹੋਈ ਉਹ ਗਲਤ ਹੋਇਆ। ਕਮਿਊਨਲ ਢੰਗ ਤੇ ਨਾ ਹੋਣ ਕੇਵਲ ਬੋਲੀ ਦੇ ਆਧਾਰ ਤੇ ਹੀ ਹੋਣ। ਹਰਿਆਣੇ ਵਾਲੇ ਖੁਦ ਮੰਨਦੇ ਹਨ ਕਿ ਅਸੀਂ ਪੰਜਾਬੀ ਨੂੰ ਪਹਿਲੇ ਦਰਜੇ ਦੀ ਬੋਲੀ ਮੰਨਣ ਲਈ ਤਿਆਰ ਹਾਂ। ਬੰਸੀ ਲਾਲ ਤੇ ਹੋਰ ਸਾਰੇ ਤਿਆਰ ਹਨ। ਅਸੀਂ ਭੁੱਖ ਹੜਤਾਲਾਂ ਕੀਤੀਆਂ ਹਨ ਕਿਸੇ ਮੰਗ ਲਈ। ਵਹਿਦ ਸੰਤ ਫਤਹਿ ਸਿੰਘ ਦੀ ਭੁੱਖ ਹੜਤਾਲ ਸੀ। ਜਦ ਫ਼ੈਸਲਾ ਹੋਣ ਵਾਲਾ ਸੀ ਓਦੋਂ ਦੇਸ਼ ਤੋਂ ਬਾਹਰ ਚਲੇ ਗਏ। ਕਿਸੇ ਡਿਫੈਂਡ (Defend) ਨਾ ਕੀਤਾ, ਅਸੀਂ ਡਿਫੈਂਡ (Defend) ਕੀਤਾ ਤਾਂ ਕਮਿਸ਼ਨ ਨੇ ਸਾਡੀ ਸੁਣੀ ਨਹੀਂ ਕਿਉਂਕਿ ਇਸ ਦੇ ਵਿੱਚ ਨੰਦਾ ਵੀ ਗੁਨਾਹਗਾਰ ਹੈ ਤੇ ਲੇਟ ਲਾਲ ਬਹਾਦਰ ਸ਼ਾਸਤਰੀ ਵੀ।

# XIII
# ਗਿਆਨੀ ਪਰਤਾਪ ਸਿੰਘ[1] (1899-1954)

*ਪ੍ਰਸ਼ਨ : ਗਿਆਨੀ ਜੀ ਆਪਣੇ ਜੀਵਨ ਦਾ ਸੰਖੇਪ ਵਿੱਚ ਹਾਲ ਦੱਸੋ। ਕਿਨ੍ਹਾਂ ਹਾਲਾਤਾਂ ਕਰਕੇ ਆਪ ਗੁਰਦੁਆਰਾ ਸੁਧਾਰ ਲਹਿਰ ਵੱਲ ਆਏ। ਆਪਣਾ ਮੁੱਢਲਾ ਜੀਵਨ ਵੀ ਦੱਸੋ।*

*ਉੱਤਰ:* ਮੇਰਾ ਜਨਮ ਪਿੰਡ ਨਾਰਾ ਤਹਿਸੀਲ ਕਹੂਟਾ ਜਿਲ੍ਹਾ ਰਾਵਲਪਿੰਡੀ ਵਿੱਚ ਦਸੰਬਰ 1899 ਵਿੱਚ ਹੋਇਆ। ਮੇਰੇ ਪਿਤਾ ਸਰਦਾਰ ਮੱਖਣ ਸਿੰਘ ਜੀ ਸਿੰਘ ਸਭਾ ਲਹਿਰ ਦੇ ਪਰਚਾਰਕ ਸਨ ਤੇ ਧਾਰਮਿਕ ਖਿਆਲਾਂ ਦੇ ਸਨ। ਮੇਰੇ ਦਾਦਾ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਵਿੱਚ ਸਨ। ਉਸ ਤੋਂ ਮਗਰੋਂ ਮੈਂ ਆਪਣੇ ਪਿੰਡ ਮਿਡਲ ਤੱਕ ਪੜ੍ਹਾਈ ਕੀਤੀ ਤੇ ਫਿਰ ਖ਼ਾਲਸਾ ਉਪਦੇਸ਼ਕ ਕਾਲਜ, ਗੁਜਰਾਂਵਾਲਾ ਤੋਂ ਗਿਆਨੀ ਕੀਤੀ। ਇਸ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਬਹਾਦਰ ਮਹਿਤਾਬ ਸਿੰਘ ਨੇ ਭਾਈ ਲਾਭ ਸਿੰਘ ਗਰੰਥੀ ਦੀ ਪ੍ਰੇਰਨਾ ਨਾਲ ਮੈਨੂੰ ਪ੍ਰਚਾਰਕ ਦੇ ਤੌਰ ਤੇ ਅੰਮ੍ਰਿਤਸਰ ਬੁਲਾਇਆ।

1923 ਵਿੱਚ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਚਾਰ ਬਰਾਂਚ ਵਿੱਚ ਆਇਆ, ਜਿਸ ਵਕਤ ਕਿ ਗੁਰਦੁਆਰਾ ਸੁਧਾਰ ਲਹਿਰ ਪੂਰੇ ਜ਼ੋਰ ਨਾਲ ਚਲ ਰਹੀ ਸੀ। ਸਰਦਾਰ ਬਹਾਦਰ ਮਹਿਤਾਬ ਸਿੰਘ ਨੇ ਮੇਰਾ ਸੈਂਟਰ ਸਰਗੋਧਾ ਬਣਾਇਆ ਤੇ ਇਕ ਸਰਦਾਰ ਕ੍ਰਿਪਾਲ ਸਿੰਘ ਮੇਰਾ ਅਸਿਸਟੈਂਟ ਮੁਕੱਰਰ ਕੀਤਾ। ਸਰਗੋਧੇ ਦੇ ਗੁਰਦੁਆਰੇ ਵਿੱਚ ਮੈਂ ਤਿੰਨ ਚਾਰ ਮਹੀਨੇ ਰਿਹਾ। ਜਦ ਕਿ 9 ਜੁਲਾਈ 1923 ਨੂੰ ਸਰਕਾਰ ਨੇ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਗੱਦੀਓਂ ਉਤਾਰ ਦਿੱਤਾ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਨਾਭਾ ਦੀ ਸਮੱਸਿਆ ਨੂੰ ਆਪਣੇ ਹੱਥ 'ਚ ਲੈ ਲਿਆ ਤੇ ਫਿਰ ਉਸ ਦੇ ਕਾਰਣ ਅਕਤੂਬਰ 1923 ਵਿੱਚ ਸ਼੍ਰੋਮਣੀ ਕਮੇਟੀ ਨੂੰ ਖਿਲਾਫ਼ੇ-ਕਾਨੂੰਨ ਕਰਾਰ ਦਿੱਤਾ ਗਿਆ। ਪਰਚਾਰਕ ਦੀ ਹੈਸੀਅਤ ਵਿੱਚ ਸਰਗੋਧੇ ਕਮੇਟੀ ਦੇ ਰੇਜ਼ੋਲੂਸ਼ਨ ਉਤੇ ਬੋਲਣ ਕਾਰਨ ਮੈਨੂੰ ਦਫਾ 17-ਬੀ ਅਧੀਨ ਗ੍ਰਿਫਤਾਰ ਕੀਤਾ ਗਿਆ। ਮੇਰੇ ਨਾਲ ਸਰਗੋਧੇ ਦੇ ਮੁਖੀ ਮਾਨਯੋਗ ਚੌਧਰੀ ਜੈਮਲ ਸਿੰਘ ਸਨ। ਸਾਨੂੰ ਦੋਹਾਂ ਨੂੰ ਸਰਗੋਧੇ ਗ਼ੱਲਾ ਮੰਡੀ ਵਿਚੋਂ ਗ੍ਰਿਫਤਾਰ ਕੀਤਾ ਗਿਆ। ਸਾਡੇ ਖ਼ਿਲਾਫ਼ ਇਕ ਅੰਗਰੇਜ਼ ਮੈਜਿਸਟਰੇਟ ਪੈਨੀ ਦੀ ਅਦਾਲਤ ਵਿੱਚ ਮੁਕੱਦਮਾ ਚਲਾਇਆ ਗਿਆ। ਸਾਡੇ ਮੁਕੱਦਮੇ ਵਿੱਚ ਸਰਗੋਧੇ ਦੇ ਵਕੀਲ ਰਾਏ ਬਹਾਦਰ ਬ੍ਰਿਜ ਲਾਲ ਤੇ ਸਰਦਾਰ ਸੁਜਾਨ ਸਿੰਘ ਐਡਵੋਕੇਟ ਪੇਸ਼ ਹੋਏ। ਉਸ ਕੇਸ ਵਿੱਚ ਅਸੀਂ ਕੋਈ ਡਿਫੈਂਸ ਨਹੀਂ ਦਿੱਤਾ। ਉਸ ਕੇਸ ਵਿੱਚ ਸਾਨੂੰ ਡੇਢ ਸਾਲ ਸਜ਼ਾ ਹੋਈ ਤੇ ਸਾਨੂੰ ਸਰਗੋਧੇ ਤੋਂ ਝੰਗ ਜੇਲ੍ਹ ਵਿੱਚ ਤਬਦੀਲ ਕੀਤਾ ਗਿਆ। ਝੰਗ ਜਾ ਕੇ ਸਾਡੇ ਕੱਪੜੇ ਬਦਲ ਦਿੱਤੇ ਤੇ ਪੁਸਤਕਾਂ ਵੀ ਲੈ ਲਈਆਂ। ਝੰਗ

---

1. ਸਾਬਕਾ ਜਥੇਦਾਰ ਅਕਾਲ ਤਖ਼ਤ।

ਜੇਲ੍ਹ ਦੇ ਸੁਪਰਡੈਂਟ ਡਾਕਟਰ ਦੀਵਾਨ ਸਿੰਘ ਸਨ। ਦਾਰੋਗਾ ਇਕ ਮੁਸਲਮਾਨ ਸੀ। ਉਨ੍ਹਾਂ ਨੇ ਸਾਨੂੰ ਜਦੋਂ ਪਹਿਲਾਂ ਚੱਕੀ ਪੀਸਣ ਤੇ ਮੁੰਜ ਕੁੱਟਣ ਦਾ ਕੰਮ ਦਿੱਤਾ ਤਾਂ ਅਸੀਂ ਉਹ ਦੋਵੇਂ ਨਹੀਂ ਸੀ ਕਰ ਸਕਦੇ। ਮੈਂ ਛੋਟੀ ਉਮਰ ਦਾ ਸੀ ਤੇ ਚੌਧਰੀ ਵੱਡੀ ਉਮਰ ਦਾ ਸੀ। ਦਰੋਗੇ ਨੇ ਸਾਡੀ ਸ਼ਿਕਾਇਤ ਕੀਤੀ ਤੇ ਸਰਦਾਰ ਦੀਵਾਨ ਸਿੰਘ ਕਹਿਣ ਲੱਗੇ ਕਿ ਮੈਂ ਤੇ ਤੂੰ ਜੇ ਕੈਦ ਹੋ ਜਾਈਏ ਤਾਂ ਅਜੇਹੀ ਲੇਬਰ ਕਰ ਸਕਦੇ ਹਾਂ? ਇਨ੍ਹਾਂ ਨੂੰ ਵੀ ਸਾਨੂੰ ਆਪਣੇ ਵਰਗੇ ਹੀ ਸਮਝਣਾ ਚਾਹੀਦਾ ਹੈ। ਇਸ ਦੇ ਬਾਅਦ ਸਾਨੂੰ ਮੁਲਤਾਨ ਸੈਂਟਰਲ ਜੇਲ੍ਹ ਤਬਦੀਲ ਕੀਤਾ ਗਿਆ ਜੋ ਕਿ ਉਨ੍ਹਾਂ ਦਿਨਾਂ ਵਿੱਚ ਬਹੁਤ ਹੀ ਸਖਤ ਜੇਲ੍ਹ ਸੀ ਅਤੇ ਮੁਸੀਬਤ ਦਾ ਕੇਂਦਰ ਸੀ। ਮੁਲਤਾਨ ਜੇਲ੍ਹ ਵਿੱਚ ਮੇਰੀ ਮੁਲਾਕਾਤ ਜੱਥੇਦਾਰ ਊਧਮ ਸਿੰਘ ਨਾਗੋਕੇ, ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਬਾਬਾ ਈਸ਼ਰ ਸਿੰਘ ਮਰਹਾਨਾ, ਗਿਆਨੀ ਹੀਰਾ ਸਿੰਘ ਦਰਦ, ਮਹਿੰਦਰ ਸਿੰਘ ਸਿਧਵਾਂ, ਅਮਰ ਸਿੰਘ ਝਬਾਲ ਤੇ ਹੋਰ ਬਹੁਤ ਸਾਰੇ ਸਿਆਸੀ ਲੀਡਰਾਂ ਨਾਲ ਹੋਈ। ਉਸ ਕੈਂਪ ਵਿੱਚ ਅਸੀਂ 1200 ਅਕਾਲੀ ਸਾਂ। ਬੇਹੱਦ ਸਖ਼ਤੀ ਕੀਤੀ ਜਾਂਦੀ ਸੀ ਅਤੇ ਸਾਨੂੰ ਮੁਸ਼ੱਕਤ ਵੀ ਕਰਨੀ ਪੈਂਦੀ ਸੀ। ਪਰ ਮੁਲਤਾਨ ਜੇਲ੍ਹ ਵਿੱਚ ਅਸੀਂ ਅਨਪੜ੍ਹਾਂ ਨੂੰ ਗੁਰਬਾਣੀ ਪੜ੍ਹਾਈ ਤੇ ਮੈਂ ਵੀ ਉਥੇ ਅੰਗਰੇਜ਼ੀ ਪੜ੍ਹਨੀ ਸ਼ੁਰੂ ਕੀਤੀ।

*ਪ੍ਰਸ਼ਨ : ਉਸ ਸਮੇਂ ਦੀਆਂ ਜ਼ੇਲ੍ਹਾਂ ਦੀ ਕੀ ਹਾਲਤ ਸੀ?*

*ਉੱਤਰ:* ਹੁਣ ਮੈਂ ਕੁਝ ਜ਼ਿਕਰ ਜ਼ੇਲ੍ਹਾਂ ਬਾਰੇ ਤੇ ਖਾਸ ਕਰਕੇ ਮੁਲਤਾਨ ਸੈਂਟਰ ਜੇਲ੍ਹ ਬਾਰੇ ਦੱਸਦਾ ਹਾਂ। ਜਦੋਂ ਅਸੀਂ ਕੈਦੀ ਹੋ ਕੇ ਉਥੇ ਗਏ। ਉਥੇ ਇਕ ਪਾਰਸੀ ਮਿਸਟਰ ਵਾਦੀਆ ਜੇਲ੍ਹ ਦਾ ਸੁਪਰਡੈਂਟ ਸੀ, ਤੇ ਜਮਨਾ ਦਾਸ ਜਿਲ੍ਹਾ ਰਾਵਲਪਿੰਡੀ ਦਾ ਦਰੋਗਾ ਸੀ। ਉਹ ਪੁਲੀਟੀਕਲ ਕੈਦੀਆਂ ਨਾਲ ਅਤੇ ਅਕਾਲੀਆਂ ਨਾਲ ਬਹੁਤ ਸਖ਼ਤੀ ਕਰਦੇ ਸਨ।

## ਜੇਲ੍ਹਾਂ ਵਿੱਚ ਸਖ਼ਤੀ

*ਪ੍ਰਸ਼ਨ : ਕਿਹੋ ਜਿਹੀ ਸਖ਼ਤੀ ਸੀ?*

*ਉੱਤਰ:* ਉਸ ਸਮੇਂ ਜ਼ੇਲ੍ਹਾਂ ਵਿੱਚ ਚਾਰ ਕਿਸਮ ਦੀ ਸਖ਼ਤੀ ਸੀ। ਬੰਬਾ ਮੇੜਣਾ, ਕੋਹਲੂ ਚਲਾਣਾ, ਟੈਂਕੀਆਂ ਵਿੱਚ ਪਾਣੀ ਪਾਉਣਾ, 20 ਸੇਰ ਚੱਕੀ ਪੀਹਣੀ ਅਤੇ ਪੰਦਰਾਂ ਸੇਰ ਮੁੰਝ ਕੁੱਟਣੀ। ਇਸ ਤੋਂ ਬਿਨਾਂ ਖਾਣਾ ਅਤਿ ਦਰਜੇ ਦਾ ਮਲੀਣ ਜਿਸ ਵਿੱਚ ਮਿੱਟੀ ਘੱਟਾ ਸੀ ਤੇ ਤੇਲ ਦਾ ਤੜਕਾ ਲਾਉਂਦੇ ਸਨ। ਬਾਹਰੋਂ ਕੋਈ ਚੀਜ਼ ਨਹੀਂ ਆ ਸਕਦੀ ਸੀ। ਇਕ ਘਟਨਾ ਮੁਲਤਾਨ ਸੈਂਟਰ ਦੀ ਮੈਂ ਦੱਸਦਾ ਹਾਂ ਕਿ ਸਰ ਜਾਨ ਮੀਨਾਰਡ (Sir John Maynard) ਮੈਂਬਰ ਐਗਜ਼ੈਕਟਿਵ ਕੌਂਸਲ, ਨੇ ਇਕ ਵਾਰ ਜਦੋਂ ਸਾਡੀ ਜੇਲ੍ਹ ਦਾ ਮੁਆਇਨਾ ਕਰਣ ਆਉਣਾ ਸੀ ਤਾਂ ਸਾਨੂੰ ਕਿਹਾ ਗਿਆ ਕਿ ਤੁਸੀਂ ਸਭ ਬਿਸਤਰੇ ਸਾਫ ਰੱਖਣੇ ਹਨ। ਬਰਤਨ ਧੋ ਕੇ ਰੱਖਣੇ ਹਨ ਤੇ ਕੱਪੜੇ ਵੀ ਸਾਫ਼ ਪਾਉਣੇ ਹਨ। ਪਰ ਜਦ ਸਰ ਜਾਨ ਮੀਨਾਰਡ ਆਉਣ ਤਾਂ ਤੁਸੀਂ ਸਾਰਿਆਂ ਨੇ ਐ ਹੱਥ ਸਿੱਧੇ ਕਰ ਦੇਣੇ ਹਨ। ਇਸ ਬਾਰੇ ਸਾਡੇ ਕੈਂਪ ਦੇ ਮੁਖੀਆਂ ਨੇ ਵਿਚਾਰ ਕੀਤੀ ਤੇ ਖਿਆਲ ਆਇਆ ਕਿ ਸਾਨੂੰ ਉਸਦੇ ਸਾਹਮਣੇ ਹੱਥ ਨਹੀਂ ਕਰਨੇ ਚਾਹੀਦੇ। ਅਸੀਂ ਉਸ ਕੋਲੋਂ ਕੋਈ ਰਿਆਇਤ ਨਹੀਂ ਮੰਗਦੇ ਤੇ ਰਿਹਾਈ ਨਹੀਂ ਮੰਗਣਾ ਚਾਹੁੰਦੇ। ਕੈਦੀਆਂ ਲਈ ਇਹ ਲਾਜ਼ਮੀ ਸੀ। ਇਹ ਇਉਂ ਲਗਦਾ ਹੈ ਕਿ ਜਦੋਂ ਕੈਦੀਆਂ ਨੇ ਲਾਰਡ ਮਿਉ ਨੂੰ ਮਾਰ ਦਿੱਤਾ ਸੀ ਤਾਂ ਫਿਰ ਕੈਦੀਆਂ ਨੂੰ ਆਪਣੇ ਹੱਥ ਸਿੱਧੇ ਕਰਨ ਦਾ ਹੁਕਮ ਦਿੱਤਾ ਗਿਆ ਤੇ ਇਹ ਮੁਆਇਨੇ ਸਮੇਂ ਅਸੂਲ ਬਣਾ ਦਿੱਤਾ ਸੀ। ਸਾਡੇ ਮੁਖੀਆਂ ਨੇ ਕਿਹਾ ਕਿ ਆਪਾਂ ਹੱਥ ਸਿੱਧੇ ਨਹੀਂ ਕਰਨੇ ਤੇ ਜੇਲ੍ਹ ਵਾਲਿਆਂ ਨੇ ਕਿਹਾ ਇਹ ਠੀਕ ਨਹੀਂ।

ਫਿਰ ਸਾਡੇ ਤੇ ਬਹੁਤ ਸਖ਼ਤੀ ਕੀਤੀ ਤੇ ਮੈਨੂੰ ਵੀ 7 ਦਿਨ ਦੀ ਹੱਥਕੜੀ ਲਗਾਈ ਤੇ ਢਾਈ ਮਹੀਨੇ ਟਾਟ ਦੇ ਕੱਪੜੇ ਪਾਉਣ ਦੀ ਸਜ਼ਾ ਦਿੱਤੀ। ਬਾਬਾ ਈਸ਼ਰ ਸਿੰਘ ਮਰਾਣਾ, ਗਿਆਨੀ ਗੁਰਮੁਖ ਸਿੰਘ ਮੁਸਾਫਰ, ਮਹਿੰਦਰ ਸਿੰਘ ਸਿਧਵਾਂ ਤੇ ਵੀ ਬਹੁਤ ਸਖ਼ਤੀ ਕੀਤੀ।

ਜਿੰਨੀ ਦਿਨੀ ਸਰ ਜਾਨ ਮੀਨਾਰਡ ਆਏ, ਉਹ ਗਰਮੀਆਂ ਦੇ ਦਿਨ ਸਨ। ਅਸੀਂ ਲਾਈਨਾਂ ਵਿੱਚ ਖੜ੍ਹੇ ਸੀ। ਉਨ੍ਹਾਂ ਦਿਨਾਂ ਵਿੱਚ ਕਾਫੀ ਧੁੱਪ ਸੀ। ਉਹ ਜੇਲ੍ਹ ਦਾ ਮੁਆਇਨਾ ਕਰ ਰਹੇ ਸਨ। ਸਾਡੇ ਪਾਸ ਹੀ ਬੱਚਿਆਂ ਦਾ ਵੀ ਕੈਂਪ ਸੀ। ਜਿਨ੍ਹਾਂ ਨੂੰ ਮੈ ਜਪੁਜੀ ਸਾਹਿਬ, ਰਹਿਰਾਸ ਆਦਿ ਯਾਦ ਕਰਾਂਦਾ ਸੀ, ਉਨ੍ਹਾਂ ਬੱਚਿਆਂ 'ਚੋਂ ਇਕ ਹਰਨਾਮ ਸਿੰਘ ਗੁਰਦਾਸਪੁਰ ਦਾ ਸੀ। ਬੱਚਿਆਂ ਦੀ ਵੀ ਪਰੇਡ ਹੋ ਰਹੀ ਸੀ। ਬੱਚਿਆਂ ਨੂੰ ਜਦ ਕਿਹਾ ਗਿਆ ਕਿ ਤੁਸੀਂ ਹੱਥ ਸਿੱਧੇ ਕਰੋ ਤਾਂ ਇਕ ਨੇ ਕਿਹਾ ਕਿ ਸਾਡੇ ਲੀਡਰਾਂ ਦਾ ਫ਼ੈਸਲਾ ਹੈ ਕਿ ਅਸੀਂ ਹੱਥ ਸਿੱਧੇ ਨਹੀਂ ਕਰਨੇ। ਉਸਨੂੰ ਕਾਫੀ ਮਾਰਿਆ ਗਿਆ ਤੇ ਕਿਹਾ ਗਿਆ ਕਿ ਜੇ ਹੱਥ ਸਿੱਧੇ ਨਹੀਂ ਕਰਨੇ ਤਾਂ ਪੁੱਠੇ ਹੀ ਕਰ ਲੈ। ਪਰ ਉਸ ਨੇ ਆਪਣੀਆਂ ਮੁੱਠਾਂ ਮੀਟ ਲਈਆਂ ਅਤੇ ਮੁੱਠਾਂ ਤੇ ਉਨ੍ਹਾਂ ਨੇ ਡੰਡੇ ਮਾਰੇ। ਛੋਟੀ ਉਮਰ ਦਾ ਬੱਚਾ ਸੀ। ਗਰਮੀ ਤੇ ਕੁੱਟ ਦੇ ਕਾਰਣ ਬੇਹੋਸ਼ ਹੋ ਗਿਆ ਤੇ ਉਸ ਨੂੰ ਚੁੱਕ ਕੇ ਹਸਪਤਾਲ ਲੈ ਗਏ। ਡਾਕਟਰ ਚਰਨ ਦਾਸ ਇਕ ਬਹੁਤ ਨੇਕ ਆਦਮੀ ਸੀ। ਉਸ ਨੇ ਉਸ ਬੱਚੇ ਨੂੰ ਦਵਾਈ ਦਿੱਤੀ ਤੇ ਉਸ ਨੂੰ ਹੋਸ਼ ਵਿੱਚ ਲਿਆਂਦਾ। ਮੈਂ ਜਦੋਂ ਉਸਨੂੰ ਮਿਲਣ ਗਿਆ ਤਾਂ ਮੈਂ ਕਿਹਾ ਕਿ ਹਰਨਾਮ ਸਿੰਘ ਤੈਂ ਹੱਥ ਸਿੱਧੇ ਕਰ ਦੇਣੇ ਸਨ ਇੰਨੀ ਕੁੱਟ ਕਿਉਂ ਖਾਧੀ। ਉਸ ਨੇ ਕਿਹਾ ਕਿ ਇਸ ਤਰ੍ਹਾਂ ਸਾਡੇ ਪੰਥ ਨੂੰ ਲਾਜ ਲਗਦੀ ਸੀ। ਜੋ ਫ਼ੈਸਲਾ ਕੀਤਾ ਗਿਆ ਸੀ ਮੈਂ ਉਸ ਤੋਂ ਕਿਵੇਂ ਹਟ ਸਕਦਾ ਸੀ। ਦੂਸਰੇ ਮੇਰੇ ਸਰਹਾਣੇ ਤੁਸੀਂ ਬਾਰਾਂ ਸੌ ਕੈਦੀ ਖੜ੍ਹੇ ਸੀ। ਜੇ ਮੈਂ ਮਰ ਵੀ ਜਾਂਦਾ ਤਾਂ ਸ਼੍ਰੋਮਣੀ ਕਮੇਟੀ ਮੇਰੇ ਬਾਰੇ ਐਲਾਨ ਕਰਦੀ ਅਖ਼ਬਾਰਾਂ ਵਿੱਚ ਤੇ ਮੇਰੀ ਖ਼ਬਰ ਆਉਂਦੀ। ਅਰਦਾਸ ਕੀਤੀ ਜਾਂਦੀ ਤੇ ਮੇਰੇ ਨਮਿਤ ਪਾਠ ਕਰਦੇ ਅਤੇ ਜਿਸ ਸਮੇਂ ਗੁਰੂ ਗੋਬਿੰਦ ਸਿੰਘ ਤੇ ਸਾਹਿਬਜ਼ਾਦੇ ਨੀਂਹਾਂ ਵਿੱਚ ਚਿਣੇ ਗਏ ਸਨ ਤੇ ਉਸ ਸਮੇਂ ਉਨ੍ਹਾਂ ਦਾ ਕੋਈ ਹਮਾਇਤ ਕਰਨ ਵਾਲਾ ਨਹੀਂ ਸੀ। ਮਗਰ ਉਨ੍ਹਾਂ ਨੇ ਆਪਣੇ ਪੰਥ ਨੂੰ ਲਾਜ ਨਹੀਂ ਸੀ ਲੱਗਣ ਦਿੱਤੀ। ਮੈਂ ਕਿਸ ਤਰ੍ਹਾਂ ਆਪਣੇ ਫ਼ੈਸਲੇ ਤੋਂ ਪਿੱਛੇ ਹਟ ਸਕਦਾ ਸੀ।

## ਗੁਰਦਵਾਰਾ ਸੁਧਾਰ ਲਹਿਰ

*ਪ੍ਰਸ਼ਨ : ਨਨਕਾਣਾ ਸਾਹਿਬ ਦੇ ਸਾਕੇ ਬਾਰੇ ਦੱਸੋ? ਤੁਸੀਂ ਓਦੋਂ ਕਿੱਥੇ ਸੀ? ਇਸ ਬਾਰੇ ਜੋ ਜਾਤੀ ਤਜਰਬਾ ਹੈ ਓਹ ਦੱਸੋ?*

*ਉੱਤਰ:* ਨਨਕਾਣਾ ਸਾਹਿਬ ਦੇ ਸਾਕੇ ਸਮੇਂ ਮੈਂ ਰਣਧੀਰ ਜਿਲ੍ਹਾ ਗੁਜਰਾਤ ਵਿੱਚ ਸੀ। ਉਥੋਂ ਭਾਈ ਅਮਰ ਸਿੰਘ ਜੀ ਦੇ ਨਾਲ ਅਸੀਂ ਲਾਹੌਰ ਆਏ। ਅਮਰ ਸਿੰਘ ਰਣਧੀਰ ਜਿਲ੍ਹਾ ਗੁਜਰਾਤ ਦੇ ਸੀ। ਉਸੇ ਹੀ ਦਿਨ ਗਾਂਧੀ ਜੀ ਨਨਕਾਣਾ ਸਾਹਿਬ ਜਾ ਰਹੇ ਸਨ। ਅਸੀਂ ਲਾਹੌਰ ਸਟੇਸ਼ਨ ਤੋਂ ਗਾਂਧੀ ਜੀ ਦੇ ਨਾਲ ਥਰਡ ਕਲਾਸ ਦੇ ਡੱਬੇ 'ਚ ਬੈਠ ਗਏ। ਜਿਸ ਵਿੱਚ ਪੰਜਾਬ ਦੇ ਹੋਰ ਵੀ ਕਈ ਲੀਡਰ ਸਨ। ਸਾਨੂੰ ਉਸ ਡੱਬੇ ਵਿੱਚ ਬੈਠਣ ਤੋਂ ਕਿਸੇ ਨੇ ਨਹੀਂ ਰੋਕਿਆ। ਉਸ ਡੱਬੇ ਵਿੱਚ ਅਸੀਂ ਗਾਂਧੀ ਜੀ ਦੇ ਦਰਸ਼ਨ ਕਰਨ ਤੇ ਕੁਝ ਸਮਝਣ ਲਈ ਵੀ ਬੈਠੇ ਸੀ। ਪਰ ਉਹ ਸਾਹਮਣੀ ਸੀਟ ਤੇ ਬੈਠ ਕੇ ਚਿੱਠੀਆਂ ਦਾ ਜੁਆਬ ਦੇ ਰਹੇ ਸਨ। ਉਨ੍ਹਾਂ ਦੇ ਨਾਲ ਹੀ ਟਾਈਪਿਸਟ ਸੀ। ਉਨਾਂ ਦਾ ਵੱਡਾ ਲੜਕਾ ਦੇਵੀ ਦਾਸ ਗਾਂਧੀ ਤੇ ਇੱਕ ਹਰੀਜਨਾਂ ਦੀ ਲੜਕੀ ਵੀ ਬੈਠੀ ਸੀ, ਜੋ ਬਾਅਦ ਵਿੱਚ ਰਾਜਾ ਗੋਪਾਲ ਅਚਾਰੀਆ ਦੇ ਲੜਕੇ

ਨਾਲ ਵਿਆਹੀ ਗਈ, ਉਹ ਵੀ ਨਾਲ ਸੀ। ਅਸੀਂ ਗਾਂਧੀ ਜੀ ਦਾ ਲਾਹੌਰ ਸਟੇਸ਼ਨ ਤੋਂ ਲੈ ਕੇ ਨਨਕਾਣੇ ਸਾਹਿਬ ਤੱਕ ਹਰ ਸਟੇਸ਼ਨ ਉਤੇ ਸੁਆਗਤ ਹੁੰਦਾ ਵੇਖਿਆ। ਜਦ ਉਹ ਗੱਡੀ ਨਨਕਾਣੇ ਸਾਹਿਬ ਪਹੁੰਚੀ ਤਾਂ ਉਸ ਵਕਤ ਸਰਦਾਰ ਹਰਬੰਸ ਸਿੰਘ ਅਟਾਰੀ ਤੇ ਭਾਈ ਕਰਤਾਰ ਸਿੰਘ ਝੱਬਰ ਅਕਾਲੀਆਂ ਨਾਲ ਸਟੇਸ਼ਨ ਤੇ ਆਏ। ਗਾਂਧੀ ਜੀ ਨੂੰ ਇਸ ਗੱਲ ਦੀ ਦੇਖਕੇ ਹੈਰਾਨੀ ਹੋਈ ਕਿ ਉਨ੍ਹਾਂ ਦੇ ਜਿਤਨੇ ਸੁਆਗਤ ਕਰਤਾ ਸਨ ਉਨ੍ਹਾਂ ਵਿੱਚ ਬਹੁਤਿਆਂ ਦੇ ਕੋਲ ਕਿਰਪਾਨ ਤੇ ਟਕੂਏ ਸਨ ਅਤੇ ਕਾਲੇ ਦਸਤਾਰੇ, ਇਸ ਤਰਾਂ ਦਾ ਸੂਰਬੀਰਾਂ ਵਾਲਾ ਲਿਬਾਸ ਸੀ। ਫਿਰ ਅਸੀਂ ਅੰਦਰ ਵੀ ਉਨਾਂ ਦੇ ਨਾਲ ਹੀ ਗਏ। ਅੰਦਰ ਜਾ ਕੇ ਗੁਰੂ ਮਹਾਰਾਜ ਦੇ ਪਵਿੱਤਰ ਅਸਥਾਨ ਤੇ ਮੱਥਾ ਟੇਕਿਆ ਤੇ ਅੰਦਰ ਦੀਵਾਨ ਸਜਿਆ ਹੋਇਆ ਸੀ। ਗਾਂਧੀ ਜੀ ਨੇ ਉਸ ਦੀਵਾਨ ਵਿੱਚ ਇਕ ਤਕਰੀਰ ਕੀਤੀ ਅਤੇ ਉਹ ਅੱਜ ਵੀ ਮੇਰੇ ਕੰਨਾਂ ਵਿੱਚ ਗੂੰਜਦੀ ਹੈ। ਉਨ੍ਹਾਂ ਨੇ ਕਿਹਾ ਕਿ ਮੇਰੇ ਖਿਆਲ ਵਿੱਚ ਇਨ੍ਹਾਂ ਵੱਡਾ ਸਾਕਾ ਮਹੰਤ ਨਹੀਂ ਕਰਾ ਸਕਦਾ। ਇਸ ਦੇ ਪਿੱਛੇ ਸਰਕਾਰੀ ਅਫ਼ਸਰਾਂ ਦਾ ਵੀ ਹੱਥ ਹੋ ਸਕਦਾ ਹੈ। ਜਿਥੇ ਇਤਨੇ ਵਸੀਲੇ ਇਹ ਸਾਕਾ ਕਰਨ ਲਈ ਇਕੱਠੇ ਹੋਏ, ਉਸਦਾ ਇਲਮ ਗੌਰਮਿੰਟ ਨੂੰ ਕਿਉਂ ਨਹੀਂ ਹੋਇਆ ਤੇ ਆਪਣੀ ਹਮਦਰਦੀ ਦਾ ਇਜ਼ਹਾਰ ਕੀਤਾ ਤੇ ਇਸਦੇ ਨਾਲ ਹੀ ਅਸੀਂ ਜਨਮ ਅਸਥਾਨ ਤੇ ਲੱਗਾ ਲਹੂ ਦੇਖਿਆ ਤੇ ਮਾਸ ਦੀਆਂ ਨਿੱਕੀਆਂ ਨਿੱਕੀਆਂ ਬੋਟੀਆਂ ਦੇਖੀਆਂ। ਸ੍ਰੀ ਨਨਕਾਣਾ ਸਾਹਿਬ ਦੇ ਜਨਮ ਅਸਥਾਨ ਦਾ ਜਿਹੜਾ ਛੋਟਾ ਜਿਹਾ ਚੌਕਟਾ ਸੀ, ਉਸ ਦੀ ਕੱਟੀ ਹੋਈ ਬਾਰੀ ਦੇਖੀ ਤੇ ਅੰਦਰ ਗੁਰੂ ਗਰੰਥ ਸਾਹਿਬ ਦੀ ਬੀੜ ਦੇਖੀ ਤੇ ਜਿਸ ਵਿੱਚ ਗੋਲੀਆਂ ਲਗੀਆਂ ਹੋਈਆਂ ਸਨ ਤੇ ਬਾਹਰ ਸ਼ਹੀਦਾਂ ਦੇ ਜਲਦੇ ਹੋਏ ਅੰਗੀਠੇ ਦੇਖੇ। ਉਸ ਵੇਲੇ ਉਨ੍ਹਾਂ ਦੇ ਸਰੀਰ ਜਲ ਰਹੇ ਸਨ ਤੇ ਉਨ੍ਹਾਂ ਦਾ ਅੰਤਮ ਸੰਸਕਾਰ ਹੋ ਰਿਹਾ ਸੀ। ਗਾਂਧੀ ਜੀ ਤਾਂ ਵਾਪਸ ਚਲੇ ਗਏ। ਅਸੀਂ ਉਸ ਰਾਤ ਉਥੇ ਹੀ ਰਹਿ ਗਏ। ਸ਼ਾਮ ਦੇ ਵਕਤ ਜਦੋਂ ਅਸੀਂ ਦੀਵਾਨ ਦੇ ਵਿੱਚ ਬੈਠੇ ਤਾਂ ਉਸ ਸਮੇਂ ਪ੍ਰਸਿੱਧ ਰਾਗੀ ਭਾਈ ਪਿਆਰਾ ਸਿੰਘ ਦਾ ਕੀਰਤਨ ਸੁਣਕੇ ਸਾਡਾ ਮਨ ਪੰਘਰ ਗਿਆ। ਰਾਤ ਅਸੀਂ ਉਥੇ ਰਹੇ ਅਤੇ ਦੂਸਰੇ ਦਿਨ ਉਥੇ ਇਕ ਸਿਸਟਮ ਸੀ ਕਿ ਦਸਤਾਰ ਲਾਹ ਕੇ ਕੜਾਹੇ ਵਿੱਚ ਪਾ ਕੇ ਕਾਲੀ ਕਰ ਦਿੰਦੇ ਸਨ। ਮੇਰੀ ਤੇ ਭਾਈ ਅਮਰ ਸਿੰਘ ਦੀ ਦਸਤਾਰ ਕਾਲੀ ਕਰ ਦਿੱਤੀ ਤੇ ਉਨ੍ਹਾਂ ਦੀ ਯਾਦ ਵਿੱਚ ਹੁਣ ਤੱਕ ਮੈਂ ਦਸਤਾਰ ਕਾਲੀ ਰੱਖੀ ਹੈ।

*ਪ੍ਰਸ਼ਨ : ਗਿਆਨੀ ਜੀ, ਨਨਕਾਣਾ ਸਾਹਿਬ ਦੇ ਸਾਕੇ ਵਿੱਚ ਹੋਣ ਵਾਲੇ ਸ਼ਹੀਦਾਂ ਦੀ ਗਿਣਤੀ ਕਿੰਨੀ ਸੀ?*

*ਉੱਤਰ:* ਉਸ ਵੇਲੇ ਦੀ ਗਿਣਤੀ ਜੋ ਉਦੋਂ ਸੁਣਦੇ ਸੀ ਕਿ ਦੋ ਢਾਈ ਸੌ ਸਿੰਘ ਸ਼ਹੀਦ ਹੋਏ ਸਨ। ਸਰਕਾਰੀ ਰਿਪੋਰਟਾਂ ਵੀ ਆਈਆਂ ਤੇ ਇਹੀ ਸੁਣਦੇ ਸੀ ਅਖ਼ੀਰ ਵਿੱਚ ਕਿ ਲਗਭਗ 200 ਸਿੰਘ ਸ਼ਹੀਦ ਹੋਏ।

*ਪ੍ਰਸ਼ਨ : ਗੁਰੂ ਕੇ ਬਾਗ ਦੇ ਮੋਰਚੇ ਬਾਰੇ ਦੱਸੋ? ਉਸ ਸਮੇਂ ਤੁਸੀਂ ਕਿਥੇ ਸੀ ਤੇ ਤੁਸੀਂ ਕੀ ਕੁਝ ਵੇਖਿਆ?*

*ਉੱਤਰ:* ਗੁਰੂ ਕੇ ਬਾਗ ਦੇ ਮੋਰਚੇ ਦੇ ਸਮੇਂ ਜੋ ਅਗਸਤ 1922 ਵਿੱਚ ਹੋਇਆ, ਮੈਂ ਅੰਮ੍ਰਿਤਸਰ ਆਇਆ। ਮੇਰੇ ਪਿਤਾ ਭਾਈ ਮੱਖਣ ਸਿੰਘ ਜੀ ਵੀ ਓਸ ਮੋਰਚੇ ਵਿੱਚ ਸ਼ਾਮਲ ਹੋਣ ਲਈ ਆਏ। ਮੈਂ ਮਾਹਣਾ ਸਿੰਘ ਦੀ ਧਰਮਸ਼ਾਲਾ ਅੰਮ੍ਰਿਤਸਰ ਵਿੱਚ ਗੁਜਰਾਂਵਾਲੇ ਦੇ ਜੱਥੇ ਨਾਲ ਠਹਿਰਿਆ ਹੋਇਆ ਸੀ। ਮੇਰੇ ਪਿਤਾ ਜੀ ਗੁਰੂ ਕੇ ਬਾਗ ਦੇ ਜੱਥੇ ਵਿੱਚ ਚਲੇ ਗਏ। ਉਹ ਗ੍ਰਿਫਤਾਰ ਵੀ ਹੋਏ ਤੇ ਡੇਢ ਸਾਲ ਦੀ ਸਜ਼ਾ ਵੀ ਹੋਈ। ਮੈਂ ਦਰਬਾਰ ਸਾਹਿਬ

ਤੋਂ ਲੈ ਕੇ ਬਾਹਰ ਤੱਕ ਕਈ ਸੰਗਤਾਂ ਦੇ ਨਾਲ ਕਈ ਜੱਥਿਆਂ ਨਾਲ ਗਿਆ ਤੇ ਜੋ ਜੱਥੇ ਜ਼ਖ਼ਮੀ ਹੋ ਕੇ ਆਉਂਦੇ ਸਨ ਓਹਨਾਂ ਦੀ ਸੇਵਾ ਵੀ ਕੀਤੀ ਤੇ ਗੁਰੂ ਕੇ ਬਾਗ ਅੰਮ੍ਰਿਤਸਰ ਵਿੱਚ ਜਿਥੇ ਅੱਜ ਕੱਲ ਹਾਲ ਬਣ ਰਿਹਾ ਹੈ, ਮੰਜੀ ਸਾਹਿਬ ਦੇ ਕੋਲ ਜ਼ਖ਼ਮੀਆਂ ਦੀ ਸੇਵਾ ਕੀਤੀ ਜਾਂਦੀ ਸੀ। ਓਸ ਵੇਲੇ ਦਾ ਦ੍ਰਿਸ਼ ਇਹ ਹੈ ਕਿ ਜਦ ਵੀ ਸਾਡੇ ਜੱਥੇ ਜਾਂਦੇ ਸਨ ਤਦ ਲੋਕੀਂ ਓਹਨਾਂ ਦੇ ਰਸਤੇ ਵਿੱਚ ਅੱਖਾਂ ਵਿਛਾਂਦੇ ਸਨ ਤੇ ਓਥੋਂ ਜਿਸ ਵਕਤ ਜੱਥੇ ਆਉਂਦੇ ਸਨ, ਉਸ ਵਕਤ ਅੰਮ੍ਰਿਤਸਰ ਦੇ ਲੋਕ ਤੇ ਬਾਹਰੋਂ ਆਏ ਲੋਕ ਓਹਨਾਂ ਦੀ ਅਟੁੱਟ ਸੇਵਾ ਕਰਦੇ ਸਨ। ਪੰਜਾਬ ਤੇ ਹਿੰਦੁਸਤਾਨ ਦੇ ਚੰਗੇ ਤੋਂ ਚੰਗੇ ਆਦਮੀ ਓਨ੍ਹਾਂ ਜੱਥਿਆਂ ਨੂੰ ਦੇਖਣ ਲਈ ਆਉਂਦੇ ਸਨ। ਗੁਰੂ ਕੇ ਬਾਗ ਦੇ ਦੌਰਾਨ ਜਲ੍ਹਿਆਂ ਵਾਲੇ ਬਾਗ 'ਚ ਇਕ ਜਲਸਾ ਹੋਇਆ ਸੀ ਜਿਸ ਵਿੱਚ ਰੁਚੀ ਰਾਮ ਸਾਹਨੀ, ਸੁਆਮੀ ਸ਼ਰਧਾ ਨੰਦ ਤੇ ਹੋਰ ਕਈ ਕੌਮੀ ਲੀਡਰਾਂ ਨੇ ਲੈਕਚਰ ਦਿੱਤੇ। ਉਸ ਜਲਸੇ ਵਿੱਚ ਵੀ ਮੈਂ ਸ਼ਾਮਿਲ ਹੋਇਆ।

*ਪ੍ਰਸ਼ਨ : ਤੁਹਾਡੇ ਪਿਤਾ ਜੀ ਕੀ ਕੰਮ ਕਰਦੇ ਸਨ?*

*ਉੱਤਰ:* ਮੇਰੇ ਪਿਤਾ ਜੀ ਪਹਿਲਾਂ ਪਿਸ਼ੌਰ ਦੁਕਾਨ ਦਾ ਕੰਮ ਕਰਦੇ ਸਨ ਤੇ ਨਾਲ ਹੀ ਖੇਤੀ ਦਾ ਕੰਮ ਵੀ ਕਰਦੇ ਸਨ। ਇਸ ਦੇ ਨਾਲ ਓਹ ਸਿੰਘ ਸਭਾ ਵਿੱਚ ਗਰੰਥੀ ਵੀ ਰਹੇ ਤੇ ਇਕ ਦੋ ਸਕੂਲ ਦੇ ਬੱਚਿਆਂ ਦੀ ਪੜ੍ਹਾਈ ਲਈ ਵੀ ਫੰਡ ਕਾਇਮ ਕੀਤੇ।

*ਪ੍ਰਸ਼ਨ : ਸ਼੍ਰੋਮਣੀ ਅਕਾਲੀ ਦਲ ਕਦੋਂ ਤੇ ਕਿਵੇਂ ਸਥਾਪਤ ਹੋਇਆ?*

*ਉੱਤਰ:* 12 ਅਕਤੂਬਰ 1920 ਨੂੰ ਖ਼ਾਲਸਾ ਬਰਾਦਰੀ ਵਲੋਂ ਜਲ੍ਹਿਆਂ ਵਾਲੇ ਬਾਗ ਵਿੱਚ ਇਕ ਦੀਵਾਨ ਕੀਤਾ ਗਿਆ। ਉਸ ਦੀਵਾਨ ਵਿੱਚ ਇਹ ਫ਼ੈਸਲਾ ਕੀਤਾ ਗਿਆ ਕਿ ਖ਼ਾਲਸਾ ਬਰਾਦਰੀ ਦੇ ਲੋਕ ਜਿਨ੍ਹਾਂ ਵਿੱਚ ਮਜ਼੍ਹਬੀ ਤੇ ਹੋਰ ਬਰਾਦਰੀਆਂ ਦੇ ਲੋਕਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਗਿਆ ਉਹ ਦਰਬਾਰ ਸਾਹਿਬ ਜਾ ਕੇ ਪ੍ਰਸ਼ਾਦ ਚੜ੍ਹਾਣ। ਇਸ ਦੀਵਾਨ ਦੇ ਮੁੱਖ ਪ੍ਰਬੰਧਕ ਸੰਤ ਲਖਬੀਰ ਸਿੰਘ ਦੇ ਸਪੁੱਤਰ ਭਾਈ ਮਹਿਤਾਬ ਸਿੰਘ ਬੀਰ ਸਨ ਜੋ ਕਿ ਇਕ ਇਸਲਾਮੀ ਖਾਨਦਾਨ ਵਿੱਚੋਂ ਸਿੱਖ ਬਣੇ ਸਨ। ਓਹਨਾਂ ਦੇ ਨਾਲ ਚੀਫ਼ ਖ਼ਾਲਸਾ ਦੀਵਾਨ ਦੇ ਮੁਖੀ ਸਰਦਾਰ ਸੁੰਦਰ ਸਿੰਘ ਮਜੀਠਾ, ਪ੍ਰੋਫ਼ੈਸਰ ਤੇਜਾ ਸਿੰਘ ਤੇ ਉਸ ਦੇ ਨਾਲ ਖ਼ਾਲਸਾ ਕਾਲਜ ਦੇ ਹੋਰ ਬਹੁਤ ਸਾਰੇ ਸੱਜਣ ਸਨ। ਦੀਵਾਨ ਦੇ ਵਿੱਚ ਅੰਮ੍ਰਿਤਸਰ ਦੇ ਲੋਕਾਂ ਨੇ ਪਹਿਲਾਂ ਨਾ-ਮਿਲਵਰਤਣ ਕੀਤੀ। ਪਰ ਤੀਸਰੇ ਦਿਨ ਜਦ ਜੱਥਾ ਤਿਆਰ ਹੋਇਆ ਤਾਂ ਕੜਾਹ ਪ੍ਰਸ਼ਾਦ ਜਦ ਦਰਬਾਰ ਸਾਹਿਬ ਭੇਟ ਕਰਨ ਲਈ ਗਏ ਫਿਰ ਸਾਰੀ ਸੰਗਤ ਨਾਲ ਚਲੀ ਗਈ ਸੀ ਤੇ ਅੰਦਰ ਚਲੇ ਗਏ।

*ਪ੍ਰਸ਼ਨ : ਨਾ-ਮਿਲਵਰਤਣ ਕਿਉਂ ਕੀਤਾ ਸੀ?*

*ਉੱਤਰ:* ਕਿਉਂਕਿ ਹਿੰਦੂ ਤਾਂ ਜਾਤਪਾਤ ਤੇ ਛੂਤਛਾਤ ਮੰਨਦੇ ਸਨ ਤੇ ਸਿੱਖਾਂ ਵਿੱਚ ਵੀ ਇਹ ਭਰਮ ਸੀ। ਚੌਥੇ ਪੌੜੇ ਦਾ ਤੇ ਅੰਮ੍ਰਿਤਸਰ ਤੇ ਤਰਨਤਾਰਨ ਗੁਰਦੁਆਰਿਆਂ ਵਿੱਚ 9 ਵਜੇ ਤੋਂ ਪਹਿਲਾਂ ਕਿਸੇ ਮਜ਼੍ਹਬੀ ਤੇ ਰਾਮਦਾਸੀਏ ਦਾ ਕੜਾਹ ਪ੍ਰਸ਼ਾਦ ਨਹੀਂ ਸੀ ਲਿਆ ਜਾਂਦਾ ਤੇ ਅਰਦਾਸ ਵਿੱਚ ਸ਼ਾਮਲ ਨਹੀਂ ਹੋ ਸਕਦੇ ਸਨ। ਇਸ ਲਈ ਵੀ ਸਿੱਖ ਭਰਮ ਤੇ ਵਹਿਮ ਦਾ ਸ਼ਿਕਾਰ ਹੋ ਗਏ ਸਨ। ਜਦ ਓਹ ਜੱਥਾ ਦਰਬਾਰ ਸਾਹਿਬ ਗਿਆ ਤਾਂ ਓਸਦੇ ਨਾਲ ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਭੁੱਚਰ ਵੀ ਸ਼ਾਮਲ ਸਨ ਤੇ ਸਿੰਘ ਸਭਾ ਦੇ ਨੇਤਾ ਵੀ ਸ਼ਾਮਲ ਸਨ। ਪੁਜਾਰੀਆਂ ਨੇ ਪਹਿਲਾਂ ਇਨਕਾਰ ਕੀਤਾ ਲੇਕਿਨ ਓਸ ਤੋਂ ਬਾਦ ਸੰਗਤ ਦੇ ਜ਼ੋਰ ਦੇਣ ਉਤੇ ਅਰਦਾਸ ਕਰਨੀ ਪਰਵਾਨ ਕੀਤੀ ਤੇ ਇਕ ਇਤਿਹਾਸਕ ਕਿਸਮ ਦਾ ਫ਼ੈਸਲਾ ਹੋਇਆ। ਜਦ ਪੁਜਾਰੀਆਂ ਤੇ ਖ਼ਾਲਸਾ ਬਰਾਦਰੀ ਦਾ ਝਗੜਾ ਨਾ ਮੁਕਿਆ ਤਾਂ ਵਿੱਚੋਂ ਕਿਸੇ

ਨੇ ਕਿਹਾ ਕਿ ਗੁਰੂ ਮਹਾਰਾਜ ਦਾ ਵਾਕ ਲਿਆ ਜਾਵੇ ਤੇ ਜੋ ਵਾਕ ਆਵੇ ਸਾਨੂੰ ਉਸਤੇ ਅਮਲ ਕਰਨਾ ਚਾਹੀਦਾ ਹੈ। ਚੁਨਾਂਚਿ ਅਰਦਾਸ ਕੀਤੀ ਗਈ ਤੇ ਜਦੋਂ ਵਾਕ ਲਿਆ ਤਾਂ ਸੋਰਠ ਮਹਲਾ ਤੀਜਾ ਤੇ ਗੁਰੂ ਅਮਰਦਾਸ ਜੀ ਦਾ ਵਾਕ ਆਇਆ। ਇਸ ਵਾਕ ਦੇ ਆਉਣ ਉਤੇ ਸਾਰੀ ਸੰਗਤ ਨੇ ਇਹ ਸਮਝਿਆ ਕਿ ਇਹ ਸ਼ਬਦ ਪਛੜੀਆਂ ਸ਼੍ਰੇਣੀਆਂ ਦੇ ਹੱਕ ਵਿੱਚ ਆਇਆ ਹੈ। ਪੁਜਾਰੀਆਂ ਨੇ ਫਿਰ ਕੜਾਹ ਪ੍ਰਸ਼ਾਦ ਵਰਤਾਇਆ। ਅਕਾਲ ਤਖ਼ਤ ਤੇ ਜਦ ਪਹੁੰਚੇ ਉਥੇ ਦੇ ਪੁਜਾਰੀ ਅਕਾਲ ਤਖ਼ਤ ਛੱਡਕੇ ਹੀ ਨੱਠ ਗਏ ਸਨ। ਉਸ ਸਮੇਂ ਸਰਦਾਰ ਤੇਜਾ ਸਿੰਘ ਭੁੱਚਰ ਨੂੰ ਪਹਿਲਾ ਅਕਾਲ ਤਖ਼ਤ ਸਾਹਿਬ ਦਾ ਜੱਥੇਦਾਰ ਨਿਯੁਕਤ ਕੀਤਾ ਤੇ ਇਸ ਘਟਨਾ ਤੋਂ ਬਾਅਦ ਇਹ ਸੁਆਲ ਪੈਦਾ ਹੋਇਆ ਕਿ ਗੁਰਦੁਆਰੇ ਦੇ ਪ੍ਰਬੰਧ ਲਈ ਕੋਈ ਕਮੇਟੀ ਬਣਾਈ ਜਾਵੇ। ਇਸ ਦੌਰਾਨ ਡਿਪਟੀ ਕਮਿਸ਼ਨਰ ਨੇ 26 ਆਦਮੀਆਂ ਦੀ ਇਕ ਕਮੇਟੀ ਬਣਾ ਦਿੱਤੀ ਜਿਸ ਵਿੱਚ ਸਰਦਾਰ ਖੜਕ ਸਿੰਘ, ਸਰਦਾਰ ਸੁੰਦਰ ਸਿੰਘ ਰਾਮਗੜ੍ਹੀਆ ਤੇ ਹੋਰ ਲੀਡਰ ਵੀ ਸ਼ਾਮਲ ਕਰ ਦਿੱਤੇ ਗਏ ਸਨ। ਪਰ ਲੋਕਾਂ ਦੀ ਇਸ ਨਾਲ ਵੀ ਤਸੱਲੀ ਨਾ ਹੋਈ। ਬਾਅਦ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਫ਼ੈਸਲਾ ਹੋਇਆ ਤੇ ਫਿਰ ਅਕਾਲੀ ਦਲ 14 ਨਵੰਬਰ 1920 ਨੂੰ ਬਣਾਇਆ ਗਿਆ ਤੇ ਅਕਾਲੀ ਦਲ ਦਾ ਮਕਸਦ ਇਹ ਰੱਖਿਆ ਗਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਿਆਂ ਦਾ ਪ੍ਰਬੰਧ ਕਰੇ ਤੇ ਇਹ ਲਹਿਰ ਨੂੰ ਚਲਾਉਣ ਲਈ ਅਕਾਲੀ ਦਲ ਵਲੰਟੀਅਰ ਦੇਵੇ। ਅਕਾਲੀ ਦਲ ਦੇ ਪਹਿਲੇ ਪ੍ਰਧਾਨ ਸਰਦਾਰ ਸੁਰਮੁਖ ਸਿੰਘ ਝੁਬਾਲ ਸਨ ਜੋ ਸਰਦਾਰ ਅਮਰ ਸਿੰਘ ਤੇ ਸਰਦਾਰ ਜਸਵੰਤ ਸਿੰਘ ਦੇ ਵੱਡੇ ਭਰਾ ਸਨ। ਜਿਥੇ ਇਨ੍ਹਾਂ ਤਿੰਨਾਂ ਭਰਾਵਾਂ ਨੇ ਅਕਾਲੀ ਲਹਿਰ ਲਈ ਬਹੁਤ ਕੁਰਬਾਨੀ ਕੀਤੀ ਹੈ ਓਥੇ ਕਾਂਗਰਸ ਵਿੱਚ ਸ਼ਾਮਲ ਹੋ ਕੇ ਦੇਸ਼ ਦੀ ਆਜ਼ਾਦੀ ਲਈ ਵੀ ਬਹੁਤ ਕੁਰਬਾਨੀ ਕੀਤੀ ਤੇ ਅੰਮ੍ਰਿਤਸਰ ਦੇ ਜਿਲ੍ਹੇ ਵਿੱਚੋਂ ਇਹ ਤਿੰਨੇ ਭਰਾ ਬਹੁਤ ਉਚੇ ਖਾਨਦਾਨ ਨਾਲ ਸਬੰਧ ਰੱਖਦੇ ਸਨ।

*ਪ੍ਰਸ਼ਨ : ਇਹਨਾਂ ਤਿੰਨਾਂ ਝੁਬਾਲ ਬਰਾਦਰਜ਼ ਬਾਰੇ ਕੁਝ ਹੋਰ ਵੀ ਰੌਸ਼ਨੀ ਪਾਓ।*

*ਉੱਤਰ:* ਸਰਦਾਰ ਅਮਰ ਸਿੰਘ ਝੁਬਾਲ ਸਰਦਾਰ ਗੁਪਾਲ ਸਿੰਘ ਦੇ ਬੇਟੇ ਸਨ। ਸਰਦਾਰ ਗੁਪਾਲ ਸਿੰਘ ਆਪਣੇ ਜ਼ਮਾਨੇ ਦੇ ਬਹੁਤ ਵੱਡੇ ਰਈਸ ਸਨ। ਸਰਦਾਰ ਅਮਰ ਸਿੰਘ ਨੂੰ ਓਹਨਾਂ ਨੇ ਠਾਣੇਦਾਰ ਭਰਤੀ ਕਰਾਇਆ। ਫਰੰਟੀਅਰ ਵਿੱਚ ਉਹ ਪੁਲੀਸ ਇੰਸਪੈਕਟਰ ਸਨ। ਜਦ ਦੇਸ਼ ਵਿੱਚ ਆਜ਼ਾਦੀ ਦੀ ਲਹਿਰ ਚੱਲੀ ਅਤੇ ਅਕਾਲੀ ਲਹਿਰ ਚੱਲੀ ਤਾਂ ਸਰਦਾਰ ਅਮਰ ਸਿੰਘ ਉਸ ਸਮੇਂ ਨੌਕਰੀ ਛੱਡ ਕੇ ਅੰਮ੍ਰਿਤਸਰ ਆ ਗਏ। ਬਾਬੇ ਦੀ ਬੇਰ ਜੋ ਜੱਥਾ ਗਿਆ ਉਸਦਾ ਕਾਰਣ ਇਹ ਸੀ ਕਿ ਗੌਰਮਿੰਟ ਨੇ ਗੰਡਾ ਸਿੰਘ ਨੂੰ ਬਾਬੇ ਦੀ ਬੇਰ ਦਾ ਸਰਪਰਸਤ ਨੀਅਤ ਕੀਤਾ। ਉਸ ਦੇ ਬਰਖ਼ਿਲਾਫ ਸਿੱਖਾਂ ਨੇ ਪਰੋਟੈਸਟ ਕੀਤਾ ਤੇ ਸਿਆਲਕੋਟ ਦੇ ਇਕ ਸਿੱਖ ਨੇ ਜਿਸ ਦਾ ਨਾਮ ਬਾਬੂ ਨਾਨਕ ਸਿੰਘ ਸੀ ਜਿਸਨੇ ਚੀਫ ਖ਼ਾਲਸਾ ਦੀਵਾਨ ਦੀ ਐਜੂਕੇਸ਼ਨ ਕਮੇਟੀ ਵਿੱਚ ਕਾਫੀ ਲੰਮੀ ਸਰਵਿਸ ਕੀਤੀ ਸੀ, ਉਹ ਏਥੇ ਆਇਆ। ਉਸ ਦੀਵਾਨ ਵਿੱਚ ਓਸਨੇ ਕਿਹਾ ਕਿ ਸਿਆਲਕੋਟ ਵਿੱਚ ਸਰਕਾਰ ਨੇ ਸਾਡੇ ਬਰਖਿਲਾਫ਼ ਫ਼ੈਸਲਾ ਕੀਤਾ ਹੈ। ਉਥੋਂ ਦਾ ਪ੍ਰਬੰਧ ਬੜਾ ਨਾਕਿਸ ਹੈ। ਉਥੇ ਦੇ ਮਹੰਤ ਤੇ ਸਾਥੀ ਸਾਨੂੰ ਬਹੁਤ ਤੰਗ ਕਰਦੇ ਹਨ। ਉਸ ਦੀਵਾਨ ਵਿੱਚ ਸਰਦਾਰ ਅਮਰ ਸਿੰਘ ਝੁਬਾਲ ਸਨ ਜਿਹੜੇ ਕਿ ਸੈਂਟਰ ਮਾਝਾ ਦੀਵਾਨ ਦੇ ਕਹਿਣ ਤੇ ਜੱਥਾ ਲੈ ਕੇ ਬਾਬੇ ਦੀ ਬੇਰ ਨੂੰ ਗਏ।

## ਸੈਂਟਰਲ ਮਾਝਾ ਦੀਵਾਨ

*ਪ੍ਰਸ਼ਨ : ਸੈਂਟਰਲ ਮਾਝਾ ਦੀਵਾਨ ਕਦੋਂ ਬਣਿਆਂ ਤੇ ਇਸਦੇ ਪਹਿਲੇ ਪ੍ਰਧਾਨ ਕੌਣ ਸਨ?*

*ਉੱਤਰ:* ਇਹ 1918 ਵਿੱਚ ਬਣਿਆ ਹੈ। ਪ੍ਰਧਾਨ ਦਾ ਨਾਮ ਮੇਰੇ ਯਾਦ ਨਹੀਂ ਪਰ ਸਕੱਤਰ ਅਰਜਨ ਸਿੰਘ ਧੀਰਕਾ ਸੀ।

*ਪ੍ਰਸ਼ਨ : ਅਮਰ ਸਿੰਘ ਕੀ ਸਨ ਉਸ ਵੇਲੇ?*

*ਉੱਤਰ:* ਅਮਰ ਸਿੰਘ ਸੈਂਟਰਲ ਮਾਝਾ ਦੀਵਾਨ ਵਲੋਂ ਤਰਨ ਤਾਰਨ ਵਿੱਚ ਮੱਸਿਆ ਦਾ ਦੀਵਾਨ ਸੁਣ ਰਹੇ ਸਨ। ਸੈਂਟਰਲ ਮਾਝਾ ਦੀਵਾਨ ਨੇ ਕਿਹਾ ਕਿ ਸਰਦਾਰ ਅਮਰ ਸਿੰਘ ਨੂੰ ਇਸ ਗੱਲ ਵਿੱਚ ਅੱਗੇ ਆਉਣਾ ਚਾਹੀਦਾ ਹੈ। ਚੁਨਾਂਚਿ ਓਹ ਓਥੋਂ ਜੱਥਾ ਲੈ ਕੇ ਸਿਆਲਕੋਟ ਚਲੇ ਗਏ।

*ਪ੍ਰਸ਼ਨ : ਤੁਸੀਂ ਸਰਮੁੱਖ ਸਿੰਘ ਝੁਬਾਲ ਤੇ ਜਸਵੰਤ ਸਿੰਘ ਝੁਬਾਲ ਬਾਰੇ ਕੀ ਜਾਣਦੇ ਹੋ?*

*ਉੱਤਰ:* ਸਰਦਾਰ ਅਮਰ ਸਿੰਘ ਝੁਬਾਲ ਮੁਲਤਾਨ ਜੇਲ੍ਹ ਵਿੱਚ ਵੀ ਰਹੇ ਹਨ। ਸਰਦਾਰ ਜਸਵੰਤ ਸਿੰਘ ਬਕਾਇਦਾ ਗੁਰਦੁਆਰਾ ਲਹਿਰ ਵਿੱਚ ਵੀ ਆਏ। ਓਹਨਾਂ ਨੇ ਕਾਂਗਰਸ ਬਾਰੇ ਵੀ ਕੰਮ ਕੀਤਾ ਹੈ। ਓਹ ਦਰਬਾਰ ਸਾਹਿਬ ਕਮੇਟੀ ਦੇ ਪ੍ਰਧਾਨ ਵੀ ਰਹੇ। ਓਹ ਸ਼੍ਰੋਮਣੀ ਗੁਰਦੁਆਰਾ ਪ੍ਰੰਧਕ ਕਮੇਟੀ ਦੇ ਮੈਂਬਰ ਵੀ ਰਹੇ ਨੇ। ਸਰਦਾਰ ਸਰਮੁੱਖ ਸਿੰਘ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵੀ ਰਹੇ ਨੇ।

*ਪ੍ਰਸ਼ਨ : ਸੈਂਟਰਲ ਮਾਝਾ ਦੀਵਾਨ ਬਾਰੇ ਕੁਝ ਦੱਸੋ? ਇਹ ਕਿਵੇਂ ਬਣਿਆ? ਇਸ ਦੀ ਕੀ ਲੋੜ ਪਈ?*

*ਉੱਤਰ:* ਸੈਂਟਰਲ ਮਾਝਾ ਦੀਵਾਨ ਬਣਨ ਦਾ ਅਸਲ ਕਾਰਨ ਇਹ ਸੀ — ਉਹਨਾਂ ਦਿਨਾਂ ਵਿੱਚ ਸਿੰਘ ਸਭਾ ਲਹਿਰ ਸਮੇਂ ਪੰਚ ਖ਼ਾਲਸਾ ਦੀਵਾਨ ਵਿੱਚ ਸਰਦਾਰ ਤੇਜਾ ਸਿੰਘ ਭਸੌੜ ਕੰਮ ਕਰ ਰਹੇ ਸਨ ਉਹਨਾਂ ਦੇ ਯਤਨਾਂ ਨਾਲ ਖਾਸ ਕਰਕੇ ਸੰਤ ਲਖਬੀਰ ਸਿੰਘ ਤੇ ਓਹਨਾਂ ਦੇ ਸਾਰੇ ਪਰਿਵਾਰ ਨੂੰ 1903 ਵਿੱਚ ਆਪਣੇ ਨਾਲ ਦ੍ਰਿੜ੍ਹਤਾ ਨਾਲ ਸਿੰਘ ਸਜਾਇਆ ਸੀ ਤੇ ਅਛੂਤ ਜਾਤੀਆਂ ਨੂੰ ਸਿੰਘ ਸਭਾ ਭਸੌੜ ਨੇ ਸਭ ਤੋਂ ਪਹਿਲਾਂ ਮਿਲਾਇਆ ਸੀ। ਓਹਨਾਂ ਦੇ ਵਿਚਾਰ ਉਸ ਵਕਤ ਕਾਫੀ ਅਗਾਂਹ ਵਧੂ ਸਨ ਤੇ ਕਿਉਂਕਿ ਕਈ ਗਲਤ ਧਾਰਮਿਕ ਤੇ ਸਮਾਜਿਕ ਮਨੌਤਾਂ ਸਿੱਖਾਂ ਵਿੱਚ ਆ ਗਈਆਂ ਸਨ, ਉਸ ਦੇ ਬਰਖਿਲਾਫ਼ ਓਹਨਾਂ ਨੇ ਬਹੁਤ ਭਾਰਾ ਜਹਾਦ ਕੀਤਾ। ਓਹਨਾਂ ਤੋਂ ਪ੍ਰਭਾਵਤ ਹੋ ਕੇ ਮਾਝੇ ਵਿੱਚ ਸੈਂਟਰਲ ਮਾਝਾ ਦੀਵਾਨ ਬਣਿਆ। ਪੰਚ ਖ਼ਾਲਸਾ ਦੀਵਾਨ ਮਾਲਵੇ ਵਿੱਚ ਸੀ। ਤੇਜਾ ਸਿੰਘ ਅੰਮ੍ਰਿਤ ਦੀ ਮਰਿਯਾਦਾ ਬਾਰੇ ਜੋ ਗੱਲਾਂ ਕਰਦਾ ਸੀ ਤੇ ਇਸਤਰੀਆਂ ਦੀ ਦਸਤਾਰ ਸਜਾਉਣ ਦੇ ਬਾਰੇ ਜਾਂ ਹੋਰ ਜੋ ਗੱਲਾਂ ਕਰਦਾ ਸੀ ਓਹਨਾਂ ਦਾ ਪ੍ਰਭਾਵ ਲੈ ਕੇ ਇਸ ਇਲਾਕੇ ਵਿੱਚ 1918 ਵਿੱਚ ਸੈਂਟਰਲ ਮਾਝਾ ਦੀਵਾਨ ਬਣਿਆ।

*ਪ੍ਰਸ਼ਨ : ਇਹਨਾਂ ਦੇ ਪਹਿਲੇ ਲੀਡਰ ਕੌਣ ਸਨ?*

*ਉੱਤਰ:* ਇਹਨਾਂ ਦੇ ਪਹਿਲੇ ਲੀਡਰ ਦਾ ਨਾਮ ਸਰਦਾਰ ਅਰਜਨ ਸਿੰਘ ਧੀਰਕਾ ਦਾ ਨਾਮ ਮੈਨੂੰ ਯਾਦ ਹੈ। ਬਾਦ ਵਿੱਚ ਸਰਦਾਰ ਤੇਜਾ ਸਿੰਘ ਭੁੱਚਰ ਵੀ ਸ਼ਾਮਲ ਹੋਏ। ਮਾਝੇ ਦੇ ਬਹੁਤੇ ਅਕਾਲੀ ਸੈਂਟਰਲ ਮਾਝਾ ਦੀਵਾਨ ਵਿੱਚ ਸ਼ਾਮਲ ਹੋਏ।

*ਪ੍ਰਸ਼ਨ : ਇਹ ਸੈਂਟਰਲ ਮਾਝਾ ਦੀਵਾਨ ਅਕਾਲੀ ਦਲ ਵਿੱਚ ਸ਼ਾਮਲ ਹੋ ਗਿਆ ਸੀ*

*ਕਿ ਨਹੀਂ?*

*ਉੱਤਰ:* ਨਹੀਂ। ਸੈਂਟਰਲ ਮਾਝਾ ਦੀਵਾਨ ਨੇ ਅਕਾਲੀ ਦਲ ਵਿੱਚ ਸ਼ਾਮਲ ਹੋਣ ਤੋਂ ਇਨਕਾਰ ਕੀਤਾ ਸੀ।

*ਪ੍ਰਸ਼ਨ : ਇਹ ਕਿਹੜੇ ਸਾਲ ਦੀ ਗੱਲ ਹੈ?*

*ਉੱਤਰ:* ਇਹ ਕੋਈ 1923-24 ਵਿੱਚ ਜਦ ਇਹ ਬਹਿਸ ਹੋਈ ਕਿ ਸ਼੍ਰੋਮਣੀ ਅਕਾਲੀ ਦਲ ਬਣ ਗਿਆ ਸੀ ਹੁਣ ਤੁਹਾਨੂੰ ਸ਼ਾਮਲ ਹੋਣਾ ਚਾਹੀਦਾ ਹੈ। ਉਸ ਵੇਲੇ ਸੈਂਟਰਲ ਮਾਝਾ ਦੀਵਾਨ ਤੇ ਗੜਗਜ ਅਕਾਲੀ ਦੀਵਾਨ ਜਿਹੜਾ ਬਾਅਦ ਵਿੱਚ ਤੇਜਾ ਸਿੰਘ ਭੁੱਚਰ ਨੇ ਬਣਾਇਆ, ਦੋਨਾਂ ਨੇ ਅਕਾਲੀ ਦਲ ਵਿੱਚ ਸ਼ਾਮਲ ਹੋਣ ਤੋਂ ਇਨਕਾਰ ਕੀਤਾ।

*ਪ੍ਰਸ਼ਨ : ਇਸ ਸਮੇਂ ਇਹਨਾਂ ਦਾ ਲੀਡਰ ਕੌਣ ਸੀ?*

*ਉੱਤਰ:* ਉਸ ਸਮੇਂ ਸੈਂਟਰਲ ਮਾਝਾ ਦੀਵਾਨ ਦੇ ਲੀਡਰ ਭਾਈ ਤੇਜਾ ਸਿੰਘ ਭੁੱਚਰ ਤੇ ਉਹਨਾਂ ਦੇ ਸਾਥੀ ਭਾਈ ਹਰਨਾਮ ਸਿੰਘ ਨੁਸ਼ਹਿਰੇ ਵਾਲਾ, ਭਾਈ ਠਾਕਰ ਸਿੰਘ ਢੰਡ (ਅੰਮ੍ਰਿਤਸਰ), ਭਾਈ ਨਿਰੰਜਨ ਸਿੰਘ ਰਾਏ ਕਲਾਂ ਲਾਹੌਰ, ਭਾਈ ਕਰਤਾਰ ਸਿੰਘ ਸੁਰ ਸਿੰਘ, ਜਿਲ੍ਹਾ ਲਾਹੌਰ ਵਾਲੇ ਸਨ।

*ਪ੍ਰਸ਼ਨ : ਇਹ ਓਨਾਂ ਦੇ ਕਿਉਂ ਬਰਖਿਲਾਫ਼ ਸਨ?*

*ਉੱਤਰ:* ਸੈਂਟਰਲ ਮਾਝਾ ਦੀਵਾਨ ਤੇ ਗੜਗਜ ਅਕਾਲੀ ਦਲ ਸਮਝਦੇ ਸਨ ਕਿ ਸਾਨੂੰ ਆਪਣੀ ਹੋਂਦ ਕਾਇਮ ਰੱਖਣੀ ਚਾਹੀਦੀ ਹੈ। ਅਕਾਲੀ ਦਲ ਵਲੋਂ ਕੁਝ ਸ਼ਰਤਾਂ ਵੀ ਕਾਇਮ ਹੋਈਆਂ ਪਰ ਅਕਾਲੀ ਦਲ ਦੀਆਂ ਸ਼ਰਤਾਂ ਨੂੰ ਪਰਵਾਨ ਨਹੀਂ ਕੀਤਾ। ਇਸ ਦੌਰਾਨ ਜਿਲ੍ਹਾ ਅੰਮ੍ਰਿਤਸਰ ਵਿੱਚ ਸ਼੍ਰੋਮਣੀ ਅਕਾਲੀ ਦਲ ਨਾਲ ਸਬੰਧਤ ਕਰਨ ਲਈ ਸ਼੍ਰੋਮਣੀ ਅਕਾਲੀ ਜੱਥਾ ਬਣਿਆ। ਜਿਸਦੇ ਪਹਿਲੇ ਪਰੈਜ਼ੀਡੈਂਟ ਸੰਤਾ ਸਿੰਘ ਸੁਲਤਾਨਵਿੰਡ ਸਨ। ਸੈਂਟਰਲ ਮਾਝਾ ਦੀਵਾਨ ਦੇ ਕੁਝ ਮੁਖੀ ਹੋਰ ਵੀ ਸਨ। ਜਿਵੇਂ ਭਾਈ ਮਾਨ ਸਿੰਘ ਈਛੋਗਿਲ, ਜਿਲ੍ਹਾ ਲਾਹੌਰ; ਭਾਈ ਤਾਰਾ ਸਿੰਘ ਹੁਡਿਆਰਾ, ਜਿਲ੍ਹਾ ਲਾਹੌਰ; ਭਾਈ ਸੁੱਚਾ ਸਿੰਘ ਸੁਰ ਸਿੰਘ, ਲਾਹੌਰ; ਭਾਈ ਅਮਰ ਸਿੰਘ ਧੀਰਕਾ, ਲਾਹੌਰ; ਸਰਦਾਰ ਸੁਰਮੁੱਖ ਸਿੰਘ ਝੁਬਾਲ, ਜਿਲ੍ਹਾ ਅੰਮ੍ਰਿਤਸਰ ਆਦਿ ਸਨ। ਇਹ 1921-22 ਦੀ ਗੱਲ ਹੈ। ਇਨ੍ਹਾਂ ਦੀ ਜਥੇਬੰਦੀ ਪਿੰਡਾਂ ਵਿੱਚ ਸੀ। ਹੁਣ ਮਾਇਕ ਹਾਲਤ ਚੰਗੀ ਨਹੀਂ ਹੈ, ਇਸ ਲਈ ਇਸ ਦਾ ਹੁਣ ਜ਼ੋਰ ਨਹੀਂ ਰਿਹਾ।

## ਸੈਂਟਰਲ ਸਿੱਖ ਲੀਗ

*ਪ੍ਰਸ਼ਨ : ਸੈਂਟਰਲ ਸਿੱਖ ਲੀਗ ਕਦੋਂ ਬਣੀ? ਕਿਸ ਤਰ੍ਹਾਂ ਬਣੀ ਤੇ ਕਿਵੇਂ ਸਮਾਪਤ ਹੋਈ?*

*ਉੱਤਰ:* ਪਹਿਲੀ ਜੰਗ ਦੀ ਸਮਾਪਤੀ ਤੋਂ ਬਾਅਦ ਸਰਦਾਰ ਗੱਜਣ ਸਿੰਘ ਲੁਧਿਆਣਾ ਨੇ ਸਿੱਖ ਲੀਗ ਕਾਇਮ ਕੀਤੀ। ਉਸ ਸਮੇਂ ਹਿੰਦੁਸਤਾਨ ਵਿੱਚ ਇਹ ਚਰਚਾ ਸੀ ਕਿ ਅੰਗਰੇਜ਼ ਭਾਰਤ ਨੂੰ ਰਾਜਨੀਤਕ ਅਧਿਕਾਰ ਦੇਣਗੇ। ਇਸ ਲਈ ਸਰਦਾਰ ਗੱਜਣ ਸਿੰਘ ਤੇ ਕੁਝ ਹੋਰ ਲੀਡਰਾਂ ਨੇ ਸਿੱਖਾਂ ਦੇ ਸਿਆਸੀ ਅਧਿਕਾਰਾਂ ਲਈ ਸਿੱਖ ਲੀਗ ਕਾਇਮ ਕੀਤੀ। ਪਰ 1920 ਵਿੱਚ ਜਦ ਅਕਾਲੀ ਲਹਿਰ ਚਾਲੂ ਹੋਈ ਤਾਂ ਉਸ ਵੇਲੇ ਸਿੱਖ ਲੀਗ ਤੇ ਉਹਨਾਂ ਲੋਕਾਂ ਦਾ ਕਬਜ਼ਾ ਹੋ ਗਿਆ ਜਿਹੜੇ ਅਗਾਂਹ ਵਧੂ ਤੇ ਕੁਰਬਾਨੀ ਵਾਲੇ ਸਨ। ਅੰਮ੍ਰਿਤਸਰ ਤੇ ਲਾਹੌਰ ਵਿੱਚ ਦੋ ਇਜਲਾਸ ਸਿੱਖ ਲੀਗ ਦੇ ਹੋਏ ਸਨ ਜਿਨ੍ਹਾਂ ਦੇ ਪ੍ਰੈਜ਼ੀਡੈਂਟ ਸਰਦਾਰ ਖੜਕ ਸਿੰਘ ਸਨ। ਓਹ ਸ਼੍ਰੋਮਣੀ ਅਕਾਲੀ ਦਲ ਦੇ ਅਤੇ ਸ਼੍ਰੋਮਣੀ ਕਮੇਟੀ ਦੇ ਵੀ ਪ੍ਰੈਜ਼ੀਡੈਂਟ ਸਨ।

ਸਿੱਖ ਲੀਗ ਸਰਦਾਰ ਗੱਜਣ ਸਿੰਘ ਦੇ ਵੇਲੇ ਕਾਫੀ ਚੋਟੀ ਤੇ ਸੀ।

*ਪ੍ਰਸ਼ਨ : ਸਿੱਖ ਲੀਗ ਖ਼ਤਮ ਕਿਵੇਂ ਹੋਈ?*

*ਉੱਤਰ:* ਅਕਾਲੀ ਲਹਿਰ ਵਿੱਚ ਤਾਂ ਇਹ ਚਲਦੀ ਰਹੀ। 1932 ਤੋਂ ਬਾਅਦ ਜਦੋਂ ਕਮਿਊਨਲ ਅਵਾਰਡ ਆਇਆ ਤਾਂ ਉਸ ਵੇਲੇ ਸਿੱਖ ਲੀਗ ਤੇ ਅਕਾਲੀ ਦਲ ਨੂੰ ਮਿਲਾਕੇ ਖ਼ਾਲਸਾ ਦਰਬਾਰ ਬਨਾਉਣ ਦੀ ਕੋਸ਼ਿਸ਼ ਕੀਤੀ ਗਈ। ਉਸਦਾ ਇਜਲਾਸ ਸਰਦਾਰ ਮੰਗਲ ਸਿੰਘ ਦੀ ਪ੍ਰਧਾਨਗੀ ਹੇਠ ਮੋਗੇ ਵਿੱਚ ਹੋਇਆ ਸੀ। ਸਰਦਾਰ ਮੰਗਲ ਸਿੰਘ ਲੁਧਿਆਣੇ ਵਾਲੇ ਸਨ। ਮੈਂ ਓਸ ਦਰਬਾਰ ਵਿੱਚ ਸ਼ਾਮਲ ਹੋਇਆ। ਮਾਸਟਰ ਤਾਰਾ ਸਿੰਘ ਵੀ ਸਨ। ਪਰ ਖ਼ਾਲਸਾ ਦਰਬਾਰ ਬਨਾਉਣ ਦਾ ਇੱਕ ਕਾਰਣ ਇਹ ਸੀ ਕਿ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਕੋਲ ਤਾਕਤ ਹੋਣ ਦੇ ਕਾਰਣ ਸਿੱਖ ਲੀਗ ਖ਼ਤਮ ਹੋ ਰਹੀ ਸੀ। ਅਕਾਲੀਆਂ ਵਿੱਚ ਗਿਆਨੀ ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਦੀ ਜਿਹੜੀ ਪਾਰਟੀਬਾਜ਼ੀ ਸੀ, ਉਸ ਨੇ ਕਾਫੀ ਫ਼ਰਕ ਪਾ ਰੱਖਿਆ ਸੀ। ਜਦੋਂ ਕਮਿਊਨਲ ਅਵਾਰਡ ਆਇਆ ਤਾਂ ਕਿਹਾ ਗਿਆ ਕਿ ਗਿਆਨੀ ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਦੀ ਪਾਰਟੀ ਨੂੰ ਇਸ ਵੇਲੇ ਇੱਕ ਹੋਣਾ ਚਾਹੀਦਾ ਹੈ ਕਿਉਂਕਿ ਕਮਿਊਨਲ ਅਵਾਰਡ ਦਾ ਅਸਰ ਸਭ ਤੇ ਪੈਣਾ ਸੀ। ਗਿਆਨੀ ਸ਼ੇਰ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਖ਼ਾਲਸਾ ਦਰਬਾਰ ਕਾਇਮ ਕੀਤਾ ਜਾਵੇ। ਜਿਹੜੀਆਂ ਗੱਲਾਂ ਇਹਨਾਂ ਲੀਡਰਾਂ ਦੇ ਦਰਮਿਆਨ ਹੋਈਆਂ ਕਿ ਅਸੀਂ ਇਕ ਦੂਜੇ ਦੇ ਉਲਟ ਪ੍ਰਾਪੇਗੰਡਾ ਨਹੀਂ ਕਰਾਂਗੇ ਪਰ ਇਕ ਅਸੈਂਬਲੀ ਦੀ ਸੀਟ ਦਾ ਸਵਾਲ ਆ ਗਿਆ। ਖ਼ਾਲਸਾ ਦਰਬਾਰ ਕਾਇਮ ਕਰਨ ਮਗਰੋਂ ਮਾਸਟਰ ਤਾਰਾ ਸਿੰਘ ਤੇ ਅਕਾਲੀਆਂ ਵਲੋਂ ਸਰਦਾਰ ਮੰਗਲ ਸਿੰਘ ਨੂੰ ਪੂਰਬੀ ਪੰਜਾਬ ਦੀ ਸੀਟ ਲਈ ਖੜ੍ਹਾ ਕੀਤਾ ਗਿਆ। ਉਸ ਸਮੇਂ ਸਿੱਖਾਂ ਦੀਆਂ ਕੇਵਲ ਦੋ ਸੀਟਾਂ ਹੀ ਸਨ। ਗਿਆਨੀ ਸ਼ੇਰ ਸਿੰਘ ਮੰਗਲ ਸਿੰਘ ਨੂੰ ਟਿਕਟ ਦੇਣ ਦੇ ਬਰਖ਼ਿਲਾਫ਼ ਸੀ। ਪੰਡਤ ਮਦਨ ਮੋਹਣ ਮਾਲਵੀਆ ਉਸ ਸਮੇਂ ਕਾਂਗਰਸ ਦੇ ਮੁਖੀ ਸਨ। ਉਹਨਾਂ ਨੇ ਇਕ ਯੂਨਿਟੀ ਕਾਨਫ਼ਰੰਸ ਬੁਲਾਈ। ਓਸ ਵਿੱਚ ਗਿਆਨੀ ਸ਼ੇਰ ਸਿੰਘ ਵੀ ਸਨ। ਗਿਆਨੀ ਸ਼ੇਰ ਸਿੰਘ ਨੇ ਉਥੇ ਜੋ ਤਕਰੀਰ ਕੀਤੀ ਉਸ ਤੇ ਮਾਲਵੀਆ ਜੀ ਪ੍ਰਭਾਵਤ ਹੋਏ ਤੇ ਓਹਨਾਂ ਨੇ ਕਿਹਾ ਕਿ ਸ਼ੇਰ ਸਿੰਘ ਜੀ ਤੁਸੀਂ ਇੰਗਲੈਂਡ ਜਾ ਕੇ ਬੈਰਿਸਟਰੀ ਪਾਸ ਕਰੋ ਤੇ ਫਿਰ ਸਿਆਸਤ ਵਿੱਚ ਆ ਕੇ ਸੇਵਾ ਕਰੋ। ਗਿਆਨੀ ਸ਼ੇਰ ਸਿੰਘ ਵਾਕਿਆਤ ਤੇ ਅੰਕੜੇ ਸਹੀ ਦੱਸਦੇ ਸਨ ਤੇ ਉਨ੍ਹਾਂ ਦਲੀਲਾਂ ਰਾਹੀਂ ਤੇ ਇਤਿਹਾਸਕ ਕਿਤਾਬਾਂ ਦੇ ਹਵਾਲੇ ਦੇ ਕੇ ਕੇਸ ਪੇਸ਼ ਕੀਤਾ ਤੇ ਲੋਕਾਂ ਨੂੰ ਪ੍ਰਭਾਵਿਤ ਕੀਤਾ। ਫਿਰ ਓਸ ਸਮੇਂ ਮਾਲਵੀਆ ਜੀ ਦੀ ਰਾਏ ਗਿਆਨੀ ਸ਼ੇਰ ਸਿੰਘ ਦੇ ਹੱਕ ਵਿੱਚ ਬਣ ਗਈ ਪਰ ਮਾਸਟਰ ਤਾਰਾ ਸਿੰਘ ਨੇ ਇਕ ਤਾਰ ਮਾਲਵੀਆ ਜੀ ਨੂੰ ਦਿੱਤੀ ਜਿਸ ਵਿੱਚ ਕਿਹਾ ਕਿ ਮਾਲਵੀਆ ਜੀ ਸ਼ੇਰ ਸਿੰਘ ਦੇ ਮਗਰ ਆਮ ਜਨਤਾ ਨਹੀਂ ਹੈ। ਇਸ ਕਰਕੇ ਸ਼ੇਰ ਸਿੰਘ ਨੂੰ ਕਾਂਗਰਸ ਵਿੱਚ ਬਹੁਤੀ ਮਹਾਨਤਾ ਨਹੀਂ ਦੇਣੀ ਚਾਹੀਦੀ। ਇਹ ਕੌਮਪ੍ਰਸਤ ਸਿੱਖਾਂ ਨਾਲ ਬੇਇਨਸਾਫੀ ਹੋਵੇਗੀ ਕਿ ਜਿਹੜਾ ਸ਼ਖ਼ਸ ਕਈ ਵਾਰ ਕਮਿਊਨਲ ਬਣ ਜਾਂਦਾ ਹੈ ਕਈ ਵਾਰੀ ਕੌਮਪ੍ਰਸਤ ਬਣ ਜਾਂਦਾ ਹੈ, ਤੁਸੀਂ ਉਸਨੂੰ ਮਹਾਨਤਾ ਦੇਣ ਲੱਗੇ ਹੋ ਸਾਨੂੰ ਕੁਰਬਾਨ ਕਰਕੇ। ਆਪ ਦੀ ਵਾਕਫ਼ੀਅਤ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਿਆਨੀ ਸ਼ੇਰ ਸਿੰਘ ਸਿੱਖ ਧਰਮ ਦੇ ਬੜੇ ਆਲਮ ਸਨ। 1920-21 ਵਿੱਚ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਆਏ ਅਤੇ ਰਾਵਲਪਿੰਡੀ ਸਿੰਘ ਸਭਾ ਨੇ ਉਨਾਂ ਨੂੰ ਭੇਜਿਆ ਸੀ। ਉਹ ਸਿੱਖ ਲੀਗ ਦੇ ਵੀ ਪ੍ਰੈਜ਼ੀਡੈਂਟ ਰਹੇ ਤੇ ਪੰਜਾਬ ਕਾਂਗਰਸ ਦੇ ਵਾਈਸ-ਪ੍ਰੈਜ਼ੀਡੈਂਟ ਵੀ ਰਹੇ ਹਨ। ਤੇ ਉਨ੍ਹਾਂ ਨੇ ਆਪਣਾ

ਬਿਆਨ ਜੋ ਲਾਹੌਰ ਕਿਲੇ ਵਿੱਚ ਦਿੱਤਾ ਉਸ ਵਿੱਚ ਕਿਹਾ ਗਿਆ ਹੈ ਕਿ "ਮੈਂ ਧਾਰਮਿਕ ਤੌਰ ਤੇ ਗੁਰਦੁਆਰਾ ਸੁਧਾਰ ਲਹਿਰ ਵਿੱਚ ਸ਼ਾਮਲ ਹਾਂ ਪਰ ਦੇਸ਼ ਦੀ ਆਜ਼ਾਦੀ ਵਾਸਤੇ ਮੈਂ ਇੰਡੀਅਨ ਨੈਸ਼ਨਲ ਕਾਂਗਰਸ ਨੂੰ ਪਸੰਦ ਕਰਦਾ ਹਾਂ।"

*ਪ੍ਰਸ਼ਨ : ਇਹ ਦੱਸੋ ਕਿ ਇਹ ਗੱਲ ਕਿਉਂ ਕਹੀ ਜਾਂਦੀ ਹੈ ਕਿ ਗਿਆਨੀ ਸ਼ੇਰ ਸਿੰਘ ਸਿੱਖ ਰਿਆਸਤਾਂ ਤੋਂ ਪੈਸੇ ਲੈਂਦੇ ਸਨ ਤੇ ਇਸ ਤੇ ਪਾਰਟੀਬਾਜ਼ੀ ਸ਼ੁਰੂ ਹੋ ਗਈ?*

*ਉੱਤਰ:* ਅਸਲ ਗੱਲ ਇਹ ਹੈ ਕਿ ਜੈਤੋ ਦੇ ਮੋਰਚੇ ਵਿੱਚ ਹੀ ਸਿੱਖਾਂ ਦੇ ਦੋ ਧੜੇ ਬਣ ਗਏ ਸਨ। ਕਿਉਂਕਿ ਨਾਭੇ ਤੇ ਪਟਿਆਲੇ ਦਾ ਝਗੜਾ ਸੀ। ਉਸਨੂੰ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੇ ਅਪਣਾ ਲਿਆ। ਉਸ ਝਗੜੇ ਵਿੱਚ ਸਿੱਖਾਂ ਦਾ ਇਕ ਗਰੁੱਪ ਮਹਾਰਾਜਾ ਪਟਿਆਲੇ ਦੇ ਹੱਕ ਵਿੱਚ ਸੀ ਤੇ ਇਕ ਗਰੁੱਪ ਮਹਾਰਾਜਾ ਨਾਭੇ ਦੇ ਹੱਕ ਵਿੱਚ ਸੀ। ਇਹ ਪਾਰਟੀਬਾਜ਼ੀ ਸੀ। ਮਾਸਟਰ ਤਾਰਾ ਸਿੰਘ ਤੇ ਜੱਥੇਦਾਰ ਊਧਮ ਸਿੰਘ ਨਾਭੇ ਦੇ ਮਹਾਰਾਜੇ ਦੇ ਹੱਕ ਵਿੱਚ ਸੀ। ਇਹ ਪਾਰਟੀਬਾਜ਼ੀ ਜੈਤੋਂ ਦੇ ਮੋਰਚੇ ਦੇ ਮਗਰੋਂ ਵੀ ਬਣੀ ਰਹੀ।

*ਪ੍ਰਸ਼ਨ : ਖ਼ਾਲਸਾ ਦਰਬਾਰ ਕਿਉਂ ਨਾ ਚਲ ਸਕਿਆ?*

*ਉੱਤਰ:* ਪੁਰਾਣੀ ਪਾਰਟੀਬਾਜ਼ੀ ਉਸ ਵਿੱਚ ਵੀ ਚੱਲ ਪਈ। ਇਕ ਧੜਾ ਮੰਗਲ ਸਿੰਘ ਦੇ ਹੱਕ ਵਿੱਚ ਹੋ ਗਿਆ ਤੇ ਦੂਜਾ ਧੜਾ ਗਿਆਨੀ ਸ਼ੇਰ ਸਿੰਘ ਦਾ ਸੀ। ਇਹ ਅਸੈਂਬਲੀ ਦੀ ਸੀਟ ਪਿੱਛੇ ਫਰਕ ਪਿਆ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਜਿਸ ਗੱਲ ਲਈ ਦੋਨਾਂ ਪਾਰਟੀਆਂ ਦਾ ਇਕੱਠ ਕੀਤਾ ਸੀ ਉਹ ਨਿੱਬੜ ਗਿਆ।

*ਪ੍ਰਸ਼ਨ : ਇਹ ਦੱਸੋ ਕਿ ਗਿਆਨੀ ਸ਼ੇਰ ਸਿੰਘ ਕਿੱਥੋਂ ਦੇ ਸਨ?*

*ਉੱਤਰ:* ਇਹ ਸੇਵਾ ਸਿੰਘ ਠੀਕਰੀਵਾਲੇ ਦੇ ਪਿੰਡ ਦੇ ਹੀ ਸਨ।

*ਪ੍ਰਸ਼ਨ : ਤੁਸੀਂ ਸਰਦਾਰ ਤੇਜਾ ਸਿੰਘ ਚੂਹੜਕਾਣਾ ਬਾਰੇ ਦੱਸੋ?*

*ਉੱਤਰ:* ਇਹ ਵਿਰਕਾਂ ਦੇ ਬਹੁਤ ਅੱਛੇ ਲੀਡਰ ਸਨ। ਬਹੁਤ ਸੁਧਾਰਕ ਵਿਚਾਰਾਂ ਦੇ ਸਨ। 1919 ਦੇ ਮਾਰਸ਼ਲ ਲਾਅ ਵੇਲੇ ਲਾਹੌਰ ਵਿੱਚ ਤਕਰੀਰਾਂ ਕੀਤੀਆਂ ਅਤੇ ਚੂਹੜਕਾਨੇ ਵਿੱਚ ਜਲਸਾ ਕਰਕੇ ਰੋਲਟ ਐਕਟ ਬਾਰੇ ਲੋਕਾਂ ਨੂੰ ਦੱਸਿਆ ਤੇ ਓਸ ਦੌਰਾਨ ਜਦ ਕਿ ਪੰਜਾਬ ਵਿੱਚ ਗੜਬੜ ਹੋਈ ਤਾਂ ਚੂਹੜਕਾਨੇ ਵਿੱਚ ਵੀ ਲੁੱਟਮਾਰ ਹੋਈ ਤੇ ਸਟੇਸ਼ਨ ਸਾੜੇ ਗਏ। ਉਸ ਦਾ ਨਤੀਜਾ ਇਹ ਹੋਇਆ ਕਿ ਸਰਦਾਰ ਤੇਜਾ ਸਿੰਘ ਚੂਹੜਕਾਨਾ ਤੇ ਕਰਤਾਰ ਸਿੰਘ ਝੱਬਰ ਦੋਨਾਂ ਨੂੰ ਗ੍ਰਿਫਤਾਰ ਕਰਕੇ ਲਾਹੌਰ 'ਚ ਉਹਨਾਂ ਦੇ ਬਰਖ਼ਿਲਾਫ ਕੇਸ ਚਲਾਕੇ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ। ਸਰਦਾਰ ਤੇਜਾ ਸਿੰਘ ਚੂਹੜਕਾਣੇ ਸਿੱਖ ਲੀਗ ਲਈ ਵੀ ਕੰਮ ਕਰਦੇ ਰਹੇ। ਇਹ ਬਾਅਦ ਵਿੱਚ ਰਿਹਾਅ ਕਰ ਦਿੱਤੇ ਗਏ।

*ਪ੍ਰਸ਼ਨ : ਸੋਹਣ ਸਿੰਘ ਜੋਸ਼ ਬਾਰੇ ਕੁਝ ਦੱਸੋ?*

*ਉੱਤਰ:* ਸੋਹਣ ਸਿੰਘ ਜੋਸ਼ ਅਕਾਲੀ ਲਹਿਰ ਵੇਲੇ ਇਕ ਸਕੂਲ ਟੀਚਰ ਸੀ। ਅਕਾਲੀ ਲਹਿਰ ਵਿੱਚ ਸ਼ਾਮਲ ਹੋਇਆ। ਅਕਾਲੀ ਦਲ ਦਾ ਸਕੱਤਰ ਵੀ ਰਿਹਾ ਹੈ। ਅਕਾਲੀ ਜੱਥੇ ਵਿੱਚ ਵੀ ਮੁਖੀ ਬਣਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪਹਿਲਾ ਜੱਥਾ ਜਿਸ ਦੇ ਬਰਖ਼ਿਲਾਫ਼ ਕੇਸ ਚਲਿਆ, ਉਸ ਵਿੱਚ ਵੀ ਇਹ ਸ਼ਾਮਲ ਸੀ। ਗੁਰਦੁਆਰਾ ਐਕਟ ਸਮੇਂ ਜਦੋਂ ਅਕਾਲੀ ਦਲ ਵਿੱਚ ਫੁੱਟ ਪੈ ਗਈ ਸੀ ਤਾਂ ਉਸ ਵੇਲੇ ਸਰਦਾਰ ਸੋਹਣ ਸਿੰਘ ਜੋਸ਼ ਕਿਰਤੀ ਕਿਸਾਨ ਪਾਰਟੀ ਵਿੱਚ ਸ਼ਾਮਲ ਹੋਏ। ਇਹ ਜੇਲ੍ਹ ਵਿੱਚ ਵੀ ਕਮਿਊਨਿਜ਼ਮ ਦਾ ਮੁਤਾਲਿਆ ਕਰਦੇ ਰਹੇ ਅਤੇ ਉਸ ਮਗਰੋਂ ਮੇਰਠ ਸਾਜ਼ਸ਼ ਕੇਸ ਵਿੱਚ ਸੋਹਣ ਸਿੰਘ ਜੋਸ਼ ਆਏ ਤੇ ਰੂਸ ਦੀ ਜਿਹੜੀ ਵੱਡੀ ਕਮੇਟੀ ਸੀ ਉਸ ਵਿੱਚ ਬਕਾਇਦਾ ਇੱਕ

ਮੈਂਬਰ ਲਏ ਗਏ। ਇਹ 1931-32 ਦੀ ਗੱਲ ਹੈ। ਇਹ ਪੰਜਾਬ ਕਾਂਗਰਸ ਦੇ ਵੀ ਸੈਕਟਰੀ ਰਹੇ ਹਨ।

*ਪ੍ਰਸ਼ਨ : ਸਰਦਾਰ ਤੇਜਾ ਸਿੰਘ ਭੁੱਚਰ ਬਾਰੇ ਵੀ ਦੱਸੋ?*

*ਉੱਤਰ:* ਤਹਿਸੀਲ ਤਰਨ ਤਾਰਨ ਵਿੱਚ ਇਹ ਛੋਟੇ ਭੁੱਚਰ ਪਿੰਡ ਦੇ ਸਨ। ਪਹਿਲਾਂ ਇਹ ਫ਼ੌਜ ਵਿੱਚ ਸਨ। ਫਿਰ ਆਜ਼ਾਦੀ ਦੀ ਤਹਿਰੀਕ ਤੇ ਅਕਾਲੀ ਲਹਿਰ ਦੇ ਸ਼ੁਰੂ ਸਮੇਂ ਇਹ ਨੌਕਰੀ ਛੱਡ ਆਏ। ਸੈਂਟਰਲ ਮਾਝਾ ਦੀਵਾਨ ਵਿੱਚ ਵੀ ਇਹ ਸੇਵਾ ਕਰਦੇ ਰਹੇ। ਜਦੋਂ ਅਕਾਲੀ ਲਹਿਰ ਜਾਰੀ ਹੋਈ ਹੈ ਤਾਂ ਉਸ ਵਿੱਚ ਦੋ ਵਿਅਕਤੀ ਜਿਹਨਾਂ ਨੇ ਜੱਥੇਦਾਰ ਦੇ ਤੌਰ ਤੇ ਬਹੁਤ ਪ੍ਰਭਾਵ ਪਾਇਆ ਓਹਨਾਂ ਵਿੱਚੋਂ ਇਕ ਕਰਤਾਰ ਸਿੰਘ ਝੱਬਰ ਸਨ ਦੂਜੇ ਤੇਜਾ ਸਿੰਘ ਭੁੱਚਰ। ਦੋਵੇਂ ਬਹੁਤ ਚੰਗੀ ਤਰ੍ਹਾਂ ਜੱਥੇ ਬਣਾ ਸਕਦੇ ਸਨ। ਇਹ ਅਕਾਲੀਆਂ ਨੂੰ ਜੱਥੇਬੰਦ ਕਰ ਸਕਦੇ ਸਨ। ਦਿਲਚਸਪੀ ਦੀ ਗੱਲ ਇਹ ਹੈ ਕਿ ਜਦ 1920 ਵਿੱਚ ਜਲ੍ਹਿਆਂ ਵਾਲੇ ਬਾਗ ਦੇ ਵਿੱਚ ਜਲਸਾ ਹੋ ਰਿਹਾ ਸੀ ਤਾਂ ਉਸ ਵਿੱਚ ਤੇਜਾ ਸਿੰਘ ਭੁੱਚਰ ਤੇ ਕਰਤਾਰ ਸਿੰਘ ਝੱਬਰ ਦੋਵੇਂ ਸ਼ਾਮਲ ਸਨ।

## ਗੜਗੱਜ ਅਕਾਲੀ ਦਲ

*ਪ੍ਰਸ਼ਨ : ਤੁਸੀਂ ਗੜਗੱਜ ਅਕਾਲੀ ਦੱਲ ਬਾਰੇ ਦੱਸੋ? ਇਹ ਕਿਵੇਂ ਸ਼ੁਰੂ ਹੋਇਆ?*

*ਉੱਤਰ:* ਮੈਂ ਪਿੱਛੇ ਦੱਸ ਆਇਆ ਹਾਂ ਕਿ ਸਰਦਾਰ ਤੇਜਾ ਸਿੰਘ ਭੁੱਚਰ ਸੈਂਟਰਲ ਮਾਝਾ ਦੀਵਾਨ ਵਿੱਚ ਕੰਮ ਕਰਦੇ ਸਨ। ਜਦ ਉਹ ਅਕਤੂਬਰ 1920 ਵਿੱਚ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜੱਥੇਦਾਰ ਚੁਣੇ ਗਏ ਤਾਂ ਗੁਰਦੁਆਰਾ ਸੁਧਾਰ ਲਹਿਰ ਕਾਫੀ ਤਿੱਖੀ ਹੋ ਗਈ ਸੀ। ਤੇਜਾ ਸਿੰਘ ਭੁੱਚਰ ਨੇ ਕਈ ਗੁਰਦੁਆਰਿਆਂ ਉਤੇ ਜੱਥੇ ਬਣਾਕੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਤੇ ਉਹਨਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਤ ਕੀਤਾ ਗਿਆ। ਉਹਨਾਂ ਗੁਰਦੁਆਰਿਆਂ ਵਿੱਚ ਤਰਨ ਤਾਰਨ ਦਾ ਕਬਜ਼ਾ ਲੈਣਾ ਤੇ ਪੰਜੇ ਸਾਹਿਬ ਗੁਰਦੁਆਰੇ ਦਾ ਕਬਜ਼ਾ ਲੈਣ ਵਿੱਚ ਵੀ ਤੇਜਾ ਸਿੰਘ ਭੁੱਚਰ ਸ਼ਾਮਲ ਸਨ। ਪੰਜਾ ਸਾਹਿਬ ਵਿੱਚ ਜਦ ਪਹਿਲਾ ਦੀਵਾਨ ਹੋਇਆ ਤੇ ਪਹਿਲੀ ਕਮੇਟੀ ਬਣੀ ਸੀ ਮੈਂ ਵੀ ਉਸ ਵਿੱਚ ਸ਼ਾਮਲ ਸੀ। ਉਹ ਮਹੰਤ ਮਿਠਾ ਸਿੰਘ ਦੀ ਮੌਤ ਮਗਰੋਂ ਹੋਇਆ। ਉਹ ਪੰਜਾ ਸਾਹਿਬ ਦੇ ਪੁਜਾਰੀ ਸਨ।

*ਪ੍ਰਸ਼ਨ : ਮਹੰਤ ਮਿਠਾ ਸਿੰਘ ਦੀ ਮੌਤ ਕਿਹੜੇ ਸਾਲ ਹੋਈ?*

*ਉੱਤਰ:* ਉਸ ਦੀ ਮੌਤ 1920 ਵਿੱਚ ਹੋਈ ਸੀ। ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਭੁੱਚਰ ਦੋਵੇਂ ਪੰਜਾ ਸਾਹਿਬ ਦੇ ਦੀਵਾਨ ਵਿੱਚ ਮੌਜੂਦ ਸਨ। ਜਿੱਥੇ ਮਹੰਤਾਂ ਕੋਲੋਂ ਗੁਰਦੁਆਰੇ ਦਾ ਪ੍ਰਬੰਧ ਲੈ ਲਿਆ ਗਿਆ ਤੇ ਕੁਝ ਸ਼ਰਤਾਂ ਕਰਕੇ ਫ਼ੈਸਲਾ ਕੀਤਾ ਗਿਆ। ਹੋਰ ਗੁਰਦੁਆਰਿਆਂ ਨੂੰ ਵੀ ਤੇਜਾ ਸਿੰਘ ਭੁੱਚਰ ਨੇ ਕਬਜ਼ੇ ਵਿੱਚ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕੀਤਾ। ਲੇਕਿਨ ਸੈਂਟਰਲ ਮਾਝਾ ਦੀਵਾਨ ਨੇ ਓਹਨਾਂ ਨੂੰ 1922 ਵਿੱਚ ਕਿਹਾ ਕਿ ਤੁਹਾਨੂੰ ਜੋ ਆਮਦਨ ਤੇ ਖਰਚ ਦਾ ਹਿਸਾਬ ਦੇਣਾ ਚਾਹੀਦਾ ਹੈ। ਇਸ ਤੇ ਉਹਨਾਂ ਨੇ ਕੁਝ ਹਿਸਾਬ ਵੀ ਦਿੱਤਾ ਜਿਹੜਾ ਗੜਗੱਜ ਅਕਾਲੀ ਦੀਵਾਨ ਦੀ ਰਿਪੋਰਟ ਵਿੱਚ ਸ਼ਾਮਲ ਹੈ। ਪਰ ਇਸ ਗੱਲ ਤੋਂ ਸੈਂਟਰਲ ਮਾਝਾ ਦੀਵਾਨ ਤੇ ਤੇਜਾ ਸਿੰਘ ਦੇ ਕੁਝ ਮਤਭੇਦ ਹੋ ਗਏ। ਓਹਨਾਂ ਨੇ ਫਿਰ ਗੜਗੱਜ ਅਕਾਲੀ ਜੱਥਾ ਬਣਾਇਆ ਤੇ ਪਿੱਛੋਂ ਉਸ ਦਾ ਨਾਮ ਗੜਗੱਜ ਅਕਾਲੀ ਦੀਵਾਨ ਰੱਖਿਆ। ਉਹਨਾਂ ਨੇ ਅੰਮ੍ਰਿਤਸਰ ਤੋਂ ਗੜਗੱਜ ਅਕਾਲੀ

ਅਖ਼ਬਾਰ ਵੀ ਕੱਢਿਆ। ਇੱਕ ਬੱਬਰ ਸ਼ੇਰ ਅਖ਼ਬਾਰ ਵੀ ਕੱਢਿਆ। ਮਹਾਰਾਜਾ ਪਟਿਆਲਾ ਨੇ ਉਹਨਾਂ ਦੀ ਮਾਇਕ ਸਹਾਇਤਾ ਵੀ ਕੀਤੀ।

*ਪ੍ਰਸ਼ਨ : ਗੜਗੱਜ ਅਕਾਲੀ ਦਲ ਕਿੰਨਾ ਚਿਰ ਚੱਲਦਾ ਰਿਹਾ?*

*ਉਤਰ :* ਇਹ 1922 ਤੋਂ 1934 ਤੱਕ ਚਲਦਾ ਰਿਹਾ। ਇਸ ਦੌਰਾਨ ਉਹਨਾਂ ਦੀ ਮਾਇਕ ਹਾਲਤ ਬਹੁਤ ਕਮਜ਼ੋਰ ਹੋ ਗਈ ਸੀ। ਉਹਨਾਂ ਦੇ 12 ਐਡੀਟਰ ਕੈਦ ਹੋਏ ਤੇ ਪਰੈਸ ਵੀ ਜ਼ਬਤ ਹੋਈ। ਉਹਨਾਂ ਦੇ ਘਰ ਦਾ ਸਮਾਨ ਵੀ ਮੁਕੱਦਮੇ ਵਿੱਚ ਨਿਲਾਮ ਹੋ ਗਿਆ ਸੀ। ਤੇਜਾ ਸਿੰਘ ਭੁੱਚਰ ਤੇ ਕਰਤਾਰ ਸਿੰਘ ਝੱਬਰ ਨੂੰ ਸੱਤ ਤੇ ਚੌਦਾਂ ਸਾਲ ਦੀ ਕੈਦ ਭੁਗਤਣੀ ਪਈ। ਜਦ ਉਹ ਰਿਹਾਅ ਹੋ ਕੇ ਆਏ ਤਾਂ ਉਹ ਕੁਝ ਵੀ ਬਾਕੀ ਨਹੀਂ ਰਿਹਾ ਸੀ।

## ਅਕਾਲੀ ਤੇ ਕਾਂਗਰਸ

*ਪ੍ਰਸ਼ਨ : ਸ਼੍ਰੋਮਣੀ ਅਕਾਲੀ ਦਲ ਤੇ ਕਾਂਗਰਸ ਦੇ ਗੁਰਦੁਆਰਾ ਲਹਿਰ ਸਮੇਂ ਕੀ ਸਬੰਧ ਸਨ? ਇਹ ਇੱਕ ਦੂਸਰੇ ਤੋਂ ਕਿਵੇਂ ਦੂਰ ਹੁੰਦੇ ਗਏ?*

*ਉੱਤਰ:* ਸ਼੍ਰੋਮਣੀ ਅਕਾਲੀ ਦਲ ਤੇ ਕਾਂਗਰਸ ਦੇ ਸੰਬੰਧ 1920 ਤੋਂ ਲੈ ਕੇ 1939 ਤੱਕ ਬਹੁਤ ਚੰਗੇ ਰਹੇ ਤੇ ਦੋਵੇਂ ਦੇਸ਼ ਦੀ ਆਜ਼ਾਦੀ ਲਈ ਕੰਮ ਕਰਦੇ ਰਹੇ। ਸਰਦਾਰ ਖੜਕ ਸਿੰਘ ਜਿਹੜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ ਉਹ ਪੰਜਾਬ ਕਾਂਗਰਸ ਦੇ ਵੀ ਪ੍ਰਧਾਨ ਸਨ। ਮਾਸਟਰ ਤਾਰਾ ਸਿੰਘ ਵੀ 1937-38 ਤੱਕ ਪੰਜਾਬ ਕਾਂਗਰਸ ਦੇ ਮੈਂਬਰ ਰਹੇ ਹਨ। ਕਾਂਗਰਸ ਵਲੋਂ ਅਕਾਲੀ ਦਲ ਦੀ ਮੱਦਦ ਕੀਤੀ ਜਾਂਦੀ ਰਹੀ ਤੇ ਅਕਾਲੀ ਦਲ ਵਲੋਂ ਵੀ ਕਾਂਗਰਸ ਨੂੰ ਪੂਰਾ ਸਹਿਯੋਗ ਮਿਲਦਾ ਰਿਹਾ। ਗੁਰੂ ਕੇ ਬਾਗ ਦੇ ਮੋਰਚੇ ਵਿੱਚ ਬਹੁਤ ਸਾਰੇ ਕਾਂਗਰਸੀ ਨੇਤਾ ਆਏ ਸਨ। ਜਿਵੇਂ ਕਿ ਮਦਨ ਮੋਹਨ ਮਾਲਵੀਆ ਆਦਿ ਸ਼ਾਮਲ ਸਨ। ਜਦੋਂ ਬੀ ਟੀ ਅੰਗਰੇਜ਼ ਵਲੋਂ ਬਹੁਤ ਤਸ਼ੱਦਦ ਕੀਤਾ ਗਿਆ ਤਾਂ ਕਾਂਗਰਸ ਵਲੋਂ ਪੂਰਾ ਰੋਸ ਪ੍ਰਗਟ ਕੀਤਾ ਗਿਆ ਤੇ ਰੂਚੀ ਰਾਮ ਸਾਹਨੀ ਆਦਿ ਨੇ ਪੂਰੀ ਰਿਪੋਰਟ ਪ੍ਰਕਾਸ਼ਤ ਕੀਤੀ ਸੀ। ਉਹਨਾਂ ਨੇ 120 ਆਦਮੀਆਂ ਦੀਆਂ ਗੁਆਹੀਆਂ ਲਈਆਂ ਤੇ ਫ਼ੋਟੋਆਂ ਵੀ ਦਿੱਤੀਆਂ ਸਨ। ਇਸ ਪੜਤਾਲੀਆ ਕਾਂਗਰਸ ਕਮੇਟੀ ਨੇ ਸਿੱਖਾਂ ਲਈ ਤੇ ਬਾਹਰ ਵੀ ਹਮਦਰਦੀ ਦਾ ਪ੍ਰਗਟਾਵਾ ਕੀਤਾ। ਗਾਂਧੀ ਜੀ ਨੇ ਵੀ ਗਡਵਾਨੀ ਜੀ ਨੂੰ ਅੰਮ੍ਰਿਤਸਰ ਭੇਜਿਆ ਸੀ ਕਿ ਉਥੋਂ ਨਿਊਜ਼ ਬਿਊਰੋ ਕਾਇਮ ਕਰੋ ਤੇ ਅਕਾਲੀ ਦਲ ਦੀਆਂ ਖ਼ਬਰਾਂ ਲੋਕਾਂ ਤੱਕ ਜਾਣ। ਇਥੇ ਪਹਿਲੇ ਆਦਮੀ ਮਿਸਟਰ ਪੈਨੀਕਾਰ ਸਨ ਜਿਨ੍ਹਾਂ ਨੇ ਆ ਕੇ ਅਖ਼ਬਾਰਾਂ ਵਿਚ ਸਾਰਾ ਜ਼ਿਕਰ ਕੀਤਾ।

ਜੈਤੋ ਦੇ ਮੋਰਚੇ ਵੇਲੇ ਜਦੋਂ ਗੋਲੀ ਚਲਾਈ ਗਈ ਤਾਂ ਉਥੇ ਪੰਡਿਤ ਜਵਾਹਰ ਲਾਲ ਨਹਿਰੂ, ਪ੍ਰੋਫ਼ੈਸਰ ਗਡਵਾਨੀ ਤੇ ਡਾਕਟਰ ਕਿਚਲੂ ਹੁਰੀਂ ਆਏ। ਪੰਡਿਤ ਜਵਾਹਰ ਲਾਲ ਨਹਿਰੂ ਕਾਂਗਰਸ ਸਕੱਤਰ ਹੋਣ ਦੀ ਹੈਸੀਅਤ ਵਿੱਚ ਆਏ। ਜੈਤੋ ਦੇ ਸਬੰਧ ਵਿੱਚ ਕਾਂਗਰਸੀ ਨੇਤਾਵਾਂ ਵਲੋਂ ਵੀ ਨਾਗਪੁਰ ਵਿੱਚ ਜੱਥਾ ਸ਼ਾਮਲ ਹੋਇਆ ਤੇ ਕੋਈ ਲਹਿਰ ਆਈ ਇੱਕ ਦੂਜੇ ਨੂੰ ਪੂਰਾ ਸਾਥ ਦਿੱਤਾ। ਅਕਾਲੀ ਦਲ ਤੇ ਇਹ ਕਾਂਗਰਸ ਚੋਣਾਂ ਵੀ ਸਾਂਝੀਆਂ ਲੜਦੇ ਰਹੇ। 1945 ਤੱਕ ਵੀ ਕਈ ਸੀਟਾਂ ਸਾਂਝੀਆਂ ਸਨ, ਜਿਸ ਬਾਰੇ ਅਕਾਲੀ ਦਲ ਤੇ ਕਾਂਗਰਸ ਮਿਲਕੇ ਫ਼ੈਸਲਾ ਕਰਦੇ ਸਨ। 1941 ਵਿੱਚ ਜਦ ਗਾਂਧੀ ਜੀ ਨੇ ਸਤਿਆਗ੍ਰਹਿ ਕੀਤਾ ਸਰਦਾਰ ਸੰਪੂਰਣ ਸਿੰਘ ਬਰਿਸਟਰ ਵੀ ਸਤਿਆਗ੍ਰਹਿ ਕਰਨ ਵਾਲਿਆਂ ਵਿੱਚੋਂ ਸਨ। ਮੈਂ ਇਹ ਵੀ ਦੇਖਿਆ ਕਿ ਜਦ ਵੀ ਕਾਂਗਰਸ ਦਿਨ ਮਨਾਇਆ ਗਿਆ ਉਦੋਂ ਅਕਾਲੀ ਦਲ ਦੇ ਦਫਤਰ

ਪਰ ਵੀ ਕਾਂਗਰਸ ਝੰਡਾ ਝੁੱਲਦਾ ਸੀ।

ਮਾਸਟਰ ਤਾਰਾ ਸਿੰਘ ਜੀ ਪੰਜਾਬ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਵੀ ਰਹੇ ਨੇ। ਇਹ 1937-38 ਦੀ ਗੱਲ ਹੈ ਤੇ ਤੇਜਾ ਸਿੰਘ ਸਮੁੰਦਰੀ ਵੀ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਰਹੇ ਹਨ। ਜੱਥੇਦਾਰ ਊਧਮ ਸਿੰਘ ਨਾਗੋਕੇ, ਈਸ਼ਰ ਸਿੰਘ ਮਝੈਲ, ਸਰਦਾਰ ਦਰਸ਼ਨ ਸਿੰਘ ਫੇਰੂਮਾਨ ਆਦਿ ਇਹ ਸਾਰੇ ਹੀ ਅਕਾਲੀ ਦਲ ਤੇ ਕਾਂਗਰਸ ਵਿੱਚ ਵੀ ਸ਼ਾਮਲ ਸਨ। ਸਰਦਾਰ ਪਰਤਾਪ ਸਿੰਘ ਕੈਰੋਂ ਵੀ ਜਦ ਅਮਰੀਕਾ ਤੋਂ ਵਾਪਿਸ ਆਏ ਤਾਂ ਦਰਸ਼ਨ ਸਿੰਘ ਫੇਰੂਮਾਨ ਤੇ ਨਾਗੋਕੇ ਉਹਨਾਂ ਨੂੰ ਦਿੱਲੀ ਤੋਂ ਅੰਮ੍ਰਿਤਸਰ ਲੈ ਕੇ ਆਏ ਤੇ ਉਹਨਾਂ ਨੂੰ ਅਕਾਲੀ ਦਲ ਵਿੱਚ ਵੀ ਭਰਤੀ ਕੀਤਾ ਤੇ ਜਿਲ੍ਹਾ ਕਾਂਗਰਸ ਵਿੱਚ ਵੀ ਉਹਨਾਂ ਨੂੰ ਲੋਕਾਂ ਦੇ ਸਾਹਮਣੇ ਲਿਆਉਣ ਲਈ ਸੈਕਟਰੀ ਬਣਾਇਆ। ਉਹ ਸ਼੍ਰੋਮਣੀ ਕਮੇਟੀ ਦੇ ਵੀ ਮੈਂਬਰ ਰਹੇ ਨੇ।

ਪਰੰਤੂ ਅਕਾਲੀਆਂ ਤੇ ਕਾਂਗਰਸ ਦਾ ਦੂਜੀ ਜੰਗ ਦੇ ਸਮੇਂ ਫਰਕ ਪਿਆ। ਮਹਾਰਾਜਾ ਪਟਿਆਲਾ ਅੰਗਰੇਜ਼ ਸਰਕਾਰ ਹਮਾਇਤ ਉਤੇ ਸੀ। ਲੇਕਿਨ ਗੌਰਮਿੰਟ ਦੀ ਇਹ ਖਾਹਸ਼ ਸੀ ਕਿ ਜਿਸ ਪਾਰਟੀ ਦਾ ਗੁਰਦੁਆਰਿਆਂ ਤੇ ਕਬਜ਼ਾ ਹੈ ਤੇ ਲੋਕਾਂ ਵਿੱਚ ਜ਼ੋਰ ਹੈ ਉਹਨਾਂ ਦੀ ਮੱਦਦ ਜ਼ਰੂਰ ਲਈ ਜਾਵੇ। ਲਾਰਡ ਲਿਨਲਿਥਗੋ ਨੇ ਮਾਸਟਰ ਤਾਰਾ ਸਿੰਘ ਨੂੰ ਮੁਲਾਕਾਤ ਲਈ ਸੱਦਿਆ। ਉਹ ਸਾਰੀ ਚਿੱਠੀ ਮੈਂ ਪੜ੍ਹੀ ਹੈ। 1939 ਵਿੱਚ ਲਾਰਡ ਲਿਨਲਿਥਗੋ ਦੀ ਮੁਲਾਕਾਤ ਮਗਰੋਂ ਮਾਸਟਰ ਤਾਰਾ ਸਿੰਘ ਦੀ ਰਾਏ ਬਣੀ ਕਿ ਸਾਨੂੰ ਫ਼ੌਜ ਵਿੱਚ ਭਰਤੀ ਹੋਣਾ ਚਾਹੀਦਾ ਹੈ। ਇਸ ਦੇ ਇਖਤਲਾਫ਼ ਹੋਇਆ। ਉਸ ਵੇਲੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਅਕਾਲੀ ਦਲ ਦੇ ਜਨਰਲ ਸਕੱਤਰ ਸੀ। ਉਸ ਵੇਲੇ ਸਰਦਾਰ ਪਰਤਾਪ ਸਿੰਘ ਕੈਰੋਂ, ਊਧਮ ਸਿੰਘ ਨਾਗੋਕੇ ਹੁਰਾਂ ਦੀ ਰਾਏ ਸੀ ਕਿ ਸਾਨੂੰ ਅੰਗਰੇਜ਼ਾਂ ਦੀ ਮੱਦਦ ਨਹੀਂ ਕਰਨੀ ਚਾਹੀਦੀ। ਇਸ ਮਗਰੋਂ ਅੰਗਰੇਜ਼ ਭਾਰਤ ਛੱਡੋ ਅੰਦੋਲਨ ਵੇਲੇ ਦਰਸ਼ਨ ਸਿੰਘ ਫੇਰੂਮਾਨ, ਬਸੰਤ ਸਿੰਘ ਮੋਗਾ ਤੇ ਨਾਗੋਕੇ ਅਤੇ ਹੋਰ ਕਈ ਲੀਡਰ ਗ੍ਰਿਫਤਾਰ ਕੀਤੇ ਗਏ ਸਨ। ਉਹਨਾਂ ਨੂੰ ਲਾਹੌਰ ਕਿਲੇ ਵਿੱਚ ਬੰਦ ਕੀਤਾ ਗਿਆ ਸੀ। ਉਸ ਵੇਲੇ ਅਕਾਲੀਆਂ ਵਿੱਚ ਦੋ ਗਰੁੱਪ ਬਣ ਗਏ। ਇਕ ਫ਼ੌਜੀ ਭਰਤੀ ਦੇ ਹੱਕ ਵਿੱਚ ਸਨ ਤੇ ਇਕ ਕਾਂਗਰਸ ਦੇ ਹੱਕ ਵਿੱਚ ਸਨ। ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਦਿਵਾਨਾ ਆਦਿ ਫ਼ੌਜੀ ਭਰਤੀ ਦੇ ਹੱਕ ਵਿੱਚ ਸਨ। ਇਥੇ ਮੱਤਭੇਦ ਪੈਦਾ ਹੋਏ ਪਰ 1945 ਵਿੱਚ ਜਦ ਸਾਰੇ ਰਿਹਾਅ ਹੋ ਕੇ ਆਏ ਤਾਂ ਮਾਸਟਰ ਜੀ ਨੇ ਕਿਹਾ ਕਿ ਮੈਂ ਤੁਹਾਡੇ ਸਭ ਦਾ ਰਿਣੀ ਹਾਂ। ਹੁਣ ਤੁਸੀਂ ਬਾਹਰ ਆ ਗਏ ਹੋ। ਜੇ ਤੁਸੀਂ ਅਕਾਲੀ ਦਲ ਤੇ ਕਬਜ਼ਾ ਕਰਨਾ ਚਾਹੁੰਦੇ ਹੋ ਤਾਂ ਮੈਂ ਛੱਡਣ ਲਈ ਤਿਆਰ ਹਾਂ। 1948 ਵਿੱਚ ਇਹ ਗੱਲ ਬਾਹਰ ਆ ਗਈ, ਜਦੋਂ ਮਾਸਟਰ ਤਾਰਾ ਸਿੰਘ ਤੇ ਨਾਗੋਕੇ ਦਾ ਚੋਣਾਂ ਵਿੱਚ ਮੱਤਭੇਦ ਹੋ ਗਿਆ ਸੀ। ਇਹ ਚੋਣਾਂ ਸ਼੍ਰੋਮਣੀ ਕਮੇਟੀ ਦੀਆਂ ਸਨ। ਚੋਣ ਵਿੱਚ ਊਧਮ ਸਿੰਘ ਨਾਗੋਕੇ 105 ਵੋਟਾਂ ਨਾਲ ਜਿੱਤ ਗਏ। ਇਹ ਮੱਤਭੇਦ 1952 ਤੱਕ ਚਲਦਾ ਹੀ ਰਿਹਾ। ਲੇਕਿਨ 1956 ਵਿੱਚ ਜਦ ਰੀਜਨਲ ਫਾਰਮੂਲਾ ਆਇਆ ਤਾਂ ਅਕਾਲੀ ਦਲ ਨੇ ਕਿਹਾ ਕਿ ਰੀਜਨਲ ਫਾਰਮੂਲਾ ਸਾਡੇ ਅਨੁਸਾਰ ਹੈ ਇਸ ਲਈ ਅਸੀਂ ਕਾਂਗਰਸ ਨਾਲ ਸਹਿਮਤ ਹਾਂ।

## ਅਕਾਲੀ ਤੇ ਮਹਾਰਾਜਾ ਪਟਿਆਲਾ

*ਪ੍ਰਸ਼ਨ : ਤੁਸੀਂ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਬਾਰੇ ਕੀ ਕੁਝ ਜਾਣਦੇ ਹੋ ਦੱਸੋ? ਭੁਪਿੰਦਰ ਸਿੰਘ (ਮਹਾਰਾਜਾ) ਨਾਲ ਹੋਏ ਸਮਝੌਤੇ ਬਾਰੇ ਕੀ ਜਾਣਦੇ ਹੋ?*

*ਉੱਤਰ:* ਮੈਂ ਸਰਦਾਰ ਸੇਵਾ ਸਿੰਘ ਨੂੰ ਆਪਣੀ ਜ਼ਿੰਦਗੀ ਵਿੱਚ ਕਈ ਵਾਰ ਮਿਲਿਆ ਹਾਂ। ਜਦੋਂ ਉਹ ਆਖਰੀ ਵਾਰ 1931-32 ਵਿੱਚ ਰਿਹਾਅ ਹੋ ਕੇ ਆਏ ਤਾਂ ਮੈਂ ਉਦੋਂ ਵੀ ਉਨ੍ਹਾਂ ਨੂੰ ਮਿਲਿਆ ਹਾਂ। 1934-35 ਵਿੱਚ ਉਨ੍ਹਾਂ ਨੂੰ ਜਦ ਆਖ਼ਰੀ ਵਾਰ ਗ੍ਰਿਫਤਾਰ (ਠੀਕਰੀਵਾਲ ਵਿਖੇ) ਕੀਤਾ ਤਾਂ ਉਸ ਦੀਵਾਨ ਵਿੱਚ ਮੈਂ ਵੀ ਸਾਂ। ਉਥੇ ਬਹੁਤ ਵੱਡਾ ਦੀਵਾਨ ਸੀ। ਉਸ ਦੀਵਾਨ ਦੇ ਪ੍ਰਧਾਨ ਸਰਦਾਰ ਖੜਕ ਸਿੰਘ ਸਨ। ਅਸੀਂ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਦੀ ਹਵੇਲੀ ਵਿੱਚ ਬੈਠੇ ਸਾਂ ਕਿ ਸ਼ਾਮ ਨੂੰ ਪੁਲੀਸ ਨੇ ਹਵੇਲੀ ਨੂੰ ਆਕੇ ਘੇਰਾ ਪਾਇਆ ਤੇ ਸਾਨੂੰ ਪਤਾ ਲੱਗਾ ਕਿ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਗ੍ਰਿਫਤਾਰ ਕਰ ਲਏ ਹਨ। ਜੱਥੇਦਾਰ ਊਧਮ ਸਿੰਘ ਨਾਗੋਕੇ ਤੇ ਹੋਰ ਵੀ ਮਹਾਰਾਜਾ ਭੁਪਿੰਦਰ ਸਿੰਘ ਨੂੰ ਮਿਲੇ। ਸਰਦਾਰ ਸੇਵਾ ਸਿੰਘ ਨਾਲ ਨਰਮੀ ਦਾ ਵਰਤਾਓ ਕਰਨ ਲਈ ਕਿਹਾ ਪਰ ਸੇਵਾ ਸਿੰਘ ਠੀਕਰੀਵਾਲੇ ਨੇ ਭੁੱਖ ਹੜਤਾਲ ਕਾਇਮ ਰਖੀ ਤੇ ਉਨਾਂ ਦਾ 20 ਜਨਵਰੀ 1935 ਨੂੰ ਦੇਹਾਂਤ ਹੋ ਗਿਆ। ਇਹ ਪਟਿਆਲਾ ਜੇਲ੍ਹ ਦੀ ਗੱਲ ਹੈ। ਦਿਹਾਂਤ ਸਮੇਂ ਮਹਾਰਾਜੇ ਦੀ ਪੂਰੀ ਸਖ਼ਤੀ ਸੀ। ਮਾਸਟਰ ਜੀ ਨੇ ਉਸ ਸਮੇਂ ਮੈਨੂੰ ਤੇ ਸਰਦਾਰ ਸੋਹਣ ਸਿੰਘ ਡੋਰਾ ਨੂੰ ਕਿਹਾ ਕਿ ਤੁਸੀਂ ਪਟਿਆਲੇ ਜਾ ਕੇ ਕੇਸ ਦੀ ਇਨਕੁਆਇਰੀ ਕਰਕੇ ਆਉ। ਅਸੀਂ ਪਟਿਆਲੇ ਪਹੁੰਚੇ। ਦੀਵਾਨ ਪਿੰਡੀ ਦਾਸ ਨੂੰ ਮਿਲੇ ਤੇ ਕਿਹਾ ਕਿ ਅਸੀਂ ਇਨਕੁਆਇਰੀ ਲਈ ਆਏ ਹਾਂ। ਉਹਨਾਂ ਨੇ ਕਿਹਾ ਕਿ ਸਰਦਾਰ ਸਾਹਿਬ ਭੁੱਖ ਹੜਤਾਲ ਤੇ ਸਨ ਅਸੀਂ ਉਨ੍ਹਾਂ ਨੂੰ ਦੁਆਈ ਆਦਿ ਲਗਾਤਾਰ ਦਿੰਦੇ ਰਹੇ ਪਰ ਉਹ ਬਚ ਨਹੀਂ ਸਕੇ। ਅਸੀਂ ਉਸ ਨੂੰ ਕਿਹਾ ਕਿ ਤੁਸੀਂ ਸਰਦਾਰ ਸਾਹਿਬ ਦੀ ਧਰਮ ਪਤਨੀ ਤੇ ਰਿਸ਼ਤੇਦਾਰਾਂ ਨੂੰ ਕਿਉਂ ਇਤਲਾਹ ਨਹੀਂ ਦਿੱਤੀ ਤੇ ਬਗੈਰ ਬੁਲਾਏ ਉਨਾਂ ਦਾ ਅੰਤਮ ਸੰਸਕਾਰ ਕਰ ਦਿੱਤਾ ਹੈ। ਦੀਵਾਨ ਪਿੰਡੀ ਦਾਸ ਕਹਿਣ ਲੱਗੇ ਕਿ ਉਨਾਂ ਦੇ ਰਿਸ਼ਤੇਦਾਰ ਦੂਰ ਸਨ। ਉਹਨਾਂ ਨੂੰ ਲਿਆਉਣਾ ਸੌਖਾ ਨਹੀਂ ਸੀ। ਦੂਜੇ ਤੁਸੀਂ ਉਸਦੇ ਮ੍ਰਿਤਕ ਸਰੀਰ ਨੂੰ ਲੈ ਕੇ ਐਜੀਟੇਸ਼ਨ ਦੀ ਸ਼ਕਲ ਦੇਣੀ ਸੀ ਅਤੇ ਅਮਨ ਖ਼ਤਰੇ ਵਿੱਚ ਪੈਣਾ ਸੀ। ਇਸ ਲਈ ਸਟੇਟ ਨੇ ਮੁਨਾਸਿਬ ਸਮਝਿਆ ਕਿ ਇਤਲਾਹ ਨਾ ਦਿੱਤੀ ਜਾਵੇ।

ਅਸੀਂ ਜੇਲ੍ਹ ਦੇ ਦਰੋਗੇ ਅਤੇ ਸੁਪਰਡੰਟ ਨੂੰ ਮਿਲੇ। ਉਨ੍ਹਾਂ ਨੇ ਵੀ ਇਹੀ ਬਿਆਨ ਦਿੱਤਾ ਜੋ ਕਿ ਦੀਵਾਨ ਪਿੰਡੀ ਦਾਸ ਨੇ ਦਿੱਤਾ। ਇਸ ਤੋਂ ਇਹ ਮਾਲੂਮ ਹੁੰਦਾ ਸੀ ਕਿ ਸਰਕਾਰੀ ਮਸ਼ੀਨਰੀ ਦੇ ਸਭ ਨੇ ਹੀ ਇੱਕੋ ਬਿਆਨ ਦੇਣਾ ਹੈ। ਮੈਂ ਬਾਹਰ ਕੈਦੀਆਂ ਕੋਲ ਚਲਿਆ ਗਿਆ ਤੇ ਉਨਾਂ ਕੋਲੋਂ ਪੁਛਿਆ ਕਿ ਤੁਹਾਨੂੰ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਦੇ ਦੇਹਾਂਤ ਬਾਰੇ ਕੁਝ ਪਤਾ ਹੈ? ਉਹਨਾਂ ਵਿੱਚੋਂ ਕਈਆਂ ਨੇ ਦੱਸਿਆ ਕਿ ਰਾਤ ਦੇ 11-12 ਵਜੇ ਤੱਕ ਸਰਦਾਰ ਸਾਹਿਬ ਠੀਕ ਰਹੇ। ਉਸ ਤੋਂ ਮਗਰੋਂ ਜਦੋਂ ਉਹਨਾਂ ਨੂੰ ਸਖ਼ਤ ਤੰਗ ਕੀਤਾ ਗਿਆ ਤਾਂ ਉਹਨਾਂ ਨੇ ਕਿਹਾ ਕਿ ਮੈਨੂੰ ਮਾਰ ਰਹੇ ਹਨ ਤੇ ਉਹ ਆਵਾਜ਼ ਕੁਝ ਚਿਰ ਆਉਂਦੀ ਰਹੀ ਤੇ ਫਿਰ ਖਾਮੋਸ਼ ਹੋ ਗਈ। ਬਕਾਇਦਾ ਜੇਲ੍ਹ ਦੇ ਉਤੇ ਪਹਿਰਾ ਲਾ ਕੇ ਤੇ ਕੈਦੀ ਅੰਦਰ ਕੀਤੇ ਗਏ ਤੇ ਬਕਾਇਦਾ ਫ਼ੌਜ ਦੇ ਪਹਿਰੇ ਅੰਦਰ ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ ਗਿਆ ਤੇ ਉਨਾਂ ਦੀਆਂ ਅਸਥੀਆਂ ਰਖੀਆਂ ਗਈਆਂ। ਮਹਾਰਾਜਾ ਯਾਦਵਿੰਦਰ ਸਿੰਘ ਜਦ

ਮਹਾਰਾਜਾ ਭੁਪਿੰਦਰ ਸਿੰਘ ਦੇ ਮਗਰੋਂ ਮਹਾਰਾਜਾ ਬਣੇ ਤਾਂ ਉਨਾਂ ਨੇ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਦੀਆਂ ਅਸਥੀਆਂ ਮਾਣ ਸਤਿਕਾਰ ਨਾਲ ਉਹਨਾਂ ਦੇ ਪਿੰਡ ਭੇਜਣ ਦਾ ਐਲਾਨ ਕੀਤਾ। ਸਰਦਾਰ ਸਾਹਿਬ ਦੀਆਂ ਅਸਥੀਆਂ ਵੱਡੇ ਟਰੱਕ ਵਿੱਚ ਰੱਖ ਕੇ ਉਹਨਾਂ ਦੇ ਪਿੰਡ ਬਹੁਤ ਵੱਡੇ ਜਲੂਸ ਨਾਲ ਲਿਜਾਈਆਂ ਗਈਆਂ। ਉਹਨਾਂ ਦੇ ਪਿੰਡ ਸਾਰੇ ਨਗਰ ਨਿਵਾਸੀ ਇਕੱਠੇ ਸਨ ਤੇ ਉਨਾਂ ਦੇ ਪਿੰਡ ਮੈਂ ਤੇ ਸਰਦਾਰ ਮੰਗਲ ਸਿੰਘ ਨੇ ਵੀ ਤਕਰੀਰ ਕੀਤੀ ਤੇ ਉਨਾਂ ਦੀ ਕੁਰਬਾਨੀ ਬਾਰੇ ਦੱਸਿਆ ਗਿਆ। ਰਾਤ ਨੂੰ ਦੀਵਾਨ ਹੋਇਆ। ਉਨ੍ਹਾਂ ਦੀ ਯਾਦ ਵਿੱਚ ਹਰ ਸਾਲ ਉਹਨਾਂ ਦੇ ਪਿੰਡ ਜੋੜ ਮੇਲਾ ਕੀਤਾ ਜਾਂਦਾ ਹੈ।

*ਪ੍ਰਸ਼ਨ : ਅਕਾਲੀਆਂ ਤੇ ਮਹਾਰਾਜਾ ਭੁਪਿੰਦਰ ਸਿੰਘ ਦੇ ਸਮਝੌਤੇ ਬਾਰੇ ਦੱਸੋ?*

*ਉੱਤਰ:* ਅਕਾਲੀਆਂ ਨੇ 1922-23 ਤੋਂ ਲੈ ਕੇ ਮਹਾਰਾਜਾ ਪਟਿਆਲਾ ਦੇ ਵਿਰੁੱਧ ਜਹਾਦ ਕੀਤਾ। ਪਰਜਾ ਮੰਡਲ ਵੀ ਮਹਾਰਾਜਾ ਦੇ ਵਿਰੁੱਧ ਲੜਦਾ ਰਿਹਾ। ਸਰਦਾਰ ਸੇਵਾ ਸਿੰਘ ਦੀ ਮੌਤ ਤੋਂ ਮਗਰੋਂ ਅੰਦੋਲਨ ਚਲਣ ਦੀ ਆਸ ਨਾ ਰਹੀ। ਸਰਦਾਰ ਖੜਕ ਸਿੰਘ ਹੁਰਾਂ ਨੇ ਵੀ ਕੋਸ਼ਿਸ਼ ਕੀਤੀ ਤੇ ਦੀਵਾਨ ਵੀ ਕੀਤੇ, ਪਰ ਅਸਰ ਨਾ ਹੋ ਸਕਿਆ। ਫਿਰ ਕੁਝ ਆਦਮੀਆਂ ਨੇ ਮਜੀਠਾ ਹਾਊਸ ਵਿੱਚ ਗੱਲ ਕੀਤੀ। ਸਰ ਲਿਆਕਤ ਹਯਾਤ ਖਾਂ ਨੇ ਵੀ ਕਿਹਾ ਕਿ ਤੁਸੀਂ ਉਥੇ ਸਿੱਖਾਂ ਦੀ ਸਟੇਟ ਵਿੱਚ ਕਿਉਂ ਝਗੜਾ ਕਰਦੇ ਰਹਿੰਦੇ ਹੋ? ਇਸ ਗੱਲਬਾਤ ਵਿੱਚ ਸਰਦਾਰ ਸੁੰਦਰ ਸਿੰਘ ਮਜੀਠਾ, ਸਰਦਾਰ ਜੁਗਿੰਦਰ ਸਿੰਘ ਤੇ ਜੱਥੇਦਾਰ ਤੇਜਾ ਸਿੰਘ ਅਕਰਪੁਰੀ ਸ਼ਾਮਲ ਸਨ। ਮਹਾਰਾਜਾ ਪਟਿਆਲਾ ਨੇ ਵੀ ਮਾਸਟਰ ਤਾਰਾ ਸਿੰਘ ਨੂੰ ਖਰੀਦਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋਏ। ਫਿਰ ਅਕਾਲੀਆਂ ਮਹਾਰਾਜਾ ਭੁਪਿੰਦਰ ਸਿੰਘ ਨਾਲ ਗੱਲਬਾਤ ਕੀਤੀ। ਅਕਾਲੀ ਤਾਂ ਇਹ ਸੋਚਦੇ ਸਨ ਕਿ ਮਹਾਰਾਜਾ ਪਟਿਆਲੇ ਵਿਰੁੱਧ ਕੋਈ ਐਜੀਟੇਸ਼ਨ ਨਹੀਂ ਚਲ ਸਕਦੀ ਕਿਉਂਕਿ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਨੂੰ ਹੀ ਜਦੋਂ ਮਾਰ ਦਿੱਤਾ ਹੈ ਤਾਂ ਹੁਣ ਕੋਈ ਇੰਨਾ ਅਸਰ ਵਾਲਾ ਵਿਅਕਤੀ ਹੀ ਨਹੀਂ ਰਿਹਾ ਹੈ। ਮਹਾਰਾਜਾ ਭੁਪਿੰਦਰ ਸਿੰਘ ਇਹ ਸੋਚਦੇ ਸਨ ਕਿ ਅਕਾਲੀਆਂ ਨਾਲ ਲੜਾਈ ਜਾਰੀ ਰੱਖਣਾ ਵੀ ਨੁਕਸਾਨ ਵਾਲੀ ਗੱਲ ਹੈ। ਇਹਨਾਂ ਨਾਲ ਸਮਝੌਤਾ ਹੀ ਚਾਹੀਦਾ ਹੈ। ਇਸ ਦਾ ਫਿਰ ਇਕ ਰਸਤਾ ਨਿਕਲਿਆ। ਡਾਕਟਰ ਅੰਬੇਡਕਰ ਨੇ ਕਿਹਾ ਕਿ ਮੈਂ ਸਿੱਖ ਸਜਣਾ ਹੈ। ਅੰਮ੍ਰਿਤਸਰ ਵਿੱਚ ਇਕੱਠ ਹੋਇਆ ਅਤੇ ਮਾਸਟਰ ਤਾਰਾ ਸਿੰਘ ਵੀ ਸ਼ਾਮਲ ਹੋਏ। ਇਹ ਖਿਆਲ ਆਇਆ ਕਿ ਜੇ ਡਾਕਟਰ ਅੰਬੇਡਕਰ ਸਿੱਖ ਬਣਦੇ ਹਨ ਤਾਂ ਇਸ ਦਾ ਅਸਰ ਸਾਰੇ ਹਿੰਦੁਸਤਾਨ ਵਿੱਚ ਪੈ ਸਕਦਾ ਹੈ। ਸ਼੍ਰੋਮਣੀ ਕਮੇਟੀ ਦੀ ਪਰਚਾਰ ਬਰਾਂਚ ਦਾ ਨਾਮ ਬਦਲਕੇ ਸਰਬ ਹਿੰਦ ਸਿੱਖ ਮਿਸ਼ਨ ਰੱਖਿਆ ਗਿਆ। ਉਸ ਲਈ ਮਹਾਰਾਜਾ ਪਟਿਆਲਾ ਨੇ ਸਭ ਤੋਂ ਪਹਿਲਾਂ 25000 ਰੁਪਏ ਦੇਣ ਦਾ ਐਲਾਨ ਕੀਤਾ ਤੇ ਤੇਜਾ ਸਿੰਘ ਅਕਰਪੁਰੀ ਨੇ ਮਹਾਰਾਜਾ ਨਾਲ ਗੱਲ ਕਰਨ ਦਾ ਲਿੰਕ ਤੋਰਿਆ।

*ਪ੍ਰਸ਼ਨ : ਆਪ ਕਿਹੜੇ ਸਾਲ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਬਣੇ? ਆਪ ਜੀ ਦੀ ਇਸ ਪਦਵੀ ਤੇ ਨਿਯੁਕਤੀ ਦੇ ਕੀ ਕਾਰਣ ਸਨ? ਸ਼੍ਰੋਮਣੀ ਕਮੇਟੀ ਦੀ ਕਾਰਜ ਤੇ ਬਣਤਰ ਵਿਧੀ ਬਾਰੇ ਦੱਸੋ?*

*ਉੱਤਰ:* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਵਿਸ ਵਿੱਚ ਮੈਂ 1923 ਵਿੱਚ ਆਇਆ ਸਾਂ ਤੇ 1938 ਤੱਕ ਮੈਂ ਪ੍ਰਚਾਰ ਬਰਾਂਚ ਵਿੱਚ ਰਿਹਾ। ਮੇਰਾ ਸਾਰੇ ਹੀ ਲੀਡਰਾਂ ਨਾਲ ਵਾਹ ਪੈਂਦਾ ਰਿਹਾ ਹੈ ਜਿਵੇਂ ਕਿ ਮਾਸਟਰ ਤਾਰਾ ਸਿੰਘ, ਝਬਾਲ ਬਰਾਦਰਜ਼ ਆਦਿ ਤੇ ਹੋਰਨਾਂ ਨਾਲ ਵੀ। ਮੈਨੂੰ ਫਿਰ ਮਾਸਟਰ ਤਾਰਾ ਸਿੰਘ ਜੀ ਨੇ ਪ੍ਰਚਾਰ ਬਰਾਂਚ ਵਿੱਚੋਂ ਕੱਢਕੇ

ਅਕਾਲ ਤਖ਼ਤ ਦਾ ਮੀਤ ਜੱਥੇਦਾਰ ਬਣਾਇਆ। ਉਸ ਵੇਲੇ ਅਕਾਲ ਤਖ਼ਤ ਦੇ ਜੱਥੇਦਾਰ ਮੋਹਨ ਸਿੰਘ ਨਾਗੋਕੇ ਸਨ। ਮੈਂ ਲਗਾਤਾਰ 10 ਸਾਲ ਮੀਤ ਜਥੇਦਾਰੀ ਦੀ ਪਦਵੀ ਤੇ ਰਿਹਾ। ਪੁਸਤਕ ਲਿਖਣ ਦਾ ਆਰੰਭ ਵੀ ਮੈਂ ਮੀਤ ਜਥੇਦਾਰੀ ਦੀ ਪਦਵੀ ਦੇ ਦੌਰਾਨ ਹੀ ਕੀਤਾ ਹੈ। ਉਸੇ ਦਾ ਹੀ ਯੋਗਫਲ ਹੈ ਕਿ ਮੈਂ ਕਈ ਕਿਤਾਬਾਂ ਲਿਖੀਆਂ ਹਨ।

*ਪ੍ਰਸ਼ਨ : ਤੁਸੀਂ ਕਿਹੜੇ ਸੰਨ ਤੋਂ ਲੈ ਕੇ ਜੱਥੇਦਾਰ ਰਹੇ?*

*ਉੱਤਰ:* ਮੈਂ 1938 ਤੋਂ ਲੈ ਕੇ 1948 ਤੱਕ ਮੀਤ ਜੱਥੇਦਾਰ ਰਿਹਾ ਹਾਂ। 1948 ਤੋਂ ਲੈ ਕੇ 1952 ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੈਨੂੰ ਤਖ਼ਤ ਕੇਸਗੜ੍ਹ ਦਾ ਜੱਥੇਦਾਰ ਨੀਯਤ ਕੀਤਾ ਤੇ ਮੈਂ ਚਾਰ ਸਾਲ ਉਥੇ ਰਿਹਾ। 1952 ਤੋਂ 1955 ਤੱਕ ਸ੍ਰੀ ਅਕਾਲ ਤਖ਼ਤ ਦਾ ਪੂਰਾ ਜੱਥੇਦਾਰ ਵੀ ਰਿਹਾ ਹਾਂ।

*ਪ੍ਰਸ਼ਨ : ਤੁਸੀਂ ਫਿਰ ਇਹ ਪਦਵੀ ਕਿਉਂ ਛੱਡੀ, ਇਸ ਦਾ ਕਾਰਣ ਦੱਸੋ?*

*ਉੱਤਰ:* ਉਸ ਦਾ ਕਾਰਣ ਇਹ ਸੀ ਕਿ 1954 ਦੀ ਗੁਰਦੁਆਰਾ ਚੋਣ ਵਿੱਚ ਮਾਸਟਰ ਤਾਰਾ ਸਿੰਘ ਜਿੱਤ ਗਏ। ਜੱਥੇਦਾਰ ਊਧਮ ਸਿੰਘ ਨਾਗੋਕੇ ਦੀ ਪਾਰਟੀ ਹਾਰ ਗਈ। ਮੇਰਾ ਕਿਉਂਕਿ ਉਹਨਾਂ ਨਾਲ ਬਹੁਤ ਡੂੰਘਾ ਸੰਬੰਧ ਸੀ ਇਸ ਲਈ ਜਦ ਮੈਂ ਦੇਖਿਆ ਕਿ ਮੇਰੀ ਪਾਰਟੀ ਨਹੀਂ ਰਹੀ ਤਾਂ ਮੈਂ ਸੋਚਿਆ ਕਿ ਮੈਨੂੰ ਸਰਵਿਸ ਨਹੀਂ ਕਰਨੀ ਚਾਹੀਦੀ ਪਰ ਗਿਆਨੀ ਕਰਤਾਰ ਸਿੰਘ ਮੇਰੇ ਕੋਲ ਗਏ ਤੇ ਮੈਨੂੰ ਕਿਹਾ ਕਿ ਤਿੰਨ ਹੋਰ ਪੋਸਟਾਂ ਵਿਚੋਂ ਕੋਈ ਲੈ ਲਓ ਪਰ ਮੈਂ ਸੋਚਿਆ ਕਿ ਅਕਾਲ ਤਖ਼ਤ ਦੀ ਜਥੇਦਾਰੀ ਮਗਰੋਂ ਮੈਨੂੰ ਹੋਰ ਛੋਟੀ ਨੌਕਰੀ ਨਹੀਂ ਲੈਣੀ ਚਾਹੀਦੀ। ਇਸ ਕਰਕੇ ਮੈਂ ਹੋਰ ਨੌਕਰੀ ਕਰਨ ਦੀ ਗੱਲ ਛੱਡ ਦਿੱਤੀ। ਮਾਸਟਰ ਤਾਰਾ ਸਿੰਘ ਨੇ ਮੈਨੂੰ ਕਿਹਾ ਕਿ ਤੂੰ ਕੀ ਕਰਨਾ ਚਾਹੁੰਦਾ ਹੈਂ? ਜੋ ਤੇਰੇ ਨਾਲ ਬੰਦੇ ਹਨ ਓਹ ਗਲਤ ਹਨ ਪਰ ਮੈਂ ਕਿਹਾ ਕਿ ਜੋ ਤੁਹਾਡੇ ਨਾਲ ਬੰਦੇ ਹਨ ਉਹ ਵੀ ਠੀਕ ਨਹੀਂ। ਮੈਂ ਅਗਲੇ ਦਿਨ ਆਪਣਾ ਅਸਤੀਫ਼ਾ ਦੇ ਦਿੱਤਾ ਤੇ ਉਨ੍ਹਾਂ ਨੇ ਵੀ ਮੇਰੇ ਨਾਲ ਪਿਆਰ ਭਰਿਆ ਵਰਤਾਉ ਕੀਤਾ। ਮੈਂ ਵੀ ਆਪਣਾ ਇਖਲਾਕੀ ਫ਼ਰਜ ਪੂਰਾ ਕੀਤਾ।

*ਪ੍ਰਸ਼ਨ : 1947 ਦੇ ਅੱਖੀਂ ਡਿੱਠੇ ਕੁਝ ਹਾਲ ਦੱਸੋ?*

*ਉੱਤਰ:* 5 ਮਾਰਚ 1947 ਨੂੰ ਜਦ ਅੰਮ੍ਰਿਤਸਰ ਵਿਖੇ ਸ਼ਾਮ ਨੂੰ ਸਰਦਾਰ ਮੰਗਲ ਸਿੰਘ ਮੋਨੀ ਚੌਂਕ ਵਿੱਚ ਮਾਰਿਆ ਗਿਆ ਜੋ ਕਿ ਪਾਕਿਸਤਾਨ ਦੇ ਖਿਲਾਫ਼ ਢੰਡੋਰਾ ਦਿੰਦਾ ਮਾਰਿਆ ਗਿਆ ਸੀ। ਉਸ ਵੇਲੇ ਮੈਂ ਪੂਨੇ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਸੀ। ਮੈਨੂੰ ਦੱਸਿਆ ਗਿਆ ਕਿ ਰੇਡੀਓ ਤੇ ਅੱਜ ਪਤਾ ਲੱਗਿਆ ਹੈ ਕਿ ਇਕ ਮੰਗਲ ਸਿੰਘ ਮਾਰਿਆ ਗਿਆ। ਹੁਣ ਇਸ ਦਾ ਕੀ ਅਸਰ ਹੋਵੇਗਾ? ਮੈਂ ਕਿਹਾ ਕਿ ਇਹ ਅੱਗ ਹੁਣ ਸਾਰੇ ਪੰਜਾਬ ਵਿੱਚ ਫੈਲੇਗੀ।

ਦੂਸਰੇ ਮੈਨੂੰ ਮਾਸਟਰ ਤਾਰਾ ਸਿੰਘ ਨੇ ਬੀਕਾਨੇਰ ਵਿੱਚ ਹਥਿਆਰ ਲੈਣ ਲਈ ਇੱਕ ਸੱਜਣ ਜੋ ਮਿਲਟਰੀ ਦਾ ਸੀ ਉਸ ਕੋਲ ਭੇਜਿਆ ਸੀ। ਮੈਨੂੰ ਕਿਹਾ ਕਿ ਜਾ ਕੇ ਆਪਣਾ ਨਾਮ ਨਹੀਂ ਲੈਣਾ ਸਗੋਂ ਨੰਬਰ ਦੱਸਣਾ ਹੈ। ਮੈਂ ਬੀਕਾਨੇਰ ਚਲਿਆ ਗਿਆ ਤੇ ਜਾ ਕੇ ਉਸ ਆਦਮੀ ਕੋਲ ਆਪਣਾ ਨੰਬਰ ਦੱਸਿਆ। ਉਹ ਬਹੁਤ ਖੁਸ਼ ਹੋਇਆ ਤੇ ਮਾਸਟਰ ਜੀ ਦੀ ਰਾਜ਼ੀ ਖੁਸ਼ੀ ਦੀ ਗੱਲ ਪੁੱਛੀ ਤੇ ਸਾਡੀ ਪੰਜਾਬ ਵਿੱਚ ਹਥਿਆਰ ਲੈ ਜਾਣ ਦੀ ਗੱਲ ਹੋਈ। ਉਹਨਾਂ ਨੇ ਕਿਹਾ ਕਿ ਹਥਿਆਰਾਂ ਨੂੰ ਗੱਡੀ ਵਿੱਚ ਲੈ ਜਾਣਾ ਖਤਰਨਾਕ ਹੈ। ਤੁਸੀਂ ਇਸ ਤਰ੍ਹਾਂ ਕਰੋ ਕਿ 9 ਘੋੜਿਆਂ ਤੇ ਹਥਿਆਰ ਲੱਦ ਕੇ ਕਿਸੇ ਅਜਿਹੇ ਸਟੇਸ਼ਨ ਤੋਂ ਚੜ੍ਹੋ ਜੋ ਬਹੁਤ ਮਸ਼ਹੂਰ ਨਾ ਹੋਵੇ। ਮੈਂ ਇਹ ਸਾਰੀ ਗੱਲ ਮਾਸਟਰ ਤਾਰਾ ਸਿੰਘ ਨੂੰ ਆ ਕੇ ਦੱਸੀ ਕਿ ਹਥਿਆਰ ਗੱਡੀ

ਰਾਹੀਂ ਨਾ ਲਿਆਂਦੇ ਜਾਣ ਤੇ ਇਹ ਵੀ ਕਿਹਾ ਕਿ ਹਥਿਆਰਾਂ ਲਈ ਉਸ ਆਦਮੀ ਨੂੰ ਭੇਜੋ, ਜਿਸ ਨੂੰ ਕਿ ਰਸਤੇ ਵਿੱਚ ਲੋਕੀ ਨਾ ਜਾਣਦੇ ਹੋਣ ਕਿਉਂਕਿ ਮੈਂ ਪ੍ਰਚਾਰਕ ਹਾਂ ਤੇ ਲੋਕ ਮੈਨੂੰ ਸਾਰੇ ਹੀ ਥਾਵਾਂ ਤੇ ਜਾਣਦੇ ਹਨ। ਓਹਨਾਂ ਕਿਹਾ ਠੀਕ ਹੈ। ਫਿਰ ਮੈਨੂੰ ਪਤਾ ਨਹੀਂ ਕਿ ਹਥਿਆਰ ਮੰਗਵਾਉਣ ਲਈ ਓਨਾਂ ਕੀ ਕੀਤਾ। ਹਾਂ ਇਹ ਗੱਲ ਜਰੂਰ ਹੈ ਕਿ ਮਾਸਟਰ ਜੀ ਇਕੱਲੇ ਇਕ ਪਾਸੇ ਹੀ ਨਹੀਂ ਸੋਚਦੇ ਸਨ ਸਗੋਂ ਹਥਿਆਰਾਂ ਦਾ ਵੀ ਇੰਤਜ਼ਾਮ ਕਰਨਾ ਜਰੂਰੀ ਸਮਝਦੇ ਸਨ ਕਿਉਂਕਿ ਇਹਨਾਂ ਦੀ ਕਦੇ ਵੀ ਲੋੜ ਹੋ ਸਕਦੀ ਸੀ ਕਿਉਂਕਿ ਸਮਾਂ ਹੀ ਇਹੋ ਜਿਹਾ ਨਾਜ਼ੁਕ ਸੀ।

*ਪ੍ਰਸ਼ਨ : ਮਾਸਟਰ ਸੁਜਾਨ ਸਿੰਘ ਸਰਹਾਲੀ ਬਾਰੇ ਤੁਸੀਂ ਕੀ ਜਾਣਦੇ ਹੋ?*

*ਉੱਤਰ:* ਮਾਸਟਰ ਸੁਜਾਨ ਸਿੰਘ ਪਹਿਲਾਂ ਖ਼ਾਲਸਾ ਹਾਈ ਸਕੂਲ, ਸਰਹਾਲੀ ਵਿੱਚ ਟੀਚਰ ਸਨ। ਪਰ ਆਪਣੀ ਸਿਆਣਪ ਨਾਲ ਉਹ ਸਾਰੀ ਸਕੂਲ ਕਮੇਟੀ ਤੇ ਹਾਵੀ ਸਨ। ਅਕਾਲੀ ਲਹਿਰ ਵਿੱਚ ਉਹ ਸ਼ਾਮਲ ਸਨ। ਬਾਬਾ ਕੇਹਰ ਸਿੰਘ ਪੱਟੀ ਆਦਿ ਉਹਨਾਂ ਦੇ ਸਾਥੀ ਸਨ। ਉਹਨਾਂ ਨੇ ਗੌਰਮਿੰਟ ਦੇ ਭਰਤੀ ਦੇਣ ਵਿੱਚ ਦੂਜੀ ਜੰਗ ਸਮੇਂ ਮੱਦਦ ਕੀਤੀ ਸੀ ਤੇ ਗਵਰਨਰ ਪੰਜਾਬ ਨੇ ਇਕ ਖਾਸ ਦਰਬਾਰ ਕਰਕੇ ਉਸਨੂੰ ਇਕ ਤਲਵਾਰ ਭੇਂਟ ਕੀਤੀ। 1936 ਵਿੱਚ ਖ਼ਾਲਸਾ ਕਾਲਜ ਬੰਬਈ ਦੀ ਜਦੋਂ ਨੀਂਹ ਰੱਖੀ ਗਈ ਤਾਂ ਉਦੋਂ ਵੀ ਸਰਬ ਹਿੰਦ ਮਿਸ਼ਨ ਵਿੱਚ ਸ਼ਾਮਲ ਸਨ। ਉਸਦੇ ਬਾਦ ਵੀ ਅਕਾਲੀ ਮੋਰਚਿਆਂ ਸਮੇਂ ਵੀ ਕੰਮ ਕਰਦੇ ਰਹੇ ਨੇ।

*ਪ੍ਰਸ਼ਨ : ਗਿਆਨੀ ਕਰਤਾਰ ਸਿੰਘ ਬਾਰੇ ਕੁਝ ਦੱਸੋ?*

*ਉੱਤਰ:* ਗਿਆਨੀ ਕਰਤਾਰ ਸਿੰਘ ਜਦੋਂ ਪਾਲਿਟਿਕਸ ਵਿੱਚ ਆਏ ਤਾਂ ਉਸ ਵੇਲੇ ਉਹਨਾਂ ਬਾਰੇ ਰਾਇ ਇਹ ਬਣੀ ਕਿ ਉਹ ਫਕੀਰ ਆਦਮੀ ਤੇ ਅਕਾਲੀ ਲੀਡਰਾਂ ਵਿੱਚੋਂ ਬਹੁਤ ਸੂਝਵਾਨ ਸਨ। ਗਿਆਨੀ ਕਰਤਾਰ ਸਿੰਘ ਨੇ ਲਾਇਲਪੁਰ ਦੇ ਇਲਾਕੇ ਵਿੱਚ ਇੱਕ-ਦੋ ਚੋਣਾਂ ਜਿੱਤ ਕੇ ਕਾਫੀ ਮਾਣ ਹਾਸਲ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੀ ਉਹ ਸਕੱਤਰ ਰਹੇ। ਅਕਾਲੀ ਦਲ ਵਿੱਚ ਵੀ ਉਨਾਂ ਦੀ ਚਲਦੀ ਰਹੀ ਹੈ। ਪੰਜਾਬ ਦੀ ਸਿਆਸਤ ਵਿੱਚ ਓਨ੍ਹਾਂ ਦਾ ਬਹੁਤ ਅਹਿਮ ਰੋਲ ਰਿਹਾ। ਗਿਆਨੀ ਜੀ ਨੇ ਸਾਨੂੰ ਕਿਹਾ ਕਿ ਪੰਜਾਬ ਦੀ ਡਵੀਜਨ ਹੋ ਜਾਣੀ ਹੈ। ਉਨਾਂ ਨੇ ਕਿਹਾ ਕਿ ਸਾਨੂੰ ਆਜ਼ਾਦ ਪੰਜਾਬ ਮਿਲਣਾ ਚਾਹੀਦਾ ਹੈ। ਮੁਲਤਾਨ ਡਵੀਜਨ ਤੇ ਰਾਵਲਪਿੰਡੀ ਡਵੀਜਨ (ਜੋ ਮੁਸਲਮਾਨਾਂ ਦੇ ਹਨ) ਜੇ ਕੱਢ ਦੇਈਏ ਤਾਂ ਪੰਜਾਬ ਵਿੱਚੋਂ ਓਨਾਂ ਦੀ 55 ਪ੍ਰਤੀਸ਼ਤ ਗਿਣਤੀ ਘਟ ਜਾਵੇਗੀ ਤੇ ਅਸੀਂ ਮੁਸਲਿਮ ਗੁਲਾਮੀ ਤੋਂ ਬਚ ਜਾਵਾਂਗੇ। ਪੰਜਾਬ ਵਿੱਚ ਫਿਰ ਸਿੱਖ 20 ਪ੍ਰਤੀਸ਼ਤ ਹੋਣਗੇ ਤੇ ਹਿੰਦੂ 30 ਪ੍ਰਤੀਸ਼ਤ ਦੇ ਕਰੀਬ ਹੋ ਜਾਣਗੇ ਤੇ ਅਸੀਂ ਫਿਰ ਅਕਸਰੀਅਤ ਵਿੱਚ ਹੋ ਸਕਾਂਗੇ। ਸਾਡੀ ਕਦਰ ਵਧ ਜਾਵੇਗੀ।

*ਪ੍ਰਸ਼ਨ : ਸਰਦਾਰ ਪਰਤਾਪ ਸਿੰਘ ਕੈਰੋਂ ਦਾ ਪੰਜਾਬੀ ਸੂਬੇ ਦੇ ਮੋਰਚੇ ਬਾਰੇ ਖਿਆਲ ਦੱਸੋ?*

*ਉੱਤਰ:* ਸਰਦਾਰ ਪਰਤਾਪ ਸਿੰਘ ਪੰਜਾਬ ਦੀ ਤਕਸੀਮ ਨਹੀਂ ਕਰਨਾ ਚਾਹੁੰਦੇ ਸੀ। ਉਹਨਾਂ ਨੇ ਕਿਹਾ ਸੀ ਕਿ ਪੰਜਾਬ ਵੰਡਣ ਨਾਲ ਉਲਝਣਾਂ ਸ਼ੁਰੂ ਹੋ ਜਾਣਗੀਆਂ। ਪਰ ਮਾਸਟਰ ਤਾਰਾ ਸਿੰਘ ਨੇ ਭੁੱਖ ਹੜਤਾਲ ਕੀਤੀ ਕਿ ਪੰਜਾਬ ਅੱਡ ਲੈਣਾ ਹੈ। ਸਰਦਾਰ ਪਰਤਾਪ ਸਿੰਘ ਕੈਰੋਂ ਦੇ ਕਹਿਣ ਤੇ ਅਸੀਂ ਸਰਦਾਰ ਇਕਬਾਲ ਸਿੰਘ ਐਮ ਪੀ ਦੀ ਕੋਠੀ ਇਕੱਠੇ ਹੋਏ। ਜਰਨਲ ਮੋਹਨ ਸਿੰਘ, ਗਿਆਨੀ ਗੁਰਮੁੱਖ ਸਿੰਘ ਮੁਸਾਫਿਰ, ਤੇ ਹਰਿਆਣੇ ਵਿੱਚੋਂ ਪਰਤਾਪ

ਸਿੰਘ ਦੌਲਤਾ ਤੇ ਚੌਧਰੀ ਰਣਬੀਰ ਸਿੰਘ ਤੇ ਸਰਦਾਰ ਅਜੀਤ ਸਿੰਘ ਐਮ ਪੀ ਬਠਿੰਡੇ ਵਾਲੇ ਵੀ ਸਨ। ਇਹ ਪਾਸ ਹੋਇਆ ਕਿ ਕੱਲ ਨੂੰ ਪਾਰਲੀਮੈਂਟ ਦੇ ਇਜਲਾਸ ਵਿੱਚ ਕਹਿਣਾ ਹੈ ਕਿ ਪੰਜਾਬ ਦੀ ਤਕਸੀਮ ਨਾ ਹੋਵੇ। ਜਦ ਪਾਰਲੀਮੈਂਟ ਦਾ ਇਜਲਾਸ ਸ਼ੁਰੂ ਹੋਇਆ ਤੇ ਇਕ ਵਜੇ ਤੋਂ ਪੰਜ ਵਜੇ ਤੱਕ ਬਹਿਸ ਹੁੰਦੀ ਰਹੀ ਤੇ ਹਰਿਆਣੇ ਦੇ ਚੌਧਰੀ ਪਰਤਾਪ ਸਿੰਘ ਦੌਲਤਾ ਤੇ ਰਣਬੀਰ ਸਿੰਘ ਨੇ ਕਿਹਾ ਕਿ ਅਸੀਂ ਪੰਜਾਬ ਨਾਲੋਂ ਅੱਡ ਨਹੀਂ ਹੋਣਾ ਚਾਹੁੰਦੇ। ਡਵੀਯਨ ਨਾ ਕੀਤੀ ਜਾਵੇ। ਇਹ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਦੂਰ ਅੰਦੇਸ਼ੀ ਸੀ। ਉਸਨੂੰ ਪਤਾ ਸੀ ਕਿ ਪੰਜਾਬ ਨੂੰ ਹੋਰ ਵੰਡਣ ਨਾਲ ਨੁਕਸਾਨ ਹੀ ਨੁਕਸਾਨ ਹੋਣੇ ਹਨ ਕੋਈ ਲਾਭ ਨਹੀਂ ਦਿਸਦਾ, ਉਹ ਪੰਜਾਬ ਨਾ ਵੰਡਣ ਤੇ ਹੀ ਖੁਸ਼ ਸੀ।

*ਪ੍ਰਸ਼ਨ : ਸੰਤ ਫਤਹਿ ਸਿੰਘ ਜੀ ਬਾਰੇ ਕੁਝ ਦੱਸੋ?*

*ਉੱਤਰ:* ਸੰਤ ਫਤਹਿ ਸਿੰਘ ਬਾਰੇ ਮੈਂ ਬਹੁਤ ਨਹੀਂ ਜਾਣਦਾ। ਇਕ ਵਾਰੀ ਉਹ ਮੈਨੂੰ ਅਕਾਲ ਤਖ਼ਤ ਤੇ ਮਿਲੇ। ਪਾਕਿਸਤਾਨ ਦੀ ਪਹਿਲੀ ਜੰਗ ਸਮੇਂ ਇਹ ਫ਼ੈਸਲਾ ਕੀਤਾ ਗਿਆ ਕਿ ਫੌਜੀਆਂ ਨੂੰ ਦੀਵਾਲੀ ਸਮੇਂ ਮਠਿਆਈਆਂ ਦਿੱਤੀਆਂ ਜਾਣ। ਅਸੀਂ ਵੀ ਉਗਰਾਹੀ ਕੀਤੀ। 18000 ਲੱਡੂ ਤਿਆਰ ਕੀਤੇ ਸਾਰੇ ਲੋਕਾਂ ਨੇ ਬੜੇ ਉਤਸ਼ਾਹ ਨਾਲ ਉਗਰਾਹੀ ਦਿੱਤੀ। ਜਦੋਂ ਲਡੂ ਬਣ ਗਏ ਅਤੇ ਟਰੱਕ ਲੈਣ ਆਇਆ ਤਾਂ ਜਨ ਸੰਘ ਵਾਲਿਆਂ ਨੇ ਡੱਬਿਆਂ ਵਿੱਚ ਪਰਚੀਆਂ ਪਾ ਦਿੱਤੀਆਂ। ਇਸ ਤੇ ਕਾਫੀ ਰੌਲਾ ਮਚਿਆ। ਸਾਨੂੰ ਕੋਤਵਾਲੀ ਵੀ ਸਦਿਆ। ਮਾਸਟਰ ਤਾਰਾ ਸਿੰਘ ਤੇ ਸੰਤ ਫਤਹਿ ਸਿੰਘ ਨੇ ਵੀ ਆਦਮੀ ਭੇਜੇ ਤੇ ਮੇਰੀ ਮੱਦਦ ਕੀਤੀ। ਮੈਂ ਸੰਤ ਫਤਹਿ ਸਿੰਘ ਦਾ ਧੰਨਵਾਦ ਕਰਨ ਗਿਆ। ਉਹਨਾਂ ਨੇ ਇਹ ਯਤਨ ਵੀ ਕੀਤਾ ਕਿ ਮੈਂ ਉਹਨਾਂ ਨਾਲ ਰਹਾਂ। ਪਰ ਮੈਂ ਅਕਾਲ ਤਖ਼ਤ ਦੇ ਕੁੰਡਾਂ ਬਾਰੇ ਖੁਸ਼ ਨਹੀਂ ਸੀ ਕਿਉਂਕਿ ਹੇਠਾਂ ਗੁਰੂ ਮਹਾਰਾਜ ਦੀ ਬੀੜ ਰੱਖੀ ਜਾਂਦੀ ਹੈ। ਅਖ਼ੀਰ ਵਿੱਚ ਸ਼੍ਰੋਮਣੀ ਕਮੇਟੀ ਨੇ ਕੁੰਡਾਂ ਨੂੰ ਢਾਹੁਣ ਦਾ ਫ਼ੈਸਲਾ ਕਰ ਦਿੱਤਾ। ਮਾਸਟਰ ਤਾਰਾ ਸਿੰਘ ਤੋਂ ਮਗਰੋਂ ਸੰਤ ਫਤਹਿ ਸਿੰਘ ਨੇ ਅਕਾਲੀ ਪਾਰਟੀ ਨੂੰ ਪੂਰੀ ਤਰ੍ਹਾਂ ਚਲਾਇਆ ਪਰ ਉਨਾਂ ਦੇ ਮਗਰੋਂ ਹੋਰ ਕੋਈ ਅਜਿਹਾ ਲੀਡਰ ਪੈਦਾ ਨਹੀਂ ਹੋ ਸਕਿਆ।

ਗਿਆਨੀ ਪ੍ਰਤਾਪ ਸਿੰਘ ਦਾ ਦਿਹਾਂਤ 10 ਮਈ, 1984 ਨੂੰ ਹੋਇਆ।

ਡਾ. ਕਿਰਪਾਲ ਸਿੰਘ ਦੁਆਰਾ ਰਿਕਾਰਡ ਕੀਤਾ ਗਿਆ।

# XIV
# ਜੱਥੇਦਾਰ ਪ੍ਰੀਤਮ ਸਿੰਘ ਜੀ ਗੋਜਰਾਂ[1]

ਮੈਂ 1915 ਵਿੱਚ ਫ਼ੌਜ ਵਿੱਚ ਭਰਤੀ ਹੋਇਆ ਸੀ। ਮੇਰੀ ਪਲਟਨ ਦਾ ਨੰ: 58 ਰਾਈਫਲ ਸੀ। ਫ਼ੌਜ ਵਿੱਚ ਵਧੇਰੇ ਮੈਂ ਮਿਸਰ ਆਦਿ ਦੇ ਇਲਾਕੇ ਵਿੱਚ ਹੀ ਰਿਹਾ। 1918 ਵਿੱਚ ਮੈਂ ਛੁੱਟੀ ਆਇਆ ਅਤੇ ਜਦ ਅਸੀਂ ਵਾਪਸ ਗਏ ਤਾਂ ਉਥੇ ਅੰਗਰੇਜ਼ਾਂ ਦੇ ਵਿਰੁੱਧ ਲਹਿਰ ਚੱਲ ਪਈ ਅਤੇ ਉਥੇ ਫ਼ੌਜੀ ਹਕੂਮਤ ਹੋ ਗਈ। ਪਰ ਲੋਕਾਂ ਦਾ ਸਰਕਾਰ ਵਿਰੁੱਧ ਉਤਸ਼ਾਹ ਬਹੁਤ ਸੀ ਅਤੇ ਲੋਕ ਸਾਨੂੰ ਵੱਟੇ ਵੀ ਮਾਰਦੇ ਸਨ। ਪਰ ਇਹ ਲਹਿਰ ਮਹੀਨੇ ਵਿੱਚ ਹੀ ਖ਼ਤਮ ਹੋ ਗਈ। ਇੰਨੀ ਦਿਨੀਂ ਮੇਰਾ ਜੀਵਨ ਕੋਈ ਖਾਸ ਗੁਰਸਿੱਖਾਂ ਵਾਲਾ ਨਹੀਂ ਸੀ। ਭਾਵੇਂ ਮੈਂ ਅੰਮ੍ਰਿਤ ਛਕਿਆ ਹੋਇਆ ਸੀ ਪਰ ਸ਼ਰਾਬ ਆਦਿ ਦਾ ਸੇਵਨ ਵੀ ਕਰ ਲੈਂਦਾ ਸੀ। ਛੁੱਟੀ ਵਿੱਚ ਪਹਿਲਾਂ ਮੈਂ ਆਪਣੇ ਪਿੰਡ ਹੀ ਰਿਹਾ ਪਰ ਮਗਰੋਂ ਇੱਕ ਮਿੱਤਰ ਦੇ ਗਾਜੇਵਾਸ ਪਿੰਡ ਵਿੱਚ ਚਲੇ ਗਏ। ਉਥੇ ਮੇਰੇ ਮਿੱਤਰ ਨੇ ਇੱਕ ਬੜੀ ਸੁਹਣੀ ਬੱਕਰੀ ਲੈ ਆਂਦੀ। ਉਸ ਨੂੰ ਝਟਕਾਇਆ ਗਿਆ ਤਾਂ ਕੁਦਰਤੀ ਮੇਰੇ ਦਿਲ ਵਿੱਚ ਉਸ ਲਈ ਰਹਿਮ ਆਇਆ ਤਾਂ ਮੈਂ ਸ਼ਰਾਬ ਪੀਣ ਤੋਂ ਵੀ ਝਿਜਕਣ ਲੱਗਾ। ਪਰ ਹਾਲੀ ਪੂਰੀ ਤਰ੍ਹਾਂ ਨਾ ਛੁੱਟੀ। ਪਰ ਜਦ ਅਸੀਂ ਮਿਸਰ ਲਈ ਜਹਾਜ਼ ਚੜ੍ਹੇ ਤਾਂ ਮੇਰੇ ਇਸ ਵਿਚਾਰ ਨਾਲ ਸ ਜੀਵਨ ਸਿੰਘ ਅਤੇ ਸ: ਮੇਹਰ ਸਿੰਘ ਵੀ ਸਹਿਮਤ ਹੋ ਗਏ। ਇਸ ਲਈ ਜਹਾਜ਼ ਵਿਚੋਂ ਅਸੀਂ ਸਭ ਆਪਣੀਆਂ ਸ਼ਰਾਬ ਦੀਆਂ ਬੋਤਲਾਂ ਸਮੁੰਦਰ ਵਿੱਚ ਸੁੱਟ ਦਿੱਤੀਆਂ। ਸਿੱਖੀ ਪਿਆਰ ਵਾਹਿਗੁਰੂ ਵੱਲੋਂ ਹੀ ਉਤਪੰਨ ਹੋਇਆ ਅਤੇ ਅਸੀਂ ਆਪਣੇ ਲਾਂਗਰੀ ਪਾਸੋਂ ਕਛਹਿਰੇ ਵੀ ਹੱਥ ਦੇ ਹੀ ਸਵਾ ਲਏ ਅਤੇ ਰਹਿਤ ਵੀ ਰੱਖਣੀ ਆਰੰਭ ਕਰ ਦਿੱਤੀ। ਨਿਤਨੇਮ ਆਦਿ ਵੀ ਮੈਂ ਆਰੰਭ ਕਰ ਦਿੱਤਾ। ਰਾਤ ਨੂੰ ਬਾਰ੍ਹਾਂ ਵਜੇ ਤੋਂ ਟੈਲੀਫੋਨ ਦੀ ਡਿਊਟੀ ਦਿੰਦਿਆਂ ਜਾਪੁ ਸਾਹਿਬ, ਜਪੁਜੀ ਸਾਹਿਬ ਅਤੇ ਸੁਖਮਨੀ ਸਾਹਿਬ ਦੇ ਪਾਠ ਕਰਦਾ ਰਹਿੰਦਾ ਸੀ। ਇਸ ਜੀਵਨ ਨੇ ਮੇਰੀ ਫ਼ੌਜ ਵਿੱਚ ਬੜੀ ਕਦਰ ਬਣਾ ਦਿੱਤੀ ਅਤੇ ਸਾਡੇ ਕਰਨਲ ਨੇ ਵੀ ਮੇਰੇ ਇਸ ਕੰਮ ਦੀ ਪ੍ਰਸ਼ੰਸਾ ਕੀਤੀ। ਆਖ਼ੀਰ ਮਿਸਰ ਤੋਂ ਸਾਡਾ ਕੰਮ ਖਤਮ ਹੋਣ ਪੁਰ ਮੁਲਤਾਨ ਸਾਡੀ ਫ਼ੌਜ ਆ ਗਈ। ਉਥੇ ਮੈਂ ਅਤੇ ਸ: ਜੀਵਨ ਸਿੰਘ ਨੇ ਫ਼ੌਜ ਵਿਚੋਂ ਨਾਂ ਕਟਾਉਣ ਦਾ ਫ਼ੈਸਲਾ ਕਰ ਲਿਆ। ਆਖ਼ੀਰ ਮੈਂ ਬੜੇ ਯਤਨ ਨਾਲ ਆਪਣਾ ਨਾਂ ਕਟਵਾ ਲਿਆ ਅਤੇ ਇਸ ਨਾਲ ਸਰਕਾਰ ਵੱਲੋਂ ਕੁਝ ਇਨਾਮ ਵੀ ਮਿਲਿਆ। ਆਉਂਦੀ ਵਾਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ

---

1. ਪ੍ਰੀਤਮ ਸਿੰਘ ਗੋਜਰਾਂ ਦਾ ਜਨਮ 1896 ਵਿੱਚ ਪਿੰਡ ਗੋਜਰਾਂ ਤਹਿਸੀਲ ਮੂਨਕ ਜਿਲ੍ਹਾ ਸੁਨਾਮ (ਪਟਿਆਲਾ ਸਟੇਟ) ਵਿਚ ਹੋਇਆ। ਫੌਜੀ ਨੌਕਰੀ ਛੱਡ ਕੇ ਗੁਰਦਵਾਰਾ ਸੁਧਾਰ ਲਹਿਰ ਵਿਚ ਸ਼ਾਮਿਲ ਹੋਏ। ਕਈ ਵਾਰੀ ਕੈਦ ਹੋਏ। ਉਨ੍ਹਾਂ ਸਿਖ ਰਿਆਸਤਾਂ ਵਿਚ ਅਕਾਲੀਆਂ ਦੇ ਪੱਖ ਵਿਚ ਸੰਘਰਸ਼ ਕੀਤਾ।

ਲੈ ਆਏ ਅਤੇ ਪਾਠ ਮਹੰਤ ਪ੍ਰੇਮ ਪ੍ਰਕਾਸ਼ ਸਿੰਘ ਪਾਸੋਂ ਸਿੱਖਿਆ। ਸੰਤ ਗੁਲਾਬ ਸਿੰਘ ਘੋਲੀਏਵਾਲੇ ਪਾਸੋਂ ਦੂਸਰੀ ਵਾਰ ਅੰਮ੍ਰਿਤ ਛਕ ਕੇ ਆਪਣਾ ਨਾਂ ਵੀ ਦਲੀਪ ਸਿੰਘ ਤੋਂ ਪ੍ਰੀਤਮ ਸਿੰਘ ਰੱਖ ਲਿਆ ਅਤੇ ਭੁੱਲਾਂ ਬਖਸ਼ਾਈਆਂ। ਇਸ ਤੋਂ ਉਪ੍ਰੰਤ ਮੈਂ ਟਰੱਕ ਡਰਾਈਵਰੀ ਸਿੱਖੀ। ਹਾਲੀ ਮੈਂ ਸਿੱਖ ਕੇ ਹਟਿਆ ਹੀ ਸੀ ਕਿ ਨਨਕਾਣੇ ਸਾਹਿਬ ਦਾ ਸਾਕਾ ਹੋਇਆ। ਇਸ ਸਮੇਂ ਮੈਂ ਲਾਹੌਰ ਵਿੱਚ ਸੀ।

## ਸਿੱਖ ਰਿਆਸਤਾਂ ਵਿੱਚ ਅਕਾਲੀ ਲਹਿਰ

ਮੈਂ ਭੀ ਸੰਗਤਾਂ ਨਾਲ ਨਨਕਾਣੇ ਪੁੱਜਾ। ਜਦ ਬਾਉਲੀ ਸਾਹਿਬ ਅਤੇ ਡੇਹਰਾ ਸਾਹਿਬ ਪੁਰ ਵੀ ਕਬਜ਼ੇ ਹੋਣ ਲੱਗੇ ਤਾਂ ਮੈਂ ਉਨ੍ਹਾਂ ਸਭ ਮਾਮਲਿਆਂ ਵਿੱਚ ਹਿੱਸਾ ਲਿਆ। ਇਸ ਲਈ ਮੈਂ ਨੌਕਰੀ ਛੱਡ ਕੇ ਗਾਜ਼ੀ ਪੁਰ ਪਿੰਡ ਰਿਆਸਤ ਪਟਿਆਲਾ ਵਿੱਚ ਆ ਗਿਆ ਕਿਉਂਕਿ ਗੁੱਜਰਾਂ ਤੋਂ ਆ ਕੇ ਮੇਰੀ ਮਾਤਾ ਜੀ ਇਸੇ ਪਿੰਡ ਹੀ ਰਿਹਾ ਕਰਦੇ ਸੀ। ਇਸ ਪਿੰਡ ਤੋਂ ਮੈਂ ਅਤੇ ਬਾਬਾ ਕਾਹਲਾ ਸਿੰਘ ਨੇ ਅੰਮ੍ਰਿਤ ਪ੍ਰਚਾਰ ਦਾ ਜੱਥਾ ਬਣਾਇਆ ਅਤੇ ਇਸ ਇਲਾਕੇ ਵਿੱਚ ਅਸੀਂ ਬਹੁਤ ਪ੍ਰਚਾਰ ਕੀਤਾ। ਇੰਨੀਂ ਦਿਨੀਂ ਮੈਂ ਹਾਲੀ ਅਕਾਲੀ ਨਹੀਂ ਸੀ। ਅਕਾਲੀ ਦਲ ਤਾਂ ਬਣ ਚੁੱਕਾ ਸੀ ਪਰ ਇਹ ਜੱਥੇ ਹਾਲੀ ਜਿਲ੍ਹੇ ਵਾਰ ਨਹੀਂ ਸਨ। ਇਨ੍ਹਾਂ ਰਿਆਸਤਾਂ ਵਿੱਚ ਉਨੀਂ ਦਿਨੀਂ ਹਰਗੋਬਿੰਦ ਜੱਥਾ ਕਾਇਮ ਹੋਇਆ ਸੀ। ਉਸ ਦਾ ਜੱਥੇਦਾਰ ਬਾਬਾ ਹਜ਼ਾਰਾ ਸਿੰਘ ਪਿੰਡ ਨਾਗਰੀ (ਸੰਗਰੂਰ) ਸੀ। ਉਸ ਨੇ ਸਾਨੂੰ ਬਹੁਤ ਪ੍ਰੇਰਨਾ ਕੀਤੀ ਕਿ ਅਸੀਂ ਵੀ ਉਨ੍ਹਾਂ ਦਾ ਪ੍ਰਚਾਰ ਕਰਨ ਲੱਗੇ। ਮਾਲਵੇ ਵਿੱਚ ਇਸ ਹਰਗੋਬਿੰਦ ਜੱਥੇ ਵਿੱਚ ਵੀ ਅਸਾਂ ਫਿਰ ਅੰਮ੍ਰਿਤ ਪ੍ਰਚਾਰ ਕੀਤਾ। ਇੱਕ ਦਿਨ ਵਿੱਚ ਤਿੰਨ-ਤਿੰਨ ਵਾਰੀ ਅਸੀਂ ਅੰਮ੍ਰਿਤ ਪ੍ਰਚਾਰ ਕਰਦੇ ਸੀ। ਇਸ ਅੰਮ੍ਰਿਤ ਪ੍ਰਚਾਰ ਦੇ ਨਾਲ ਨਾਲ ਹੀ ਅਸੀਂ ਪੋਲੀਟੀਕਲ ਪ੍ਰਚਾਰ ਵੀ ਕਰਦੇ ਸੀ। ਉਸ ਵਿੱਚ ਅੰਗਰੇਜ਼ ਦੇ ਵਿਰੁੱਧ ਲੋਕਾਂ ਨੂੰ ਪ੍ਰੇਰਨਾ ਅਤੇ ਰਾਜਿਆਂ ਦੇ ਵਿਰੁੱਧ ਲੜਨਾ ਸੀ ਤਾਂ ਜੋ ਉਹ ਦੇਸ਼ ਦੀ ਆਜ਼ਾਦੀ ਵੱਲ ਆਉਣ। ਉਨ੍ਹੀ ਦਿਨੀਂ ਕਾਰ ਸੇਵਾ ਹੋਣੀ ਸੀ ਅਤੇ ਪਿੱਤਲ ਦਾ ਜੰਗਲਾ ਵੀ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਲੱਗਣਾ ਸੀ। ਇਸ ਲਈ ਅਸਾਂ 9 ਮਣ ਪਿੱਤਲ ਪਿੰਡਾਂ ਵਿੱਚੋਂ ਇਕੱਤਰ ਕੀਤਾ ਅਤੇ ਇਸ ਨਾਲ ਇੱਕ ਹਜ਼ਾਰ ਰੁਪਿਆ ਵੀ ਸੀ। ਇਹ ਲੈ ਕੇ ਅਸੀਂ ਅੰਮ੍ਰਿਤਸਰ ਨੂੰ ਚੱਲੇ ਤਾਂ ਮੋਰਚਾ ਗੁਰੂ ਕੇ ਬਾਗ ਦਾ ਲੱਗ ਚੁੱਕਾ ਸੀ। ਪੋਲੀਸ ਨੇ ਸ਼ਹਿਰ ਅੰਮ੍ਰਿਤਸਰ ਦੀ ਨਾਕਾ ਬੰਦੀ ਕਰ ਰੱਖੀ ਸੀ। ਇਸ ਲਈ ਸਾਨੂੰ ਸਟੇਸ਼ਨ ਮਾਸਟਰ ਦਬਲਾਨ (ਨਾਭਾ) ਨੇ ਮਾਨਾਵਾਲੇ ਦੇ ਟਿਕਟ ਲੈਣ ਲਈ ਕਿਹਾ। ਪਹਿਲਾਂ ਇਸ ਸਟੇਸ਼ਨ ਮਾਸਟਰ ਨੇ ਵੀ ਰੋਕਿਆ। ਅਸੀਂ ਵਾਪਸ ਨਹੀਂ ਸੀ ਮੁੜ ਸਕਦੇ ਕਿਉਂਕਿ ਅਸੀਂ ਅਰਦਾਸ ਕਰ ਬੈਠੇ ਸੀ। ਉਸ ਸਟੇਸ਼ਨ ਮਾਸਟਰ ਨੇ ਸਾਨੂੰ ਇਹ ਰਾਇ ਦਿੱਤੀ ਕਿ ਅਸੀਂ ਮਾਨਾਵਾਲੇ ਉਤਰ ਕੇ ਪਿੰਡ ਬਲੀ ਚਲੇ ਜਾਈਏ। ਅਸੀਂ ਇਸੇ ਤਰ੍ਹਾਂ ਹੀ ਕੀਤਾ। ਉਸ ਪਿੰਡ ਦੀ ਸੰਗਤ ਨੇ ਸਾਡੀ ਬਹੁਤ ਆਉ ਭਗਤ ਕੀਤੀ ਅਤੇ ਦੂਸਰੇ ਦਿਨ ਸਵੇਰੇ ਉਸ ਪਿੰਡ ਦੇ ਕਈ ਮੁੰਡੇ ਸਾਨੂੰ ਤਿੰਨ ਵਜੇ ਸਵੇਰੇ ਮਲਵਈ ਬੁੰਗੇ ਛੱਡ ਆਏ। ਉਨ੍ਹੀਂ ਦਿਨੀਂ ਬਾਜ਼ ਆਇਆ ਕਰਦਾ ਸੀ। ਇਹ ਸੁਨਹਿਰੀ ਬਾਜ਼ ਮੈਂ ਆਪਣੀ ਅੱਖੀਂ ਵੇਖਿਆ। ਜਦ ਇਹ ਬਾਜ਼ ਆਉਂਦਾ ਤਾਂ ਕਬੂਤਰ ਆਦਿ ਸਭ ਉੱਡ ਜਾਇਆ ਕਰਦੇ ਸੀ। ਗੁਰੂ ਕੇ ਬਾਗ ਦੀ ਵੀ ਨਾਕਾ ਬੰਦੀ ਕੀਤੀ ਗਈ ਅਤੇ ਰਾਸ਼ਨ ਨਾ ਪੁਚਾਣ ਦਿੱਤਾ ਗਿਆ ਤਾਂ ਪਿੰਡਾਂ ਦੇ ਲੋਕ ਇਕੱਠੇ ਹੋ ਕੇ ਰਾਤੋ ਰਾਤ ਰਾਸ਼ਣ ਪਹੁੰਚਾਇਆ ਕਰਦੇ ਸੀ। ਇਨ੍ਹਾਂ ਆਮ ਲੱਠ ਮਾਰ ਪੇਂਡੂਆਂ ਨੂੰ ਡੂਰਲੀ ਜੱਥੇ ਕਿਹਾ ਜਾਂਦਾ ਸੀ ਕਿਉਂਕਿ ਇਹ ਲੋਕ ਪੂਰਨ ਸਿੱਖ ਨਹੀਂ

ਸਨ। ਹਰਗੋਬਿੰਦ ਜੱਥਾ ਵੀ ਉਥੇ ਗੁਰੂ ਕੇ ਬਾਗ ਜਾਣ ਲਈ ਪੁੱਜਾ। ਮੈਂ ਵੀ ਇਸ ਜੱਥੇ ਵਿੱਚ ਗਿਆ। ਪਰ ਅਸੀਂ ਸ਼ੀਘਰ ਹੀ ਵਾਪਸ ਆ ਗਏ। ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਇਹ ਫ਼ੈਸਲਾ ਕੀਤਾ ਕਿ ਅਕਾਲੀ ਦਲ ਨੂੰ ਜ਼ਿਲ੍ਹੇਵਾਰ ਜਥੇਬੰਦ ਕੀਤਾ ਜਾਏ। ਇਸ ਕੰਮ ਲਈ ਸਾਡੀ ਹਰਗੋਬਿੰਦ ਜੱਥੇ ਦੀ ਮੀਟਿੰਗ ਮਲਵਈ ਬੁੰਗੇ ਅੰਮ੍ਰਿਤਸਰ ਵਿੱਚ ਹੋਈ ਅਤੇ ਇਹ ਫ਼ੈਸਲਾ ਹੋਇਆ ਕਿ ਇਸ ਹਰਗੋਬਿੰਦ ਜੱਥੇ ਦੀ ਥਾਂ ਹੁਣ ਰਿਆਸਤ ਵਾਰ ਜੱਥੇ ਬਣਾਏ ਜਾਣ। ਸੋ ਮੈਂ ਅਕਾਲੀ ਜੱਥਾ ਪਟਿਆਲਾ ਵਿੱਚ ਸ਼ਾਮਲ ਹੋ ਗਿਆ। ਹਾਲੀ ਤੱਕ ਮਹਾਰਾਜਾ ਪਟਿਆਲਾ ਦੇ ਵਿਰੁੱਧ ਕੋਈ ਐਜੀਟੇਸ਼ਨ ਨਹੀਂ ਸੀ। ਅਕਾਲੀ ਜੱਥੇ ਪਟਿਆਲਾ ਦਾ ਪਹਿਲਾ ਜੱਥੇਦਾਰ ਸ: ਬਲਵੰਤ ਸਿੰਘ ਚਨਾਰਥਲ ਸੀ ਅਤੇ ਮੀਤ ਜੱਥੇਦਾਰ ਸ: ਸੇਵਾ ਸਿੰਘ ਠੀਕਰੀਵਾਲੇ ਸੀ। ਭਾਵੇਂ ਵਧੇਰੇ ਲੋਕ ਸ: ਸੇਵਾ ਸਿੰਘ ਨਾਲ ਸੀ ਪਰ ਉਹ ਗੁਰਮੁਖ ਹੋਣ ਕਰਕੇ ਇਨ੍ਹਾਂ ਝਗੜਿਆਂ ਦਾ ਨਿਬੇੜਾ ਹੀ ਕਰਦੇ ਸੀ। 9 ਜੁਲਾਈ, 1923 ਨੂੰ ਅਸੀਂ ਵੀ ਇਥੇ ਰਿਆਸਤ ਪਟਿਆਲਾ ਵਿੱਚ ਅਕਾਲੀ ਜੱਥੇ ਵੱਲੋਂ ਨਾਭਾ ਡੇਅ ਮਨਾਉਣਾ ਸੀ। ਮੈਂ ਭਵਾਨੀਗੜ੍ਹ ਤਹਿਸੀਲ ਦੇ ਅਕਾਲੀ ਜੱਥੇ ਦਾ ਜੱਥੇਦਾਰ ਸੀ। ਦੀਵਾਨ ਪਟਿਆਲੇ ਵਿੱਚ ਹੁੰਦਾ ਸੀ। ਪਰ ਮੇਰੇ ਜੱਥੇ ਨੂੰ ਭਵਾਨੀਗੜ੍ਹ ਵਿਖੇ ਹੀ ਪਕੜ ਲਿਆ ਗਿਆ। ਜੱਥੇ ਨੂੰ ਭੁੱਖ ਹੜਤਾਲ ਕਰਨ ਤੋਂ ਉਪ੍ਰੰਤ ਜਦ ਵਾਪਸ ਗੁਰੂ ਗ੍ਰੰਥ ਸਾਹਿਬ ਦਿੱਤਾ ਗਿਆ ਤਾਂ ਸ਼ੀਘਰ ਹੀ ਛੱਡ ਦਿੱਤਾ। ਪਰ ਮੈਂ, ਸ: ਵਜ਼ੀਰ ਸਿੰਘ ਦਰਦੀ ਅਤੇ ਸ: ਬਸੰਤ ਸਿੰਘ ਭੱਠਲ ਸਾਰੇ ਹੀ ਕੈਦ ਵਿੱਚ ਰਹੇ। ਸਾਨੂੰ ਇੱਕ 2 ਸਾਲ ਦੀ ਕੈਦ ਕੀਤੀ ਗਈ। ਸ: ਸੇਵਾ ਸਿੰਘ ਠੀਕਰੀ ਵਾਲੇ ਨੂੰ ਪਕੜ ਕੇ ਲਾਹੌਰ ਭੇਜ ਦਿੱਤਾ ਗਿਆ ਕਿਉਂਕਿ ਉਥੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਪਰ ਕੇਸ ਚੱਲ ਰਿਹਾ ਸੀ। ਜਦ ਅਸੀਂ ਕੈਦ ਵਿੱਚ ਹੀ ਸੀ ਤਾਂ ਸ: ਵਜੀਰ ਸਿੰਘ ਦਰਦੀ ਨੂੰ ਸੁਪਰਿਟੈਨਡੈਂਟ ਜੇਲ੍ਹ ਸ: ਅਰਜਨ ਸਿੰਘ ਨੇ ਸੱਦ ਕੇ ਕਿਹਾ ਕਿ ਮਹਾਰਾਜਾ ਸਾਹਿਬ ਵੱਲੋਂ ਤੁਹਾਨੂੰ ਦਸ ਹਜ਼ਾਰ ਰੁਪਿਆ ਦਿੱਤਾ ਜਾਵੇਗਾ ਅਤੇ ਤੁਸੀਂ ਅੰਮ੍ਰਿਤਸਰ "ਜਥੇਦਾਰ" ਅਖ਼ਬਾਰ ਕੱਢ ਕੇ ਮਾਝੇ ਦੇ ਅਕਾਲੀ ਦਲ ਦੇ ਨਾਲ ਨਾ ਰਹੋ ਪਰ ਮਾਲਵੇ ਵਿੱਚ ਭਾਵੇਂ ਆਜ਼ਾਦੀ ਲਈ ਕੰਮ ਕਰੋ ਪਰ ਸ: ਵਜ਼ੀਰ ਸਿੰਘ ਨੇ ਮੇਰੀ ਸਲਾਹ ਨਾਲ ਇਹ ਸਭ ਸਕੀਮ ਠੁਕਰਾ ਦਿੱਤੀ। ਇਸੇ ਲਈ ਸਾਨੂੰ ਉਸ ਨੇ ਕੋਠੜੀਆਂ ਵਿੱਚ ਹੀ ਬੰਦ ਰੱਖਿਆ। ਮਹਾਰਾਜਾ ਪਟਿਆਲਾ ਪਹਿਲਾਂ ਨਾ ਹੀ ਸਾਡੇ ਅਤੇ ਨਾ ਹੀ ਅਕਾਲੀਆਂ ਦੇ ਇਤਨਾ ਵਿਰੋਧੀ ਸੀ। ਪਰ ਜਦ ਨਾਭੇ ਦਾ ਸਵਾਲ ਅੱਗੇ ਆਇਆ ਅਤੇ ਅਕਾਲੀਆਂ ਵੱਲੋਂ ਮੋਰਚਾ ਲੱਗਾ ਤਾਂ ਉਸਨੂੰ ਮੇਰੇ ਅਤੇ ਸ: ਸੇਵਾ ਸਿੰਘ ਦੇ ਵਿਰੁੱਧ ਖਾਸ ਕਰ ਇਹ ਰੋਸ ਸੀ ਕਿ ਅਸੀਂ ਉਹਦੀ ਰਿਆਸਤ ਦੇ ਹੁੰਦੇ ਵੀ ਅਕਾਲੀ ਦਲ ਵੱਲੋਂ ਨਾਭੇ ਦੇ ਰਾਜੇ ਲਈ ਲੜਦੇ ਸੀ। ਇਸ ਤੋਂ ਉਪ੍ਰੰਤ ਸ਼ੀਘਰ ਹੀ ਅਸਾਂ ਦਿੜਬਾ ਪਿੰਡ ਵਿੱਚ ਦੀਵਾਨ ਕੀਤਾ। ਉਸ ਦੀਵਾਨ ਨੂੰ ਕਾਨੂੰਨ ਵਿਰੁੱਧ ਕਰਾਰ ਦਿੱਤਾ ਗਿਆ ਅਤੇ ਸਾਨੂੰ ਖਾਸ ਕਰ ਪ੍ਰਬੰਧਕਾਂ ਨੂੰ ਫਿਰ ਕੈਦ ਕਰ ਦਿੱਤਾ ਗਿਆ। ਜਦ ਗੁਰਦੁਆਰਾ ਐਕਟ ਬਣਿਆ ਤਾਂ ਮੈਂ ਬਠਿੰਡਾ ਜੇਲ੍ਹ ਵਿੱਚ ਸੀ। ਪਟਿਆਲਾ ਜੇਲ੍ਹ ਵਿੱਚ ਬਾਕੀ ਕੈਦੀ ਅਕਾਲੀਆਂ ਦੇ ਰਹਿਣ ਕਰਕੇ ਬਾਗੀ ਬਣਦੇ ਸੀ, ਇਸ ਲਈ ਅਕਾਲੀਆਂ ਲਈ ਨਵੀਂ ਜੇਲ੍ਹ ਰਿਆਸਤ ਵੱਲੋਂ ਬਠਿੰਡੇ ਬਣਾਈ ਗਈ ਸੀ। ਜੇਲ੍ਹ ਵਿੱਚ ਪ੍ਰਬੰਧ ਦੇ ਵਿਰੁੱਧ ਮੈਂ ਇੱਕ ਮਹੀਨੇ ਦੀ ਹੜਤਾਲ ਵੀ ਕੀਤੀ। ਸਾਡੇ ਵਿਚੋਂ ਕਈਆਂ ਨੂੰ ਟਾਮਕੀਨ ਬੇੜੀ (ਜਿਸ ਦਾ ਭਾਰ ਸਵਾ ਮਨ ਦੇ ਕਰੀਬ ਸੀ) ਵੀ ਪਵਾਈ ਗਈ। ਸਾਡੇ ਵਿਚੋਂ ਚਾਰ ਆਦਮੀਆਂ ਨੂੰ ਪਟਿਆਲੇ ਜੇਲ੍ਹ ਵਿੱਚ ਲਿਆਂਦਾ ਗਿਆ। ਇਹ ਸ: ਸਮਸ਼ੇਰ ਸਿੰਘ ਨਾਗਰੀ, ਡਾਕਟਰ ਗੁਰਮੁਖ ਸਿੰਘ ਘਨਗਸਾ (ਪਾਇਲ), ਸ: ਭਗਵਾਨ ਸਿੰਘ ਲੌਂਗੋਵਾਲ ਅਤੇ ਇੱਕ ਹੋਰ ਸੱਜਣ ਸੀ। ਇਸ ਜੇਲ੍ਹ ਵਿੱਚ

ਇਨ੍ਹਾਂ ਸੱਜਣਾਂ ਪੁਰ ਬਹੁਤ ਸਖ਼ਤੀ ਕੀਤੀ ਗਈ ਅਤੇ ਡਾਕਟਰ ਗੁਰਮੁਖ ਸਿੰਘ ਦੀ ਘੰਡੀ ਭੰਨ ਕੇ ਉਸਨੂੰ ਜੇਲ੍ਹ ਵਾਲਿਆਂ ਨੇ ਮਾਰ ਦਿੱਤਾ। ਗੁਰਦੁਆਰਾ ਐਕਟ ਬਣਨ ਪੁਰ ਸ: ਬ: ਮਹਿਤਾਬ ਸਿੰਘ ਅਤੇ ਮਾਸਟਰ ਤਾਰਾ ਸਿੰਘ ਦੋ ਧੜਿਆਂ ਵਿੱਚ ਵੰਡੇ ਗਏ। ਗਿਆਨੀ ਸ਼ੇਰ ਸਿੰਘ ਜੋ ਕਿ ਪਿੱਛੋਂ ਠੀਕਰੀਵਾਲੇ ਦੇ ਰਹਿਣ ਵਾਲੇ ਸੀ। ਉਹ ਵੀ ਸ:ਬ: ਪਾਰਟੀ ਨਾਲ ਰਲ ਕੇ ਐਕਟ ਮੰਨ ਕੇ ਬਾਹਰ ਆ ਗਏ। ਪਰ ਮਾਸਟਰ ਤਾਰਾ ਸਿੰਘ ਅਤੇ ਸ: ਸੇਵਾ ਸਿੰਘ ਠੀਕਰੀਵਾਲਾ ਕਈ ਹੋਰ ਸੱਜਣਾਂ ਦੇ ਨਾਲ ਸ਼ਰਤਾਂ ਮੰਨਣ ਤੋਂ ਨਾਂਹ ਕਰ ਗਏ ਅਤੇ ਇਸ ਲਈ ਜੇਲ੍ਹ ਵਿੱਚ ਹੀ ਰਹੇ। ਸਰਦਾਰ ਬਹਾਦੁਰ ਮਹਿਤਾਬ ਸਿੰਘ ਨੇ ਰਿਹਾਅ ਹੋਣ ਤੋਂ ਉਪ੍ਰੰਤ ਅਕਾਲੀਆਂ ਨੂੰ ਸ਼ਰਤਾਂ ਮੰਨਵਾ ਕੇ ਛੁਡਾਉਣ ਦੀ ਲਹਿਰ ਚਲਾਈ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਬ ਦੀਆਂ ਸਭ ਜ਼ੇਲ੍ਹਾਂ ਵਿਚੋਂ ਆਦਮੀ ਰਿਹਾਅ ਕਰਵਾ ਦਿੱਤੇ। ਇਸੇ ਨੀਤੀ ਅਨੁਸਾਰ ਗਿਆਨੀ ਸ਼ੇਰ ਸਿੰਘ ਅਤੇ ਸ: ਮਹਿਤਾਬ ਸਿੰਘ, ਮਹਾਰਾਜਾ ਪਟਿਆਲਾ ਨੂੰ ਮਿਲੇ ਅਤੇ ਰਿਆਸਤੀ ਸਿੱਖਾਂ ਦੀ ਰਿਹਾਈ ਸਬੰਧੀ ਗੱਲਬਾਤ ਕੀਤੀ। ਸਿੱਟੇ ਅਨੁਸਾਰ ਸਾਨੂੰ ਸਭ ਨੂੰ ਰਿਹਾਅ ਕਰਨ ਦੇ ਹੁਕਮ ਜਾਰੀ ਹੋ ਗਏ। ਬਠਿੰਡੇ ਜੇਲ੍ਹ ਵਿੱਚ ਸਾਡਾ ਸਭ ਦਰੋਗਿਆਂ ਨਾਲ ਵੈਰ ਹੀ ਰਿਹਾ। ਪਰ ਭਾਈ ਲਛਮਨ ਸਿੰਘ ਸ਼ਹੀਦ ਦੇ ਪਿੰਡ ਦਾ ਇੱਕ ਸਿੱਖ ਦਰੋਗਾ ਜਦ ਆਇਆ ਤਾਂ ਉਸ ਨਾਲ ਸਾਡਾ ਸਲੂਕ ਚੰਗਾ ਹੋ ਗਿਆ। ਇੱਕ ਦਿਨ ਸਵੇਰੇ ਅਚਾਨਕ ਹੀ ਦਰੋਗਾ ਅਤੇ ਸਾਰੇ ਅਫ਼ਸਰ, ਡਿਪਟੀ ਕਮਿਸ਼ਨਰ ਆਦਿ ਨੇ ਆ ਕੇ ਸਾਨੂੰ ਰਿਹਾਈ ਦਾ ਹੁਕਮ ਸੁਣਾਇਆ ਪਰ ਸਾਨੂੰ ਇਸ ਨੀਤੀ ਦੀ ਕੁਝ ਸਮਝ ਨਾ ਆਈ ਅਤੇ ਦਰੋਗਾ ਨੂੰ ਮੈਂ ਇਹ ਕਿਹਾ ਕਿ ਅਸੀਂ ਰਿਹਾਅ ਨਹੀਂ ਹੋਵਾਂਗੇ ਕਿਉਂਕਿ ਸਾਨੂੰ ਰਿਹਾਈ ਦਾ ਕਾਰਨ ਪਤਾ ਨਹੀਂ ਸੀ। ਦਰੋਗੇ ਨੇ ਆਖ਼ੀਰ ਗਾਰਦਾਂ ਸਾਡੀ ਮੀਟਿੰਗ ਹੋ ਰਹੀ 'ਤੇ ਹੀ ਉਠਾ ਲਈਆਂ। ਮੈਂ ਜੇਲ੍ਹ ਵਿੱਚ ਜੱਥੇਦਾਰ ਸੀ, ਇਸ ਲਈ ਮੈਂ ਦਰੋਗਾ ਨਾਲ ਸਾਰੀ ਗੱਲਬਾਤ ਕੀਤੀ ਕਿ ਸਾਡਾ ਵਿਚਾਰ ਇਸ ਤਰ੍ਹਾਂ ਰਿਹਾਅ ਹੋਣ ਦਾ ਨਹੀਂ। ਪਰ ਉਸ ਮੈਨੂੰ ਬਾਹਰ ਦੇ ਸਾਰੇ ਹਾਲਾਤ ਦੱਸੇ ਅਤੇ ਕਿਹਾ ਕਿ ਇਹ ਸਭ ਸਰਦਾਰ ਬਹਾਦੁਰ ਪਾਰਟੀ ਦੇ ਯਤਨਾਂ ਕਰਕੇ ਤੁਸੀਂ ਰਿਹਾਅ ਹੋ ਰਹੇ ਹੋ। ਨਾਲ ਹੀ ਉਸ ਇਹ ਵੀ ਸਲਾਹ ਦਿੱਤੀ ਕਿ ਇਸ ਹਾਲਤ ਵਿੱਚ ਜਦ ਕਿ ਤੁਹਾਨੂੰ ਕੋਈ ਸ਼ਰਤ ਮੰਨਣ ਲਈ ਨਹੀਂ ਕਿਹਾ ਗਿਆ, ਤੁਹਾਨੂੰ ਰਿਹਾਅ ਹੋ ਕੇ ਆਪਣੀ ਅਕਾਲੀ ਪਾਰਟੀ ਲਈ ਕੰਮ ਕਰਨਾ ਚਾਹੀਦਾ ਹੈ। ਮੈਂ ਇਹ ਸਭ ਗੱਲਬਾਤ ਆਪਣੇ ਸਾਥੀਆਂ ਨੂੰ ਦੱਸੀ। ਅਸਾਂ ਇਹ ਫ਼ੈਸਲਾ ਕੀਤਾ ਕਿ ਅਸੀਂ ਸ਼ੀਘਰ ਹੀ ਰਿਹਾਅ ਹੋ ਜਾਈਏ। ਜਦ ਅਸੀਂ ਤਿਆਰੀ ਹੀ ਕਰ ਰਹੇ ਸੀ ਕਿ ਅਕਾਲੀ ਜੱਥਾ ਪਟਿਆਲਾ ਦਾ ਸਭ ਸਟਾਫ਼ ਅੰਦਰ ਆ ਗਿਆ। ਉਨ੍ਹੀ ਦਿਨੀਂ ਜੱਥੇਦਾਰ ਸਰਦਾਰ ਸੋਹਣ ਸਿੰਘ ਉਗੋ ਸੀ। ਉਨ੍ਹਾਂ ਨੇ ਸਾਡਾ ਸਵਾਗਤ ਬੈਂਡ ਵਾਜੇ ਆਦਿ ਨਾਲ ਕੀਤਾ। ਬਠਿੰਡੇ ਸ਼ਹਿਰ ਵਿੱਚ ਸਾਡਾ ਜਲੂਸ ਕੱਢਿਆ ਗਿਆ। ਸਾਡੇ ਆਉਣ ਤੋਂ ਪਹਿਲਾਂ ਹੀ ਪਟਿਆਲੇ ਰਿਆਸਤ ਦੀਆਂ ਸਭ ਤਹਿਸੀਲਾਂ ਦੇ ਅਕਾਲੀ ਜੱਥੇ ਗਿਆਨੀ ਸ਼ੇਰ ਸਿੰਘ ਦੀ ਪਾਰਟੀ ਨਾਲ ਮਿਲ ਚੁੱਕੇ ਸੀ ਪਰ ਭਵਾਨੀਗੜ੍ਹ ਦੀ ਤਹਿਸੀਲ ਦਾ ਜੱਥਾ ਕੇਵਲ ਇਸ ਲਈ ਨਹੀਂ ਸੀ ਮਿਲਿਆ ਕਿਉਂਕਿ ਉਹ ਮੇਰੀ ਅਤੇ ਮੇਰੇ ਸਾਥੀਆਂ ਦੀ ਸਲਾਹ ਲਏ ਤੋਂ ਬਿਨ੍ਹਾਂ ਅਜੇਹਾ ਨਹੀਂ ਸੀ ਕਰਨਾ ਚਾਹੁੰਦੇ। ਜਦੋਂ ਜਲੂਸ ਆਰੰਭ ਹੋਇਆ ਤਾਂ ਸ: ਸੋਹਣ ਸਿੰਘ ਨੇ ਮੈਨੂੰ ਵੱਖਰਿਆਂ ਕਰਕੇ ਇਹ ਪ੍ਰੇਰਨਾ ਕੀਤੀ ਕਿ ਅਸੀਂ ਸਾਰੇ ਰਿਹਾਅ ਹੋਣ ਵਾਲੇ ਆਮ ਭਾਸ਼ਨ ਨਾ ਦੇਈਏ ਕਿਉਂ ਜੋ ਮਹਾਰਾਜੇ ਨਾਲ ਸਮਝੌਤਾ ਹੋ ਗਿਆ ਹੈ ਪਰ ਅਸਾਂ ਸਭ ਇਹ ਮੰਨਣੋਂ ਇਨਕਾਰ ਕਰ ਦਿੱਤਾ ਕਿਉਂਕਿ ਇਸ ਤਰ੍ਹਾਂ ਸਾਡੀ ਆਪਣੀ ਪੋਜ਼ੀਸ਼ਨ ਖਰਾਬ ਹੋਣ ਦਾ ਵਿਚਾਰ ਸੀ। ਨਾਲ ਹੀ ਮੈਂ ਉਸਨੂੰ

ਇਹ ਪੁੱਛਿਆ ਸ: ਹਰਚਰਨ ਸਿੰਘ ਜੈਜੀ ਅਤੇ ਸ: ਭਗਤ ਸਿੰਘ ਢੋਗਲ ਰਿਹਾਅ ਹੋ ਗਏ ਹਨ। ਸ: ਸੋਹਣ ਸਿੰਘ ਨੇ ਦੱਸਿਆ ਕਿ ਉਨ੍ਹਾਂ ਦੇ ਵੀ ਰਿਹਾਅ ਹੋ ਜਾਣ ਦੀ ਆਸ ਹੈ। ਸ: ਭਗਤ ਸਿੰਘ ਢੋਗਲ ਪਟਿਆਲਾ ਫ਼ੌਜ ਵਿੱਚ ਸੀ ਅਤੇ ਇਹ ਕੀਰਤਨ ਕਰਕੇ ਬਹੁਤ ਪ੍ਰਚਾਰ ਕਰਦੇ ਸੀ। ਨਾਲ ਹੀ ਕਿਰਪਾਨ ਅਤੇ ਕਾਲੀ ਦਸਤਾਰ ਵੀ ਬੰਨ੍ਹਦੇ ਸਨ। ਇਸ ਲਈ ਸ: ਗੁਰਦਿਆਲ ਸਿੰਘ ਹਰੀਕਾ ਕਰਨੈਲ ਨੇ ਕਾਰਤੂਸ ਉਸ ਦੇ ਸੰਦੂਕ ਵਿਚੋਂ ਪਕੜਾ ਕੇ ਉਸ ਨੂੰ ਕੈਦ ਕਰਵਾ ਦਿੱਤਾ ਸੀ। ਇਹ ਕੈਦ ਫ਼ੌਜੀ ਕੋਰਟ ਵੱਲੋਂ ਹੋਈ ਸੀ। ਜਲੂਸ ਸਿੰਘ ਸਭਾ ਬਠਿੰਡਾ ਵਿੱਚ ਜਾ ਕੇ ਸਮਾਪਤ ਹੋਇਆ ਅਤੇ ਉਥੇ ਮੈਂ, ਸ: ਜਾਗੀਰ ਸਿੰਘ ਫਗੂਵਾਲੀਆ, ਭਗਵਾਨ ਸਿੰਘ ਲੌਂਗਾਵਾਲੀਆ , ਗੁਰਮੁੱਖ ਸਿੰਘ ਦਿੜਬਾ, ਸ਼ਮਸ਼ੇਰ ਸਿੰਘ ਨਾਗਰੀ ਨੇ ਬਹੁਤ ਗਰਜਵੀਆਂ ਤਕਰੀਰਾਂ ਕੀਤੀਆਂ ਅਤੇ ਜੇਲ੍ਹ ਦੀਆਂ ਸਖ਼ਤੀਆਂ ਨੂੰ ਖੁੱਲ੍ਹੇ ਦਿਲ ਵਿਸਥਾਰ ਸਹਿਤ ਲੋਕਾਂ ਅੱਗੇ ਦੱਸ ਦਿੱਤਾ। ਸ:ਅਮਰੀਕ ਸਿੰਘ ਮੈਨੇਜਰ ਸ: ਬ: ਰਣਜੀਤ ਸਿੰਘ ਦੀ ਮਿੱਲ ਵਾਲਿਆਂ ਨੇ ਸਾਡੀ ਸ਼ਾਨ ਵਿੱਚ ਰੋਟੀ ਵੀ ਰੱਖੀ। ਉਨ੍ਹਾਂ ਦਿਨਾਂ ਵਿੱਚ ਇੱਕ ਅਜੇਹੇ ਸੱਜਣ ਵੱਲੋਂ ਇਸ ਤਰ੍ਹਾਂ ਪਾਰਟੀ ਦੇਣੀ ਬੜੀ ਬਹਾਦਰੀ ਸੀ। ਉਸੇ ਰਾਤ ਅਕਾਲੀ ਜੱਥਾ ਪਟਿਆਲਾ ਜੋ ਕਿ ਸਰਦਾਰ ਬਹਾਦਰ ਪਾਰਟੀ ਨਾਲ ਸੀ, ਵੱਲੋਂ ਇੱਕ ਦੀਵਾਨ ਬਠਿੰਡੇ ਹੀ ਰੱਖਿਆ ਗਿਆ ਅਤੇ ਉਸ ਵਿੱਚ ਮਹਾਰਾਜਾ ਪਟਿਆਲਾ ਦੇ ਸਾਡੀ ਰਿਹਾਈ ਪੁਰ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ। ਕੇਵਲ ਮੈਂ ਹੀ ਇਸ ਦੀ ਵਿਰੋਧਤਾ ਲਈ ਉਠਿਆ ਅਤੇ ਸੰਗਤਾਂ ਅੱਗੇ ਇਹ ਬਿਨੈ ਕੀਤੀ ਕਿ ਜਦ ਹਾਲੀ ਸ: ਹਰਚਰਨ ਸਿੰਘ ਜੈਜੀ ਅਤੇ ਸ: ਭਗਤ ਸਿੰਘ ਆਦਿ ਸੱਜਣ ਕੈਦ ਵਿੱਚ ਹਨ, ਇਸ ਮਤੇ ਦੇ ਕੋਈ ਅਰਥ ਨਹੀਂ। ਇਸ ਲਈ ਇਹ ਵਾਪਸ ਲਿਆ ਗਿਆ ਹੈ। ਇਸ ਪੁਰ ਇਹ ਮਤਾ ਵਾਪਸ ਲਿਆ ਜਾਣਾ ਚਾਹੀਦਾ ਹੈ। ਇਸ ਤੋਂ ਉਪ੍ਰੰਤ ਮੈਂ ਅਤੇ ਉਹ ਸਭ ਸੱਜਣ ਜੋ ਰਿਹਾਅ ਹੋਏ ਸੀ, ਸਾਰੇ ਹੀ ਅੰਮ੍ਰਿਤਸਰ ਨੂੰ ਚਲੇ ਗਏ। ਸ਼੍ਰੋਮਣੀ ਕਮੇਟੀ ਉਪਰ ਸਰਦਾਰ ਬਹਾਦੁਰ ਪਾਰਟੀ ਦਾ ਕਬਜ਼ਾ ਸੀ। ਸ਼੍ਰੋਮਣੀ ਕਮੇਟੀ ਵੱਲੋਂ ਉਥੇ ਬੈਂਡ ਵਾਜਾ ਆਇਆ ਹੋਇਆ ਸੀ। ਉਹ ਬਾਕੀ ਜੱਥਿਆਂ ਵਾਂਗ ਸਾਨੂੰ ਵੀ ਜਲੂਸ ਦੇ ਰੂਪ ਵਿੱਚ ਦਰਬਾਰ ਸਾਹਿਬ ਵੱਲ ਲੈ ਗਏ। ਪਰ ਰਾਹ ਵਿੱਚ ਸਾਡਾ ਕੋਈ ਉਤਸ਼ਾਹ ਨਾਲ ਸਵਾਗਤ ਨਾ ਕੀਤਾ ਗਿਆ ਕਿਉਂਕਿ ਆਮ ਲੋਕਾਂ ਵਿੱਚ ਇਹ ਗੱਲ ਫ਼ੈਲੀ ਹੋਈ ਸੀ ਕਿ ਸਰਦਾਰ ਬਹਾਦੁਰ ਪਾਰਟੀ ਇਹ ਸਭ ਜੱਥੇ ਮੁਆਫੀਆਂ ਦੁਆ ਕੇ ਰਿਹਾਅ ਕਰਵਾ ਰਹੀ ਹੈ। ਅਕਾਲ ਤਖ਼ਤ ਵਿੱਚ ਸਾਨੂੰ ਲੈ ਜਾਇਆ ਗਿਆ ਪਰ ਉਥੇ ਸਾਨੂੰ ਸਿਰੋਪੇ ਨਾ ਦਿੱਤੇ ਗਏ। ਇਸ ਨੂੰ ਅਸਾਂ ਬਹੁਤ ਅਨੁਭਵ ਕੀਤਾ ਕਿ ਇਹ ਸਿਰੋਪੇ ਸਾਨੂੰ ਕਿਉਂ ਨਹੀਂ ਦਿੱਤੇ ਗਏ। ਇਸ ਲਈ ਮਲਵਈ ਬੁੰਗੇ ਵਿੱਚ ਬਾਕੀ ਸਾਥੀਆਂ ਨੂੰ ਛੱਡਣ ਤੋਂ ਉਪਰੰਤ ਮੈਂ ਇਸ ਸਭ ਗੱਲ ਦਾ ਪਤਾ ਲੈਣ ਲਈ ਅਕਾਲੀ ਦਲ ਦੇ ਦਫ਼ਤਰ ਵਿੱਚ ਪੁੱਜਾ। ਉਨ੍ਹੀ ਦਿਨੀਂ ਸ: ਸਰਮੁੱਖ ਸਿੰਘ ਝਬਾਲ ਪ੍ਰਧਾਨ ਸੀ। ਉਹ ਆਪ ਦਫ਼ਤਰ ਵਿੱਚ ਹੀ ਸੀ। ਉਹ ਚੰਗੀ ਤਰ੍ਹਾਂ ਮਿਲੇ ਅਤੇ ਸਾਡੀ ਰਿਹਾਈ ਬਾਰੇ ਸਭ ਗੱਲਬਾਤ ਕੀਤੀ। ਮੈਂ ਸ: ਸਰਮੁਖ ਸਿੰਘ ਨਾਲ ਜ਼ਰਾ ਤੇਜ਼ੀ ਨਾਲ ਗੱਲਬਾਤ ਕੀਤੀ ਅਤੇ ਉਸ ਪੁਰ ਗਿਲਾ ਕੀਤਾ ਕਿ ਉਹ ਕੇਵਲ ਕੁਰਸੀਆਂ ਪੁਰ ਹੀ ਬੈਠ ਸਕਦੇ ਹਨ ਅਤੇ ਜ਼ੇਲ੍ਹਾਂ ਵਿਚਲੇ ਅਕਾਲੀਆਂ ਨੂੰ ਖਬਰਦਾਰ ਨਹੀਂ ਕਰ ਸਕਦੇ। ਇਸ ਪੁਰ ਸ: ਸਰਮੁੱਖ ਸਿੰਘ ਨੇ ਜੋ ਕਿ ਠੰਢੇ ਸੁਭਾਅ ਵਾਲੇ ਸੀ, ਨੇ ਮੈਨੂੰ ਇਸ ਭੁੱਲ ਦੀ ਖਿਮਾਂ ਦੇਣ ਲਈ ਕਿਹਾ। ਇਸ ਪੁਰ ਮੈਂ ਉਸ ਨੂੰ ਆਪਣੀ ਰਿਹਾਈ ਦੀ ਪੂਰੀ ਗੱਲ ਦੱਸ ਦਿੱਤੀ। ਸ: ਸਰਮੁਖ ਸਿੰਘ ਨੇ ਸਾਨੂੰ ਅਕਾਲ ਤਖ਼ਤ ਵੱਲੋਂ ਸਿਰੋਪਾ ਦਿਵਾਉਣ ਦਾ ਫ਼ੈਸਲਾ ਕੀਤਾ ਕਿਉਂਕਿ ਅਕਾਲ ਤਖ਼ਤ ਅਕਾਲੀਆਂ ਪਾਸ ਸੀ। ਜਦ ਅਸੀਂ

ਰੋਟੀ ਖਾਣ ਤੋਂ ਪਹਿਲਾਂ ਹੀ ਦਰਬਾਰ ਸਾਹਿਬ ਚੱਲੇ ਤਾਂ ਸ:ਬਲਵੰਤ ਸਿੰਘ ਚਨਾਰਥਲ ਨੇ ਸਾਨੂੰ ਪ੍ਰਸ਼ਾਦ ਛਕਣ ਪਿਛੋਂ ਜਾਣ ਲਈ ਕਿਹਾ ਪਰ ਅਸੀਂ ਸਭ ਅਕਾਲ ਤਖ਼ਤ ਜਾ ਕੇ ਸਿਰੋਪਾ ਲੈ ਆਏ। ਜਦ ਸਾਡੇ ਪਾਸ ਇਨ੍ਹਾਂ ਸਭ ਪਟਿਆਲੇ, ਜੱਥੇ ਵਾਲਿਆਂ ਨੇ ਸਾਨੂੰ ਸਿਰੋਪਿਆਂ ਨਾਲ ਵੇਖਿਆ ਤਾਂ ਇਨ੍ਹਾਂ ਨੂੰ ਬਹੁਤ ਗੁੱਸਾ ਲੱਗਾ। ਮੈਂ ਇੱਕ ਵਾਰੀ ਫਿਰ ਸ: ਸਰਮੁੱਖ ਸਿੰਘ ਨੂੰ ਮਿਲਿਆ। ਉਨ੍ਹਾਂ ਨੇ ਮੈਨੂੰ ਇਹ ਸਲਾਹ ਦਿੱਤੀ ਕਿ ਉਸ ਦਿਨ ਦੀ ਅਕਾਲੀ ਜੱਥੇ ਪਟਿਆਲੇ ਦੀ ਮੀਟਿੰਗ ਵਿੱਚ ਗੁਰਦੁਆਰਾ ਐਕਟ ਅਤੇ ਸਮਝੌਤੇ ਬਾਰੇ ਮਤਾ ਨਾ ਪਾਸ ਹੋਣ ਦਿਓ, ਸਗੋਂ ਇਹ ਕਹੋ ਕਿ ਪਟਿਆਲੇ ਵਾਲਿਆਂ ਨੂੰ ਦੋਹਾਂ ਪਾਰਟੀਆਂ ਵਿੱਚ ਸਮਝੌਤਾ ਕਰਾਉਣ ਦਾ ਯਤਨ ਕਰਨਾ ਚਾਹੀਦਾ ਹੈ। ਸੋ, ਅਸਾਂ ਐਸੇ ਹੀ ਕੀਤਾ। ਗੁਰਦੁਆਰਾ ਐਕਟ ਬਾਰੇ ਮਤਾ ਪਾਸ ਨਾ ਹੋ ਸਕਿਆ। ਇਸ ਲਈ ਸ: ਬਲਵੰਤ ਸਿੰਘ ਚਨਾਰਥਲ ਨੇ ਸ: ਕਰਤਾਰ ਸਿੰਘ ਦੀਵਾਨੇ ਨੂੰ ਨਨਕਾਣੇ ਸਾਹਿਬ ਇਹ ਟੈਲੀਫੋਨ ਕੀਤਾ ਕਿ ਹੁਣ ਤੁਹਾਡੇ ਆਉਣ ਦੀ ਲੋੜ ਨਹੀਂ। ਇਹ ਸ: ਕਰਤਾਰ ਸਿੰਘ ਦੀਵਾਨਾ ਨਨਕਾਣੇ ਸਾਹਿਬ ਦੇ ਮੈਨੇਜਰ ਸੀ। ਉਹ ਸਾਡੀ ਪਾਰਟੀ ਦੇ ਰਿਹਾਅ ਹੋਇਆਂ ਦੇ ਸਨਮਾਨ ਵਿੱਚ ਪਾਰਟੀ ਕਰਨ ਲਈ ਪੰਜ ਸੋ ਰੁਪਿਆ ਲੈ ਕੇ ਆ ਰਹੇ ਸੀ ਪਰ ਇਨ੍ਹਾਂ ਦੇ ਮਨ੍ਹਾ ਕਰ ਦੇਣ ਕਰਕੇ ਨਾ ਆਏ ਕਿਉਂਕਿ ਮੈਂ ਅਕਾਲੀ ਦਲ ਦਾ ਪੱਖ ਲੈ ਰਿਹਾ ਸੀ ਅਤੇ ਹੁਣ ਇਸ ਪਾਰਟੀ ਦਾ ਕੋਈ ਲਾਭ ਨਹੀਂ ਸੀ। ਇਸ ਤੋਂ ਉਪ੍ਰੰਤ ਲੌਂਗੋਵਾਲ ਦੀ ਮੀਟਿੰਗ ਵਿੱਚ ਅਸਾਂ ਫਿਰ ਮਹਾਰਾਜੇ ਦੇ ਧੰਨਵਾਦ ਦਾ ਮਤਾ ਫੇਲ੍ਹ ਕਰ ਦਿੱਤਾ। ਸੋ, ਇਥੇ ਪੱਕੀਆਂ ਦੋ ਪਾਰਟੀਆਂ ਹੋ ਗਈਆਂ ਭਾਵੇਂ ਅਕਾਲੀ ਜੱਥੇ ਪੁਰ ਕਬਜ਼ਾ ਹਾਲੀ ਗਿਆਨੀ ਸ਼ੇਰ ਸਿੰਘ ਦੀ ਪਾਰਟੀ ਪਾਸ ਹੀ ਰਿਹਾ।

## ਸੇਵਾ ਸਿੰਘ ਠੀਕਰੀ ਵਾਲੇ ਨਾਲ ਸ਼ਾਮਿਲ

ਹੁਣ ਅਸੀਂ ਸਿੱਧੇ ਤੌਰ 'ਤੇ ਸ: ਸੇਵਾ ਸਿੰਘ ਠੀਕਰੀਵਾਲੇ ਨਾਲ ਰਲ ਗਏ। ਪਿੰਡ ਸੀਲ ਵਿਖੇ ਇੱਕ ਦੀਵਾਨ ਰੱਖਿਆ ਗਿਆ। ਉਸ ਵਿੱਚ ਸ: ਬ: ਮਹਿਤਾਬ ਸਿੰਘ ਨੇ ਵੀ ਭਾਸ਼ਨ ਦੇਣਾ ਸੀ। ਉਸ ਨੇ ਮੇਰੇ ਨਾਲ ਵਿਚਾਰ ਕਰਨ ਲਈ ਮੈਨੂੰ ਵੀ ਉਸ ਪਿੰਡ ਵਿੱਚ ਵਿਚਾਰ ਕਰਨ ਲਈ ਸੱਦਿਆ। ਉਨ੍ਹਾਂ ਮੈਨੂੰ ਦੱਸਿਆ ਕਿ ਮਹਾਰਾਜਾ ਪਟਿਆਲਾ ਰਿਆਸਤ ਦੇ ਗੁਰਦੁਆਰੇ ਆਦਿ ਸਭ ਮੰਗਾਂ ਪੂਰੀਆਂ ਕਰਨ ਨੂੰ ਤਿਆਰ ਹੈ ਅਤੇ ਬਾਕੀ ਰਹੇ ਆਦਮੀ ਵੀ ਛੱਡ ਰਿਹਾ ਹੈ। ਇਸ ਲਈ ਤੁਹਾਨੂੰ ਉਸ ਦੇ ਵਿਰੁੱਧ ਕੋਈ ਕਾਰਵਾਈ ਨਹੀਂ ਕਰਨੀ ਚਾਹੀਦੀ। ਇਸ ਲਈ ਤੁਹਾਨੂੰ ਸਾਡੇ ਨਾਲ ਰਹਿਣਾ ਠੀਕ ਹੈ। ਮੈਂ ਉਤਰ ਵਿੱਚ ਉਨ੍ਹਾਂ ਨੂੰ ਇਹ ਕਿਹਾ ਕਿ ਸ: ਸੇਵਾ ਸਿੰਘ ਹੀ ਸਾਡੇ ਲੀਡਰ ਹਨ, ਉਹ ਹੀ ਇਸ ਮਾਮਲੇ ਵਿੱਚ ਠੀਕ ਪੱਖ ਪੇਸ਼ ਕਰ ਸਕਦੇ ਹਨ। ਜਿਧਰ ਉਹ ਹੋਣਗੇ ਉਧਰ ਹੀ ਅਸੀਂ ਇਸ ਬਾਰੇ ਫਿਰ ਵੀ ਵਿਚਾਰ ਕਰਾਂਗੇ। ਆਖ਼ੀਰ ਅਕਾਲੀ ਦਲ ਨੇ ਸਭ ਅਕਾਲੀ ਜੱਥਿਆਂ ਦੀਆਂ ਮੁੜ ਚੋਣਾਂ ਦਾ ਐਲਾਨ ਕੀਤਾ। ਸਾਡੇ ਜੱਥੇ ਦਾ ਚੋਣ ਕੇਂਦਰ ਭਵਾਨੀਗੜ੍ਹ ਬਣਾਇਆ ਗਿਆ ਕਿਉਂਕਿ ਇਥੇ ਹੀ ਸਾਡਾ ਗੜ੍ਹ ਸੀ। ਜਨਰਲ ਸਕੱਤਰ ਅਕਾਲੀ ਦਲ ਆਪ ਚੋਣ ਕਰਾਉਣ ਲਈ ਆਏ। ਉਸ ਨੇ ਮੇਰੇ ਪਾਸੋਂ ਪੂਰੀ ਸਲਾਹ ਪਹਿਲਾਂ ਲਈ ਅਤੇ ਸ: ਸੇਵਾ ਸਿੰਘ ਠੀਕਰੀਵਾਲੇ ਦਾ ਨਾਂ ਪੇਸ਼ ਕਰਨ ਲਈ ਮਤਾ ਪਕਾਇਆ ਕਿਉਂਕਿ ਉਹ ਜੇਲ੍ਹ ਵਿੱਚ ਹੀ ਸੀ। ਚੋਣ ਵਿੱਚ ਸ: ਸੇਵਾ ਸਿੰਘ ਅਤੇ ਸ: ਬਲਵੰਤ ਸਿੰਘ ਚਨਾਰਥਲ ਦੋਹਾਂ ਦੇ ਨਾਂ ਪੇਸ਼ ਹੋਏ। ਸੁਨਾਮ ਜ਼ਿਲ੍ਹੇ ਦੇ ਡੈਲੀਗੇਟ ਵਾਕਆਊਟ ਕਰ ਗਏ ਅਤੇ ਚੋਣ ਮੁਲਤਵੀ ਕੀਤੀ ਗਈ। ਆਖ਼ੀਰ ਸਭ ਦੋ

ਧੜੇ ਦੇ ਆਦਮੀਆਂ ਨੇ ਇਹ ਫ਼ੈਸਲਾ ਕੀਤਾ ਕਿ ਪ੍ਰਧਾਨ ਸ: ਸੇਵਾ ਸਿੰਘ ਹੀ ਬਣੇ ਅਤੇ ਐਕਟਿੰਗ ਪ੍ਰਧਾਨ ਨੀਯਤ ਕਰਨ ਲਈ ਸ: ਸੇਵਾ ਸਿੰਘ ਪਾਸ ਲਾਹੌਰ ਡੈਪੂਟੇਸ਼ਨ ਜਾਏ। ਜਿਸ ਨੂੰ ਉਹ ਕਹਿਣ ਉਹ ਬਣਾਇਆ ਜਾਏ। ਚੋਣ ਵਿੱਚ ਕੇਵਲ ਜੂਨੀਅਰ ਅਤੇ ਸੀਨੀਅਰ ਮੀਤ ਪ੍ਰਧਾਨ ਦੀ ਕਰਵਾਈ ਜਾਵੇ। ਬਹੁਤ ਮਤ ਭੇਦ ਪਿਛੋਂ ਮੈਂ ਆਪ ਹੀ ਇਹ ਐਲਾਨ ਕਰ ਦਿੱਤਾ ਕਿ ਮੈਂ ਹੀ ਜੂਨੀਅਰ ਮੀਤ ਪ੍ਰਧਾਨ ਅਤੇ ਸ: ਹਰਦਿੱਤ ਸਿੰਘ ਸੀਨੀਅਰ ਮੀਤ ਪ੍ਰਧਾਨ ਬਣਦੇ ਹਾਂ। ਇਸ ਪੁਰ ਫ਼ੈਸਲਾ ਹੋ ਗਿਆ। ਪਰ ਜਦ ਸ: ਸੇਵਾ ਸਿੰਘ ਪਾਸ ਡੈਪੂਟੇਸ਼ਨ ਗਿਆ ਤਾਂ ਉਨ੍ਹਾਂ ਨੇ ਸ:ਹੀਰਾ ਸਿੰਘ ਕਲਾਲਾ ਨੂੰ ਐਕਟਿੰਗ ਪ੍ਰਧਾਨ ਅਤੇ ਸ: ਦੀਵਾਨ ਸਿੰਘ ਗਿੱਦੜੀ ਨੂੰ ਜਨਰਲ ਸਕੱਤਰ ਬਣਾ ਦਿੱਤਾ। ਜਦ ਇਹ ਫ਼ੈਸਲਾ ਹੋਇਆ ਅਤੇ ਵਰਕਿੰਗ ਕਮੇਟੀ ਦੇ ਮੈਂਬਰ ਵੀ ਜਨਰਲ ਸਕੱਤਰ ਵੱਲੋਂ ਨਾਮਜ਼ਦ ਕਰ ਦਿੱਤੇ ਗਏ ਤਾਂ ਦੂਸਰੀ ਪਾਰਟੀ ਨੇ ਸਾਨੂੰ ਚਾਰਜ ਦੇਣ ਤੋਂ ਨਾਂਹ ਕਰ ਦਿੱਤੀ। ਇਸ ਪੁਰ ਦੋ ਵੱਖਰੇ ਵੱਖਰੇ ਜੱਥੇ ਬਣ ਗਏ। ਇਸ ਪਰ ਮੈਂ ਲਾਹੌਰ ਜੇਲ੍ਹ ਵਿੱਚ ਮਿਲਣ ਲਈ ਸ:ਸੇਵਾ ਸਿੰਘ ਠੀਕਰੀਵਾਲੇ ਪਾਸ ਗਿਆ। ਖਾਸ ਕਰ ਮੈਂ ਇਹ ਪਤਾ ਕਰਨ ਲਈ ਗਿਆ ਕਿ ਠੀਕ ਹੀ ਉਨ੍ਹਾਂ ਵੱਲੋਂ ਸ: ਹੀਰਾ ਸਿੰਘ ਕਲਾਲਾ ਨੂੰ ਜੱਥੇਦਾਰ ਨੀਯਤ ਕੀਤਾ ਗਿਆ ਹੈ। ਸ:ਸੇਵਾ ਸਿੰਘ ਨੇ ਮੈਨੂੰ ਬਹੁਤ ਉਤਸ਼ਾਹ ਦਿਵਾਉਣ ਦਾ ਯਤਨ ਕੀਤਾ। ਉਨ੍ਹਾਂ ਮੈਨੂੰ ਇਹ ਕਿਹਾ ਕਿ ਭਾਵੇਂ ਬਹੁਤ ਥੋੜ੍ਹੇ ਆਦਮੀ ਕਿਉਂ ਨਾ ਰਹਿ ਜਾਣ ਅਸੀਂ ਕੰਮ ਅਕਾਲੀ ਦਲ ਦੇ ਨਾਲ ਰਹਿ ਕੇ ਹੀ ਕਰਨਾ ਹੈ। ਇਸ ਪੁਰ ਮੈਂ ਵਾਪਸ ਆ ਕੇ ਸ: ਸੇਵਾ ਸਿੰਘ ਦੇ ਨਾਮ ਹੇਠਾਂ ਲੋਕਾਂ ਪਾਸ ਅਪੀਲ ਕੀਤੀ ਕਿ ਉਹ ਅਕਾਲੀ ਦਲ ਨਾਲ ਹੀ ਰਹਿਣ। ਅਸੀਂ ਹੁਣ ਆਪਣੇ ਪ੍ਰਾਪੇਗੰਡੇ ਲਈ ਥਾਂ ਥਾਂ ਦੀਵਾਨ ਕੀਤੇ। ਨਾਭਾ ਡੇ ਅਸੀਂ ਭਵਾਨੀਗੜ੍ਹ ਵਿਖੇ ਮਨਾਉਣ ਦਾ ਯਤਨ ਕੀਤਾ ਪਰ ਪੋਲੀਸ ਨੇ ਉਸ ਦੀਵਾਨ ਨੂੰ ਬੰਦ ਕਰਨ ਦਾ ਯਤਨ ਕੀਤਾ। ਇਸ ਝਗੜੇ ਵਿੱਚ ਜਦ ਜਲੂਸ ਕਢਣ ਲਈ ਲੋਕ ਬਾਹਰ ਆਏ ਤਾਂ ਪੋਲੀਸ ਵੱਲੋਂ ਦਰਬਾਰ ਸਾਹਿਬ (ਗ੍ਰੰਥ ਸਾਹਿਬ) ਦੀ ਮੰਜੀ ਸਾਹਿਬ ਤੋੜ ਦਿੱਤੀ ਗਈ। ਇਸ ਤਰ੍ਹਾਂ ਮਹਾਰਾਜੇ ਵਿਰੁੱਧ ਨਫਰਤ ਫ਼ੈਲ ਗਈ। ਜਦ ਲਾਹੌਰ ਜੇਲ੍ਹ ਵਿਚੋਂ ਅਕਾਲੀ ਲੀਡਰਾਂ ਮਾ: ਤਾਰਾ ਸਿੰਘ ਆਦਿ ਨੂੰ ਛੱਡਿਆ ਗਿਆ ਪਰ ਸ: ਸੇਵਾ ਸਿੰਘ ਨੂੰ ਮਹਾਰਾਜੇ ਪਟਿਆਲੇ ਨੇ ਸਿੱਧਾ ਹੀ ਇਥੇ ਪਟਿਆਲੇ ਮੰਗਵਾ ਲਿਆ। ਹੁਣ ਸਾਰੀ ਰਿਆਸਤ ਵਿੱਚ ਸ:ਸੇਵਾ ਸਿੰਘ ਨੂੰ ਰਿਹਾਅ ਕਰਵਾਉਣ ਲਈ ਲਹਿਰ ਆਰੰਭ ਹੋ ਗਈ। ਇਸ ਸਿਲਸਿਲੇ ਵਿੱਚ ਅਕਾਲੀ ਦਲ ਨੇ ਘੜਾਨੀ ਘਨੋਟੀ ਤਹਿਸੀਲ ਪਾਇਲ ਵਿੱਚ ਇੱਕ ਦੀਵਾਨ ਹੋਇਆ ਇਸ ਵਿੱਚ ਬਾਬਾ ਖੜਕ ਸਿੰਘ ਅਤੇ ਮਾ: ਤਾਰਾ ਸਿੰਘ ਵੀ ਆਏ। ਇਸ ਦੀਵਾਨ ਵਿੱਚ ਬਹੁਤ ਸਿੱਖ ਸ਼ਾਮਲ ਹੋਏ। ਇਸ ਦੀਵਾਨ ਦੀ ਮਹਤੱਤਾ ਨੂੰ ਵੇਖ ਕੇ ਮਹਾਰਾਜਾ ਪਟਿਆਲਾ ਨੇ ਸਖ਼ਤੀ ਕਰਨ ਦੀ ਠਾਣ ਲਈ। ਇਸ ਸਖ਼ਤੀ ਦੇ ਹੁੰਦੇ ਵੀ ਬਾਬਾ ਖੜਕ ਸਿੰਘ ਅਤੇ ਜੱਥੇਦਾਰ ਉਧਮ ਸਿੰਘ ਨਾਗੋਕੇ ਨੇ ਸਾਰੀ ਰਿਆਸਤ ਪਟਿਆਲੇ ਦਾ ਦੌਰਾ ਕੀਤਾ। ਪਟਿਆਲੇ ਵਿੱਚ ਜਦ ਬਾਬਾ ਜੀ ਆਏ ਤਾਂ ਪਟਿਆਲੇ ਪੋਲੀਸ ਨੇ ਕਿਸੇ ਨੂੰ ਨਾ ਆਉਣ ਦਿੱਤਾ ਪਰ ਬਾਬਾ ਖੜਕ ਸਿੰਘ ਆਪੇ ਹੀ ਭਾਸ਼ਨ ਦਿੱਤਾ। ਥਾਉਂ ਥਾਈਂ ਵਰਕਰ ਪਕੜ ਲਏ ਗਏ। ਸ: ਹੀਰਾ ਸਿੰਘ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ। ਮੈਨੂੰ ਭਵਾਨੀ ਗੜ੍ਹ ਵਿੱਚ ਸ: ਜਮਾਹਰ ਸਿੰਘ ਜੋ ਮੇਰੇ ਪਿੰਡ ਦੇ ਹੀ ਸੀ ਮਿਲੇ। ਉਸ ਨੇ ਇਸ ਸਾਰੀ ਸਖ਼ਤੀ ਦਾ ਵਰਨਣ ਮੇਰੇ ਪਾਸ ਕੀਤਾ। ਮੈਂ ਉਸ ਇਲਾਕੇ ਕੁਝ ਸਕੂਲ ਦੇ ਮੁੰਡਿਆ ਨਾਲ ਦੌਰਾ ਕਰਕੇ ਦਿੜ੍ਹਬੇ ਪਿੰਡ ਜਿਥੇ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। 9 ਮਾਘ 1995 ਨੂੰ ਅਖੰਡ ਪਾਠ ਆਰੰਭ ਕਰ ਦਿੱਤਾ। ਦੂਸਰੇ ਦਿਨ

ਉਥੇ ਗੁਰਦੁਆਰੇ ਪਾਸ ਫ਼ੌਜ ਆਦਿ ਵੀ ਆ ਬੈਠੀ। ਇਲਾਕੇ ਦੇ ਕੋਈ 100 ਸੱਜਣ ਮੇਰੇ ਨਾਲ ਗੁਰਦੁਆਰੇ ਵਿੱਚ ਇਕੱਠੇ ਹੋ ਗਏ। ਪੋਲੀਸ ਫ਼ੌਜ ਦੇ ਆਉਣ ਪੁਰ ਅਸਾਂ ਇਹ ਫ਼ੈਸਲਾ ਕੀਤਾ ਕਿ ਗ੍ਰਿਫਤਾਰੀ ਨਾ ਦਿੱਤੀ ਜਾਏ। 20 ਮਾਘ ਰਾਤ ਨੂੰ ਸ: ਜਾਗੀਰ ਸਿੰਘ ਫਗੂਵਾਲੀਏ ਨੂੰ ਮੈਂ ਅਕਾਲੀ ਆਗੂਆਂ ਨੂੰ ਮਿਲਣ ਲਈ ਗੁਰਦੁਆਰੇ ਤੋਂ ਬਾਹਰ ਕੱਢ ਦਿੱਤਾ ਤਾਂ ਜੋ ਬਾਬਾ ਖੜਕ ਸਿੰਘ ਅਤੇ ਜੱਥੇਦਾਰ ਊਧਮ ਸਿੰਘ ਨਾਗੋਕੇ ਨੂੰ ਮਿਲ ਸਕੇ। ਉਸ ਨੇ ਬਾਬਾ ਜੀ ਨਾਲ ਸੰਗਰੂਰ ਮੁਲਾਕਾਤ ਕੀਤੀ ਅਤੇ ਸਾਰਾ ਹਾਲ ਦੱਸਿਆ। ਸ: ਜਾਗੀਰ ਸਿੰਘ, ਜਨਰਲ ਸਕਤਰ ਅਕਾਲੀ ਦਲ ਸ: ਅਨੋਖ ਸਿੰਘ ਨਿਧੜਕ ਨੂੰ ਵੀ ਮਿਲੇ ਅਤੇ ਉਸ ਨੇ ਸਾਨੂੰ ਗ੍ਰਿਫਤਾਰੀ ਦੇ ਦੇਣ ਦੀ ਸਲਾਹ ਦਿੱਤੀ। ਉਸ ਨੇ ਇਹ ਵੀ ਦੱਸਿਆ ਕਿ ਮੋਰਚਾ ਸ਼ਾਇਦ ਨਾ ਹੀ ਲੱਗੇ। ਇਸ ਲਈ ਸਿੰਘ ਐਵੇਂ ਮਾਰ ਕੁਟਾਈ ਨਾ ਖਾਣ ਅਤੇ ਗ੍ਰਿਫਤਾਰੀ ਦੇ ਦੇਣ। 22 ਮਾਘ ਨੂੰ ਬਾਬਾ ਖੜਕ ਸਿੰਘ ਨੇ ਦਿੜ੍ਹਬੇ ਵਿੱਚ ਪੁੱਜਣਾ ਸੀ। ਕਰਨਲ ਰਘਬੀਰ ਸਿੰਘ ਉਨ੍ਹੀ ਦਿਨੀਂ ਪੋਲੀਸ ਦੇ ਕਪਤਾਨ ਸੀ। ਪਰ ਉਹ ਇਨ੍ਹਾਂ ਸਖਤੀਆਂ ਦੇ ਇੰਚਾਰਜ ਨਹੀਂ ਸੀ। ਦੱਸਿਆ ਜਾਂਦਾ ਹੈ ਕਿ ਜਦ ਸਿੰਘਾਂ ਪੁਰ ਸਖਤੀਆਂ ਹੁੰਦੀਆਂ ਸੀ ਤਾਂ ਉਹ ਰੋਇਆ ਵੀ ਕਰਦੇ ਸੀ ਪਰ ਉਨ੍ਹਾਂ ਅਸਤੀਫ਼ਾ ਦੇਣ ਦਾ ਹੌਸਲਾ ਨਾ ਕੀਤਾ। ਇਸ ਸਖ਼ਤੀ ਦੇ ਇੰਚਾਰਜ ਸ:ਹਜ਼ੂਰਾ ਸਿੰਘ ਢਿੱਲੋਂ ਅਤੇ ਸ: ਭਰਪੂਰ ਸਿੰਘ ਢਿੱਲੋਂ ਸੀ। 21 ਮਾਘ ਨੂੰ ਸ: ਭਰਪੂਰ ਸਿੰਘ ਅਤੇ ਹੋਰ ਪੋਲੀਸ ਅਫ਼ਸਰ ਚਿੱਟੇ ਕੱਪੜਿਆਂ ਵਿੱਚ ਗੁਰਦੁਆਰੇ ਅੰਦਰ ਗਏ। ਉਨ੍ਹਾਂ ਨੇ ਸ: ਖੇਮ ਸਿੰਘ ਅਤੇ ਭਾਈ ਪੰਜਾਬ ਸਿੰਘ ਨਾਲ ਗੱਲਬਾਤ ਕੀਤੀ। ਉਨ੍ਹਾਂ ਪਾਸੋਂ ਅਖੰਡ ਪਾਠ ਆਰੰਭ ਕਰਵਾਉਣ ਵਾਲੇ ਦਾ ਨਾਂ ਪੁੱਛਿਆ ਗਿਆ। ਉਨ੍ਹਾਂ ਨੂੰ ਉਤਰ ਵਿੱਚ ਮੇਰਾ ਨਾਂ ਦੱਸਿਆ ਗਿਆ। ਇਸ ਲਈ ਉਨ੍ਹਾਂ ਮੈਨੂੰ ਆਪਣੇ ਪਾਸ ਸੱਦਿਆ। ਜਾਂਦੇ ਹੀ ਭਰਪੂਰ ਸਿੰਘ ਨੇ ਮੈਨੂੰ ਇਹ ਕਿਹਾ ਕਿ "ਤੂੰ ਹੀ ਪ੍ਰੀਤਮ ਸਿੰਘ ਗੁੱਜਰਾਂ ਹੈ, ਜੋ ਮੜ੍ਹਕ ਰਖਦਾ ਹੈ ਕਿ ਮਾਫ਼ੀ ਨਹੀਂ ਮੰਗੀ, ਸੁਆਦ ਤਾਂ ਹੁਣ ਹੈ ਜਦ ਭਰਪੂਰ ਸਿੰਘ ਦੇ ਹੱਥ ਲਗਣ 'ਤੇ ਵੀ ਤੂੰ ਮਾਫ਼ੀ ਨਾ ਮੰਗੇਂ।" ਮੈਂ ਉਸਨੂੰ ਉਤਰ ਦਿੱਤਾ ਕਿ ਜੇ ਸਤਿਗੁਰੂ ਦਾ ਮੇਰੇ ਸਿਰ ਪੁਰ ਹੱਥ ਰਿਹਾ ਤਾਂ ਮੈਂ ਤੇਰੇ ਵਰਗੇ ਤੇਤੀ ਸੌ ਆ ਗਏ ਤਾਂ ਵੀ ਮਾਫ਼ੀ ਨਹੀਂ ਮੰਗਣੀ ਪਰ ਤੂੰ ਕੰਮ ਦੀ ਗੱਲ ਕਰ, ਕੀ ਗੱਲ ਹੈ? ਉਸ ਨੇ ਮੇਰੇ ਪਾਸੋਂ ਅਖੰਡ ਪਾਠ ਆਰੰਭ ਕਰਨ ਦਾ ਕਾਰਨ ਪੁੱਛਿਆ। ਮੈਂ ਇਸ ਦੇ ਉਤਰ ਵਿੱਚ ਕਿਹਾ ਕਿ ਇਹ ਆਖੰਡ ਪਾਠ ਸੰਗਤਾਂ ਦੇ ਸੁਣਾਉਣ ਲਈ ਆਰੰਭ ਕੀਤੇ ਹਨ। ਪਰ ਉਸ ਮੇਰੇ ਪਾਸੋਂ ਅਸਲ ਮੰਤਵ ਪੁੱਛਿਆ। ਮੈਂ ਇਸ ਦੇ ਮੰਤਵ ਇਹ ਦੱਸੇ ਕਿ ਮਹਾਰਾਜਾ ਸਿੱਖ ਹੈ ਅਤੇ ਅਸੀਂ ਸਿੱਖ ਹਾਂ। ਸਾਡਾ ਆਪਸ ਵਿੱਚ ਹੀ ਵੈਰ ਪੈ ਗਿਆ ਹੈ। ਇਸ ਲਈ ਗੁਰਬਾਣੀ ਦੀ ਓਟ ਲੈ ਕੇ ਇਹ ਪਾੜ ਮਿਟਾਉਣ ਦਾ ਯਤਨ ਕੀਤਾ ਹੈ। ਸ: ਭਰਪੂਰ ਸਿੰਘ ਨੇ ਉਤਰ ਵਿੱਚ ਕਿਹਾ "ਹਾਂ। ਇਹ ਨਹੀਂ ਕਹਿੰਦਾ ਕਿ ਸਿੱਖ ਰਿਆਸਤ ਦੀਆਂ ਜੜ੍ਹਾਂ ਪੁੱਟਣ ਲਈ ਇਹ ਅਖੰਡ ਪਾਠ ਰੱਖੇ ਹਨ।" ਮੈਂ ਕਿਹਾ "ਮੇਰਾ ਤਾਂ ਕੋਈ ਅਜੇਹਾ ਇਰਾਦਾ ਨਹੀਂ ; ਤੁਹਾਡੀ ਜ਼ੁਬਾਨ ਤੁਹਾਨੂੰ ਹੀ ਮੁਬਾਰਕ ਹੋਵੇ।" ਉਸ ਨੇ ਹੁਣ ਮੇਰੇ ਪਾਸੋਂ ਅਗਲੇ ਪ੍ਰੋਗਰਾਮ ਬਾਰੇ ਪੁੱਛਿਆ। ਮੈਂ ਇਹ ਕਿਹਾ ਕਿ ਜੇ ਤੁਸੀਂ ਅਖੰਡ ਪਾਠ ਚੱਲਣ ਦਿਉਗੇ ਤਾਂ ਚੰਗਾ ਨਹੀਂ ਤਾਂ ਕੱਲ੍ਹ ਸਵੇਰੇ ਅੱਠ ਵਜੇ ਅਖੰਡ ਪਾਠ ਦਾ ਭੋਗ ਪਾ ਕੇ ਅਸੀਂ ਅਗਲਾ ਅਖੰਡ ਪਾਠ ਨਹੀਂ ਰੱਖਾਂਗੇ। ਹੁਣ ਉਸ ਅਰਦਾਸ ਬਾਰੇ ਪੁਛਿਆ। ਮੈਂ ਕਿਹਾ ਕਿ ਮੈਂ ਅਰਦਾਸ ਇਹ ਕਰਾਂਗਾ ਕਿ ਪੰਜ ਅਖੰਡ ਪਾਠ ਆਰੰਭ ਕੀਤੇ ਸੀ ਪਰ ਹਕੂਮਤ ਦੀ ਸਖ਼ਤੀ ਕਰਕੇ ਦੋ ਕਰਕੇ ਹੀ ਖਤਮ ਕਰਦਾ ਹਾਂ। ਫੇਰ ਕਦੀ ਸਮਾਂ ਮਿਲਿਆ ਤਾਂ ਬਾਕੀ ਤਿੰਨ ਵੀ ਕਰ ਦਿਆਂਗਾ। ਇਸ ਪੁਰ ਸ: ਭਰਪੂਰ ਸਿੰਘ ਨੇ

ਮੈਨੂੰ ਅਰਦਾਸੇ ਵਿੱਚ ਇਹ ਕਹਿਣ ਲਈ ਕਿਹਾ ਕਿ " ਮੈਂ ਖੁਸ਼ੀ ਨਾਲ ਭੋਗ ਪਾਉਂਦਾ ਹਾਂ। " ਮੈਂ ਅਜੇਹਾ ਕਰਨ ਤੋਂ ਨਾਂਹ ਕੀਤੀ ਤਾਂ ਉਸ ਕਿਹਾ "ਜਾਹ ਕਰ ਲੈ, ਤੇਰਾ ਅਰਦਾਸਾ ਕੇਹੜੀ ਟੰਗ ਤੋੜ ਦਏਗਾ" ਇਸ ਸਭ ਗੱਲਬਾਤ ਦੀ ਰੀਪੋਟ ਮਹਾਰਾਜੇ ਨੂੰ ਦਿੱਤੀ ਗਈ। ਉਸ ਨੇ ਭਰਪੂਰ ਸਿੰਘ ਨੂੰ ਸਖ਼ਤੀ ਨਾਲ ਕਿਹਾ "ਕਿ ਅਖੰਡ ਪਾਠਾਂ ਵਿੱਚ ਵਿਘਨ ਨਹੀਂ ਪੈਣ ਦੇਣਾ। ਪ੍ਰੀਤਮ ਸਿੰਘ ਜੇ ਮੁਆਫੀ ਮੰਗ ਲਵੇ ਤਾਂ ਸਭ ਪਾਠ ਹੋਣ ਦਿਉ ਪਰ ਜੇ ਨਾ ਮੰਗੇ ਤਾਂ ਪੰਜ ਪਾਠਾਂ ਦਾ ਭੋਗ ਪੈਣ ਉਪ੍ਰੰਤ ਉਸਨੂੰ ਵੀ ਪਕੜ ਲਓ। ਉਸ ਦੇ ਪਹਿਲੇ ਆਦਮੀ ਪਾਠੀਆਂ ਤੋਂ ਛੁੱਟ ਪਹਿਲਾਂ ਹੀ ਪਕੜ ਲਉ ਅਤੇ ਗੁਰਦੁਆਰੇ ਪੁਰ ਪਹਿਰਾ ਰੱਖੋ। " ਜੇ ਮੈਂ ਮੁਆਫੀ ਮੰਗ ਲਵਾਂ ਤਾਂ ਮਹਾਰਾਜਾ ਨੇ ਮੈਨੂੰ ਮੋਤੀ ਬਾਗ 101 ਅਖੰਡ ਪਾਠ ਕਰਨ ਲਈ ਸੱਦਾ ਭੇਜਿਆ। ਇਹ ਹੁਕਮ ਲੈ ਕੇ ਸ: ਭਰਪੂਰ ਸਿੰਘ ਫਿਰ ਗੁਰਦੁਆਰੇ ਆਇਆ ਇਸ ਵਾਰੀ ਉਸ ਵਿੱਚ ਪਹਿਲਾ ਹੰਕਾਰ ਨਹੀਂ ਸੀ ਕਿਉਂਕਿ ਉਸ ਇਸ ਵਾਰੀ ਇਹ ਕਿਹਾ ਕਿ "ਭਾਈ ਸਾਹਿਬ, ਆਪ ਨਾਲ ਕੁਝ ਵਿਚਾਰ ਕਰਨੀ ਹੈ। " ਸ: ਭਰਪੂਰ ਸਿੰਘ ਨੇ ਸਲਾਹ ਕਰਨ ਦੀ ਇੱਛਾ ਪ੍ਰਗਟ ਕੀਤੀ। ਫ਼ੈਸਲਾ ਇਹ ਹੋਇਆ ਕਿ ਗ੍ਰਿਫਤਾਰੀ ਸਭ ਦੀ ਕੀਤੀ ਜਾਏ। " ਮੈਂ, ਸ: ਭਰਪੂਰ ਸਿੰਘ ਨੂੰ ਇਹ ਕਿਹਾ ਕਿ ਹੋਰ ਵੀ ਪੰਜ ਆਦਮੀਆਂ ਦਾ ਅਰਦਾਸਾ ਹੈ ਇਸ ਲਈ ਉਨ੍ਹਾਂ ਨੂੰ ਵੀ ਰਹਿਣ ਦਿੱਤਾ ਜਾਵੇ। ਉਸ ਦੀ ਇਹ ਗੱਲ ਮੈਂ ਨਾ ਮੰਨੀ ਕਿ ਬਾਬਾ ਖੜਕ ਸਿੰਘ ਦੇ ਆਉਣ ਪੁਰ ਜੈਕਾਰਾ ਨਾ ਛੱਡਿਆ ਜਾਏ ਅਤੇ ਨਾ ਹੀ ਉਨ੍ਹਾਂ ਨੂੰ ਪ੍ਰਸ਼ਾਦਿ ਆਦਿ ਪੁੱਛਿਆ ਜਾਏ। ਆਖ਼ੀਰ ਸ: ਭਰਪੂਰ ਸਿੰਘ ਇਹ ਕੁਝ ਦੱਸ ਕੇ ਚਲਾ ਗਿਆ। ਪੋਲੀਸ ਲਿਆਉਣ ਪਿੱਛੋਂ ਸਵਾ ਕੁ ਸੌ ਸਿੱਖ ਗ੍ਰਿਫਤਾਰ ਕਰ ਲਏ ਗਏ। ਯਾਰਾਂ ਅਸੀਂ ਬਾਕੀ ਰਹੇ ਪਰ ਸ: ਭਰਪੂਰ ਸਿੰਘ ਨੇ ਸੇਵਾਦਾਰ ਪੰਜ ਵੀ ਗ੍ਰਿਫ਼ਤਾਰ ਕਰ ਲਏ ਅਤੇ ਪੰਜ ਫ਼ੌਜੀ ਦੇਣ ਦਾ ਇਕਰਾਰ ਕੀਤਾ। ਜਦ ਉਨ੍ਹਾਂ ਵਿਚੋਂ ਇੱਕ ਸਿੱਖ ਨੇ ਜੈਕਾਰਾ ਛੱਡਿਆ ਤਾਂ ਇਸ ਪੁਰ ਉਸ ਨੂੰ ਨੰਗਿਆ ਕਰਕੇ ਕੁੱਟਿਆ ਗਿਆ। ਪਿੱਛੋਂ ਸਾਨੂੰ ਸਰਕਾਰੀ ਆਦਮੀਆਂ ਨੇ ਦੱਸਿਆ ਕਿ ਸਿੱਖਾਂ ਪੁਰ ਬਹੁਤ ਸਖ਼ਤੀ ਕੀਤੀ ਗਈ ਹੈ ਅਤੇ ਉਨ੍ਹਾਂ ਨੂੰ ਦਾੜ੍ਹੀਆਂ ਆਦਿ ਤੋਂ ਵੀ ਪਕੜ ਕੇ ਮਾਰਿਆ ਗਿਆ ਹੈ। 22 ਮਾਘ ਸਵੇਰੇ ਬਾਦ ਦੁਪਹਿਰ ਸ: ਖੜਕ ਸਿੰਘ ਉਥੇ ਪੁਜ ਗਿਆ। ਉਨ੍ਹਾਂ ਦੀ ਮੋਟਰ ਵਿੱਚ ਸ: ਜਾਗੀਰ ਸਿੰਘ ਫਗੂਵਾਲੀਆ ਵੀ ਸੀ, ਪਰ ਉਹ ਮੌੜ ਪਿੰਡ ਦੇ ਨੇੜੇ ਉਤਰ ਗਿਆ। ਉਸ ਦੇ ਯਤਨਾਂ ਦੇ ਹੁੰਦੇ ਵੀ ਉਸ ਮਗਰ ਪੋਲੀਸ ਨੱਠ ਪਈ ਅਤੇ ਉਸਨੂੰ ਪਕੜ ਲਿਆ। ਪਕੜਣ ਤੋਂ ਉਪ੍ਰੰਤ ਸ: ਜਾਗੀਰ ਸਿੰਘ ਪੁਰ ਵੀ ਬਹੁਤ ਸਖ਼ਤੀ ਕੀਤੀ ਗਈ।

## ਬਾਬਾ ਖੜਕ ਸਿੰਘ ਦਾ ਆਉਣਾ

ਗੁਰਦੁਆਰੇ ਦੇ ਅੰਦਰ ਬਾਬਾ ਖੜਕ ਸਿੰਘ ਅਤੇ ਸ: ਊਧਮ ਸਿੰਘ ਨਾਗੋਕੇ ਆ ਕੇ ਪ੍ਰਕਰਮਾ ਪੁਰ ਬੈਠ ਗਏ। ਉਸ ਵਕਤ ਮੇਰੇ ਪੁਰ ਦੋ ਥਾਣੇਦਾਰਾਂ ਦਾ ਪਹਿਰਾ ਸੀ। ਉਥੇ ਬੈਠ ਕੇ ਸਰਦਾਰ ਊਧਮ ਸਿੰਘ ਨੇ ਅਖੰਡ ਪਾਠਾਂ ਬਾਰੇ ਪੁੱਛਿਆ ਅਤੇ ਕਿਹਾ ਕਿ ਕੀ ਪੰਥ ਨੂੰ ਕਿਸੇ ਘੂਨੀ ਵਿੱਚ ਸੁੱਟਣ ਦਾ ਵਿਚਾਰ ਹੈ। ਮੈਂ ਕਿਹਾ ਕਿ ਨਹੀਂ ਇਹ ਤਾਂ ਸਭ ਕੁਝ ਉਸ ਅਕਾਲੀ ਦਲ ਦੇ ਇਸ਼ਤਿਹਾਰ ਦੇ ਸਿਲਸਿਲੇ ਵਿੱਚ ਹੈ ਜੋ ਕਿ "ਗਗਨ ਦਮਾਮਾ ਬਾਜਿਓ, ਪਰਿਓ ਨਿਸ਼ਾਨੇ ਘਾਉ" ਦੇ ਸਿਰਲੇਖ ਹੇਠ ਛਾਪਿਆ ਸੀ। ਇਸ ਪਰ ਬਾਬਾ ਖੜਕ ਸਿੰਘ ਸਾਰੀ ਗੱਲ ਸਮਝ ਗਏ ਅਤੇ ਮੈਨੂੰ ਪ੍ਰਸ਼ਾਦ ਆਦਿ ਤਿਆਰ ਕਰਨ ਲਈ ਕਿਹਾ। ਬਾਬਾ ਖੜਕ ਸਿੰਘ ਨਾਲ ਮੈਂ ਪੂਰੀ ਖੁੱਲ੍ਹ ਕੇ ਗੱਲਬਾਤ ਨਹੀਂ ਸੀ ਕਰ ਸਕਦਾ ਕਿਉਂਕਿ ਉਨ੍ਹਾਂ

ਥਾਣੇਦਾਰਾਂ ਦਾ ਪਹਿਰਾ ਸੀ। ਆਖ਼ੀਰ ਅੱਖ ਬਚਾ ਕੇ ਮੈਂ ਸਾਰਾ ਕਿੱਸਾ ਬਾਬਾ ਖੜਕ ਸਿੰਘ ਨੂੰ ਦੱਸਣ ਦੀ ਇੱਛਾ ਪ੍ਰਗਟ ਕੀਤੀ। ਇਸ ਪੁਰ ਬਾਬਾ ਜੀ ਨੇ ਮੈਨੂੰ ਸਾਰੀ ਗੱਲਬਾਤ ਲਿਖ ਕੇ ਦੇਣ ਲਈ ਕਿਹਾ ਜੋ ਕਿ ਸੇਵਾਦਾਰ ਰਾਹੀਂ ਪੁਚਾਣੀ ਸੀ। ਉਸ ਨੇ ਇਹ ਵੀ ਕਿਹਾ ਕਿ ਮੈਂ ਕਾਫੀ ਕੁਝ ਜਾਣਦਾ ਵੀ ਹਾਂ। ਬਾਬਾ ਖੜਕ ਸਿੰਘ ਦੇ ਆਉਣ ਤੋਂ ਪਹਿਲਾਂ ਪਿੰਡ ਦਿੜ੍ਹਬੇ ਦੇ ਸਭ ਲੋਕ ਆਪਣੇ ਮਕਾਨਾਂ ਵਿੱਚ ਬੰਦ ਕਰ ਦਿੱਤੇ ਸੀ। ਪਿੰਡ ਵਾਲਿਆਂ ਨੇ ਇੱਕ ਫ਼ੌਜੀ ਰਾਹੀਂ ਸਾਡੇ ਪਾਸ ਬਾਬਾ ਖੜਕ ਸਿੰਘ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਬਾਬਾ ਖੜਕ ਸਿੰਘ ਅਤੇ ਜੱਥੇਦਾਰ ਊਧਮ ਸਿੰਘ ਇਕੱਠੇ ਪੈਦਲ ਪਿੰਡ ਵੱਲ ਨੂੰ ਗਏ। ਪੋਲੀਸ ਨੇ ਕੁਝ ਕੁੜੀਆਂ ਨੂੰ ਬਨ੍ਹੇਰਿਆਂ ਉਪਰੋਂ ਬਾਬੇ ਖੜਕ ਸਿੰਘ ਵੱਲ ਝਾਤ ਮਾਰਦੇ ਵੇਖਿਆ ਤਾਂ ਅੰਦਰੀਂ ਵੜ ਕੇ ਸਭ ਕੁੜੀਆਂ ਨੂੰ ਬਹੁਤ ਕੁੱਟਿਆ। ਸ: ਰਿੱਧਾ ਸਿੰਘ ਪਿੰਡ ਘੱਘਾ (ਸਮਾਲ) ਨੇ ਦਿੜ੍ਹਬੇ ਆ ਕੇ ਸਾਡੇ ਨਾਲ ਰਲਨ ਦਾ ਯਤਨ ਕੀਤਾ। ਪਰ ਉਸ ਨੂੰ ਗੁਰਦੁਆਰੇ ਪਾਸ ਹੀ ਪਕੜ ਲਿਆ ਗਿਆ ਅਤੇ ਸਾਰੇ ਪਿੰਡ ਵਿੱਚ ਉਸਨੂੰ ਨੰਗਿਆਂ ਕਰਕੇ ਕੁੱਟਿਆ ਜਾਂਦਾ ਰਿਹਾ। 23 ਮਾਘ ਨੂੰ ਬਾਬਾ ਖੜਕ ਸਿੰਘ ਇਹ ਕਹਿ ਕੇ ਕਿ ਅਸੀਂ ਅੰਮ੍ਰਿਤਸਰ ਪੁੱਜਣ ਤੋਂ ਸ਼ੀਘਰ ਹੀ ਪਿੱਛੋਂ ਮੋਰਚਾ ਲਾ ਦਿਆਂਗੇ, ਅਗਲੇ ਪੜਾਅ ਨੂੰ ਤੁਰ ਪਏ। ਜਿਸ ਦਿਨ ਮੈਂ ਉਥੇ ਦਿੜ੍ਹਬੇ ਗੁਰਦੁਆਰੇ ਵਿੱਚ ਅਖੰਡ ਪਾਠਾਂ ਦਾ ਭੋਗ ਪਾਇਆ ਉਸੇ ਦਿਨ ਹੀ ਮੈਨੂੰ ਅਤੇ ਪੰਜ ਗ੍ਰੰਥੀਆਂ ਨੂੰ ਪਕੜ ਕੇ ਪਹਿਲੇ ਸਿੰਘਾਂ ਪਾਸ ਸੁਨਾਮ ਪੁਚਾ ਦਿੱਤਾ ਗਿਆ। ਉਸ ਜੇਲ੍ਹ ਵਿੱਚ 300 ਆਦਮੀ ਅੱਡ-ਅੱਡ ਬੈਰਕਾਂ ਵਿੱਚ ਬੰਦ ਸੀ। ਮੈਨੂੰ ਬਾਕੀਆਂ ਨਾਲੋਂ ਵੱਖਰਾ ਹੀ ਰੱਖਿਆ ਗਿਆ। ਜਦ ਬਾਬਾ ਖੜਕ ਸਿੰਘ ਜੀ ਅੰਮ੍ਰਿਤਸਰ ਪੁੱਜੇ ਤਾਂ ਮੀਟਿੰਗ ਅਕਾਲੀ ਦਲ ਦੀ ਬੁਲਾਈ ਗਈ। ਮਹਾਰਾਜੇ ਪਟਿਆਲੇ ਨੇ ਆਪਣੇ ਆਦਮੀ ਅਕਾਲੀ ਲੀਡਰਾਂ ਪਾਸ ਭੇਜੇ ਅਤੇ ਸਮਝੌਤਾ ਕਰਨ ਦੀ ਇੱਛਾ ਪ੍ਰਗਟ ਕੀਤੀ। ਇਹ ਵੀ ਯਕੀਨ ਦਵਾਇਆ ਕਿ ਸਣੇ ਸ: ਸੇਵਾ ਸਿੰਘ ਠੀਕਰੀਵਾਲੇ ਦੇ ਅਸੀਂ ਸਭ ਆਦਮੀ ਇੱਕ ਮਹੀਨੇ ਦੇ ਅੰਦਰ ਅੰਦਰ ਛੱਡ ਦਿਆਂਗੇ। ਇਸ ਪੁਰ ਅਕਾਲੀ ਲੀਡਰਾਂ ਨੇ ਮੋਰਚਾ ਇੱਕ ਮਹੀਨੇ ਲਈ ਮੁਲਤਵੀ ਕਰ ਦਿੱਤਾ। ਦੂਸਰੇ ਪਾਸੇ ਜ਼ੇਲ੍ਹਾਂ ਵਿੱਚ ਸਖ਼ਤੀ ਹੋਣੀ ਆਰੰਭ ਕਰ ਦਿੱਤੀ ਗਈ। ਨਾਲ ਹੀ ਸ: ਹਰਚਰਨ ਸਿੰਘ ਨੂੰ ਪਕੜ ਲਿਆ ਗਿਆ ਅਤੇ ਉਸ ਦੀ ਜਾਇਦਾਦ ਵੀ ਜ਼ਬਤ ਕਰ ਲਈ ਗਈ। ਉਸ ਦੀ ਸਰਦਾਰਨੀ ਗੁਰਨੇ ਸਟੇਸ਼ਨ ਤੱਕ ਤੁਰ ਕੇ ਪੁੱਜੀ। ਉਸ ਪਾਸ ਪੈਸਾ ਨਹੀਂ ਸੀ ਰਹਿਣ ਦਿੱਤਾ ਗਿਆ। ਉਸ ਨੂੰ ਸੰਗਰੂਰ ਦੀ ਟਿਕਟ ਸਟੇਸ਼ਨ ਮਾਸਟਰ ਨੇ ਆਪਣੇ ਪਾਸੋਂ ਲੈ ਕੇ ਦਿੱਤਾ। ਸਰਦਾਰ ਜੈਜੀ ਦਾ ਕਸੂਰ ਕੇਵਲ ਇਤਨਾ ਹੀ ਸੀ ਕਿ ਉਸ ਨੇ ਅਚਾਨਕ ਹੀ ਧੂਰੀ ਤੋਂ ਛਾਜਲੀ ਸਟੇਸ਼ਨ ਤੱਕ ਬਾਬਾ ਖੜਕ ਸਿੰਘ ਨਾਲ ਇਕੱਠਾ ਸਫ਼ਰ ਕੀਤਾ। ਸਰਦਾਰ ਜੇਜੀ ਨੂੰ ਵੀ ਸੁਨਾਮ ਜੇਲ੍ਹ ਵਿਚ ਹੀ ਪਹਿਲਾਂ ਭੇਜਿਆ ਗਿਆ ਅਤੇ ਮੈਨੂੰ ਉਥੇ ਸਰਦਾਰ ਜੇਜੀ ਨੇ ਬਹਾਦਰੀ ਨਾਲ ਫਤਹਿ ਵੀ ਬੁਲਾਈ। ਪਰ ਫਿਰ ਇਸ ਨੂੰ ਪਟਿਆਲੇ ਲਿਆਂਦਾ ਗਿਆ। ਜੇਲ੍ਹ ਵਿੱਚ ਸਾਡੇ ਪੁਰ ਕਾਫੀ ਸਖ਼ਤੀ ਹੁੰਦੀ ਰਹੀ। ਕਿਸੇ ਨਾਲ ਕੋਈ ਮੁਲਾਕਾਤ ਨਾ ਕਰਨ ਦਿੱਤੀ ਜਾਂਦੀ ਅਤੇ ਨਾ ਹੀ ਕੇਸੀ ਇਸ਼ਨਾਨ ਕਰਨ ਲਈ ਸਹੂਲਤ ਦਿੱਤੀ ਜਾਂਦੀ ਸੀ। ਇਹ ਸਭ ਕੁਝ ਹੁੰਦਿਆਂ ਵੀ ਮੇਰੇ ਉਪਰ ਕੋਈ ਸਖ਼ਤੀ ਨਾ ਕੀਤੀ ਗਈ। ਮੈਂ ਜਦ ਅਫ਼ਸਰਾਂ ਨੂੰ ਕੇਸੀ ਇਸ਼ਨਾਨ ਕਰਾਉਣ ਲਈ ਕਿਹਾ ਤਾਂ ਇੱਕ ਦਰੋਗਾ ਰਘਬੀਰ ਸਿੰਘ ਮੈਨੂੰ ਕਹਿਣ ਲਗਾ ਕਿ ਇਹਦੀ ਜਥੇਦਾਰੀ ਦੀ ਬੂ ਆਂਦੀ ਹੈ। ਕੈਦੀਆਂ ਦੀ ਰੋਟੀ ਲਈ ਰਸਦ ਬਿਨ੍ਹਾਂ ਪੈਸੇ ਦਿੱਤੇ ਹਰ ਦਿਨ ਇੱਕ ਇੱਕ ਸ਼ਹਿਰ ਦੇ ਦੁਕਾਨਦਾਰ ਪਾਸੋਂ ਪੋਲੀਸ ਲੈ ਆਉਂਦੀ ਸੀ। ਇਸ ਤਰ੍ਹਾਂ ਸਖ਼ਤੀ ਨਾਲ ਉਸ ਮਹੀਨੇ ਦੇ

ਅੰਦਰ ਅੰਦਰ ਸਭ ਆਦਮੀਆਂ ਪਾਸੋਂ ਮਾਫ਼ੀ ਮੰਗਵਾ ਕੇ ਛੱਡ ਦਿੱਤਾ ਤੇ ਹੁਣ ਅਸੀਂ ਕੇਵਲ ਅੱਠ ਆਦਮੀ ਬਾਕੀ ਸੁਨਾਮ ਜੇਲ੍ਹ ਵਿੱਚ ਰਹਿ ਗਏ। ਇਨ੍ਹਾਂ ਅੱਠਾਂ ਵਿੱਚ ਮੈਂ, ਸ: ਜਾਗੀਰ ਸਿੰਘ, ਸ: ਰਿਧਾ ਸਿੰਘ, ਸ: ਹਰੀ ਸਿੰਘ ਸਗਰੇੜੀ ਅਤੇ ਸ: ਦਯਾ ਸਿੰਘ ਸੀ। ਸਾਨੂੰ ਸਭ ਨੂੰ ਇੱਕ ਬੈਰਕ ਵਿੱਚ ਇਕੱਠਾ ਕੀਤਾ ਗਿਆ। ਉਸ ਕਮਰੇ ਵਿੱਚ ਬਹੁਤ ਗੰਦਗੀ ਸੀ। ਸਾਡਾ ਇਹ ਵਿਚਾਰ ਸੀ ਕਿ ਸਾਡੇ ਪੁਰ ਵੀ ਸਖ਼ਤੀ ਕੀਤੀ ਜਾਵੇਗੀ ਪਰ ਸਾਡੇ ਪੁਰ ਸਖ਼ਤੀ ਨਹੀਂ ਕੀਤੀ ਗਈ। ਖਾਸ ਖਾਸ ਆਦਮੀਆਂ ਨੂੰ ਸਭ ਥਾਂ ਇਸੇ ਤਰ੍ਹਾਂ ਹੀ ਰੱਖਿਆ ਗਿਆ। ਸ: ਸੇਵਾ ਸਿੰਘ ਨੂੰ ਵੀ ਰਿਹਾਅ ਨਾ ਕੀਤਾ ਗਿਆ। ਰੋਟੀ ਵੀ ਹੁਣ ਸਾਡੇ ਵਿਚੋਂ ਭਾਈ ਹਰੀ ਸਿੰਘ ਤਿਆਰ ਕਰਨ ਲੱਗ ਪਿਆ। ਇਸ ਤਰ੍ਹਾਂ ਦਸ ਮਹੀਨੇ ਲੰਘ ਗਏ।

## ਮਾਸਟਰ ਤਾਰਾ ਸਿੰਘ ਦਾ ਰੋਲ

ਮਾਸਟਰ ਤਾਰਾ ਸਿੰਘ ਨੇ ਜਦ ਇਹ ਸਭ ਗੱਲਾਂ ਦਾ ਰਿਹਾਅ ਹੋਇਆਂ ਪਾਸੋਂ ਪਤਾ ਲੱਗਾ ਤਾਂ ਉਸ ਨੇ ਇੱਕ ਭਾਰੀ ਐਜੀਟੇਸ਼ਨ ਆਰੰਭ ਕਰ ਦਿੱਤੀ ਅਤੇ "ਅਕਾਲੀ" ਅਖ਼ਬਾਰ ਵਿੱਚ ਮਹਾਰਾਜੇ ਵਿਰੁੱਧ ਲੇਖ ਹਰ ਰੋਜ਼ ਨਿਕਲਣ ਲੱਗੇ। ਇਹ ਐਜੀਟੇਸ਼ਨ ਪੰਜ ਮਹੀਨੇ ਚੱਲਦੀ ਰਹੀ। ਜਦ ਮਾਸਟਰ ਤਾਰਾ ਸਿੰਘ ਨੇ ਸ: ਨਾਨਕ ਸਿੰਘ ਸਾਬਕਾ ਸੁਪਰੀਟੈਨਡੈਂਟ ਪੋਲੀਸ ਦੀ ਪੁਰਾਣੀ ਫਾਈਲਾਂ ਵਿਚੋਂ ਮਹਾਰਾਜੇ ਦੇ ਕਈ ਅਪਰਾਧ ਪ੍ਰਕਾਸ਼ਤ ਕਰਨੇ ਆਰੰਭ ਕੀਤੇ ਅਤੇ ਉਚੀ ਆਵਾਜ਼ ਉਠਾਈ ਤਾਂ ਮਹਾਰਾਜੇ ਨੇ ਸਾਨੂੰ ਇਹ ਕਹਿ ਕੇ ਕਿ ਪੰਜਾਬ ਵਿੱਚ ਮੇਰੀ ਪੰਥ ਨਾਲ ਸੁਲਾਹ ਹੋ ਗਈ ਹੈ, ਸਾਨੂੰ ਸਭ ਨੂੰ ਰਿਹਾਅ ਕਰ ਦਿੱਤਾ। ਜਦ ਅਸੀਂ ਸਭ ਬਾਹਰ ਆ ਗਏ ਤਾਂ ਸ: ਸੇਵਾ ਸਿੰਘ ਠੀਕਰੀਵਾਲੇ ਵੀ ਆ ਕੇ ਲਹਿਰ ਨੂੰ ਤੇਜ ਕਰਨ ਲੱਗੇ। ਅਸੀਂ ਬਹੁਤ ਥਾਵਾਂ ਤੇ ਦੀਵਾਨ ਰੱਖੇ। ਸੰਗਰੂਰ ਵਿਖੇ ਜੀਂਦ ਸਰਕਾਰ ਦੇ ਵਿਰੁੱਧ ਇੱਕ ਦੀਵਾਨ ਸਿੰਘ ਸਭਾ ਵਿੱਚ ਰਖਿਆ ਗਿਆ ਜਿਸ ਦੇ ਪ੍ਰਧਾਨ ਸ: ਸੇਵਾ ਸਿੰਘ ਸੀ। ਇਹ ਸਿੰਘ ਸਭਾ ਨੂੰ ਜੰਦਰੇ ਲਾ ਦਿੱਤੇ ਗਏ। ਇਸ ਪੁਰ ਮੋਰਚਾ ਲੱਗ ਗਿਆ। ਇਹ ਮੋਰਚਾ ਮਾਲਵਾ ਪ੍ਰਤੀਨਿਧ ਦੀਵਾਨ ਵੱਲੋਂ ਸੀ। ਆਖ਼ੀਰ ਸ: ਸੇਵਾ ਸਿੰਘ ਨੂੰ ਸੱਦ ਕੇ ਜੀਂਦ ਦੇ ਲੋਕਾਂ ਦੀਆਂ ਮੰਗਾਂ ਇੱਕ ਮਹੀਨੇ ਵਿੱਚ ਪੂਰੀਆਂ ਕਰਨ ਦਾ ਵਿਸ਼ਵਾਸ ਦਿਵਾਇਆ ਗਿਆ। ਇਸ ਤੋਂ ਉਪ੍ਰੰਤ ਮਾਲਵੇ ਦੇ ਸਿੱਖਾਂ ਦਾ ਇੱਕ ਭਾਰੀ ਦੀਵਾਨ ਸੰਗਰੂਰ ਵਿੱਚ ਰੱਖਿਆ। ਢੀਂਗਰਾ ਉਨ੍ਹੀ ਦਿਨੀਂ ਜੀਂਦ ਦਾ ਵਜ਼ੀਰ ਸੀ। ਇਸੇ ਸਮੇਂ ਵਿੱਚ ਮਹਾਰਾਜੇ ਪਟਿਆਲੇ ਨੇ ਇੱਕ ਸੰਮਤ 1984 ਦੀ ਹਦਾਇਤ ਨਾਮੇ ਕਾਨੂੰਨ ਬਣਾਇਆ ਜਿਸ ਅਨੁਸਾਰ ਬਿਨ੍ਹਾਂ ਮੁਕੱਦਮਾ ਚਲਾਏ ਕਿਸੇ ਵੀ ਸੱਜਣ ਨੂੰ ਪਕੜ ਲਿਆ ਜਾ ਸਕਦਾ ਸੀ। ਸੰਗਰੂਰ ਦੀ ਮੀਟਿੰਗ ਤੋਂ ਦਸ ਦਿਨ ਪਹਿਲੋਂ ਸ: ਹਰਚਰਨ ਸਿੰਘ ਜੇਜੀ ਨੇ ਸੱਦਿਆ ਅਤੇ ਇਸ ਕਾਨੂੰਨ ਬਾਰੇ ਗੱਲਬਾਤ ਕੀਤੀ। ਉਸ ਨੇ ਇਹ ਸਲਾਹ ਦਿੱਤੀ ਕਿ ਮਹਾਰਾਜੇ ਦੀ ਇਸ ਚਾਲ ਵਿੱਚ ਨਹੀਂ ਆਉਣਾ ਚਾਹੀਦਾ ਅਤੇ ਸਾਨੂੰ ਉਸ ਮੀਟਿੰਗ ਵਿੱਚ ਜੀਂਦ ਵਿਰੁੱਧ ਮੋਰਚਾ ਨਹੀਂ ਲਗਾਣਾ ਚਾਹੀਦਾ। ਸ: ਹਰਚਰਨ ਸਿੰਘ ਜੇਜੀ ਨੇ ਆਪ ਢੀਂਗਰੇ ਪਾਸੋਂ ਸਭ ਮੰਗਾਂ ਤਿੰਨ ਮਹੀਨੇ ਵਿੱਚ ਪ੍ਰਵਾਨ ਕਰਨ ਦੀ ਚਿੱਠੀ ਪ੍ਰਾਪਤ ਕਰ ਲਈ ਪਰ ਇਹ ਸਭ ਹੁੰਦੇ ਵੀ, ਮੀਟਿੰਗ ਸੰਗਰੂਰ ਦੀ ਵਿੱਚ, ਮੋਰਚਾ ਲਾ ਦੇਣ ਦਾ ਫ਼ੈਸਲਾ ਹੋ ਗਿਆ। ਪਰ ਸੇਵਾ ਸਿੰਘ ਨੇ ਸਭ ਹਾਲਤ ਵੇਖ ਕੇ ਇਹ ਕਿਹਾ ਕਿ ਮੈਂ ਇਸ ਨਵੇਂ ਮੋਰਚੇ ਦਾ ਡਿਕਟੇਟਰ ਨਹੀਂ ਬਣਨਾ ਪਰ ਮੈਂ ਜਥੇਬੰਦੀ ਦਾ ਹੁਕਮ ਮੰਨਦਾ ਹਾਂ। ਨਾਲ ਹੀ ਠੰਢੇ ਦਿਲ ਨਾਲ ਫਿਰ ਸਮਝਾਇਆ। ਇਸ ਲਈ ਮੋਰਚਾ ਲਾਉਣ ਵਾਲੇ ਲੋਕ ਠੰਢੇ ਪਾ ਦਿੱਤੇ ਗਏ। ਪਰ ਨਾਲ ਹੀ ਇਹ ਫ਼ੈਸਲਾ ਹੋਇਆ

ਕਿ ਮਾਲਵੇ ਦੇ ਸਭ ਜੱਥੇ ਵਾਰੋ ਵਾਰੀ ਸਿੰਘ ਸਭਾ ਸੰਗਰੂਰ ਵਿੱਚ ਅਖੰਡ ਪਾਠ ਉਸ ਤਿੰਨ ਮਹੀਨੇ ਦੀ ਮੁਹਲਤ ਤਕ ਕੀਤੇ ਜਾਣ ਤਾਂ ਜੋ ਮੋਰਚਾ ਜਾਰੀ ਹੀ ਸਮਝਿਆ ਜਾਵੇ। ਅਖੰਡ ਪਾਠ ਪਹਿਲਾਂ ਤਾਂ ਚਲਦੇ ਰਹੇ ਪਰ ਪਿੱਛੋਂ ਇਹ ਵੀ ਬੰਦ ਕਰ ਦਿੱਤਾ ਗਿਆ। ਇਸ ਤੋਂ ਉਪ੍ਰੰਤ ਮਾਨਸੇ ਵਿਖੇ ਇੱਕ ਮੀਟਿੰਗ ਰੱਖੀ ਗਈ। ਮੇਰੇ ਖਿਆਲ ਵਿੱਚ ਸ਼ਾਇਦ ਇਹ ਸੰਗਰੂਰ ਦੇ ਮੋਰਚੇ ਤੋਂ ਪਹਿਲਾਂ ਸੀ। ਉਸ ਵਿੱਚ ਪਟਿਆਲਾ ਪਰਜਾ ਮੰਡਲ ਦੀ ਨੀਂਹ ਰਖੀ ਗਈ। ਇਸ ਮੀਟਿੰਗ ਵਿੱਚ ਮੈਂ, ਸ: ਸੇਵਾ ਸਿੰਘ , ਜੱਥੇਦਾਰ ਜਾਗੀਰ ਸਿੰਘ, ਵਜ਼ੀਰ ਸਿੰਘ ਦਰਦੀ , ਜਾਗੀਰ ਸਿੰਘ ਜੋਗਾ, ਭਗਵਾਨ ਸਿੰਘ ਲੌਂਗੋਵਾਲ, ਕਟਾਰ ਸਿੰਘ ਨੰਗਲ, ਹਰਨਾਮ ਸਿੰਘ ਧਰਮਗੜ੍ਹ ਅਤੇ ਬਾਕੀ ਕਈ ਇਲਾਕਿਆਂ ਦੇ ਸੱਜਣ ਸੀ। ਇਸ ਤੋਂ ਪਿੱਛੋਂ ਬਾਕੀ ਰਿਆਸਤਾਂ ਵਿੱਚ ਵੀ ਪਰਜਾ ਮੰਡਲ ਬਨਾਉਣ ਦੇ ਉਪਰਾਲੇ ਕੀਤੇ ਗਏ।

## ਰਿਆਸਤੀ ਪਰਜਾ ਮੰਡਲ

ਪੰਜਾਬ ਰਿਆਸਤੀ ਪਰਜਾ ਮੰਡਲ ਕਾਇਮ ਕੀਤਾ ਗਿਆ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਇਸ ਪਰਜਾ ਮੰਡਲ ਵਿੱਚ ਕੇਵਲ ਇੱਕ ਹਿੰਦੂ ਤੇ ਇੱਕ ਮੁਸਲਮਾਨ ਸੀ। ਉਹ ਬਾਬੂ ਸੰਤ ਰਾਮ ਵਕੀਲ ਨਾਭਾ ਅਤੇ ਤਾਲਬ ਹੁਸੈਨ ਉਸ ਸਮੇਂ ਵਿਦਿਆਰਥੀ ਮਾਲੇਰਕੋਟਲਾ ਸੀ। ਹੁਣ ਇਸ ਪਰਜਾ ਮੰਡਲ ਨੂੰ ਸਾਰੇ ਰਿਆਸਤਾਂ ਵਿੱਚ ਕਾਇਮ ਕੀਤਾ। 1939 ਵਿੱਚ ਇਸ ਰਿਆਸਤੀ ਪਰਜਾ ਮੰਡਲ ਦੀ ਇੱਕ ਭਾਰੀ ਕਾਨਫਰੰਸ ਕੀਤੀ ਜਿਸ ਦੀ ਪ੍ਰਧਾਨਗੀ ਪੰਡਤ ਜਵਾਹਰ ਲਾਲ ਨੇ ਕੀਤੀ। ਇਸ ਵਿੱਚ ਸ਼ਾਮਲ ਹੋਣ ਲਈ ਅਸੀਂ ਕੁਝ ਹਿੰਦੂਆਂ ਨੂੰ ਵੀ ਪ੍ਰੇਰਿਆ। ਮੈਂ ਆਪ ਸ੍ਰੀ ਬ੍ਰਿਸ਼ਭਾਨ ਨੂੰ ਮਿਲਿਆ ਅਤੇ ਸਭ ਵਕੀਲਾਂ ਨੂੰ ਲੁਧਿਆਣੇ ਲੈ ਗਏ। ਇਸ ਪੁਰ ਸ੍ਰੀ ਚਿੰਤ ਰਾਮ ਪ੍ਰਜਾ ਮੰਡਲ ਦੇ ਪ੍ਰਧਾਨ ਬਣੇ। ਅਸੀਂ ਇਸ ਸਿਲਸਿਲੇ ਵਿੱਚ ਗਾਂਧੀ ਨੂੰ ਵੀ ਮਿਲੇ ਪਰ ਉਨ੍ਹਾਂ ਰਿਆਸਤਾਂ ਵਿੱਚ ਲਹਿਰ ਚਲਾਉਣ ਨਾਲ ਸਹਿਮਤ ਹੋਣ ਤੋਂ ਇਨਕਾਰ ਕਰ ਦਿੱਤਾ। ਪਰ ਪੰਡਤ ਜਵਾਹਰ ਲਾਲ ਸਾਡੇ ਹੱਕ ਵਿੱਚ ਸੀ। ਇਸ ਤੋਂ ਪਹਿਲਾਂ ਦੀ ਗੱਲ ਹੈ ਕਿ ਜਦ ਉਪ੍ਰੋਕਤ ਹਦਾਇਤ ਅਨੁਸਾਰ ਮਹਾਰਾਜੇ ਨੇ ਰਿਆਸਤ ਵਿਚੋਂ ਅਕਾਲੀਆਂ ਦੀ ਲਹਿਰ ਨੂੰ ਖਤਮ ਕਰਨ ਦਾ ਯਤਨ ਕੀਤਾ ਤਾਂ ਅਸੀਂ ਬਹੁਤ ਵਰਕਰ ਕੰਮ ਕਰਨ ਲਈ ਪੰਜਾਬ ਵੱਲ ਚਲੇ ਗਏ। ਸ: ਹਰਚਰਨ ਸਿੰਘ ਜੇਜੀ ਅੰਮ੍ਰਿਤਸਰ ਚਲੇ ਗਏ। ਪਰ ਸ: ਸੇਵਾ ਸਿੰਘ ਨੂੰ ਜਲਦੀ ਪਕੜ ਲਿਆ ਗਿਆ ਤਾਂ ਜੋ ਉਹ ਪੰਜਾਬ ਵਿੱਚ ਬਹੁਤ ਰੌਲਾ ਨਾ ਪਾ ਸਕੇ। ਉਨ੍ਹੀ ਦਿਨੀਂ ਫਿਰ ਜਿਥੇ ਵੀ ਉਹ ਮਹਾਰਾਜਾ ਪਟਿਆਲਾ ਜਾਏ, ਉਸ ਦੇ ਵਿਰੁੱਧ ਕਾਨਫਰੰਸਾਂ ਕੀਤੀਆਂ। ਇਥੋਂ ਤੱਕ ਕਿ ਸਾਲ ਦੇ ਸਾਲ ਚੈਂਬਰ ਆਫ਼ ਪ੍ਰਿੰਸਿਜ਼ ਦੇ ਵਿਰੁੱਧ ਮੁਜਾਹਰੇ ਵੀ ਕਰਦੇ ਰਹੇ। ਸ਼ਿਮਲੇ ਵਿੱਚ ਵੀ ਕਈ ਵਾਰ ਅਸੀਂ ਮਹਾਰਾਜੇ ਦੇ ਵਿਰੁੱਧ ਕਾਲੀਆਂ ਝੰਡੀਆਂ ਦੇ ਜਲੂਸ ਕੱਢੇ। ਜਿਸ ਪਾਸੇ ਵੀ ਅੰਗ੍ਰੇਜ਼ੀ ਇਲਾਕੇ ਵਿੱਚ ਮਹਾਰਾਜਾ ਗਿਆ, ਉਥੇ ਅਸੀਂ ਇਸ ਦੇ ਵਿਰੁੱਧ ਜਲੂਸ ਕੱਢੇ। ਦਿੱਲੀ ਜਾਣ ਵਿੱਚ ਸਾਨੂੰ ਬਹੁਤ ਦਿੱਕਤ ਪੇਸ਼ ਆਇਆ ਕਰਦੀ ਸੀ। ਇਸ ਲਈ ਦਿੱਲੀ ਕੋਈ ਮੋਰਚਾ ਨਹੀਂ ਸੀ ਲੱਗ ਸਕਦਾ। ਇਸ ਲਈ ਸ੍ਰੀ ਅੰਮ੍ਰਿਤਸਰ ਹੀ ਇਹ ਵੀ ਮੋਰਚਾ ਲੱਗਾ। ਅੰਮ੍ਰਿਤਸਰ ਵਿੱਚ ਜਦ ਅਸੀਂ ਮਹਾਰਾਜੇ ਪਟਿਆਲੇ ਦੇ ਵਿਰੁੱਧ ਜਲਸੇ ਅਤੇ ਜਲੂਸ ਕੱਢੇ ਤਾਂ ਉਥੇ 144 ਦਫ਼ਾ ਰਾਜੇ ਦੀ ਰਾਖੀ ਦੇ ਕਾਨੂੰਨ ਹੇਠ ਲਗਾਈ ਗਈ। ਇਸ ਲਈ ਅਸੀਂ ਉਧਰ ਜੱਥੇ ਭੇਜਣੇ ਆਰੰਭ ਕਰ ਦਿੱਤੇ। ਰਿਆਸਤੀ ਅਕਾਲੀ ਦਲ ਦਾ ਹੈਡ ਕੁਆਟਰ ਉਨ੍ਹੀਂ ਦਿਨੀਂ ਅਸੀਂ ਲੁਧਿਆਣੇ ਬਣਾ ਦਿੱਤਾ। ਇਸ ਮੋਰਚੇ ਦਾ ਇੰਚਾਰਜ ਮੈਂ ਅਤੇ ਭਾਈ ਮਿਹਰ

ਸਿੰਘ ਸੀ। ਇਸ ਮੋਰਚੇ ਨੂੰ ਚਲਾਉਣ ਵਿੱਚ ਬਹੁਤਾ ਕੰਮ ਸ : ਜਾਗੀਰ ਸਿੰਘ ਫਗੂਵਾਲੀਆ, ਸ: ਸੇਵਾ ਸਿੰਘ, ਸ: ਭਗਵਾਨ ਸਿੰਘ ਲੌਂਗੋਵਾਲੀਆਂ ਕਰਦੇ ਰਹੇ। ਅੰਮ੍ਰਿਤਸਰ ਵਿੱਚ ਜੱਥਿਆਂ ਨੂੰ ਰੋਟੀ ਆਦਿ ਦੀ ਦਿੱਕਤ ਗਿਆਨੀ ਸ਼ੇਰ ਸਿੰਘ ਪਾਰਟੀ ਵੱਲੋਂ ਦਿੱਤੀ ਗਈ ਪਰ ਅਸੀਂ ਇਹ ਮੋਰਚਾ ਚਲਾਉਂਦੇ ਰਹੇ। ਮੋਰਚੇ ਦੇ ਦਿਨੀਂ ਮਹਾਰਾਜੇ ਨੇ ਦਰਬਾਰ ਸਾਹਿਬ ਜਾਣ ਦਾ ਫ਼ੈਸਲਾ ਕੀਤਾ। ਇਸ ਸਿਲਸਿਲੇ ਵਿੱਚ ਸ: ਜਗਜੀਤ ਸਿੰਘ ਸੀ.ਆਈ.ਡੀ. ਇੰਸਪੈਕਟਰ ਨੇ ਅੰਮ੍ਰਿਤਸਰ ਵਿੱਚ ਬਹੁਤ ਆਦਮੀ ਪਕੜ ਲਏ। ਉਨ੍ਹਾਂ ਵਿੱਚ ਬੀਬੀਆਂ ਵੀ ਸਨ। ਪ੍ਰਕਰਮਾ ਵਿਚੋਂ ਮਾਨਸੇ ਦੀ ਇੱਕ ਵਰਕਰ ਬੀਬੀ ਕਿਸ਼ਨ ਕੌਰ ਜੋ ਕਿ ਗਰਭਵਤੀ ਸੀ ਉਸਨੂੰ ਵੀ ਪਕੜ ਲਿਆ ਗਿਆ। ਕਿਉਂ ਜੋ ਕੋਈ ਰੌਲਾ ਨਾ ਪਾਇਆ ਜਾ ਸਕੇ। ਇਹ ਗ੍ਰਿਫਤਾਰੀਆਂ ਨਹੀਂ ਸਨ। ਇਹ ਕੇਵਲ ਲੋਕਾਂ ਨੂੰ ਗੁਰੂ ਰਾਮ ਦਾਸ ਸਰਾਂ ਵਿੱਚ ਡਕਣਾ ਸੀ। ਸ: ਆਤਮਾ ਸਿੰਘ ਰੰਗੀਆਂ ਵਾਲਾ ਇਸ ਦੇ ਵਿਰੁੱਧ ਸੀ ਕਿਉਂ ਜੋ ਉਹ ਵੀ ਸਾਡਾ ਪ੍ਰਜਾ ਮੰਡਲ ਦਾ ਵਰਕਰ ਸੀ। ਉਹ ਸਾਧੂ ਬਣ ਕੇ ਮਹਾਰਾਜੇ ਦੀ ਬੇਇਜ਼ਤੀ ਉਸ ਦੇ ਸਿਰ ਵਿੱਚ ਸੁਆਹ ਪਾ ਕੇ ਕਰਨਾ ਚਾਹੁੰਦਾ ਸੀ। ਪਰ ਉਸ ਦੀ ਇਹ ਸਕੀਮ ਕਾਮਯਾਬ ਨਾ ਹੋ ਸਕੀ। ਮਹਾਰਾਜੇ ਦੇ ਜਾਣ ਪਿਛੋਂ ਉਪੋਕਤ ਡੱਕੇ ਸਭ ਆਦਮੀਆਂ ਨੂੰ ਛੱਡ ਦਿੱਤਾ ਗਿਆ। ਇਸ ਮੋਰਚੇ ਵਿੱਚ ਬਾਬਾ ਜਵਾਲਾ ਸਿੰਘ ਨੇ ਖਾਸ ਕਰ ਬਹੁਤ ਸਹਾਇਤਾ ਦਿੱਤੀ। ਅਕਾਲੀ ਦਲ ਅੰਮ੍ਰਿਤਸਰ ਵਿੱਚ ਬਹੁਤ ਸਹਾਇਤਾ ਕੀਤੀ ਕਿਉਂਕਿ ਪਟਿਆਲੇ ਦੇ ਸਿੱਖਾਂ ਨੂੰ ਪਹਿਲਾ ਜਸਵੰਤ ਸਿੰਘ ਝਬਾਲ ਦੀ ਪਾਰਟੀ ਨੇ ਸਰਾਂ ਵਿਚੋਂ ਕੱਢ ਦਿੱਤਾ ਪਰ ਅਕਾਲੀ ਦਲ ਦੇ ਪ੍ਰਾਪੇਗੰਡੇ ਨੇ ਜਸਵੰਤ ਸਿੰਘ ਝਬਾਲ ਨੂੰ ਮਜਬੂਰ ਕੀਤਾ ਅਤੇ ਉਸ ਨੇ ਪਟਿਆਲੇ ਦੇ ਸਿੱਖਾਂ ਨੂੰ ਜੋ ਕਿ ਗੁਰੂ ਕੇ ਬਾਗ ਵਿੱਚ ਬੈਠੇ ਸੀ। ਅੱਗੇ ਵਾਪਸ ਗੁਰੂ ਰਾਮ ਦਾਸ ਨਿਵਾਸ ਵਿੱਚ ਵਾਪਸ ਆਉਣ ਦੀ ਬੇਨਤੀ ਕੀਤੀ। ਪਹਿਲਾਂ ਪੋਲੀਸ ਗੁਰੂ ਕੀ ਸਰਾਂ ਵਿੱਚ ਵੜ ਜਾਇਆ ਕਰਦੀ ਸੀ ਪਰ ਇਸ ਵੇਲੇ ਬਾਬਾ ਜਵਾਲਾ ਸਿੰਘ ਨੇ ਇਸ ਸਰਾਂ ਦਾ ਨਾਂ ਗੁਰੂ ਰਾਮ ਦਾਸ ਨਿਵਾਸ ਕਰਨ ਦੀ ਸਕੀਮ ਬਣਾਈ ਜੋ ਕਿ ਸ਼੍ਰੋਮਣੀ ਕਮੇਟੀ ਨੇ ਪ੍ਰਵਾਨ ਕਰ ਲਈ। ਮੋਰਚੇ ਦੇ ਖਰਚ ਲਈ ਸਭ ਪੈਸੇ ਸਰਦਾਰ ਹਰਚਰਨ ਸਿੰਘ ਜੇਜੀ ਇਕੱਠੇ ਕਰਦਾ ਰਿਹਾ। ਇਥੋਂ ਤਕ ਕਿ ਕਈ ਵਾਰ ਉਸ ਨੇ ਆਪਣੀ ਸਰਦਾਰਨੀ ਦੇ ਪੈਸੇ ਵੀ ਵਰਤੇ ਅਤੇ ਗਹਿਣੇ ਵੇਚ ਕੇ ਵੀ ਮੋਰਚੇ ਲਈ ਪੈਸੇ ਦਿੱਤੇ। ਇਹ ਸਰਦਾਰ ਜੇਜੀ ਪਹਿਲਾਂ ਪਟਿਆਲਾ ਰਿਆਸਤ ਦਾ ਸਰਕਾਰੀ ਨੌਕਰ ਸੀ। ਇਸ ਨੇ ਮਹਾਰਾਜੇ ਦੇ ਇਸ ਹੁਕਮ ਨੂੰ ਕਿ ਉਹ ਦਫ਼ਤਰ ਵਿੱਚ ਸਿਗਰਟ ਪੀਵੇ, ਨੂੰ ਨਹੀਂ ਸੀ ਮੰਨਿਆ ਅਤੇ ਇਸ ਦੀ ਵਿਰੋਧਤਾ ਵੀ ਕੀਤੀ ਸੀ। ਇਸ ਲਈ ਇਹ ਅੱਡ ਹੋ ਕੇ ਸਾਡੇ ਨਾਲ ਮੈਦਾਨ ਵਿੱਚ ਆਇਆ। ਅੰਮ੍ਰਿਤਸਰ ਵਿੱਚ ਕਿਸੇ ਵੀ ਜ਼ਿਮੇਵਾਰ ਲੀਡਰ ਨੂੰ ਨਹੀਂ ਸੀ ਰਹਿਣ ਦਿੱਤਾ ਜਾਂਦਾ। ਉਸ ਨੂੰ ਆਮ ਕਰਕੇ 24 ਘੰਟੇ ਵਿੱਚ ਸ਼ਹਿਰ ਖਾਲੀ ਕਰਨ ਦਾ ਨੋਟਿਸ ਦਿੱਤਾ ਜਾਂਦਾ ਸੀ। ਜਦ ਸਰਾਂ ਗੁਰੂ ਰਾਮ ਦਾਸ ਵਿੱਚ ਗੁਜ਼ਾਰਾ ਕਠਿਨ ਹੋ ਗਿਆ ਤਾਂ ਭੇਸ ਬਦਲ ਕੇ ਮੈਂ ਵੀ ਅੰਮ੍ਰਿਤਸਰ ਸਭ ਹਾਲਾਤ ਵੇਖਣ ਲਈ ਗਿਆ। ਨਾਲ ਹੀ ਪਿਛਲੇ ਕੈਦ ਹੋਏ ਸਿੱਖ ਤਿੰਨ ਕੁ ਮਹੀਨੇ ਦੀ ਕੈਦ ਕੱਟ ਕੇ ਵਾਪਸ ਵੀ ਆਉਣ ਲੱਗ ਪਏ। ਉਨ੍ਹਾਂ ਦਾ ਵੀ ਪ੍ਰਬੰਧ ਕਰਨਾ ਸੀ। ਅੰਮ੍ਰਿਤਸਰ ਇਹ ਫ਼ੈਸਲਾ ਹੋਇਆ ਕਿ ਕੁਝ ਕੁ ਆਦਮੀ ਮੈਂ ਆਪਣੇ ਨਾਲ ਲੈ ਕੇ ਪਿੰਡਾਂ ਵਿੱਚ ਪ੍ਰਚਾਰ ਕਰਨਾ ਆਰੰਭ ਕਰ ਦਿਆਂ ਅਤੇ ਇਹੋ ਸੱਜਣ ਵਾਰੋ ਵਾਰੀ ਪੰਜ ਪੰਜ ਕਰਕੇ 144 ਤੋੜਦੇ ਰਹਿਣ। ਪਰ ਮੈਨੂੰ ਇਹ ਨਹੀਂ ਸੀ ਪਤਾ ਕਿ ਸਾਰੇ ਅੰਮ੍ਰਿਤਸਰ ਜ਼ਿਲ੍ਹੇ ਵਿੱਚ 144 ਦਫ਼ਾ ਲਗੀ ਹੋਈ ਹੈ। ਅਸੀਂ ਰਾਮ ਸਿੰਘ ਵਾਲੇ ਝਾਪੇ ਪਿੰਡ ਵਿੱਚ ਸਵੇਰੇ ਹੀ

ਪੁੱਜ ਗਏ। ਉਥੇ ਦਾ ਗ੍ਰੰਥੀ ਮੇਰਾ ਵਾਕਫ਼ ਸੀ। ਉਸ ਨੇ ਸਾਡੀ ਬਹੁਤ ਸਹਾਇਤਾ ਕੀਤੀ। ਦੀਵਾਨ ਵੀ ਕੀਤਾ ਗਿਆ। ਉਸ ਵਿੱਚ ਸਾਨੂੰ ਪੈਸੇ ਅਤੇ ਕੱਪੜਾ ਬਹੁਤ ਇਕੱਠਾ ਹੋਇਆ। ਦੂਸਰੇ ਦਿਨ ਅਸੀਂ ਫਿਰ ਦੀਵਾਨ ਕੀਤਾ ਪਰ ਤੀਸਰੇ ਦਿਨ ਹੀ ਪੋਲੀਸ ਪਿੰਡ ਵਿੱਚ ਆ ਗਈ। ਥਾਣੇਦਾਰ ਨਾਲ ਪਟਿਆਲੇ ਸੀ.ਆਈ.ਡੀ. ਦਾ ਸ: ਜਗਜੀਤ ਸਿੰਘ ਵੀ ਸੀ। ਉਸ ਨੂੰ ਇੱਕ ਵਾਰੀ ਪਟਿਆਲੇ ਦੀ ਸਰਵਿਸ ਵਿਚੋਂ ਕੱਢ ਦਿੱਤਾ ਗਿਆ ਸੀ ਅਤੇ ਉਸ ਸਾਡੇ ਪ੍ਰਜਾ ਮੰਡਲ ਪਾਸ ਦਰਖਾਸਤ ਕੀਤੀ ਸੀ ਕਿ ਇਸ ਬੇ ਇਨਸਾਫੀ ਦੀ ਪੜਤਾਲ ਕਰਾਈ ਜਾਵੇ। ਸ : ਜਗਜੀਤ ਸਿੰਘ ਜਦ ਇਹ ਵੀ ਗੱਲ ਕਰਨ ਲੱਗਾ ਤਾਂ ਮੈਂ ਉਸ ਨੂੰ ਦਰਖਾਸਤ ਚੇਤੇ ਕਰਵਾਈ। ਇਸ ਪੁਰ ਉਹ ਥਾਣੇਦਾਰ ਦੇ ਸਾਹਮਣੇ ਬਹੁਤ ਕੱਚਾ ਹੋਇਆ। ਥਾਣੇਦਾਰ ਜੰਡਿਆਲਾ ਨੇ ਮੇਰੇ ਨਾਲ ਗੱਲਬਾਤ ਕਰਨ ਉਪ੍ਰੰਤ ਮੈਨੂੰ ਅਤੇ ਮੇਰੇ ਜੱਥੇ ਨੂੰ ਇਹ ਦੱਸ ਕੇ ਕਿ ਅਸੀਂ 144 ਤੋੜੀ ਹੈ, ਗ੍ਰਿਫ਼ਤਾਰ ਕਰ ਲਿਆ। ਉਥੋਂ ਸਾਨੂੰ ਅੰਮ੍ਰਿਤਸਰ ਜੇਲ੍ਹ ਵਿੱਚ ਲਿਆਂਦਾ ਗਿਆ ਅਤੇ ਸਾਡੇ ਪੁਰ ਮੁਕੱਦਮਾ ਚਲਾਇਆ ਗਿਆ। ਮੈਜਿਸਟ੍ਰੇਟ ਨੇ ਮੈਨੂੰ ਇਹ ਕਹਿ ਕਿ ਤੁਸੀਂ ਤਾਂ ਲੀਡਰ ਹੋ ਤੁਹਾਨੂੰ ਥੋੜ੍ਹੀ ਕੈਦ ਨਹੀਂ ਕਰਨੀ ਚਾਹੀਦੀ। ਇਸ ਲਈ ਮੈਨੂੰ ਛੇ ਮਹੀਨੇ ਦੀ ਕੈਦ ਕਰ ਦਿੱਤੀ ਗਈ ਅਤੇ ਲਾਹੌਰ ਭੇਜ ਦਿੱਤਾ ਗਿਆ। ਲਾਹੌਰ ਜੇਲ੍ਹ ਵਿੱਚ ਮੁਸ਼ੱਕਤ ਲਈ ਜਾਂਦੀ ਸੀ, ਜਿਨ੍ਹਾਂ ਵਿੱਚ ਕੋਹਲੂ ਅਤੇ ਚੱਕੀ ਦੀ ਬਹੁਤ ਕਠਿਨ ਸੀ। ਪਰ ਜਦ ਸਰਦਾਰ ਜਾਗੀਰ ਸਿੰਘ ਉਸ ਜੇਲ੍ਹ ਵਿੱਚ ਗਏ ਤਾਂ ਉਨ੍ਹਾਂ ਨੇ ਸਿੱਖਾਂ ਨੂੰ ਇਹ ਕਰਨ ਤੋਂ ਮਨਾ ਕਰ ਦਿੱਤਾ। ਇਸ ਲਈ ਉਨ੍ਹਾਂ ਸਭ ਨੂੰ ਕੋਠੀ ਬੰਦ ਕਰ ਦਿੱਤਾ। ਸ : ਜਾਗੀਰ ਸਿੰਘ ਡੇਰਾ ਗਾਜੀ ਖਾਂ ਭੇਜ ਦਿੱਤਾ। ਇਸ ਤੋਂ ਉਪ੍ਰੰਤ 22 ਸਿੱਖ ਉਥੇ ਲਾਹੌਰ ਜੇਲ੍ਹ ਵਿੱਚ ਪੁਜੇ। ਸਾਡੇ ਜਾਣ ਤੋਂ ਪਹਿਲਾਂ ਜੱਥੇ ਟਾਂਵੇਂ ਟਾਂਵੇਂ ਭੇਜੇ ਜਾਂਦੇ ਸੀ ਕਿਉਂਕਿ ਸਖ਼ਤੀ ਬਹੁਤ ਪੰਜਾਬ ਵੀ ਕੀਤੀ ਜਾ ਰਹੀ ਸੀ। ਜਦ ਅਸਾਂ ਵੀ ਮੁਸ਼ੱਕਤ ਕਰਨ ਤੋਂ ਨਾਂਹ ਕੀਤੀ ਤਾਂ ਸਾਨੂੰ ਵੀ ਕੋਠੀ ਵਿੱਚ ਬੰਦ ਕਰ ਦਿੱਤਾ ਗਿਆ। ਪਰ ਚੱਕੀ ਦੀ ਮੁਸ਼ੱਕਤ ਰਹੀ। ਜਦ ਅਸੀਂ ਮੁਸ਼ੱਕਤ ਕਰਨੀ ਬੰਦ ਕੀਤੀ ਤਾਂ ਬਾਕੀ ਕੈਦੀ ਵੀ ਸਰਕਾਰ ਦੇ ਵਿਰੁੱਧ ਹੋ ਗਏ। ਇਸ ਲਈ ਸਾਨੂੰ ਉਥੋਂ ਫਿਰੋਜ਼ਪੁਰ ਜੇਲ੍ਹ ਭੇਜ ਦਿੱਤਾ ਗਿਆ। ਉਥੋਂ ਛੇ ਮਹੀਨੇ ਦੀ ਕੈਦ ਕੱਟ ਕੇ ਰਿਹਾਅ ਹੋ ਗਏ। ਉਨ੍ਹੀ ਦਿਨੀਂ ਮੈਂ ਬਹੁਤ ਬੀਮਾਰ ਹੋ ਗਿਆ। ਇਸ ਲਈ ਮੇਰਾ ਅਖ਼ਬਾਰਾਂ ਵਿੱਚ ਬਹੁਤ ਚਰਚਾ ਸੀ। ਜਦ ਇਹ ਲਹਿਰ ਸਾਡੇ ਬਾਹਰ ਆਉਣ ਪੁਰ ਵੀ ਢਿੱਲੀ ਪੈ ਗਈ ਤਾਂ ਬਾਬਾ ਜਵਾਲਾ ਸਿੰਘ ਨੇ ਸਾਨੂੰ ਵਾਪਸ ਘਰਾਂ ਨੂੰ ਪੁੱਜ ਕੇ ਗੁਰਦੁਆਰਿਆਂ ਵਿੱਚ ਪ੍ਰਚਾਰ ਲਈ ਕਿਹਾ। ਬਾਕੀ ਉਘੇ ਲੀਡਰ ਰਿਆਸਤਾਂ ਦੀਆਂ ਹੱਦਾਂ ਪੁਰ ਅੱਡੇ ਜਮਾਉਣ ਲਈ ਰਹਿਣ। ਅਸਾਂ ਸਭ ਨੇ ਇਸੇ ਤਰ੍ਹਾਂ ਕੀਤਾ। ਇਹ ਮੋਰਚਾ ਕੋਈ ਡੇਢ ਸਾਲ ਚੱਲਦਾ ਰਿਹਾ। ਜਦ ਇਹ ਲਹਿਰ ਠੰਡੀ ਪਈ ਤਾਂ ਮਹਾਰਾਜੇ ਨੇ ਸ: ਸੇਵਾ ਸਿੰਘ ਪੁਰ ਬਹੁਤ ਸਖ਼ਤੀ ਕੀਤੀ। ਕਿਹਾ ਜਾਂਦਾ ਹੈ ਕਿ ਜਦ ਸ: ਸੇਵਾ ਸਿੰਘ ਨੇ ਸਖ਼ਤੀ ਦੇ ਵਿਰੁੱਧ ਭੁੱਖ ਹੜਤਾਲ ਕੀਤੀ ਤਾਂ ਉਸ ਪੁਰ ਪੋਲੀਸ ਨੇ ਉਬਲਦਾ ਪਾਣੀ ਪਾ ਪਾ ਕੇ ਮਾਰ ਦਿੱਤਾ। ਉਥੇ ਪੰਜਾਬ ਵਿੱਚ ਸੈਂਟਰ ਜੋ ਅਸਾਂ ਬਣਾਏ, ਉਹ ਬੂਟਾ ਸਿੰਘ ਵਾਲਾ (ਕਰਨਾਲ) ਅਤੇ ਪਡਿਆਲ ਸੀ। ਇਨ੍ਹਾਂ ਪਿੰਡਾਂ ਦੇ ਲੋਕਾਂ ਨੇ ਸਾਡੀ ਬਹੁਤ ਸੇਵਾ ਕੀਤੀ ਸੀ। ਬੁੱਢਲਾਡਾ (ਹਿਸਾਰ) ਵੀ ਇੱਕ ਅਜੇਹਾ ਸੈਂਟਰ ਸੀ। ਅਸੀਂ ਰਾਤੀ ਇਨ੍ਹਾਂ ਥਾਵਾਂ ਤੋਂ ਨਿਕਲ ਆਪਣੀਆਂ ਰਿਆਸਤਾਂ ਦੇ ਪਿੰਡਾਂ ਵਿੱਚ ਪ੍ਰਚਾਰ ਕਰਦੇ ਅਤੇ ਸਵੇਰ ਹੁੰਦੇ ਫਿਰ ਇਨ੍ਹਾਂ ਪਿੰਡਾਂ ਵਿੱਚ ਆ ਜਾਂਦੇ। ਲੁਧਿਆਣਾ ਜਿਲ੍ਹਾ ਵਿੱਚ ਖੰਨਾ ਅਤੇ ਖੱਟੜੇ ਅੰਬਾਲੇ ਵਿੱਚ ਅੰਬਾਲਾ ਖਾਸ ਵਿੱਚ ਇੱਕ ਗੁਰਦੁਆਰਾ ਪੰਜੋਖਰਾ ਸਾਹਿਬ ਸੀ। ਇਨ੍ਹਾਂ ਸਭ ਅੱਡਿਆਂ ਨੂੰ ਅਸੀਂ ਆਪਣਾ ਕਾਨੂੰਵਾਨ ਦਾ ਛੰਬ ਸਮਝਦੇ ਸੀ। ਇੱਕ ਵਾਰੀ

ਬੰਬਈ ਵਿੱਚ ਵਲਾਇਤ ਜਾਣ ਲਈ ਮਹਾਰਾਜਾ ਗਿਆ। ਇਹ ਗੱਲ ਮੋਰਚੇ ਤੋਂ ਪਹਿਲਾਂ ਦੀ ਹੈ। ਅਸੀਂ ਉਸ ਦੇ ਵਿਰੁੱਧ ਮੁਜ਼ਾਹਰਾ ਕਰਨ ਲਈ ਸ: ਭਗਵਾਨ ਸਿੰਘ ਲੌਂਗੋਵਾਲ, ਕਟਾਰ ਸਿੰਘ ਨੰਗਲ ਅਤੇ ਵਜ਼ੀਰ ਸਿੰਘ ਦਰਦੀ ਨੂੰ ਭੇਜਿਆ। ਉਹ ਬੰਬਈ ਦੇ ਲੀਡਰਾਂ, ਮਿਸਟਰ ਗਡੀਗਲ ਆਦਿ ਨੂੰ ਮਿਲੇ ਅਤੇ ਸਹਾਇਤਾ ਮੰਗੀ। ਪ੍ਰੋਗਰਾਮ ਇਹ ਬਣਾਇਆ ਕਿ ਛਿੱਤਰਾਂ ਦਾ ਹਾਰ ਬਣਾ ਕੇ ਜਹਾਜ਼ ਚੜ੍ਹਣ ਲਗਿਆਂ ਮਹਾਰਾਜੇ ਦੇ ਗਲ ਵਿੱਚ ਪਾ ਦਿੱਤਾ ਜਾਵੇ। ਪਰ ਇਹ ਗੱਲ ਮਹਾਰਾਜੇ ਦੀ ਸੀ.ਆਈ.ਡੀ. ਨੇ ਕਿਸੇ ਤਰ੍ਹਾਂ ਪਤਾ ਕਰ ਲਈ। ਬੰਬਈ ਸਰਕਾਰ ਵੱਲੋਂ ਇਹ ਹੁਕਮ ਕੀਤਾ ਗਿਆ ਕਿ ਕੋਈ ਆਦਮੀ ਪਲੇਟ ਫਾਰਮ 'ਤੇ ਨਾ ਜਾਵੇ। ਫਿਰ ਇੱਕ ਇਸਤ੍ਰੀ ਭੇਜਣ ਦਾ ਪ੍ਰਬੰਧ ਕੀਤਾ ਗਿਆ। ਪਰ ਉਹ ਮਹਾਰਾਜਾ ਜਹਾਜ਼ ਵਿੱਚ ਪਲੇਟਫਾਰਮ ਤੋਂ ਨਾ ਚੜ੍ਹਿਆ। ਦੂਰ ਪੰਜ ਸੱਤ ਮੀਲ 'ਤੇ ਕਿਸ਼ਤੀ ਰਾਹੀਂ ਜਹਾਜ਼ ਵਿੱਚ ਪੁੱਜਾ। ਮੋਰਚੇ ਦੇ ਆਰੰਭ ਵਿੱਚ ਹੀ ਅਲਵਰ ਦੇ ਰਾਜੇ ਨੂੰ ਗੱਦੀ ਤੋਂ ਉਤਾਰਿਆ ਗਿਆ। ਇਸ ਦੇ ਵਿਰੁੱਧ ਮਹਾਰਾਜੇ ਪਟਿਆਲੇ ਨੇ ਪ੍ਰਿੰਸਿਜ਼ ਸਭਾ ਦੀ ਮੀਟਿੰਗ ਬੁਲਾਈ। ਇਸ ਲਈ ਸਰਕਾਰ ਇਸ ਦੇ ਵਿਰੁੱਧ ਹੋ ਗਈ ਪਰ ਮਹਾਰਾਜੇ ਨੇ ਆਪਣੀ ਨੀਤੀ ਨਾਲ ਆਪਣਾ ਆਪ ਬਚਾ ਲਿਆ। ਸਾਡੀ ਸਾਰੀ ਐਜੀਟੇਸ਼ਨ ਦਾ ਸਿੱਟਾ ਇਹੋ ਹੋਇਆ ਕਿ ਸਰਕਾਰ ਵੱਲੋਂ ਇੱਕ ਅੰਗਰੇਜ ਅਫ਼ਸਰ ਇਨਕੁਆਰੀ ਲਈ ਕਾਇਮ ਕੀਤਾ। ਉਸ ਨੇ ਇਹ ਇਨਕੁਆਰੀ ਡਲਹੌਜ਼ੀ ਵਿਖੇ ਆਰੰਭ ਕੀਤੀ। ਪਰ ਮਹਾਰਾਜੇ ਨੇ ਸ: ਸਰਦੂਲ ਸਿੰਘ ਕਵੀਸ਼ਰ ਰਾਹੀਂ ਸਾਡੇ ਆਦਮੀਆਂ ਨੂੰ ਗਲਤ ਫ਼ਹਿਮੀ ਵਿੱਚ ਪਾਇਆ ਅਤੇ ਉਸ ਸ: ਭਗਵਾਨ ਸਿੰਘ ਲੌਂਗੋਵਾਲੀਏ ਨੂੰ ਇਨਕੁਆਰੀ ਦਾ ਬਾਈਕਾਟ ਕਰਨ ਦੀ ਸਲਾਹ ਦੇ ਦਿੱਤੀ। ਪਰਜਾ ਮੰਡਲ ਵੱਲੋਂ ਅਸੀਂ ਇਸ ਇਨਕੁਆਰੀ ਦਾ ਬਾਈਕਾਟ ਕੀਤਾ ਕਿਉਂਕਿ ਉਹ ਅਫ਼ਸਰ ਮਹਾਰਾਜੇ ਦਾ ਦੋਸਤ ਦਸੀਦਾ ਸੀ। ਕਈ ਫਰਜ਼ੀ ਆਦਮੀ ਭੁਗਤਾਏ ਗਏ ਅਤੇ ਮਹਾਰਾਜੇ ਨੂੰ ਬਰੀ ਕਰ ਦਿੱਤਾ ਗਿਆ। ਅਸੀਂ ਇਸ ਦੇ ਵਿਰੁੱਧ ਉਸ ਅਫ਼ਸਰ ਨੂੰ ਮਿਲੇ, ਫਿਰ ਜਦ ਕਿ ਉਹ ਸੈਕਟਰੀ ਗਵਰਨਰ ਜਨਰਲ ਦਾ ਸੀ ਪਰ ਉਸ ਸਮੇਂ ਉਸ ਨੇ ਸਾਡੀ ਕੋਈ ਗੱਲ ਸੁਣਨ ਦੀ ਅਸਮਰਥਾ ਦੱਸੀ। ਇਸ ਡੈਪੂਟੇਸ਼ਨ ਵਿੱਚ ਮੁਖੀ ਮੈਂ ਸੀ। ਉਸ ਨੇ ਸਾਨੂੰ ਇਹ ਵੀ ਕਿਹਾ ਕਿ ਭਾਵੇਂ ਮਹਾਰਾਜਾ ਪਟਿਆਲਾ ਮੇਰਾ ਦੋਸਤ ਸੀ , ਪਰ ਜੇ ਤੁਸੀਂ ਇਨਕੁਆਰੀ ਵਿੱਚ ਕੁਝ ਸਾਬਤ ਕਰਵਾ ਜਾਂਦੇ ਤਾਂ ਰਾਜੀ ਨਾਮੇ ਸਮੇਂ ਤੁਹਾਡੀਆਂ ਸਭ ਸ਼ਰਤਾਂ ਮੰਨੀਆਂ ਜਾ ਸਕਦੀਆਂ ਸਨ। ਜਦ ਇਹ ਸਭ ਗੱਲਾਂ ਨੇ ਮਹਾਰਾਜੇ ਨੂੰ ਅਤਿਅੰਤ ਤੰਗ ਕਰ ਦਿੱਤਾ ਤਾਂ ਮਹਾਰਾਜਾ ਗੱਲਬਾਤ ਅਤੇ ਅਕਾਲੀ ਪਾਰਟੀ ਨਾਲ ਸਮਝੌਤੇ ਲਈ ਤਿਆਰ ਹੋ ਗਿਆ। ਇਸ ਲਈ ਕਰਨਲ ਰਘਬੀਰ ਸਿੰਘ ਅਤੇ ਚਾਰ ਕੁ ਹੋਰ ਸਰਕਾਰੀ ਅਫ਼ਸਰ ਨਾਲ ਲੈ ਕੇ ਲੁਧਿਆਣੇ ਗੱਲਬਾਤ ਲਈ ਗਿਆ। ਇਹ ਗੱਲ ਬਾਤ ਸਾਰੀ ਸ: ਗੁਰਦਿੱਤ ਸਿੰਘ ਬਹਿਲੋਲਪੁਰੀ ਦੇ ਮਕਾਨ ਪੁਰ ਹੋਈ।

## ਤਾਰਾ ਸਿੰਘ ਤੇ ਮਹਾਰਾਜਾ ਪਟਿਆਲਾ ਦਾ ਸਮਝੌਤਾ

ਉਥੇ ਮਾਸਟਰ ਤਾਰਾ ਸਿੰਘ ਅਤੇ ਸ: ਹਰਚਰਨ ਸਿੰਘ ਜੇਜੀ ਕੁਝ ਕੁ ਹੋਰ ਅਕਾਲੀਆਂ ਨਾਲ ਪੁੱਜੇ। ਮਹਾਰਾਜੇ ਦੀ ਹਦਾਇਤ ਸੀ ਕਿ ਮੇਰੀ ਪ੍ਰਜਾ ਦਾ ਕੋਈ ਆਦਮੀ ਇਸ ਵਿੱਚ ਨਾ ਆਵੇ। ਸੋ, ਸਰਦਾਰ ਜੇਜੀ ਨੇ ਪਿਛੇ ਹਟਣਾ ਪ੍ਰਵਾਨ ਕਰ ਲਿਆ। ਨਾਲ ਹੀ ਮਹਾਰਾਜਾ ਪਟਿਆਲਾ ਮਾਸਟਰ ਤਾਰਾ ਸਿੰਘ ਨਾਲ ਸਮਝੌਤਾ ਚਾਹੁੰਦਾ ਸੀ। ਸਮਝੌਤਾ ਇਹ ਸੀ।

1. ਮਹਾਰਾਜਾ ਸਿੱਖੀ ਅਸੂਲਾਂ ਤੇ ਪੱਕਾ ਰਹੇਗਾ ਅਤੇ ਆਪਣੇ ਬਾਲ ਬੱਚੇ ਨੂੰ ਸਿੱਖ ਧਰਮ ਵਿੱਚ ਕਾਇਮ ਰੱਖੇਗਾ।
2. ਮਹਾਰਾਜਾ ਅਕਾਲੀ ਦਲ ਦੇ ਪਾਲਿਟਿਕਸ ਵਿੱਚ ਕੋਈ ਦਖਲ ਨਹੀਂ ਦੇਵੇਗਾ ਅਤੇ ਨਾ ਹੀ ਕਿਸੇ ਨੂੰ ਚੁੱਕੇਗਾ। ਇਹ ਇਸ਼ਾਰਾ ਗਿਆਨੀ ਸ਼ੇਰ ਸਿੰਘ ਪੁਰ ਸੀ।
3. ਅਕਾਲੀ ਦਲ ਪ੍ਰਜਾ ਮੰਡਲ ਨਾਲ ਕੋਈ ਖਾਸ ਸਬੰਧ ਨਹੀਂ ਰਖੇਗਾ। ਪਟਿਆਲੇ ਵਾਲਾ ਯੂਨਿਟ ਅਕਾਲੀ ਦਲ ਦਾ, ਅਕਾਲੀ ਦਲ ਦੇ ਉਵੇਂ ਹੀ ਅਧੀਨ ਰਹੇਗਾ।
4. ਸਭ ਅਕਾਲੀ ਕੈਦੀ ਬਿਨ੍ਹਾਂ ਸ਼ਰਤ ਦੇ ਮਹਾਰਾਜਾ ਛੱਡ ਦੇਵੇਗਾ ਅਤੇ ਜਿਨ੍ਹਾਂ ਦੇ ਵਰੰਟ ਸਨ ਉਹ ਮਨਸੂਖ ਕੀਤੇ ਜਾਣਗੇ।

ਸੰਮਤ 1988 ਦੀ ਹਦਾਇਤ ਬਾਰੇ ਅਤੇ ਅਸੈਂਬਲੀ ਬਨਾਉਣ ਬਾਰੇ ਇਸ ਸਮਝੌਤੇ ਵਿੱਚ ਕੋਈ ਫ਼ੈਸਲਾ ਨਾ ਹੋਇਆ। ਇਹ ਫ਼ੈਸਲਾ ਕਈ ਗਰੁੱਪਾਂ ਨੂੰ ਪ੍ਰਵਾਨ ਨਹੀਂ ਸੀ। ਇਸ ਲਈ ਸ: ਮੂਲ ਸਿੰਘ ਚਵਿੰਡਾ ਨੇ ਇੱਕ ਅਖ਼ਬਾਰ "ਸੱਚਾ ਢੰਡੋਰਾ" ਅੰਮ੍ਰਿਤਸਰ ਕੱਢਿਆ ਅਤੇ ਉਸ ਵਿੱਚ ਇਸ ਸਮਝੌਤੇ ਦੇ ਵਿਰੁੱਧ ਕਾਫੀ ਪ੍ਰਾਪੇਗੰਡਾ ਹੋਇਆ, ਜਿਸ ਵਿੱਚ ਮਾਸਟਰ ਤਾਰਾ ਸਿੰਘ ਨੂੰ ਬਦਨਾਮ ਕੀਤਾ ਗਿਆ। ਉਨ੍ਹੀ ਦਿਨੀਂ ਮੋਗੇ ਵਿੱਚ ਸ: ਮੰਗਲ ਸਿੰਘ ਦੀ ਪ੍ਰਧਾਨਗੀ ਹੇਠ ਇਕੱਠ ਹੋਣਾ ਸੀ। ਇਸ ਲਈ ਮੈਂ ਅਤੇ ਸ: ਵਜ਼ੀਰ ਸਿੰਘ ਦਰਦੀ ਉਥੇ ਮਾਸਟਰ ਤਾਰਾ ਸਿੰਘ ਨੂੰ ਮਿਲਣ ਲਈ ਮੋਗੇ ਗਏ। ਮਾਸਟਰ ਜੀ ਨੇ ਸਾਨੂੰ ਇਹ ਦੱਸਿਆ ਕਿ ਇਹ ਸਮਝੌਤਾ ਕੇਵਲ ਛੇ ਮਹੀਨੇ ਲਈ ਹੈ ਅਤੇ ਇਹ ਕੀਤਾ ਕੇਵਲ ਇਸ ਲਈ ਗਿਆ ਹੈ ਕਿ ਪਾਰਟੀ ਦੀ ਪੋਜ਼ੀਸਨ ਕਮਜ਼ੋਰ ਹੋ ਚੁਕੀ ਹੈ ਅਤੇ ਪਾਰਟੀ ਦੇ ਦੂਜੇ ਗਰੁੱਪ ਦੀ ਮਹਾਰਾਜਾ ਸਹਾਇਤਾ ਕਰਕੇ ਸ਼੍ਰੋਮਣੀ ਅਕਾਲੀ ਦਲ ਨੂੰ ਹਾਨੀ ਪੁਚਾ ਰਿਹਾ ਹੈ। ਨਾਲ ਹੀ ਇਸ ਸਮਝੌਤੇ ਵਿੱਚ ਅਕਾਲੀ ਜੱਥੇ ਦੀ ਨੀਤੀ ਪੁਰ ਕੋਈ ਪਾਬੰਦੀ ਨਹੀਂ ਲਾਈ ਗਈ। ਇਸ ਲਈ ਅਸੀਂ ਇਹ ਸਮਝੌਤਾ ਮੰਨਿਆ ਹੈ। ਵਿਚਾਰ ਕਰਨ ਤੋਂ ਉਪ੍ਰੰਤ ਅਸੀਂ ਮਾਸਟਰ ਜੀ ਨੂੰ ਇਹ ਸਮਝੌਤਾ ਇਸ ਸ਼ਰਤ 'ਤੇ ਮੰਨਣ ਲਈ ਕਿਹਾ ਕਿ ਰਿਆਸਤੀ ਅਕਾਲੀਆਂ ਪੁਰ ਕੋਈ ਸ਼ਰਤ ਅਤੇ ਪਾਬੰਦੀ ਨਾ ਲੱਗੇ। ਇਸ ਤਰ੍ਹਾਂ ਇਹ ਸਾਰੀ ਗੱਲਬਾਤ ਸਿਰੇ ਚੜ੍ਹੀ। ਉਥੇ ਮਾਸਟਰ ਜੀ ਨੇ ਸਾਨੂੰ ਇਹ ਵੀ ਦੱਸਿਆ ਕਿ ਇਹ ਸਭ ਸਮਝੌਤਾ ਸ: ਹਰਚਰਨ ਸਿੰਘ ਜੇਜੀ ਦੀ ਸਲਾਹ ਨਾਲ ਕੀਤਾ ਗਿਆ ਹੈ। ਜਦ ਸਭ ਕੈਦੀ ਛੁੱਟ ਗਏ ਤਾਂ ਇਸ ਸਮਝੌਤੇ ਦੇ ਨਿਰਣੇ ਲਈ ਮਾਸਟਰ ਜੀ ਅਤੇ ਸਰਦਾਰ ਜੇਜੀ ਨੂੰ ਮਿਲੇ। ਸਰਦਾਰ ਜੇਜੀ ਇਸ ਸਮਝੌਤੇ ਦੇ ਖਿਲਾਫ਼ ਸੀ। ਮਾਸਟਰ ਜੀ ਨੇ ਇਸ ਡੈਪੂਟੇਸ਼ਨ ਨੂੰ ਇਹ ਦੱਸ ਦਿੱਤਾ ਕਿ ਮੈਂ ਸਮਝੌਤਾ ਜੇਜੀ ਸਾਹਿਬ ਦੀ ਸਲਾਹ ਨਾਲ ਕੀਤਾ ਹੈ। ਫਿਰ ਉਹ ਸਰਦਾਰ ਜੇਜੀ ਪਾਸ ਗਏ। ਉਸ ਨੂੰ ਡੈਪੂਟੇਸ਼ਨ ਨੇ ਮਾਸਟਰ ਤਾਰਾ ਸਿੰਘ ਦੇ ਮੂੰਹ 'ਤੇ ਹੋਣ ਲਈ ਕਿਹਾ ਤਾਂ ਸਰਦਾਰ ਜੇਜੀ ਨੇ ਇਨਕਾਰ ਕਰ ਦਿੱਤਾ। ਇਨ੍ਹਾਂ ਸਭ ਸੱਜਣਾਂ ਦੀ ਫਿਰ ਇੱਕ ਮੀਟਿੰਗ ਹੋਈ। ਉਸ ਵਿੱਚ ਆਉਂਦੇ ਪ੍ਰੋਗਰਾਮ ਪੁਰ ਕਾਫੀ ਬਹਿਸ ਹੋਈ ਕਿਉਂਕਿ ਸਰਦਾਰ ਜੇਜੀ ਦੇ ਹਮਖਿਆਲ ਵਾਪਸ ਰਿਆਸਤ ਵਿੱਚ ਨਹੀਂ ਸੀ ਜਾਣਾ ਚਾਹੁੰਦੇ। ਆਖ਼ੀਰ ਮੈਂ ਲੀਡਰਾਂ ਨੂੰ ਗੁਰੂ ਰਾਮਦਾਸ ਨਿਵਾਸ ਵਿੱਚ ਵੱਖਰਿਆਂ ਲੈ ਜਾ ਕੇ ਵਿਚਾਰ ਕੀਤੀ। ਆਖ਼ੀਰ ਮੇਰੀ ਇਹ ਤਜਵੀਜ਼ ਕਿ ਜਿਸ ਦਾ ਜੀਅ ਕਰੇ ਰਿਆਸਤ ਜਾਵੇ ਅਤੇ ਜਿਸ ਦਾ ਜੀਅ ਕਰੇ ਉਹ ਅੰਗਰੇਜ਼ੀ ਇਲਾਕੇ ਵਿੱਚ ਰਹੇ ਪਰ ਜਥੇਬੰਦੀ ਨਾਲ ਸਭ ਇੱਕ ਹੋਣ। ਇਹ ਮਤਾ ਆਖ਼ੀਰ ਸਭ ਨੇ ਸਰਬ ਸੰਮਤੀ ਨਾਲ ਪਾਸ ਕਰ ਦਿੱਤਾ। ਅਸੀਂ ਸਭ ਇਸ ਤੋਂ ਉਪ੍ਰੰਤ ਆਪਣੇ ਇਲਾਕੇ ਵਿੱਚ ਆ ਗਏ ਅਤੇ ਬਾਹਰਲੇ ਆਦਮੀਆਂ ਵਿਚੋਂ ਸ: ਹਰਚਰਨ ਸਿੰਘ ਜੇਜੀ ਨੇ

ਇੱਕ ਭਾਰੀ ਐਜੀਟੇਸ਼ਨ ਆਰੰਭ ਕਰ ਦਿੱਤੀ। ਦੇਸ਼ ਦਰਦੀ ਅਖ਼ਬਾਰ ਜਿਸ ਦਾ ਐਡੀਟਰ ਸ: ਜਾਗੀਰ ਸਿੰਘ ਜੋਗਾ ਸੀ ਨਿਕਲਣਾ ਆਰੰਭ ਹੋਇਆ ਅਤੇ ਚਾਰ ਆਦਮੀਆਂ ਨੇ ਸਮਝੌਤੇ ਵਿਰੁੱਧ ਅਕਾਲ ਤਖ਼ਤ ਵਿਖੇ ਭੁੱਖ ਹੜਤਾਲ ਵੀ ਕਰ ਦਿੱਤੀ। ਇਸ ਪੁਰ ਮਾਸਟਰ ਤਾਰਾ ਸਿੰਘ ਨੇ ਇੱਕ ਬਿਆਨ ਕੱਢਿਆ ਜਿਸ ਵਿੱਚ ਉਨ੍ਹਾਂ ਨੇ ਸਰਦਾਰ ਜੇਜੀ ਅਤੇ ਵਜ਼ੀਰ ਸਿੰਘ ਦਰਦੀ, ਸੇਵਾ ਸਿੰਘ ਕ੍ਰਿਪਾਨ ਬਹਾਦੁਰ ਦਾ ਨਾਂ ਦਿੱਤਾ ਕਿ ਇਨ੍ਹਾਂ ਪਾਸੋਂ ਪੁੱਛਿਆ ਗਿਆ ਸੀ। ਸਾਡਾ ਵੀ ਨਾਂ ਨਾਲ ਸੀ। ਪਰ ਮੈਂ ਇਸ ਦੀ ਤਸਦੀਕ ਨਾ ਕੀਤੀ। ਇਸ ਲਈ ਸਰਦਾਰ ਜੇਜੀ ਅਤੇ ਸਾਡੇ ਵਿੱਚ ਮੱਤਭੇਦ ਹੋ ਗਿਆ। ਜਦ ਅਸੀਂ ਰਿਆਸਤ ਵਿੱਚ ਆਏ ਤਾਂ ਅਸੀਂ ਲੋਕਾਂ ਨੂੰ ਡਰੇ ਹੋਏ ਵੇਖਿਆ ਕਿਉਂਕਿ ਹੁਣ ਉਨ੍ਹਾਂ ਨੇ ਸਾਡੇ ਪਾਸ ਮਹਾਰਾਜੇ ਵਿਰੁੱਧ ਕੋਈ ਕਾਰਵਾਈ ਨਾ ਕਰਨ ਦੀ ਬੇਨਤੀ ਵੀ ਕੀਤੀ। ਇਸ ਸਭ ਗੱਲ ਨੂੰ ਸੋਚ ਕੇ ਅਸੀਂ ਇੱਕ ਪ੍ਰਜਾ ਉਨਤੀ ਬੋਰਡ ਬਣਾਇਆ ਜਿਸ ਵਿੱਚ ਅਸੀਂ ਮੁੱਖ ਮੰਤਵ ਕੇਵਲ ਭਾਈਚਾਰਕ ਸੁਧਾਰ ਹੀ ਰਖੇ। ਇਸ ਦਾ ਪ੍ਰਧਾਨ ਸ: ਕਰਤਾਰ ਸਿੰਘ ਜੌਲੀਆਂ ਸੀ। ਪਰ ਅਸਲੀ ਚਲਾਉਣ ਵਾਲੇ ਮੈਂ, ਸ: ਵਜ਼ੀਰ ਸਿੰਘ ਦਰਦੀ ਅਤੇ ਸ: ਜਾਗੀਰ ਸਿੰਘ ਫਗੂਵਾਲੀਆ ਸੀ। ਪਰ ਅਸੀਂ ਅਹੁਦੇਦਾਰ ਇਸ ਲਈ ਨਾ ਬਣੇ ਕਿ ਕਿਤੇ ਲੋਕੀਂ ਕੁਝ ਹੋਰ ਨਾ ਸਮਝ ਬੈਠਣ। ਅਸੀਂ ਹਰ ਮਹੀਨੇ ਇਸ ਬੋਰਡ ਵੱਲੋਂ ਪਿੰਡਾਂ ਵਿੱਚ ਪੰਜਾਬੀ ਕਵੀ ਦਰਬਾਰ ਰੱਖਣੇ ਆਰੰਭ ਕਰ ਦਿੱਤੇ। ਇਸ ਲਹਿਰ ਵਿੱਚ ਸਾਨੂੰ ਬਹੁਤ ਕਾਮਯਾਬੀ ਹੋਈ। ਲੋਕੀਂ ਫਿਰ ਇੱਕ ਵਾਰੀ ਸਾਡੇ ਪਿੱਛੇ ਲੱਗ ਤੁਰੇ। ਨਾਲ ਹੀ ਪੰਜਾਬ ਦੇਸ਼ ਦਰਦੀ ਅਖ਼ਬਾਰ ਵਿੱਚ ਸਾਡੇ ਵਿਰੁੱਧ ਪ੍ਰਾਪੇਗੰਡਾ ਪੰਜਾਬ ਵਿਚੋਂ, ਸਰਦਾਰ ਜੇਜੀ ਦੇ ਧੜੇ ਵੱਲੋਂ ਹੋ ਰਿਹਾ ਸੀ। ਇਸ ਲਈ ਪਟਿਆਲਾ ਸਰਕਾਰ ਨੇ ਆਪਣੀ ਇਹ ਸਕੀਮ ਕਿ ਇਸ ਬੋਰਡ ਨੂੰ ਕਾਨੂੰਨ ਵਿਰੁੱਧ ਕਰਾਰ ਦੇਂਦੀ, ਠੱਪ ਦਿੱਤੀ। ਨਾਲ ਹੀ ਇਸ ਸਮਝੌਤੇ ਦੇ ਸਿੱਟੇ ਦੇ ਤੌਰ 'ਤੇ ਸ: ਕਰਤਾਰ ਸਿੰਘ ਦੀਵਾਨਾ ਅਤੇ ਸ: ਬਲਵੰਤ ਸਿੰਘ ਚਨਾਰਥਲ ਮੁੜ ਅਕਾਲੀ ਦਲ ਵਿੱਚ ਆ ਰਲੇ। ਪਰ ਅਸੀਂ ਅਕਾਲੀ ਦਲ ਵਿੱਚੋਂ ਨਿਕਲ ਕੇ ਪ੍ਰਜਾ ਮੰਡਲ ਦੀਆਂ ਕਾਨਫਰੰਸਾਂ ਕਰਨ ਲੱਗੇ। ਸਾਡੇ ਬਹੁਤ ਹੀ ਹੋਰ ਵਰਕਰ ਆ ਰਲੇ। ਲੁਧਿਆਣੇ ਦੀ ਕਾਨਫਰੰਸ ਤੋਂ ਪਿਛੋਂ ਪ੍ਰਜਾ ਮੰਡਲ ਦੀ ਚੋਣ ਹੋਣੀ ਸੀ। ਉਸ ਵਿੱਚ ਪ੍ਰਧਾਨਗੀ ਲਈ ਬਾਬਾ ਕਰਮ ਸਿੰਘ ਧੂਤ (ਕਪੂਰਥਲਾ) ਅਤੇ ਸ੍ਰੀ ਚਿੰਤ ਰਾਮ ਨਾਭਾ ਦਾ ਮੁਕਾਬਲਾ ਸੀ। ਚੂੰਕਿ ਬਾਬਾ ਕਰਮ ਸਿੰਘ ਨੂੰ ਸਿੱਖ ਹੋਣ ਕਰਕੇ ਵੋਟਾਂ ਦਿੱਤੀਆਂ ਅਤੇ ਉਹ ਪ੍ਰਧਾਨ ਬਣ ਗਿਆ। ਪਰ ਬਾਬਾ ਕਰਮ ਸਿੰਘ ਕਮਿਊਨਿਸਟ ਨਿਕਲੇ ਅਤੇ ਧਰਮ ਦੇ ਵਿਰੁੱਧ ਪ੍ਰਚਾਰ ਕਰਨ ਲੱਗੇ। ਇਸ ਲਈ ਮੈਂ ਇਨ੍ਹਾਂ ਸਭਨਾਂ ਨਾਲੋਂ ਪਿਛੇ ਹੱਟ ਗਿਆ। ਇਹ ਹਾਲਾਤ ਵੇਖ ਕੇ ਨਿਰਾਸ਼ ਵੀ ਹੋ ਗਿਆ। ਸੋ, ਮੈਂ ਆਪਣੀ ਇੱਕ ਭੈਣ ਪਾਸ ਜੋ ਕਿ ਮੰਡੀ ਰਿਆਸਤ ਵਿੱਚ ਡਾਕਟਰ ਸੀ ਉਥੇ ਚਲਾ ਗਿਆ। ਜਦ ਮੈਂ ਵਾਪਸ ਆਇਆਂ ਤਾਂ ਸ: ਜਗੀਰ ਸਿੰਘ ਫੱਗੂਵਾਲੀਆ ਪਟਿਆਲੇ ਪ੍ਰਜਾ ਮੰਡਲ ਦੇ ਪ੍ਰਧਾਨ ਸੀ ਪਰ ਇਹ ਵੀ ਸਭ ਧਾਰਮਿਕ ਗੱਲਾਂ ਕਰਕੇ ਪ੍ਰਜਾ ਮੰਡਲ ਤੋਂ ਨਿਰਾਸ਼ ਸੀ ਅਤੇ ਕਿਸਾਨ ਸਭਾਵਾਂ ਦਾ ਜ਼ੋਰ ਵਧਦਾ ਜਾ ਰਿਹਾ ਸੀ। ਸਿੱਖੀ ਦੇ ਪ੍ਰੇਮੀਆਂ ਨੇ ਮੈਨੂੰ ਸਿੱਖੀ ਨੂੰ ਖਤਰੇ ਤੋਂ ਸੁਚੇਤ ਕੀਤਾ। ਇਸ ਲਈ ਸਭ ਰਿਆਸਤਾਂ ਦੇ ਸਿੱਖਾਂ ਦੀ ਇੱਕ ਮੀਟਿੰਗ ਸਿੰਘ ਸਭਾ ਸੰਗਰੂਰ ਵਿੱਚ ਰੱਖੀ। ਉਸ ਵਿੱਚ ਸਭ ਪੁਰਾਣੇ ਵਰਕਰ ਬੁਲਾਏ ਗਏ ਅਤੇ ਸ਼੍ਰੋਮਣੀ ਮਾਲਵਾ ਰਿਆਸਤੀ ਅਕਾਲੀ ਦਲ ਦੀ ਨੀਂਹ ਰਖੀ ਜਿਸ ਦਾ ਪ੍ਰਧਾਨ ਮੈਂ ਰੱਖਿਆ ਗਿਆ। ਇਨ੍ਹਾਂ ਸਜਣਾਂ ਨੇ ਮੈਨੂੰ ਇਹ ਕਿਹਾ ਕਿ ਸਿੱਖੀ ਪ੍ਰਚਾਰ ਲਈ ਅਸੀਂ ਆਪ ਦੇ ਨਾਲ ਹਾਂ ਪਰ ਤੁਹਾਨੂੰ ਮਾਸਟਰ ਤਾਰਾ ਸਿੰਘ ਨਾਲ ਨਹੀਂ ਮਿਲਣਾ ਹੋਵੇਗਾ ਇਹ ਗੱਲ ਕੇਵਲ ਉਨ੍ਹਾਂ ਸਿੰਘਾਂ ਨੇ ਹੀ

ਕਹੀ ਜੋ ਕਿ ਕਮਿਊਨਿਸਟ ਹੋ ਗਏ ਸੀ। ਇਨ੍ਹਾਂ ਦੇ ਮੁਖੀ ਸ: ਹੀਰਾ ਸਿੰਘ ਭੱਠਲ ਅਤੇ ਸ: ਹਰਨਾਮ ਸਿੰਘ ਧਰਮਗੜ੍ਹ ਸੀ। ਇਨ੍ਹੀ ਦਿਨੀਂ ਮਾਸਟਰ ਤਾਰਾ ਸਿੰਘ, ਮਹਾਰਾਜੇ ਪਟਿਆਲੇ ਨੂੰ ਮਿਲਿਆ, ਜਿਸ ਵਿੱਚ ਕਿ ਮਾਸਟਰ ਤਾਰਾ ਸਿੰਘ ਨੇ ਕੋਈ ਮੰਗ (ਜਿਸ ਦਾ ਮੈਨੂੰ ਪਤਾ ਨਹੀਂ) ਪੇਸ਼ ਕੀਤੀ ਪਰ ਮਹਾਰਾਜੇ ਨੇ ਨਾ ਮੰਨੀ। ਇਸ ਲਈ ਮਾਸਟਰ ਤਾਰਾ ਸਿੰਘ ਉਸ ਦੇ ਵਿਰੁੱਧ ਹੋ ਗਿਆ। ਨਾਲ ਹੀ ਮਹਾਰਾਜੇ ਨੇ ਮਾਸਟਰ ਤਾਰਾ ਸਿੰਘ ਨੂੰ ਮਾਲਵੇ, ਮਾਝੇ ਦੇ ਸਿੱਖਾਂ ਵਿੱਚ ਪਾੜ ਪਾਉਣ ਦੀ ਧਮਕੀ ਦਿੱਤੀ। ਅਸੀਂ ਵੀ ਆਪਣੀ ਮਾਲਵਾ ਅਕਾਲੀ ਦਲ ਦੀ ਭਰਤੀ ਕੀਤੀ ਅਤੇ ਚੋਣ ਫਗੂਵਾਲੇ ਰੱਖੀ ਗਈ। ਉਸ ਵਿੱਚ ਵੀ ਮੈਂ ਪ੍ਰਧਾਨ ਹੀ ਬਣਿਆ। ਹੁਣ ਇਹ ਜਥੇਬੰਦੀ ਸਭ ਰਿਆਸਤਾਂ ਵਿੱਚ ਅਤੇ ਤਹਿਸੀਲਾਂ ਵਿੱਚ ਵੀ ਕਾਇਮ ਹੋ ਗਈ। ਜਦ ਇੱਧਰ ਇਹ ਕਾਰਵਾਈ ਕਾਇਮ ਕੀਤੀ ਜਾ ਰਹੀ ਸੀ ਤਾਂ ਸ਼੍ਰੋਮਣੀ ਅਕਾਲੀ ਦਲ ਨੇ ਮਾਲਵਾ ਅਕਾਲੀ ਦਲ ਦਾ ਬਾਈਕਾਟ ਕਰ ਦਿੱਤਾ। ਇਸ ਪੁਰ ਮਾਸਟਰ ਜੀ ਨੂੰ ਅਸੀਂ ਇਹ ਕਿਹਾ ਕਿ ਵਕਤ ਆਉਣ ਤੇ ਅਸੀਂ ਦੱਸਾਂਗੇ ਕਿ ਅਕਾਲੀ ਦਲ ਦੇ ਅਸਲੀ ਸ਼ੁਭ ਇਛੁੱਕ ਕੌਣ ਹਨ। ਪਰ ਬਾਵਜੂਦ ਇਸ ਦੇ ਅਸੀਂ ਸ਼੍ਰੋਮਣੀ ਅਕਾਲੀ ਦਲ ਦੇ ਵਿਰੁੱਧ ਕੋਈ ਪ੍ਰਾਪੇਗੰਡਾ ਨਹੀਂ ਕੀਤਾ। ਦੀਵਾਲੀ ਨੂੰ ਜਦ ਮੈਂ ਅਤੇ ਵਜ਼ੀਰ ਸਿੰਘ ਦਰਦੀ ਅੰਮ੍ਰਿਤਸਰ ਗਏ ਤਾਂ ਸ: ਵਜ਼ੀਰ ਸਿੰਘ, ਮਾਸਟਰ ਤਾਰਾ ਸਿੰਘ ਨੂੰ ਮਿਲੇ। ਉਸ ਗੱਲਬਾਤ ਵਿੱਚ ਮਾਸਟਰ ਤਾਰਾ ਸਿੰਘ ਨੇ ਫ਼ਤਿਹਗੜ੍ਹ ਸਾਹਿਬ ਦੇ ਮੇਲੇ ’ਤੇ ਸਮਝੌਤੇ ਦੀ ਗੱਲਬਾਤ ਕਰਨ ਦੀ ਇੱਛਾ ਪ੍ਰਗਟ ਕੀਤੀ। ਨਾਲ ਹੀ ਉਸ ਕਿਹਾ ਕਿ ਗੱਲਬਾਤ ਵਿੱਚ ਜੋ ਜਿੱਤ ਗਿਆ ਉਸ ਦੀ ਗੱਲ ਮੰਨੀ ਜਾਏ। ਮਾਸਟਰ ਜੀ ਨੇ ਮਹਾਰਾਜੇ ਦੀ ਮਾਲਵੇ ਵਾਲੀ ਉਪ੍ਰੋਕਤ ਗੱਲ ਵੀ ਦੱਸੀ। ਗੱਲਬਾਤ ਕਰਨ ਲਈ ਮੈਂ ਅਤੇ ਸ: ਵਜ਼ੀਰ ਸਿੰਘ ਦਰਦੀ ਨੀਅਤ ਹੋਏ। ਅਕਾਲੀਆਂ ਵੱਲੋਂ ਮਾਸਟਰ ਜੀ, ਪ੍ਰੋ: ਗੰਗਾ ਸਿੰਘ, ਸ: ਈਸ਼ਰ ਸਿੰਘ ਮਝੈਲ, ਸ: ਊਧਮ ਸਿੰਘ ਨਾਗੋਕੇ ਆਦਿ ਸੀ। ਆਪਣੇ ਵੱਲੋਂ ਸਾਡੀ ਜਨਰਲ ਕਮੇਟੀ ਦੀ ਰਾਇ ਸੀ ਕਿ ਬਾਈਕਾਟ ਵਾਪਸ ਲੈਣ ਤਕ ਮਿਲਵਰਤਨ ਦੀ ਗੱਲ ਨਹੀਂ ਹੋਣੀ ਚਾਹੀਦੀ। ਮਾਸਟਰ ਜੀ ਨੇ ਸਾਫ਼ ਦੱਸ ਦਿੱਤਾ ਕਿ ਮੇਰਾ ਖਿਆਲ ਮਹਾਰਾਜੇ ਦੀ ਉਪਰੋਕਤ ਗੱਲ ਨਾਲ ਸੀ। ਇਸ ਲਈ ਇਹ ਕਾਹਲੀ ਨਾਲ ਬਾਈਕਾਟ ਕੀਤਾ ਗਿਆ ਹੈ। ਇਸ ਪੁਰ ਉਸੇ ਸਮੇਂ ਇੱਕ ਐਲਾਨ ਲਿਖ ਕੇ ਇਸ ਕਿਸਮ ਦਾ ਸਾਨੂੰ ਦਿੱਤਾ ਗਿਆ। ਸਾਨੂੰ ਪੜ੍ਹੇ ਲਿਖੇ ਲੋਕਾਂ ਨੂੰ ਪਹਿਲਾਂ ਹੀ ਅਕਾਲੀ ਦਲ ਨਾਲ ਮਿਲਵਰਤਨ ਲਈ ਪ੍ਰੇਰਿਆ ਹੋਇਆ ਸੀ। ਇਸ ਲਈ ਅਸੀਂ ਮਾਲੇਰਕੋਟਲੇ ਪਾਸ ਹਿਮਤਿਆਨਾ ਵਿਖੇ ਆਪਣੀ ਜਨਰਲ ਕਮੇਟੀ ਦੀ ਮੀਟਿੰਗ ਸੱਦੀ। ਉਥੇ ਇੱਕ ਡੈਪੂਟੇਸ਼ਨ ਚੁਣਿਆ ਗਿਆ ਅਤੇ ਮੈਂ ਇਸ ਡੈਪੂਟੇਸ਼ਨ ਨੂੰ ਲੈ ਕੇ ਅੰਮ੍ਰਿਤਸਰ ਪੁੱਜਾ ਅਤੇ ਸ੍ਰੀ ਅੰਮ੍ਰਿਤਸਰ ਵਿੱਚ ਸ਼੍ਰੋਮਣੀ ਮਾਲਵਾ ਰਿਆਸਤੀ ਅਕਾਲੀ ਦਲ ਨੂੰ ਸਮੁੱਚੇ ਤੌਰ ’ਤੇ ਅਕਾਲੀ ਦਲ ਵਿੱਚ ਲਿਆਉਣ ਲਈ ਗੱਲਬਾਤ ਹੋਈ। ਸੋ, ਇੱਕ ਘਲੂਘਾਰਾ ਕਾਨਫ਼ਰੰਸ ਗੁੱਜਰਵਾਲ ਰੱਖੀ ਗਈ। ਘੁਗਰਾਣੇ ਮੈਂ ਮਾਸਟਰ ਜੀ ਨੂੰ ਮਿਲਿਆ ਅਤੇ ਉਥੇ ਇੱਕ ਸ਼ਹੀਦੀ ਕਾਨਫ਼ਰੰਸ ਭਵਾਨੀਗੜ੍ਹ ਰੱਖਣ ਲਈ ਫ਼ੈਸਲਾ ਹੋਇਆ। ਇਸ ਦੇ ਪ੍ਰਧਾਨ ਸ: ਤਾਰਾ ਸਿੰਘ ਨੀਯਤ ਹੋਏ ਗੁੱਜਰਵਾਲ ਕਾਨਫ਼ਰੰਸ ਵਿੱਚ ਮਾਲਵਾ ਰਿਆਸਤੀ ਅਕਾਲੀ ਦਲ ਨੂੰ ਇੱਕ ਸਾਲ ਲਈ ਅਕਾਲੀ ਦਲ ਨਾਲ ਸਬੰਧਤ ਕਰ ਲਿਆ ਗਿਆ। ਸ਼ਹੀਦੀ ਕਾਨਫ਼ਰੰਸ ਪੁਰ ਜੋ ਕਿ ਮਾਲਵਾ ਅਕਾਲੀ ਦਲ ਵੱਲੋਂ ਸੀ, ਅਕਾਲੀ ਜੱਥਾ ਰਿਆਸਤ ਪਟਿਆਲਾ ਦੇ ਜੱਥੇਦਾਰ ਸ: ਬਲਵੰਤ ਸਿੰਘ ਨੇ ਵੀ ਮਿਲਵਰਤਨ ਦਿੱਤੀ ਕਿਉਂਕਿ ਅਸੀਂ ਵੀ ਸਮਝੌਤੇ ਦੇ ਚਾਹਵਾਨ ਸੀ। ਇਸ ਅਕਾਲੀ ਕਾਨਫ਼ਰੰਸ ਵਿੱਚ ਸਾਰੇ ਲੀਡਰ ਬਹੁਤ ਨੇੜੇ ਆ ਗਏ ਅਤੇ ਇੱਕ

ਮੀਟਿੰਗ ਵਿੱਚ ਸਭ ਪੁਰਾਣੇ ਅਕਾਲੀ ਵਰਕਰ ਖਾਸਕਰ ਦੀਵਾਨਾ, ਸ: ਕਰਤਾਰ ਸਿੰਘ ਨੇ ਮਾਫ਼ੀ ਮੰਗੀ। ਇਹ ਸਭ ਗੱਲਬਾਤ ਮੇਰੀ ਤਜਵੀਜ਼ 'ਤੇ ਹੋਈ। ਆਖ਼ੀਰ ਜਦ ਇਹ ਜੱਥੇ ਇੱਕਠੇ ਹੋਏ ਤਾਂ ਸ: ਵਜ਼ੀਰ ਸਿੰਘ ਦਰਦੀ ਜਨਰਲ ਸਕੱਤਰ ਤੇ ਸ: ਬਲਵੰਤ ਸਿੰਘ ਚਨਾਰਥਲ ਜੱਥੇਦਾਰ ਚੁਣੇ ਗਏ। ਰੁੜਕੇ ਕਾਨਫਰੰਸ ਵਿੱਚ ਮੈਂ ਅਕਾਲੀ ਦਲ ਦਾ ਮੀਤ ਪ੍ਰਧਾਨ ਬਣ ਗਿਆ। ਜਦ ਮਾਸਟਰ ਤਾਰਾ ਸਿੰਘ, ਸਭ ਛਡ ਕੇ ਰੰਗੂਨ ਗਏ ਤਾਂ ਮੇਰਾ ਨਾਂ ਅਕਾਲੀ ਦਲ ਦੀ ਪ੍ਰਧਾਨਗੀ ਲਈ ਤਜਵੀਜ਼ ਕਰ ਗਏ। ਮੇਰੀ ਪ੍ਰਧਾਨਗੀ ਹੇਠ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਇਹ ਫ਼ੈਸਲਾ ਕੀਤਾ ਕਿ ਅਕਾਲੀ ਦਲ ਦੇਸ਼ ਦੀ ਆਜ਼ਾਦੀ ਲਈ ਹਰ ਤਰੀਕੇ ਨਾਲ ਕਾਂਗਰਸ ਦਾ ਸਾਥ ਦੇਵੇਗਾ। ਇਹ ਐਲਾਨ ਕੇਵਲ ਦੁਹਰਾਇਆ ਹੀ ਗਿਆ ਸੀ ਕਿਉਂਕਿ ਇਸ ਤੋਂ ਪਹਿਲਾਂ ਵੀ ਕਈ ਵਾਰੀ ਅਜੇਹੇ ਗੁਰਮਤੇ ਹੋ ਚੁੱਕੇ ਸੀ। ਜਦ ਲੁਧਿਆਣੇ ਪ੍ਰਜਾ ਮੰਡਲ ਦੀ ਕਾਨਫਰੰਸ ਹੋਈ ਤਾਂ ਸਭ ਵਕੀਲ ਜੋ ਸਾਡੇ ਕਹਿਣ ਤੇ ਉਥੇ ਗਏ ਸੀ ਪਕੜ ਲਏ ਗਏ। ਇਸ ਤੋਂ ਉਪ੍ਰੰਤ ਇੱਕ ਮੀਟਿੰਗ ਪ੍ਰਜਾ ਮੰਡਲ ਦੀ ਹੋਈ। ਉਸ ਵਿੱਚ ਇੱਕ ਵਾਰ ਕੌਂਸਲ ਪ੍ਰਜਾ ਮੰਡਲ ਦੀ ਬਣਾਈ ਗਈ। ਮੋਰਚਾ ਚਲਾਉਣ ਲਈ ਮੈਂ ਚੀਫ਼ ਕਮਾਂਡਰ ਚੁਣਿਆ ਗਿਆ। ਇਸ ਕੌਂਸਲ ਵਿੱਚ ਸ: ਜਾਗੀਰ ਸਿੰਘ ਫੱਗੂਵਾਲੀਆ, ਸ: ਵਜ਼ੀਰ ਸਿੰਘ ਦਰਦੀ ਅਤੇ ਪ੍ਰੋ: ਨਰੈਣ ਦੱਤ ਸੀ। ਮੋਰਚਾ ਐਲਾਨ ਕਰਨ ਲੱਗਿਆਂ ਅਸੀਂ ਸੰਮਤ 1988 ਦੇ ਐਲਾਨ ਨੂੰ ਵਾਪਸ ਲਏ ਜਾਣ ਦੀ ਮੰਗ ਪੇਸ਼ ਕੀਤੀ। ਪਹਿਲਾ ਜੱਥਾ ਸ: ਹਰਨਾਮ ਸਿੰਘ ਧਰਮਗੜ੍ਹ ਦੀ ਜਥੇਦਾਰੀ ਹੇਠ ਭੇਜਿਆ ਗਿਆ। ਜਦ ਅਸੀਂ ਮੋਰਚੇ ਦਾ ਐਲਾਨ ਕੀਤਾ ਤਾਂ ਮਹਾਰਾਜਾ ਯਾਦਵਿੰਦਰ ਸਿੰਘ, ਮਹਾਤਮਾ ਗਾਂਧੀ ਨੂੰ ਮਿਲਿਆ। ਉਸ ਦੀ ਤਾਰ ਸਾਨੂੰ ਮਿਲੀ ਕਿ ਮੋਰਚਾ ਨਾ ਚਲਾਇਆ ਜਾਵੇ ਕਿਉਂਕਿ ਮਹਾਰਾਜਾ ਮੰਗਾਂ ਮੰਨਣ ਲਈ ਤਿਆਰ ਹੈ। ਤਾਰ ਆਉਣ ਸਮੇਂ ਪਹਿਲੇ ਜੱਥੇ ਦਾ ਜਲੂਸ ਨਿਕਲ ਹੀ ਰਿਹਾ ਸੀ। ਪਰ ਅਸੀਂ ਇਹ ਹੋਣ ਤੇ ਵੀ ਜੱਥਾ ਭੇਜ ਦੇਣ ਦਾ ਫ਼ੈਸਲਾ ਕੀਤਾ। ਇੱਕ ਹੋਰ ਜੱਥਾ ਤੋਰ ਦਿੱਤਾ ਗਿਆ। ਸੁਨਾਮ ਵਿੱਚ ਜੱਥੇ ਪਕੜੇ ਨਾ ਗਏ। ਇਸ ਪੁਰ ਲੋਕਾਂ ਨੇ ਜੱਥੇ ਦਾ ਬਹੁਤ ਸੁਆਗਤ ਕੀਤਾ। ਇਸ ਤਰ੍ਹਾਂ ਇਹ ਪ੍ਰਜਾ ਮੰਡਲ ਦੀ ਚਲਾਈ ਲਹਿਰ ਕਾਮਯਾਬ ਹੋਈ। ਕੁਝ ਦੇਰ ਪਿਛੋਂ ਸ੍ਰੀ ਬ੍ਰਿਸ਼ ਭਾਨ ਨੇ ਜਦ ਸ: ਵਜ਼ੀਰ ਸਿੰਘ ਦਰਦੀ ਅਤੇ ਸ: ਜਾਗੀਰ ਸਿੰਘ ਫੱਗੂਵਾਲੀਆ ਜੋ ਕਿ ਪ੍ਰਜਾ ਮੰਡਲ ਦੇ ਬਾਨੀਆਂ ਵਿਚੋਂ ਸੀ, ਨੂੰ ਕੱਢਣ ਦੀ ਸਾਜਿਸ਼ ਕੀਤੀ ਤਾਂ ਮੈਂ ਵੀ ਪ੍ਰਜਾ ਮੰਡਲ ਤੋਂ ਅੱਡ ਹੋ ਗਿਆ। ਇਸ ਤਰ੍ਹਾਂ ਇਹ ਪਰਜਾ ਮੰਡਲ ਦੀ ਲਹਿਰ ਵੀ ਠੰਡੀ ਪੈ ਗਈ ਅਤੇ 1947 ਤੱਕ ਇਸ ਦਾ ਕੇਵਲ ਨਾਂ ਹੀ ਰਹਿ ਗਿਆ। ਇਸ ਸਮੇਂ ਰਿਆਸਤਾਂ ਵਿੱਚ ਕੇਵਲ ਅਕਾਲੀ ਦਲ ਹੀ ਕੰਮ ਕਰਦਾ ਰਿਹਾ।

ਮੈਂ, ਆਪਣੀ ਉਮਰ ਵਿੱਚ ਘੱਟ ਤੋਂ ਘੱਟ ਇੱਕ ਲੱਖ ਆਦਮੀ ਨੂੰ ਅੰਮ੍ਰਿਤ ਛਕਾਇਆ ਹੈ। ਜਦ ਸ: ਮਹਿਤਾਬ ਸਿੰਘ ਅਤੇ ਮਾਸਟਰ ਤਾਰਾ ਸਿੰਘ ਦੋ ਪਾਰਟੀਆਂ ਹੋ ਗਈਆਂ ਤਾਂ ਦਿਲ ਨੂੰ ਬਹੁਤ ਸੱਟ ਲਗਣ ਤੇ ਮੈਂ ਭਵਾਨੀਗੜ੍ਹ ਗੁਰਦੁਆਰੇ ਤੋਂ ਧੂੜੀਆਂ ਪਿੰਡ (ਪਟਿਆਲਾ) ਵਿੱਚ ਚਲਾ ਗਿਆ। ਧੂੜੀਆਂ ਵਿੱਚ ਮੈਂ ਭਾਈ ਇੰਦਰ ਸਿੰਘ ਨੂੰ ਮਿਲਿਆ। ਉਸੇ ਨੇ ਮੈਨੂੰ ਆਪਣੇ ਪਿੰਡ ਦੇ ਨੇੜੇ ਜੰਗਲ ਵਿੱਚ ਛੱਪਰੀ ਪਾ ਦਿੱਤੀ ਅਤੇ ਮੈਂ ਉਥੇ ਇੱਕ ਸਾਲ ਗੁਰੂ ਗਰੰਥ ਸਾਹਿਬ ਦੇ ਪਾਠ ਕਰਦਾ ਰਿਹਾ। ਇੱਕ ਸਾਲ ਪਿਛੋਂ ਸ: ਈਸ਼ਰ ਸਿੰਘ ਗਰੰਥੀ ਜੋ ਬਹੁਤ ਪ੍ਰੇਮੀ ਸੀ, ਉਸ ਰਾਹੀਂ ਅਕਾਲੀ ਜੱਥੇ ਦੇ ਵਰਕਰ ਉਥੇ ਆਉਣ ਜਾਣ ਲੱਗ ਪਏ। ਪਿੰਡ ਕਰਹਾਲੀ ਦੀਵਾਨ ਤੋਂ ਪਿੱਛੋਂ ਇਕੱਠੇ ਪੰਦਰਾਂ ਵੀਹ ਸਿੱਖ ਉਥੇ ਧੂੜੀਆਂ ਪੁੱਜੇ। ਇੰਦਰ ਸਿੰਘ ਨੇ ਫੇਰ ਵੀ ਨਾ ਦੱਸਿਆ ਤਾਂ ਉਨ੍ਹਾਂ ਨੇ ਇੰਦਰ ਸਿੰਘ ਦੇ ਘਰ ਹੀ ਭੁੱਖ

ਹੜਤਾਲ ਕਰ ਦਿੱਤੀ। ਫਿਰ ਆਖ਼ੀਰ ਮੈਨੂੰ ਸ: ਜਾਗੀਰ ਸਿੰਘ ਫੱਗੂਵਾਲੀਏ ਅਤੇ ਸ: ਅਮਰ ਸਿੰਘ ਭਵਾਨੀਗੜ੍ਹ ਰਾਤ ਦਸ ਵਜੇ ਮਿਲਣ ਗਏ। ਇਸ ਤੋਂ ਪਿੱਛੋਂ ਵੀ ਮੈਂ ਇੱਕ ਸਾਲ ਉਥੇ ਹੀ ਰਿਹਾ। ਇਸ ਤੋਂ ਉਪ੍ਰੰਤ ਇੱਕ ਡੈਪੂਟੇਸ਼ਨ ਅਕਾਲੀ ਜੱਥੇ ਦਾ ਸਰਦਾਰ ਫੱਗੂਵਾਲੀਏ ਦੀ ਪ੍ਰਧਾਨਗੀ ਹੇਠ ਮੈਨੂੰ ਮਿਲੇ ਅਤੇ ਅੰਮ੍ਰਿਤ ਪ੍ਰਚਾਰ ਕਰਨ ਦੀ ਪ੍ਰੇਰਨਾ ਕੀਤੀ। ਸ: ਸੇਵਾ ਸਿੰਘ ਠੀਕਰੀਵਾਲੇ ਨੇ ਦੀਵਾਨਾਂ ਦਾ ਸਿਲਸਿਲਾ ਸਾਰੀ ਰਿਆਸਤ ਵਿੱਚ ਇਸ ਸੰਬੰਧ ਵਿੱਚ ਆਰੰਭ ਕੀਤਾ। ਧੂਰੀ ਇੱਕ ਦੀਵਾਨ ਹੋਇਆ। ਇਸ ਦੀ ਵਿਰੋਧਤਾ ਸਰਕਾਰੀ ਆਦਮੀਆਂ ਵੱਲੋਂ ਕੀਤੀ ਗਈ। ਉਥੇ ਦੇ ਸਥਾਨਕ ਵਰਕਰ ਦੀਵਾਨ ਦੀ ਸਮਾਪਤੀ ਤੇ ਪੋਲੀਸ ਨੇ ਗ੍ਰਿਫ਼ਤਾਰ ਕਰ ਲਏ। ਇਹ ਸ: ਭਗਤ ਸਿੰਘ ਢੱਟੋਗਲ, ਸ: ਸਾਹਿਬ ਸਿੰਘ ਨਿਥਾਵਾਂ ਅਤੇ ਆਤਮਾ ਸਿੰਘ ਰੰਗੀਆਂ ਆਦਿ ਸੀ। ਜਦ ਦੂਸਰੀ ਵਾਰ ਸਲਾਮਤ ਅਲੀ ਸੁਪਰੀਟੈਂਡੈਂਟ ਪੋਲੀਸ ਪਕੜਣ ਆਇਆ ਤਾਂ ਕਈ ਨਿਕਲ ਗਏ ਕਿਉਂਕਿ ਸ: ਸੇਵਾ ਸਿੰਘ ਮੇਰੇ ਲਈ ਅਤੇ ਸਭ ਲਈ ਕਹਿ ਗਏ ਸੀ ਕਿ ਗ੍ਰਿਫ਼ਤਾਰੀ ਨਹੀਂ ਦੇਣੀ ਅਤੇ ਸ: ਕਰਤਾਰ ਸਿੰਘ ਹੀਰੋ ਨੇ ਉਸ ਨੂੰ ਬਰਛਾ ਮਾਰ ਦਿੱਤਾ। ਜਿਸ ਨਾਲ ਉਹ ਫੱਟੜ ਹੋ ਗਿਆ। ਸ: ਗੁਲਜ਼ਾਰਾ ਸਿੰਘ ਠੇਕੇਦਾਰ ਭਵਾਨੀਗੜ੍ਹ ਨੇ ਮੈਨੂੰ ਪਹਿਲਾਂ ਹੀ ਇਹ ਦੱਸ ਦਿੱਤਾ ਕਿ ਮੇਰੇ ਵੀ ਵਾਰੰਟ ਹਨ। ਇਸ ਲਈ ਮੈਂ ਵੀ ਉਥੋਂ ਨਿਕਲ ਕੇ ਅੰਗਰੇਜ਼ੀ ਇਲਾਕੇ ਦੇ ਪਿੰਡ ਭੋਜੋਵਾਲ ਵਿੱਚ ਆ ਗਿਆ।

ਇਹ ਵੀ ਗੱਲ ਵਰਣਨ ਯੋਗ ਹੈ ਕਿ ਮੈਂ ਇਨ੍ਹਾਂ ਸਾਰੀਆਂ ਰਾਜਨੀਤੀ ਦੀਆਂ ਸਰਗਰਮੀਆਂ ਦੇ ਕਾਰਨ ਵਿਆਹ ਨਹੀਂ ਕਰਵਾਇਆ। ਮੇਰੇ ਖਿਆਲ ਵਿੱਚ ਮੇਰਾ ਜਨਮ 1953 ਸੰਮਤ (1896 ਈਸਵੀ) ਵਿੱਚ ਹੋਇਆ।

ਲਿਖਤ ਦੁਆਰਾ : ਕਿਰਪਾਲ ਸਿੰਘ
ਪ੍ਰਿਥੀਪਾਲ ਸਿੰਘ ਕਪੂਰ

ਸਹੀ/-
ਪ੍ਰੀਤਮ ਸਿੰਘ

# XV
# ਸਰਦਾਰ ਮਿਹਰ ਸਿੰਘ ਰਵੇਲ[1] ਦਾ ਬਿਆਨ

*ਪ੍ਰਸ਼ਨ : ਤੁਸੀਂ ਭਾਈ ਮੋਹਨ ਸਿੰਘ ਵੈਦ ਨੂੰ ਬਹੁਤ ਨੇੜੇ ਤੋਂ ਦੇਖਿਆ ਹੈ, ਉਨ੍ਹਾਂ ਬਾਰੇ ਆਪਣੀ ਜਾਣਕਾਰੀ ਦੱਸੋ ਤੇ ਚਾਨਣਾ ਪਾਓ ਕਿ ਇਨ੍ਹਾਂ ਕਿਹੜੇ-ਕਿਹੜੇ ਪੰਥਕ ਕੰਮਾਂ ਵਿੱਚ ਹਿੱਸਾ ਪਾਇਆ?*

*ਉੱਤਰ:* ਭਾਈ ਮੋਹਨ ਸਿੰਘ ਵੈਦ ਤਰਨ ਤਾਰਨ (1881-1936) ਆਪਣੇ ਸਮੇਂ ਦੇ ਮੁੱਖ ਸੁਧਾਰਕਾਂ ਵਿੱਚੋਂ ਸਨ। ਇਨ੍ਹਾਂ ਨੇ ਪੰਥਕ ਅਤੇ ਕੌਮੀ ਭਲਾਈ ਲਈ ਬਹੁ-ਪੱਖੀ ਸੇਵਾ ਕੀਤੀ, ਭਾਵੇਂ ਉਹ ਧਾਰਮਿਕ ਸੀ, ਸਮਾਜਿਕ ਸੀ, ਵਿਦਿਅਕ ਸੀ, ਸੱਭਿਆਚਾਰਕ ਸੀ, ਸਮਾਗਮਾਂ ਪਰ ਬੋਲਣ ਦੀ ਸੀ, ਪੁਸਤਕਾਂ ਪੈਂਫਲਿਟਾਂ ਹੈਂਡ ਬਿਲਾਂ ਦੇ ਲਿਖਣ ਦੀ ਸੀ, ਸਾਹਿਤਕ ਸੀ ਜਾਂ ਸੁਆਸਥਿਕ ਸੀ। ਉਨ੍ਹਾਂ ਦੀ ਕਿਰਤ ਵੈਦਕ ਸੀ ਪਰ ਉਨ੍ਹਾਂ ਨੇ ਇਸ ਕਿਰਤ ਨੂੰ ਧਨ ਇਕੱਠਾ ਕਰਨ ਲਈ ਨਹੀਂ ਸਗੋਂ ਵੈਦਕ ਵਿਦਿਆ ਨੂੰ ਕਰਤਾਰ ਦੀ ਬਖਸ਼ਿਸ਼ ਜਾਣਕੇ ਇਸ ਨੂੰ ਸੇਵਾ ਅਤੇ ਪਰਉਪਕਾਰ ਲਈ ਵਰਤਿਆ। ਸੰਨ 1909 ਤੋਂ ਲੈ ਕੇ ਸੁਆਸਾਂ ਪ੍ਰਯੰਤ ਉਹ ਨਗਰ ਸਭਾ ਤਰਨ ਤਾਰਨ ਦੇ ਚੁਣੇ ਹੋਏ ਮੈਂਬਰ ਰਹੇ। ਉਹ ਸਹੀ ਅਰਥਾਂ ਵਿੱਚ ਤਰਨਤਾਰਨ ਦੇ "ਸਿਟੀਫਾਦਰ" ਸਨ। ਨਗਰ ਦੇ ਸਾਰੇ ਲੋਕ ਉਨ੍ਹਾਂ ਦਾ ਆਦਰ ਕਰਦੇ ਅਤੇ ਉਹ ਸਭ ਨਾਲ ਪਿਆਰ ਅਤੇ ਹਮਦਰਦੀ ਰੱਖਦੇ ਸਨ। ਨਗਰ ਨਿਵਾਸੀਆਂ ਦਾ ਇਲਾਜ਼ ਮੁਫ਼ਤ ਕਰਦੇ ਸਨ। ਉਨ੍ਹਾਂ ਵਿੱਚ ਦੋ ਵੱਡੀਆਂ ਸਿਫ਼ਤਾਂ ਹੋਰ ਵੀ ਸਨ : ਸਮੇਂ ਦੀ ਕਦਰ ਕਰਨਾ ਅਤੇ ਆਪਣੇ ਸਮੇਂ ਦੀ ਰੋਜ਼ਾਨਾ ਡਾਇਰੀ ਲਿਖਣੀ। ਇਸ ਤੋਂ ਉਨ੍ਹਾਂ ਦੇ ਸਮੇਂ ਦੀ ਇਤਿਹਾਸ ਦੀ ਕਾਫੀ ਜਾਣਕਾਰੀ ਮਿਲਦੀ ਹੈ। ਉਨ੍ਹਾਂ ਦਾ ਜੀਵਨ ਇਕ ਆਦਰਸ਼ਕ ਜੀਵਨ ਸੀ। ਉਹ ਗੁਰਮੁੱਖ ਗੁਰਸਿੱਖ ਸਨ, ਦਇਆਵਾਨ ਦਾਨੀ ਸਨ, ਸੇਵਾ ਸੁਧਾਰ ਤੇ ਪਰਉਪਕਾਰ ਦੇ ਕਾਰਜਾਂ ਵਿੱਚ ਦਲੇਰ ਵੀ ਸਨ। ਉਨ੍ਹਾਂ ਨੇ ਆਪਣੇ ਸਮੇਂ ਦੀ ਹਰ ਸੁਧਾਰਕ ਲਹਿਰ ਵਿੱਚ ਉੱਘਾ ਹਿੱਸਾ ਲਿਆ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਚੀਫ਼ ਖ਼ਾਲਸਾ ਦੀਵਾਨ ਦੇ ਸਰਗਰਮ ਮੈਂਬਰ ਰਹੇ।

*ਪ੍ਰਸ਼ਨ : ਸਰਦਾਰ ਹਰਬੰਸ ਸਿੰਘ ਅਟਾਰੀ ਦੇ ਸੰਪਰਕ ਵਿੱਚ ਤੁਸੀਂ ਕਿਵੇਂ ਆਏ? ਉਨ੍ਹਾਂ ਬਾਰੇ ਜਾਣਕਾਰੀ ਦਿਓ।*

*ਉੱਤਰ:* ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿੱਚ ਜਦੋਂ ਮੈਂ ਖ਼ਾਲਸਾ ਯਤੀਮਖਾਨਾ ਅੰਮ੍ਰਿਤਸਰ ਵਿੱਚ ਦਾਖਲ ਸਾਂ ਸਰਦਾਰ ਹਰਬੰਸ ਸਿੰਘ ਅਟਾਰੀ ਕਦੀ ਕਦੀ ਉਥੇ ਆਇਆ ਕਰਦੇ ਸਨ। ਗੁਰਪੁਰਬਾਂ ਦੇ ਪ੍ਰੋਗਰਾਮਾਂ ਵਿੱਚ ਮੈਂ ਵਿਸ਼ੇਸ਼ ਹਿੱਸਾ ਲਿਆ ਕਰਦਾ ਸਾਂ।

---

1. ਸ੍ਰੀ ਮਿਹਰ ਸਿੰਘ ਰਵੇਲ ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ ਦੇ ਅਖਬਾਰ 'ਖਾਲਸਾ ਐਡਵੋਕੇਟ' ਦੇ ਕਈ ਸਾਲ ਸੰਪਾਦਕ ਰਹੇ ਤੇ ਉੱਥੋਂ ਹੀ ਰਿਟਾਇਰ ਹੋਏ।

ਕੀਰਤਨ ਤੇ ਵਿਖਿਆਨ ਮੇਰੀ 'ਹਾਬੀ' ਸੀ। ਇਸ ਤੋਂ ਸਰਦਾਰ ਹਰਬੰਸ ਸਿੰਘ ਅਟਾਰੀ ਮੇਰੇ ਨਾਲ ਵਿਸ਼ੇਸ਼ ਹਿੱਤ ਰੱਖਦੇ ਸਨ।

ਸਰਦਾਰ ਹਰਬੰਸ ਸਿੰਘ ਅਟਾਰੀ ਦਾ ਜਨਮ ਦਸੰਬਰ 1878 ਵਿੱਚ ਅਟਾਰੀ ਵਿਖੇ ਹੋਇਆ ਅਤੇ ਦਿਹਾਂਤ, ਚੀਫ ਖ਼ਾਲਸਾ ਦੀਵਾਨ ਵਲੋਂ ਪ੍ਰਚਾਰ ਰਟਨ ਕਰਦਿਆਂ ਪੁਣਛ ਵਿਖੇ ਮਈ 1936 ਵਿੱਚ। ਆਪ ਸਿੱਖ ਰਾਜ ਦੇ ਪ੍ਰਸਿੱਧ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਦੇ ਪੜਪੋਤੇ ਸਨ। ਚੀਫਸ ਕਾਲਜ ਅਤੇ ਗਰਵਨਮੈਂਟ ਕਾਲਜ ਲਾਹੌਰ ਵਿੱਚ ਬੀ.ਏ. ਤੱਕ ਤਾਲੀਮ ਹਾਸਲ ਕਰਕੇ ਆਪ ਈ. ਏ. ਸੀ. ਬਣੇ, ਉਪਰੰਤ ਆਨਰੇਰੀ ਮੈਜਿਸਟਰੇਟ ਤੇ ਫਿਰ ਸਿਵਲ ਜੱਜ। ਪਰ ਇਹ ਪੁਜੀਸ਼ਨਾਂ ਉਨ੍ਹਾਂ ਦੀ ਰੁਚੀ ਦੇ ਮੁਤਾਬਕ ਨਹੀਂ ਸਨ। ਬਚਪਨ ਤੋਂ ਹੀ ਸਤਸੰਗਤ ਪ੍ਰਾਪਤ ਹੋਣ ਕਰਕੇ ਉਨ੍ਹਾਂ ਨੂੰ ਪੰਥਕ ਸੇਵਾ ਦੀ ਲਗਨ ਵਧੇਰੇ ਸੀ। ਉਹ 1908 ਵਿੱਚ ਪੰਥ ਸੇਵਾ ਦੇ ਮੈਦਾਨ ਵਿੱਚ ਨਿੱਤਰ ਆਏ। ਚੀਫ਼ ਖ਼ਾਲਸਾ ਦੀਵਾਨ ਨਾਲ ਰਲ ਕੇ ਉਹ ਦਿਹਾਂਤ ਤੱਕ ਇਸ ਸੇਵਾ ਵਿੱਚ ਜੁਟੇ ਰਹੇ। ਆਪ ਸੀਲ, ਸੰਤੋਖ, ਨਿਮਰਤਾ, ਧੀਰਜ ਅਤੇ ਦਯਾ ਦੇ ਪੁਤਲੇ ਸਨ। ਗਰੀਬਾਂ ਅਤੇ ਦੁਖੀਆਂ, ਅਨਾਥਾਂ, ਬੀਮਾਰਾਂ ਅਤੇ ਲੋੜਵੰਦਾਂ ਦੀ ਸੇਵਾ ਕਰਨੀ ਆਪ ਦੇ ਜੀਵਨ ਦੇ ਮੁੱਖ ਕਰਤੱਵਾਂ ਵਿੱਚ ਸੀ। ਗਰਮ ਅਤੇ ਨਰਮ ਧੜੇ ਦੇ ਦੋਵੇਂ ਹੀ ਪੱਖ ਆਪ ਦਾ ਸਤਿਕਾਰ ਕਰਦੇ ਸਨ। ਦਸਵੀਂ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਲਾਹੌਰ (1917) ਦੇ ਆਪ ਪ੍ਰਧਾਨ ਸਨ। ਸੰਨ 1918 ਤੋਂ 1921 ਤੱਕ ਚੀਫ਼ ਖ਼ਾਲਸਾ ਦੀਵਾਨ ਦੇ ਜਾਇੰਟ ਸਕੱਤਰ ਅਤੇ ਖ਼ਾਲਸਾ ਯਤੀਮਖਾਨਾ ਅੰਮ੍ਰਿਤਸਰ ਦੇ ਮੈਂਬਰ ਇਨਚਾਰਜ, 1930 ਤੋਂ ਦਿਹਾਂਤ ਤੱਕ ਮੈਂਬਰ ਇਨਚਾਰਜ ਪ੍ਰਚਾਰ ਦੇ 1930 ਤੋਂ 1934 ਤੱਕ ਆਨਰੇਰੀ ਸਕੱਤਰ ਚੀਫ਼ ਖ਼ਾਲਸਾ ਦੀਵਾਨ ਵੀ ਰਹੇ। ਸੰਨ 1934 ਤੋਂ ਦਿਹਾਂਤ ਤੱਕ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਧਾਨ ਤੇ ਸੰਨ 1920 ਤੋਂ 1928 ਤੱਕ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਆਨਰੇਰੀ ਸਕੱਤਰ ਰਹੇ। 1921 ਵਿੱਚ ਸ਼ਹੀਦੀ ਸਾਕਾ ਨਨਕਾਣਾ ਸਾਹਿਬ ਸਮੇਂ ਸਰਦਾਰ ਹਰਬੰਸ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਪ੍ਰਧਾਨ ਸਨ। ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੀਆਂ ਚਾਬੀਆਂ ਸਰਕਾਰ ਨੇ ਆਪ ਨੂੰ ਹੀ ਦਿੱਤੀਆਂ ਸਨ। ਨਨਕਾਣਾ ਸਾਹਿਬ ਦੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਬਣੀ ਪਹਿਲੀ ਆਰਜ਼ੀ ਕਮੇਟੀ ਦੇ ਆਪ ਪ੍ਰਧਾਨ ਸਨ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪ੍ਰਬੰਧ ਲਈ ਬਣੀ ਪਹਿਲੀ ਆਰਜ਼ੀ ਕਮੇਟੀ ਦਾ ਪ੍ਰਧਾਨ ਵੀ ਆਪ ਨੂੰ ਹੀ ਬਣਾਇਆ ਗਿਆ ਸੀ। ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੇ ਹਰਮੰਦਿਰ ਸਾਹਿਬ ਦੀ ਬਣੀ ਨਵੀਂ ਇਮਾਰਤ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਥਮ ਪ੍ਰਕਾਸ਼ ਕਰਨ ਦੀ ਰਸਮ ਵੀ ਆਪ ਤੋਂ ਹੀ ਕਰਵਾਈ ਗਈ।

ਆਪ ਪੰਥ ਦੇ ਸਰਬ ਸਨਮਾਨੀ ਸ੍ਰੇਸ਼ਟ ਵਿਅਕਤੀ ਸਨ। ਮਹਾਰਾਣੀ ਜਿੰਦਾਂ ਦਾ ਦਿਹਾਂਤ 1863 ਵਿੱਚ ਲੰਡਨ ਵਿਖੇ ਹੋਇਆ ਤੇ ਸੰਸਕਾਰ ਨਾਸਿਕ ਬੰਬਈ ਵਿਖੇ ਹੋਇਆ ਸੀ। ਮਾਰਚ 1924 ਨੂੰ ਸ਼ਹਿਜ਼ਾਦਾ ਬਾਬਾ ਦਲੀਪ ਸਿੰਘ ਨੇ ਆਪਣੀ ਦਾਦੀ ਮਹਾਰਾਣੀ ਜਿੰਦਾਂ ਦੀ ਭਸਮ ਨਾਸਿਕ ਤੋਂ ਲਿਆ ਕੇ ਲਾਹੌਰ ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਸਮਾਧੀ ਦੇ ਪਾਸ ਅਸਥਾਪਨ ਕੀਤੀ। ਇਸ ਸਮੇਂ ਅਰਦਾਸ ਸਰਦਾਰ ਹਰਬੰਸ ਸਿੰਘ ਅਟਾਰੀ ਪਾਸੋਂ ਕਰਵਾਈ ਗਈ। ਇਨ੍ਹਾਂ ਦੀ ਜੀਵਨੀ ਮੈਂ 1936 ਵਿੱਚ ਲਿਖੀ ਸੀ।

*ਪ੍ਰਸ਼ਨ : ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਵੇਲੇ ਤੁਸੀਂ ਕਿੱਥੇ ਸੀ? ਇਸ ਸਾਕੇ ਬਾਰੇ ਚੀਫ ਖ਼ਾਲਸਾ ਦੀਵਾਨ ਦਾ ਵਤੀਰਾ ਕੀ ਸੀ?*

*ਉੱਤਰ:* ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਵੇਲੇ ਮੈਂ ਅੰਮ੍ਰਿਤਸਰ ਸਾਂ ਅਤੇ ਸ਼ਹੀਦਾਂ

ਦਾ ਸੰਸਕਾਰ ਹੋਣ ਬਾਅਦ ਨਨਕਾਣਾ ਸਾਹਿਬ ਪੁੱਜਾ ਸਾਂ। ਮੈਂ ਇਸ ਸਾਕੇ ਦੇ ਸਾਰੇ ਨਿਸ਼ਾਨ ਜੋ ਅਜੇ ਤਾਜ਼ਾ ਸਨ ਅੱਖੀ ਡਿੱਠੇ ਸਨ। ਇਹ ਸਾਕਾ 21 ਫਰਵਰੀ 1921 ਨੂੰ ਹੋਇਆ ਸੀ। ਚੀਫ਼ ਖ਼ਾਲਸਾ ਦੀਵਾਨ ਵਲੋਂ ਸਰਦਾਰ ਹਰਬੰਸ ਸਿੰਘ ਅਟਾਰੀ ਤਦੋਂ ਜਾਇੰਟ ਸਕੱਤਰ ਚੀਫ਼ ਖ਼ਾਲਸਾ ਦੀਵਾਨ ਅਤੇ ਭਾਈ ਜੋਧ ਸਿੰਘ ਦੱਤ ਐਮ. ਐਲ. ਸੀ ਪੰਜਾਬ ਤੁਰੰਤ ਨਨਕਾਣਾ ਸਾਹਿਬ ਪਹੁੰਚ ਗਏ ਸਨ। ਸਰਕਾਰੀ ਅਧਿਕਾਰੀਆਂ ਨਾਲ ਗੱਲਬਾਤ ਅਤੇ ਝੱਪਟ ਵੀ ਹੋਈ। ਸਰਕਾਰ ਨੇ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੀਆਂ ਚਾਬੀਆਂ ਸਰਦਾਰ ਹਰਬੰਸ ਸਿੰਘ ਦੇ ਹੱਥ ਦੇ ਦਿੱਤੀਆਂ। ਉਪਰੰਤ ਨਨਕਾਣਾ ਸਾਹਿਬ ਦੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਜੋ ਪਹਿਲੀ ਆਰਜ਼ੀ ਕਮੇਟੀ ਬਣੀ ਉਸ ਦੇ ਪ੍ਰਧਾਨ ਸਰਦਾਰ ਹਰਬੰਸ ਸਿੰਘ ਅਟਾਰੀ ਨਿਯਤ ਹੋਏ। ਭਾਈ ਕਰਤਾਰ ਸਿੰਘ ਝੱਬਰ ਅਕਾਲੀ ਲਹਿਰ ਸਮੇਂ ਗੁਰਦੁਆਰਿਆਂ ਪਰ ਪੰਥਕ ਕਬਜ਼ਾ ਕਰਨ ਗਏ ਜੱਥਿਆਂ ਦੇ ਮੋਢੀ ਸਨ। ਆਪ ਨੇ ਆਪਣੀ ਪੁਸਤਕ 'ਅਕਾਲੀ ਮੋਰਚੇ ਦੇ ਝੱਬਰ' ਵਿੱਚ ਲਿਖਿਆ ਹੈ, "ਅਕਾਲੀ ਲਹਿਰ ਸ਼ੁਰੂ ਹੋਣ ਤੋਂ ਸਰਦਾਰ ਹਰਬੰਸ ਸਿੰਘ ਅਟਾਰੀ ਤੇ ਭਾਈ ਜੋਧ ਸਿੰਘ ਐਮ.ਏ., ਚੀਫ਼ ਖ਼ਾਲਸਾ ਦੀਵਾਨ ਵਲੋਂ ਗੁਰਦੁਆਰਾ ਸੁਧਾਰ ਦੇ ਕੰਮਾਂ ਵਿੱਚ ਅਕਾਲੀ ਮੁੱਖੀਆਂ ਦੇ ਹੱਥ ਵਟਾਉਂਦੇ ਰਹੇ।"

*ਪ੍ਰਸ਼ਨ : ਗੁਰੂ ਕੇ ਬਾਗ ਅਤੇ ਜੈਤੋ ਦੇ ਮੋਰਚੇ ਬਾਰੇ ਅਤੇ ਚਾਬੀਆਂ ਦੇ ਮੋਰਚੇ ਬਾਰੇ ਕੁਝ ਅੱਖੀਂ ਡਿੱਠੇ ਹਾਲ ਦੱਸੋ?*

*ਉੱਤਰ:* ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ਚਾਬੀਆਂ ਦਾ ਮੋਰਚਾ 7 ਨਵੰਬਰ, 1921 ਨੂੰ ਸ਼ੁਰੂ ਹੋਇਆ। ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਸਰਬਰਾਹ ਪਾਸੋਂ ਲੈ ਕੇ ਆਪਣੇ ਕਬਜ਼ੇ ਵਿਚ ਕਰ ਲਈਆਂ। ਸਿੱਖਾਂ ਵਿੱਚ ਬੜਾ ਜੋਸ਼ ਫ਼ੈਲ ਗਿਆ। ਅਕਾਲੀ ਆਗੂਆਂ ਦੀਆਂ ਧੜਾ-ਧੜ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਇਸ ਨਾਲ ਸਿੱਖਾਂ ਦਾ ਰੋਸ ਹੋਰ ਵੀ ਵਧਿਆ ਤੇ ਗ੍ਰਿਫਤਾਰੀਆਂ ਦਾ ਦੌਰ ਵੀ ਤੇਜ਼ ਹੋ ਗਿਆ। ਸਿੱਖਾਂ ਵਿੱਚ ਵਧ ਰਹੇ ਜੋਸ਼ ਨੂੰ ਵੇਖ ਕੇ ਸਰਕਾਰ ਨੇ 12 ਜਨਵਰੀ, 1922 ਨੂੰ ਸਿੱਖ ਆਗੂਆਂ ਦੀ ਰਿਹਾਈ ਦਾ ਐਲਾਨ ਕਰ ਦਿੱਤਾ ਅਤੇ 17 ਜਨਵਰੀ, 1922 ਨੂੰ ਸ੍ਰੀ ਅਕਾਲ ਤਖਤ ਦੇ ਹਜ਼ੂਰ ਬਾਬਾ ਖੜਕ ਸਿੰਘ, ਤਦੋਂ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦੇ ਹਵਾਲੇ ਚਾਬੀਆਂ ਕਰ ਦਿੱਤੀਆਂ।

ਗੁਰੂ ਕੇ ਬਾਗ ਦਾ ਮੋਰਚਾ 8 ਅਗਸਤ, 1922 ਨੂੰ ਲੱਗਾ ਜਦ ਕੇ ਗੁਰੂ ਕੇ ਬਾਗ ਵਿੱਚੋਂ ਲੰਗਰ ਲਈ ਲੱਕੜਾਂ ਕੱਟਣ ਗਏ ਸੇਵਾਦਾਰਾਂ ਨੂੰ ਪੁਲੀਸ ਨੇ ਗ੍ਰਿਫ਼ਤਾਰ ਕਰ ਲਿਆ। ਸ੍ਰੀ ਅਕਾਲ ਤਖਤ ਤੋਂ ਗੁਰੂ ਕੇ ਬਾਗ ਰੋਜ਼ ਜੱਥੇ ਜਾਣੇ ਸ਼ੁਰੂ ਹੋ ਗਏ। ਹਰ ਜੱਥਾ 100 ਜਾਂ ਕੁਝ ਵਧ ਸਿੰਘਾਂ ਦਾ ਹੁੰਦਾ ਸੀ। ਇਨ੍ਹਾਂ ਸਿੰਘਾਂ ਨੂੰ ਡਾਂਗਾਂ ਮਾਰ ਮਾਰ ਅਤੇ ਘੋੜਿਆਂ ਦੀਆਂ ਟਾਪਾਂ ਹੇਠ ਲਿਤਾੜ ਕੇ ਬੇਸੁੱਧ ਕਰ ਦਿੱਤਾ ਜਾਂਦਾ ਸੀ।

ਸੇਵਾਦਾਰਾਂ ਇਨ੍ਹਾਂ ਨੂੰ ਲਾਰੀਆਂ ਵਿੱਚ ਪਾ ਕੇ ਅੰਮ੍ਰਿਤਸਰ ਅਕਾਲੀਆਂ ਵਾਲੇ ਬਾਗ ਅਤੇ ਇਲਾਜ਼ ਲਈ ਬਣੇ ਹੋਰ ਥਾਂਈ ਕੈਂਪਾਂ ਵਿੱਚ ਲੈ ਆਉਂਦੇ ਸਨ। ਹੈਰਾਨ ਕਰਨ ਵਾਲੀ ਗੱਲ ਇਹ ਸੀ ਕਿ ਸ਼ਹਿਰ ਦੀਆਂ ਬੀਬੀਆਂ ਵੀ ਦਿਨ ਰਾਤ ਸੇਵਾ ਅਤੇ ਗਰਮ ਰੇਤ ਦੀਆਂ ਟਕੋਰਾਂ ਕਰਨ ਵਿੱਚ ਰੁੱਝੀਆਂ ਰਹਿੰਦੀਆਂ। ਅੱਠੇ ਪਹਿਰ ਦੁੱਧ ਦੇ ਕੜਾਹੇ ਭਰੇ ਰਹਿੰਦੇ। ਇੰਨੀ ਕੁੱਟ ਹੁੰਦੀ ਦੇਖ ਕੇ ਵੀ ਅਗਲੀ ਸਵੇਰੇ 100 ਸਿੰਘਾਂ ਦਾ ਜੱਥਾ ਗੁਰੂ ਕੇ ਬਾਗ ਜਾਣ ਲਈ ਤਿਆਰ ਹੋ ਜਾਂਦਾ। ਇੰਨੀ ਦਿਨੀਂ ਗੁਰੂ ਕੀ ਇਕ ਹੋਰ ਅਜਬ ਕਲਾ ਵਰਤੀ। ਜੱਥੇ ਦੇ ਸ੍ਰੀ ਅਕਾਲ

ਤਖ਼ਤ ਤੋਂ ਤੁਰਨ ਸਮੇਂ ਇਕ ਚਿੱਟਾ ਬਾਜ਼ ਰੋਜ਼ ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਨਿਸ਼ਾਨ ਸਾਹਿਬ ਪਾਸ ਆ ਬੈਠਦਾ। ਹਰਿਮੰਦਰ ਸਾਹਿਬ ਦੇ ਗੁੰਬਦ ਦੀ ਪ੍ਰਕਰਮਾ ਕਰਦਾ ਅਤੇ ਹਰਿਮੰਦਰ ਸਾਹਿਬ ਦੇ ਸਰੋਵਰ ਵਿੱਚ ਚੁੰਝ ਡੋਬ ਕੇ ਅੰਮ੍ਰਿਤ ਲੈਂਦਾ। ਸੰਗਤਾਂ ਇਹ ਚਮਤਕਾਰ ਵੇਖ ਕੇ ਜੈਕਾਰੇ ਗਜਾ ਕੇ ਖੁਸ਼ੀ ਪ੍ਰਗਟ ਕਰਦੀਆਂ। ਇਹ ਵਹਿਸ਼ਿਆਨਾ ਤਸ਼ੱਦਦ ਸਿੰਘਾਂ ਉਪਰ 13 ਸਤੰਬਰ, 1922 ਤੱਕ ਜਾਰੀ ਰਿਹਾ। ਉਪਰੰਤ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। 17 ਨਵੰਬਰ, 1922 ਤੱਕ ਗ੍ਰਿਫਤਾਰੀਆਂ ਜਾਰੀ ਰਹੀਆਂ। 5605 ਸਿੰਘ ਕੈਦ ਕੀਤੇ ਗਏ। ਆਖਰ ਸਰਕਾਰ ਝੁਕ ਗਈ। ਗੁਰੂ ਕੇ ਬਾਗ ਦਾ ਕਬਜ਼ਾ ਸਿੰਘਾਂ ਨੇ ਲੈ ਲਿਆ।

ਜੈਤੋਂ ਦਾ ਮੋਰਚਾ ਸਤੰਬਰ, 1923 ਵਿੱਚ ਸ਼ੁਰੂ ਹੋਇਆ। ਕਾਰਨ ਇਹ ਬਣਿਆ ਕਿ ਅੰਗਰੇਜ਼ੀ ਸਰਕਾਰ ਨੇ ਮਹਾਰਾਜਾ ਰਿਪਦਮਨ ਸਿੰਘ ਨਾਭਾ ਨੂੰ, ਰਿਆਸਤ ਨਾਭਾ ਪਟਿਆਲਾ ਦੇ ਝਗੜੇ ਦੀ ਆੜ ਲੈ ਕੇ, 9 ਜੁਲਾਈ, 1923 ਨੂੰ ਗੱਦੀਓਂ ਉਤਾਰ ਦਿੱਤਾ। ਮਹਾਰਾਜਾ ਨਾਭਾ ਦੀ ਹਮਦਰਦੀ ਵਿੱਚ ਗੁਰਦੁਆਰਾ ਗੰਗਸਰ ਜੈਤੋ ਵਿਖੇ ਰੱਖੇ ਗਏ ਅਖੰਡ ਪਾਠ ਨੂੰ ਅੰਗਰੇਜ਼ੀ ਸਰਕਾਰ ਦੇ ਕਰਮਚਾਰੀਆਂ ਨੇ ਖੰਡਨ ਕਰਕੇ ਉਥੋਂ ਸਿੱਖਾਂ ਨੂੰ ਗ੍ਰਿਫਤਾਰ ਕਰ ਲਿਆ। ਇਸ ਮੋਰਚੇ ਵਿੱਚ ਪਹਿਲਾਂ 25 ਸਿੱਖ ਸ੍ਰੀ ਅਕਾਲ ਤਖ਼ਤ ਤੋਂ ਰੋਜ਼ ਜਾਣੇ ਸ਼ੁਰੂ ਹੋਏ। ਪੰਜ ਕੁ ਹਜ਼ਾਰ ਸਿੰਘ ਕੈਦ ਹੋ ਜਾਣ ਪਰ 9 ਫਰਵਰੀ, 1924 ਨੂੰ 500 ਸਿੰਘਾਂ ਦਾ ਸ਼ਹੀਦੀ ਜੱਥਾ ਸ੍ਰੀ ਅਕਾਲ ਤਖ਼ਤ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਤੁਰਿਆ। ਜੱਥਾ ਜਦੋਂ ਗੁਰਦੁਆਰਾ ਗੰਗਸਰ ਜੈਤੋ ਦੇ ਨੇੜੇ ਪੁੱਜਿਆ ਤਾਂ ਇਸ ਪਰ ਅੰਗਰੇਜ਼ੀ ਸਰਕਾਰ ਨੇ ਗੋਲੀਆਂ ਦੀ ਬੁਛਾੜ ਕਰ ਦਿੱਤੀ। ਕਾਫੀ ਸਿੰਘ ਸ਼ਹੀਦ ਹੋ ਗਏ। ਇਸ ਤਰ੍ਹਾਂ ਪੰਜ ਪੰਜ ਸੌ ਸਿੰਘਾਂ ਦੇ ਜੱਥੇ ਕੁਝ ਕੁਝ ਦਿਨ ਪਾ ਕੇ ਸ੍ਰੀ ਅਕਾਲ ਤਖ਼ਤ ਤੋਂ ਗੁਰਦੁਆਰਾ ਗੰਗਸਰ ਦੇ ਮੋਰਚੇ ਪਰ ਤੁਰਦੇ ਰਹੇ। ਦੂਜੇ ਜੱਥੇ ਪਰ ਗੋਲੀ ਨਹੀਂ ਚੱਲੀ, ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ਇਸ ਤਰ੍ਹਾਂ ਪੰਜ ਪੰਜ ਸੌ ਸਿੰਘਾਂ ਦੇ 17 ਜੱਥੇ ਇਸ ਮੋਰਚੇ ਵਿੱਚ ਗਏ। ਪਿੰਡਾਂ ਤੇ ਸ਼ਹਿਰਾਂ ਦੀਆਂ ਸੰਗਤਾਂ ਰਾਹ ਵਿੱਚ ਇਨ੍ਹਾਂ ਦਾ ਭਰਪੂਰ ਸਵਾਗਤ ਕਰਦੀਆਂ। ਅੱਗੋਂ ਜੱਥਿਆਂ ਵਿੱਚ ਜਾਣ ਲਈ ਸਿੰਘਾਂ ਵਿੱਚ ਉਤਸ਼ਾਹ ਵਧਦਾ। ਇਹ ਸ਼ਹੀਦੀ ਜੱਥੇ ਫਰਵਰੀ 1924 ਤੋਂ ਅ੍ਰਪੈਲ, 1925 ਤੱਕ ਜਾਂਦੇ ਰਹੇ। ਆਖਰ ਅੰਗਰੇਜ਼ੀ ਸਰਕਾਰ ਨੇ ਗੁਰਦੁਆਰਾ ਗੰਗਸਰ ਵਿੱਚ ਅਖੰਡ ਪਾਠ ਰੱਖਣ ਤੋਂ ਪਾਬੰਦੀ ਉਠਾ ਲਈ ਅਤੇ ਕੈਦ ਕੀਤੇ ਸਿੰਘਾਂ ਨੂੰ ਰਿਹਾਅ ਕਰ ਦਿੱਤਾ।

*ਪ੍ਰਸ਼ਨ : ਸਿੰਘ ਸਭਾ ਲਹਿਰ ਦਾ ਅਕਾਲੀ ਲਹਿਰ ਜਾਂ ਗੁਰਦੁਆਰਾ ਸੁਧਾਰ ਲਹਿਰ ਤੇ ਕੀ ਅਸਰ ਸੀ?*

*ਉੱਤਰ:* ਸਿੰਘ ਸਭਾ ਲਹਿਰ ਸੰਨ 1873 ਵਿੱਚ ਸ਼ੁਰੂ ਹੋਈ। ਕਈ ਉਤਰਾਅ ਚੜ੍ਹਾਅ ਬਾਅਦ 1902 ਵਿੱਚ ਇਸ ਦਾ ਵਾਰਸ ਚੀਫ਼ ਖ਼ਾਲਸਾ ਦੀਵਾਨ ਬਣਿਆ। ਇਸ ਦੀਵਾਨ ਨੇ ਆਪਣੇ ਮੂਲ ਸਤਰਾਂ ਵਿੱਚ ਇਹ ਨਿਸ਼ਚਾ ਕੀਤਾ, ਗੁਰਦੁਆਰਿਆਂ ਅਤੇ ਹੋਰ ਧਾਰਮਿਕ ਸਥਾਨਾ ਦੇ ਉਚਿਤ ਪਰਬੰਧ ਵਾਸਤੇ ਹਰ ਪ੍ਰਕਾਰ ਦਾ ਯਤਨ ਕਰਨਾ। ਚੀਫ਼ ਖ਼ਾਲਸਾ ਦੀਵਾਨ ਦੀ ਸਾਜਨਾ ਤੋਂ ਹੀ ਦੀਵਾਨ ਵਲੋਂ ਲਗਾਤਾਰ ਇਹ ਪ੍ਰਯਤਨ ਜਾਰੀ ਰਹੇ ਅੰਤ 1920 ਵਿੱਚ ਇਨ੍ਹਾਂ ਯਤਨਾਂ ਨੂੰ ਗੁਰਦੁਆਰਾ ਪ੍ਰਬੰਧਕ ਸੁਧਾਰ ਲਹਿਰ ਦੇ ਰੂਪ ਵਿੱਚ ਫਲ ਲੱਗਾ ਅਤੇ 1925 ਵਿੱਚ ਪੰਜਾਬ ਸਿੱਖ ਗੁਰਦੁਆਰਾ ਐਕਟ ਪਾਸ ਹੋ ਗਿਆ।

## ਅਕਾਲੀ ਦਲ ਦਾ ਆਰੰਭ

*ਪ੍ਰਸ਼ਨ : ਅਕਾਲੀ ਦਲ ਦਾ ਆਰੰਭ ਕਿਸ ਤਰ੍ਹਾਂ ਹੋਇਆ? ਕੀ ਤੁਸੀਂ ਇਸ ਬਾਰੇ*

*ਚਾਨਣਾ ਪਾ ਸਕਦੇ ਹੋ? ਤੁਸੀਂ ਚੀਫ਼ ਖ਼ਾਲਸਾ ਦੀਵਾਨ ਨਾਲ ਸਬੰਧਤ ਰਹੇ ਹੋ, ਉਨ੍ਹਾਂ ਦੀਆਂ ਰਾਜਨੀਤਕ ਪਾਲਸੀਆਂ ਕੀ ਸੀ? ਰਾਜਸੀ ਖੇਤਰ ਵਿੱਚ ਉਨ੍ਹਾਂ ਤੋਂ ਅਕਾਲੀਆਂ ਦੇ ਕੀ ਮੱਤ ਭੇਦ ਸਨ?*

*ਉੱਤਰ:* ਅਕਾਲੀ ਲਹਿਰ ਦਾ ਆਰੰਭ ਇਕ ਅਚਾਨਕ ਘਟਨਾ ਤੋਂ ਹੋਇਆ। ਉਹ ਇਸ ਤਰ੍ਹਾਂ ਕਿ 10,11,12 ਅਕਤੂਬਰ, 1920 ਨੂੰ ਚੀਫ਼ ਖ਼ਾਲਸਾ ਦੀਵਾਨ ਦੀ ਛੱਤਰ ਛਾਇਆ ਹੇਠ ਰਵਦਾਸੀ ਸਿੱਖਾਂ ਵਿੱਚ ਗੁਰਸਿੱਖੀ ਦਾ ਪ੍ਰਚਾਰ ਕਰ ਰਹੀ ਜੱਥੇਬੰਦੀ ਦੀ ਖ਼ਾਲਸਾ ਬਰਾਦਰੀ ਵਲੋਂ, ਜ਼ਲਿਆਂ ਵਾਲਾ ਬਾਗ ਅੰਮ੍ਰਿਤਸਰ ਵਿੱਚ ਦੀਵਾਨ ਹੋਣ ਦਾ ਐਲਾਨ ਹੋਇਆ। ਸ੍ਰੀ ਦਰਬਾਰ ਦੇ ਗ੍ਰੰਥੀਆਂ, ਪੁਜਾਰੀਆਂ ਅਤੇ ਸ਼ਹਿਰ ਦੇ ਸਨਾਤਨੀ ਸਿੱਖਾਂ ਨੇ ਇਸ ਦੀਵਾਨ ਦੇ ਕਾਮਯਾਬ ਹੋਣ ਵਿੱਚ ਰੋਕ ਪਾਈ। ਇਸ ਦੀਵਾਨ ਦੇ ਮੁੱਖ ਪ੍ਰਬੰਧਕ ਭਾਈ ਮਹਿਤਾਬ ਸਿੰਘ ਬੀਰ ਨੇ ਮੈਨੂੰ ਕਿਹਾ, "ਸਾਡੇ ਦੀਵਾਨ ਦੀ ਵਿਰੋਧਤਾ ਬਹੁਤ ਹੋ ਰਹੀ ਹੈ ਤੁਸੀਂ ਸਰਦਾਰ ਸੁੰਦਰ ਸਿੰਘ ਮਜੀਠੀਆ ਨੂੰ ਕਹੋ ਕੀ ਸਾਡੀ ਮੱਦਦ ਕਰਨ"। ਮੈਂ ਮਜੀਠਾ ਹਾਊਸ ਜਾ ਕੇ ਸਰਦਾਰ ਜੀ ਨੂੰ ਸਾਰਾ ਹਾਲ ਕਹਿ ਸੁਣਾਇਆ। ਸਰਦਾਰ ਜੀ ਨੇ ਕਿਹਾ, "ਬੀਰ ਜੀ ਨੂੰ ਕਹਿ ਦਿਓ ਅੱਜ (11 ਅਕਤੂਬਰ, 1920) ਦੇ ਦੀਵਾਨ ਵਿੱਚ ਗੁਰੂ ਕੀਆਂ ਸੰਗਤਾਂ ਪਹੁੰਚ ਜਾਣਗੀਆਂ" ਮੈਂ ਇਹ ਸੁਨੇਹਾ ਬੀਰ ਜੀ ਨੂੰ ਪਹੁੰਚਾ ਦਿੱਤਾ। ਸਰਦਾਰ ਜੀ ਤਦੋਂ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰਧਾਨ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਨ। ਉਹ ਕਾਲਜ ਦੀ ਸਾਰੀ ਸੰਗਤ ਨਾਲ ਲੈ ਕੇ ਜ਼ਲਿਆਂ ਵਾਲਾ ਬਾਗ ਪਹੁੰਚ ਗਏ। ਲੋਕ ਵੀ ਭਾਰੀ ਗਿਣਤੀ ਵਿੱਚ ਇਹ ਅਚੰਭਾ ਵੇਖਣ ਲਈ ਜ਼ਲਿਆਂਵਾਲਾ ਬਾਗ ਪਹੁੰਚ ਗਏ। ਦੀਵਾਨ ਬੜਾ ਕਾਮਯਾਬ ਹੋਇਆ। ਪ੍ਰੋਫ਼ੈਸਰ ਬਾਵਾ ਹਰਿ ਕ੍ਰਿਸ਼ਨ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ ਅਤੇ ਪੰਡਤ ਦੀਨਾ ਨਾਥ ਦੇ ਵੀ ਲੈਕਚਰ ਹੋਏ। ਖ਼ਾਲਸਾ ਬਰਾਦਰੀ ਦੇ ਸਿੰਘਾਂ ਦੇ ਹੌਂਸਲੇ ਵਧ ਗਏ। ਇਨ੍ਹਾਂ ਨੇ ਫ਼ੈਸਲਾ ਕੀਤਾ "ਕੁਝ ਵੀ ਹੋਵੇ" ਅਗਲੇ ਦਿਨ (12 ਅਕਤੂਬਰ, 1920 ਨੂੰ) ਕੜਾਹ ਪ੍ਰਸ਼ਾਦਿ ਦੀ ਦੇਗ ਲੈ ਕੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਚੜ੍ਹਾਉਣ ਜਾਣਗੇ। ਇਸ ਫ਼ੈਸਲੇ ਮੁਤਾਬਕ 12 ਅਕਤੂਬਰ 1920 ਨੂੰ ਸਵੇਰੇ ਖ਼ਾਲਸਾ ਬਰਾਦਰੀ ਦੇ ਸਿੰਘ ਕੜਾਹ ਪ੍ਰਸ਼ਾਦਿ ਦੀ ਦੇਗ ਲੈ ਕੇ ਸ੍ਰੀ ਦਰਬਾਰ ਸਾਹਿਬ ਪਹੁੰਚ ਗਏ। ਇਨ੍ਹਾਂ ਦੇ ਹੱਥਾਂ ਦਾ ਪ੍ਰਸ਼ਾਦਿ ਪੁਜਾਰੀ ਪ੍ਰਵਾਨ ਨਹੀਂ ਸਨ ਕਰਦੇ। ਇਹ ਦ੍ਰਿਸ਼ ਵੀ ਮੇਰਾ ਅੱਖੀ ਡਿੱਠਾ ਹੈ। ਪੁਜਾਰੀਆਂ ਨੇ ਲੰਬੇ ਝਗੜੇ ਦੇ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਏ ਗਏ ਵਾਕ ਦੇ ਪ੍ਰਭਾਵ ਹੇਠ ਅਤੇ ਸੰਗਤਾਂ ਦੇ ਦਬਾਅ ਹੇਠ ਆ ਕੇ ਕੜਾਹ ਪ੍ਰਸ਼ਾਦਿ ਦੀ ਅਰਦਾਸ ਕਰ ਦਿੱਤੀ। ਪਰ ਸ੍ਰੀ ਅਕਾਲ ਤਖ਼ਤ ਦੇ ਪੁਜਾਰੀ ਤਖ਼ਤ ਸਾਹਿਬ ਛੱਡ ਕੇ ਪਾਸੇ ਹੋ ਗਏ। ਸਿੰਘਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਪਰ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 16 ਨਵੰਬਰ, 1920 ਨੂੰ ਅਤੇ ਸ਼੍ਰੋਮਣੀ ਅਕਾਲੀ ਦਲ 14 ਦਸੰਬਰ, 1920 ਨੂੰ ਕਾਇਮ ਹੋਏ।

ਚੀਫ਼ ਖ਼ਾਲਸਾ ਦੀਵਾਨ ਦੀ ਰਾਜਨੀਤਕ ਪਾਲਸੀ ਦੂਰਅੰਦੇਸ਼ੀ ਪਰ ਨਿਰਭਰ ਸੀ। ਚੀਫ਼ ਖ਼ਾਲਸਾ ਦੀਵਾਨ (ਘੱਟ ਗਿਣਤੀ) ਸਿੱਖਾਂ ਨੂੰ ਆਪਣੇ ਪੈਰਾਂ ਤੇ ਨਿਆਰੇ ਰੂਪ ਵਿੱਚ ਕਾਇਮ ਰੱਖਣਾ ਚਾਹੁੰਦਾ ਸੀ। ਸੰਨ 1888 ਵਿੱਚ ਸਰਸਯੱਦ ਅਹਿਮਦ ਨੇ ਇਹ ਗੱਲ ਕਹੀ ਸੀ, "ਭਾਰਤ ਵਿੱਚ ਦੋ ਕੌਮਾਂ ਵਸਦੀਆਂ ਹਨ। ਇਸ ਲਈ ਜਦੋਂ ਅੰਗ੍ਰੇਜ਼ ਰਾਜ ਛੱਡ ਗਏ ਇਹ ਦੇਸ਼ ਦੋ ਹਿੱਸਿਆਂ ਵਿੱਚ ਵੰਡਿਆ ਜਾਵੇਗਾ।" ਸਮੇਂ ਅਤੇ ਸਥਿਤੀ ਨੂੰ ਵਿਚਾਰ ਕੇ ਚੀਫ਼ ਖ਼ਾਲਸਾ ਦੀਵਾਨ ਦੀ ਪਾਲਸੀ ਇਹ ਸੀ ਕਿ ਅੰਗ੍ਰੇਜ਼ੀ ਹਕੂਮਤ ਨਾਲ ਲੜ ਕੇ ਸਿੱਖਾਂ ਨੂੰ

ਆਪਣੇ ਹੱਕ ਨਹੀਂ ਲੱਭਣੇ। ਮਿਲਵਰਤਨ ਨਾਲ ਆਪਣੇ ਪੈਰਾਂ ਪਰ ਖੜ੍ਹੇ ਹੋ ਕੇ ਆਪਣੇ ਹੱਕ ਲੈਣ ਦਾ ਯਤਨ ਕੀਤਾ ਜਾਵੇ। ਇਸ ਹਕੀਕਤ ਨੂੰ ਮਾਸਟਰ ਤਾਰਾ ਸਿੰਘ ਨੇ ਵੀ 1942 ਵਿੱਚ ਮੰਨਿਆ (ਦੇਖੋ ਪ੍ਰੋਫ਼ੈਸਰ ਪ੍ਰਿਥੀਪਾਲ ਸਿੰਘ ਦੀ ਮਾਸਟਰ ਤਾਰਾ ਸਿੰਘ ਨਾਲ ਇੰਟਰਵਿਊ - ਜੀਵਨ ਮਾਸਟਰ ਤਾਰਾ ਸਿੰਘ ਸਫਾ 37 ਅਤੇ 40) ਅਕਾਲੀ ਪਾਰਟੀ ਦੀ ਪਾਲਿਸੀ ਸਵੈਨਿਰਭਰ ਨਹੀਂ ਸੀ, ਕਾਂਗਰਸ ਨਾਲ ਰਲ ਕੇ ਉਸ ਰਾਹੀਂ ਸਿੱਖਾਂ ਦੇ ਹੱਕ ਲੈਣ ਦੀ ਸੀ। ਭਾਰਤ ਦੀ ਵੰਡ ਸਮੇਂ ਸਿੱਖ ਹਿੱਤਾਂ ਵਿਰੁੱਧ ਇਸ ਪਾਲਿਸੀ ਦਾ ਜੋ ਪ੍ਰਤੀਕਰਮ ਹੋਇਆ ਉਸ ਦਾ ਜ਼ਿਕਰ ਮਾਸਟਰ ਤਾਰਾ ਸਿੰਘ ਦੀ ਜ਼ੁਬਾਨੀ ਇਸੇ ਪੁਸਤਕ ਵਿੱਚ ਪਰਗਟ ਹੈ। ਇਹ ਸਨ ਚੀਫ਼ ਖ਼ਾਲਸਾ ਦੀਵਾਨ ਦੇ ਅਕਾਲੀ ਪਾਰਟੀ ਦੇ ਮੱਤ ਭੇਦ।

*ਪ੍ਰਸ਼ਨ : ਸਰ ਸੁੰਦਰ ਸਿੰਘ ਮਜੀਠੀਆ ਬਾਰੇ ਜੋ ਕੁਝ ਤੁਸੀਂ ਜਾਤੀ ਤੌਰ ਤੇ ਜਾਣਦੇ ਹੋ ਦੱਸੋ? ਉਨ੍ਹਾਂ ਦੇ ਪੰਥਕ ਤੇ ਰਾਜਸੀ ਖਿਆਲਾ ਬਾਰੇ ਚਾਨਣਾ ਪਾਓ।*

*ਉੱਤਰ:* ਸਰ ਸੁੰਦਰ ਸਿੰਘ ਮਜੀਠੀਆ (1872-1941) ਆਪਣੇ ਸਮੇਂ ਸਿੱਖਾਂ ਦੇ ਵਾਹਦ ਲੀਡਰ ਰਹੇ। ਬਦੌਲ ਗਿਆਨੀ ਗੁਰਮੁੱਖ ਸਿੰਘ ਮੁਸਾਫਰ, ਮਹਾਤਮਾ ਗਾਂਧੀ ਜੀ ਨਾਲ ਇਕ ਵਾਰੀ ਗੱਲ ਚੱਲੀ, ਉਹ ਆਖਣ ਲੱਗੇ, "ਅਗਰ ਸਿੱਖੋਂ ਕੀ ਬਾਤ ਕਰਨੀ ਹੈ ਤੋ ਮੇਰੇ ਸਾਥ ਸੁੰਦਰ ਸਿੰਘ ਮਜੀਠਾ ਕਰੇ।" ਸਰਦਾਰ ਜੀ ਨੇ ਜੋ ਪੈਰ ਇਕ ਵਾਰੀ ਅੱਗੇ ਰੱਖਿਆ, ਫਿਰ ਪਿਛਾਂਹ ਨਹੀਂ ਪਰਤਿਆ। ਆਪਣੇ ਸਮੇਂ ਦੀਆਂ ਕੇਂਦਰੀ ਸਿੱਖ ਸੰਸਥਾਵਾਂ-ਖ਼ਾਲਸਾ ਕਾਲਜ, ਚੀਫ਼ ਖ਼ਾਲਸਾ ਦੀਵਾਨ, ਸਿੱਖ ਐਜੂਕੇਸ਼ਨ ਕਾਨਫ਼ਰੰਸ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਹੇ। ਇੰਡੀਆ ਕਾਊਂਸਲ ਲੰਡਨ ਤੱਕ ਉਨ੍ਹਾਂ ਦੀ ਰਾਏ ਦੀ ਕਦਰ ਸੀ। ਆਪ ਨੇ ਸਿੱਖਾਂ ਦੇ ਹੱਕਾਂ (ਮਿਲਟਰੀ ਅਤੇ ਸਿਵਲ ਸਰਵਿਸਿਜ਼) ਲਈ ਸੰਘਰਸ਼ ਕੀਤਾ। 1911 ਤੋਂ ਪਹਿਲਾਂ ਮਰਦਮ ਸ਼ੁਮਾਰੀ ਸਮੇਂ ਸਿੱਖਾਂ ਦੀ ਗਿਣਤੀ ਹਿੰਦੂਆਂ ਵਿੱਚ ਦਰਜ਼ ਹੁੰਦੀ ਸੀ। ਸਿੱਖਾਂ ਨੂੰ ਭਾਰਤ ਦੀ ਵੱਖ ਕਮਿਊਨਿਟੀ ਕਰਾਰ ਦਿਵਾ ਕੇ ਇਨ੍ਹਾਂ ਦੀ ਗਿਣਤੀ ਲਈ ਵੱਖਰਾ ਖਾਨਾ ਨੀਯਤ ਕਰਾਇਆ। ਸਿੱਖਾਂ ਦੇ ਰਾਜਨੀਤਕ ਹੱਕਾਂ ਦੀ ਪ੍ਰਾਪਤੀ ਲਈ ਬ੍ਰਿਟਿਸ਼ ਪਾਰਲੀਮੈਂਟ ਲੰਡਨ ਵਿੱਚ ਸਿੱਖ ਡੈਪੂਟੇਸ਼ਨ ਭੇਜ ਕੇ ਮੈਮੋਰੰਡਮ ਪੇਸ਼ ਕੀਤਾ। ਕੌਮੀ ਅਤੇ ਪੰਥਕ ਵਿਕਾਸ ਲਈ ਹਰ ਪੱਖ ਤੋਂ ਯਤਨ ਕੀਤੇ। 1909 ਵਿੱਚ ਅਨੰਦ ਮੈਰਿਜ਼ ਐਕਟ ਭਾਰੀ ਵਿਰੋਧਤਾ ਦੇ ਬਾਵਜੂਦ ਪਾਸ ਕਰਵਾਇਆ। ਸਾਰੇ ਹਿੰਦੁਸਤਾਨ ਵਿੱਚ ਤੇ ਬਰਮਾ ਵਿੱਚ ਸਿੱਖਾਂ ਲਈ ਕ੍ਰਿਪਾਨ ਦੀ ਆਜ਼ਾਦੀ ਦਾ ਕਾਨੂੰਨ ਬਣਵਾਇਆ। ਪੰਜਾਬ ਵਿੱਚ ਮੁਸਲਿਮ ਲੀਗ ਦੇ ਪੈਰ ਨਾ ਜੰਮਣ ਦਿੱਤੇ। ਆਪ ਦੇ ਰਾਜਸੀ ਖਿਆਲਾਂ ਬਾਰੇ ਮਿਸਟਰ ਪੈਟਰੀ ਅਸਿਸਟੈਂਟ ਡਾਇਰੈਕਟਰ ਕਮਿਊਨਲ ਇੰਟੈਲੀਜੈਂਸ ਗਵਰਨਮੈਂਟ ਆਫ਼ ਇੰਡਿਆ ਦੀ ਖੁਫ਼ੀਆ ਰਿਪੋਰਟ (1900-1911) ਤੋਂ ਇਉਂ ਉਗਾਹੀ ਮਿਲਦੀ ਹੈ। ਚੀਫ਼ ਖ਼ਾਲਸਾ ਦੀਵਾਨ ਜਿਸ ਦੇ ਸੰਚਾਲਕ ਸਰਦਾਰ ਸੁੰਦਰ ਸਿੰਘ ਮਜੀਠੀਆ ਤੇ ਉਨ੍ਹਾਂ ਦੇ ਕੁਝ ਹੋਰ ਸਾਥੀ ਹਨ ਦੇ ਸਾਰੇ ਮੈਂਬਰ ਐਂਟੀ ਬ੍ਰਿਟਿਸ਼ ਹਨ।

ਇਨ੍ਹਾਂ ਲੋਕਾਂ ਦੀ ਬੇਵਫਾਈ ਪ੍ਰਤੱਖ ਹੈ। ਇਨ੍ਹਾਂ ਦਾ ਨਿਸ਼ਾਨਾ ਸਿੱਖਾਂ ਨੂੰ ਆਪਣੇ ਵਿਰਸੇ ਦੀ ਸੋਝੀ ਕਰਾਉਣਾ ਹੈ। ਜਿਸ ਤੋਂ ਪੰਜਾਬ ਵਿੱਚ ਸਿੱਖਾਂ ਦਾ ਰਾਜ ਫਿਰ ਕਾਇਮ ਹੋ ਜਾਵੇ। ਆਪ ਬੜੇ ਗੰਭੀਰ ਧੀਰਜਵਾਨ ਅਤੇ ਦੂਰ ਅੰਦੇਸ਼ ਲੀਡਰ ਸਨ। ਇਨ੍ਹਾਂ ਦਾ ਵਿਸਥਾਰਕ ਜੀਵਨ ਮੈਂ 200 ਸਫੇ ਦੀ ਪੁਸਤਕ ਦੇ ਰੂਪ ਵਿੱਚ ਲਿਖਿਆ ਹੈ।

## ਸ਼ਹੀਦ ਗੰਜ ਦਾ ਮੋਰਚਾ

*ਪ੍ਰਸ਼ਨ : ਸ਼ਹੀਦ ਗੰਜ ਮੋਰਚੇ ਵਿੱਚ ਚੀਫ਼ ਖ਼ਾਲਸਾ ਦੀਵਾਨ ਦਾ ਕੀ ਰੋਲ ਸੀ? ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਇਸ ਵਿੱਚ ਕੀ ਰੋਲ ਅਦਾ ਕੀਤਾ?*

*ਉੱਤਰ:* ਸ਼ਹੀਦ ਗੰਜ ਲਾਹੌਰ ਦਾ ਮੋਰਚਾ, ਮੁਸਲਮਾਨਾਂ ਵਲੋਂ ਸ਼ਹੀਦ ਗੰਜ (ਅਖੌਤੀ ਮਸਜਿਦ) ਸਿੱਖਾਂ ਪਾਸੋਂ ਵਾਪਿਸ ਲੈਣ ਲਈ ਜੂਨ 1935 ਵਿੱਚ ਲੱਗਾ। ਸੰਨ 1850 ਤੋਂ 1929 ਤੱਕ ਇਸ (ਅਖੌਤੀ ਮਸਜਿਦ) ਸ਼ਹੀਦ ਗੰਜ ਦੀ ਵਾਪਸੀ ਲਈ ਮੁਸਲਮਾਨਾਂ ਵੱਲੋਂ ਵੱਖ ਵੱਖ ਸਮੇਂ ਕੀਤੇ ਗਏ ਮੁਕੱਦਮੇ ਅਸਫ਼ਲ ਹੋ ਚੁੱਕੇ ਸਨ। ਚੀਫ਼ ਖ਼ਾਲਸਾ ਦੀਵਾਨ ਨੇ ਇਸ ਮੋਰਚੇ ਵਿੱਚ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪੂਰਾ ਸਹਿਯੋਗ ਦਿੱਤਾ। ਸਰਕਾਰ ਨੂੰ ਅਮਨ ਅਤੇ ਕਾਨੂੰਨ ਦੇ ਕਾਇਮ ਰੱਖਣ ਲਈ ਚਿਤਾਵਨੀ ਦਿੱਤੀ। ਸਰਕਾਰ ਨੇ ਆਪਣੀ ਜ਼ਿੰਮੇਵਾਰੀ ਨੂੰ ਸਮਝਦਿਆਂ ਨਿਆਂ ਪੂਰਵਕ ਰਵੱਈਆ ਅਪਨਾਇਆ। ਮੁਸਲਮਾਨਾਂ ਦਾ ਇਹ ਮੋਰਚਾ ਅਗਸਤ, 1935 ਵਿੱਚ ਅਸਫਲ ਹੋ ਕੇ ਟੁੱਟ ਗਿਆ। 1935 ਦੇ ਸ਼ੁਰੂ ਵਿੱਚ ਸਰ ਸਕੰਦਰ ਹਯਾਤ ਖਾਂ ਦੀ ਵਜ਼ਾਰਤ ਸਮੇਂ ਮੁਸਲਿਮ ਲੀਗ ਮੈਂਬਰ ਮਲਕ ਬਰਕਤ ਅਲੀ ਨੇ ਗੁਰਦੁਆਰਾ ਸ਼ਹੀਦ ਗੰਜ (ਅਖੌਤੀ ਮਸਜਿਦ) ਨੂੰ ਪੁਰਾਤਨ ਯਾਦਗਾਰਾਂ ਵਿੱਚ ਸ਼ਾਮਲ ਕਰ ਲੈਣ ਲਈ ਪੰਜਾਬ ਅਸੈਂਬਲੀ ਵਿੱਚ ਬਿਲ ਪੇਸ਼ ਕਰਨ ਵਾਸਤੇ ਨੋਟਿਸ ਦਿੱਤਾ। ਪੰਜਾਬ ਅਸੈਂਬਲੀ ਦੇ ਕੁੱਲ ਮੈਂਬਰ 175 ਸਨ ਅਤੇ ਇਨ੍ਹਾਂ ਵਿੱਚ 91 ਮੁਸਲਮਾਨ ਸਨ। ਪਰ ਇਹ ਸਰਦਾਰ ਸੁੰਦਰ ਸਿੰਘ ਮਜੀਠੀਆ ਦੀ (ਜੋ ਉਦੋਂ ਸਰ ਸਕੰਦਰ ਦੀ ਵਜ਼ਾਰਤ ਵਿੱਚ ਵਜ਼ੀਰ ਆਲਾ ਸਨ) ਦਲੇਰੀ ਰਸੂਖ ਅਤੇ ਰਾਜਨੀਤਕ ਸੂਝ ਸੀ ਕਿ ਗਵਰਨਰ ਪੰਜਾਬ ਅਤੇ ਪਰੀਮੀਅਰ ਪੰਜਾਬ ਨੇ ਇਹ ਬਿਲ ਪੰਜਾਬ ਅਸੈਂਬਲੀ ਵਿੱਚ ਪੇਸ਼ ਹੋਣ ਦੀ ਪ੍ਰਵਾਨਗੀ ਨਾ ਦਿੱਤੀ।

## ਖ਼ਾਲਸਾ ਨੈਸ਼ਨਲ ਪਾਰਟੀ

*ਪ੍ਰਸ਼ਨ : ਖ਼ਾਲਸਾ ਨੈਸ਼ਨਲ ਪਾਰਟੀ ਦੇ ਕੀ ਉਦੇਸ਼ ਸਨ? ਇਹ ਕਿਵੇਂ ਬਣੀ ਅਤੇ ਇਸ ਨੇ ਕੀ ਕੰਮ ਕੀਤੇ?*

*ਉੱਤਰ:* ਖ਼ਾਲਸਾ ਨੈਸ਼ਨਲ ਪਾਰਟੀ ਦੇ ਉਦੇਸ਼ ਸਨ : ਪੰਥ ਦੀ ਪੁਲੀਟੀਕਲ, ਧਾਰਮਿਕ, ਆਰਥਿਕ ਅਤੇ ਭਾਈਚਾਰਕ ਹਾਲਾਤ ਨੂੰ ਦਰੁਸਤ ਕਰਨਾ, 2) ਸਿੱਖ ਧਰਮ ਦੇ ਅਸੂਲਾਂ ਦਾ ਮੰਨਣਾ ਅਤੇ ਫ਼ੈਲਾਉਣਾ, 3) ਸਵਰਾਜ ਦੀ ਪਰਾਪਤੀ ਲਈ ਯਤਨ ਕਰਨਾ, 4) ਫ਼ਿਰਕੇਦਾਰ ਵੰਡ ਨੂੰ ਉਡਾਉਣਾ ਅਤੇ ਇਸ ਦੀ ਥਾਂ ਨਿਆਂਪੂਰਵਕ ਅਤੇ ਕੌਮੀਅਤ ਭਾਵਪੂਰਤ ਹੱਲ ਕੱਢਣਾ, 5) ਪੰਥ ਦੀਆਂ ਸਾਰੀਆਂ ਪਾਰਟੀਆਂ ਨੂੰ ਮਿਲਾਉਣ ਦੀ ਕੋਸ਼ਿਸ਼ ਕਰਨੀ ਤਾਂ ਕਿ ਇਕ ਮੁੱਠ ਹੋ ਕੇ ਪੰਜਾਬ ਨੂੰ ਫਿਰਕੇਦਾਰੀ ਦੀ ਗੁਲਾਮੀ ਅਤੇ ਖਰਾਬੀਆਂ ਤੋਂ ਬਚਾਇਆ ਜਾਵੇ, 6) ਹਿੰਦੋਸਤਾਨੀ ਕੌਮੀਅਤ ਬਨਾਉਣ ਲਈ ਵੱਖੋ ਵੱਖ ਫਿਰਕਿਆਂ ਨੂੰ ਇਕ ਲੜੀ ਵਿੱਚ ਪਰੋਣਾ, 7) ਆਮ ਜਨਤਾ ਦੀ ਸਮਾਜਿਕ ਅਤੇ ਆਰਥਿਕ ਹਾਲਾਤ ਨੂੰ ਸੁਧਾਰਨਾ। ਇਸ ਪਾਰਟੀ ਦੇ ਬਨਾਉਣ ਦੀ ਲੋੜ ਇਸ ਲਈ ਪਈ ਕਿ ਅਕਾਲੀ ਪਾਰਟੀ ਨੇ 15 ਜੂਨ 1936 ਨੂੰ ਫ਼ੈਸਲਾ ਕਰ ਦਿੱਤਾ ਸੀ ਕਿ "ਅਕਾਲੀ ਦਲ ਅਤੇ ਖ਼ਾਲਸਾ ਦਰਬਾਰ, ਚੀਫ਼ ਖ਼ਾਲਸਾ ਦੀਵਾਨ ਤੇ ਹੋਰ ਸਿੱਖ ਪਾਰਟੀਆਂ ਨਾਲ ਮਿਲਕੇ ਕੋਈ ਪਾਰਲੀਮੈਂਟਰੀ ਬੋਰਡ ਨਾ ਬਣਾਵੇ" ਸਰਦਾਰ ਸੁੰਦਰ ਸਿੰਘ ਮਜੀਠੀਆ ਚਾਹੁੰਦੇ ਸਨ ਕਿ ਉਨ੍ਹਾਂ ਦੀ ਪਾਰਟੀ ਨੂੰ 32 ਸਿੱਖ ਸੀਟਾਂ ਵਿੱਚ ਅੱਠ ਕੁ ਸੀਟਾਂ ਦੇ ਦਿੱਤੀਆਂ ਜਾਣ ਬਾਕੀਆਂ ਪਰ ਉਨ੍ਹਾਂ ਦੀ ਪਾਰਟੀ

ਦੇ ਉਮੀਦਵਾਰ ਖੜ੍ਹੇ ਨਹੀਂ ਹੋਣਗੇ। ਪਰ ਅਕਾਲੀ ਪਾਰਟੀ ਨੇ ਇਹ ਗੱਲ ਨਾ ਮੰਨੀ। ਇਸ ਲਈ ਚੋਣ ਘਮਸਾਨ ਵਿੱਚ ਦੋਵੇਂ ਪਾਰਟੀਆਂ ਕੁੱਦ ਪਈਆਂ। ਅਕਾਲੀ ਪਾਰਟੀ ਕੇਵਲ ਅੱਠ ਕੁ ਸੀਟਾਂ ਹੀ ਜਿੱਤ ਸਕੀ। ਖ਼ਾਲਸਾ ਨੈਸ਼ਨਲ ਪਾਰਟੀ ਨੂੰ ਪੰਜਾਬ ਅਸੈਂਬਲੀ ਵਿੱਚ ਸਿੱਖ ਮੈਂਬਰਾਂ ਦੀ ਬਹੁਗਿਣਤੀ ਪਰਾਪਤ ਹੋਈ। ਸਰਦਾਰ ਜੀ ਨੇ ਸਰਕਾਰੀ ਨੌਕਰੀਆਂ ਵਿੱਚ ਸਿੱਖਾਂ ਦੀ ਵੀਹ ਫੀਸਦੀ ਹਿੱਸਾ ਪੂਰਾ ਕੀਤਾ ਜਦ ਕਿ ਸਿੱਖ ਉਸ ਸਮੇਂ ਅਣਵੰਡੇ ਪੰਜਾਬ ਵਿੱਚ ਕੇਵਲ 14 ਫ਼ੀਸਦੀ ਸਨ। ਜਦ ਤੱਕ ਉਹ ਵਜ਼ੀਰ ਰਹੇ ਪੰਜਾਬ ਵਿੱਚ ਫਿਰਕੂ ਫਸਾਦ ਨਹੀਂ ਭੜਕਣ ਦਿੱਤੇ।

*ਪ੍ਰਸ਼ਨ : 1937 ਦੀ ਅਲੈਕਸ਼ਨ ਵਿੱਚ ਚੀਫ਼ ਖ਼ਾਲਸਾ ਦੀਵਾਨ ਨੇ ਕੀ ਹਿੱਸਾ ਲਿਆ? ਇਸ ਤੇ ਚਾਨਣਾ ਪਾਓ।*

*ਉੱਤਰ:* 1937 ਦੀ ਅਲੈਕਸ਼ਨ ਵਿੱਚ ਚੀਫ਼ ਖ਼ਾਲਸਾ ਦੀਵਾਨ ਨੇ ਬਤੌਰ ਕਿਸੇ ਪਾਰਟੀ ਦੇ ਕੋਈ ਹਿੱਸਾ ਨਹੀਂ ਸੀ ਲਿਆ। ਪ੍ਰੰਤੂ ਖ਼ਾਲਸਾ ਨੈਸ਼ਨਲ ਪਾਰਟੀ ਦੇ ਮੰਤਵਾਂ ਨਾਲ ਇਸ ਦੀ ਸੰਮਤੀ ਜ਼ਰੂਰੀ ਸੀ। ਚੀਫ਼ ਖ਼ਾਲਸਾ ਦੀਵਾਨ ਦੇ ਜਿਹੜੇ ਮੈਂਬਰ ਪੰਜਾਬ ਦੀ ਭਲਾਈ ਤੇ ਅਮਨ ਵਾਸਤੇ ਚੋਣਾਂ ਵਿੱਚ ਹਿੱਸਾ ਲੈਣਾ ਚਾਹੁੰਦੇ ਸਨ ਉਨ੍ਹਾਂ ਨੇ ਇਸ ਮੰਤਵ ਲਈ ਵੱਖ ਸਿਆਸੀ ਪਾਰਟੀ ਖ਼ਾਲਸਾ ਨੈਸ਼ਨਲ ਪਾਰਟੀ ਦੇ ਨਾਮ ਹੇਠ ਬਣਾ ਲਈ।

*ਪ੍ਰਸ਼ਨ : ਨਿਮਨਲਿਖਤ ਬਾਰੇ ਆਪਣੀ ਨਿੱਜੀ ਜਾਣਕਾਰੀ ਦਿਓ?*

*ਭਾਈ ਸਾਹਿਬ ਭਾਈ ਵੀਰ ਸਿੰਘ, ਸਰਦਾਰ ਤਿਰਲੋਚਨ ਸਿੰਘ, ਸਰਦਾਰ ਬਹਾਦਰ ਮੰਗਲ ਸਿੰਘ ਮਾਨ ਕੋਟਸ਼ੇਰਾ, ਡਾਕਟਰ ਬਲਬੀਰ ਸਿੰਘ, ਬਾਬਾ ਖੜਕ ਸਿੰਘ, ਸਰਦਾਰ ਬਹਾਦਰ ਸਿੰਘ ਮਹਿਤਾਬ ਸਿੰਘ, ਪ੍ਰੋਫ਼ੈਸਰ ਬਾਵਾ ਹਰਿਕਿਸ਼ਨ ਸਿੰਘ ਅਤੇ ਪ੍ਰੋਫ਼ੈਸਰ ਤੇਜਾ ਸਿੰਘ।*

*ਉੱਤਰ:* ਭਾਈ ਸਾਹਿਬ ਭਾਈ ਵੀਰ ਸਿੰਘ (1872-1957), ਸਰਦਾਰ ਤਰਲੋਚਨ ਸਿੰਘ (1872-1947) ਚੀਫ਼ ਖ਼ਾਲਸਾ ਦੀਵਾਨ, ਪੰਜਾਬ ਐਡ ਸਿੰਧ ਬੈਂਕ ਅਤੇ ਦੀਵਾਨ ਦੇ ਸਾਰੇ ਆਸ਼ਰਮਾਂ ਦੇ ਬਾਨੀ ਸਨ ਭਾਈ ਸਾਹਿਬ ਭਾਈ ਵੀਰ ਸਿੰਘ ਛੁਪੇ ਰਹਿਣ ਦੀ ਚਾਹ ਅਨੁਸਾਰ ਦੀਵਾਨ ਦੇ ਮੈਂਬਰ ਵੀ ਨਹੀਂ ਸਨ ਪਰ ਉਹ ਦੀਵਾਨ ਦੀ ਰੂਹ ਸਨ। ਸਰਦਾਰ ਤਰਲੋਚਨ ਸਿੰਘ ਚੀਫ਼ ਖ਼ਾਲਸਾ ਦੀਵਾਨ ਦੇ ਮੈਂਬਰ ਜ਼ਰੂਰ ਸਨ ਪਰ ਉਹ ਅਹੁਦੇਦਾਰ ਕਦੇ ਨਾ ਬਣੇ। ਇਹ ਚੀਫ਼ ਖ਼ਾਲਸਾ ਦੀਵਾਨ ਦਾ ਦਿਮਾਗ ਮੰਨੇ ਜਾਂਦੇ ਸਨ। ਮਾਸਟਰ ਤਾਰਾ ਸਿੰਘ ਵੀ ਕਈ ਵੇਰ ਪੰਥਕ ਕੰਮਾਂ ਵਿੱਚ ਇਨ੍ਹਾਂ ਦੀ ਸਲਾਹ ਲੈਂਦੇ ਸਨ। ਇਹ ਦੋਵੇਂ ਵਿਅਕਤੀ ਖ਼ਾਲਸਾ ਕਾਲਜ ਦੇ ਮੁਖੀਆਂ ਵਿੱਚੋਂ ਸਨ ਅਤੇ ਘੱਟ ਹੀ ਮੀਟਿੰਗ ਖੁਝਾਂਉਂਦੇ ਸਨ। ਇਨ੍ਹਾਂ ਨੇ ਪੰਜਾਬ ਐਡ ਸਿੰਧ ਬੈਂਕ ਨੂੰ ਬਹੁਤ ਤਰੱਕੀ ਦਿੱਤੀ। ਭਾਈ ਵੀਰ ਸਿੰਘ ਜੀ ਨੇ ਗੁਰਮਤਿ ਸਾਹਿਤ ਤੇ ਸਿੱਖ ਇਤਿਹਾਸ ਨੂੰ ਖੋਜਣ, ਲਿਖਣ ਅਤੇ ਗੁਰਬਾਣੀ ਦੇ ਟੀਕੇ ਕਰਨ ਦੀ ਅਦੁੱਤੀ ਘਾਲ ਘਾਲੀ। ਇਨ੍ਹਾਂ ਦੋਹਾਂ ਦੀਆਂ ਜੀਵਨੀਆਂ ਵੱਖ ਵੱਖ ਪੁਸਤਕਾਂ ਦੇ ਰੂਪ ਵਿੱਚ ਛਪ ਚੁੱਕੀਆਂ ਹਨ। ਇਹ ਦੋਵੇਂ ਉਮਰੋਂ ਹਾਣੀ ਸਨ। ਆਪਸ ਵਿੱਚ ਇਨ੍ਹਾਂ ਦਾ ਅਟੁੱਟ ਪ੍ਰੇਮ ਰਿਹਾ। ਸਰਦਾਰ ਬਹਾਦਰ ਮੰਗਲ ਸਿੰਘ ਮਾਨ, ਸਰਦਾਰ ਸੁੰਦਰ ਸਿੰਘ ਮਜੀਠੀਆ ਦੇ ਦਾਮਾਦ ਸਨ। ਉਹ ਚੀਫ਼ ਖ਼ਾਲਸਾ ਦੀਵਾਨ ਦੇ ਲੱਗਭੱਗ ਵੀਹ ਸਾਲ ਪ੍ਰਧਾਨ ਰਹੇ। ਸੰਨ 1937 ਤੋਂ ਪਹਿਲਾਂ ਆਪ ਪੰਜਾਬ ਲੈਜਿਸਲੇਟਿਵ ਕਾਊਂਸਲ ਦੇ ਮੈਂਬਰ ਰਹੇ। ਇਹ ਸੰਤ ਸੁਭਾਵ ਦਯਾਵਾਨ, ਰਾਜਯੋਗੀ ਨਾਮ ਰਸੀਏ ਅਤੇ ਸੰਤਾਂ ਦੀ ਸੇਵਾ ਕਰਨ ਵਾਲੇ ਵਿਅਕਤੀ ਸਨ। ਡਾਕਟਰ ਬਲਬੀਰ ਸਿੰਘ (1896-1974) ਭਾਈ ਸਾਹਿਬ ਵੀਰ ਸਿੰਘ ਦੇ ਛੋਟੇ ਭਰਾਤਾ ਸਨ। ਇਹ

ਗਿਆਨ ਵਿਗਿਆਨ, ਪੱਛਮੀ ਤੇ ਪੂਰਬੀ ਵਿੱਦਿਆ ਦੇ ਮੁਕਟ ਸਨ। ਬੜੇ ਮਿਲਣਸਾਰ ਅਤੇ ਮਹਿਮਾਨ ਨਿਵਾਜ਼ ਸਨ। ਮਾਸਟਰ ਤਾਰਾ ਸਿੰਘ ਹਰਿਆਲ (ਗੁਜਰਖਾਨ) 1885-1967 ਦਾ ਜਨਮ ਹਿੰਦੂ ਘਰਾਣੇ ਵਿੱਚ ਹੋਇਆ। ਇਨ੍ਹਾਂ ਦਾ ਪਹਿਲਾਂ ਨਾਮ ਨਾਨਕ ਚੰਦ ਸੀ। ਖ਼ਾਲਸਾ ਕਾਲਜ ਵਿੱਚ ਪੜ੍ਹਨ ਸਮੇਂ ਭਾਈ ਜੋਧ ਸਿੰਘ ਤੇ ਭਾਈ ਰਾਮ ਰੱਖਾ ਸਿੰਘ ਦੀ ਸਿਫ਼ਾਰਸ਼ ਪਰ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਇਨ੍ਹਾਂ ਦਾ ਵਜੀਫਾ ਲਗਾ ਦਿੱਤਾ। ਵਿਦਿਆਰਥੀ ਹੋਣ ਦੇ ਸਮੇਂ ਤੋਂ ਹੀ ਇਹ ਉਭਰਦੀਆਂ ਲਹਿਰਾਂ ਵਿੱਚ ਹਿੱਸਾ ਲੈਂਦੇ ਰਹੇ। ਸਿਆਸੀ ਖੇਤਰ ਵਿੱਚ ਇਨ੍ਹਾਂ ਦਾ ਸਰਦਾਰ ਸੁੰਦਰ ਸਿੰਘ ਮਜੀਠੀਆ ਨਾਲ ਮੱਤ ਭੇਦ ਰਿਹਾ। ਪਰ ਇਨ੍ਹਾਂ ਦੇ ਹਿਰਦੇ ਵਿੱਚ ਉਨ੍ਹਾਂ ਲਈ ਬੜਾ ਪਿਆਰ ਤੇ ਸਤਿਕਾਰ ਸੀ ਜੋ ਮਾਸਟਰ ਜੀ ਦੀ ਇਕ ਚਿੱਠੀ ਤੋਂ ਸਪਸ਼ਟ ਹੋ ਜਾਂਦਾ ਹੈ ਜੋ ਉਨ੍ਹਾਂ ਨੇ ਆਪਣੀ ਅਗਿਆਤ ਵਾਸ ਹੋਣ ਸਮੇਂ ਸਰਦਾਰ ਮਜੀਠੀਆ ਜੀ ਨੂੰ ਰੰਗੂਨ ਤੋਂ, 28 ਜੂਨ 1934 ਨੂੰ ਲਿਖੀ ਸੀ। ਇਨ੍ਹਾਂ ਦੇ ਜੀਵਨ ਅਤੇ ਕੰਮਾਂ ਪਰ ਕਈ ਪੁਸਤਕਾਂ ਛੱਪ ਚੁੱਕੀਆਂ ਹਨ। ਬਾਬਾ ਖੜਕ ਸਿੰਘ ਚੀਫ਼ ਖ਼ਾਲਸਾ ਦੀਵਾਨ ਦੇ ਸਹਿਯੋਗੀ ਸਨ। ਆਪ ਪੰਜਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ ਸਿਆਲਕੋਟ (1912) ਦੀ ਸੁਆਗਤ ਕਮੇਟੀ ਦੇ ਚੇਅਰਮੈਨ ਅਤੇ ਨੌਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ ਤਰਨ ਤਾਰਨ (1916) ਦੇ ਪ੍ਰਧਾਨ ਸਨ। ਪਿੱਛੋਂ ਆਪ ਅਕਾਲੀ ਲਹਿਰ ਦੇ ਆਗੂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਕਾਰਕੁੰਨ ਬਣੇ। ਸਰਦਾਰ ਬਹਾਦਰ ਮਹਿਤਾਬ ਸਿੰਘ ਬੈਰਿਸਟਰ (1879-1938) ਵੀਹਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ ਸਰਗੋਧਾ (1929) ਦੀ ਸਵਾਗਤ ਕਮੇਟੀ ਦੇ ਚੇਅਰਮੈਨ ਸਨ। ਆਪ ਅਕਾਲੀ ਲਹਿਰ ਦੇ ਸਿਆਣੇ ਕਾਨੂੰਨਦਾਨ ਨੇਤਾ ਸਨ। ਗੁਰਦੁਆਰਾ ਐਕਟ ਬਨਾਉਣ ਵਿੱਚ ਆਪ ਨੇ ਬੜੀ ਮਿਹਨਤ ਕੀਤੀ। ਆਪ ਨਰਮ ਖਿਆਲੀ ਧੜੇ ਦੇ ਮੁੱਖੀ ਸਨ। ਅਕਾਲੀਆਂ ਵਿੱਚ ਆਪ ਦੀ ਪਾਰਟੀ "ਸਰਦਾਰ ਬਹਾਦਰ ਪਾਰਟੀ" ਦੇ ਨਾਮ ਨਾਲ ਮਸ਼ਹੂਰ ਸੀ। ਇਨ੍ਹਾਂ ਦੇ ਜੀਵਨ ਤੇ ਇਕ ਟ੍ਰੈਕਟ ਛਪਿਆ ਹੋਇਆ ਹੈ। ਪ੍ਰੋਫ਼ੈਸਰ ਬਾਵਾ ਹਰਿਕ੍ਰਿਸ਼ਨ ਸਿੰਘ ਅਤੇ ਪ੍ਰੋਫ਼ੈਸਰ ਤੇਜਾ ਸਿੰਘ ਦਾ ਖ਼ਾਲਸਾ ਕਾਲਜ ਅੰਮ੍ਰਿਤਸਰ ਨਾਲ ਬੜਾ ਹਿੱਤ ਸੀ। ਸਰਦਾਰ ਸੁੰਦਰ ਸਿੰਘ ਮਜੀਠੀਆ ਇਨ੍ਹਾਂ ਦੇ ਗੁਣਾਂ ਦੇ ਪ੍ਰਸ਼ੰਸਕ ਸਨ ਤੇ ਇਹ ਦੋਵੇਂ ਪ੍ਰੋਫ਼ੈਸਰ ਸਰਦਾਰ ਮਜੀਠੀਆ ਦੀ ਬੜੀ ਕਦਰ ਕਰਦੇ ਸਨ। ਇਹ ਦੋਵੇਂ ਪ੍ਰੋਫ਼ੈਸਰ ਚੀਫ਼ ਖ਼ਾਲਸਾ ਦੀਵਾਨ ਦੇ ਸਹਿਯੋਗੀ ਰਹੇ। ਬਾਅਦ ਵਿੱਚ ਇਨ੍ਹਾਂ ਨੇ ਅਕਾਲੀ ਲਹਿਰ ਵਿੱਚ ਉੱਘੀ ਸੇਵਾ ਕੀਤੀ। ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਰਦਾਰ ਸੁੰਦਰ ਸਿੰਘ ਮਜੀਠੀਆ ਨੂੰ ਪ੍ਰਧਾਨ ਚੁਣਨ ਵੇਲੇ ਇਨ੍ਹਾਂ ਦੀ ਤਜਵੀਜ਼ ਸਰਬ ਸੰਮਤੀ ਨਾਲ ਮੰਨੀ ਗਈ ਸੀ। ਇਹ ਦੋਵੇਂ ਪ੍ਰੋਫ਼ੈਸਰ ਅਕਾਲੀ ਪਾਰਟੀ ਦਾ ਥੰਮ ਸਨ ਜੋ ਪਾਰਟੀ ਸਰਦਾਰ ਮਜੀਠੀਆ ਦੀਆਂ ਪਾਲਿਸੀਆਂ ਦਾ ਵਿਰੋਧ ਕਰਦੀ ਸੀ। ਇਹ ਪ੍ਰੋਫ਼ੈਸਰ ਖ਼ਾਲਸਾ ਕਾਲਜ ਵਿੱਚ ਇਉਂ ਸੁਰੱਖਿਅਤ ਮਹਿਸੂਸ ਕਰਦੇ ਸਨ ਜਿਵੇਂ 32 ਦੰਦਾਂ ਵਿੱਚ ਜੀਭ। ਪ੍ਰੋਫ਼ੈਸਰ ਤੇਜਾ ਸਿੰਘ ਜਦੋਂ ਖ਼ਾਲਸਾ ਕਾਲਜ ਵਿੱਚ ਸਖਤ ਬਿਮਾਰ ਪੈ ਗਏ ਤਾਂ ਸਰਦਾਰ ਮਜੀਠੀਆ ਨੇ ਇਨ੍ਹਾਂ ਦੇ ਇਲਾਜ ਵਿੱਚ ਹਰ ਤਰ੍ਹਾਂ ਦੀ ਮੱਦਦ ਕੀਤੀ। ਇਹ ਦੋਵੇਂ ਪ੍ਰੋਫ਼ੈਸਰ ਗੁਰਮਤਿ ਤੇ ਗੁਰਬਾਣੀ ਦੇ ਟਕਸਾਲੀ ਵਿਦਵਾਨ ਸਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਬਦਾਰਥ ਤਿਆਰ ਕਰਨ ਵਾਲੇ ਵਿਦਵਾਨਾਂ ਵਿੱਚ ਸ਼ਾਮਲ ਸਨ। ਪ੍ਰੋਫ਼ੈਸਰ ਤੇਜਾ ਸਿੰਘ ਜੀ ਨੇ ਆਪਣੀ ਸਵੈ ਜੀਵਨੀ ਵੀ ਲਿਖੀ ਹੈ।

ਪ੍ਰਸ਼ਨ ਕਰਤਾ : ਡਾ. ਕਿਰਪਾਲ ਸਿੰਘ

# XVI
# ਸਰਦਾਰ ਗਿਆਨ ਸਿੰਘ ਰਾੜੇਵਾਲਾ[1]
# (1901-79)

*ਪ੍ਰਸ਼ਨ : ਤੁਸੀਂ ਆਪਣੇ ਜਨਮ, ਮੁੱਢਲੇ ਜੀਵਨ ਤੇ ਵਿਦਿਆ ਪ੍ਰਾਪਤੀ ਬਾਰੇ ਦੱਸੋ।*

*ਉੱਤਰ:* ਮੇਰਾ ਜਨਮ ਪਿੰਡ ਭੜੀ, ਜਿਲ੍ਹਾ ਲੁਧਿਆਣਾ ਵਿੱਚ 16 ਦਸੰਬਰ, 1901 ਵਿੱਚ ਹੋਇਆ। ਮੈਂ ਆਪਣੀ ਪ੍ਰਾਇਮਰੀ ਵਿਦਿਆ ਪਿੰਡ ਭੜੀ ਵਿੱਚ ਹੀ ਪ੍ਰਾਪਤ ਕੀਤੀ। ਓਸ ਤੋਂ ਮਗਰੋਂ ਸਮਰਾਲੇ ਮਿਡਲ ਤੱਕ ਪੜ੍ਹਾਈ ਕੀਤੀ। ਫਿਰ ਗੌਰਮਿੰਟ ਹਾਈ ਸਕੂਲ ਲੁਧਿਆਣੇ ਦਾਖ਼ਲ ਹੋਇਆ। ਓਥੋਂ ਜਦੋਂ ਮੈਂ ਗਿਆ ਤਦ ਮੇਰੇ ਪਿਤਾ ਜੀ ਸੁਰਗਵਾਸ ਹੋ ਗਏ।

*ਪ੍ਰਸ਼ਨ : ਤੁਹਾਡੇ ਪਿਤਾ ਜੀ ਕੀ ਕਰਦੇ ਸਨ?*

*ਉੱਤਰ:* ਮੇਰੇ ਪਿਤਾ ਜੀ ਬਿਸਵੇਦਾਰ ਸਨ। ਮੇਰੇ ਮਾਤਾ ਜੀ ਨੂੰ ਮਿਰਗੀ ਦੀ ਬਿਮਾਰੀ ਹੋ ਗਈ ਸੀ। ਅਜੇ ਮੈਂ ਸਾਲ ਕੁ ਦਾ ਹੀ ਸਾਂ ਕਿ ਮੇਰੇ ਪਿਤਾ ਜੀ ਨੇ ਦੂਸਰੀ ਸ਼ਾਦੀ ਕਰ ਲਈ। ਮੈਂ ਆਪਣੇ ਨਾਨਕੇ ਪਿੰਡ ਭੜੀ ਹੀ ਪਲਿਆ। ਵੈਸੇ ਮੇਰਾ ਪਿੰਡ ਰਾੜਾ ਸਾਹਿਬ ਹੈ। ਪਿਤਾ ਜੀ ਦਾ ਨਾਮ ਸਰਦਾਰ ਰਤਨ ਸਿੰਘ ਸੀ। ਨਾਨਕੇ ਹੀ ਮੈਂ ਪੜ੍ਹਿਆ ਸਾਂ। ਮਹਾਰਾਨੀ ਸਾਹਿਬਾ ਮੇਰੀ ਸੌਤੇਲੀ ਭੈਣ ਸੀ। ਓਹਨਾਂ ਦੇ ਕਹਿਣ ਤੇ ਮੈਨੂੰ ਪਟਿਆਲੇ ਬੁਲਾਇਆ ਗਿਆ ਤੇ ਮੇਰੀ ਪਹਿਲੀ ਮੁਲਾਕਾਤ ਦੀਵਾਲੀ ਦੇ ਦਰਬਾਰ ਵਿੱਚ ਮਹਾਰਾਜਾ ਸਾਹਿਬ ਸਰ ਭੁਪਿੰਦਰ ਸਿੰਘ ਨਾਲ ਹੋਈ। ਇਹ ਗੱਲ 1915-16 ਦੀ ਹੈ। ਜਦੋਂ ਮੈਂ ਮਹਾਰਾਜ ਸਾਹਿਬ ਦੇ ਪੇਸ਼ ਹੋਇਆ। ਕਹਿਣ ਲੱਗੇ ਕਿ ਤੁਹਾਡਾ ਮੁਕੱਦਮਾ ਕਾਹਦਾ ਹੈ, ਇਹ ਝਗੜਾ ਛੱਡੋ। ਮੇਰਾ ਤੇ ਮੇਰੀ ਭੈਣ ਜੀ ਦਾ ਮੁੜੰਗਾ (ਸ਼ਕਲ) ਬਹੁਤ ਮਿਲਦਾ ਜੁਲਦਾ ਸੀ। ਓਹਨਾਂ ਨੇ ਕਿਹਾ ਕਿ ਘਰ ਜਾਓ ਤੇ ਰੌਲਾ ਛੱਡੋ। ਸਾਡੀ ਗੱਲ ਖ਼ਤਮ ਕਰਾ ਦਿੱਤੀ। ਮੈਂ ਆਪਣੀ ਮਤਰੇਈ ਮਾਤਾ ਨਾਲ ਰਹਿਣ ਲੱਗ ਗਿਆ। ਮੈਂ ਉਹਨਾਂ ਦੀ ਬਹੁਤ ਇੱਜ਼ਤ ਕਰਦਾ ਸੀ।

*ਪ੍ਰਸ਼ਨ : ਫਿਰ ਤੁਸੀਂ ਅੱਗੇ ਕਿੱਥੇ ਪੜ੍ਹੇ?*

*ਉੱਤਰ:* ਮੈਂ ਲੁਧਿਆਣੇ ਤੋਂ ਪਟਿਆਲੇ ਆ ਗਿਆ। ਇਥੇ ਮੈਂ ਮਾਡਲ ਹਾਈ ਸਕੂਲ ਵਿੱਚ ਪੜ੍ਹਿਆ। ਮੈਟਰਿਕ ਪਾਸ ਕਰਕੇ ਫਿਰ ਮੈਂ ਮਹਿੰਦਰਾ ਕਾਲਜ ਵਿੱਚ ਪੜ੍ਹਿਆ ਤੇ 1924-25 ਵਿੱਚ ਬੀ. ਏ. ਕੀਤੀ। ਮੇਰੀ ਇਹ ਖਾਹਿਸ਼ ਸੀ ਕਿ ਮੈਂ ਹੋਰ ਪੜ੍ਹਾਂ ਤੇ ਐਲ.ਐਲ.ਬੀ. ਕਰਾਂ। ਪਰ ਮਹਾਰਾਜ ਸਾਹਿਬ ਦੀ ਖਾਹਸ਼ ਸੀ ਕਿ ਮੈਂ ਨੌਕਰੀ ਕਰਾਂ ਤੇ ਓਹਨਾਂ ਨੇ ਮੈਨੂੰ ਨਾਇਬ ਨਾਜ਼ਮ ਲਾ ਦਿੱਤਾ।

---

1. ਸਾਬਕਾ ਮੁੱਖ ਮੰਤਰੀ ਪੈਪਸੂ।

*ਪ੍ਰਸ਼ਨ : ਤੁਸੀਂ ਨਾਇਬ ਨਾਜ਼ਮ ਕਿੱਥੇ ਲੱਗੇ?*

*ਉੱਤਰ:* ਇੱਕ ਦਿਨ ਭੈਣ ਜੀ ਨੇ ਮੈਨੂੰ ਬੁਲਾ ਕੇ ਕਿਹਾ ਕਿ ਤੁਹਾਡੀ ਨੌਕਰੀ ਬਾਰੇ ਮਹਾਰਾਜ ਸਾਹਿਬ ਨੇ ਆਰਡਰ ਕਰ ਦਿੱਤੇ ਹਨ। ਹੁਣ ਤੁਸੀਂ ਨਾਂਹ ਨਾ ਕਰਨੀ। ਓਹ ਤੁਹਾਡੀ ਭਲਾਈ ਲਈ ਹੀ ਸਭ ਕੁਝ ਕਰ ਰਹੇ ਹਨ। ਮੈਂ ਮਹਾਰਾਜ ਸਾਹਿਬ ਨੂੰ ਮਿਲਿਆ ਤੇ ਕਿਹਾ ਕਿ ਹਜ਼ੂਰ ਨੇ ਮੈਨੂੰ ਨਾਇਬ ਨਾਜ਼ਮ ਤਾਂ ਲਗਾ ਦਿੱਤਾ ਹੈ ਪਰ ਮੇਰੀ ਅਰਜ਼ ਹੈ ਕਿ ਮੈਨੂੰ ਟਰੇਨਿੰਗ ਦਿਵਾਈ ਜਾਵੇ ਤਾਂ ਕਿ ਮੈਨੂੰ ਆਪਣੇ ਕੰਮ ਦਾ ਸਹੀ ਪਤਾ ਲੱਗ ਸਕੇ। ਉਹਨਾਂ ਨੇ ਕਿਹਾ ਕਿ ਮੈਂ ਠਾਕਰ ਸਿੰਘ ਜੋ ਸਿਰਫ਼ ਮੈਟਰਿਕ ਹੀ ਹੈ ਉਸ ਨੂੰ ਵੀ ਨਾਇਬ ਨਾਜ਼ਮ ਲਾਇਆ ਤੇ ਹੋਰਨਾਂ ਨੂੰ ਭੀ ਪਰ ਕਿਸੇ ਨੇ ਟਰੇਨਿੰਗ ਲਈ ਨਹੀਂ ਕਿਹਾ। ਤੂੰ ਤਾਂ ਬੀ.ਏ. ਹੈ, ਤੂੰ ਕਿਉਂ ਫਿਕਰ ਕਰਦਾ ਹੈ। ਪਰ ਮੈਨੂੰ ਫਿਰ ਮੈਜਿਸਟਰੇਟ ਫਸਟ ਕਲਾਸ ਨਾਲ ਟਰੇਨਿੰਗ ਲੈਣ ਲਈ ਪਟਿਆਲੇ ਹੀ ਲਾ ਦਿੱਤਾ ਗਿਆ। ਮੈਂ ਪਹਿਲਾਂ ਪਟਿਆਲੇ ਰਿਹਾ ਤੇ ਫਿਰ ਸੁਨਾਮ ਬਤੌਰ ਸਬ ਨਾਜ਼ਮ ਤਬਦੀਲ ਹੋ ਗਿਆ।

*ਪ੍ਰਸ਼ਨ : ਫਿਰ ਤੁਸੀਂ ਨਾਜ਼ਮ ਕਦੋਂ ਬਣੇ?*

*ਉੱਤਰ:* ਓਸ ਤੋਂ ਮਗਰੋਂ ਮੈਂ ਫਾਰਨ ਆਫਿਸ ਪਟਿਆਲਾ ਵਿੱਚ ਆ ਗਿਆ ਤੇ ਅੰਡਰ ਸੈਕਟਰੀ ਦੇ ਤੌਰ 'ਤੇ ਕੰਮ ਕੀਤਾ। ਓਹਨਾਂ ਦਿਨਾਂ ਵਿੱਚ ਮੈਨੂੰ ਮੀਰ ਮਕਬੂਲ ਅਹਿਮਦ ਸ੍ਰ ਕੇ.ਐਮ. ਪਾਨੀਕਰ, ਡੀ.ਕੇ. ਰਸ਼ਬਰੁਕ ਵਲੀਅਮਜ਼ ਜੈਸੇ ਫਾਜ਼ਲ ਅਫਸਰਾਂ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਤੇ ਹੋਰ ਆਦਮੀਆਂ ਨਾਲ ਵੀ ਮੁਲਾਕਾਤਾਂ ਹੁੰਦੀਆਂ ਰਹੀਆਂ। ਬਹੁਤ ਕੁਝ ਓਨ੍ਹਾਂ ਤੋਂ ਸਿੱਖਿਆ ਤੇ ਮੇਰਾ ਦਾਇਰਾ ਵਾਕਫੀਅਤ ਬਹੁਤ ਵਿਸ਼ਾਲ ਹੋ ਗਿਆ। ਇਹ ਲੱਗਭਗ 1931 ਦੀ ਗੱਲ ਹੈ।

*ਪ੍ਰਸ਼ਨ : ਇਥੇ ਤੁਸੀਂ ਕਿੰਨਾ ਚਿਰ ਰਹੇ?*

*ਉੱਤਰ:* ਇਥੇ ਮੈਂ ਕੋਈ ਤਕਰੀਬਨ ਦੋ ਸਾਲ ਰਿਹਾ। ਫਿਰ ਮੈਨੂੰ ਨਾਰਨੌਲ ਜ਼ਿਲ੍ਹੇ ਵਿੱਚ ਡਿਸਟ੍ਰਿਕਟ ਮੈਜਿਸਟਰੇਟ ਲਾਇਆ ਗਿਆ। ਚੂੰਕਿ ਉਥੇ ਹਿੰਦੂ ਮੁਸਲਿਮ ਝਗੜਾ ਸੀ ਤੇ ਫਸਾਦ ਭੀ ਹੋਇਆ ਸੀ। ਮੈਨੂੰ ਖਾਸ ਤੌਰ 'ਤੇ ਚਾਇਲ ਬੁਲਾ ਕੇ ਮਹਾਰਾਜਾ ਸਾਹਿਬ ਨੇ ਹਦਾਇਤਾਂ ਦਿੱਤੀਆਂ ਕਿ "ਹਿੰਦੂ ਮੁਸਲਿਮ ਫਸਾਦ ਮੈਂ ਬਰਦਾਸ਼ਤ ਨਹੀਂ ਕਰ ਸਕਦਾ। ਤੈਨੂੰ ਉਥੋਂ ਦੇ ਹਾਲਾਤ ਠੀਕ ਕਰਨ ਲਈ ਭੇਜ ਰਿਹਾ ਹਾਂ।" ਉਥੇ ਮੈਂ ਲਗਭਗ 3 ਸਾਲ ਬਤੌਰ ਨਾਜ਼ਮ ਜਿਲ੍ਹਾ ਰਿਹਾ। ਫਿਰ ਮੈਨੂੰ ਰੈਵੀਨਿਊ ਕਮਿਸ਼ਨਰ ਲਾਇਆ ਗਿਆ। ਇਹ ਮਹਾਰਾਜਾ ਸਰ ਭੁਪਿੰਦਰ ਸਿੰਘ ਜੀ ਦੇ ਵੇਲੇ ਦੀ ਗੱਲ ਹੈ। ਮੈਨੂੰ ਰੈਵੀਨਿਊ ਕਮਿਸ਼ਨਰ ਦੇ ਨਾਲ ਨਾਲ ਪਰੈਜ਼ੀਡੈਂਟ ਮਿਊਂਨਸੀਪਲ ਕਮੇਟੀ ਪਟਿਆਲਾ ਵੀ ਲਾਇਆ ਗਿਆ ਸੀ। ਮਹਾਰਾਜਾ 23 ਮਾਰਚ, 1938 ਨੂੰ ਸਵਰਗਵਾਸ ਹੋਏ। ਉਦੋਂ ਮੈਂ ਰੈਵੀਨਿਊ ਕਮਿਸ਼ਨਰ ਹੀ ਸਾਂ। ਇਸ ਤੋਂ ਪਹਿਲਾਂ ਮੈਂ ਕੁਝ ਚਿਰ ਐਕਸਾਈਜ਼ ਕਮਿਸ਼ਨਰ ਵੀ ਰਿਹਾ ਸੀ। ਫਿਰ ਮੈਨੂੰ ਹਾਈ ਕੋਰਟ ਦਾ ਜੱਜ ਲਗਾਇਆ ਗਿਆ ਸੀ। ਮੈਂ ਤਕਰੀਬਨ ਦੋ ਕੁ ਸਾਲ ਜੱਜ ਰਿਹਾ। ਸਰ ਜੋਗਿੰਦਰ ਸਿੰਘ ਪਰਾਈਮ ਮਨਿਸਟਰ ਜੀ ਨੂੰ ਮੈਂ ਕਿਹਾ ਕਿ ਮੈਨੂੰ ਕਿਤੇ ਟਿਕ ਕੇ ਕੰਮ ਕਰਨ ਦਿਉ ਤਾਂ ਓਹ ਕਹਿਣ ਲੱਗੇ ਕਿ ਮਹਾਰਾਜਾ ਸਾਹਿਬ ਤੈਨੂੰ ਮੁਖਤਲਿਫ ਕਿਸਮ ਦੀ ਟਰੇਨਿੰਗ ਦੇਣੀ ਚਾਹੁੰਦੇ ਹਨ।

1942 ਤੱਕ ਮੈਂ ਹਾਈ ਕੋਰਟ ਦਾ ਜੱਜ ਰਿਹਾ ਤੇ 1945 ਵਿੱਚ ਮੈਂ ਰੈਵੀਨਿਊ ਤੇ ਐਗਰੀਕਲਚਰ ਮਨਿਸਟਰ ਬਣਾ ਦਿੱਤਾ ਗਿਆ।

## ਪੈਪਸੂ ਦੀ ਪਹਿਲੀ ਵਜ਼ਾਰਤ

*ਪ੍ਰਸ਼ਨ : ਹੁਣ ਤੁਸੀਂ ਇਹ ਦੱਸੋ ਕਿ ਤੁਸੀਂ ਚੀਫ ਮਨਿਸਟਰ ਕਿਵੇਂ ਬਣੇ?*

*ਉੱਤਰ:* 1948 ਵਿੱਚ ਜਦੋਂ ਸਰਦਾਰ ਪਟੇਲ ਪੈਪਸੂ ਦਾ ਉਦਘਾਟਨ ਕਰਨ ਪਟਿਆਲੇ ਆਏ ਤਾਂ ਉਹਨਾਂ ਨੇ ਇਥੇ ਪੋਲੀਟਿਕਲ ਪਾਰਟੀਆਂ ਨੂੰ ਆਪਸ ਵਿੱਚ ਇਕੱਠੇ ਹੋ ਕੇ ਅੱਛੀ ਵਜ਼ਾਰਤ ਬਨਾਉਣ ਲਈ ਕਿਹਾ। ਓਹਨਾਂ ਦੇ ਹੁਕਮ ਮੁਤਾਬਿਕ ਸਾਰੀ ਰਾਤ ਓਹਨਾਂ ਦਾ ਸੈਕਟਰੀ ਸ੍ਰੀ ਵੀ. ਪੀ. ਮੈਨਨ ਜਾਗਦਾ ਰਿਹਾ ਤੇ ਕੋਸ਼ਿਸ਼ ਕਰਦਾ ਰਿਹਾ ਕਿ ਆਪਸ ਵਿੱਚ ਕੋਈ ਸਮਝੌਤਾ ਹੋ ਜਾਵੇ ਪਰ ਐਸਾ ਨਾ ਹੋਇਆ। ਗੱਲਬਾਤ ਕਰਨ ਵਿੱਚ ਅਕਾਲੀ ਕਾਂਗਰਸ ਅਥਵਾ ਪਰਜਾ ਮੰਡਲ ਤੇ ਕਮਿਊਨਿਸਟ ਸ਼ਾਮਿਲ ਸਨ। ਅਕਾਲੀਆਂ ਦਾ ਲੀਡਰ ਪ੍ਰੀਤਮ ਸਿੰਘ ਗੋਜਰਾਂ ਸੀ। ਪਰਜਾ ਮੰਡਲ ਦਾ ਸ੍ਰੀ ਬ੍ਰਿਸ਼ਭਾਨ ਸੀ। ਸਰਦਾਰ ਪਟੇਲ ਚਾਹੁੰਦਾ ਸੀ ਕਿ ਸਾਰੀਆਂ ਪਾਰਟੀਆਂ ਕਮ-ਅਜ਼-ਕੰਮ ਅਜਿਹਾ ਲੀਡਰ ਚੁਣਨ ਜੋ ਸਭ ਨੂੰ ਹੀ ਮਨਜ਼ੂਰ ਹੋਵੇ ਔਰ ਅਕਾਲੀਆਂ ਤੇ ਕਾਂਗਰਸ ਵਾਲਿਆਂ ਨੂੰ ਇਕੱਠਾ ਕਰ ਸਕੇ। ਪਰ ਸਾਰੀ ਰਾਤ ਬੈਠਣ 'ਤੇ ਵੀ ਕੋਈ ਫ਼ੈਸਲਾ ਨਾ ਹੋ ਸਕਿਆ।

*ਪ੍ਰਸ਼ਨ : ਓਦੋਂ ਗਿਆਨੀ ਜ਼ੈਲ ਸਿੰਘ ਕੀ ਸਨ?*

*ਉੱਤਰ:* ਗਿਆਨੀ ਜ਼ੈਲ ਸਿੰਘ ਵੀ ਪਰਜਾ ਮੰਡਲੀਏ ਹੀ ਸਨ ਪਰ ਇਹ ਬ੍ਰਿਸ਼ਭਾਨ ਗਰੁੱਪ ਦੇ ਉਲਟ ਸਨ।

ਫਿਰ ਅਗਲੀ ਸਵੇਰ ਸਰਦਾਰ ਪਟੇਲ ਜੀ ਨੇ ਸ੍ਰੀ ਵੀ. ਪੀ. ਮੈਨਨ ਨੂੰ ਬੁਲਾਕੇ ਪੁੱਛਿਆ ਕਿ ਕੀ ਫ਼ੈਸਲਾ ਹੋਇਆ ਹੈ। ਉਹਨਾਂ ਨੇ ਦੱਸਿਆ ਕਿ ਸਾਰੀ ਰਾਤ ਜਾਗਨੇ ਕੇ ਬਾਵਜੂਦ ਕੋਈ ਫ਼ੈਸਲਾ ਨਹੀਂ ਹੋ ਸਕਿਆ। ਓਸਨੇ ਫਿਰ ਸਾਰੇ ਹੀ ਲੀਡਰਾਂ ਨੂੰ ਜਿਹਨਾਂ ਵਿੱਚ ਬ੍ਰਿਸ਼ ਭਾਨ ਜੀ, ਜੱਥੇਦਾਰ ਗੋਜਰਾਂ, ਜੱਥੇਦਾਰ ਊਧਮ ਸਿੰਘ ਤੇ ਮੁਸਾਫਿਰ ਜੀ ਸ਼ਾਮਿਲ ਸਨ, ਨੂੰ ਅੰਦਰ ਬੁਲਾ ਕੇ ਕਿਹਾ ਕਿ "ਜੇ ਰਾਜਸੀ ਪਾਰਟੀਆਂ ਦਾ ਸਮਝੌਤਾ ਨਹੀਂ ਹੋ ਸਕਦਾ ਤਾਂ ਇੱਕ ਆਦਮੀ ਤੁਸੀਂ ਦੱਸੋ ਜੋ ਪਰਾਈਮ ਮਨਿਸਟਰ ਨੀਯਤ ਕੀਤਾ ਜਾਵੇ ਤੇ ਓਸਨੂੰ ਰਾਜ ਪ੍ਰਮੁੱਖ ਨਾਲ ਹੀ ਹਲਫ਼ ਦਿਲਾਇਆ ਜਾਵੇ।" ਪਹਿਲਾਂ ਤਾਂ ਕਰਨਲ ਰਘਬੀਰ ਸਿੰਘ ਦਾ ਨਾਮ ਪੇਸ਼ ਹੋਇਆ। ਸ੍ਰੀ ਬ੍ਰਿਸ਼ ਭਾਨ ਨੇ ਇਸ ਦੀ ਸਖਤ ਮੁਖਾਲਫਤ ਕੀਤੀ ਕਿਉਂਕਿ ਜਦੋਂ ਸਰਦਾਰ ਰਘਬੀਰ ਸਿੰਘ ਐਸ. ਪੀ. ਸੀ ਤਾਂ ਓਸਨੇ ਸਰਦਾਰ ਸੇਵਾ ਸਿੰਘ ਠੀਕਰੀਵਾਲੇ ਤੇ ਕਾਫੀ ਸਖ਼ਤੀ ਕੀਤੀ ਸੀ। ਫਿਰ ਸ਼ਾਇਦ ਮੁਸਾਫਿਰ ਜੀ ਨੇ ਯਾ ਨਾਗੋਕੇ ਜੀ ਨੇ ਕਿਹਾ ਕਿ ਸਰਦਾਰ ਗਿਆਨ ਸਿੰਘ ਰਾੜੇਵਾਲੇ ਨੂੰ ਮੁੱਖ ਮੰਤਰੀ ਬਣਾ ਦਿਉ ਤਾਂ ਬ੍ਰਿਸ਼ ਭਾਨ ਨੂੰ ਪੁੱਛਿਆ ਗਿਆ। ਸਰਦਾਰ ਪਟੇਲ ਜੀ ਨੇ ਕਿਹਾ ਤੂੰ ਕੀ ਕਹਿਣਾ ਚਾਹੁੰਦਾ ਹੈਂ। ਬ੍ਰਿਸ਼ ਭਾਨ ਸੁਨਾਮ ਵਕਾਲਤ ਕਰਦੇ ਸੀ ਤੇ ਮੈਂ ਉਥੇ ਨਾਇਬ ਨਾਜ਼ਮ ਤੇ ਸ਼ੈਸ਼ਨ ਜੱਜ ਵੀ ਰਹਿ ਚੁੱਕਿਆ ਸੀ। ਬ੍ਰਿਸ਼ ਭਾਨ ਨੇ ਆਪਣਾ ਹੈਡ ਕੁਆਰਟਰ ਸੁਨਾਮ ਹੀ ਬਣਾਇਆ ਸੀ। ਬ੍ਰਿਸ਼ ਭਾਨ ਨੇ ਕਿਹਾ ਕਿ ਪਟੇਲ ਸਾਹਿਬ ਜਿੱਥੋਂ ਤੱਕ ਲਿਆਕਤ, ਦਿਆਨਤਦਾਰੀ ਤੇ ਕੰਮ ਕਰਨ ਦਾ ਸੁਆਲ ਹੈ ਇਸ ਬਾਰੇ ਤਾਂ ਮੈਂ ਕੁਝ ਵੀ ਇਸ ਨਾਮ ਦੇ ਖ਼ਿਲਾਫ ਨਹੀਂ ਕਹਿ ਸਕਦਾ। ਲੇਕਿਨ ਪਟੇਲ ਜੀ ਨੇ ਕਿਹਾ, "ਲੇਕਿਨ ਕਿਆ?" ਤਾਂ ਬ੍ਰਿਸ਼ ਭਾਨ ਨੇ ਕਿਹਾ ਕਿ ਜੀ ਓਹ ਕਿਸੇ ਪੋਲੀਟੀਕਲ ਪਾਰਟੀ ਨਾਲ ਸੰਬੰਧਤ ਨਹੀਂ ਹੈ ਤੇ ਸਰਕਾਰੀ ਮੁਲਾਜ਼ਮ ਹੈ। ਉਸਨੂੰ ਤੁਸੀਂ ਕਿਵੇਂ ਬਣਾ ਸਕਦੇ ਹੋ? ਸਰਦਾਰ ਪਟੇਲ ਨੇ ਕਿਹਾ, "ਇਹ ਮੇਰੇ ਤੇ ਛੱਡੋ" (Leave it to me)। ਉਸ ਤੋਂ ਬਾਅਦ ਫੌਰਨ ਹੀ ਸਰਦਾਰ ਹਰੀ ਸ਼ਰਮਾ ਜੋ ਮਹਾਰਾਜ ਸਾਹਿਬ ਦਾ

ਪ੍ਰਾਈਵੇਟ ਸੈਕਟਰੀ ਹੁੰਦਾ ਸੀ, ਓਸਨੇ ਬਾਹਰ ਆ ਕੇ ਮੈਨੂੰ ਕਿਹਾ ਕਿ ਗਿਆਨ ਸਿੰਘ ਜੀ ਤੁਹਾਨੂੰ ਅਸਤੀਫ਼ਾ ਦੇਣਾ ਪਵੇਗਾ ਤੇ ਮੁਲਾਜ਼ਮਤ ਤੋਂ ਅਲਿਹਦਾ ਹੋਣਾ ਹੋਵੇਗਾ। ਮੈਂ ਕਿਹਾ ਕਿ ਮੈਂ ਤਾਂ ਇਸ ਲਈ ਬਿਲਕੁਲ ਤਿਆਰ ਨਹੀਂ। ਮੈਂ ਕਿਵੇਂ ਅਸਤੀਫ਼ਾ ਦੇ ਸਕਦਾਂ ਹਾਂ? ਮੇਰੀ 25/30 ਸਾਲ ਦੀ ਸਰਵਿਸ ਨਸ਼ਟ ਹੋ ਜਾਵੇਗੀ। ਇੰਨੇ ਨੂੰ ਵੀ.ਪੀ. ਮੈਨਨ, ਸਰਦਾਰ ਪਟੇਲ ਜੀ ਦਾ ਸੈਕਟਰੀ ਵੀ ਬਾਹਰ ਆ ਗਿਆ। ਓਸ ਨੇ ਵੀ ਹਰੀ ਸ਼ਰਮਾ ਜੀ ਵਾਲੀ ਗੱਲ ਕਹੀ। ਮੈਂ ਹਾਲੇ ਨਾਂਹ ਹੀ ਕਰ ਰਿਹਾ ਸੀ ਕਿ ਇੰਨੇ ਨੂੰ ਮਹਾਰਾਜਾ ਸਾਹਿਬ ਆ ਗਏ। ਮੈਂ ਕਿਹਾ ਕਿ ਮੈਂ ਤਾਂ ਇਧਰਲੇ ਪਾਸੇ ਲਈ ਤਿਆਰ ਹੀ ਨਹੀਂ ਹਾਂ। ਓਹਨਾਂ ਨੇ ਕਿਹਾ "ਸਾਰੀ ਰਾਤ ਜਾਗ ਕੇ ਇਹ ਗੱਲ ਨਿਬੜੀ ਹੈ, ਰੋੜਾ ਨਾ ਅਟਕਾ।" ਓਹਨਾਂ ਨੇ ਸੋਢੀ ਜੈ ਦੇਵ ਸਿੰਘ ਨੂੰ ਕਿਹਾ ਕਿ ਜਾ ਕੇ ਇਸ ਦਾ ਅਸਤੀਫ਼ਾ ਟਾਈਪ ਕਰ ਲਿਆ।

*ਪ੍ਰਸ਼ਨ :- ਤੁਸੀਂ ਆਪਣੀ ਚੀਫ ਮਨਿਸਟਰੀ ਦੇ ਸਮੇਂ ਕੀ ਕੀ ਕੰਮ ਕੀਤੇ ਤੇ ਤੁਹਾਡੇ ਕੀ-ਕੀ ਨਿਸ਼ਾਨੇ ਸਨ?*

*ਉੱਤਰ:-* ਸਭ ਤੋਂ ਪਹਿਲਾਂ ਤਾਂ ਮੇਰਾ ਕੰਮ ਰਿਫਊਜੀ ਵਸਾਉਣਾ ਸੀ। ਇਹ ਬਹੁਤ ਵੱਡਾ ਮਸਲਾ ਸੀ। ਜਦੋਂ ਇਹ ਮਾਮਲਾ ਸਾਡੇ ਸਾਹਮਣੇ ਆਇਆ ਤਾਂ ਅਸੀਂ ਇਸ ਨੂੰ ਸਿਆਣਪ ਨਾਲ ਨਿਪਟਾਇਆ। ਮਹਾਰਾਜਾ ਸਾਹਿਬ ਪਟਿਆਲਾ ਨੇ ਰੇਡੀਓ 'ਤੇ ਐਲਾਨ ਕਰ ਦਿੱਤਾ ਸੀ ਕਿ ਰਿਫਊਜੀ ਭਾਈ ਬੜੀ ਖੁਸ਼ੀ ਨਾਲ ਪਟਿਆਲੇ ਪਹੁੰਚ ਜਾਣ। ਉਹਨਾਂ ਲਈ ਮੈਂ ਹਰ ਤਰ੍ਹਾਂ ਦਾ ਪ੍ਰਬੰਧ ਕਰਾਂਗਾ। ਫਰੰਟੀਅਰ ਤੋਂ ਉਜੜਨ ਵਾਲੇ ਏਹ ਨਾ ਸਮਝਣ ਕਿ ਪੂਰਬੀ ਪੰਜਾਬ ਵਿੱਚ ਉਹਨਾਂ ਨੂੰ ਠਹਿਰਨ ਲਈ ਕੋਈ ਜਗ੍ਹਾ ਤੇ ਵਸੀਲਾ ਨਹੀਂ। ਇਹ ਬਹੁਤ ਮਹੱਤਵਪੂਰਨ ਗੱਲ ਸੀ। ਫਿਰ ਬਹੁਤ ਸਾਰੇ ਰਿਫਊਜੀ ਇਥੇ ਆਏ ਤਾਂ ਅਸੀਂ ਪੂਰੀ ਹਿੰਮਤ ਨਾਲ ਕੰਮ ਕੀਤਾ। ਲਗਭਗ ਡੇਢ ਲੱਖ ਆਦਮੀ ਇਕੱਠੇ ਹੋ ਗਏ ਸਨ ਤੇ ਓਹਨਾਂ ਦੇ ਕੈਂਪ ਲੱਗ ਗਏ ਸਨ ਤੇ ਤਕਰੀਬਨ ਇਕੱਲੇ ਪਟਿਆਲੇ ਹੀ ਸੱਠ ਹਜ਼ਾਰ ਆਦਮੀ ਦੂਖ ਨਿਵਾਰਨ ਕੈਂਪ ਵਿੱਚ ਟਿਕੇ ਹੋਏ ਸਨ। ਇਹਨਾਂ ਦੀ ਖ਼ੁਰਾਕ ਤੇ ਕੱਪੜੇ ਆਦਿ ਦਾ ਸਾਰਾ ਪ੍ਰਬੰਧ ਕੀਤਾ। ਅਸੀਂ ਇਹਨਾਂ ਨੂੰ ਮੁੜ ਵਸਾਉਣਾ ਸ਼ੁਰੂ ਕੀਤਾ ਸੀ। ਫਿਰ ਸੈਂਟਰ ਵਲੋਂ ਹੁਕਮ ਆ ਗਿਆ ਕਿ ਜੋ ਉਧਰ ਜ਼ਮੀਨਾਂ ਛੱਡ ਕੇ ਆਏ ਹਨ ਓਹਨਾਂ ਨੂੰ ਏਧਰ ਜ਼ਮੀਨਾਂ ਸਟੈਂਡਰਡ ਏਕੜ ਦੇ ਮੁਤਾਬਕ ਦਿੱਤੀਆਂ ਜਾਣ। ਅਸੀਂ ਪਹਿਲਾਂ ਹੀ ਇਹ ਸਕੀਮ ਸ਼ੁਰੂ ਕਰ ਚੁੱਕੇ ਸੀ। ਪਾਕਿਸਤਾਨ ਵਿੱਚੋਂ ਅੱਡ-ਅੱਡ ਜ਼ਿਲ੍ਹਿਆਂ ਦੇ ਲੋਕਾਂ ਨੂੰ ਇਧਰਲੇ ਪੰਜਾਬ ਵਿੱਚ ਵਸਾਇਆ ਗਿਆ। ਇੱਕ ਪੈਟਰਨ ਤੇ ਹੀ ਸਾਰਾ ਕੰਮ ਕੀਤਾ। ਦੂਜਾ ਵੱਡਾ ਸਵਾਲ ਸੀ ਸਰਵਿਸਜ਼ ਦੀ ਇਨਟੈਗਰੇਸ਼ਨ ਦਾ। ਪੈਪਸੂ ਅੱਠ ਰਿਆਸਤਾਂ ਨੂੰ ਇਕੱਠੇ ਕਰਕੇ ਬਣਾਇਆ ਗਿਆ ਸੀ।

*ਪ੍ਰਸ਼ਨ : ਤੁਸੀਂ ਫੇਰ ਲੋਕਾਂ ਨੂੰ ਅੱਡ-ਅੱਡ ਜ਼ਿਲ੍ਹਿਆਂ ਵਿੱਚ ਕਿਵੇਂ ਐਡਜਸਟ ਕੀਤਾ?*

*ਉੱਤਰ:* ਅਸੀਂ ਓਹਨਾਂ ਨੂੰ ਅੱਡੋ-ਅੱਡ ਥਾਵਾਂ 'ਤੇ ਜ਼ਿਲ੍ਹਿਆਂ ਵਾਰ ਵੰਡ ਦਿੱਤਾ। ਅਸੀਂ ਸਾਰੇ ਰਿਫ਼ੂਜੀਆਂ ਨੂੰ ਅੱਡ-ਅੱਡ ਜਿਲ੍ਹੇ ਵੰਡ ਦਿੱਤੇ ਤੇ ਓਸੇ ਤਰ੍ਹਾਂ ਹੀ ਓਹਨਾਂ ਨੂੰ ਐਡਜਸਟ ਕੀਤਾ ਗਿਆ ਜਿਵੇਂ ਕਿ ਗੂਹਲਾ ਚੀਕਾ ਦੇ ਨਾਲ ਸਾਰਾ ਗੁਜਰਾਂਵਾਲਾ ਬੈਠਾ ਹੈ। ਰਾਜਪੁਰੇ ਬਹੁਤੇ ਬਹਾਵਲਪੁਰ ਤੋਂ ਆਏ ਸਨ।

ਇਸ ਦੇ ਨਾਲ ਹੀ ਸਰਵਿਸਿਜ਼ ਵਾਲਿਆਂ ਨੂੰ ਇਨਟੈਗਰੇਟ (integrate) ਕੀਤਾ। ਸਾਰੇ ਜਾਣਦੇ ਹੀ ਹਨ ਕਿ ਅੱਠ ਰਿਆਸਤਾਂ ਨੂੰ ਮਿਲਾ ਕੇ ਪੈਪਸੂ ਕਾਇਮ ਕੀਤਾ ਗਿਆ ਸੀ ਤੇ ਇਹਨਾਂ ਵਿੱਚ ਅੱਡੋ ਅੱਡ ਕੇਡਰਾਂ ਦੇ ਆਦਮੀ ਸਨ। ਸਾਰਿਆਂ ਨੂੰ ਕਲਾਸੀਫਾਈ

ਕੀਤਾ ਤੇ ਅੱਡੋ ਅੱਡ ਜਗ੍ਹਾ 'ਤੇ ਐਡਜਸਟਮੈਂਟ ਕੀਤੀ ਤੇ ਨੀਮ ਸਰਵਿਸਿਜ਼ ਵਿੱਚ ਏ ਐਸ ਆਈ ਨੂੰ। ਇਸੇ ਤਰ੍ਹਾਂ ਪੌਲੀਸ, ਪੀ. ਡਬਲਯੂ. ਡੀ ਵਗੈਰਾ ਮੁਖਤਲਿਫ ਕੇਡਰ ਤੇ ਗਰੇਡ ਵਗੈਰਾ ਸਨ। ਅਸੀਂ ਪੀ. ਯੂ. ਏ. ਐਸ, ਪੀ. ਯੂ. ਪੀ. ਐਸ ਵਗੈਰਾ ਬਣਾ ਕੇ ਸਾਰਿਆਂ ਮੁਲਾਜ਼ਮਾਂ ਨੂੰ ਇਨਹੀ ਸਰਵਿਸਿਜ਼ ਵਿੱਚ ਇਨਟੈਗਰੇਟ ਕੀਤਾ ਤੇ ਇਨਹੀ ਸਰਵਿਸਿਜ਼ ਤੇ ਕੇਡਰ ਬਣਾਏ।

## ਪੰਜਾਬੀ ਯੂਨੀਵਰਸਿਟੀ

*ਪ੍ਰਸ਼ਨ : ਤੁਸੀਂ ਐਜੂਕੇਸ਼ਨ ਲਈ ਕੀ ਕੁਝ ਕੀਤਾ?*

*ਉੱਤਰ:* ਸਭ ਤੋਂ ਪਹਿਲਾਂ ਤਾਂ ਮੈਂ ਪਟਿਆਲੇ ਪੰਜਾਬੀ ਯੂਨੀਵਰਸਿਟੀ ਲਈ ਉਤਸ਼ਾਹਕ ਸਾਂ। ਗਰਵਨਰ ਪੰਜਾਬ ਤੇ ਪੰਜਾਬ ਯੂਨੀਵਰਸਿਟੀ ਵਾਲੇ ਇਸ ਯੂਨੀਵਰਸਿਟੀ ਦੇ ਖ਼ਿਲਾਫ ਸਨ। ਮੇਰੀਆਂ ਮਦਨ ਗੋਪਾਲ ਸਿੰਘ ਤੇ ਚੈਟਰਜੀ ਨਾਲ ਗੱਲਾਂ ਹੋਈਆਂ ਸਨ। ਓਹ ਸਾਰੇ ਕਾਇਲ ਸਨ। ਮੈਂ ਚੈਟਰਜੀ ਨਾਲ ਵੀ ਗੱਲ ਕੀਤੀ ਕਿ ਪਟਿਆਲੇ ਯੂਨੀਵਰਸਿਟੀ ਜ਼ਰੂਰ ਹੋਣੀ ਚਾਹੀਦੀ ਹੈ। ਓਹਨਾਂ ਨੇ ਫਿਰ ਸਾਰੀ ਵਿਚਾਰ ਕਰਕੇ ਸਰਹਿੰਦ ਨੂੰ ਚੁਣਿਆ ਸੀ ਕਿਉਂਕਿ ਹਿਸਟਰੀ ਦੇ ਪੱਖੋਂ ਵੀ ਠੀਕ ਰਹੇਗਾ। ਓਹਨਾਂ ਨੇ ਕਿਹਾ ਕਿ ਇਹ ਜਗ੍ਹਾ ਠੀਕ ਰਹੇਗੀ। ਇਹ ਗੱਲ ਸ੍ਰੀ ਮਦਨ ਗੋਪਾਲ ਸਿੰਘ ਦੇ ਮਰਨ ਨਾਲ ਵਿੱਚੇ ਹੀ ਰਹਿ ਗਈ ਸੀ। ਮੈਂ ਯੂਨੀਵਰਸਿਟੀ ਲਈ ਪੂਰੀ ਦਿਲਚਸਪੀ ਰੱਖਦਾ ਸੀ।

ਤੁਸੀਂ ਸ੍ਰੀ ਭੀਮ ਸੈਨ ਸੱਚਰ ਬਾਰੇ ਸੁਣਿਆ ਹੋਵੇਗਾ। ਮੈਂ ਓਹਨਾਂ ਨਾਲ ਗੱਲਬਾਤ ਵੀ ਕੀਤੀ ਪਰ ਗੱਲ ਇਹ ਸੀ ਕਿ ਓਹ ਪੰਜਾਬ ਵਿੱਚ ਹੋਰ ਯੂਨੀਵਰਸਿਟੀ ਨਹੀਂ ਬਨਾਉਣਾ ਚਾਹੁੰਦੇ ਸਨ ਤਾਂ ਕਿ ਪੰਜਾਬ ਯੂਨੀਵਰਸਿਟੀ ਨੂੰ ਨੁਕਸਾਨ ਨਾ ਪੁੱਜੇ। ਪਰ ਮੈਂ ਕਿਹਾ ਕਿ ਯੂਨੀਵਰਸਿਟੀ ਹੋਣੀ ਚਾਹੀਦੀ ਹੈ। ਮੈਂ ਕਿਹਾ ਕਿ ਪੰਜਾਬ ਯੂਨੀਵਰਸਿਟੀ ਨੂੰ ਨੁਕਸਾਨ ਨਹੀਂ ਪੁੱਜੇਗਾ। ਮੈਂ ਕਿਹਾ ਕਿ ਅਸੀਂ ਤਾਂ ਐਗਜ਼ਾਮੀਨੇਸ਼ਨ-ਕਮ-ਟੀਚਿੰਗ ਯੂਨੀਵਰਸਿਟੀ ਬਨਾਉਣਾ ਚਾਹੁੰਦੇ ਹਾਂ।

ਮੈਂ ਫਿਰ 1952 ਤੋਂ ਮਗਰੋਂ ਵੀ ਇਸ ਬਾਤ ਪਰ ਕਾਇਮ ਸੀ ਤੇ ਯੂਨੀਵਰਸਿਟੀ ਬਿੱਲ ਲਿਆਉਣਾ ਚਾਹੁੰਦਾ ਸੀ। ਇਸ ਝਗੜੇ ਨੂੰ ਨਿਪਟਾਉਣ ਲਈ ਮੌਲਾਨਾ ਅਬੁਲ ਕਲਾਮ ਆਜ਼ਾਦ (ਉਸ ਵੇਲੇ ਕੇਂਦਰ ਦੇ ਵਿਦਿਅਕ ਮੰਤਰੀ ਸਨ) ਨੇ ਆਪਣੇ ਹੱਥ ਵਿੱਚ ਲਿਆ ਤੇ ਦੋਨੋਂ ਸੂਬਿਆਂ ਦੇ ਨੁਮਾਇੰਦਿਆਂ ਨੂੰ ਆਪਣੇ ਪਾਸ ਬੁਲਾਇਆ। ਉਧਰੋਂ ਸੱਚਰ ਸਾਹਿਬ ਗਏ ਸੀ ਤੇ ਇਧਰੋਂ ਮੈਂ ਗਿਆ ਸੀ। ਮੌਲਾਨਾ ਜੀ ਨੇ ਯੂਨੀਵਰਸਿਟੀ ਬਨਾਉਣ ਲਈ ਸਾਨੂੰ ਹਰ ਤਰ੍ਹਾਂ ਦਾ ਇਰਾਦਾ ਛੱਡਣ ਲਈ ਕਿਹਾ। ਮੈਂ ਕਿਹਾ ਕਿ ਇਹ ਸਕੀਮ ਸਾਰੇ ਐਜੂਕੇਸ਼ਨਿਸਟਾਂ ਦੀ ਸਲਾਹ ਤੇ ਰਿਪੋਰਟ ਨਾਲ ਬਨਾਉਣ ਦੀ ਰਾਏ ਨਾਲ ਕੀਤੀ ਹੈ। ਮੌਲਾਨਾ ਜੀ ਕਹਿਣ ਲੱਗੇ ਕਿ ਯਹੀ ਕਾਫੀ ਨਹੀਂ, ਇਸ ਕੇ ਲੀਏ ਰੁਪਏ ਕੀ ਭੀ ਬਹੁਤ ਜ਼ਰੂਰਤ ਪੜਤੀ ਹੈ। ਮੈਥੋਂ ਫਿਰ ਰਿਹਾ ਨਾ ਗਿਆ। ਮੈਂ ਕਿਹਾ, "ਮੌਲਾਨਾ ਸਾਹਿਬ ਏਕ ਬਾਤ ਪੂਛੂੰ ਕਿ ਆਪ ਹਮਾਰੇ ਸਾਥ ਵੋਹ ਸਲੂਕ ਤੋਂ ਕਰੇਂਗੇ ਜੋ ਆਪ ਦੂਸਰੀ ਯੂਨੀਵਰਸਿਟੀ ਕੇ ਸਾਥ ਕਰਤੇ ਹੋ। ਔਰ ਉਸੀ ਸਕੇਲ ਪਰ ਹਮੇਂ ਗਰਾਂਟ ਦੇਂਗੇ। ਤੋ ਮੌਲਾਨਾ ਸਾਹਿਬ ਨੇ ਫੌਰਨ ਕਿਹਾ ਕਿ ਆਪ ਕਹਿਤੇ ਹੈਂ ਵੋਹ ਤੋ ਹਰ ਹਾਲ ਹੋਗੀ। ਮੈਂ ਕਿਹਾ ਕਿ ਇਸ ਤੋਂ ਵਧ ਮੈਂ ਇੱਕ ਪੈਸਾ ਨਹੀਂ ਮੰਗਦਾ। ਕਹਿਣ ਲੱਗੇ ਕਿ ਅਗਰ ਜ਼ਰੂਰਤ ਪੜੀ ਤੋ ਫਿਰ ਆਪ ਕਿਆ ਕਰੋਗੇ? ਮੈਂ ਕਿਹਾ ਕਿ ਮੈਨੂੰ ਯਕੀਨ ਹੈ ਕਿ ਮੇਰੇ ਲੋਕ, ਅਗਰ ਮੈਂ ਦਸ ਰੁਪਏ ਵਿਘਾ

ਵੀ ਲੈਣਾ ਚਾਹਾਂ ਤਾਂ ਖੁਸ਼ੀ ਨਾਲ ਦੇਣਗੇ। ਮੌਲਾਨਾ ਸਾਹਿਬ ਨੇ ਬਾਤ ਖਤਮ ਕਰਤੇ ਹੁਏ ਫਰਮਾਇਆ ਕਿ ਬਸ ਅਬ ਆਪ ਆਗੇ ਚਲੋ। ਔਰ ਯੂਨੀਵਰਸਿਟੀ ਕਾਇਮ ਕਰੋ। ਚੁਨਾਂਚਿ ਮੈਨੇ ਵਾਪਸ ਆ ਕੇ ਅਸੈਂਬਲੀ ਵਿੱਚ ਬਿਲ ਪੇਸ਼ ਕਰ ਦਿੱਤਾ ਤੇ ਅੱਗੇ ਕਾਰਵਾਈ ਲਈ ਭੇਜਿਆ। ਇਹ ਪੈਪਸੂ ਮਨਿਸਟਰੀ ਵੇਲੇ ਦੀ ਗੱਲ ਹੈ। ਭੁਪਿੰਦਰ ਸਿੰਘ ਮਾਨ ਵੀ ਓਦੋਂ ਸਾਡੇ ਨਾਲ ਸੀ।

ਕਾਲਜ ਅਸੀਂ ਕਈ ਬਣਾਏ। ਪਟਿਆਲੇ ਲੜਕੀਆਂ ਦਾ ਕਾਲਜ ਅਸੀਂ ਕਾਇਮ ਕੀਤਾ ਤੇ ਚਲਾਇਆ। ਮਹਾਰਾਜਾ ਸਾਹਿਬ ਤੋਂ ਇਸ ਲਈ ਭੁਪਿੰਦਰਾ ਕੋਠੀ ਕਾਲਜ ਲਈ ਲਈ। ਮੈਡੀਕਲ ਕਾਲਜ ਦੀ ਬੁਨਿਆਦ ਅਸੀਂ ਰੱਖੀ।

ਪੈਪਸੂ ਚੂੰਕਿ ਬੀ ਸਟੇਟ ਸੀ ਇਸ ਲਈ ਚੀਫ ਸੈਕਟਰੀ, ਫਾਈਨੈਂਸ ਸੈਕਟਰੀ ਤੇ ਇਨਸਪੈਕਟਰ ਜਨਰਲ ਪੁਲਿਸ ਸੈਂਟਰ ਤੋਂ ਘੱਲੇ ਹੋਏ ਸਨ। ਚੀਫ ਸੈਕਟਰੀ ਅੰਤ੍ਰਿਮ ਗੌਰਮਿੰਟ ਦਾ ਮੈਂਬਰ ਸੀ ਤੇ ਇਹ ਅਫ਼ਸਰ ਸਿੱਧੇ ਸੈਂਟਰ ਤੇ ਮਾਤਾਹਤ ਸਨ। ਇਹਨਾਂ ਦੀ ਹਮਦਰਦੀ ਸਾਡੇ ਨਾਲ ਘੱਟ ਸੀ। ਅਸਲ ਵਿੱਚ ਸੈਂਟਰ ਨਹੀਂ ਸੀ ਚਾਹੁੰਦਾ ਕਿ ਇਥੇ ਨਾਨ-ਕਾਂਗਰਸ ਪਾਰਟੀ ਰਾਜ ਕਰੇ।

*ਪ੍ਰਸ਼ਨ : ਤੁਸੀਂ ਪੰਜਾਬੀ ਦੀ ਉਨਤੀ ਲਈ ਕੀ-ਕੀ ਕੀਤਾ?*

*ਉੱਤਰ:* ਜਦੋਂ ਮਲਕ ਸਾਹਿਬ ਪਟਿਆਲਾ ਰਿਆਸਤ ਦੇ ਪਰਾਈਮ ਮਨਿਸਟਰ ਸਨ। ਮੈਂ ਸਿੰਘ ਸਭਾ ਦਾ ਗਿਆਰਾਂ ਸਾਲਾਂ ਤੋਂ ਪਰੈਜੀਡੈਂਟ ਚਲਿਆ ਆ ਰਿਹਾ ਸੀ। ਮੈਂ ਧਾਰਮਿਕ ਰੁਚੀ ਵੀ ਰੱਖਦਾ ਸੀ ਤੇ ਪੰਜਾਬੀ ਦੀ ਤਰੱਕੀ ਲਈ ਵੀ ਹਰ ਵੇਲੇ ਹੀ ਤੱਤਪਰ ਰਹਿੰਦਾ ਸੀ। ਮੈਂ ਚਾਹੁੰਦਾ ਸੀ, ਕਿ ਪੰਜਾਬੀ ਵਧੇ ਫੂਲੇ ਤੇ ਹੋਰ ਫੈਲੇ।

ਇਸ ਲਈ ਮੈਂ ਮਲਕ ਸਾਹਿਬ ਪਾਸ ਸਿੰਘ ਸਭਾ ਦਾ ਡੈਪੂਟੇਸ਼ਨ ਲੈ ਕੇ ਗਿਆ ਤੇ ਮੈਮੋਰੰਡਮ ਦਿੱਤਾ ਕਿ ਪੰਜਾਬੀ ਦਾ ਮਹਿਕਮਾ ਕਾਇਮ ਕੀਤਾ ਜਾਵੇ। ਉਹਨਾਂ ਨੇ ਮਹਿਕਮਾ ਕਾਇਮ ਕਰਨ ਤੋਂ ਤਾਂ ਮਜਬੂਰੀ ਜ਼ਾਹਿਰ ਕੀਤੀ ਪਰ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਪੰਜਾਬੀ ਸੈਲ ਕਾਇਮ ਕਰਨਾ ਮੰਨ ਲਿਆ। ਇਸੇ ਸੈਲ ਨੂੰ ਜਦੋਂ ਮੈਂ ਪਰਾਈਮ ਮਨਿਸਟਰ ਬਣਿਆ ਪੂਰੇ ਮਹਿਕਮੇ ਵਿੱਚ ਬਦਲ ਦਿੱਤਾ ਤੇ ਪੰਜਾਬੀ ਪੜ੍ਹਨੀ ਸਾਰੇ ਮੁਲਾਜ਼ਮਾਂ ਲਈ ਲਾਜ਼ਮੀ ਕਰ ਦਿੱਤੀ ਤੇ ਬਕਾਇਦਾ ਇਮਤਿਹਾਨ ਲਏ ਗਏ। ਓਸ ਵਕਤ ਨਾਰਨੌਲ ਤੋਂ ਲੈ ਕੇ ਸ਼ਿਮਲਾ ਤੱਕ ਪੰਜਾਬੀ ਪ੍ਰਚੱਲਤ ਹੋ ਗਈ ਤੇ ਹਿੰਦੂ ਤੇ ਮੁਸਲਮਾਨ ਸਭ ਨੇ ਪੰਜਾਬੀ ਵਿੱਚ ਪੂਰੀ ਮੁਹਾਰਤ ਹਾਸਲ ਕਰ ਲਈ।

*ਪ੍ਰਸ਼ਨ : ਰਾਗ ਮਾਲਾ ਦਾ ਕੀ ਝਗੜਾ ਸੀ, ਓਸ ਬਾਰੇ ਦੱਸੋ?*

*ਉੱਤਰ:* ਇਹ ਸਾਡੇ ਜੋ ਗਿਆਨੀ ਗੁਰਦਿੱਤ ਸਿੰਘ ਜੀ ਹਨ, ਇਹਨਾਂ ਨੂੰ ਭਾਈ ਸਾਹਿਬ ਰਣਧੀਰ ਸਿੰਘ ਨਾਲ ਲੈ ਕੇ ਆਏ ਸਨ। ਮੈਂ ਰੈਵੀਨਿਊ ਕਮਿਸ਼ਨਰ ਸੀ। ਮੇਰੇ ਪਾਸ ਆਏ ਅਤੇ ਮੈਨੂੰ ਕਿਹਾ ਕਿ ਤੂੰ ਇਸ ਗਿਆਨੀ ਗੁਰਦਿੱਤ ਸਿੰਘ ਦੀ ਬਾਂਹ ਫੜ ਤੇ ਇਸ ਦੀ ਮੱਦਦ ਕਰ। ਇਹ ਰਾਗ ਮਾਲਾ ਦੀ ਰੀਸਰਚ ਕਰਨਗੇ ਤੇ ਹਰ ਤਰ੍ਹਾਂ ਇਹਨਾਂ ਦੀ ਮੱਦਦ ਕਰਨੀ। ਇਹ ਕੋਈ 1940-41 ਦੀ ਗੱਲ ਹੈ। ਮੈਂ ਫਿਰ ਇਹਨਾਂ ਦੀ ਹਰ ਤਰ੍ਹਾਂ ਮੱਦਦ ਕੀਤੀ। ਪਰੈਸ ਲਈ ਵੀ ਮੱਦਦ ਕੀਤੀ। ਗਿਆਨੀ ਗੁਰਦਿੱਤ ਸਿੰਘ ਜੀ ਕੈਰੋਂ ਦੇ ਵੀ ਕਾਫੀ ਨਜ਼ਦੀਕ ਰਹੇ ਸਨ। ਮੈਂ ਕੈਰੋਂ ਸਾਹਿਬ ਦਾ ਦਿਲੋਂ ਹਮਦਰਦ ਸੀ ਪਰ ਲੋਕ ਕੈਰੋਂ ਨੂੰ ਕਹਿੰਦੇ ਸਨ ਕਿ ਤੇਰਾ ਨੁਕਸਾਨ ਰਾੜੇਵਾਲਾ ਹੀ ਕਰੇਗਾ। ਨਹਿਰੂ ਜੀ ਵੀ ਮੇਰੀ ਮਨਿਸਟਰੀ ਤੇ ਖੁਸ਼ ਨਹੀਂ ਸਨ। ਬ੍ਰਿਸ਼ ਭਾਨ ਵੀ ਮੇਰੇ ਵਿਰੁੱਧ ਸੀ।

*ਪ੍ਰਸ਼ਨ : ਬੀ.ਐਨ. ਰਾਓ ਬਾਰੇ ਦੱਸੋ, ਇਹ ਕਿਉਂ ਆਇਆ ਇਸ ਨੇ ਕੀ ਕੀਤਾ?*

*ਉੱਤਰ:* ਜਦੋਂ ਮਨਿਸਟਰੀ ਟੁੱਟੀ ਤਾਂ 1953 ਵਿੱਚ ਰਾਓ ਨੂੰ ਐਡਮਨਿਸਟਰੇਟਰ ਲਾ ਕੇ ਭੇਜ ਦਿੱਤਾ ਗਿਆ। ਡਾਕਟਰ ਕਾਟਜੂ ਨਾਲ ਮੇਰੇ ਬੜੇ ਚੰਗੇ ਤਾਅਲੁਕਾਤ ਸੀ। ਮੈਂ ਉਸਨੂੰ ਕਿਹਾ ਕਿ ਠੀਕ ਐ ਕਾਟਜੂ ਸਾਹਿਬ ਕਿ ਰਾਓ ਇੱਕ ਸੀਨੀਅਰ ਆਈ. ਸੀ. ਐਸ. ਅਫ਼ਸਰ ਹੈ ਪਰ ਉਸ ਨੂੰ ਗੱਲ ਕਰਨ ਦਾ ਢੰਗ ਨਹੀਂ ਸੀ। ਕਾਟਜੂ ਜੀ ਕਹਿਣ ਲੱਗੇ ਕਿ ਤੂੰ ਬੜੀ ਸਖਤ ਗੱਲ ਕਹੀ ਹੈ। ਮੈਂ ਕਿਹਾ ਕਿ ਤੁਸੀਂ ਉਸ ਨੂੰ ਭੇਜ ਦਿੱਤਾ। ਉਸਨੇ ਚਾਰਜ ਤਾਂ ਮੇਰੇ ਕੋਲੋਂ ਲੈਣਾ ਸੀ। ਉਸ ਨੇ ਆਉਂਦਿਆਂ ਹੀ ਆਰਡਰਜ਼ ਕਰਨੇ ਸ਼ੁਰੂ ਕਰ ਦਿੱਤੇ ਸਨ। ਉਹ ਈਰਖਾ ਭਰੇ ਮਨ ਨਾਲ ਹੀ ਦਿੱਲੀ ਤੋਂ ਆਇਆ ਸੀ। ਦਿੱਲੀ ਤੋਂ ਭਰਿਆ ਭਰਾਇਆ ਆਇਆ ਤੇ ਆ ਕੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਪਰਾਈਵੇਟ ਸੈਕਟਰੀ ਮੰਗਲ ਸਿੰਘ ਨੂੰ ਬੁਲਾ ਕੇ ਪੁੱਛਿਆ ਤੇ ਸਾਰਾ ਕੁਝ ਪਤਾ ਕੀਤਾ। ਸਵੇਰੇ ਹੀ ਬਦਲੀਆਂ ਤੇ ਆਰਡਰ ਕਰ ਦਿੱਤੇ ਕਿ ਫਲਾਣੇ ਗਿਆਨ ਸਿੰਘ ਦੇ ਆਦਮੀ ਹਨ। ਫਿਰ ਮਗਰੋਂ ਰਾਓ ਮੈਨੂੰ ਦਿੱਲੀ ਪਾਰਲੀਮੈਂਟ ਵਿੱਚ ਮਿਲਿਆ। ਮੈਨੂੰ ਕਹਿਣ ਲੱਗਿਆ ਕਿ ਮੈਂ ਦੋ ਗਲਤੀਆਂ ਕੀਤੀਆਂ ਹਨ - ਇੱਕ ਤਾਂ ਮੈਂ ਗਿਆਨ ਸਿੰਘ ਨਾਲ ਵਿਗਾੜੀ ਤੇ ਦੂਸਰੀ ਰਣਬੀਰ ਸਿੰਘ ਨੂੰ ਚੀਫ਼ ਸੈਕਟਰੀ ਬਣਾਇਆ। ਰਾਓ ਆਈ ਜੀ ਨੂੰ ਨਾਲ ਲੈ ਕੇ ਇਲੈਕਸ਼ਨਾਂ ਦੇ ਟਾਈਮ ਖੁਦ ਰਾੜੇ ਗਿਆ ਸੀ। ਤੇ ਜਦੋਂ ਪਿੰਡ ਦੇ ਨੇੜੇ ਪਹੁੰਚਿਆ ਤੇ ਕਹਿਣ ਲੱਗਿਆ ਕਿ ਯਹ ਕਿਆ ਹੋ ਰਿਹਾ ਹੈ? ਲੋਕ ਕਹਿਣ ਲੱਗੇ ਕਿ ਇਹ ਸੜਕ ਬਣ ਰਹੀ ਹੈ। ਕਹਿਣ ਲੱਗਾ ਕਿੱਧਰ ਜਾਏਗੀ? ਲੋਕਾਂ ਕਿਹਾ ਰਾੜੇ ਜਾਏਗੀ। ਉਸੇ ਵੇਲੇ ਬੰਦ ਕਰਵਾ ਦਿੱਤੀ। ਉਸ ਦਾ ਮਨੋਰਥ ਸੀ ਕਿ ਕਾਂਗਰਸ ਨੂੰ ਮਜ਼ਬੂਤ ਕੀਤਾ ਜਾਵੇ।

## ਮੁਜਾਰੇ ਦੇ ਬਿਸਵੇਦਾਰਾਂ ਦਾ ਹੱਲ

*ਪ੍ਰਸ਼ਨ : ਮੁਜਾਰਿਆਂ ਤੇ ਬਿਸਵੇਦਾਰਾਂ ਦੇ ਮਸਲੇ ਨੂੰ ਹੱਲ ਕਰਨ ਲਈ ਤੁਸੀਂ ਕੀ ਕੀਤਾ?*

*ਉੱਤਰ:* ਮੈਂ ਸਮਝਦਾ ਸੀ ਕਿ ਪਟਿਆਲੇ ਦੇ ਅੰਦਰ ਮੁਜਾਰੇ ਤੇ ਬਿਸਵੇਦਾਰੀ ਤੋਂ ਬਿਨਾਂ ਹੋਰ ਕੋਈ ਮਸਲਾ ਹੈ ਹੀ ਨਹੀਂ ਸੀ। ਮੈਂ ਗਿਆਨੀ ਬਚਨ ਸਿੰਘ, ਕਮਿਊਨਿਸਟ ਐਮ.ਐਲ.ਏ. ਨੂੰ ਬੁਲਾ ਕੇ ਕਿਹਾ ਕਿ ਤੁਸੀਂ ਬੈਠਕੇ ਠੰਡੇ ਦਿਲ ਨਾਲ ਗੱਲ ਕਰੋ ਤਾਂ ਕਿ ਇਹ ਮਸਲਾ ਹੱਲ ਕਰ ਸਕੀਏ। ਮੈਂ ਕਿਹਾ ਤੁਸੀਂ ਕੀ ਚਾਹੁੰਦੇ ਹੋ? ਓਹ ਕਹਿਣ ਲੱਗਿਆ ਕਿ ਤੁਸੀਂ ਦੱਸੋ ਕੀ ਹੋਣਾ ਚਾਹੀਦਾ ਹੈ? ਮੈ ਜਾਣਕੇ ਕਿਹਾ ਕਿ ਮੇਰਾ ਖਿਆਲ ਹੈ ਕਿ ਸਾਰੀ ਜ਼ਮੀਨ ਹੀ ਨੈਸ਼ਨਲਾਈਜ਼ ਕਰ ਦੇਈਏ। ਉਹ ਇੱਕ ਦਮ ਹੀ ਤ੍ਰੱਬਕ ਗਿਆ। ਮੈਨੂੰ ਪਤਾ ਸੀ ਓਸ ਕੋਲ 150 ਵਿਘੇ ਜ਼ਮੀਨ ਹੈ। ਮੈਂ ਮੁਜਾਰਿਆਂ ਦੀ ਮਲਕੀਅਤ ਬਾਰੇ ਪੂਰੀ ਵਿਚਾਰ ਕਰਕੇ ਰਾਇ ਦਿੱਤੀ ਸੀ। ਮੈਂ ਮਲਕ ਸਾਹਿਬ ਨੂੰ ਦੱਸਿਆ ਸੀ ਕਿ ਇਸ ਤਰ੍ਹਾਂ ਕਰੋ ਕਿ ਜੇ ਜ਼ਮੀਨ ਨੂੰ ਇਸ ਤਰ੍ਹਾਂ ਵੰਡ ਦਿਉ ਕਿ 1/3 ਦਾ ਮਾਲਕ ਜ਼ਮੀਨ ਦਾ ਮਾਲਕ ਰਹੇ ਤੇ 2/3 ਹਿੱਸੇ ਦਾ ਮਾਲਕ ਕਾਸ਼ਤਕਾਰ ਬਣਾ ਦਿਉ। ਜ਼ਮੀਨ ਹੀ ਵੰਡ ਦਿਉ, ਮਲਕ ਸਾਹਿਬ ਮੰਨ ਗਏ। ਮੈਂ ਸਭ ਤੋਂ ਪਹਿਲਾਂ ਆਪਣੀ ਜ਼ਮੀਨ ਤਕਸੀਮ ਕਰਾਈ। ਉਹ ਸਾਰੇ ਖੁਸ਼ ਹੋਏ। ਫਿਰ ਮੈਂ ਔਕੂਪਨਸੀ ਟੇਨਿੰਟ ਨੂੰ ਜ਼ਮੀਨ ਦਾ ਮਾਲਕ ਬਣਾਇਆ। ਗਿਆਨੀ ਜ਼ੈਲ ਸਿੰਘ ਵੀ ਉਸ ਵੇਲੇ ਮਨਿਸਟਰ ਸਨ। ਸੇਠ ਰਾਮ ਨਾਥ ਵੀ ਸੀ ਓਹ ਵੀ ਬਹੁਤ ਹਰਮਨ ਪਿਆਰਾ ਸੀ। ਸਾਰਾ ਗਰੁੱਪ ਹੀ ਗਿਆਨੀ ਜੀ ਦਾ ਸਾਡੇ ਨਾਲ ਸੀ ਪਰ ਬ੍ਰਿਸ਼ ਭਾਨ ਸਾਡੇ ਉਲਟ ਸੀ। ਪਰ ਸਰਦਾਰ ਪਟੇਲ ਜੀ ਮੇਰੇ ਤੇ ਖੁਸ਼ ਸਨ। ਲਛਮਨ ਦਾਸ ਐਡਵੋਕੇਟ ਵੀ ਸਾਡੇ

ਨਾਲ ਸੀ। ਅਸੀਂ ਇਹ ਮਸਲਾ ਚੰਗੀ ਤਰ੍ਹਾਂ ਹੱਲ ਕਰ ਲਿਆ ਸੀ। ਪਰਜਾ ਮੰਡਲ ਉਨਾਂ ਚਿਰ ਤਕੜਾ ਰਿਹਾ ਜਿੰਨਾ ਚਿਰ ਕਿ ਅਕਾਲੀ ਦਲ ਉਹਨਾਂ ਦੇ ਨਾਲ ਸੀ।

*ਪ੍ਰਸ਼ਨ : ਅਕਾਲੀਆਂ ਦੇ ਤੁਹਾਡੇ ਨਾਲ ਕੀ ਸਬੰਧ ਸਨ?*

*ਉੱਤਰ:* ਮੇਰੇ ਅਕਾਲੀਆਂ ਨਾਲ ਸਬੰਧ ਠੀਕ ਹੀ ਰਹੇ ਹਨ। ਸੱਚ ਪੁੱਛੋ ਤਾਂ ਮੈਂ ਅਕਾਲੀਆਂ ਨੂੰ ਚੰਗਾ ਸਮਝਦਾ ਸੀ। ਅਕਾਲੀ ਮੂਵਮੈਂਟ ਨਾਲ ਸਾਡੀ ਹਮਦਰਦੀ ਸੀ ਭਾਵੇਂ ਅਸੀਂ ਸਿੱਧੀ ਮੱਦਦ ਨਹੀਂ ਕਰ ਸਕਦੇ ਸੀ। ਮੈਂ ਅਕਾਲੀਆਂ ਨਾਲ 1923 ਦੀ ਕਾਰ ਸੇਵਾ ਸਮੇਂ ਸੰਪਰਕ ਵਿੱਚ ਆਇਆ ਹਾਂ। ਅਸੀਂ ਜੱਥਾ ਲੈ ਕੇ ਗਏ ਸੀ। ਮੈਂ ਓਦੋਂ ਪੜ੍ਹਦਾ ਸੀ। ਫਿਰ ਲੋਕਲ ਅਕਾਲੀਆਂ ਨਾਲ ਵੀ ਮਿਲਦੇ ਰਹੇ। ਮਾਸਟਰ ਤਾਰਾ ਸਿੰਘ ਨੂੰ ਵੀ ਮੈਂ ਮਿਲਦਾ ਰਿਹਾ। ਸਰਦਾਰ ਬਚਿੱਤਰ ਸਿੰਘ ਇਥੇ ਕਾਫੀ ਚੰਗੇ ਲੀਡਰ ਸਨ। ਗਿਆਨੀ ਕਰਤਾਰ ਸਿੰਘ ਨਾਲ ਮੈਂ ਬਹੁਤਾ ਨੇੜੇ ਨਹੀਂ ਰਿਹਾ। ਪਰ ਮਾਸਟਰ ਤਾਰਾ ਸਿੰਘ ਨਾਲ ਮੇਰਾ ਪੂਰਾ ਮੇਲ ਮਿਲਾਪ ਸੀ।

*ਪ੍ਰਸ਼ਨ : ਤੁਹਾਡਾ ਜੈਤੋ ਦੇ ਮੋਰਚੇ ਬਾਰੇ ਕੀ ਝੁਕਾਅ ਸੀ?*

*ਉੱਤਰ:* ਇਸ ਘਟਨਾ ਸਮੇਂ ਅਸੀਂ ਅੰਗਰੇਜ਼ਾਂ ਨੂੰ ਚੰਗਾ ਨਹੀਂ ਸਮਝਿਆ। ਸਾਡੀ ਹਮਦਰਦੀ ਅਕਾਲੀਆਂ ਨਾਲ ਸੀ। ਅਸੀਂ ਸੋਚਦੇ ਸਾਂ ਕਿ ਅੰਗਰੇਜ਼ ਧੱਕਾ ਕਰਦੇ ਸਨ। ਓਹਨਾਂ ਨੇ ਅਖੰਡ ਪਾਠ ਖੰਡਤ ਕੀਤਾ ਸੀ।

*ਪ੍ਰਸ਼ਨ : ਮਹਾਰਾਜਾ ਰਿਪੁਦਮਨ ਸਿੰਘ ਨਾਭਾ ਬਾਰੇ ਤੁਹਾਡੇ ਕੀ ਵਿਚਾਰ ਹਨ?*

*ਉੱਤਰ:* ਜਿੰਨੀਆਂ ਵੀ ਸੁਲਹ ਕਰਨ ਦੀਆ ਤਜਵੀਜ਼ਾਂ ਕੀਤੀਆਂ ਗਈਆਂ ਓਹ ਮਹਾਰਾਜਾ ਨਾਭਾ ਵਲੋਂ ਕੀਤੀਆਂ ਗਈਆਂ ਸਨ। ਮੈਨੂੰ ਇਸ ਲਈ ਪਤਾ ਹੈ ਕਿ ਸਰਦਾਰ ਗੁਰਦਿਆਲ ਸਿੰਘ ਜੋ ਉਹਨਾਂ ਦੇ ਪਰਾਈਵੇਟ ਸੈਕਟਰੀ ਸਨ, ਓਹ ਮੇਰੇ ਮਤਰੇਈ ਮਾਤਾ ਦੇ ਸਕੇ ਭਾਈ ਸਨ। ਮਹਾਰਾਜਾ ਪਟਿਆਲੇ ਦਾ ਭਾਈਚਾਰਾ ਬਾਹੀਆ ਸੀ। ਓਹਨਾਂ ਨੇ ਓਹਨਾਂ ਵਿੱਚੋਂ ਕੁਝ ਆਦਮੀ ਬਾਹੀਏ ਦੇ ਬੁਲਾ ਕੇ ਕਿਹਾ ਤੇ ਉਹਨਾਂ ਵਿੱਚੋਂ ਇੱਕ ਸੱਜਣ ਜਿਨ੍ਹਾਂ ਨੂੰ ਓਹ ਬਹੁਤ ਚਾਹੁੰਦੇ ਸਨ ਤੇ ਚਾਚਾ ਜੀ ਕਹਿੰਦੇ ਸਨ ਗੱਲ ਕਰ ਲਉ ! ਉਹ ਨਾਭੇ ਗਏ ਮਹਾਰਾਜਾ ਨਾਭਾ ਨੂੰ ਮਿਲੇ। ਸਾਡੀ ਹਮਦਰਦੀ ਤਾਂ ਕੁਦਰਤੀ ਮਹਾਰਾਜਾ ਪਟਿਆਲਾ ਨਾਲ ਸੀ ਤੇ ਅਕਾਲੀਆਂ ਨਾਲ ਵੀ ਹਮਦਰਦੀ ਸੀ। ਜੇ ਮੈਂ ਪਟਿਆਲੇ ਨਾ ਹੁੰਦਾ ਤਾਂ ਮੈਂ ਅਕਾਲੀ ਦਲ ਵਿੱਚ ਹੀ ਹੋਣਾ ਸੀ, ਕਿਉਂਕਿ ਇਥੇ ਸਰਕਾਰੀ ਨੌਕਰੀ ਕਰਕੇ ਤੇ ਮਹਾਰਾਜਾ ਸਾਹਿਬ ਕਰਕੇ ਮੈਂ ਇਹ ਨਾ ਕਰ ਸਕਿਆ।

*ਪ੍ਰਸ਼ਨ : ਤੁਹਾਡੇ ਮਾਸਟਰ ਤਾਰਾ ਸਿੰਘ ਬਾਰੇ ਕੀ ਵਿਚਾਰ ਹਨ?*

*ਉੱਤਰ:* ਗੱਲ ਇਹ ਹੈ ਕਿ ਮਾਸਟਰ ਤਾਰਾ ਸਿੰਘ ਇੱਕ ਈਮਾਨਦਾਰ ਤੇ ਸੁੱਚੇ ਲੀਡਰ ਸਨ। ਉਹਨਾਂ ਨੂੰ ਪੰਥ ਨਾਲ ਦਿੱਲੋਂ ਹਮਦਰਦੀ ਸੀ। ਉਹਨਾਂ ਦੇ ਅੰਦਰ ਪੰਥ ਲਈ ਪਿਆਰ ਸੀ ਤੇ ਉਹ ਹਮੇਸ਼ਾਂ ਇਹੀ ਚਾਹੁੰਦੇ ਸਨ ਕਿ ਪੰਥ ਦਾ ਸਿਰ ਉੱਚਾ ਰਹੇ। ਉਹਨਾਂ ਦੇ ਸਾਧਨਾਂ ਵਿੱਚ ਭਾਵੇਂ ਗਲਤੀ ਕਰ ਜਾਣ ਪਰ ਉਹਨਾਂ ਦੀ ਆਤਮਾ ਪੰਥ ਦੇ ਨਾਲ ਸੀ। ਖੁਦਗਰਜ਼ੀ ਨਹੀਂ ਸੀ। ਮੇਰੇ ਨਾਲ ਸਜਰੀਆਂ ਗੱਲਾਂ ਕਰ ਲੈਂਦੇ ਸਨ। ਮੈਂ ਕਹਿਣਾ ਨਹੀਂ ਚਾਹੁੰਦਾ ਪਰ ਮਾਸਟਰ ਜੀ ਨੇ ਕਿਹਾ ਕਿ ਗਿਆਨ ਸਿੰਘ ਤਿੰਨ ਆਦਮੀਆਂ ਤੇ ਇਤਬਾਰ ਨਾ ਕਰੀਂ - ਇੱਕ ਤਾਂ ਸੰਤ ਫਤਿਹ ਸਿੰਘ, ਗੁਰਨਾਮ ਸਿੰਘ ਤੇ ਇੱਕ ਲਛਮਣ ਸਿੰਘ, ਇਹਨਾਂ 'ਤੇ ਭਰੋਸਾ ਨਾ ਰੱਖਣਾ। ਕਹਿਣ ਲੱਗੇ ਤੁਸੀਂ ਗੁੱਸੇ ਹੁੰਦੇ ਸੀ ਤਾਂ ਕੋਈ ਗੱਲ ਨਹੀਂ ਪਰ ਇਹ ਮੈਨੂੰ ਬਾਹਰ ਕੱਢਣ 'ਤੇ ਤੁਲੇ ਹੋਏ ਹਨ।

*ਪ੍ਰਸ਼ਨ : ਤੁਸੀਂ ਪੰਜਾਬੀ ਸੂਬੇ ਸਮੇਂ ਕੀ ਰੋਲ ਅਦਾ ਕੀਤਾ, ਇਸ ਬਾਰੇ ਦੱਸੋ?*

*ਉੱਤਰ:* ਜਦੋਂ ਪੰਜਾਬੀ ਸੂਬੇ ਦੇ ਨਾਅਰੇ 'ਤੇ ਪਾਬੰਦੀ ਲੱਗੀ ਤਾਂ ਮੈਂ ਉਦੋਂ ਪਿੰਡ ਸੀ। ਇਹ 1955 ਦੀ ਗੱਲ ਹੈ। ਮੈਂ ਸ਼੍ਰੋਮਣੀ ਕਮੇਟੀ ਦਾ ਮੈਂਬਰ ਵੀ ਸੀ। ਸ਼ਾਮ ਨੂੰ ਮੈਂ ਰੇਡੀਓ ਵਿੱਚ ਸੁਣਿਆ ਸੀ ਕਿ ਟੀਅਰ ਗੈਸ ਚੱਲੀ ਹੈ। ਗੋਲੇ ਸੁੱਟੇ ਗਏ ਹਨ ਤਾਂ ਮੈਂ ਅੰਮ੍ਰਿਤਸਰ ਜਾਣ ਦੀ ਤਿਆਰੀ ਕਰ ਦਿੱਤੀ। ਮੈਨੂੰ ਅੰਮ੍ਰਿਤਸਰ ਦੇ ਨੇੜੇ ਰੋਕਿਆ ਗਿਆ ਪਰ ਮੈਂ ਨਾ ਰੁਕਿਆ ਤੇ ਚਲਿਆ ਗਿਆ। ਉਥੇ ਜਾ ਕੇ ਦੇਖਿਆ ਤਾਂ ਬਿਲਕੁਲ ਪਾਬੰਦੀ ਲੱਗੀ ਹੋਈ ਸੀ, ਕੋਈ ਵੀ ਅੰਦਰ ਨਹੀਂ ਸੀ। ਪੁਲਿਸ ਵਲੋਂ ਪਾਬੰਦੀ ਲੱਗੀ ਹੋਈ ਸੀ। ਮੈਂ ਜਦੋਂ ਉਥੇ ਪਰਕਰਮਾ ਦੇ ਨਾਲ ਨਾਲ ਗੇਟ ਤੇ ਆਇਆ ਤਾਂ ਮੈਂ ਪੁਲੀਸ ਨੂੰ ਕਹਿ ਕੇ ਗੇਟ ਖੁੱਲ੍ਹਵਾਇਆ ਤੇ ਲੋਕ ਸਾਨੂੰ ਕਹਿਣ ਲੱਗੇ ਤੁਸੀਂ ਲੀਡਰ ਕੀ ਕਰ ਰਹੇ ਹੋ। ਸਾਡੇ ਨਾਲ ਕੀ ਹੋ ਰਿਹਾ ਹੈ? ਮੈਂ ਸਾਰੀ ਗੱਲ ਲੋਕਾਂ ਨੂੰ ਸਮਝਾਈ। ਲੋਕਾਂ ਕਿਹਾ ਕਿ ਗਿਆਨ ਸਿੰਘ ਤੂੰ ਹੁਣ ਇਥੇ ਡਿਕਟੇਟਰ ਹੈਂ। ਇਥੇ ਰਹਿਣਾ ਹੈ। ਹੁਕਮ ਸਿੰਘ ਦੀ ਗ੍ਰਿਫਤਾਰੀ ਹੋ ਚੁੱਕੀ ਸੀ। ਮੇਰਾ ਕੰਮ ਮੋਰਚਾ ਚਲਾਉਣਾ ਸੀ। ਫਿਰ ਅਹਿਮਦਗੜ੍ਹ ਬਹੁਤ ਵੱਡੀ ਮੀਟਿੰਗ ਹੋਈ। ਇੱਕ ਦਿਨ ਲਈ ਮੈਂ ਇਥੇ ਆ ਗਿਆ। ਉਥੇ ਪੰਜ ਚਾਰ ਅਕਾਲੀ ਆਗੂ ਵੀ ਸਨ। ਹੋਰ ਆਦਮੀ ਵੀ ਸਨ। ਮੈਂ ਕਿਹਾ ਕਿ ਅਕਾਲੀਆਂ ਨੂੰ ਸ਼ਰਮ ਆਉਣੀ ਚਾਹੀਦੀ ਹੈ ਇਹ ਘਰ ਬੈਠੇ ਹਨ। ਦਰਬਾਰ ਸਾਹਿਬ ਦੀ ਬੇਇਜ਼ਤੀ ਹੋ ਜਾਵੇ। ਮੈਂ ਕਿਹਾ ਕਿ ਘਰ ਘਰ ਦਾ ਆਦਮੀ ਭੇਜੋ, ਮੈਂ ਕਹਿੰਦਾ ਹਾਂ ਕਿ ਮੈਂ ਪੰਜ ਦਿਨਾਂ ਵਿੱਚ 25,000 ਅਕਾਲੀ ਗ੍ਰਿਫਤਾਰ ਕਰਾ ਦਿਆਂਗਾ। ਇਹ ਲਫਜ਼ ਮੈਂ ਉਥੇ ਕਹੇ। ਜਿਸ ਦਿਨ ਮੋਰਚਾ ਟੁੱਟਦਾ ਹੈ ਮੇਰੇ ਕੋਲ 3000 ਆਦਮੀ ਸਨ। ਮੈਂ 500 ਦਾ ਜੱਥਾ ਭੇਜਣ ਲੱਗ ਗਿਆ ਸੀ। ਮੈਂ ਪੂਰਾ ਕਾਮਯਾਬ ਸੀ! ਮੈਨੂੰ ਡੀ. ਸੀ. ਦਾ ਫੋਨ ਆਇਆ। ਓਸਨੇ ਕਿਹਾ ਕਿ ਮੈਂ ਫੌਰਨ ਗੱਲ ਕਰਨੀ ਹੈ। ਮੈਂ ਕਿਹਾ ਕਿ ਮੈਂ ਗ੍ਰਿਫਤਾਰੀ ਲਈ ਤਿਆਰ ਹਾਂ। ਓਹ ਹੱਸ ਪਏ ਤੇ ਕਹਿਣ ਲੱਗੇ ਕਿ ਸਰਦਾਰ ਸਾਹਿਬ ਮੈਂ ਤਾਂ ਤੁਹਾਨੂੰ ਖੁਸ਼ਖ਼ਬਰੀ ਦੇਣ ਲਈ ਆਇਆ ਹਾਂ ਕਿ ਸਰਕਾਰ ਨੇ ਮੋਰਚਾ ਵਾਪਿਸ ਲੈ ਲਿਆ ਹੈ। ਤੁਸੀਂ ਜੱਥਾ ਨਾ ਭੇਜੋ। ਮੈਂ ਕਿਹਾ ਕਿ ਜੇ ਅਰਦਾਸਾ ਹੋ ਗਿਆ ਹੋਵੇ ਤਾਂ ਮੈਂ ਕੁਝ ਕਰ ਨਹੀਂ ਸਕਦਾ। ਮੈਂ ਪਤਾ ਕੀਤਾ ਜੱਥੇ ਨੇ ਅਰਦਾਸ ਕਰ ਲਿਆ ਸੀ ਤੇ ਜੱਥੇ ਨੇ ਜਾਣਾ ਸੀ। ਮੈਂ ਡੀ.ਸੀ. ਨੂੰ ਕਿਹਾ ਕਿ ਤੁਸੀਂ ਇਥੇ ਆਪ ਕਹੋ ਕਿ ਮੋਰਚੇ 'ਤੇ ਲੱਗੀ ਪਾਬੰਦੀ ਖ਼ਤਮ ਕਰ ਦਿੱਤੀ ਹੈ। ਓਹ ਡਰਦਾ ਸੀ ਪਰ ਮੇਰੇ ਵਲੋਂ ਯਕੀਨ ਦੇਣ ਤੇ ਓਸ ਨੇ ਇਹ ਗੱਲ ਓਥੇ ਕਹੀ ਕਿ ਸਰਕਾਰ ਨੇ ਮੋਰਚੇ 'ਤੇ ਲੱਗੀ ਪਾਬੰਦੀ ਵਾਪਿਸ ਲੈ ਲਈ ਹੈ।

*ਪ੍ਰਸ਼ਨ : ਚੀਫ ਮਨਿਸਟਰ ਭੀਮ ਸੈਣ ਸੱਚਰ ਬਾਰੇ ਦੱਸੋ ਕੀ ਓਹ ਅਕਾਲ ਤਖ਼ਤ ਆਇਆ ਸੀ?*

*ਉੱਤਰ:* ਸੱਚਰ ਆਇਆ ਸੀ ਪਰ ਮੈਂ ਓਸ ਵੇਲੇ ਉਥੇ ਨਹੀਂ ਸੀ।

## ਪਰਜਾ ਮੰਡਲ

*ਪ੍ਰਸ਼ਨ : ਪਰਜਾ ਮੰਡਲ ਮੂਵਮੈਂਟ ਬਾਰੇ ਤੁਸੀਂ ਆਪਣੇ ਵਿਚਾਰ ਦੱਸੋ?*

*ਉੱਤਰ:* ਪਰਜਾ ਮੰਡਲ ਪਹਿਲਾਂ ਤੋਂ ਸ਼ੁਰੂ ਹੋਈ ਸੀ। ਇਸਦਾ ਮੋਢੀ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਸੀ। ਓਹ ਕਿਸੇ ਗੱਲੋਂ ਮਹਾਰਾਜਾ ਭੁਪਿੰਦਰ ਸਿੰਘ ਨਾਲ ਨਾਰਾਜ਼ ਹੋ ਗਏ ਸਨ, ਇਸ ਲਈ ਓਹਨਾਂ ਨੇ ਇਹ ਜਾਤੀ ਸਵਾਲ ਬਣਾ ਕੇ ਫਿਰ ਪਰਜਾ ਮੰਡਲ ਮੂਵਮੈਂਟ ਸ਼ੁਰੂ ਕੀਤੀ ਸੀ। ਅਸਲ ਕਾਰਨ ਜਾਤੀ ਗੁੱਸੇ ਨਾਲ ਹੀ ਗੱਲ ਅੱਗੇ ਵਧਦੀ ਗਈ।

*ਪ੍ਰਸ਼ਨ : ਪਰਜਾ ਮੰਡਲ ਬਾਰੇ ਦੱਸੋ?*

*ਉੱਤਰ:* ਪਟਿਆਲਾ ਸਟੇਟ ਵਿੱਚ ਪਰਜਾ ਮੰਡਲ ਚੱਲੀ ਹੀ ਤਾਂ ਸੀ ਕਿ ਇਹਨਾਂ ਨੂੰ ਅਕਾਲੀਆਂ ਦੀ ਮੱਦਦ ਸੀ, ਨਹੀਂ ਤਾਂ ਇਸ ਨੇ ਚੱਲ ਹੀ ਨਹੀਂ ਸਕਣਾ ਸੀ। ਰਾਮਾ ਗਰੁੱਪ ਸਾਰਾ ਹੀ ਅਕਾਲੀ ਸੀ ਜੋ ਕਿ ਬਠਿੰਡੇ ਜਿਲ੍ਹੇ ਵਿੱਚ ਸੀ। ਪਰਜਾ ਮੰਡਲ ਦਾ ਜੋ ਸਟੈਂਡ ਸੀ ਕਿ ਮਹਾਰਾਜਿਆਂ ਨੂੰ ਖ਼ਤਮ ਕਰਨਾ ਸੀ। ਸਰਦਾਰ ਸੇਵਾ ਸਿੰਘ ਠੀਕਰੀਵਾਲਾ ਬਹੁਤ ਹੀ ਖਾਮੋਸ਼ ਸੱਜਣ ਸਨ। ਉਹਨਾਂ ਦਾ ਲੋਕਾਂ 'ਤੇ ਬਹੁਤ ਪ੍ਰਭਾਵ ਸੀ। ਮੈਂ ਇਥੇ ਪਟਿਆਲੇ ਮੈਜਿਸਟਰੇਟ ਸੀ। ਮੈਨੂੰ ਪਤਾ ਲੱਗਾ ਕਿ ਸੇਵਾ ਸਿੰਘ ਠੀਕਰੀਵਾਲੇ ਆ ਰਹੇ ਹਨ ਤਾਂ ਮੇਰੀ ਉਥੇ ਡਿਊਟੀ ਲੱਗ ਗਈ। ਓਹਨਾਂ ਨੇ ਅਬਲੋਵਾਲ ਜੋ ਜੇਲ੍ਹ ਦੇ ਨਾਲ ਹੀ ਹੈ ਓਧਰ ਆਉਣਾ ਸੀ। ਮੈਂ ਕਾਲਜ ਤੋਂ ਅੱਗੇ ਜਾ ਕੇ ਖੜ੍ਹਾ ਹੋ ਗਿਆ। ਜਲੂਸ ਆ ਗਿਆ ਤੇ ਮੈਂ ਉਹਨਾਂ ਨੂੰ ਕਿਹਾ ਕਿ ਮੈਂ ਮੈਜਿਸਟਰੇਟ ਦੇ ਤੌਰ ਤੇ ਗੱਲ ਕਰਨੀ ਚਾਹੁੰਦਾ ਹਾਂ ਤਾਂ ਉਹਨਾਂ ਦੇ ਲੀਡਰਾਂ ਨਾਲ ਮੈਂ ਗੱਲਾਂ ਕਰਨ ਲੱਗ ਪਿਆ। ਮੈਂ ਕਿਹਾ ਕਿ ਤੁਹਾਨੂੰ ਸ਼ਿਕਾਇਤ ਕੀ ਹੈ? ਉਹ ਕਹਿਣ ਲੱਗੇ ਕਿ ਅਸੀਂ ਸਰਦਾਰ ਸੇਵਾ ਸਿੰਘ ਦਾ ਸੁਆਗਤ ਕਰਨਾ ਹੈ। ਮੈਂ ਕਿਹਾ ਕਿ ਉਹ ਪਟਿਆਲੇ ਨਹੀਂ ਆ ਰਹੇ ਹਨ। ਉਹਨਾਂ ਨੇ ਕਿਹਾ ਤੁਸੀਂ ਇਹ ਕਿਵੇਂ ਕਹਿ ਰਹੇ ਹੋ? ਉਹ ਕਹਿਣ ਲੱਗੇ ਕਿ ਉਹ ਤਾਂ ਸਾਡੇ ਨਾਲ ਹੈ। ਮੈਂ ਕਿਹਾ ਕਿ ਮੇਰੀ ਉਹਨਾਂ ਨਾਲ ਗੱਲ ਕਰਾ ਦਿਓ। ਪਰ ਗੱਲ ਨਾ ਹੋ ਸਕੀ। ਮੈਂ ਓਹਨਾਂ ਨੂੰ ਉਥੇ ਰੋਕੀ ਖੜ੍ਹਾ ਰਿਹਾ। ਮੈਂ ਕਿਹਾ ਸਰਦਾਰ ਬਲਵੰਤ ਸਿੰਘ ਨੂੰ ਕੀ ਕਰਨਾ ਚਾਹੀਦਾ ਹੈ। ਉਹ ਕਹਿਣ ਲੱਗੇ ਕਿ ਸਰ ਲਿਆਕਤ ਖਾਂ ਵਲੋਂ ਜੋ ਹੁਕਮ ਆਇਗਾ ਓਸੇ ਤਰ੍ਹਾਂ ਹੋਏਗਾ। ਸਰ ਲਿਆਕਤ ਖਾਂ ਬਹੁਤ ਸੂਝਵਾਨ ਸੀ ਪਰ ਪਿੱਛੋਂ ਆ ਕੇ ਹਰਮਨ ਪਿਆਰਾ ਨਾ ਰਿਹਾ। ਸਰ ਲਿਆਕਤ ਖਾਂ ਨੂੰ ਜਾਗੀਰ ਮਿਲੀ ਹੋਈ ਸੀ। ਉਹਦੀ 51,000 ਦੀ ਜਾਗੀਰ ਸੀ। ਇਹ ਓਸਨੂੰ ਰਿਵਾਰਡ ਦੇ ਤੌਰ ਤੇ ਸੀ। ਕਰਨਲ ਰਘਬੀਰ ਸਿੰਘ ਨੂੰ 5000 ਦੀ ਜਾਗੀਰ ਮਿਲੀ ਸੀ। ਮੈਂ ਕਰਨਲ ਰਘਬੀਰ ਸਿੰਘ ਨੂੰ ਕਿਹਾ ਸੀ ਕਿ ਇਹ ਜਾਗੀਰਾਂ ਖਾਹ-ਮਖਾਹ ਸਰਕਾਰ ਤੇ ਵਾਧੂ ਭਾਰ ਹੈ ਇਹ ਖਤਮ ਹੋਣੀਆਂ ਚਾਹੀਦੀਆਂ ਹਨ।

*ਪ੍ਰਸ਼ਨ : ਤੁਹਾਡੇ ਇੰਡੀਅਨ ਨੈਸ਼ਨਲ ਕਾਂਗਰਸ ਨਾਲ ਕੀ ਸਬੰਧ ਰਹੇ ਹਨ?*

*ਉੱਤਰ:* ਇੰਡੀਅਨ ਨੈਸ਼ਨਲ ਕਾਂਗਰਸ ਨਾਲ ਮੈਂ ਉਦੋਂ ਸਬੰਧ ਵਿੱਚ ਆਇਆ ਜਦੋਂ ਕਿ ਰਿਜਨਲ ਫਾਰਮੂਲਾ ਆਇਆ। ਓਸ ਤੋਂ ਮਗਰੋਂ ਮੈਂ ਕਾਂਗਰਸ ਵਿੱਚ ਕੰਮ ਕਰਦਾ ਰਿਹਾ ਹਾਂ। ਗੁਰਨਾਮ ਸਿੰਘ ਮਨਿਸਟਰੀ ਵੇਲੇ ਮੈਂ ਆਪੋਜ਼ੀਸ਼ਨ ਦਾ ਲੀਡਰ ਸੀ। ਸਾਡੇ ਵਿੱਚ ਈਰਖਾ ਬਹੁਤ ਸੀ ਕਿਉਂਕਿ ਦਰਬਾਰਾ ਸਿੰਘ ਜਾਂ ਗਿਆਨੀ ਜੀ ਨਹੀਂ ਚਾਹੁੰਦੇ ਸਨ ਕਿ ਮੈਂ ਲੀਡਰ ਰਹਾਂ।

*ਪ੍ਰਸ਼ਨ : ਤੁਸੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ। ਤੁਸੀਂ ਇਹ ਦੱਸੋ ਕਿ ਗੁਰਦੁਆਰਾ ਬੋਰਡ ਪੈਪਸੂ ਕੀ ਸੀ?*

*ਉੱਤਰ:* ਇਹ ਵੱਖਰਾ ਸੀ। ਇਹ 1956 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਸ਼ਾਮਲ ਹੋ ਗਿਆ ਸੀ। ਇਹ ਮਹਾਰਾਜੇ ਵਲੋਂ ਸ਼ੁਰੂ ਕੀਤਾ ਗਿਆ ਸੀ ਤਾਂ ਕਿ ਗੁਰਦੁਆਰਿਆਂ ਦਾ ਪ੍ਰਬੰਧ ਠੀਕ ਕੀਤਾ ਜਾਵੇ। ਗੁਰਦੁਆਰਿਆਂ ਦਾ ਐਜੀਟੇਸ਼ਨ ਚੱਲਦਾ ਸੀ। ਇਸ ਕਰਕੇ ਇਥੇ ਇਹ ਬੋਰਡ ਬਣਾਇਆ ਗਿਆ। ਉਹਨਾਂ ਨੇ ਕਿਹਾ ਸੀ ਕਿ ਗੁਰਦੁਆਰਿਆਂ ਦੀ ਜਾਇਦਾਦ ਕਿਸੇ ਆਦਮੀ ਦੇ ਨਾਮ ਨਾ ਰਹੇ। ਇਹ ਗੁਰੂ ਘਰ ਦੇ ਨਾਮ ਹੋਣੀ ਚਾਹੀਦੀ ਹੈ। ਓਹ ਫਿਰ ਸਾਰੀ ਸਟੇਟ 'ਤੇ ਲਾਗੂ ਕੀਤਾ ਗਿਆ ਤਾਂ ਕਿ ਮਹੰਤ

ਜਾਇਦਾਦ ਬਦਲ ਨਾ ਸਕਣ।

*ਪ੍ਰਸ਼ਨ : ਪਟਿਆਲੇ ਵਿੱਚ ਨਿਰਮਲੇ, ਉਦਾਸੀਆਂ ਤੇ ਹੋਰ ਸਾਧਾਂ ਸੰਤਾਂ ਦੇ ਕਾਫੀ ਡੇਰੇ ਹਨ, ਇਹਨਾਂ ਨੂੰ ਕੌਣ ਚਲਾਉਂਦੇ ਹਨ?*

*ਉੱਤਰ:* ਇਸ ਨੂੰ ਪਹਿਲੇ ਮਹਾਰਾਜਾ ਅਮਰ ਸਿੰਘ, ਸਰਦਾਰ ਜੁਗਿੰਦਰ ਸਿੰਘ, ਮਹਾਰਾਜਾ ਕਰਮ ਸਿੰਘ, ਇਨ੍ਹਾਂ ਨੂੰ ਚਲਾਂਦੇ ਸਨ ਤੇ ਇਸ ਤਰ੍ਹਾਂ ਇਨ੍ਹਾਂ ਨੂੰ ਪੈਟਰੋਨਾਈਜ਼ ਕਰਦੇ ਸਨ।

*ਪ੍ਰਸ਼ਨ : ਤੁਸੀਂ ਗੁਰਦੁਆਰਾ ਦੂੱਖ ਨਿਵਾਰਨ ਸਾਹਿਬ ਪਟਿਆਲਾ ਬਾਰੇ ਦੱਸੋ? ਇਸਨੂੰ ਕਿਸਨੇ ਤੇ ਕਦੋਂ ਬਣਾਇਆ ਤੇ ਇਸ ਦੇ ਬਣਨ ਦਾ ਪਿਛੋਕੜ ਕੀ ਹੈ?*

*ਉੱਤਰ:* ਇਸ ਨੂੰ ਬਨਾਉਣ ਵਿੱਚ ਮੈਂ ਪੂਰੀ ਦਿਲਚਸਪੀ ਲਈ ਹੈ। ਇਹ ਜਗ੍ਹਾ ਬਿਲਕੁਲ ਉਜਾੜ ਸੀ। ਕੋਈ ਇੱਕ ਵੀ ਇੱਟ ਨਹੀਂ ਲੱਗੀ ਸੀ ਨਾ ਹੀ ਕੋਈ ਦਰੱਖਤ ਆਦਿ ਸਨ। ਇੱਕ ਦਰੱਖਤ ਦਾ ਮੁੱਢ ਜਿਹਾ ਖੜ੍ਹਾ ਸੀ। ਇਹੀ ਇਥੇ ਇੱਕ ਨਿਸ਼ਾਨੀ ਸੀ ਕਿ ਗੁਰੂ ਤੇਗ ਬਹਾਦਰ ਸਾਹਿਬ ਜੀ ਇਥੇ ਆਏ ਸਨ। ਇਹ ਪਟਾ ਸਰਦਾਰ ਗੁਰਦਿੱਤ ਸਿੰਘ ਜੋ ਕਿ ਰੈਵੀਨਿਊ ਅਫ਼ਸਰ ਸੀ ਓਸਨੇ ਦਿੱਤਾ ਸੀ। ਓਸਨੂੰ ਸੌ ਸਾਖੀਆਂ ਪੜ੍ਹਨ ਦਾ ਸ਼ੌਕ ਸੀ। ਓਸਨੇ ਇਸ ਜਗ੍ਹਾ ਬਾਰੇ ਦੱਸਿਆ ਸੀ ਕਿ ਇਸ ਪਟੇ ਤੋਂ ਪਤਾ ਲੱਗਿਆ ਕਿ ਗੁਰੂ ਤੇਗ ਬਹਾਦਰ ਜੀ ਇਥੇ ਠਹਿਰੇ ਸਨ। ਇਥੇ ਇੱਕ ਛੋਟਾ ਜਿਹਾ ਛੱਪੜ ਸੀ ਜਿਸਨੂੰ ਕਿ ਫਿਰ ਤਲਾਬ ਦੀ ਸ਼ਕਲ ਵਿੱਚ ਮਗਰੋਂ ਤਿਆਰ ਕੀਤਾ ਗਿਆ।

ਗੁਰਦੁਆਰਾ ਦੂੱਖ ਨਿਵਾਰਨ ਸਾਹਿਬ ਨੂੰ ਬਨਾਉਣ ਲਈ ਸਰਦਾਰ ਰਣਜੀਤ ਸਿੰਘ ਸਰਕਾਰੀਆ ਜੋ ਕਿ ਹੁਣ ਸੁਪਰੀਮ ਕੋਰਟ ਵਿੱਚ ਜੱਜ ਲੱਗੇ ਹੋਏ ਹਨ, ਇਹਨਾਂ ਦੇ ਪਿਤਾ ਜੀ ਸਰਦਾਰ ਆਤਮਾ ਸਿੰਘ ਨੇ ਇਸ ਗੁਰਦੁਆਰਾ ਸਾਹਿਬ ਨੂੰ ਬਨਾਉਣ ਵਿੱਚ ਪੂਰਾ ਹਿੱਸਾ ਪਾਇਆ। ਓਹਨਾਂ ਨੂੰ ਇਸ ਕੰਮ ਵਿੱਚ ਪੂਰੀ ਦਿਲਚਸਪੀ ਸੀ। ਓਹ ਚੀਫ਼ ਇੰਜੀਨੀਅਰ ਸਨ ਤੇ ਨਕਸ਼ਾ ਵੀ ਓਹਨਾਂ ਨੇ ਆਪ ਹੀ ਬਣਵਾਇਆ ਸੀ। ਮੈਂ ਤੇ ਸਰਦਾਰ ਆਤਮਾ ਸਿੰਘ ਨੇ ਲਗਾਤਾਰ ਪੂਰੀ ਦਿਲਚਸਪੀ ਰੱਖੀ ਤੇ ਇਹ ਕੰਮ ਨੇਪਰੇ ਚੜ੍ਹਾਇਆ।

ਲਾਲਾ ਪਿੰਡੀ ਦਾਸ ਦੀਵਾਨ ਨੇ ਮੈਨੂੰ ਸੱਦਕੇ ਕਿਹਾ ਕਿ ਤੂੰ ਮਹਾਰਾਜਾ ਸਾਹਿਬ ਨੂੰ ਕਿਉਂ ਨਾਰਾਜ਼ ਕਰ ਰਿਹਾ ਹੈਂ। ਪਰ ਮੈਂ ਕਿਹਾ ਕਿ ਮੈਂ ਕੋਈ ਗਲਤ ਕੰਮ ਨਹੀਂ ਕਰ ਰਿਹਾ ਕਿਉਂਕਿ ਮਹਾਰਾਜਾ ਸਾਹਿਬ ਨਹੀਂ ਚਾਹੁੰਦੇ ਸਨ ਕਿ ਇਹ ਗੁਰਦੁਆਰਾ ਦੂਖ ਨਿਵਾਰਣ ਇਥੇ ਬਣੇ। ਪਰ ਸਾਨੂੰ ਸਾਰਿਆਂ ਨੂੰ ਇਹ ਜਗ੍ਹਾ 'ਤੇ ਪੂਰਾ ਯਕੀਨ ਸੀ। ਭਰਪੂਰ ਸਿੰਘ ਧਾਲੀਵਾਲ ਜੋ ਕਿ ਸੰਗਰੈਹਣੀ ਦੀ ਬਿਮਾਰੀ ਨਾਲ ਬਿਮਾਰ ਸੀ ਉਹ ਇਥੇ ਦੂੱਖ ਨਿਵਾਰਨ ਸਾਹਿਬ ਤਲਾਅ ਵਿੱਚ ਨਹਾਤਾ ਸੀ, ਓਸਨੂੰ ਵੀ ਯਕੀਨ ਸੀ ਕਿਉਂਕਿ ਓਹ ਇਸ਼ਨਾਨ ਕਰਨ ਮਗਰੋਂ ਬਿਲਕੁਲ ਰਾਜ਼ੀ ਬਾਜ਼ੀ ਹੋ ਗਿਆ ਸੀ। ਮਹਾਰਾਣੀ ਜੀ ਵੀ ਗੁਰਦੁਆਰਾ ਸਾਹਿਬ ਵਿੱਚ ਸ਼ਰਧਾ ਰੱਖਦੇ ਸਨ। ਮੈਂ ਹੋਰ ਦੱਸਦਾ ਹਾਂ ਕਿ ਫਿਰ ਮਹਾਰਾਜਾ ਪਟਿਆਲਾ ਨੇ ਮੈਨੂੰ ਕਿਹਾ ਕਿ ਮਾਮਾ ਜੀ ਮੈਂ ਸੁਣਿਆ ਹੈ ਕਿ ਏਥੇ ਦੂਖ ਨਿਵਾਰਣ ਸਾਹਿਬ ਬਾਜ਼ ਆਉਂਦਾ ਹੈ ਤੇ ਆ ਕੇ ਬੈਠਦਾ ਹੈ। ਭਾਈ ਰਣਧੀਰ ਸਿੰਘ ਨੇ ਪਹਿਲਾਂ ਦਰਸ਼ਨ ਕੀਤੇ ਸਨ। ਮਹਾਰਾਜਾ ਕਹਿਣ ਲੱਗੇ ਕਿ ਮੈਨੂੰ ਵੀ ਦਰਸ਼ਨ ਕਰਾਉ। ਅਸੀਂ ਫਿਰ ਚਲੇ ਗਏ। ਮੱਥਾ ਟੇਕਿਆ। ਮਹਾਰਾਜਾ ਨੇ ਕਿਹਾ ਕਿ ਬਾਜ਼ ਤਾਂ ਕਿਤੇ ਨਜ਼ਰ ਨਹੀਂ ਆਉਂਦਾ। ਮੈਂ ਕਿਹਾ ਕਿ ਅੱਗੇ ਪਰਕਰਮਾ ਕੋਲ ਚਲੋ। ਜਦੋਂ ਅਸੀਂ ਥੋੜ੍ਹਾ ਜਿਹਾ ਅੱਗੇ ਗਏ ਤਾਂ ਮੈਂ ਕਿਹਾ ਕਿ ਔਹ ਦੇਖੋ ਬਾਜ਼ ਬੈਠਾ ਹੈ। ਮਹਾਰਾਜਾ ਕਹਿਣ ਲੱਗੇ ਹਾਂ ਠੀਕ ਹੈ, ਹੈ ਤਾਂ ਬਾਜ਼, ਪਰ ਪੂਰੀ ਤਰ੍ਹਾਂ ਨਜ਼ਰ

ਨਹੀਂ ਆਉਂਦਾ। ਜਦੋਂ ਅਸੀਂ ਤਲਾ ਵੱਲ ਗਏ ਤਾਂ ਬਾਜ਼ ਪੂਰੀ ਤਰ੍ਹਾਂ ਦੇਖਿਆ ਤੇ ਮਹਾਰਾਜਾ ਅੰਦਰ ਸ਼ਰਧਾ ਵਧ ਗਈ। ਅੰਗਰੇਜ਼ ਮੇਜਰ ਮਟਨ ਨੇ ਵੀ ਬਾਜ਼ ਦੇ ਦਰਸ਼ਨ ਕੀਤੇ ਸਨ। ਸਮਝਿਆ ਜਾਂਦਾ ਹੈ ਕਿ ਗੁਰੂ ਕੇ ਬਾਗ ਵੀ ਇਹ ਬਾਜ਼ ਆਉਂਦਾ ਰਿਹਾ ਹੈ।

*ਪ੍ਰਸ਼ਨ : ਸਰਦਾਰ ਪ੍ਰਤਾਪ ਸਿੰਘ ਕੈਰੋਂ ਬਾਰੇ ਦੱਸੋ। ਤੁਹਾਡੇ ਕੀ ਵਿਚਾਰ ਹਨ?*

*ਉੱਤਰ:* ਐਡਮਨਿਸਟਰੇਟਰ ਬਹੁਤ ਚੰਗਾ ਸੀ। ਪਰ ਉਸਨੂੰ ਕਈ ਆਦਮੀ ਗਲਤ ਗਾਈਡ ਕਰਦੇ ਸਨ। ਪਰਤਾਪ ਸਿੰਘ ਬਹੁਤ ਤਕੜਾ ਸੀ, ਬੜੀ ਤੇਜ਼ੀ ਨਾਲ ਕੰਮ ਕਰ ਸਕਦਾ ਸੀ। ਮੈਂ ਕਹਿੰਦਾ ਸਾਂ ਕਿ ਉਸ ਮਗਰ ਸਾਰੀ ਕਮਿਊਨਿਟੀ ਹੋਵੇ। ਉਸ ਨੇ ਮਾਸਟਰ ਤਾਰਾ ਸਿੰਘ ਨੂੰ ਇਸ ਲਈ ਜਿੰਦਾ ਰੱਖਿਆ ਸੀ ਕਿ ਓਹ ਸੈਂਟਰ ਲਈ ਹਊਆ ਬਣਿਆ ਰਹੇ। ਜਦੋਂ ਉਹ ਹਸਪਤਾਲ ਵਿੱਚ ਸਨ ਅਖ਼ੀਰ ਵਿੱਚ ਮੈਂ ਉਸਨੂੰ ਦੋ ਵਾਰ ਮਿਲਣ ਗਿਆ। ਮੈਂ ਜਦੋਂ ਉਹਨਾਂ ਕੋਲ ਗਿਆ ਦੂਸਰੀ ਵਾਰ ਤਾਂ ਮੈਂ ਪੁੱਛਿਆ ਕਿ ਤੁਹਾਡੀ ਸਿਹਤ ਕਿਵੇਂ ਹੈ? ਉਸਨੇ ਕਿਹਾ ਕਿ ਭਾਊ ਸਿਹਤ ਤਾਂ ਐਸੀ ਹੈ ਪਾਸਾ ਲੈ ਕੇ ਦਮ ਚੜ੍ਹ ਜਾਵੇਗਾ। ਮੈਂ ਕਿਹਾ ਕਿ ਆਰਾਮ ਕਰੋ। ਪਰ ਕਹਿਣ ਲੱਗੇ ਨਹੀਂ ਬੈਠ ਜਾਉ। ਕਹਿਣ ਲੱਗੇ ਕਿ ਤੂੰ ਇਹ ਬਹੁਤ ਚੰਗੀ ਗੱਲ ਕਰ ਰਿਹਾ ਹੈ। ਮੈਂ ਸਮਝਿਆ ਨਾ ਕਿ ਕਿਹੜੀ ਗੱਲ ਹੈ। ਕਹਿਣ ਲੱਗੇ ਕਿ ਜਿਹੜੀ ਤੂੰ ਇਹ ਕਨਵੈਨਸ਼ਨ ਕਰ ਰਿਹਾ ਹੈ ਕਿ ਸਾਰੇ ਸਿੱਖ ਇਕੱਠੇ ਹੋ ਜਾਣ। ਬਹੁਤ ਚੰਗੀ ਗੱਲ ਹੈ। ਮੈਂ ਕਿਹਾ ਕਿ ਸਰਦਾਰ ਸਾਹਿਬ ਤੁਸੀਂ ਦਿਲੋਂ ਕਹਿ ਰਹੇ ਹੋ। ਤਾਂ ਕਹਿੰਦੇ ਹਾਂ ਬਿਲਕੁਲ ਦਿਲੋਂ ਕਹਿ ਰਿਹਾਂ ਹਾਂ। ਮੈਂ ਕਿਹਾ ਤੁਸੀਂ ਕੀ ਮੱਦਦ ਕਰੋਗੇ। ਕਹਿਣ ਲੱਗੇ ਮੈਨੂੰ ਰਾਜੀ ਹੋ ਜਾਣ ਦੇ ਮੈਂ ਪੂਰੀ ਮੱਦਦ ਕਰਾਂਗਾ। ਫਿਰ ਕਹਿਣ ਲੱਗੇ ਕਿ ਆਪਣੇ ਆਪਣੇ ਹੁੰਦੇ ਨੇ। ਉਸ ਵੇਲੇ ਉਹ ਚੀਫ ਮਨਿਸਟਰੀ ਤੋਂ ਹੱਟ ਗਏ ਸਨ। ਅਖ਼ੀਰ ਵਿੱਚ ਉਨ੍ਹਾਂ ਦੇ ਖਿਆਲ ਵਿੱਚ ਤਬਦੀਲੀ ਆ ਗਈ ਸੀ। ਜੇ ਉਹ ਜਿਉਂਦੇ ਰਹਿੰਦੇ ਤਾਂ ਪਤਾ ਨਹੀਂ ਕੀ ਪਾਸਾ ਲੈ ਜਾਂਦੇ ਪਰ ਪਰਮਾਤਮਾ ਨੂੰ ਹੋਰ ਕੁਝ ਮਨਜ਼ੂਰ ਸੀ ਓਹ ਮਾਰੇ ਗਏ।

*ਪ੍ਰਸ਼ਨ : ਸਰਦਾਰ ਭੁਪਿੰਦਰ ਸਿੰਘ ਮਾਨ ਬਾਰੇ ਆਪਣੇ ਵਿਚਾਰ ਦੱਸੋ?*

*ਉੱਤਰ:* ਸਰਦਾਰ ਭੁਪਿੰਦਰ ਸਿੰਘ ਮਾਨ ਚਾਹੇ ਪਹਿਲਾਂ ਮੇਰੇ ਬਰਖ਼ਿਲਾਫ਼ ਬੋਲਦਾ ਸੀ ਕਹਿੰਦਾ ਸੀ ਕਿ ਮੈਂ ਅਕਾਲੀਆਂ ਦੇ ਖਿਲਾਫ਼ ਹਾਂ। ਇਹ ਫਿਰ ਮੇਰੀ ਕੈਬਨਿਟ ਵਿੱਚ ਵੀ ਸੀ। ਜਦੋਂ ਨਿਹਾਲ ਸਿੰਘ ਤਕਸ਼ਕ ਪਰਜਾ ਮੰਡਲ ਵਿਚੋਂ ਨਿਕਲ ਕੇ ਮੇਰੇ ਨਾਲ ਆਏ ਹਨ। ਨਿਹਾਲ ਸਿੰਘ ਤਕਸ਼ਕ ਬ੍ਰਿਸ਼ ਭਾਨ ਤੋਂ ਵੱਡਾ ਲੀਡਰ ਸੀ। ਮੈਂ ਜਦੋਂ ਉਸ ਨੂੰ ਮੋਤੀ ਬਾਗ ਹਲਫ਼ ਲੈਣ ਲਈ ਲੈ ਗਿਆ ਤਾਂ ਉਦੋਂ ਸੈਂਟਰ ਵਲੋਂ ਮਨਜ਼ੂਰੀ ਲੈਣੀ ਹੁੰਦੀ ਸੀ। ਮੈਂ ਡਾਕਟਰ ਕਾਟਜੂ ਨਾਲ ਗੱਲ ਕੀਤੀ ਕਿ ਮੈਂ ਤਕਸ਼ਕ ਨੂੰ ਮਨਿਸਟਰ ਲੈਣਾ ਚਾਹੁੰਦਾ ਹਾਂ। ਤਾਂ ਕਾਟਜੂ ਕਹਿਣ ਲੱਗਾ ਕਿ ਤੂੰ ਉਸ ਨੂੰ ਕਿਸ ਦੀ ਜਗ੍ਹਾ ਮਨਿਸਟਰ ਲੈਣਾ ਹੈ। ਮੇਰੇ ਨਾਲ ਸਰਦਾਰ ਦਾਰਾ ਸਿੰਘ ਤੇ ਭੁਪਿੰਦਰ ਸਿੰਘ ਮਾਨ ਸੀ। ਦਾਰਾ ਸਿੰਘ ਹਿਚਕਚਾਂਦਾ ਸੀ। ਝੱਟ ਹੀ ਭੁਪਿੰਦਰ ਸਿੰਘ ਨੇ ਕਿਹਾ, "ਤੁਸੀਂ ਕਹੋ ਕਿ ਭੁਪਿੰਦਰ ਸਿੰਘ ਦੀ ਜਗ੍ਹਾ ਮੈਂ ਮਨਿਸਟਰ ਲੈ ਰਿਹਾ ਹਾਂ। ਮੇਰਾ ਫਿਕਰ ਨਾ ਕਰੋ ਤੁਸੀਂ ਤਕਸ਼ਕ ਨੂੰ ਮੇਰੀ ਜਗ੍ਹਾ ਲੈ ਲਉ।" ਰਾਜ ਪਰਮੁੱਖ ਵੀ ਨਾਲ ਖੜ੍ਹੇ ਸਨ, ਓਹਨਾਂ ਨੇ ਕਿਹਾ ਲਿਖਕੇ ਤਾਂ ਤੁਸੀਂ ਨਹੀਂ ਦਿੱਤਾ। ਭੁਪਿੰਦਰ ਸਿੰਘ ਨੇ ਝੱਟ ਮਹਾਰਾਜਾ ਦਾ ਪੈਨ ਚੁੱਕ ਕੇ ਦਸਤਖਤ ਕਰ ਦਿੱਤੇ। ਮੇਰੇ ਤੇ ਓਸਦਾ ਬੜਾ ਅਸਰ ਹੋਇਆ। ਬਹੁਤ ਹੀ ਵਧੀਆ ਬੁਲਾਰਾ ਸੀ। ਹੁਣ ਤੱਕ ਲੋਕ ਉਸਨੂੰ ਯਾਦ ਕਰਦੇ ਨੇ।

## ਪੰਥ ਪ੍ਰਕਾਸ਼ ਰਤਨ ਸਿੰਘ

*ਪ੍ਰਸ਼ਨ : ਅੱਛਾ ਇਹ ਦੱਸੋ ਕਿ ਤੁਹਾਡੇ ਨਾਨਕੇ ਖੰਨੇ ਕੋਲ ਪਿੰਡ ਭਿੜੀ ਹੈ। ਸੁਣਿਆ ਹੈ ਕਿ ਰਤਨ ਸਿੰਘ ਭੰਗੂ ਦਾ ਬੁਰਜ ਹੈ ਉਹਨਾਂ ਨੇ ਇਥੇ ਹਿਸਟਰੀ ਲਿਖੀ।*

*ਉੱਤਰ:* ਰਤਨ ਸਿੰਘ ਭੰਗੂ ਦਾ ਬੁਰਜ ਜਿਥੇ ਉਸਨੇ ਉਸਦੇ ਅੰਦਰ ਬੈਠਕੇ ਹਿਸਟਰੀ ਲਿਖੀ ਸੀ ਓਹ ਹੁਣ ਪਿਛੇ ਜਿਹੇ ਹੀ ਢਾਹਿਆ ਗਿਆ ਹੈ। ਜਗ੍ਹਾ ਆਪਸ ਵਿੱਚ ਵੰਡੀ ਗਈ ਸੀ। ਰਤਨ ਸਿੰਘ ਦੇ ਮਾਤਾ ਜੀ ਨੂੰ ਹਿਸਟਰੀ ਬਾਰੇ ਕਾਫੀ ਵਾਕਫੀਅਤ ਸੀ। ਰਤਨ ਸਿੰਘ ਜੀ ਨੇ ਪੰਥ ਪ੍ਰਕਾਸ਼ ਲਿਖਿਆ। ਉਸ ਦੀਆਂ ਤਿੰਨ ਕਾਪੀਆਂ ਸਨ। ਮੈਂ ਕਾਫੀ ਕੋਸ਼ਿਸ਼ ਕੀਤੀ ਕਿ ਪਟਿਆਲੇ ਤੋਂ ਵੀ ਲੱਭ ਸਕੇ। ਅਸੀਂ ਮਹਾਰਾਜ ਦੇ ਸਮੇਂ ਅਸਲੀ ਕਾਪੀ ਲੱਭਣ ਦੀ ਕੋਸ਼ਿਸ਼ ਵੀ ਕੀਤੀ। ਮਹਾਰਾਜ ਨੇ ਸਾਨੂੰ ਪੂਰੀ ਤਰ੍ਹਾਂ ਤਾਂ ਦੇਖਣ ਵੀ ਨਹੀਂ ਦਿੱਤਾ ਸ਼ਾਇਦ ਅਸਲੀ ਕਾਪੀ ਪਈ ਹੋਵੇ। ਉਸ ਦੀ ਇੱਕ ਕਾਪੀ ਗਿਆਨੀ ਗੁਰਦਿੱਤ ਸਿੰਘ ਜੀ ਵੀ ਲੈ ਆਏ ਸਨ। ਓਹ ਸ਼ਾਇਦ ਇਸ ਦੀਆਂ ਹੋਰ ਕਾਪੀਆਂ ਕਰਾਉਣਗੇ ਤੇ ਅੱਗੇ ਵੰਡਣਗੇ।

## ਖਲੀਫ਼ਿਆਂ ਦਾ ਹੱਲ

*ਪ੍ਰਸ਼ਨ : ਇਥੇ ਪਟਿਆਲੇ ਜੋ ਖਲੀਫ਼ੇ ਸਨ ਇਹ ਇਥੇ ਕਿਵੇਂ ਤਾਕਤ ਵਿੱਚ ਆਏ ਤੇ ਇਥੇ ਕਿਵੇਂ ਰਹਿੰਦੇ ਸਨ?*

*ਉੱਤਰ:* ਇਹ ਕਾਫੀ ਪੁਰਾਣੀ ਗੱਲ ਹੈ। ਇਹਨਾਂ ਦਾ ਇਥੇ ਕਾਫੀ ਜ਼ੋਰ ਰਿਹਾ ਹੈ। ਇਨ੍ਹਾਂ ਦੇ ਘਰ ਵਿੱਚ ਤਕਰੀਬਨ 50 ਵਰੇ ਵਜ਼ਾਰਤ ਰਹੀ। ਇਹ ਉਸ ਸਮੇਂ ਕਾਫ਼ੀ ਮਾਹਰ ਸਨ। ਇਹ ਸਮਾਣੇ ਦੇ ਰਹਿਣ ਵਾਲੇ ਸਨ ਤੇ ਮਹਾਰਾਜਾ ਕਰਮ ਸਿੰਘ ਦੇ ਸਮੇਂ ਹੀ ਇਥੇ ਆਏ ਸਨ। ਕਾਫੀ ਪੁਰਾਣੀ ਗੱਲ ਹੈ। ਮਹਾਰਾਜਾ ਮਹਿੰਦਰ ਸਿੰਘ ਨੂੰ ਖਲੀਫ਼ਿਆਂ ਨੇ ਜ਼ਹਿਰ ਦੇ ਦਿੱਤੀ ਸੀ। ਇੱਕ ਖਲੀਫ਼ੇ ਨੇ ਕਿਹਾ ਕਿ ਮੈਂ ਹੱਜ ਜਾਣਾ ਹੈ। ਤਾਂ ਮਹਾਰਾਜਾ ਨੇ ਕਹਿ ਦਿੱਤਾ ਕਿ ਮੈਂ ਤੇਰਾ ਹੱਜ ਇਥੇ ਹੀ ਕਰਾ ਦਿਆਂਗਾ। ਕੁਝ ਇਹੋ ਜਿਹੀ ਗੱਲ ਸੀ। ਓਹ ਫਿਰ ਜਦੋਂ ਸ਼ਿਕਾਰ ਗਏ ਸੀ ਤਾਂ ਖਲੀਫ਼ੇ ਨੇ ਸ਼ਰਾਬ ਵਿੱਚ ਕੁਝ ਦੇ ਦਿੱਤਾ ਸੀ। ਇੱਕ ਬਖਸ਼ੀ ਗੰਡਾ ਸਿੰਘ ਵੀ ਨਾਲ ਰਲ ਗਏ ਸਨ। ਇਸ ਤਰ੍ਹਾਂ ਮਹਾਰਾਜਾ ਮੁਹਿੰਦਰ ਸਿੰਘ ਨੂੰ ਜ਼ਹਿਰ ਦੇ ਕੇ ਖਤਮ ਕਰ ਦਿੱਤਾ। ਫਿਰ ਹੌਲੀ ਹੌਲੀ ਖਲੀਫ਼ਿਆਂ ਦੀ ਗਿਰਾਵਟ ਸ਼ੁਰੂ ਹੋ ਗਈ। ਸਰਦਾਰ ਦੇਵਾ ਸਿੰਘ ਕਾਫੀ ਸਿਆਣਾ ਸੀ। ਪੋਲੀਟੀਕਲ ਡਿਪਾਰਟਮੈਂਟ ਵੀ ਉਸ ਤੋਂ ਡਰਦਾ ਸੀ। ਸਰਦਾਰ ਦੇਵਾ ਸਿੰਘ ਨੇ ਹੋਰ ਆਦਮੀ ਮਹਿਕਮਿਆਂ ਵਿੱਚ ਲਿਆ ਕੇ ਖਲੀਫ਼ਿਆਂ ਦਾ ਜ਼ੋਰ ਘਟਾ ਦਿੱਤਾ ਸੀ।

ਪ੍ਰਸ਼ਨ ਕਰਤਾ : ਡਾ. ਕਿਰਪਾਲ ਸਿੰਘ

# XVII
# ਸਰਦਾਰ ਮਿਹਰ ਸਿੰਘ ਦਾ ਬਿਆਨ[1]

*ਪ੍ਰਸ਼ਨ : ਤੁਹਾਡਾ ਜਨਮ ਕਦੋਂ ਹੋਇਆ? ਮੁੱਢਲੇ ਜੀਵਨ ਬਾਰੇ ਵੀ ਜਾਣਕਾਰੀ ਦਿਓ ਅਤੇ ਦੱਸੋ ਕਿ ਕਿਸ ਤਰ੍ਹਾਂ ਸਿਆਸੀ ਲਹਿਰ ਵੱਲ ਕੁੱਦ ਪਏ?*

*ਉੱਤਰ:* ਮੇਰਾ ਜਨਮ ਜਬੋਵਾਲ ਜਿਲ੍ਹਾ ਅੰਮ੍ਰਿਤਸਰ ਵਿੱਚ ਇੱਕ ਛੋਟੇ ਜਹੇ ਜੱਟ ਪਰਿਵਾਰ ਵਿੱਚ ਹੋਇਆ। ਜਦੋਂ ਮੈਂ ਹੋਸ਼ ਸੰਭਾਲੀ ਸਾਡੇ ਪਿੰਡ ਜਬੋਵਾਲ ਦੇ ਬਾਹਰ ਸੰਤ ਗੁਰਬਖਸ਼ ਸਿੰਘ ਜੀ ਆ ਗਏ ਸਨ। ਸੰਤ ਗੁਰਬਖਸ਼ ਸਿੰਘ ਜੈਤੋ ਦੇ ਮੋਰਚੇ ਵਿੱਚੋਂ ਰਿਹਾਅ ਹੋ ਕੇ ਆਏ ਸਨ। ਇਸ ਕਰਕੇ ਮੇਰੇ ਮਨ ਤੇ ਪਹਿਲਾ ਪਰਭਾਵ ਸਿਆਸੀ ਤੌਰ 'ਤੇ ਪਿਆ ਅਤੇ ਮੈਂ ਅਕਾਲੀ ਦਲ ਵਾਲੇ ਪਾਸੇ ਸੋਚਣਾ ਸ਼ੁਰੂ ਕਰ ਦਿੱਤਾ। ਮੇਰੀ ਉਮਰ ਉਸ ਵੇਲੇ ਗਿਆਰਾਂ ਕੁ ਸਾਲ ਦੀ ਸੀ ਤੇ ਮੈਂ ਪੰਜਵੀਂ ਜਮਾਤ ਤੱਕ ਤਾਲੀਮ ਉਥੇ ਹੀ ਲਈ। ਜਬੋਵਾਲ ਬਾਬੇ ਬਕਾਲੇ ਤੋਂ ਬਾਰ੍ਹਾਂ ਤੇਰਾਂ ਮੀਲ ਹੈ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਪਿੰਡ ਵੀ ਬਾਬੇ ਬਕਾਲੇ ਦੇ ਬਹੁਤ ਨੇੜੇ ਸੀ। ਮੈਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਉਹ ਪਹਿਲੀ ਅਲੈਕਸ਼ਨ ਦੇਖੀ ਹੈ ਜਿਸ ਵਿੱਚ ਉਹ ਡਿਸਟ੍ਰਿਕਟ ਬੋਰਡ ਦੇ ਉਮੀਦਵਾਰ ਸਨ।

*ਪ੍ਰਸ਼ਨ : ਇਹ ਕਿਹੜੇ ਸਾਲ ਇਲੈਕਸ਼ਨ ਹੋਈ ਸੀ?*

*ਉੱਤਰ:* ਮੇਰਾ ਖਿਆਲ ਹੈ ਕਿ ਇਹ 1926 ਜਾਂ 27 ਦੇ ਦਰਮਿਆਨ ਸੀ। ਡਿਸਟ੍ਰਿਕਟ ਬੋਰਡ ਵਿੱਚ ਉਹਨਾਂ ਦਾ ਮੁਕਾਬਲਾ ਕਰਤਾਰ ਸਿੰਘ ਦੌਲੋਂ ਨੰਗਲ ਨਾਲ ਸੀ, ਜਿਹੜੇ ਕਿ ਸਾਡੇ ਬਾਬਾ ਬਕਾਲੇ ਹਾਈ ਸਕੂਲ ਦੇ ਸੈਕਟਰੀ ਸਨ। ਸਿਆਸੀ ਤੌਰ 'ਤੇ ਇਹ ਬਹੁਤ ਹੀ ਅਹਿਮੀਅਤ ਵਾਲੀ ਗੱਲ ਸੀ। ਉਸ ਸਮੇਂ ਇੱਕ ਚਾਰ ਉਂਗਲਾਂ ਦਾ ਪਰਚਾ ਵੰਡਿਆ ਗਿਆ ਸੀ। ਦੇਸ਼ ਭਗਤ ਸਰਦਾਰ ਦਰਸ਼ਨ ਸਿੰਘ ਨੂੰ ਵੋਟ ਦਿਓ ਤੇ ਮੈਂ ਲਾਲ ਰੰਗ ਦੀ ਉਹ ਪਰਚੀ ਅੱਜ ਤੱਕ ਸਾਰੀ ਜ਼ਿੰਦਗੀ ਵਿੱਚ ਭੁੱਲ ਨਹੀਂ ਸਕਦਾ।

ਸਾਡੇ ਬਾਬੇ ਬਕਾਲੇ ਵਿੱਚੋਂ 12 ਵੋਟਾਂ ਵਿੱਚੋਂ ਇੱਕ ਵੋਟ ਸਰਦਾਰ ਦਰਸ਼ਨ ਸਿੰਘ ਨੂੰ ਗਈ ਸੀ ਤੇ ਸਾਡੇ ਵੱਡੇ ਖਾਨਦਾਨ ਵਿੱਚੋਂ ਚੰਗੇ ਮਾਸਟਰ ਠਾਕਰ ਸਿੰਘ ਜੀ ਸਨ ਜਿਹਨਾਂ ਨੇ ਇਹ ਆਪਣੀ ਸਿੰਗਲ ਵੋਟ ਸੈਕਟਰੀ ਦੀ ਪਰਵਾਹ ਕੀਤੇ ਬਗੈਰ ਐਕਜ਼ੈਕਟਿਵ ਕੌਂਸਿਲ ਦੀ ਪਰਵਾਹ ਬਗੈਰ ਇਹ ਕਹਿ ਕੇ ਵੋਟ ਦਿੱਤੀ ਸੀ ਕਿ ਮੈਂ ਦੇਸ਼ ਭਗਤ ਆਦਮੀ ਨੂੰ ਵੋਟ ਦੇਣੀ ਹੈ ਤੇ ਦੂਸਰੇ ਨੂੰ ਨਹੀਂ। ਜਿਸ ਬਾਰੇ ਖਿਆਲ ਮੇਰਾ ਇਹ ਹੈ ਕਿ ਸ਼ਾਇਦ ਸਰਦਾਰ ਕਰਤਾਰ ਸਿੰਘ ਜਿੱਤੇ ਸਨ ਲੇਕਿਨ ਉਸਦਾ ਪਰਭਾਵ ਸਾਡੇ ਮਨ ਤੇ ਕੁਦਰਤੀ ਤੌਰ 'ਤੇ ਪੈਣਾ ਸੀ ਤੇ ਉਹ ਪਿਆ ਤੇ ਅਸੀਂ ਇਹ ਸਮਝ ਲਿਆ ਕਿ ਵੱਡੀ ਚੀਜ਼ ਦੇਸ਼-ਭਗਤੀ ਹੈ, ਕੌਮ ਭਗਤੀ ਹੈ। ਅਕਾਲੀ ਦਲ ਦਾ ਪਰਭਾਵ ਉਸ ਸਮੇਂ ਨਗਰਾਂ ਉਤੇ ਪੈਣਾ ਸ਼ੁਰੂ ਹੋ ਗਿਆ ਸੀ।

---

1. ਸਾਬਕਾ ਐਮ.ਐਲ.ਏ. ਕੁਰੂਕਸ਼ੇਤਰ

ਭਾਵੇਂ ਨਗਰਾਂ ਵਿੱਚ ਉਸ ਸਮੇਂ ਤਿਆਰ ਬਰ ਤਿਆਰ ਸਿੱਖ ਬੜੇ ਘੱਟ ਸਨ। ਸਾਡੇ ਨਗਰ ਵਿੱਚ ਮੁਸ਼ਕਲ ਨਾਲ ਕਿਪ੍ਰਾਨਧਾਰੀ ਆਦਮੀ ਦੋ ਸਨ। ਲੇਕਿਨ ਸਿੱਖੀ ਦਾ ਪਰਭਾਵ ਲੋਕਾਂ ਦੇ ਮਨ ਤੇ ਅੱਜ ਨਾਲੋਂ ਜ਼ਿਆਦਾ ਸੀ। ਲੋਕਾਂ ਦੇ ਦਿਲਾਂ ਵਿੱਚ ਸਿੱਖੀ ਲਈ ਸ਼ਰਧਾ, ਸਿੱਖੀ ਨਾਲ ਪਿਆਰ ਉਸ ਸਮੇਂ ਅੱਜ ਨਾਲੋਂ ਜ਼ਿਆਦਾ ਸੀ ਤੇ ਕੁਰਬਾਨੀ ਦਾ ਮਾਦਾ ਅੱਜ ਨਾਲੋਂ ਸਿੱਖਾਂ ਵਿੱਚ ਜ਼ਿਆਦਾ ਸੀ।

ਮੈਂ ਸਮਝਦਾ ਹਾਂ ਕਿ ਜੇ ਉਸ ਸਮੇਂ ਸਿੱਖੀ ਬਾਰੇ ਸੋਚਿਆ ਜਾਵੇ ਤਾਂ ਇਹ ਸਾਫ਼ ਜ਼ਾਹਰ ਹੈ ਕਿ ਉਸ ਸਮੇਂ ਦੀ ਸਿੱਖੀ ਵਿੱਚ ਤਿਆਗ ਦੀ ਭਾਵਨਾ ਜ਼ਿਆਦਾ ਸੀ।

*ਪ੍ਰਸ਼ਨ : ਤੁਸੀਂ ਮਿਸ਼ਨਰੀ ਕਾਲਿਜ ਵਿੱਚ ਕਿਹੜੇ ਸਾਲ ਗਏ? ਉਥੇ ਕੀ ਪਰਭਾਵ ਪਏ?*

*ਉੱਤਰ:* ਮਿਸ਼ਨਰੀ ਕਾਲਿਜ ਵਿੱਚ ਮੈਂ ਬਹੁਤ ਪਿੱਛੋਂ ਆਇਆ ਹਾਂ। ਮਿਸ਼ਨਰੀ ਕਾਲਜ ਵਿੱਚ ਲਿਆਉਣ ਵਾਲੇ ਮੈਨੂੰ ਪ੍ਰੋਫੈਸਰ ਗੰਗਾ ਸਿੰਘ ਸਨ। ਪ੍ਰੋਫੈਸਰ ਗੰਗਾ ਸਿੰਘ ਜੀ ਨੇ ਕਲਕੱਤੇ ਮੈਨੂੰ ਇੱਕ ਦਫ਼ਾ ਬੋਲਦੇ ਸੁਣਿਆ ਸੀ ਔਰ ਉਹਨਾਂ ਨੇ ਮੈਨੂੰ ਇਹ ਖਾਹਸ਼ ਜ਼ਾਹਰ ਕੀਤੀ ਕਿ ਤੈਨੂੰ ਮਿਸ਼ਨਰੀ ਕਾਲਿਜ ਆਉਣਾ ਚਾਹੀਦਾ ਹੈ।

1940 ਵਿੱਚ ਜਦੋਂ ਮੈਂ ਬੰਗਾਲ ਵਿੱਚੋਂ ਜਲਾਵਤਨ ਹੋਣ ਤੋਂ ਬਾਅਦ ਆਇਆ ਤਾਂ ਉਥੇ ਭੁੱਖ ਹੜਤਾਲ ਕਾਰਣ ਮੇਰੀ ਸਿਹਤ ਬਹੁਤ ਖਰਾਬ ਸੀ ਔਰ ਦਰਬਾਰ ਸਾਹਿਬ ਦੀ ਪਰਕਰਮਾ ਵਿੱਚ ਆਉਦਿਆਂ ਮੈਂ ਬੇਹੋਸ਼ ਹੋ ਕੇ ਡਿਗ ਪਿਆ। ਉਸ ਸਮੇਂ ਮਾਸਟਰ ਤਾਰਾ ਸਿੰਘ ਜੀ ਤੇ ਪ੍ਰੋਫੈਸਰ ਗੰਗਾ ਸਿੰਘ ਜੀ ਦੇ ਆਦਮੀ ਹੀ ਸਾਡੇ ਨਾਲ ਸਨ। ਉਹਨਾਂ ਨੇ ਚੁੱਕ ਕੇ ਮੈਨੂੰ ਹਸਪਤਾਲ ਪੁਚਾਇਆ ਸੀ ਅਤੇ ਬਾਦ ਵਿੱਚ ਮੈਨੂੰ ਮਿਸ਼ਨਰੀ ਕਾਲਿਜ ਵਿੱਚ ਰੱਖ ਲਿਆ ਤੇ ਇਸ ਆਸ਼ੇ ਨਾਲ ਰੱਖ ਲਿਆ ਕਿ ਇੱਕ ਤਾਂ ਇਸ ਦੇ ਬੋਲਣ ਵਿੱਚ ਪਾਲਸ਼ ਆ ਜਾਏਗਾ ਤੇ ਦੂਸਰੇ ਇਸ ਦੀ ਸਿਹਤ ਸੁਧਰ ਜਾਏਗੀ। ਵਰਨਾ ਹੋ ਸਕਦਾ ਸੀ ਕਿ 1940 ਵਿੱਚ ਹੀ ਮੈਨੂੰ ਫੜਕੇ ਅੰਦਰ ਦੇ ਦਿੰਦੇ ਮੈਂ ਕਾਫੀ ਅਰਸਾ ਜੇਲ੍ਹ ਵਿੱਚ ਹੀ ਰਹਿੰਦਾ।

*ਪ੍ਰਸ਼ਨ : ਤੁਸੀਂ ਸਿਆਸੀ ਮੈਦਾਨ ਵਿੱਚ ਕਿਹੜੇ ਸਾਲ ਤੇ ਕਿਸ ਤਰ੍ਹਾਂ ਆਏ?*

*ਉੱਤਰ:* ਅਸਲ ਵਿੱਚ ਤਾਂ ਮੈਂ ਸਿਆਸੀ ਮੈਦਾਨ ਵਿੱਚ 1935-36 ਵਿੱਚ ਆਇਆ। ਬਚਪਨ ਤੋਂ ਬਾਅਦ ਮੈਂ ਸੰਤ ਤੇਜਾ ਸਿੰਘ ਹੁਰਾਂ ਨਾਲ ਸਾਧੂ ਹੋ ਕੇ ਚਲਿਆ ਗਿਆ ਸੀ। ਸੰਤ ਤੇਜਾ ਸਿੰਘ ਜੀ ਡਬਲ ਐਮ.ਏ. ਸਨ ਤੇ ਇਹ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਵੱਡੇ ਸੇਵਕਾਂ ਵਿੱਚੋਂ ਸਨ ਅਤੇ ਸੰਤ ਜੀ ਮਹਾਰਾਜ ਨੇ ਉਹਨਾਂ ਦੀ ਡਿਊਟੀ ਜਿਥੇ ਪਹਿਲੀ ਵਾਰ ਇੰਗਲੈਂਡ ਵਿੱਚ ਪੜ੍ਹਨ ਉਤੇ ਲਾਈ ਉਥੇ ਉਹਨਾਂ ਨੇ ਜੋ ਸਭ ਤੋਂ ਵੱਡੀ ਸੇਵਾ ਹਿੰਦੁਸਤਾਨ ਵਿੱਚੋਂ ਬਾਹਰ ਜਾ ਕੇ ਕੀਤੀ ਉਹ ਇਹ ਸੀ ਕਿ ਇੰਗਲੈਂਡ ਵੈਨਕੂਵਰ ਔਰ ਦੂਸਰੇ ਅਸਥਾਨਾਂ ਤੇ ਗੁਰੂ ਅਸਥਾਨ ਕਾਇਮ ਕੀਤੇ ਅਤੇ ਯੂਰਪ ਵਿੱਚ ਪਹਿਲੀ ਵਾਰ ਲੋਕਾਂ ਨੂੰ ਦੱਸਿਆ ਕਿ ਗੁਰਦੁਆਰਿਆਂ ਦੀ ਕੀ ਲੋੜ ਹੈ? ਗੁਰੂ ਅਸਥਾਨ ਕਾਇਮ ਕਰਨੇ, ਸਭਾ ਕਾਇਮ ਕਰਨੀ ਤੇ ਗ਼ਦਰ ਪਾਰਟੀ ਵਿੱਚ ਸਿੱਖ ਮਾਦੇ ਨੂੰ ਪੈਦਾ ਕਰਨਾ ਇਹ ਕੰਮ ਸੰਤ ਤੇਜਾ ਸਿੰਘ ਹੁਰਾਂ ਦਾ ਹੀ ਸੀ ਜੋ ਮੈਂ ਸਮਝਦਾ ਹਾਂ ਕਿ ਬਹੁਤ ਮਹਾਨਤਾ ਰੱਖਦਾ ਹੈ।

*ਪ੍ਰਸ਼ਨ : ਤੁਸੀਂ ਧਰਮ ਆਨੰਤ ਸਿੰਘ ਜੀ ਨੂੰ ਜਾਣਦੇ ਹੋਵੋਗੇ ਕਿਉਂਕਿ ਉਹ ਮਿਸ਼ਨਰੀ ਕਾਲਜ ਦੇ ਕੋਲ ਹੀ ਰਹਿੰਦੇ ਸਨ। ਉਹਨਾਂ ਬਾਰੇ ਵੀ ਦੱਸੋ।*

*ਉੱਤਰ:* ਜਿਸ ਸਮੇਂ ਮੈਂ ਮਿਸ਼ਨਰੀ ਕਾਲਜ ਗਿਆ ਉਸ ਸਮੇਂ ਧਰਮ ਆਨੰਤ ਸਿੰਘ ਜੀ ਮਿਸ਼ਨਰੀ ਕਾਲਜ ਦੇ ਕੋਲ ਨਹੀਂ ਰਹਿੰਦੇ ਸਨ। ਕਿਤੇ ਦੂਰ ਰਹਿੰਦੇ ਸਨ ਲੇਕਿਨ ਮੈਂ

ਉਹਨਾਂ ਦਾ ਨਾਮ ਜ਼ਰੂਰ ਸੁਣਿਆ ਸੀ ਉਹ ਉਸ ਤੋਂ ਪਿਛੋਂ ਮਿਸ਼ਨਰੀ ਕਾਲਜ ਵੀ ਸਨ। ਇਸ ਦਾ ਮੈਨੂੰ ਜ਼ਰੂਰ ਪਤਾ ਹੈ।

*ਪ੍ਰਸ਼ਨ : ਅੱਗੇ ਫਿਰ ਤੁਸੀਂ ਸੰਤ ਤੇਜਾ ਸਿੰਘ ਬਾਰੇ ਦੱਸੋ? ਤੁਸੀਂ ਉਹਨਾਂ ਨਾਲ ਸੀ?*

*ਉੱਤਰ:* ਮੈਂ ਜਦੋਂ ਸੰਤ ਤੇਜਾ ਸਿੰਘ ਦੇ ਨਾਲ ਆਇਆ ਤਾਂ ਉਹਨਾਂ ਨੇ ਮੈਨੂੰ ਵੇਦਾਂ, ਆਦਿ ਗੁਰੂ ਗ੍ਰੰਥ ਤੇ ਦਸਮ ਗ੍ਰੰਥ ਤੇ ਹੋਰ ਸਿੱਖ ਇਤਿਹਾਸ ਬਾਰੇ ਜਾਣਕਾਰੀ ਦੇਣ ਲਈ ਪੂਰਾ ਯਤਨ ਕੀਤਾ।

ਗਿਆਨੀ ਹਰਚਰਨ ਸਿੰਘ ਜੀ ਇੱਕ ਬਹੁਤ ਵੱਡੇ ਵਿਦਵਾਨ ਸਨ। ਉਹ ਤਲਵੰਡੀ ਸਾਬੋ ਦਮਦਮੇ ਸਨ। ਉਹਨਾਂ ਕੋਲੋਂ ਵੀ ਗਿਆਨ - ਜਾਣਕਾਰੀ ਪਰਾਪਤ ਕੀਤੀ। ਬਾਅਦ ਵਿੱਚ ਭਾਵੇਂ ਹਜ਼ੂਰ ਸਾਹਿਬ ਮੈਂ ਗਿਆਨੀ ਰਾਮ ਸਿੰਘ ਜੀ ਸੂਰਮੇ ਹੁਰਾਂ ਕੋਲੋਂ ਵੀ ਅੱਖਰ ਸੁਣੇ ਸਨ ਲੇਕਿਨ ਸੰਤ ਤੇਜਾ ਸਿੰਘ ਜੀ ਨੇ ਹੀ ਮੇਰੀ ਤਾਲੀਮ ਦਾ ਇੰਤਜਾਮ ਕੀਤਾ।

ਜਿਥੇ ਮੈਂ ਸੰਤ ਤੇਜਾ ਸਿੰਘ ਜੀ ਕੋਲੋਂ ਧਾਰਮਿਕ ਵਿਦਿਆ ਪਰਾਪਤ ਕੀਤੀ ਉਥੇ ਮੇਰੇ ਉਤੇ ਪੁਲੀਟੀਕਲ ਅਸਰ ਵੀ ਪਿਆ। ਸੰਤ ਤੇਜਾ ਸਿੰਘ ਜੀ ਦਾ ਸਹਿਯੋਗ ਮਾਸਟਰ ਤਾਰਾ ਸਿੰਘ ਜੀ ਨਾਲ ਸੀ। ਉਹ ਸਿਆਸੀ ਤੌਰ ਤੇ ਭਾਵੇਂ ਨਹੀਂ ਪਰ ਗੁਰਪੁਰਬ ਦੇ ਸਮੇਂ ਅਸੀਂ ਨਨਕਾਣੇ ਸਾਹਿਬ ਜਾਂਦੇ। ਅੰਮ੍ਰਿਤ ਪਰਚਾਰ ਦੀ ਡਿਊਟੀ ਸਾਡੇ ਜੱਥੇ ਦੇ ਜ਼ੁੰਮੇ ਹੁੰਦੀ ਸੀ ਤੇ ਮੈਂ ਉਸ ਸਮੇਂ ਪੰਜ ਪਿਆਰਿਆਂ ਵਿੱਚ ਹਿੱਸਾ ਵੀ ਲੈਂਦਾ ਰਿਹਾ ਹਾਂ। ਨਾਲ ਹੀ ਸਿਆਸੀ ਤੌਰ ਤੇ ਪਰਭਾਵ ਪੈਣਾ ਕੁਦਰਤੀ ਗੱਲ ਸੀ। ਮੈਂ ਸੰਤ ਤੇਜਾ ਸਿੰਘ ਜੀ ਦੇ ਨਾਲ ਹੀ ਸਾਂ ਜਦੋਂ 1936-37 ਵਿੱਚ ਸ਼ਹੀਦ ਗੰਜ ਸਿੰਘਣੀਆਂ ਦਾ ਮੋਰਚਾ ਲੱਗਿਆ। ਜਿਸ ਦੀ ਜ਼ਿੰਮੇਦਾਰੀ ਸ. ਅਵਤਾਰ ਸਿੰਘ ਨੂੰ ਸੌਂਪੀ ਗਈ। ਗੁੱਜਰਾਂਵਾਲਾ ਵਿਖੇ ਉਹ ਸਿੱਖੀ ਦਾ ਦਿਲ ਤੇ ਦਿਮਾਗ ਸਮਝੇ ਜਾਂਦੇ ਸਨ। ਉਹ ਬਾਰ-ਐਟ ਲਾਅ ਵੀ ਸਨ।

ਉਹਨਾਂ ਦੇ ਗੁਜਰਾਂਵਾਲੇ ਹੁੰਦਿਆਂ ਕੋਈ ਵੀ ਆਦਮੀ ਉਹਨਾਂ ਦੇ ਪ੍ਰਭਾਵ ਤੋਂ ਵੰਚਿਤ ਨਹੀਂ ਰਹਿੰਦਾ ਸੀ। ਜਦੋਂ ਸਰਦਾਰ ਅਵਤਾਰ ਸਿੰਘ ਜੀ ਨੇ ਮੇਰੇ ਕੋਲ ਮੋਰਚੇ ਦਾ ਜ਼ਿਕਰ ਕੀਤਾ। ਮੈਂ ਸਾਧੂ ਹੁੰਦਿਆਂ ਵੀ ਮੋਰਚੇ ਵਿੱਚ ਜਾਣ ਦਾ ਵਿਚਾਰ ਬਣਾ ਲਿਆ ਸੀ।

## ਸ਼ਹੀਦ ਗੰਜ ਦਾ ਮੋਰਚਾ

*ਪ੍ਰਸ਼ਨ : ਉਹਨਾਂ ਦਾ ਸ਼ਹੀਦ ਗੰਜ ਮੋਰਚੇ ਵਿੱਚ ਕੀ ਰੋਲ ਸੀ? ਜਿਸ ਦਾ ਜ਼ਿਕਰ ਉਹਨਾਂ ਨੇ ਤੁਹਾਡੇ ਕੋਲ ਕੀਤਾ?*

*ਉੱਤਰ:* ਮਾਸਟਰ ਤਾਰਾ ਸਿੰਘ ਜੀ ਨੇ ਉਹਨਾਂ ਦੀ ਡਿਊਟੀ ਲਿਖ ਕੇ ਲਾਈ ਸੀ ਕਿ ਕਿਸ ਜੱਥੇ ਨੇ ਅੰਦਰਲਾ ਇੰਤਜਾਮ ਸੰਭਾਲਣਾ ਹੈ, ਮਸਜਿਦ ਸ਼ਹੀਦ ਗੰਜ ਨੂੰ ਢਾਹੁਣਾ ਹੈ ਔਰ ਸਾਰੇ ਦੀ ਸਾਰੀ ਕਮਾਂਡ ਨੂੰ ਸੰਭਾਲਣਾ ਹੈ ਤੇ ਫਿਰ ਪਹਿਰੇਦਾਰੀ ਰੱਖਣੀ ਹੈ ਤੇ ਉਸ ਮੋਰਚੇ ਨੂੰ ਕਾਮਯਾਬ ਬਨਾਣਾ ਹੈ। ਇਹ ਸਾਰੀ ਜ਼ੁੰਮੇਵਾਰੀ ਸਰਦਾਰ ਅਵਤਾਰ ਸਿੰਘ ਹੁਰਾਂ ਕੋਲ ਸੀ।

ਇਸ ਸਾਰੇ ਕਾਰਜ ਲਈ ਉਹਨਾਂ ਨੇ 250 ਆਦਮੀਆਂ ਦਾ ਜੱਥਾ ਗੁਜਰਾਂਵਾਲੇ ਤੋਂ ਲਿਆਂਦਾ ਸੀ। ਉਸ ਵਿੱਚ ਸਰਦਾਰ ਧਿਆਨ ਸਿੰਘ ਝਟਕਈ ਅਤੇ ਹੋਰ ਵੀ ਸੱਜਣ ਸਨ। ਸੰਤ ਹਜ਼ਾਰਾ ਸਿੰਘ ਜੋ ਪਿਛੇ ਆ ਕੇ ਪੈਪਸੂ ਰਹੇ ਤੇ ਜਿਹਨਾਂ ਦਾ ਦਿਹਾਂਤ ਸਨੌਰ ਹੋਇਆ, ਉਹ ਤੇਜਾ ਸਿੰਘ ਜੀ ਵੀ ਉਸ ਸਮੇਂ ਗੁਜਰਾਂਵਾਲੇ ਤੋਂ ਮੋਰਚੇ ਵਿੱਚ ਆਏ ਸਨ। ਮੈਂ ਉਹਨਾਂ ਤਿੰਨ ਬੰਦਿਆਂ ਵਿੱਚੋਂ ਸੀ ਜਿਹਨਾਂ ਨੇ ਪਰਣ ਕੀਤਾ ਸੀ ਕਿ ਜਿੰਨਾ ਚਿਰ ਮਸਜਿਦ ਢਹਿ

ਨਹੀਂ ਜਾਂਦੀ ਉਨ੍ਹਾਂ ਨੇ ਰੋਟੀ ਨਹੀਂ ਖਾਣੀ। ਕਿਉਂਕਿ ਡਿਪਟੀ ਕਮਿਸ਼ਨਰ ਵੱਲੋਂ ਸੁਨੇਹਾ ਆਇਆ ਸੀ ਕਿ ਜੇ ਤੁਸੀਂ ਸੋਮਵਾਰ ਤੋਂ ਪਹਿਲਾਂ ਇਸ ਨੂੰ ਨਾ ਗਿਰਾ ਸਕੇ ਤਾਂ ਹਾਈ ਕੋਰਟ ਵਿੱਚੋਂ ਸਟੇਅ ਦਾ ਹੁਕਮ ਆ ਸਕਦਾ ਹੈ।

ਚੁਨਾਂਚਿ 48 ਘੰਟਿਆਂ ਦੇ ਅੰਦਰ ਉਸਦਾ ਗਿਰਾਨਾ ਜਰੂਰੀ ਸੀ। ਦੂਸਰਾ ਇੱਕ ਤਾਂ ਸੰਤ ਹਜ਼ਾਰਾ ਸਿੰਘ ਜੀ ਸਨ। ਇੱਕ ਗੁਜਰਾਂਵਾਲੇ ਦੇ ਕੋਈ ਮਿਸਤਰੀ ਸਨ। ਉਹਨਾਂ ਦਾ ਨਾਮ ਮੈਂ ਭੁੱਲ ਗਿਆ ਕਿਉਂਕਿ ਕਾਫੀ ਟਾਈਮ ਹੋ ਗਿਆ ਹੈ। ਢਾਈ ਸੌ ਆਦਮੀ ਸਨ ਜੋ ਦਿਨ ਰਾਤ ਇਸ ਮੋਰਚੇ ਵਿੱਚ ਕੰਮ ਕਰਦੇ ਰਹੇ।

ਇਸ ਸਮੇਂ ਸਾਡੇ ਮੋਰਚੇ ਨੂੰ ਦਾਦ (ਥਾਪੀ) ਦੇਣ ਲਈ ਸਰਦਾਰ ਮੰਗਲ ਸਿੰਘ ਗਿੱਲ ਜੋ ਕਿ ਸੈਂਟਰਲ ਅਸੈਂਬਲੀ ਦੇ ਮੈਂਬਰ ਸਨ ਤੇ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਸਰਦਾਰ ਪਰਤਾਪ ਸਿੰਘ ਤੇ ਉਸ ਸਮੇਂ ਦੇ ਲੋਕਲ ਕਮੇਟੀ ਪਰਧਾਨ ਤਾਰਾ ਸਿੰਘ ਜੀ ਠੇਠਰ ਵੀ ਸਮੇਂ ਸਮੇਂ ਸਾਡੀ ਸਰਪਰਸਤੀ ਕਰਨ ਲਈ ਉਥੇ ਆਉਂਦੇ ਸਨ। ਉਹ ਲਾਹੌਰ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਧਾਨ ਸਨ ਤੇ ਗਿਆਨੀ ਮਹਿੰਦਰ ਸਿੰਘ ਜੀ ਜਿਹੜੇ ਸ਼ਰੋਮਣੀ ਕਮੇਟੀ ਦੇ ਅੱਜ ਕੱਲ੍ਹ ਸੈਕਟਰੀ ਨੇ ਇਹ ਉਨੀ ਦਿਨੀਂ ਗੁਰਦੁਆਰਾ ਪਰਬੰਧਕ ਕਮੇਟੀ ਦੇ ਮੈਨੇਜਰ ਸਨ ਔਰ ਇਹੀ ਉਥੇ ਇੰਤਜ਼ਾਮ ਕਰਾਂਦੇ ਸਨ।

ਇਹਨਾਂ ਰਘਬੀਰ ਸਿੰਘ ਪੰਜ ਹਜਾਰੀ ਜੋ ਪਿਛੇ ਪਾਰਲੀਮੈਂਟ ਮੈਂਬਰ ਵੀ ਰਹੇ ਹਨ ਉਹ ਵੀ ਉਨੀਂ ਦਿਨੀ ਮੁੱਖ ਸੇਵਕਾਂ ਵਿੱਚੋਂ ਰਹੇ ਹਨ। ਇਸ ਤਰ੍ਹਾਂ ਤੀਸਰੇ ਦਿਨ ਮਸਜਿਦ ਢਾਹ ਦਿੱਤੀ ਗਈ ਤੇ ਬਾਅਦ ਵਿੱਚ ਹਾਈ ਕੋਰਟ ਨੇ ਫ਼ੈਸਲਾ ਸਿੱਖਾਂ ਦੇ ਹੱਕ ਵਿੱਚ ਦੇ ਦਿੱਤਾ ਸੀ।

*ਪ੍ਰਸ਼ਨ : ਇਸ ਨੂੰ ਸ਼ਹੀਦ ਗੰਜ ਸਿੰਘਣੀਆਂ ਕਿਉਂ ਕਹਿੰਦੇ ਸਨ?*

*ਉੱਤਰ:* ਇਸ ਵਾਸਤੇ ਕਹਿੰਦੇ ਹਨ ਕਿ ਮੀਰ ਮੰਨੂ ਸਮੇਂ ਸਿੱਖ ਬੀਬੀਆਂ ਨੇ ਸਵਾ ਸਵਾ ਮਣ ਪੀਸਣ ਇਥੇ ਪੀਸਿਆ। ਬੱਚਿਆਂ ਦੇ ਟੋਟੇ ਕਰਕੇ ਗਲਾਂ ਵਿੱਚ ਹਾਰ ਪਾਏ ਗਏ। ਖੰਨੇ ਖੰਨੇ ਰੋਟੀ ਉਤੇ ਗੁਜ਼ਾਰਾ ਕੀਤਾ ਗਿਆ। ਚੱਕੀਆਂ ਪੀਸੀਆਂ ਗਈਆਂ। ਇਸ ਅਸਥਾਨ ਉਤੇ ਸਿੱਖ ਬੱਚੀਆਂ ਨੇ ਬੇਮਿਸਾਲ ਕੁਰਬਾਨੀਆਂ ਕੀਤੀਆਂ। ਇਸ ਲਈ ਇਸ ਦਾ ਨਾਮ ਸ਼ਹੀਦ ਗੰਜ ਸਿੰਘਣੀਆਂ ਦਾ ਨਾਮ ਦਿੱਤਾ ਗਿਆ।

ਮੈਂ ਸਮਝਦਾ ਹਾਂ ਕਿ ਇਸ ਅਸਥਾਨ ਨਾਲ ਸਿੱਖਾਂ ਦੇ ਇਤਿਹਾਸ ਦਾ ਨਹੁੰ, ਖੂਨ ਦਾ ਸਬੰਧ ਹੈ। ਜਦੋਂ ਸ਼ਹੀਦ ਗੰਜ ਸਿੰਘਣੀਆਂ ਦਾ ਨਾਮ ਆਉਂਦਾ ਹੈ ਲੋਕਾਂ ਵਿੱਚ ਕੁਰਬਾਨੀ ਦੇਣ ਲਈ ਜੋਸ਼ ਪੈਦਾ ਹੁੰਦਾ ਹੈ। ਸਿੰਘ ਬੱਚਿਆਂ ਵਿੱਚ ਸਿੱਖ ਜਜ਼ਬਾ ਜਾਗਦਾ ਹੈ ਅਤੇ ਲੋਕਾਂ ਵਿੱਚ ਮਰ ਮਿਟਣ ਲਈ ਨਵਾਂ ਸੁਆਦ ਆਉਂਦਾ ਹੈ ਤੇ ਸਿੱਖੀ ਲਈ ਪਿਆਰ ਉਪਜਦਾ ਹੈ।

## 1937 ਦੀ ਇਲੈਕਸ਼ਨ

*ਪ੍ਰਸ਼ਨ : ਫਿਰ ਇਸ ਤੋਂ ਬਾਅਦ ਕੀ ਹੋਇਆ ਇਸ ਬਾਰੇ ਦੱਸੋ?*

*ਉੱਤਰ:* ਇਸ ਤੋਂ ਪਿੱਛੋਂ ਇਲੈਕਸ਼ਨ 1937 ਦੀ ਆ ਗਈ। ਮੈਂ ਉਹਨਾਂ ਦਿਨਾਂ ਵਿੱਚ ਸੰਤ ਤੇਜਾ ਸਿੰਘ ਜੀ ਦੇ ਬਣਾਏ ਹੋਏ ਅਸਥਾਨ ਸੰਤ ਅਤਰ ਸਿੰਘ ਜੀ ਮਹਾਰਾਜ ਜੀ ਦੇ ਤੱਪ ਅਸਥਾਨ (ਤਪਆਣੇ ਕਰੋਰੇ ਸਾਹਿਬ ਜਿਲ੍ਹਾ ਰਾਵਲ ਪਿੰਡੀ ਵਿੱਚ) ਸਾਂ।

ਉਹ ਸਾਲ ਇਲੈਕਸ਼ਨਜ਼ ਦਾ ਸੀ। ਹਰਨਾਮ ਸਿੰਘ ਜਿਹਨਾਂ ਨੂੰ ਝੱਲਾ ਕਹਿੰਦੇ ਸਨ, ਦੀ ਇਲੈਕਸ਼ਨ ਦੇ ਇੰਚਾਰਜ ਗਿਆਨੀ ਗੁਰਮੁੱਖ ਸਿੰਘ ਮੁਸਾਫਰ ਜੀ ਸਨ। ਇਹ ਮਾਸਟਰ

ਤਾਰਾ ਸਿੰਘ ਤੇ ਚੌਧਰੀ ਜੈ ਸਿੰਘ ਜਿਹੜੇ ਕਿ ਸਰਦਾਰ ਮੁਬਾਰਕ ਸਿੰਘ ਦੇ ਪਿਤਾ ਸਨ, ਇਹ ਤਿੰਨੇ ਗੁੱਜਰਖਾਨ ਤੋਂ ਸਾਡੇ ਡੇਰੇ ਗਏ ਸਨ। ਇਹਨਾਂ ਨੇ ਜਾ ਕੇ ਕਿਹਾ ਕਿ ਪੰਥ ਨੂੰ ਤੇਰੀ ਲੋੜ ਹੈ ਤੇ ਮੈਂ ਪੰਥ ਦੇ ਨਾਮ ਦੀ ਅਪੀਲ ਤੇ ਪਹਿਲੀ ਵਾਰੀ ਇਸ ਇਲੈਕਸ਼ਨ ਵਿੱਚ ਕੁੱਦਿਆ। ਹਾਲਾਂ ਕਿ ਮੈਨੂੰ ਪਤਾ ਸੀ ਮੈਨੂੰ ਸਾਧੂ ਦੇ ਤੌਰ ਤੇ ਨੁਕਸਾਨ ਹੋਵੇਗਾ।

ਮੈਨੂੰ ਪੂਜਾ ਕਰਾਉਣ ਵਿੱਚ ਲੋਕਾਂ ਤੋਂ ਮੱਥਾ ਟਿਕਾਉਣ ਵਿੱਚ ਇਹ ਸਾਰੀਆਂ ਪਾਰਟੀਆਂ ਇੱਕੋ ਜਿਹੀਆਂ ਸਨ ਲੇਕਿਨ ਜਦੋਂ ਮੈਂ ਇਸ ਪਾਸੇ ਜਾਣਾ ਹੈ ਮੈਨੂੰ ਯਕੀਨ ਸੀ ਕਿ ਮੇਰੀ ਪਰਵਿਰਤੀ ਘਟੇਗੀ। ਲੇਕਿਨ ਗੁਰੂ ਪੰਥ ਦੇ ਨਾਮ ਉਤੇ ਆਪਣੀ ਪ੍ਰਵਿਰਤੀ ਨੂੰ ਅਣਗੌਲਿਆ ਕਰ ਦੇਣਾ ਮੈਂ ਸਮਝਦਾ ਹਾਂ ਕਿ ਸਿੱਖ ਦਾ ਇਹ ਪਹਿਲਾ ਧਰਮ ਹੈ।

ਮੈਂ ਸਰਦਾਰ ਹਰਨਾਮ ਸਿੰਘ ਤੇ ਡਾਕਟਰ ਟਹਿਲ ਸਿੰਘ ਲਈ ਮੱਦਦ ਤੇ ਗਿਆ ਸੀ। ਡਾਕਟਰ ਟਹਿਲ ਸਿੰਘ ਜੀ ਨੇ ਪਾਰਲੀਮੈਂਟ ਦੀ ਇਲੈਕਸ਼ਨ ਸੈਂਟਰਲ ਅਸੈਂਬਲੀ ਦੀ ਲਈ ਸੀ ਤੇ ਹਰਨਾਮ ਸਿੰਘ ਜੀ ਨੇ ਸਰਦਾਰ ਉਤਮ ਸਿੰਘ ਦੁੱਗਲ ਦੇ ਮੁਕਾਬਲੇ ਤੇ ਪੰਜਾਬ ਅਸੈਂਬਲੀ ਦੀ ਚੋਣ ਲੜੀ ਸੀ। ਪਰ ਉਹ ਦੋਨੋਂ ਹਾਰ ਗਏ ਸਨ।

ਇਸੇ ਇਲੈਕਸ਼ਨ ਸਮੇਂ ਮੇਰਾ ਵਾਹ ਸਰਦਾਰ ਪਰਤਾਪ ਸਿੰਘ ਕੈਰੋਂ ਨਾਲ ਪਿਆ। ਸਰਦਾਰ ਪਰਤਾਪ ਸਿੰਘ ਕੈਰੋਂ ਉਸ ਸਾਲ ਅਕਾਲੀ ਟਿਕਟ ਉਤੇ ਬਾਬਾ ਗੁਰਦਿੱਤ ਸਿੰਘ ਕਾਮਗਾਟਾ ਮਾਰੂ ਦੇ ਮੁਕਾਬਲੇ ਵਿੱਚ ਖੜ੍ਹੇ ਸਨ ਭਾਵ ਇਹ ਬੜੀ ਅਜੀਬ ਪਾਲਸੀ ਸੀ ਕਿ ਬਾਬਾ ਗੁਰਦਿੱਤ ਸਿੰਘ ਵਰਗਾ ਮਹਾਨ ਇਨਸਾਨ ਤੇ ਜਿਸਦੀ ਕੁਰਬਾਨੀ ਬੇਮਿਸਾਲ ਸੀ। ਉਸ ਦਾ ਮੁਕਾਬਲਾ ਕਿਵੇਂ ਕੀਤਾ ਜਾਵੇ?

ਪਰ ਨਾਲ ਹੀ ਜਦੋਂ ਕਾਂਗਰਸ ਵਾਲਿਆਂ ਨੂੰ ਇਸ ਗੱਲ ਦਾ ਪਤਾ ਲਗਾ ਕਿ ਇੱਕ ਨੌਜਵਾਨ ਹੋਣਹਾਰ ਇਸ ਦੇ ਮੁਕਾਬਲੇ ਵਿੱਚ ਆਇਆ ਹੈ ਤਦ ਕਾਂਗਰਸ ਨੇ ਆਪਣੀ ਟਿਕਟ ਬਾਬਾ ਗੁਰਦਿੱਤ ਸਿੰਘ ਜੀ ਕੋਲੋਂ ਵਾਪਸ ਲੈ ਲਈ ਸੀ ਔਰ ਫ਼ੈਸਲਾ ਕਰ ਦਿੱਤਾ ਸੀ ਇਸ ਸੀਟ ਤੇ ਜਿਸ ਦੀ ਮਰਜੀ ਮੱਦਦ ਕਰੋ ਤੇ ਨਾ ਹੀ ਇਸ ਦੇ ਬਾਅਦ ਬਾਬਾ ਗੁਰਦਿੱਤ ਸਿੰਘ ਖਿਲਾਫ਼ ਕੋਈ ਐਲਾਨ ਹੋਇਆ ਹੈ।

ਲੇਕਿਨ ਚੋਣ ਬਹਿਰਹਾਲ ਚੋਣ ਸੀ। ਉਥੇ ਬਹੁਤ ਵੱਡੀ ਗਿਣਤੀ ਦੀ ਵੋਟ ਸੰਧੂ ਜੱਟਾਂ ਦੀ ਸੀ। ਸੰਧੂ ਜੱਟ ਕਿਉਂਕਿ ਗਿਣਤੀ ਵਿੱਚ ਬਹੁਤ ਜ਼ਿਆਦਾ ਸਨ ਤੇ ਉਹਨਾਂ ਦੇ ਬਾਰ੍ਹਾਂ ਚੌਦਾਂ ਪਿੰਡ ਸਨ ਇਸ ਕਰਕੇ ਬਾਬਾ ਗੁਰਦਿੱਤ ਸਿੰਘ ਜੀ ਨੂੰ ਮਾਣ ਸੀ ਤੇ ਦੂਸਰੇ ਉਹਨਾਂ ਦੀ ਦੇਸ਼ ਭਗਤੀ, ਮਹਾਤਮਾ ਗਾਂਧੀ ਤੇ ਪੰਡਿਤ ਨਹਿਰੂ ਨਾਲ ਲਏ ਫੋਟੂ ਔਰ ਪੰਡਿਤ ਜਵਾਹਰ ਨਾਲ ਜੀ ਦਾ ਆਪ ਇੱਕ ਵਾਰੀ ਸਰਹਾਲੀ ਆ ਕੇ ਲੈਕਚਰ ਦੇ ਜਾਣਾ ਇਹ ਬੜਾ ਕਰੈਡਿਟ ਜਾਂਦਾ ਸੀ।

ਲੇਕਿਨ ਇਸ ਦੇ ਬਾਵਜੂਦ ਜੱਥੇਦਾਰ ਮੋਹਨ ਸਿੰਘ ਜਲਾਲ ਉਸਮਾਨ ਤੇ ਹੋਰ ਸਾਥੀਆਂ ਨੇ ਮਿਹਨਤ ਕੀਤੀ। ਜੱਥੇਦਾਰ ਮੋਹਣ ਸਿੰਘ ਦੇ ਮੁਕਾਬਲੇ ਵਿੱਚ ਲੋਕ ਸੰਪਰਕ ਵਿੱਚ ਹੋਰ ਕੋਈ ਆਦਮੀ ਮੁਕਾਬਲੇ ਵਿੱਚ ਨਹੀਂ ਸੀ। ਇੱਕ ਇਕੱਲਾ ਆਦਮੀ ਸੀ ਜਿਹੜਾ ਇਕੱਲੇ ਅੰਮ੍ਰਿਤਸਰ ਹੀ ਨਹੀਂ ਸਗੋਂ ਸਾਰੇ ਪੰਜਾਬ ਵਿੱਚ ਜਿਥੇ ਲੋੜ ਪੈਂਦੀ ਸੀ ਉਥੇ ਲੋਕਾਂ ਨੂੰ ਜਥੇਬੰਦ ਕਰਨ ਲਈ ਜਾਂਦਾ ਸੀ।

ਇਹ ਮੇਰਾ ਇਲੈਕਸ਼ਨ ਵਿੱਚ ਪਹਿਲਾ ਘੋਲ ਸੀ। ਸਰਦਾਰ ਪਰਤਾਪ ਸਿੰਘ ਕੈਰੋਂ ਜਿੱਤ ਗਏ ਲੇਕਿਨ ਜਿਸ ਹਲਕੇ ਵਿੱਚ ਬੈਠਾ ਸੀ ਉਥੇ ਰਾਵਲਪਿੰਡੀ ਹਾਰ ਹੋਣ ਕਰਕੇ ਮੈਂ ਫਿਰ ਉਥੇ ਨਹੀਂ ਰਿਹਾ ਤੇ ਮੈਂ ਕਲਕੱਤੇ ਚਲਿਆ ਗਿਆ।

## ਜੈਤੋ ਦਾ ਮੋਰਚਾ

*ਪ੍ਰਸ਼ਨ : ਹੁਣ ਤੁਸੀਂ ਜੈਤੋ ਦੇ ਮੋਰਚੇ ਬਾਰੇ ਵੀ ਦੱਸੋ? ਇਹ ਮੋਰਚਾ ਕਿਉਂ ਲੱਗਿਆ? ਇਸ ਦੇ ਕੀ ਕਾਰਨ ਸਨ? ਇਸ ਬਾਰੇ ਜਾਣਕਾਰੀ ਦਿਉ।*

*ਉੱਤਰ:* ਜੈਤੋ ਦੇ ਮੋਰਚੇ ਸਮੇਂ ਮੈਂ ਬਹੁਤ ਛੋਟਾ ਸਾਂ। ਮੈਂ ਬੱਚਾ ਸਾਂ ਤੇ ਮੇਰਾ ਖਿਆਲ ਹੈ ਮੈਂ ਚੌਥੀ ਜਮਾਤ ਵਿੱਚ ਪੜ੍ਹਦਾ ਸਾਂ। ਜਦੋਂ ਸਾਡੇ ਨਗਰ ਦੇ ਕੋਲ ਦੀ ਦੋ ਜੱਥੇ ਲੰਘੇ। ਪਹਿਲਾ ਪੜਾਅ ਉਸ ਸਮੇਂ ਮੈਂ ਦੇਖਿਆ ਹੈ ਜੰਡਿਆਲਾ ਗੁਰੂ ਅੌਰ ਦੂਸਰੀ ਜਗਾ ਦਾ ਪੜਾਅ ਸਾਡੇ ਪਿੰਡ ਤੋਂ ਦੋ ਮੀਲ ਤੇ ਪਿੰਡ ਤਰਿਸੱਕੇ ਜੱਥਾ ਠਹਿਰਿਆ ਸੀ ਜਿਹਦੇ ਜੱਥੇਦਾਰ ਦਰਸ਼ਨ ਸਿੰਘ ਫੇਰੂਮਾਨ ਸਨ। ਹਾਲਤ ਜਜ਼ਬੇ ਦੀ ਇਹ ਸੀ ਕਿ ਮੈਂ ਜੱਥੇਦਾਰ ਕੋਲ ਆਪ ਜਾ ਕੇ ਬੇਨਤੀ ਕੀਤੀ ਹਾਲਾਂ ਕਿ ਮੇਰੀ ਉਮਰ ਕੋਈ 9 ਸਾਲ ਦੀ ਸੀ।

9 ਸਾਲ ਦੇ ਬੱਚੇ ਨੇ ਕਿਸੇ ਜੱਥੇਦਾਰ ਅੱਗੇ ਬੇਨਤੀ ਕੀਤੀ ਕਿ ਸਾਨੂੰ ਜੱਥੇ ਵਿੱਚ ਸ਼ਾਮਲ ਕਰ ਲਉ ਇਹ ਉਸ ਸਮੇਂ ਦੀ ਇਹ ਪ੍ਰੇਰਣਾ ਦਿੰਦਾ ਹੈ ਕਿ ਲੋਕਾਂ ਵਿੱਚ ਜ਼ਜਬੇ ਦਾ ਕੀ ਹਾਲ ਸੀ।

ਜੈਤੋ ਦੇ ਮੋਰਚੇ ਸਮੇਂ ਅੰਗਰੇਜ਼ ਅਫ਼ਸਰ; ਜੈਲਦਾਰ ਤੇ ਦੂਸਰਿਆਂ ਦੀ ਡਿਊਟੀ ਲਾਉਂਦੇ ਸੀ। ਉਹ ਇਸ਼ਤਿਹਾਰ ਵੀ ਵੰਡਦੇ ਸਨ। ਸਰਕਾਰ ਦੀ ਪੁਜੀਸ਼ਨ ਹੁੰਦੀ ਸੀ ਲੇਕਿਨ ਉਸ ਸਮੇਂ ਦੇ ਨਾਅਰੇ ਆਮ ਹੁੰਦੇ ਸਨ।

"ਹੁਣ ਜਾਗ ਖ਼ਾਲਸਾ ਸ਼ੇਰ, ਘਰ ਲੁੱਟਿਆ ਫ਼ਰੰਗੀਆਂ ਤੇਰਾ॥"

ਇਹ ਨਾਅਰਾ ਮੈਨੂੰ ਉਸ ਸਮੇਂ ਦਾ ਅੱਜ ਤੱਕ ਯਾਦ ਹੈ।

"ਹੁਣ ਆ ਗਈ ਫ਼ੌਜ ਅਕਾਲੀ, ਤੁਸੀਂ ਕਰ ਦਿਉ ਰਸਤੇ ਖਾਲੀ॥"

ਇਸ ਕਿਸਮ ਦੇ ਨਾਅਰੇ ਉਸ ਸਮੇਂ ਚਲਦੇ ਸਨ ਤੇ ਨਾਲ ਇਹ ਵੀ ਸੀ ਕਿ ਅੰਗਰੇਜ਼ ਨੇ ਸਾਡੇ ਸਿੱਖ ਮਹਾਰਾਜੇ ਨੂੰ ਫੜ ਲਿਆ ਤੇ ਸਾਡੇ ਨਾਲ ਪੱਕਾ ਧੱਕਾ ਕੀਤਾ ਹੈ ਤੇ ਸਾਡੇ ਨਾਲ ਬੇਇਨਸਾਫੀ ਕੀਤੀ ਹੈ :

"ਨੌਕਰਸ਼ਾਹੀਏ ਡੈਣੇ ਬੂਹੇ ਜੇਹਲਾਂ ਦੇ ਖੋਲ੍ਹ,
ਅਸੀਂ ਜਾਣਾ ਅੜੀਏ ਆਪਣੇ ਵੀਰਾਂ ਦੇ ਕੋਲ"

ਇਹ ਨਾਅਰੇ ਬਚਪਨ ਤੋਂ ਮੇਰੇ ਦਿਮਾਗ ਅੰਦਰ ਬੈਠੇ ਹੋਏ ਹਨ ਭਾਵੇਂ ਉਸ ਸਮੇਂ ਤਿਆਰ ਬਰ ਤਿਆਰ ਸਿੱਖ ਪਿੰਡਾਂ ਵਿੱਚ ਘੱਟ ਸਨ ਲੇਕਿਨ ਜਜ਼ਬਾ ਲੋਕਾਂ ਵਿੱਚ ਪੂਰਾ ਸੀ। ਲੋਕਾਂ ਵਿੱਚ ਤਿਆਗ ਸੀ।

ਜਦੋਂ ਜੈਤੋ ਦੇ ਮੋਰਚੇ ਵਿੱਚ ਵਲੰਟੀਅਰਾਂ ਦੀ ਘਾਟ ਆਉਂਦੀ ਲਗੀ ਤੱਦ ਜੱਥਿਆਂ ਨੂੰ ਪਿੰਡਾਂ ਵਿੱਚ ਭੇਜਣਾ ਸ਼ੁਰੂ ਕੀਤਾ ਸੀ ਤਾਂਕਿ ਮੋਰਚਾ ਸਰਗਰਮ ਰਹੇ ਤੇ ਇਸ ਮੋਰਚੇ ਨੇ ਲੋਕਾਂ ਨੂੰ ਨਵਾਂ ਜੀਵਨ ਦਿੱਤਾ, ਲੋਕਾਂ ਦੇ ਜੋਸ਼ ਨੂੰ ਉਭਾਰਿਆ ਹੈ ਜਾਗਰਤੀ ਦਿੱਤੀ।

## ਅਕਾਲੀ ਤੇ ਕਾਂਗਰਸ

*ਪ੍ਰਸ਼ਨ : 1940 ਤੋਂ ਪਹਿਲਾਂ ਕਾਂਗਰਸ ਤੇ ਅਕਾਲੀਆਂ ਦੇ ਕਿਸ ਤਰ੍ਹਾਂ ਸੰਬੰਧ ਸਨ? ਅਕਾਲੀਆਂ ਨੇ ਕਿਸ ਤਰ੍ਹਾਂ ਕਾਂਗਰਸ ਦੀ ਮੱਦਦ ਕੀਤੀ ਤੇ ਕਿਵੇਂ ਫਿਰ ਇਹ ਵੱਖ ਹੋਏ।*

*ਉੱਤਰ:* 1940 ਤੱਕ ਕਾਂਗਰਸ ਤੇ ਅਕਾਲੀ ਵਿੱਚ ਕੋਈ ਫਰਕ ਨਹੀਂ ਸੀ। ਜਿਹੜਾ ਆਦਮੀ ਅਕਾਲੀ ਹੋਵੇ। ਇਹ ਕੁਦਰਤੀ ਤੌਰ ਤੇ ਸਮਝਿਆ ਜਾਂਦਾ ਸੀ ਕਿ ਇਹ ਕਾਂਗਰਸੀ

ਵੀ ਹੈ। ਲੇਕਿਨ ਇੱਕ ਗੱਲ ਹੈ ਕਿ ਕਾਂਗਰਸ ਵਿੱਚ ਜੋ ਦੋ ਧੜੇ ਸਨ ਉਹਨਾਂ ਵਿੱਚੋਂ ਇੱਕ ਧੜੇ ਨਾਲ ਅਕਾਲੀਆਂ ਦਾ ਸਬੰਧ ਸੀ। ਡਾਕਟਰ ਗੋਪੀ ਚੰਦ ਦੇ ਧੜੇ ਨਾਲ ਸੀ।

ਸਤਪਾਲ ਗਰੁੱਪ ਨਾਲ ਸਾਡਾ ਅਕਾਲੀ ਦਲ ਜਾਂ ਸਿੱਖ ਦੇ ਤੌਰ ਤੇ ਬਹੁਤ ਘੱਟ ਰਿਸ਼ਤਾ ਸੀ। ਸਤਪਾਲ ਗਰੁੱਪ ਅੱਡ ਸੀ। ਡਾਕਟਰ ਕਿਚਲੂ ਜਿਸ ਗਰੁੱਪ ਨੂੰ ਲੀਡ ਕਰਦੇ ਸਨ ਉਹ ਡਾਕਟਰ ਗੋਪੀ ਚੰਦ ਦਾ ਗਰੁੱਪ ਸੀ। ਔਰ ਡਾਕਟਰ ਕਿਚਲੂ ਜਦੋਂ ਪਰੈਜ਼ੀਡੰਟ ਬਣੇ ਤਦ ਉਹ ਗੋਪੀ ਚੰਦ ਗਰੁੱਪ ਮੱਦਦ ਤੇ ਅਕਾਲੀਆਂ ਦੀ ਮੱਦਦ ਦੇ ਕਾਰਨ ਹੀ ਬਣੇ ਸਨ।

ਅਕਾਲੀ ਭਾਵ ਕਾਂਗਰਸ ਤੇ ਕਾਂਗਰਸ ਭਾਵ ਅਕਾਲੀ ਇਹ ਪੰਜਾਬ ਦਾ ਨਾਅਰਾ ਸੀ ਲੇਕਿਨ ਅਟਾਰੀ ਕਾਨਫਰੰਸ ਸਮੇਂ ਇਖ਼ਤਲਾਫ਼ ਨੰਗੇ ਹੋ ਗਏ। ਜਦੋਂ ਜੰਗ ਲੱਗੀ ਤਦ ਗੌਰਮਿੰਟ ਨੇ ਕੋਸ਼ਿਸ਼ ਕੀਤੀ ਕਿ ਅਕਾਲੀ ਧੜੇ ਵਿੱਚੋਂ ਜਾਂ ਅਕਾਲੀਆਂ ਦੇ ਗਰੁੱਪ ਵਿੱਚੋਂ ਕੁਝ ਆਦਮੀ ਆਪਣੇ ਨਾਲ ਰਲਾਏ ਜਾਣ ਜਿਹੜੇ ਫ਼ੌਜੀ ਭਰਤੀ ਕਰਾਣ ਤੇ ਕਾਂਗਰਸ ਦੀ ਪਾਲਸੀ ਦੇ ਖਿਲਾਫ਼ ਕੰਮ ਕਰਨ।

ਚੁਨਾਂਚਿ ਗਿਆਨੀ ਕਰਤਾਰ ਸਿੰਘ ਜੀ ਉਸ ਧੜੇ ਨੂੰ ਅਗਵਾਈ ਦੇਣ ਲੱਗੇ ਜਿਹੜੇ ਪਰੋਇੰਗਲਿਸ਼ ਤੇ ਪਰੋ: ਭਰਤੀ ਸਨ। ਗਿਆਨੀ ਕਰਤਾਰ ਸਿੰਘ ਜੀ ਦੇ ਉਹ ਲਫਜ਼ ਮੈਨੂੰ ਅੱਜ ਤੱਕ ਯਾਦ ਹਨ ਅਤੇ ਭੁੱਲੇ ਨਹੀਂ ਕਿ ਇੱਕ ਮੁਰਗੀ ਚੋਰੀ ਕਰਕੇ ਜੇਲ੍ਹ ਜਾਣਾ ਚੰਗਾ ਹੈ ਬਨਸਬਤ ਇਸਦੇ ਕਿ ਕੋਈ ਆਦਮੀ ਕਾਂਗਰਸ ਲਈ ਜੇਲ੍ਹ ਵਿੱਚ ਜਾਵੇ।

ਸਾਡੀ ਜਿਸ ਦਿਨ ਅਟਾਰੀ ਕਾਨਫਰੰਸ ਹੋਈ ਮੈਂ ਉਸ ਮੀਟਿੰਗ ਵਿਚ ਆਪ ਬੈਠਾ ਸੀ। ਉਸ ਸਾਲ ਮੈਂ ਬੰਗਾਲ ਵਿੱਚੋਂ ਜਲਾਵਤਨ ਹੋ ਕੇ ਆਇਆ ਸੀ। 26 ਜਨਵਰੀ ਨੂੰ ਮੈਨੂੰ ਉਥੋਂ ਕੱਢਿਆ ਗਿਆ ਤੇ ਮੈਂ ਕੁਝ ਦਿਨ ਰਾਹ ਵਿੱਚ ਠਹਿਰ ਕੇ ਅੰਮ੍ਰਿਤਸਰ ਪੁੱਜਾ ਤੇ ਫਿਰ ਅਟਾਰੀ ਗਿਆ।

ਅਟਾਰੀ ਉਸ ਸਾਲ ਪੱਚੀ ਤੀਹ ਆਦਮੀ ਬੰਗਾਲ ਵਿੱਚੋਂ ਆਏ ਸਨ ਜਿਸ ਵਿੱਚ ਸਰਦਾਰ ਨਿਰੰਜਨ ਸਿੰਘ ਤਾਲਬ ਵੀ ਸਨ। ਹੋਰ ਵੀ ਸਾਥੀ ਸਨ। ਉਹਨਾਂ ਵਿੱਚੋਂ ਮੈਂ ਵੀ ਡੈਲੀਗੇਟ ਸਾਂ ਚੁਨਾਂਚਿ ਰਾਤ ਨੂੰ ਮੀਟਿੰਗ ਵਿੱਚ ਬੈਠਿਆਂ ਮੁਕਾਬਲਾ ਹੋ ਗਿਆ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਪਹਿਲਾਂ ਅਕਾਲੀ ਦਲ ਦੇ ਜਨਰਲ ਸੈਕਟਰੀ ਸਨ। ਗਿਆਨੀ ਧਨਵੰਤ ਸਿੰਘ ਜੀ ਸੈਕਟਰੀ ਸਨ।

ਸੈਕਟਰੀ ਦੇ ਤੌਰ ਤੇ ਇਖ਼ਤਲਾਫ਼ ਹੋ ਗਿਆ ਤੇ ਗਿਆਨੀ ਧਨਵੰਤ ਸਿੰਘ ਦਾ ਸਬੰਧ ਗਿਆਨੀ ਕਰਤਾਰ ਸਿੰਘ ਜੀ ਨਾਲ ਸੀ। ਇਹਨਾਂ ਨੇ ਸਰਦਾਰ ਦਰਸ਼ਨ ਸਿੰਘ ਦੇ ਮੁਕਾਬਲੇ ਵਿੱਚ ਮਾਸਟਰ ਅਜੀਤ ਸਿੰਘ ਅੰਬਾਲਵੀ ਦਾ ਨਾਮ ਪੇਸ਼ ਕੀਤਾ। ਮਾਸਟਰ ਤਾਰਾ ਸਿੰਘ ਜੀ ਚਾਹੁੰਦੇ ਸਨ ਕਿ ਜਿਹੜੀ ਅੰਦਰਲੀ ਗਰੁੱਪ ਬਾਜੀ ਹੈ ਉਹ ਨੰਗੀ ਹੋ ਜਾਵੇ।

ਚੁਨਾਂਚਿ ਉਹਨਾਂ ਨੇ ਆਵਾਜ਼ ਦਿਤੀ ਕਿ ਅੰਬਾਲਵੀ ਕਿਥੇ ਹੈ, ਮਾਸਟਰ ਅਜੀਤ ਸਿੰਘ ਉਥੇ ਨਹੀਂ ਸਨ ਤੇ ਨਾ ਹੀ ਕਿਸੇ ਨੇ ਉਹਨਾਂ ਦਾ ਨਾਮ ਵਾਪਸ ਲਿਆ। ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਇਹ ਕਹਿਕੇ ਨਾਮ ਵਾਪਿਸ ਲੈ ਲਿਆ ਕਿ ਮੈਂ ਤਾਂ ਹੁਣ ਕਾਂਗਰਸ ਲਈ ਕੰਮ ਕਰਨਾ ਹੈ ਤੇ ਅਕਾਲੀ ਦਲ ਵਿੱਚ ਨਹੀਂ ਰਹਿਣਾ। ਇਸ ਲਈ ਮੈਂ ਆਪਣਾ ਨਾਮ ਵਾਪਸ ਲੈਂਦਾ ਹਾਂ। ਚੁਨਾਂਚਿ ਅਟਾਰੀ ਕਾਨਫਰੰਸ ਦੇ ਬਾਦ 24 ਤਾਰੀਖ ਨੂੰ ਕੋਈ ਉਸ ਕਾਨਫਰੰਸ ਦੇ ਅੱਠ ਦੱਸ ਦਿਨ ਦੇ ਬਾਅਦ ਮਾਸਟਰ ਤਾਰਾ ਸਿੰਘ ਜੀ ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿੱਚ ਸਾਰੇ ਪੰਜਾਬ ਦੀ ਇੱਕ ਮੀਟਿੰਗ ਸੱਦੀ।

ਇਸ ਮੀਟਿੰਗ ਵਿੱਚ ਇਹ ਫ਼ੈਸਲਾ ਹੋਣਾ ਸੀ ਕਿ ਅਕਾਲੀ ਦਲ ਨੇ ਕੀ ਪਾਲਸੀ

ਅਖਤਿਆਰ ਕਰਨੀ ਹੈ ਕਿਉਂਕਿ ਦੋ ਵੱਖੋ ਵੱਖਰੇ ਰੈਜ਼ੋਲਿਊਸ਼ਨ ਅਟਾਰੀ ਕਾਨਫ਼ਰੰਸ ਵਿੱਚ ਆ ਗਏ ਸਨ। ਪਹਿਲਾ ਰੈਜ਼ੋਲਿਊਸ਼ਨ ਇਹ ਸੀ ਕਿ ਜਿਹੜੇ ਸਿੱਖ ਕਾਂਗਰਸ ਵਿਚਾਰਾਂ ਦੇ ਹਨ ਉਹਨਾਂ ਨੂੰ ਸਤਿਆਗ੍ਰਹਿ ਵਿੱਚ ਜੇਲ੍ਹ ਚਲੇ ਜਾਣਾ ਚਾਹੀਦਾ ਹੈ ਤੇ ਕਾਂਗਰਸ ਨਾਲ ਰੱਲ ਕੇ ਕੁਰਬਾਨੀ ਕਰਨੀ ਚਾਹੀਦੀ ਹੈ।

ਦੂਸਰਾ ਰੈਜ਼ੋਲਿਊਸ਼ਨ ਇਹ ਸੀ ਕਿ ਗੌਰਮਿੰਟ ਸਾਨੂੰ ਇਹ ਯਕੀਨ ਦਿਵਾਵੇ ਕਿ ਉਹਨਾਂ ਦੀ ਗਿਣਤੀ ਫ਼ੌਜ ਵਿੱਚ 14% ਤੋਂ ਨਹੀਂ ਘਟੇਗੀ। ਇਹ ਦੋ ਮੁਤਜ਼ਾਤ ਰੈਜ਼ੋਲਿਊਸ਼ਨ ਸਨ। ਕਾਂਗਰਸ ਸਤਿਆਗ੍ਰਹਿ ਦਾ ਪਹਿਲਾ ਨਾਅਰਾ ਇਹ ਸੀ ਕਿ ਫ਼ੌਜੀ ਭਰਤੀ ਹਰਾਮ ਹੈ। ਕੋਈ ਫ਼ੌਜ ਵਿੱਚ ਭਰਤੀ ਨਾ ਦੇਵੇ। ਜਿਹੜੀ ਪਾਰਟੀ ਡਿਮਾਂਡ ਕਰਨੀ ਹੈ ਕਿ ਸਾਨੂੰ ਯਕੀਨ ਦਿਵਾਇਆ ਜਾਵੇ ਕਿ ਸਾਡੀ ਫ਼ੌਜ ਵਿੱਚ ਭਰਤੀ ਦੀ ਗਿਣਤੀ ਨਾ ਘਟੇ। ਇਹ ਸਤਿਆਗ੍ਰਹਿ ਨੂੰ ਕਿਵੇਂ ਨਿਭਾ ਸਕਦੀ ਸੀ।

ਚੁਨਾਂਚਿ ਮਿਸ਼ਨਰੀ ਕਾਲਜ ਦੀ ਉਸ ਮੀਟਿੰਗ ਵਿੱਚੋਂ ਪੰਜ ਆਦਮੀਆਂ ਨੇ ਅਸਤੀਫ਼ਾ ਦੇ ਦਿੱਤਾ। ਸਰਦਾਰ ਪਰਤਾਪ ਸਿੰਘ ਕੈਰੋਂ, ਸਰਦਾਰ ਦਰਸ਼ਨ ਸਿੰਘ ਫੇਰੂਮਾਨ, ਗਿਆਨੀ ਗੁਰਮੁੱਖ, ਪਰੇਮ ਸਿੰਘ ਪਰੇਮ ਤੇ ਇੱਕ ਮੈਂ।

ਸੋ ਪੰਜਾਂ ਆਦਮੀਆਂ ਵਿੱਚ ਛੇਵਾਂ ਕੋਈ ਨਹੀਂ ਰਲਿਆ। ਜੱਥੇਦਾਰ ਊਧਮ ਸਿੰਘ ਵੀ ਵਿੱਚ ਬੈਠੇ ਸਨ ਤੇ ਹੋਰ ਵੀ ਬੈਠੇ ਸਨ ਤੇ ਉਹ ਚਾਹੁੰਦੇ ਸਨ ਕਿ ਕੰਪਰੋਮਾਈਜ਼ ਹੋ ਜਾਵੇ ਤੇ ਦਰਮਿਆਨਾ ਰਸਤਾ ਨਿਕਲ ਆਵੇ ਪਰ ਕੋਈ ਰਸਤਾ ਨਿਕਲ ਨਾ ਸਕਿਆ। ਜੱਥੇਦਾਰ ਊਧਮ ਸਿੰਘ ਗਿਰਫਤਾਰ ਹੋਏ ਨੇ। ਮੈਂ ਉਸ ਸਮੇਂ ਆਪ ਹੀ ਸਿੱਖ ਮਿਸ਼ਨਰੀ ਕਾਲਜ ਬੈਠਾ ਸਾਂ। ਜੱਥੇਦਾਰ ਊਧਮ ਸਿੰਘ ਦੀ ਜੇਬ ਵਿੱਚੋਂ ਪੰਜਾਬ ਦੇ ਨਕਸ਼ੇ ਨਿਕਲੇ ਸਨ ਜਿਸ ਵਿੱਚ ਪੰਜਾਬ ਦੇ ਪੁੱਲ ਸਨ। ਪੰਜਾਬ ਦੀਆਂ ਅਹਿਮ ਥਾਵਾਂ ਸਨ ਕਿ ਜੇ ਕਦੀ ਲੋੜ ਪਵੇ ਗੜਬੜੀ ਮੱਚ ਜਾਏ। ਅੰਗਰੇਜ਼ ਇਥੋਂ ਹਿੰਦੁਸਤਾਨ ਵਿੱਚੋਂ ਜਾਣ ਲੱਗੇ ਤਦ ਉਹਨਾਂ ਕਿਸ ਤਰ੍ਹਾਂ ਕਮਾਂਡ ਕਰਕੇ ਕਿਸ ਤਰ੍ਹਾਂ ਪੁਲੀਸ ਨੂੰ ਇਕੱਠੀ ਕਰਕੇ ਕਿਸ ਕਿਸ ਥਾਉਂ ਤੇ ਇੰਤਜਾਮ ਕਰਨਾ ਹੈ। ਇਹ ਸਾਰਾ ਕੁਝ ਕਰਨਾ ਹੈ, ਇਹ ਨਕਸ਼ਾ ਸੀ।

ਚੁਨਾਂਚਿ ਉਹ ਨਕਸ਼ਾ ਜੱਥੇਦਾਰ ਊਧਮ ਸਿੰਘ ਹੁਰੀਂ ਪਾੜਨ ਲੱਗੇ ਲੇਕਿਨ ਇੰਨਸਪੈਕਟਰ ਜਿਹੜਾ ਉਹਨਾਂ ਨੂੰ ਗਿਰਫਤਾਰ ਕਰਨ ਆਇਆ ਸੀ ਉਹ ਨਕਸ਼ਾ ਜੱਥੇਦਾਰ ਹੋਰਾਂ ਤੋਂ ਫੜ ਲਿਆ ਕਿ ਲਿਆਓ ਇਹ ਸੇਵਾ ਮੈਂ ਕਰ ਦਿੰਦਾ ਹਾਂ। ਉਸੇ ਨਕਸ਼ੇ ਦੀ ਬੁਨਿਆਦ ਉਤੇ ਜੱਥੇਦਾਰ ਊਧਮ ਸਿੰਘ ਜੀ ਨੂੰ ਲਾਹੌਰ ਲੈ ਗਏ ਤੇ ਲਾਹੌਰੀ ਕਿਲ੍ਹੇ ਵਿੱਚ ਕਾਫੀ ਦੇਰ ਰਹਿਣ ਦੇ ਬਾਅਦ ਉਹ ਇਹ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਇਹ ਅਕਾਲੀਆਂ ਦਾ ਯੂਨਿਟ ਅਕਾਲੀਆਂ ਕੋਲੋਂ ਬਿਲਕੁਲ ਅਲੱਗ ਹੋ ਜਾਵੇ, ਜੋ ਐਂਟੀ ਅੰਗਰੇਜ਼ ਹੈ। ਔਰ ਅੰਗਰੇਜ਼ ਨੇ ਇੱਕ ਵਾਰੀ ਇਹ ਵੀ ਯਤਨ ਕੀਤਾ ਕਿ ਕਿਸੇ ਤਰ੍ਹਾਂ ਕਾਂਗਰਸ ਤੇ ਅਕਾਲੀ ਦਲ ਦੇ ਦੋ ਧੜੇ ਜੋ ਹਨ ਇਹ ਅਲੱਗ ਅਲੱਗ ਸ਼ਕਲ ਵਿੱਚ ਸਾਹਮਣੇ ਆ ਜਾਣ।

ਚੁਨਾਂਚਿ ਫਿਰ ਜੱਥੇਦਾਰ ਊਧਮ ਸਿੰਘ ਹੁਰਾਂ ਨੂੰ ਇੱਕ ਵਾਰੀ ਰਾਵਲਪਿੰਡੀ ਜੇਲ੍ਹ ਵਿੱਚੋਂ ਲਿਆਂਦਾ ਗਿਆ ਤੇ ਮਾਸਟਰ ਤਾਰਾ ਸਿੰਘ ਹੁਰਾਂ ਨਾਲ ਤਿੰਨ ਘੰਟੇ ਲਗਾਤਾਰ ਲਾਹੌਰ ਕਿਲ੍ਹੇ ਵਿੱਚ ਮੁਲਾਕਾਤ ਕਰਾਈ ਗਈ। ਜਿਹਦੇ ਵਿੱਚ ਕਿ ਉਹਨਾਂ ਨੇ ਲਾਊਡ ਸਪੀਕਰ ਫਿੱਟ ਕਰਕੇ ਇਹੋ ਸੁਨਣ ਦਾ ਯਤਨ ਕੀਤਾ ਕਿ ਇਹ ਕੀ ਗੱਲਾਂ ਕਰਦੇ ਹਨ। ਪਹਿਲੇ ਪੰਦਰਾਂ ਮਿੰਟਾਂ ਵਿੱਚ ਜੱਥੇਦਾਰ ਊਧਮ ਸਿੰਘ ਨੂੰ ਪਤਾ ਲੱਗ ਗਿਆ। ਉਹਨਾਂ ਨੇ ਡੈਕਟੋਫੋਨ ਉਤੇ ਕੱਪੜਾ ਦੇ ਕੇ ਉਹਨਾਂ ਨਾਲ ਗੱਲਾਂ ਕੀਤੀਆਂ ਔਰ ਉਸ ਦੇ ਬਾਅਦ ਇਹ ਗੱਲ ਜੱਥੇਦਾਰ

ਊਧਮ ਸਿੰਘ ਹੁਰਾਂ ਮੈਨੂੰ ਸੁਣਾਈ ਸੀ।

ਮਾਸਟਰ ਤਾਰਾ ਸਿੰਘ ਹੁਰਾਂ ਨਾਲ ਵੀ ਇਸ ਬਾਰੇ ਗੱਲ ਹੋਈ। ਉਹ ਗੱਲ ਬਿਲਕੁਲ ਸਪੱਸ਼ਟ ਹੋ ਗਈ ਕਿ ਦੋ ਧੜੇ ਨੰਗੇ ਹੋ ਗਏ। ਮੈਂ ਸਕਿਉਰਿਟੀ ਕੈਦੀ ਸੀ। ਅੰਮ੍ਰਿਤਸਰ ਤੋਂ ਬਾਅਦ ਜਦੋਂ ਅਸੀਂ ਅੰਮ੍ਰਿਤਸਰ ਕਿਲ੍ਹੇ ਵਿੱਚ ਗਏ ਮੈਂ ਗਿਰਫਤਾਰ 19 ਅਗਸਤ 1942 ਨੂੰ ਹੋਇਆ। ਜੇਲ੍ਹ ਵਿੱਚ ਜਾਣ ਤੋਂ ਪਹਿਲਾਂ ਅਸੀਂ ਉਥੇ ਚੰਗੀ ਰੋਟੀ ਦੀ ਮੰਗ ਕੀਤੀ। ਭੁੱਖ ਹੜਤਾਲ ਹੋਈ। ਸ਼ਾਮ ਨੂੰ ਸਾਨੂੰ ਰੋਟੀ ਦੇ ਦਿੱਤੀ ਗਈ। ਦੂਸਰੇ ਤੀਸਰੇ ਦਿਨ ਸਾਨੂੰ ਰੋਟੀ ਪੁੱਛਣ ਕੋਈ ਨਾ ਆਇਆ।

ਮੈਂ ਮੁਸਾਫਿਰ ਸਾਹਿਬ ਨੂੰ ਕਿਹਾ ਕਿ ਜਾਂ ਚਲਾਨ ਆ ਗਿਆ ਹੈ ਤੇ ਜਾਂ ਕੋਈ ਸਖ਼ਤੀ ਆਉਣ ਵਾਲੀ ਹੈ। ਮੁਸਾਫਿਰ ਹੁਰਾਂ ਕਿਹਾ ਕਿ ਕੁਝ ਨਹੀਂ ਹੁੰਦਾ। ਚੁਨਾਂਚਿ ਅੱਧੇ ਘੰਟੇ ਬਾਅਦ ਗੱਡੀ ਆ ਗਈ। ਉਹਨਾਂ ਕਿਹਾ ਕਿ ਗਿਆਨੀ ਮਿਹਰ ਸਿੰਘ ਹੁਰਾਂ ਨੂੰ ਛੱਡ ਕੇ ਬਾਕੀ ਇਸ ਦੇ ਅੰਦਰ ਆ ਜਾਓ ਮੈਂ ਕਿਹਾ ਕਿ ਮੈਂ ਕੀ ਗੁਨਾਹ ਕੀਤੀ ਹੈ ਭਾਈ ! ਕਹਿਣ ਲੱਗੇ ਕਿ ਤੈਨੂੰ ਤਾਂ ਲਾਹੌਰ ਕਿਲ੍ਹੇ ਵਿੱਚ ਭੇਜਣਾ ਹੈ, ਤੇਰੀ ਉਥੇ ਲੋੜ ਹੈ।

ਚੁਨਾਂਚਿ ਮੈਨੂੰ ਉਹਨਾਂ ਨੇ ਅਗਲੇ ਦਿਨ ਲਾਹੌਰ ਕਿਲ੍ਹੇ ਵਿੱਚ ਭੇਜ ਦਿੱਤਾ ਔਰ ਕਾਂਗਰਸੀ ਕੈਦੀ ਜੋ ਸਨ ਉਹਨਾਂ ਨੂੰ ਉਧਰ ਭੇਜ ਦਿੱਤਾ। ਲਾਹੌਰ ਕਿਲ੍ਹੇ ਵਿੱਚ ਮੈਂ ਪੂਰੇ 90 ਦਿਨ ਰਿਹਾ। ਸਖ਼ਤੀ ਦੀ ਵੀ ਉਥੇ ਹੱਦ ਨਹੀਂ ਸੀ।

ਮੈਂ, ਸੱਤ ਦਿਨ ਜਾਗਦਾ ਰਿਹਾ। ਮੇਰੇ ਤੇ ਤਾਂ ਉਹਨਾਂ ਨੇ ਇਹ ਸਖ਼ਤੀ ਕੀਤੀ ਕਿ ਸੱਤ ਦਿਨ ਬਰਾਬਰ ਮੈਨੂੰ ਸੌਣ ਨਹੀਂ ਦਿੱਤਾ। ਇਸ ਹਾਲਤ ਵਿੱਚ ਬੁਖਾਰ 106 ਤੋਂ ਉਤੇ ਹੋ ਚਲਿਆ। ਮੈਂ ਬੇਹੋਸ਼ ਹੋ ਜਾਂਦਾ ਸੀ ਲੇਕਿਨ ਉਹ ਬੁਖਾਰ ਦੀ ਹਾਲਤ ਵਿੱਚ ਵੀ ਮੈਨੂੰ ਇਨਟੈਰੋਗੇਟ ਕਰਦੇ ਸਨ। ਪੁੱਛਦੇ ਜੋ ਸਨ ਉਹ ਮੇਰੇ ਕੋਲ ਨਹੀਂ ਸੀ। ਉਹ ਨੇਤਾ ਜੀ ਦੇ ਹਥਿਆਰਾਂ ਬਾਰੇ ਪੁੱਛਦੇ ਸੀ। ਸੁਭਾਸ਼ ਬਾਬੂ ਨੇ ਤੁਹਾਨੂੰ ਕੀ ਪਰੋਗਰਾਮ ਭੇਜਿਆ ਹੈ?

ਮੈਂ ਅੰਦਰ ਬੈਠਾ ਸਾਂ। ਬਾਹਰ ਨਾਲ ਮੇਰਾ ਕਾਂਟੈਕਟ ਟੁੱਟ ਗਿਆ। ਐਸੀ ਹਾਲਤ ਵਿੱਚ ਮੈਂ ਉਹਨਾਂ ਨੂੰ ਕੀ ਦੇ ਸਕਦਾ ਸਾਂ। ਲੇਕਿਨ ਜਿਉਂ ਜਿਉਂ ਮੈਂ ਉਹਨਾਂ ਨੂੰ ਬਹੁਤਾ ਯਕੀਨ ਦੁਆਉਂਦਾ ਸਾਂ ਤਿਉਂ ਤਿਉਂ ਉਹ ਹੋਰ ਆਕੜਦੇ ਸਨ। ਇੱਕ ਦਿਨ ਅਚਾਨਕ ਮੇਰੀ ਨਜ਼ਰ ਦੂਰ ਇੱਕ ਨੀਲੀ ਪੱਗੜੀ ਉਤੇ ਪਈ।

ਕਿਉਂਕਿ ਲਾਹੌਰ ਕਿਲ੍ਹੇ ਦੀਆਂ ਕੋਠੜੀਆਂ ਬੜੀਆਂ ਅਜੀਬ ਸਨ। ਉਨੀ ਕੋਠੜੀਆਂ ਸਨ ਤੇ ਉਨੀ ਦਰਵਾਜ਼ੇ ਸਨ। ਕੋਈ ਆਦਮੀ ਆਹ ਉਨੀਆਂ ਕੋਠੜੀਆਂ ਵਿੱਚ ਇਹ ਨਹੀਂ ਜਾਣਦਾ ਸੀ ਕਿ ਇੱਕ ਕੋਠੜੀ ਤੋਂ ਦੂਸਰੀ ਵਿੱਚ ਕੌਣ ਰਹਿੰਦਾ ਹੈ? ਜਦੋਂ ਕਿਸੇ ਨੂੰ ਇਨਟੈਰੋਗੇਟ ਕਰਨਾ ਹੁੰਦਾ ਸੀ ਤਾਂ ਸਾਰੇ ਦਰਵਾਜ਼ੇ ਬੰਦ ਕਰ ਦਿੱਤੇ ਜਾਂਦੇ ਸਨ ਤੇ ਉਹਨਾਂ ਨੂੰ ਕੱਢ ਕੇ ਪੌੜੀਆਂ ਰਾਹੀਂ ਉਪਰ ਲਿਜਾਕੇ ਦਫ਼ਤਰ ਵਿੱਚ ਬੰਦ ਕਰਕੇ ਫਿਰ ਬਾਕੀ ਦਰਵਾਜ਼ੇ ਖੋਹਲ ਦਿੰਦੇ ਸਨ।

ਨਹਾਉਣ ਲਈ ਵੀ ਉਹ ਇਕੱਲੇ ਇਕੱਲੇ ਬੰਦੇ ਨੂੰ ਕੱਢਦੇ ਸਨ। ਜਦੋਂ ਕਿਸੇ ਨੇ ਨਹਾਉਣਾ ਹੋਵੇ ਤਾਂ ਵੀ ਇਸ ਤਰ੍ਹਾਂ ਕਰਦੇ। ਕੋਈ ਦਰਵਾਜ਼ਾ ਨਾਲ ਸਾਂਝਾ ਨਹੀਂ ਸੀ। ਚੁਨਾਂਚਿ ਉਸ ਰਾਤ ਨੂੰ ਬੁਖਾਰ ਦੀ ਹਾਲਤ ਵਿੱਚ ਵੀ ਮੈਂ ਇਕ ਰੁਬਾਈ ਬਹੁਤ ਉਚੀ ਸੁਰ ਵਿੱਚ ਪੜ੍ਹੀ :

"ਜੇ ਤੂੰ ਤਾਰੂ ਬਹੁਤ ਸਿਆਣਾ, ਤਰਨੇ ਦੀ ਜਾਣੇ ਹਰ ਕਲ"
ਤਾਂ ਵੀ ਅੰਤਿ ਸਿਆਣੇ ਬੀਬਾ ਇਨੀ ਕਪਰੀਂ ਜਾਂਦੇ ਗੱਲ।

ਲੱਖ ਸੀਸੀਆਂ ਰੁਲ ਸੋਈਆਂ ਇਥੇ ਗਿਣਤੀ ਕੋਈ ਨ ਅਜਾਣੇ।
ਤੇ ਜੇ ਨਾ ਸੰਭਲਣ ਤਾ ਜਲ ਬਲ ਜਨਸਨ,
ਸ਼ਾਰੀ ਤਪਦੇ ਮਾਰੂਥਲ..."

ਜਿਹੜਾ ਆਦਮੀ ਸਾਨੂੰ ਰੋਟੀ ਦੇ ਕੇ ਜਾਂਦਾ ਸੀ ਮਝੈਲ ਹੁਰਾਂ ਉਹਨੂੰ ਇੱਕ ਗੱਲ ਕਹੀ ਕਿ ਗਿਆਨੀ ਮਿਹਰ ਸਿੰਘ ਨੂੰ ਕਹਿ ਦੇਈਂ ਕਿ ਜੋ ਗੱਲ ਉਸਨੇ ਕਹੀ ਐ ਮੈਂ ਸਮਝ ਗਿਆ ਹਾਂ।

ਮੈਂ ਇਹ ਗੱਲ ਇਸ ਕਰਕੇ ਕਹਿੰਦਾ ਹਾਂ ਕਿ ਲਾਹੌਰ ਕਿਲ੍ਹੇ ਦੀ ਹਾਲਤ ਇਸ ਤਰ੍ਹਾਂ ਦੀ ਸੀ ਕਿ ਕੋਈ ਮਨੁੱਖ ਇੱਕ ਦੂਸਰੇ ਦੇ ਮੱਥੇ ਨਹੀਂ ਸੀ ਲੱਗ ਸਕਦਾ। ਨਾ ਦੁੱਖ ਸੁੱਖ ਵਿੱਚ ਸ਼ਰੀਕ ਹੋ ਸਕਦਾ ਸੀ। ਇੱਕ ਤਿਹਾਈ ਦੁੱਖ ਵਿੱਚ ਵੀ ਚੀਕਾਂ ਪੈਦਿਆਂ ਇੱਕ ਦੂਜੇ ਦੇ ਦੁੱਖ ਦਰਦ ਵਿੱਚ ਸ਼ਾਮਲ ਨਹੀਂ ਹੋ ਸਕਦੇ ਸਨ। ਲੇਕਿਨ ਮੇਰੇ ਤੇ ਜੋ ਸਭ ਤੋਂ ਸਖ਼ਤੀ ਹੋਈ ਉਸ ਵਿੱਚ ਮੈਨੂੰ ਮੇਰਾ ਬੁਖਾਰ ਬਚਾ ਗਿਆ, ਕਿਉਂਕਿ ਮੁੜਕੇ ਬੁਖਾਰ ਲੱਗਾ ਨਹੀਂ। ਉਹ ਇਨਟੈਰੋਗੇਸ਼ਨ ਕਰਕੇ ਅੱਕ ਗਏ।

ਹਾਰਕੇ 90 ਦਿਨ ਮਗਰੋਂ ਉਹਨਾਂ ਨੂੰ ਮੈਨੂੰ ਕਿਸੇ ਮੈਜਿਸਟਰੇਟ ਦੇ ਪੇਸ਼ ਕਰਨਾ ਪੈਣਾ ਸੀ। ਇਸ ਲਈ ਹਾਰ ਕੇ ਉਹਨਾਂ ਨੇ ਮੈਨੂੰ ਕੈਮਲਪੁਰ ਜੇਲ੍ਹ ਵਿੱਚ ਤਬਦੀਲ ਕਰ ਦਿੱਤਾ। ਕੈਮਲਪੁਰ ਜੇਲ੍ਹ ਵਿੱਚ ਅਸੀਂ ਚਾਰ ਆਦਮੀ ਸੀ ਅਤੇ ਮੈਨੂੰ ਬਾਅਦ ਵਿੱਚ ਪਤਾ ਲੱਗਾ ਕਿ ਅਸੀਂ ਚਾਰ ਉਹ ਆਦਮੀ ਸੀ ਜਿਹਨਾਂ ਨੂੰ ਲਾਹੌਰੋਂ ਕਿਲ੍ਹੇ ਵਿੱਚ ਕਿਲ੍ਹਾ ਸ਼ਾਜਿਸ ਕੇਸ ਤਿਆਰ ਕਰਨ ਵਿੱਚ 81 ਆਦਮੀਆਂ ਵਿੱਚੋਂ ਪੰਜਾਬ ਵਿੱਚੋਂ ਕੇਵਲ ਚਾਰ ਆਦਮੀ ਸਨ।

ਉਹ ਇਹ ਸਨ ਸੁਭਾਸ਼ ਬਾਬੂ ਦੇ ਦੋਨੋਂ ਭਤੀਜੇ, ਅਰਵਿੰਦਰ ਕੁਮਾਰ ਘੋਸ਼, ਦਜਿੰਦਰ ਨਾਥ ਬੋਸ, ਸਰਦਾਰ ਸਰਦੂਲ ਸਿੰਘ ਕਵੀਸ਼ਰ, ਸਰਦਾਰ ਨਿਰੰਜਨ ਸਿੰਘ ਤਾਲਬ ਅਤੇ ਮੈਂ। ਪੰਜਾਬ ਦੇ ਕੇਵਲ ਇਹ ਪੰਜ ਬੰਦੇ ਸਨ। ਬਾਕੀ 80 ਆਦਮੀ ਸਨ। ਜਿਹਨਾਂ ਨੂੰ ਸਾਰਿਆਂ ਨੂੰ ਅੰਗਰੇਜ਼ ਦੀ ਕੋਸ਼ਿਸ਼ ਇਹ ਸੀ ਕਿ ਇਹ ਕੇਸ ਸਿਰੇ ਚੜ੍ਹ ਜਾਏ ਤਾਂ ਇਹਨਾਂ ਤਮਾਮ ਨੂੰ ਫ਼ਾਂਸੀ ਦਿੱਤੀ ਜਾਏ, ਮਾਰ ਦਿੱਤਾ ਜਾਏ ਜਾਂ ਕੈਦ ਕਰ ਦਿੱਤਾ ਜਾਵੇ ਲੇਕਿਨ ਇਹ ਸਾਜ਼ਿਸ ਸਿਰੇ ਨਾ ਚੜ੍ਹੀ। ਉਹਨਾਂ ਨੂੰ ਪੂਰੀਆਂ ਗਵਾਹੀਆਂ ਨਾ ਲੱਭ ਸਕੀਆਂ। ਫਿਰ ਉਹਨਾਂ ਨੇ ਇਹੀ ਇੰਤਜਾਮ ਕੀਤਾ ਕਿ ਇਹਨਾਂ ਨੂੰ ਅਜਿਹੇ ਥਾਂ ਤੇ ਰੱਖੋ। ਚਾਰ ਆਦਮੀ ਅਸੀਂ ਇੱਕਠੇ ਸੀ ਤਾਲਬ ਸਾਹਿਬ ਨੂੰ ਕਿਸੇ ਜੇਲ੍ਹ ਵਿੱਚ ਰਖਿਆ ਸੀ। ਲੇਕਿਨ ਸਕੀਮ ਉਹਨਾਂ ਦੀ ਇਹ ਸੀ ਕਿ ਜੇ ਸੁਭਾਸ਼ ਬਾਬੂ ਦੀਆਂ ਫ਼ੌਜਾਂ ਅੱਗੇ ਵਧ ਆਉਣ ਤਦ ਹੋ ਸਕਦਾ ਸੀ ਕਿ ਸਾਨੂੰ ਚੌਹਾਂ ਨੂੰ ਮਾਰ ਦਿੰਦੇ, ਗੋਲੀ ਦਾ ਸ਼ਿਕਾਰ ਕਰ ਦਿੰਦੇ।

ਪਤਾ ਨਹੀਂ ਉਹਨਾਂ ਦੇ ਦਿਮਾਗ ਵਿੱਚ ਕੀ ਗੱਲ ਸੀ? ਲੇਕਿਨ ਇਹ ਗੱਲ ਉਹਨਾਂ ਦੇ ਦਿਮਾਗ ਵਿੱਚ ਜ਼ਰੂਰ ਸੀ ਕਿ ਹਰ ਹਾਲਤ ਵਿੱਚ ਇਹਨਾਂ ਨੂੰ ਸਰਹੱਦੀ ਇਲਾਕੇ ਦੇ ਨਾਲ ਨਾਲ ਰਖਿਆ ਜਾਵੇ। ਚੁਨਾਂਚਿ ਅਸੀਂ ਸਾਰੇ ਕੈਮਲਪੁਰ ਜੇਲ੍ਹ ਵਿੱਚ ਸਾਂ। ਜਦੋਂ ਲੜਾਈ ਹਟਣ ਲਗੀ ਤਾਂ ਸਰਦਾਰ ਸਰਦੂਲ ਸਿੰਘ ਜੀ ਨੂੰ ਧਰਮਸ਼ਾਲਾ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਸੈਸ਼ਨ ਜੱਜ ਹਫ਼ਤੇ ਵਿੱਚ ਦੋ ਵਾਰੀ ਸਰਕਾਰ ਦੇ ਆਰਡਰ ਨਾਲ ਸਾਡੇ ਨਾਲ ਮੁਲਾਕਾਤ ਕਰਨ ਆਉਂਦੇ ਸਨ।

ਉਹਨਾਂ ਦਿਨਾਂ ਵਿੱਚ ਅਕਾਲੀ ਤਬਕਾ ਤੇ ਸਰ ਸਿੰਕਦਰ ਦਾ ਸਮਝੌਤਾ ਹੋ ਗਿਆ ਸੀ। ਮੈਂ ਇਹ ਸੁਣਿਆ ਸੀ ਕਿ ਉਹ ਤਮਾਮ ਸ਼ਰਤਾਂ ਜੋ ਸਿੱਖ ਅਕਾਲੀ ਚਾਹੁੰਦੇ ਨੇ ਉਹ ਪੂਰੀਆਂ ਹੋ ਗਈਆਂ ਸਨ। ਚੁਨਾਂਚਿ ਮੈਂ ਸੈਸ਼ਨ ਜੱਜ ਨੂੰ ਕਿਹਾ ਕਿ ਮੈਨੂੰ ਝਟਕਾ ਮੀਟ ਚਾਹੀਦਾ ਹੈ।

ਸੁਪਰਡੰਟ ਜੇਲ੍ਹ ਨੇ ਕਿਹਾ ਕਿ ਇਹ ਮੁਸਲਮਾਨੀ ਇਲਾਕਾ ਹੈ ਇਥੇ ਝਟਕਾ ਮੀਟ ਦੇਣ ਦਾ ਮਤਲਬ ਫ਼ਸਾਦ ਹੈ। ਮੈਂ ਕਿਹਾ ਜੀ ਮੇਰੀ ਡਿਮਾਂਡ ਹੈ। ਮੈਂ ਮਜਬੂਰਨ ਜੇਲ੍ਹ ਵਿੱਚ ਰੱਖਿਆ ਗਿਆ ਹਾਂ। ਮੈਂ ਆਪਣੀ ਮਰਜੀ ਨਾਲ ਜੇਲ੍ਹ ਵਿੱਚ ਨਹੀਂ ਆਇਆ। ਜੇਲ੍ਹ ਵਿੱਚ ਰਹਿੰਦਾ ਨਹੀਂ। ਮੈਂ ਤੁਹਾਡੀ ਮਰਜੀ ਨਾਲ ਜੇਲ੍ਹ ਵਿੱਚ ਹਾਂ। ਜਦੋਂ ਤਾਈਂ ਤੁਸੀਂ ਚਾਹੋਗੇ ਮੈਂ ਜੇਲ੍ਹ ਵਿੱਚ ਰਹਿਣਾ ਹੈ।

ਜਦੋਂ ਮੈਂ ਲੰਬੇ ਅਰਸੇ ਲਈ ਜੇਲ੍ਹ ਵਿੱਚ ਰਹਿਣਾ ਹੈ ਮੈਨੂੰ ਮੇਰੀ ਮਰਜੀ ਦੇ ਮੁਤਾਬਕ ਖੁਰਾਕ ਮਿਲਣੀ ਚਾਹੀਦੀ ਹੈ ਤੇ ਮੈਂ ਖੁਰਾਕ ਦੀ ਮੰਗ ਕਰਦਾ ਹਾਂ।

ਸੈਸ਼ਨ ਜੱਜ ਨੇ ਮੁਸਲਮਾਨ ਹੁੰਦਿਆਂ ਵੀ ਇਹ ਕਿਹਾ ਕਿ ਗਿਆਨੀ ਮਿਹਰ ਸਿੰਘ ਦੀ ਮੰਗ ਸੌ ਫੀਸਦੀ ਦਰੁਸਤ ਹੈ। ਜੇ ਮੁਸਲਮਾਨ ਬਹੁਤ-ਸੰਮਤੀ ਦੀ ਗਿਣਤੀ ਵਿੱਚ ਸਿੱਖ ਨੂੰ ਝਟਕਾ ਨਹੀਂ ਦਿੱਤਾ ਜਾ ਸਕਦਾ ਤਦ ਸਿੱਖ ਬਹੁ-ਗਿਣਤੀ ਦੇ ਇਲਾਕੇ ਵਿੱਚ ਮੁਸਲਮਾਨਾਂ ਨੂੰ ਹਲਾਲ ਕਿਵੇਂ ਦਿੱਤਾ ਜਾ ਸਕਦਾ ਹੈ?

ਉਸਨੇ ਕਿਹਾ ਕਿ ਮੈਂ ਸਰਕਾਰ ਨੂੰ ਲਿਖ ਦਿੰਦਾ ਹਾਂ ਜੋ ਫ਼ੈਸਲਾ ਹੋਵੇਗਾ ਉਹ ਮੰਨ ਲੈਣਾ। ਨਾਲ ਇੱਕ ਗੱਲ ਉਸਨੇ ਹੋਰ ਕਹੀ ਕਿ ਜੇ ਸਿੰਕਦਰ ਬਲਦੇਵ ਸਿੰਘ ਪੈਕਟ ਦੇ ਮੁਤਾਬਕ ਗਿਆਨੀ ਜੀ ਨੂੰ ਝਟਕਾ ਮੀਟ ਦਿੱਤਾ ਜਾਏ ਤਾਂ ਉਸ ਥਾਂ ਉਤੇ ਕੋਈ ਮੁਸਲਮਾਨ ਗਾਂ ਦੇ ਮਾਸ ਦੀ ਮੰਗ ਕਰ ਸਕਦਾ ਹੈ। ਮੈਂ ਕਿਹਾ ਕਿ ਇਹ ਅਸੂਲੀ ਤੌਰ ’ਤੇ ਗਲਤ ਹੈ। ਗਾਂ ਅਤੇ ਸੂਰ ਦਾ ਮੁਕਾਬਲਾ ਤਾਂ ਹੋ ਸਕਦਾ ਹੈ ਲੇਕਿਨ ਜਿਥੇ ਤਾਈਂ ਸਾਡਾ ਸਬੰਧ ਹੈ ਨਾ ਸਾਡਾ ਗਾਂ ਨਾਲ ਸਬੰਧ ਹੈ ਤੇ ਨਾ ਹੀ ਸੂਰ ਨਾਲ ਸਬੰਧ ਹੈ। ਅਸੀਂ ਤਾਂ ਦੋਨਾਂ ਤੇ ਬਿਲਕੁੱਲ ਅਲੱਗ ਹਾਂ।

ਝਟਕਾ ਮਾਸ ਵੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਦੂਸਰੀ ਕੌਮ ਕੋਲੋਂ ਲੈ ਲਿਆ ਹੈ। ਇਸ ਕਰਕੇ ਇਹ ਜਿਸ ਮਾਸ ਨੂੰ ਹਲਾਲ ਮਾਸ ਕਹਿੰਦੇ ਸਨ ਉਹ ਸਿੱਖੀ ਵਿੱਚ ਖਾਣਾ ਹਰਾਮ ਸੀ ਕਿਉਂਕਿ ਉਸ ਉਤੇ ਕਲਮਾ ਪੜ੍ਹਿਆ ਹੁੰਦਾ ਸੀ ਅਤੇ ਜਬਰਦਸਤੀ ਮੁਗਲ ਰਾਜ ਸਾਨੂੰ ਖੁਆਣਾ ਚਾਹੁੰਦਾ ਸੀ। ਇਸ ਲਈ ਅਸੀਂ ਹਰਾਮ ਖਾਣਾ ਬੰਦ ਕੀਤਾ, ਹਲਾਲ ਨਹੀਂ।

ਮੈਂ ਇਸ ਕਰਕੇ ਝਟਕੇ ਦੀ ਮੰਗ ਕਰਦਾ ਹਾਂ ਕਿ ਮੇਰੀ ਕੌਮ ਦੀ ਇਹ ਮੰਗ ਹੈ। ਚੁਨਾਂਚਿ ਮੇਰੀ ਦਰਖਾਸਤ ਗਈ। ਉਹਨਾਂ ਨੇ ਸਿਕੰਦਰ-ਬਲਦੇਵ ਸਿੰਘ ਪੈਕਟ ਸਾਨੂੰ ਭੇਜਿਆ। ਲੇਕਿਨ ਮੇਰੀ ਉਸ ਨਾਲ ਤਸੱਲੀ ਨਹੀਂ ਹੋਈ। ਮੈਂ ਆਪਣੀ ਮੰਗ ਉਤੇ ਅੜਿਆ ਰਿਹਾ ਔਰ ਐਸੀ ਹਾਲਤ ਵਿੱਚ 29 ਦਿਨ ਭੁੱਖ ਹੜਤਾਲ ਉਤੇ ਰਿਹਾ।

ਜਿਹਨਾਂ ਦਿਨਾਂ ਵਿੱਚ ਮੈਂ ਕੈਮਲਪੁਰ ਜੇਲ੍ਹ ਵਿੱਚ ਭੁੱਖ-ਹੜਤਾਲ ’ਤੇ ਰਿਹਾ ਹਾਂ ਮੈਂ ਅੱਜ ਵੀ ਨਮਸਕਾਰ ਕਰਦਾ ਹਾਂ ਉਹਨਾਂ ਬਾਬਿਆਂ ਨੂੰ ਚੌਦਾਂ ਪੰਦਰਾਂ ਵਾਲੇ ਗਦਰੀ ਬਾਬੇ ਇਸ ਜੇਲ੍ਹ ਵਿੱਚ ਰਹੇ ਨੇ।

ਕੈਮਲਪੁਰ ਜੇਲ੍ਹ ਵਿੱਚ ਜਿਸ ਵਿੱਚ ਬਾਬਾ ਕੇਸਰ ਸਿੰਘ ਰਿਹਾ ਹੈ, ਬਾਬਾ ਸੋਹਨ ਸਿੰਘ ਜੀ ਭਕਨਾ ਰਹੇ ਨੇ। ਬਾਬਾ ਗੁਰਮੁਖ ਸਿੰਘ ਜੀ ਤੇ ਹੋਰ ਵੀ ਰਹੇ ਨੇ, ਲੇਕਿਨ ਜਿਹਨਾਂ ਬਾਬਿਆਂ ਨੇ ਉਥੇ ਜ਼ੇਲ੍ਹਾਂ ਕੱਟੀਆਂ, ਜਿਹੜੇ ਵੀ ਉਹਨਾਂ ਵਿੱਚੋਂ ਉਥੇ ਰਹੇ, ਉਹਨਾਂ ਤੇਰ੍ਹਾਂ ਕਮਰਿਆਂ ਵਿੱਚੋਂ ਇੱਕ ਕਮਰੇ ਵਿੱਚ ਮੈਨੂੰ ਭੁੱਖ ਹੜਤਾਲ ਦੀ ਹਾਲਤ ਵਿੱਚ ਰੱਖਿਆ ਗਿਆ। ਹਾੜ ਦੇ ਦਿਨ ਸਨ। ਸੂਰਜ ਉਸ ਦੇ ਅੰਦਰ ਚੜ੍ਹਦਾ ਸੀ ਤੇ ਅੰਦਰ ਹੀ-ਛਿਪਦਾ ਸੀ। ਦੱਸਣ ਵਾਲੇ ਇਹ ਦੱਸਦੇ ਸਨ ਕਿ ਸਰਦੀਆਂ ਵਿੱਚ ਸੂਰਜ ਇਹਨਾਂ ਵਿੱਚ ਦਰਸ਼ਨ ਦਿੰਦਾ ਹੀ ਨਹੀਂ ਸੀ।

1914-15 ਵਾਲੇ ਬਾਬਿਆਂ ਨੂੰ ਮੈਂ ਇਸ ਜੇਲ੍ਹ ਵਿੱਚ ਬੈਠਿਆਂ ਉਸ ਹਾਲਤ ਵਿੱਚ ਬੈਠੇ ਹੋਇਆਂ ਉਹਨਾਂ ਬਾਬਿਆਂ ਨੂੰ ਪਰਨਾਮ ਕੀਤੀ, ਜਿਹਨਾਂ ਨੇ ਚੌਦਾਂ ਜਾਂ ਪੰਦਰਾਂ ਸਾਲ ਇਕੱਲਿਆਂ ਇਹਨਾਂ ਸੈਲਾਂ ਵਿੱਚ ਕੱਟਿਆ ਹੈ। ਔਰ ਜਿਸ ਹਾਲਤ ਵਿੱਚ ਉਹ ਰਹੇ ਹੋਣਗੇ ਉਹ ਪਰਣਾਮ ਕਰਨ ਦੇ ਮੁਸਤਹਿਕ ਨੇ ਤੇ ਉਹਨਾਂ ਦੀ ਕੁਰਬਾਨੀ ਸਾਡੇ ਮੁਕਾਬਲੇ ਵਿੱਚ ਬਹੁਤ ਜ਼ਿਆਦਾ ਹੈ। ਮੈਂ ਉਹਨਾਂ ਨੂੰ ਨਮਸਕਾਰ ਕਰੇ ਬਿਨਾਂ ਨਹੀਂ ਰਹਿ ਸਕਦਾ।

ਸੋ, ਮੈਂ ਅਰਜ਼ ਕਰਦਾ ਹਾਂ ਮੈਂ ਭੁੱਖ ਹੜਤਾਲ ਉਤੇ ਸੀ। ਇੱਕ ਡਾਕਟਰ ਤੇ ਇੱਕ ਸਿਪਾਹੀ ਦੋਨੋਂ ਆਪਣੀਆਂ ਨੌਕਰੀਆਂ ਨੂੰ ਖਤਰੇ ਵਿੱਚ ਪਾ ਕੇ ਅੰਮ੍ਰਿਤਸਰ ਆਏ ਸਨ। ਔਰ ਉਹਨਾਂ ਨੇ ਆ ਕੇ ਮਾਸਟਰ ਤਾਰਾ ਸਿੰਘ ਨੂੰ ਮੇਰੀ ਹਾਲਤ ਦੱਸੀ ਸੀ ਲੇਕਿਨ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਕਾਲੀ ਦਲ ਨੇ ਸਿੰਕਦਰ-ਬਲਦੇਵ ਸਿੰਘ ਪੈਕਟ ਹੋ ਜਾਣ ਕਾਰਣ ਮੇਰੀ ਕੋਈ ਮੱਦਦ ਕਰਨ ਤੋਂ ਇਨਕਾਰ ਕਰ ਦਿੱਤਾ।

ਨਾਲ ਹੀ ਮੈਂ ਸਮਝਦਾ ਹਾਂ ਕਿ ਮੇਰੇ ਲਈ ਬੜੀ ਖੁਸ਼ੀ ਦੀ ਗੱਲ ਉਹਨਾਂ ਨੇ ਕਹੀ ਕਿ ਜੇ ਉਹ ਸ਼ਹੀਦ ਹੋ ਜਾਏਗਾ। ਸ਼ਹੀਦ ਤਾਂ ਆਖਰ ਸਿੱਖ ਕੌਮ ਦਾ ਹੀ ਹੈ ਤੇ ਕੌਮ ਹਮੇਸ਼ਾ ਉਸ ਉਤੇ ਨਾਜ਼ ਕਰੇਗੀ। ਉਸ ਦੀ ਕੁਰਬਾਨੀ ਉਤੇ ਅਸੀਂ ਮਾਣ ਕਰਾਂਗੇ।

ਮੈਨੂੰ ਡਾਕਟਰ ਨੇ ਜਾ ਕੇ ਰੋ ਕੇ ਇਹ ਗੱਲ ਕੀਤੀ ਲੇਕਿਨ ਮੈਂ ਮੰਨਣ ਤੋਂ ਇਨਕਾਰ ਕੀਤਾ ਤੇ ਮੈਂ ਭੁੱਖ ਹੜਤਾਲ ਜਾਰੀ ਰੱਖੀ ਤੇ 29 ਦਿਨਾਂ ਤੋਂ ਬਾਅਦ ਪੰਜਾਬ ਗੌਰਮਿੰਟ ਦਾ ਇਹ ਫ਼ੈਸਲਾ ਮੇਰੇ ਕੋਲ ਪੁੱਜ ਗਿਆ ਕਿ ਅੱਜ ਤੇ ਬਾਦ ਸਿੱਖ ਕੈਦੀਆਂ ਨੂੰ ਜਿਹੜੇ ਮਾਸ ਲੈਣ ਦੇ ਮੁਸਤਕਿਲ ਹੋਣਗੇ ਕੇਵਲ ਉਹਨਾਂ ਜ਼ੇਲ੍ਹਾਂ ਵਿੱਚ ਹੀ ਰੱਖਿਆ ਜਾਵੇਗਾ ਜਿਥੇ ਉਹਨਾਂ ਨੂੰ ਝਟਕਾ ਮੀਟ ਦਿੱਤਾ ਜਾਵੇਗਾ। ਉਹਨਾਂ ਨੂੰ ਕਿਸੇ ਐਸੀ ਜੇਲ੍ਹ ਵਿੱਚ ਨਹੀਂ ਰੱਖਿਆ ਜਾਵੇਗਾ ਜਿਥੇ ਝਟਕਾ ਮੀਟ ਨਹੀਂ ਮਿਲੇਗਾ। ਇਹ ਖ਼ਾਲਸਾ ਪੰਥ ਦੀ ਇੱਕ ਤਰ੍ਹਾਂ ਫਤਿਹ ਸੀ। ਮੇਰੀ ਆਪਣੀ ਨਹੀਂ ਸੀ।

ਫਿਰ ਮੈਨੂੰ ਉਹਨਾਂ ਨੇ ਕੈਮਲਪੁਰ ਜੇਲ੍ਹ ਤੋਂ ਬਦਲ ਕੇ ਮੈਨੂੰ ਸਿਆਲਕੋਟ ਜੇਲ੍ਹ ਵਿੱਚ ਭੇਜ ਦਿੱਤਾ। ਔਰ ਮੈਂ ਸਮਝਦਾ ਹਾਂ ਕਿ ਇਹ ਬੜਾ ਚੰਗਾ ਹੋਇਆ ਕਿਉਂਕਿ ਸਿਆਲਕੋਟ ਜੇਲ੍ਹ ਵਿੱਚ ਉਸ ਸਮੇਂ ਸਰਦਾਰ ਪਰਤਾਪ ਸਿੰਘ ਕੈਰੋਂ, ਗਿਆਨੀ ਗੁਰਮੁੱਖ ਸਿੰਘ ਮਸਾਫਿਰ, ਸ੍ਰੀ ਯਸ਼ ਤੇ ਲਾਲਾ ਜਗਤ ਨਾਰਾਇਣ ਸਨ, ਦੋਵੇਂ ਗਰੁੱਪ ਉਥੇ ਸਨ। ਦੋ ਸੌ ਢਾਈ ਸੌ ਤੇ ਉਥੇ ਕਾਂਗਰਸੀਆਂ ਦੀ ਗਿਣਤੀ ਸੀ।

ਲੇਕਿਨ ਸੁਪਰਡੰਟ ਜੇਲ੍ਹ ਮੇਰੇ ਤੋਂ ਬਹੁਤ ਔਖਾ ਸੀ। ਮੇਰੀ ਫ਼ਾਈਲ ਉਤੇ ਭੁੱਖ ਹੜਤਾਲੀਆਂ ਦੀ ਲਿਸਟ ਦੇਖ ਕੇ ਉਸ ਨੇ ਬੜਾ ਸਿਰ ਪਿਟਿਆ ਔਰ ਨਾਲ ਉਸ ਨੇ ਕਿਹਾ ਕਿ ਮੇਰੇ ਕੋਲ ਸਕਿਉਰਿਟੀ ਕੈਦੀ ਲਈ ਕੋਈ ਇੰਤਜ਼ਾਮ ਨਹੀਂ। ਮੈਂ ਤਾਂ ਕਾਂਗਰਸੀ ਗਰੀਬ ਕੈਦੀਆਂ ਨੂੰ ਇਥੇ ਰੱਖਣ ਜੋਗਾ ਹਾਂ। ਚੁਨਾਂਚਿ ਉਸ ਨੇ ਤਾਰਾਂ ਦਿੱਤੀਆਂ ਤੇ ਪੰਦਰਵੇਂ ਦਿਨ ਮੈਨੂੰ ਉਥੋਂ ਬਦਲ ਕੇ ਰਾਵਲਪਿੰਡੀ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਜਿਥੇ ਜੱਥੇਦਾਰ ਊਧਮ ਸਿੰਘ ਨਾਗੋਕੇ ਸਨ ਤੇ ਉਹਨਾਂ ਨਾਲ ਪਰਬੋਧ ਚੰਦਰ ਜੋ ਪਿਛੋਂ ਜਾ ਕੇ ਅਸੈਂਬਲੀ ਦੇ ਸਪੀਕਰ ਰਹੇ ਉਹ ਵੀ ਸਾਡੇ ਨਾਲ ਸਨ।

ਬਾਦ ਵਿੱਚ ਇਸੇ ਜੇਲ੍ਹ ਵਿੱਚ ਸਰਦਾਰ ਨਿਰੰਜਨ ਸਿੰਘ ਜੀ ਤਾਲਿਬ ਨੂੰ ਵੀ ਤਬਦੀਲ ਕਰਕੇ ਭੇਜ ਦਿੱਤਾ ਗਿਆ ਤੇ ਇੱਕ ਸਾਡੇ ਪੁਰਾਣੇ ਸਾਥੀ ਕਲੱਕਤੇ ਦੇ ਸਰਦਾਰ ਬਲਦੇਵ ਸਿੰਘ ਗਰੇਵਾਲ ਵੀ ਇਥੇ ਸਾਡੇ ਕੋਲ ਆ ਗਏ।

ਇੱਥੇ ਅਸੀਂ ਅੱਠ ਨੌ ਮਹੀਨੇ ਰਹੇ। ਔਰ ਉਸ ਤੋਂ ਬਾਅਦ ਸਾਨੂੰ ਗੁਜਰਾਤ ਜੇਲ੍ਹ ਵਿੱਚ

ਭੇਜ ਦਿੱਤਾ ਗਿਆ ਜਿਥੇ ਕਿ ਮੈਂ ਆਖਰੀ ਬੈਂਚ ਤੱਕ ਰਿਹਾ। ਮੈਨੂੰ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਚਿੱਠੀ ਅੱਜ ਤੱਕ ਯਾਦ ਹੈ ਉਹਨਾਂ ਨੇ ਮੈਨੂੰ ਜੇਲ੍ਹ ਤੋਂ ਰਿਹਾਅ ਹੋ ਕੇ ਆਪਣੇ ਨਗਰ ਤੋਂ ਲਿਖੀ ਸੀ ਕਿ ਮੈਂ ਸੈਕਡਾਲਿਨ ਨਾਲ ਜਿਹੜਾ ਇਥੋਂ ਦਾ ਸੈਕਟਰੀ ਹੈ ਤੇਰੇ ਬਾਰੇ ਗੱਲ ਕੀਤੀ ਸੀ। ਉਸਨੇ ਕਿਹਾ ਹੈ ਕਿ ਹੋਰ ਜਿਸਨੂੰ ਮਰਜੀ ਹੈ ਗੱਲ ਕਰ ਲਉ। ਮਿਹਰ ਸਿੰਘ ਨੂੰ ਅਸੀਂ ਉਹਨਾਂ ਚਿਰ ਨਹੀਂ ਛੱਡਣਾ ਜਿੰਨਾ ਚਿਰ ਹੋਰ ਸਾਰੇ ਕੈਦੀ ਛੱਡ ਨਹੀਂ ਦਿੱਤੇ ਜਾਣਗੇ।

ਚੁਨਾਂਚਿ ਆਖਰੀ ਬੈਚ ਵਿੱਚ 30 ਅਕਤੂਬਰ 1945 ਨੂੰ ਮੈਂ ਜੇਲ੍ਹ ਵਿੱਚੋਂ ਰਿਹਾਅ ਹੋਇਆ। 7 ਨਵੰਬਰ ਨੂੰ ਆਈ.ਐਨ.ਏ. ਡੇਅ ਤੇ ਪੰਜਾਬ ਅਸੈਂਬਲੀ ਦੀਆਂ ਚੋਣਾਂ ਜੋਰਾਂ ਤੇ ਸਨ। ਸਰਦਾਰ ਸਰਦੂਲ ਸਿੰਘ ਨੂੰ ਚਿੰਤਾ ਸੀ ਕਿ ਕਮਿਊਨਿਸਟ ਪਾਰਟੀ ਇਥੇ ਬਾਹਰ ਰਹੀ ਹੈ। ਅਸੀਂ ਜੇਲ੍ਹ ਵਿੱਚ ਰਹੇ ਹਾਂ। ਅਕਾਲੀ ਵੀ ਬਾਹਰ ਰਹੇ ਨੇ। ਕਾਂਗਰਸ ਵੀ ਬਾਹਰ ਰਹੀ ਹੈ। ਸਾਡਾ ਮੁਖਾਲਿਫ ਧੜਾ ਲੋਕਾਂ ਉਤੇ ਛਾਇਆ ਹੋਇਆ ਹੈ। ਹੁਣ ਕੀ ਬਣੇਗਾ?

ਪਰ ਮੈਂ ਸਰਦਾਰ ਸਰਦੂਲ ਸਿੰਘ ਦੀ ਕੋਠੀ ਲਾਹੌਰ ਹੱਥ ਉਤੇ ਮਿੱਟੀ ਰਖ ਕੇ ਫੂਕ ਮਾਰ ਕੇ ਉੜਾ ਕੇ ਕਿਹਾ ਸੀ ਇਹਨਾਂ ਨੂੰ ਤਾਂ ਹਵਾ ਦੇ ਬੁਲ੍ਹੇ ਵਾਂਗ ਉਡਾ ਦਿਆਂਗਾ। ਮੈਨੂੰ ਇੱਕ ਜੀਪ ਤੇ ਇੱਕ ਸਪੀਕਰ ਚਾਹੀਦਾ ਹੈ।

ਚੁਨਾਂਚਿ ਸਭ ਤੋਂ ਪਹਿਲੀ ਮੇਰੀ ਤਕਰੀਰ 7 ਨੰਵਬਰ 1945 ਨੂੰ ਜ਼ਲ੍ਹਿਆਂ ਵਾਲੇ ਬਾਗ ਵਿੱਚ ਸੀ। ਜ਼ਲ੍ਹਿਆਂ ਵਾਲੇ ਬਾਗ ਵਿੱਚ ਤਕਰੀਰ ਵਿੱਚ ਮੈਂ ਦੱਸਿਆ ਕਿ ਕਿਸ ਤਰ੍ਹਾਂ ਅਸੀਂ ਸਕੀਮ ਬਣਾ ਕੇ ਨੇਤਾ ਜੀ ਨੂੰ ਬਾਹਰ ਕੱਢਿਆ। ਕਿਸ ਤਰ੍ਹਾਂ ਅਸੀਂ ਉਸ ਦਾ ਪਰੋਗਰਾਮ ਤਿਆਰ ਕੀਤਾ ਤੇ ਕਿਸ ਤਰ੍ਹਾਂ ਕਮਿਊਨਿਸਟ ਪਾਰਟੀ ਦੇ ਸਰਦਾਰ ਅੱਛਰ ਸਿੰਘ ਛੀਨਾ ਨੇ ਸਾਡੀਆਂ ਸਾਰੀਆਂ ਸਕੀਮਾਂ ਮਿਟੀ ਵਿੱਚ ਮਿਲਾ ਕੇ ਅੰਗਰੇਜ ਨਾਲ ਮਿਲੇ। ਜਨਤਾ ਦੀ ਵਾਰ ਦੇ ਨਾਮ ਉਤੇ ਸਾਨੂੰ ਧੋਖੇ ਨਾਲ ਫਸਾ ਦਿੱਤਾ ਤੇ ਸਾਡੇ ਤਮਾਮ ਸਾਥੀ ਜੇਲ੍ਹ ਵਿੱਚ ਚਲੇ ਗਏ।

ਹੋ ਸਕਦਾ ਸੀ ਉਹ ਮੌਤ ਦਾ ਸ਼ਿਕਾਰ ਵੀ ਹੋ ਸਕਦੇ ਸੀ ਪਰ ਅਸੀਂ ਬਚ ਗਏ ਹਾਂ। ਲੋਕਾਂ ਨੇ ਸਾਡਾ ਸਾਥ ਹੀ ਦਿੱਤਾ ਸਗੋਂ ਮੈਂ ਸਮਝਦਾ ਹਾਂ ਕਿ ਸਭ ਤੋਂ ਵੱਡੀ ਗੱਲ ਇਹ ਹੋਈ ਕਿ ਖ਼ਾਲਸਾ ਕਾਲਜ ਜਿਹੜਾ ਬੜੇ ਪਛੜੇ ਹੋਏ ਲੋਕਾਂ ਦਾ ਬਹੁਤ ਵੱਡਾ ਅਸਥਾਨ ਸਮਝਿਆ ਜਾਂਦਾ ਸੀ। ਅਗਲੇ ਦਿਨ ਮੇਰੀ ਉਸ ਤਕਰੀਰ ਦੇ ਬਾਅਦ ਉਥੇ ਹੜਤਾਲ ਹੋਈ ਤੇ ਹੜਤਾਲ ਦਾ ਨਤੀਜਾ ਕੀ ਨਿਕਲਿਆ ਸੀ ਉਥੇ ਹੀ ਫੜ ਲਿਆ ਗਿਆ।

ਤਾਲਬ ਸਾਹਿਬ ਦਾ ਵਿਚਾਰ ਸੀ ਕਿ ਮੇਰੇ ਉਤੇ ਬੜੀ ਸਖ਼ਤੀ ਹੋਵੇਗੀ ਲੇਕਿਨ ਮੈਂ ਸਮਝਦਾ ਹਾਂ ਕਿ ਮੈਂ ਮਨ ਨਾਲ ਇਹ ਫ਼ੈਸਲਾ ਕਰ ਲਿਆ ਸੀ ਲਾਹੌਰ ਕਿਲ੍ਹੇ ਵਿੱਚੋਂ ਕੈਦ ਵਿੱਚ ਰਹਿਣ ਤੋਂ ਬਾਅਦ ਕਿ ਵੱਡੇ ਤੋਂ ਵੱਡੇ ਕੰਮ ਤੇ ਵੱਡੀ ਤੋਂ ਵੱਡੀ ਕੁਰਬਾਨੀ ਤੇ ਵੱਡੇ ਤੋਂ ਵੱਡਾ ਪਲੈਨ ਅਗਰ ਲੋਕਾਂ ਦੇ ਸਾਹਮਣੇ ਰੱਖ ਦਿੱਤਾ ਜਾਵੇ ਤਾਂ ਸਖ਼ਤੀ ਘੱਟਦੀ ਹੈ। ਵਧਦੀ ਨਹੀਂ ਅਤੇ ਇਸ ਆਦਰਸ਼ ਦੇ ਨਾਲ ਮੈਂ ਇਸ ਕੇਸ ਨੂੰ ਲੋਕਾਂ ਦੇ ਸਾਹਮਣੇ ਰੱਖਿਆ। ਜਿਸ ਸਮੇਂ ਇਹ ਆਵਾਜ਼ ਲੋਕਾਂ ਦੇ ਸਾਹਮਣੇ ਆ ਗਈ ਕਿ ਨੇਤਾ ਜੀ ਹਿੰਦੁਸਤਾਨ ਵਿੱਚੋਂ ਬਾਹਰ ਕਿਵੇਂ ਗਏ ਤੇ ਕਿਸ ਨੇ ਸਾਡੇ ਨਾਲ ਧੋਖਾ ਕੀਤਾ ਹੈ ਤਾਂ ਇਹ ਸਾਰੀ ਹਕੀਕਤ ਦੱਸਣ ਨਾਲ ਨਿਰੰਜਨ ਸਿੰਘ ਤਾਲਿਬ ਤੋਂ ਪਹਿਰਾ ਹੱਟ ਗਿਆ ਤੇ ਮੇਰੇ ਤੇ ਪਹਿਰਾ ਹਟ ਗਿਆ। ਅਸੀਂ ਸਾਰੇ ਸਰਖਰੂ ਹੋ ਗਏ। ਭਾਵੇਂ ਮੇਰੇ ਉਤੇ ਕੇਸ ਚੱਲਿਆ ਪਰ ਸਾਡੇ 'ਤੇ ਸਖਤੀਆਂ ਹਟ ਗਈਆਂ।

ਕਿਉਂਕਿ ਮੇਰੇ ਲਫ਼ਜ਼ ਸਨ ਖ਼ੂਨ ਦੇ ਬਦਲੇ ਖ਼ੂਨ। ਇਹ ਮੇਰੀ ਤਕਰੀਰ ਜ਼ਲ੍ਹਿਆਂ ਵਾਲੇ ਬਾਗ ਵਿੱਚ ਹੋਈ ਸੀ। ਔਰ ਮੇਰੀ ਤਕਰੀਰ ਦੇ ਬਾਅਦ ਡਾਕਟਰ ਕਿਚਲੂ ਨੇ ਸਟੇਜ ਤੋਂ ਉੱਠ ਕੇ ਕਹੀ ਸੀ ਕਿ ਇੰਨੀ ਗਰਮ ਤਕਰੀਰ ਕਰਨ ਦੇ ਬਾਅਦ ਹੋਰ ਕਿਸੇ ਦੀ ਤਕਰੀਰ ਦੀ ਲੋੜ ਨਹੀਂ ਨਾ ਕੋਈ ਹੋਰ ਕਰ ਸਕਦਾ ਹੈ। ਮੈਂ ਲੋਕਾਂ ਨੂੰ ਛੁੱਟੀ ਦਿੰਦਾ ਹਾਂ ਕਿ ਉਹ ਆਪਣਾ ਫ਼ੈਸਲਾ ਆਈ.ਐਨ.ਏ. ਦੇ ਹੱਕ ਵਿੱਚ ਕਰਨ।

ਚੁਨਾਂਚਿ ਲੋਕ ਉੱਠ ਕੇ ਚਲੇ ਗਏ ਤੇ ਮੇਰੇ ਉਤੇ ਉਹ ਕੇਸ ਆਜ਼ਾਦੀ ਦੇ ਮਗਰੋਂ ਵੀ ਚਲਦਾ ਰਿਹਾ। ਔਰ ਉਹ ਕੇਸ ਉਨਾ ਚਿਰ ਨਹੀਂ ਹਟਿਆ ਜਿੰਨਾ ਚਿਰ ਹਿੰਦੁਸਤਾਨ ਵਿੱਚ ਨੈਸ਼ਨਲ ਗੌਰਮਿੰਟ ਨਹੀਂ ਬਣ ਗਈ।

*ਪ੍ਰਸ਼ਨ : ਹੁਣ ਤੁਸੀਂ ਕਾਮਾਗਾਟਾਮਾਰੂ ਵਾਲੇ ਬਾਬਾ ਗੁਰਦਿੱਤ ਸਿੰਘ ਬਾਰੇ ਦੱਸੋ, ਉਹ ਤੁਹਾਨੂੰ ਪਹਿਲੀ ਵਾਰ ਕਿਥੇ ਅਤੇ ਕਿਸ ਸੰਬੰਧ ਵਿੱਚ ਮਿਲੇ ਸਨ?*

*ਉੱਤਰ:* ਮੈਂ, ਪਹਿਲਾਂ ਦੱਸ ਚੁੱਕਾ ਹਾਂ ਕਿ ਮੈਂ 1937 ਦੀ ਅਲੈਕਸ਼ਨ ਸਮੇਂ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਮੱਦਦ ਲਈ ਸਰਹਾਲੀ ਆਇਆ ਸੀ। ਉਸ ਸਮੇਂ ਬਾਬਾ ਗੁਰਦਿਤ ਸਿੰਘ ਜੀ ਉਥੇ ਇਲੈਕਸ਼ਨ ਲੜ ਰਹੇ ਸਨ। ਭਾਵੇਂ ਮੈਂ ਸਰਦਾਰ ਪਰਤਾਪ ਸਿੰਘ ਕੈਰੋਂ ਦਾ ਮੱਦਦਗਾਰ ਸੀ ਪਰ ਮੈਂ ਸਮਝਦਾ ਹਾਂ ਮੈਂ ਉਦੋਂ ਬਾਬਾ ਗੁਰਦਿੱਤ ਸਿੰਘ ਜੀ ਬਾਰੇ ਸਤਿਕਾਰ ਰੱਖਦਾ ਸੀ। ਮੇਰੇ ਮਨ ਵਿੱਚ ਉਹਨਾਂ ਬਾਰੇ ਪੂਰੀ ਸ਼ਰਧਾ ਸੀ। ਉਹਨਾਂ ਦੀ ਕੁਰਬਾਨੀ ਤੇ ਪਿਆਰ ਦਾ ਅਸਰ ਮੇਰੇ ਉਤੇ ਸੀ।

ਮੈਂ ਔਰ ਬਾਬਾ ਜੀ ਜਦੋਂ ਮਹਾਰਾਜਾ ਨਾਭਾ ਦੇ ਹੱਕ ਵਿੱਚ 1937 ਦੇ ਵਿੱਚ ਇੱਕ ਲਹਿਰ ਚਲਾਣਾ ਚਾਹੁੰਦੇ ਸਾਂ ਜਦੋਂ ਕਿ ਕੋਈ ਲਹਿਰ ਬਾਕੀ ਨਹੀਂ ਸੀ। ਬਾਬਾ ਗੁਰਦਿੱਤ ਸਿੰਘ ਜੀ ਨੇ ਇੱਕ ਜਲਸਾ ਜਗਤ ਸੁਧਾਰ ਗੁਰਦੁਆਰੇ ਕਲੱਕਤੇ ਵਿੱਚ ਕੀਤਾ ਸੀ। ਇਸ ਜਲਸੇ ਵਿੱਚ ਉਹਨਾਂ ਨੇ ਮੈਨੂੰ ਵੀ ਸੱਦਿਆ। ਚੁਨਾਂਚਿ ਮੇਰੇ ਉਤੇ ਪਹਿਲਾ ਸਿਆਸੀ ਮੁੱਕਦਮਾ ਬਾਬਾ ਗੁਰਦਿੱਤ ਸਿੰਘ ਜੀ ਦੀ ਪਰਧਾਨਗੀ ਹੇਠ ਹੀ ਚੱਲਿਆ। ਜਿਸ ਵਿੱਚ ਮੈਨੂੰ ਇੱਕ ਹਜ਼ਾਰ ਰੁਪਏ ਜੁਰਮਾਨਾ ਤੇ ਇੱਕ ਸਾਲ ਕੈਦ ਦੀ ਸਜ਼ਾ ਹੋਈ।

ਔਰ ਇਹ ਜੇਲ੍ਹ ਕਟਣ ਦੇ ਬਾਅਦ ਜਦੋਂ ਮੈਂ ਬਾਹਰ ਆਇਆ ਤਾਂ ਸੁਭਾਸ਼ ਬਾਬੂ ਵਲੋਂ ਆਏ ਪਰੋਗਰਾਮ ਅਨੁਸਾਰ ਮੈਂ ਢਾਕੇ ਗਿਆ। ਚਿਟਾਂਗਾਂਵ ਗਿਆ। ਸਾਰਾ ਕੰਮ ਕੀਤਾ ਤੇ ਮੈਂ extern ਵੀ ਹੋਇਆ। ਲੇਕਿਨ ਮੇਰੇ ਮਨ ਉਤੇ ਬਾਬਾ ਗੁਰਦਿੱਤ ਸਿੰਘ ਜੀ ਦਾ ਅਸਰ ਸਦਾ ਰਿਹਾ ਤੇ ਆਖਰੀ ਦਮ ਤੱਕ ਉਹਨਾਂ ਨਾਲ ਮੇਰਾ ਪਿਆਰ ਰਿਹਾ।

## ਸਿਖ ਵਲੰਟੀਅਰ ਕੋਰ

*ਪ੍ਰਸ਼ਨ : ਜਦੋਂ ਤੁਸੀਂ 1938 ਵਿੱਚ ਸਿੱਖ ਵਲੰਟੀਅਰ ਕੋਰ ਦੇ ਇੰਚਾਰਜ ਬਣ ਕੇ ਗਏ ਸੀ। ਉਸ ਬਾਰੇ ਵੀ ਚਾਨਣਾ ਪਾਓ।*

*ਉੱਤਰ:* 1938 ਵਿੱਚ ਨੇਤਾ ਜੀ ਪਹਿਲੀ ਵਾਰ ਪਰੈਜ਼ੀਡੈਂਟ ਬਣ ਕੇ ਕਲੱਕਤੇ ਆਏ ਸਨ। ਵਲੰਟੀਅਰ ਕੋਰ ਅਸੀਂ ਪਹਿਲਾਂ ਹੀ ਬਣਾਈ ਹੋਈ ਸੀ। ਸਾਡੇ ਨਾਲ ਕੋਈ 20 ਵਲੰਟੀਅਰ ਸਨ। ਸਾਡਾ ਕੰਮ ਲੋਕ ਸੇਵਾ ਸੀ ਜਿਥੇ ਸੇਵਾ ਦੀ ਲੋੜ ਹੋਵੇ ਅਸੀਂ ਚਲੇ ਜਾਂਦੇ ਸੀ ਔਰ 1938 ਵਿੱਚ ਕਿਉਂਕਿ ਇਹ ਸਾਡੀ ਫੋਰਸ ਕਾਇਮ ਸੀ। ਅਸੀਂ ਸਿਰਫ਼ ਦਰਸ਼ਨ ਕਰਨ ਦੇ ਤੌਰ ਤੇ ਹੀ ਗਏ ਸੀ।

ਜਿਸ ਵੇਲੇ ਸੁਭਾਸ਼ ਬਾਬੂ ਬਾਹਰ ਨਿਕਲੇ, ਕਿਲ੍ਹੇ ਦੇ ਬਾਹਰ ਭੀੜ ਇਤਨੀ ਜ਼ਿਆਦਾ

ਸੀ ਕਿ ਉਸ ਨੂੰ ਕੋਈ ਕੰਟਰੋਲ ਨਹੀਂ ਕਰ ਸਕਦਾ ਸੀ। ਚੁਨਾਂਚਿ ਸੁਭਾਸ਼ ਬਾਬੂ ਨੇ ਆਪ ਆਵਾਜ਼ ਦਿਤੀ ਕਿ ਸਿੱਖ ਵਲੰਟੀਅਰਾਂ ਨੂੰ ਬੁਲਾਓ। ਇਸ ਹਾਲਤ ਵਿੱਚ ਅਸੀਂ 20 ਵਲੰਟੀਅਰ ਅੱਗੇ ਵਧੇ ਤੇ ਸੁਭਾਸ਼ ਬਾਬੂ ਦੀ ਕਾਰ ਨੂੰ ਅਸੀਂ ਚਾਰ ਚੁਫੇਰੇ ਤੋਂ ਘੇਰਿਆ। ਇਸ ਹਾਲਤ ਵਿੱਚ ਸਾਡੀਆਂ ਜੇਬਾਂ ਵੀ ਕੱਟੀਆਂ ਗਈਆਂ। ਲੇਕਿਨ ਇਹ ਠੀਕ ਹੈ ਕਿ ਉਸ ਭੀੜ ਵਿੱਚੋਂ ਅਸੀਂ 20 ਆਦਮੀ ਦੋ ਲੱਖ ਦੀ ਭੀੜ ਨੂੰ ਕੰਟਰੋਲ ਕਰਨ ਵਿੱਚ ਕਾਮਯਾਬ ਹੋ ਗਏ।

ਸਾਡੀ ਵਾਲੰਟੀਅਰ ਕੋਰ ਦਾ ਅਸਰ ਕਲਕੱਤੇ ਵਿੱਚ ਇਹ ਸੀ ਕਿ ਜਿਥੇ ਲੋਕ ਕਿਸੇ ਵੀ ਤਰ੍ਹਾਂ ਕਾਬੂ ਨਾ ਆਉਂਦੇ ਹੋਣ। ਜਿਹੜੇ ਲੋਕਾਂ ਉਤੇ ਕੋਈ ਅਸਰ ਹੋਰ ਨਾ ਪੈ ਸਕਦਾ ਹੋਵੇ। ਉਥੇ ਨੀਲੀਆਂ ਪੱਗਾਂ ਬਨਕੇ ਵਲੰਟੀਅਰ ਜਿਥੇ ਚਲੇ ਗਏ ਉਥੇ ਉਸੇ ਸਮੇਂ ਅਮਨ ਕਾਇਮ ਹੋ ਜਾਂਦਾ ਸੀ ਤੇ ਲੋਕ ਆਪਣੇ ਥਾਂ ਆਪ ਹੀ ਬੈਠ ਜਾਂਦੇ ਸਨ। ਇਹ ਮੈਂ ਸਮਝਦਾ ਹਾਂ ਕਿ ਸਾਡੀ ਬਹੁਤ ਵੱਡੀ ਸੇਵਾ ਸੀ। ਇਸ ਦਾ ਕਰੈਡਿਟ ਵੀ ਸਾਡੇ ਲਈ ਕਲਕੱਤੇ ਵਿੱਚ ਪੂਰਾ ਸੀ ਤੇ ਸਾਡੀ ਇਹ ਬਹੁਤ ਵੱਡੀ ਸੇਵਾ ਸੀ।

1938 ਵਿੱਚ ਮੈਨੂੰ ਕੈਦ ਹੋ ਗਈ। ਮੈਂ ਜੇਲ੍ਹ ਵਿੱਚ ਚਲਾ ਗਿਆ ਤੇ 1939 ਦੇ ਆਖਰ ਵਿੱਚ ਮੈਂ ਰਿਹਾਅ ਹੋ ਕੇ ਆਇਆ। ਢਾਈ ਤਿੰਨ ਮਹੀਨੇ ਮੈਂ ਸੁਭਾਸ਼ ਬਾਬੂ ਲਈ ਉਹਦੀ ਮਿਲਟਰੀ ਵਿੱਚ ਕੰਮ ਕਰਦਾ ਰਿਹਾ ਚੂੰਕਿ ਮੈਂ ਰੈਵੋਲਿਊਸ਼ਨ ਵਾਲੇ ਪਾਸੇ ਪੈ ਗਿਆ। ਉਹ ਲਾਈਨ ਬਿਲਕੁਲ ਮੇਰੀ ਅਲੱਗ ਹੋ ਗਈ।

26 ਜਨਵਰੀ, 1940 ਨੂੰ ਜਦੋਂ ਮੈਂ ਵੱਡੇ ਹਜ਼ਰਾ ਜਲਸੇ ਨੂੰ ਅਡਰੈਸ ਕਰਕੇ ਆਇਆ ਜਿਸ ਦੇ ਪਰਧਾਨ ਨੇਤਾ ਜੀ ਦੇ ਵੱਡੇ ਭਰਾ ਸਰਤ ਚੰਦਰ ਬੋਸ ਸਨ। ਹੈਦਰਾ ਪਾਰਕ ਵਿੱਚ ਅਸੀਂ ਦੋਨਾਂ ਨੇ, ਉਹਨਾਂ ਦੇ ਬੰਗਲੇ ਵਿੱਚ ਮੈਂ ਹਿੰਦੀ ਵਿੱਚ ਪ੍ਰਣ-ਪਤ੍ਰ ਪੜ੍ਹਾਏ ਸੀ। ਉਸੇ ਰਾਤ ਮੈਨੂੰ ਆ ਕੇ 24 ਘੰਟੇ ਦਾ ਨੋਟਿਸ ਦੇ ਦਿੱਤਾ ਗਿਆ ਕਿ ਤੈਨੂੰ ਬੰਗਾਲ ਵਿੱਚੋਂ ਜਲਾਵਤਨ ਕੀਤਾ ਜਾਂਦਾ ਹੈ। ਔਰ ਮੈਂ ਸਮਝਦਾ ਹਾਂ ਕਿ ਮੇਰੇ ਲਈ ਇਹ ਬੜੇ ਕਰੈਡਿਟ ਦੀ ਗੱਲ ਸੀ ਕਿ ਦੂਸਰੇ ਦਿਨ ਅੰਮਰਤ ਬਾਜ਼ਾਰ ਪੱਤਰਕਾ ਜਿਹੜੀ ਕਿ ਬੰਗਾਲ ਦਾ ਬਹੁਤ ਵੱਡਾ ਅਖ਼ਬਾਰ ਹੈ, ਇਸ ਨੇ ਇੱਕ ਡਬੀ ਵਿੱਚ ਖਬਰ ਦਿਤੀ ਸੀ ਕਿ ਸਭ ਤੋਂ ਪਹਿਲਾਂ ਡੀਫੈਂਸ ਆਫ ਇੰਡੀਆ ਰੂਲਜ਼ ਦਾ ਸ਼ਿਕਾਰ ਗਿਆਨੀ ਮਿਹਰ ਸਿੰਘ ਹੋਇਆ ਹੈ। ਉਸਨੂੰ ਬੰਗਾਲ ਵਿੱਚੋਂ ਜਲਾਵਤਨ ਕੀਤਾ ਹੈ। ਇਸ ਨਾਲ ਉਹ ਵਲੰਟੀਅਰ ਕੋਰ ਜਦੋਂ ਕਿ ਮੈਂ ਬੰਗਾਲ ਵਿੱਚ ਜਲਾਵਤਨ ਹੋ ਗਿਆ ਤੇ ਉਹ ਆਪਣੇ ਆਪ ਸਮਾਪਤ ਹੋ ਗਈ। ਮੇਰੇ ਨਾਲ ਕੋਈ ਸਬੰਧ ਨਹੀਂ ਰਿਹਾ। ਲੇਕਿਨ ਹਾਂ 1946 ਵਿੱਚ ਜਦੋਂ ਅਸੀਂ ਮੁੜ ਕੇ ਗਏ ਹਾਂ ਉਸ ਹਾਲਤ ਵਿੱਚ ਉਸ ਸਮੇਂ ਅਸੀਂ ਉਸ ਵਲੰਟੀਅਰ ਕੋਰ ਨੂੰ ਉਸ ਸੂਰਤ ਵਿੱਚ ਮੁੜ ਕੇ ਸੁਰਜੀਤ ਕੀਤਾ ਜਿਸਨੇ 20,000 ਮੁਸਲਮਾਨਾਂ ਹਿੰਦੂ ਔਰਤਾਂ ਨੂੰ ਬਚਾਇਆ ਸੀ।

## ਸੁਭਾਸ਼ ਚੰਦਰ ਬੋਸ ਨਾਲ ਮੁਲਾਕਾਤ

*ਪ੍ਰਸ਼ਨ : ਸੁਭਾਸ਼ ਚੰਦਰ ਬੋਸ ਨਾਲ ਤੁਹਾਡਾ ਕਿਵੇਂ ਮੇਲ ਹੋਇਆ? ਉਹਨਾਂ ਨੂੰ ਬਾਹਰ ਕਿਵੇਂ ਤੇ ਕਦੋਂ ਭੇਜਿਆ ਗਿਆ? ਇਸ ਬਾਰੇ ਚਾਨਣਾ ਪਾਓ।*

*ਉੱਤਰ:* ਸੁਭਾਸ਼ ਚੰਦਰ ਬਾਬੂ ਨਾਲ ਮੇਰਾ ਸੰਬੰਧ ਸਰਦਾਰ ਨਿਰੰਜਨ ਸਿੰਘ ਤਾਲਬ ਰਾਹੀਂ ਹੋਇਆ। 1937 ਵਿੱਚ ਜਦੋਂ ਮੈਂ ਕਲਕੱਤੇ ਗਿਆ ਹੋਇਆ ਸੀ। ਪੰਜਾਬ ਵਿੱਚੋਂ ਇਲੈਕਸ਼ਨਾਂ ਹਾਰਨ ਮਗਰੋਂ ਮੈਂ ਕਲਕੱਤੇ ਗਿਆ। ਕਲਕੱਤੇ ਮੇਰੀ ਕੋਈ ਵਾਕਫੀਅਤ ਨਹੀਂ

ਸੀ। ਸੰਤ ਤੇਜਾ ਸਿੰਘ ਜੀ ਐਮ.ਏ. ਮੈਨੂੰ ਨਾਲ ਲੈ ਗਏ ਸਨ। ਸਰਦਾਰ ਨਿਰੰਜਨ ਸਿੰਘ ਤਾਲਬ ਉਸ ਸਮੇਂ ਦੇਸ਼ ਦਰਪਣ ਅਖ਼ਬਾਰ ਦੇ ਐਡੀਟਰ ਸਨ। ਔਰ ਸੁਭਾਸ਼ ਬਾਬੂ ਦੇ ਲੈਫਟੀਨੈਂਟਾਂ ਵਿੱਚੋਂ ਸਨ।

ਮੈਂ, ਪਹਿਲੀ ਤਕਰੀਰ ਜਦੋਂ ਕੀਤੀ ਤਾਂ ਸਰਦਾਰ ਨਿਰੰਜਨ ਸਿੰਘ ਤਾਲਬ ਉਪਰ ਇਤਨਾ ਅਸਰ ਪਿਆ ਕਿ ਉਹਨਾਂ ਨੇ ਦੂਸਰੇ ਦਿਨ ਆਪਣੇ ਦੇਸ਼ ਦਰਪਣ ਅਖ਼ਬਾਰ ਵਿੱਚ ਐਡੀਟੋਰੀਅਨ ਨੋਟ ਲਿਖਿਆ। "ਸਾਨੂੰ ਲੋੜ ਹੈ ਮਿਹਰ ਸਿੰਘ ਦੀ" ਮੈਂ ਸਮਝਦਾ ਹਾਂ ਕਿ ਉਹ ਮੇਰੀ ਜ਼ਿੰਦਗੀ ਵਿੱਚ ਪਹਿਲਾ ਮੋੜ ਸੀ ਕਿ ਆਪਣੇ ਬਾਰੇ ਮੈਂ ਕਿਸੇ ਅਖ਼ਬਾਰ ਵਿੱਚ ਚੰਗਾ ਪੜ੍ਹਿਆ ਹੋਵੇ।

ਮੈਂ ਇੱਕ ਸਾਧੂਆਂ ਦੀ ਜਮਾਤ ਵਿੱਚੋਂ ਆਇਆ ਮਨੁੱਖ ਸਾਂ। ਸਿਆਸਤ ਦਾ ਮੇਰੇ ਉਤੇ ਕੋਈ ਪਰਭਾਵ ਨਹੀਂ ਸੀ। ਲੇਕਿਨ ਤਾਲਬ ਸਾਹਿਬ ਦੀ ਦਿਤੀ ਹੱਲਾਸ਼ੇਰੀ ਨਾਲ ਮੈਂ ਸਿਆਸਤ ਵਿੱਚ ਪਹਿਲਾ ਕਦਮ ਚੁਕਿਆ ਔਰ ਤਿੰਨ ਮਹੀਨੇ ਦੇ ਅੰਦਰ ਅੰਦਰ ਮੇਰੇ ਉਪਰ ਪਹਿਲਾ ਮੁਕੱਦਮਾ ਚੱਲਿਆ। ਜਿਸ ਵਿੱਚ ਮੈਨੂੰ ਸਜ਼ਾ ਹੋਈ। ਉਸੇ ਹੀ ਕਾਰਣ ਮੈਨੂੰ ਸੁਭਾਸ਼ ਬਾਬੂ ਨੂੰ ਮਿਲਣ ਦਾ ਮੌਕਾ ਮਿਲਿਆ। ਸੁਭਾਸ਼ ਬਾਬੂ ਦੇ ਪਰੈਜ਼ੀਡੈਂਟ ਬਣਨ ਤੇ ਮੇਰੇ ਉਤੇ ਕੇਸ ਚੱਲਿਆ। ਜਦੋਂ ਸੁਭਾਸ਼ ਬਾਬੂ ਪਰਧਾਨਗੀ ਤੋਂ ਹਟਾਇਆ ਗਿਆ ਔਰ ਸੁਭਾਸ਼ ਬਾਬੂ ਦੀ ਥਾਂ ਉਤੇ ਅਜੇ ਮੈਂ ਬਾਹਰ ਹੀ ਸਾਂ ਤੇ ਸੁਭਾਸ਼ ਬਾਬੂ ਪਰਧਾਨਗੀ ਤੋਂ ਹੱਟ ਗਏ ਔਰ ਰਾਜਿੰਦਰ ਪਰਸ਼ਾਦ ਪਰੈਜ਼ੀਡੈਂਟ ਬਣ ਗਏ। ਬਾਬੂ ਰਾਜਿੰਦਰ ਪਰਸ਼ਾਦ ਦਾ ਆਲ ਇੰਡੀਆ ਕਾਂਗਰਸ ਦਾ ਇਜਲਾਸ ਮੈਂ ਉਹ ਦੇਖਿਆ ਹੈ ਜਿਸ ਵਿੱਚ ਬੰਗਾਲੀਆਂ ਨੇ ਉਹਨਾਂ ਉਤੇ ਛਿੱਤਰ ਸੁੱਟੇ ਸਨ। ਆਂਡੇ ਸੁੱਟੇ ਸਨ ਤੇ ਗੰਦੇ ਟਮਾਟਰ ਸੁੱਟੇ ਸਨ। ਲੇਕਿਨ ਮੈਂ ਸਮਝਦਾ ਹਾਂ ਕਿ ਬਾਬੂ ਰਾਜਿੰਦਰ ਪਰਸ਼ਾਦ ਦੀ ਉਹ ਮਹਾਨਤਾ ਸੀ ਕਿ ਉਸ ਆਦਮੀ ਦੇ ਮੱਥੇ ਉੱਤੇ ਨਾ ਕੋਈ ਸ਼ਿਕਨ ਪਿਆ ਨਾ ਉਸ ਆਦਮੀ ਦੇ ਮਨ ਉਤੇ ਕੋਈ ਅਸਰ ਪਿਆ। ਉਹ ਟਮਾਟਰ ਸੁੱਟਦੇ ਸਨ ਉਹ ਹੱਸਦਾ ਜਾ ਰਿਹਾ ਸੀ। ਲੋਕ ਕਹਿੰਦੇ ਸਨ ਕਿ ਉਹ ਉਸ ਸਮੇਂ ਦੀ ਕਿਸ਼ਤੀ ਦਾ ਖਵੱਈਆ ਸੀ। ਜਦੋਂ ਕੋਈ ਮਲਾਹ ਨਾ ਲੱਭ ਰਿਹਾ ਹੋਵੇ। ਉਸ ਸਮੇਂ ਰਾਜਿੰਦਰ ਪਰਸ਼ਾਦ ਕਿਸ਼ਤੀ ਨੂੰ ਚਲਾ ਰਿਹਾ ਸੀ।

ਔਰ ਉਹ ਇਜਲਾਸ ਇੱਕ ਤਰ੍ਹਾਂ ਨਾਲ ਬੰਗਾਲੀਆਂ ਦੇ ਤੌਰ ਤੇ ਭਾਵੇਂ ਨਾਕਾਮਯਾਬ ਸੀ ਲੇਕਿਨ ਮੈਂ ਸਮਝਦਾ ਹਾਂ ਕਿ ਕਾਂਗਰਸ ਵਾਲਿਆਂ ਦੀ ਤਹਮਲ ਮਜਾਜੀ ਨਾਲ ਉਹਨਾਂ ਨੂੰ ਅੱਗੇ ਲਿਜਾਣ ਲਈ ਸਹਾਈ ਹੋਇਆ ਤੇ ਸੁਭਾਸ਼ ਬਾਬੂ ਕਾਂਗਰਸ ਤੋਂ ਅਲੱਗ ਹੋ ਗਏ। ਉਹਨਾਂ ਨੇ ਫਾਰਵਰਡ ਬਲਾਕ ਬਣਾਇਆ। ਔਰ ਮੈਨੂੰ ਬੰਗਾਲ ਵਿੱਚੋਂ ਜਲਾਵਤਨ ਕਰ ਦਿੱਤਾ। ਇਸ ਲਈ ਉਥੋਂ ਦੀ ਸਿਆਸਤ ਨਾਲੋਂ ਮੇਰਾ ਸੰਬੰਧ ਟੁੱਟ ਗਿਆ ਲੇਕਿਨ ਜਿਥੋਂ ਤੱਕ ਨੇਤਾ ਜੀ ਨੂੰ ਹਿੰਦੁਸਤਾਨ ਵਿੱਚੋਂ ਕੱਢਣ ਦਾ ਤਾਅਲੁਕ ਹੈ ਅਸੀਂ ਉਸ ਯਤਨ ਵਿੱਚ ਸ਼ਾਮਲ ਸੀ ਜੋ ਬੁਨਿਆਦੀ ਤੌਰ ਤੇ ਕੀਤਾ ਗਿਆ ਹੈ।

ਮੇਰੇ ਸਾਹਮਣੇ ਇਹ ਡਿਊਟੀ ਸਰਦਾਰ ਅੱਛਰ ਸਿੰਘ ਛੀਨਾ ਦੀ ਲੱਗੀ ਸੀ ਕਿ ਉਹ ਇੰਤਜਾਮ ਕਰੇ ਸੁਭਾਸ਼ ਬਾਬੂ ਨੂੰ ਇਥੋਂ ਕੱਢਣ ਤੇ ਲਿਜਾਣ ਦਾ ਪਰਬੰਧ ਕਰੇ। ਅੱਗੇ ਕਾਬੁਲ ਤੋਂ ਰੂਸ ਪੁੱਜਣ ਤੱਕ ਦਾ ਜੋ ਇੰਤਜਾਮ ਸੀ ਉਹ ਉਹਨਾਂ ਦੇ ਜ਼ਿੰਮੇ ਸੀ। ਪਿਸ਼ਾਵਰ ਪਹੁੰਚ ਜਾਣਾ ਸੁਭਾਸ਼ ਬਾਬੂ ਦਾ ਆਪਣਾ ਕੰਮ ਸੀ। ਪਿਸ਼ਾਵਰ ਤੋਂ ਅੱਗੇ ਕਾਬੁਲ, ਕਾਬੁਲ ਤੋਂ ਅੱਗੇ ਰੂਸ ਲਿਜਾਣ ਦਾ ਇਹ ਉਹਨਾਂ ਦਾ ਕੰਮ ਸੀ।

ਪਿਸ਼ਾਵਰ ਤੱਕ ਸੁਭਾਸ਼ ਬਾਬੂ ਗੱਡੀ ਵਿੱਚ ਸਫਰ ਕਰਕੇ ਗਏ ਸਨ। ਇੱਕ ਪਠਾਣ

ਦੀ ਸ਼ਕਲ ਵਿੱਚ ਉਹ ਸਨ। ਉਹਨਾਂ ਦੀ ਸੀਟ ਰਿਜਰਵ ਸੀ। ਉਹ ਉਥੇ ਪਹੁੰਚ ਗਏ। ਲੇਕਿਨ ਜਦੋਂ ਉਹ ਪਿਸ਼ਾਵਰ ਵਿੱਚ ਠਹਿਰੇ ਐਸੀ ਦਸ਼ਾ ਵਿੱਚ ਨੇਤਾ ਦੀ ਵਾਰ ਦਾ ਸਲੋਗਨ ਹਿੰਦੁਸਤਾਨ ਵਿੱਚ ਆਇਆ। ਰੂਸ ਦੇ ਏਜੰਟ ਤੇ ਸਾਥੀ ਰੂਸ ਦੇ ਭਰਾ ਜਿਹੜੇ ਇਹ ਚਾਹੁੰਦੇ ਸਨ ਕਿ ਸੁਭਾਸ਼ ਬਾਬੂ ਕਿਸੇ ਤਰ੍ਹਾਂ ਰੂਸ ਪਹੁੰਚ ਜਾਵੇ ਉਹ ਉਸ ਸਮੇਂ ਉਹਨਾਂ ਦੇ ਸਭ ਤੋਂ ਵੱਡੇ ਮੁਖਾਲਿਫ ਬਣ ਗਏ ਤੇ ਸੁਭਾਸ਼ ਬਾਬੂ ਨੂੰ ਪਿਸ਼ਾਵਰ ਤੋਂ ਅੱਗੇ ਜਾਣਾ ਮੁਸ਼ਕਿਲ ਹੋ ਗਿਆ।

ਸੁਭਾਸ਼ ਬਾਬੂ ਪਿਸ਼ਾਵਰ ਹੀ ਟਿਕੇ ਰਹੇ ਔਰ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਪਿਸ਼ਾਵਰ ਰਹਿੰਦਿਆਂ ਸੁਭਾਸ਼ ਬਾਬੂ ਤੋਂ ਕਾਬਲ ਵਿੱਚ ਪਹੁੰਚਣ ਲਈ ਦਸ ਹਜ਼ਾਰ ਰੁਪਏ ਦੀ ਮੰਗ ਕੀਤੀ ਗਈ। ਸੁਭਾਸ਼ ਬਾਬੂ ਨੇ ਸੁਨੇਹਾ ਭੇਜਿਆ। ਸਰਦਾਰ ਬਲਦੇਵ ਸਿੰਘ ਨੂੰ ਉਹ ਸੁਨੇਹਾ ਪੁੱਜਾ ਔਰ ਉਹ ਰੁਪਿਆ ਲਿਜਾਣ ਤੋਂ ਬਾਅਦ ਜਦੋਂ ਸੁਭਾਸ਼ ਬਾਬੂ ਨੇ ਕਮਿਊਨਿਸਟਾਂ ਨਾਲ ਗੱਲ ਕੀਤੀ ਤਾਂ ਉਹ ਦਸ ਹਜਾਰ ਰੁਪਏ ਵੀ ਲੈ ਗਏ ਤੇ ਆਕੜ ਗਏ ਤੇ ਲਿਜਾਣ ਲਈ ਵੀ ਇਨਕਾਰ ਕਰ ਗਏ।

ਐਸੀ ਦਿਸ਼ਾ ਵਿੱਚ ਖਾਨ ਆਬਾਸ ਖਾਨ ਸੁਭਾਸ਼ ਬਾਬੂ ਦੇ ਕੰਮ ਆਇਆ। ਇਹ ਪਿਸ਼ਾਵਰ ਦੇ ਰਹਿਣ ਵਾਲੇ ਤੇ ਕਬਾੜੀਏ ਦੇ ਕੰਮ ਕਰਦੇ ਸਨ। ਇਹ ਬਾਅਦ ਵਿੱਚ ਸਾਡੇ ਨਾਲ ਸਕਿਉਰਟੀ ਕੋਈ ਵੀ ਰਹੇ ਸਨ। ਮੱਧਰੇ ਜਿਹੇ ਕੱਦ ਦਾ ਸੀ। ਬਹੁਤ ਮਿੱਠੇ ਸੁਭਾ ਵਾਲਾ ਸੀ ਤੇ ਬਹੁਤ ਹੀ ਖੂਬਸੂਰਤ ਸੀ। ਤੇ ਮੈਂ ਸਮਝਦਾ ਹਾਂ ਇਨਤਹਾਈ ਚੰਗਾ ਬੰਦਾ ਪਠਾਣਾਂ ਵਿੱਚ ਜੇ ਮੈਨੂੰ ਨਜ਼ਰ ਆਇਆ ਹੈ ਉਹ ਆਬਾਸ ਖਾਨ ਹੀ ਸੀ ਜਿਸਨੇ ਪਹਿਲਾਂ ਢਾਈ ਹਜ਼ਾਰ ਰੁਪਏ ਨਾਲ ਗੱਲ ਕੀਤੀ ਲੇਕਿਨ ਜਦੋਂ ਸੁਭਾਸ਼ ਬਾਬੂ ਤੁਰਨ ਲੱਗੇ ਤਾਂ ਉਸਨੇ ਢਾਈ ਹਜਾਰ ਰੁਪਏ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਆਪਣੇ ਵਲੰਟੀਅਰਾਂ ਰਾਹੀਂ ਕਾਬਲ ਪਹੁੰਚਾਇਆ ਸੀ।

ਕਾਬਲ ਤੋਂ ਅੱਗੇ ਕਾਫੀ ਤਕਲੀਫਾਂ ਝੱਲਕੇ ਤੇ ਇੱਕ ਸਰਾਂ ਵਿੱਚ ਰਹਿ ਕੇ ਸੁਭਾਸ਼ ਬਾਬੂ ਦਾ ਮੇਲ ਜਰਮਨ ਅੰਬੈਸੀ ਨਾਲ ਹੋਇਆ ਤੇ ਜਰਮਨ ਅੰਬੈਸੀ ਤੋਂ ਜਿਹੜੀਆਂ ਪਾਰਟੀਆਂ ਹਿੰਦੁਸਤਾਨ ਵਿੱਚ ਕਾਂਗਰਸ ਦੀ ਮੁਖਾਲਫਤ ਕਰਦੀਆਂ ਸਨ। ਸੁਭਾਸ਼ ਬਾਬੂ ਦੇ ਮੁਖਾਲਫ ਸਨ। ਉਹ ਜਰਮਨ ਅੰਬੈਸੀ ਤੋਂ ਰੁਪਏ ਲੈ ਕੇ ਖਾਂਦੀਆਂ ਰਹੀਆਂ ਤੇ ਹਿੰਦੁਸਤਾਨ ਵਿੱਚ ਮੁਖਾਲਫ਼ਤ ਵੀ ਕਰਦੀਆਂ ਰਹੀਆਂ। ਐਸੀ ਦਸ਼ਾ ਵਿੱਚ ਇਹ ਵੀ ਗੱਲ ਹੋ ਗੁਜ਼ਰੀ ਹੈ।

ਸੁਭਾਸ਼ ਬਾਬੂ ਦੇ ਜਰਮਨ ਚਲੇ ਜਾਣ ਦੇ ਬਾਅਦ ਸਾਡੇ ਉਤੇ ਲਾਹੌਰ ਕਿਲ੍ਹੇ ਵਿੱਚ ਸਭ ’ਤੇ ਸੁਆਲ ਹੀ ਇਕੋ ਸੀ ਕਿ ਸੁਭਾਸ਼ ਬਾਬੂ ਦੇ ਹਥਿਆਰ ਕਿੱਥੇ ਨੇ? ਸੁਭਾਸ਼ ਬਾਬੂ ਦਾ ਮਕਾਨ ਕਿੱਥੇ ਹੈ ਤੇ ਸੁਭਾਸ਼ ਦਾ ਲਿਟਰੇਚਰ ਕਿੱਥੇ ਹੈ? ਲੇਕਿਨ ਅਸਲੀਅਤ ਇਹ ਹੈ ਕਿ ਨਾ ਸਾਡੇ ਕੋਲ ਲਿਟਰੇਚਰ ਸੀ ਨਾ ਸਾਡੇ ਕੋਲ ਹਥਿਆਰ ਸਨ। ਹਥਿਆਰ ਉਹ ਨਾਲ ਲੈ ਗਿਆ।

ਲੇਕਿਨ ਇੱਕ ਗੱਲ ਦਾ ਮਾਣ ਮੈਨੂੰ ਜ਼ਰੂਰੀ ਹੈ ਕਿ ਸਰਦਾਰ ਸਰਦੂਲ ਸਿੰਘ ਕਵੀਸ਼ਰ ਨੇ ਸਾਡੀ ਕਹਾਣੀ ਕੈਮਲਪੁਰ ਜੇਲ੍ਹ ਵਿੱਚ ਸੁਣੀ। ਉਹਨਾਂ ਦੇ ਮਨ ਉਤੇ ਇਹ ਅਸਰ ਰਿਹਾ। ਔਰ ਜਦੋਂ ਉਹ ਜੇਲ੍ਹ ਵਿੱਚੋਂ ਰਿਹਾਅ ਹੋ ਕੇ ਸਭਾ ਤੋਂ ਪਹਿਲਾਂ ਆਲ ਇੰਡੀਆ ਫਾਰਵਰਡ ਬਲਾਕ ਦਾ ਇਜਲਾਸ ਜੋ ਨਾਗਪੁਰ ਵਿੱਚ ਹੋਇਆ ਉਸ ਵਿੱਚ ਸਰਦਾਰ ਸਰਦੂਲ ਸਿੰਘ ਜੀ ਨੇ ਆਈ ਐਨ ਏ ਦਾ ਜ਼ਿਕਰ ਕਰਦਿਆਂ ਇੱਕ ਗੱਲ ਕਹੀ ਕਿ ਮੈਨੂੰ ਨਹੀਂ ਪਤਾ ਕਿ ਇਸ ਇਜਲਾਸ ਵਿੱਚ ਗਿਆਨੀ ਮਿਹਰ ਸਿੰਘ ਤੇ ਨਿਰੰਜਨ ਸਿੰਘ ਤਾਲਬ ਵਿੱਚੋਂ ਕੋਈ ਹੈ ਕਿ

ਨਹੀਂ ਹੈ। ਲੇਕਿਨ ਮੈਂ ਇਹ ਗੱਲ ਮਾਣ ਨਾਲ ਕਹਿ ਸਕਦਾ ਹਾਂ ਕਿ ਨੇਤਾ ਜੀ ਨੇ ਹਿੰਦੁਸਤਾਨ ਵਿੱਚੋਂ ਜਾਣ ਤੋਂ ਪਹਿਲਾਂ ਹਿੰਦੁਸਤਾਨ ਵਿਚ ਇਨਕਲਾਬ ਕਰਨ ਲਈ ਤੇ ਆਈ ਐਨ ਏ ਦੀ ਨੀਂਹ ਰੱਖਣ ਲਈ ਜੋ ਬੰਦੇ ਚੁਣੇ ਉਹ ਗਿਆਨੀ ਮਿਹਰ ਸਿੰਘ ਤੇ ਨਿਰੰਜਨ ਸਿੰਘ ਤਾਲਬ ਸਨ। ਔਰ ਉਹ ਮੈਂ ਸਮਝਦਾ ਹਾਂ ਕਿ ਸਾਡੇ ਲਈ ਮਾਣ ਅਤੇ ਗੌਰਵ ਵਾਲੀ ਗੱਲ ਹੈ। ਨੇਤਾ ਜੀ ਦਾ ਨਾਮ ਹਮੇਸ਼ਾਂ ਸਾਡੇ ਲਈ ਗੌਰਵ ਵਾਲਾ ਹੈ। ਉਸ ਦੀ ਦੇਸ਼ ਭਗਤੀ ਦੀ ਹੋਰ ਕਿਸੇ ਨਾਲ ਤੁਲਨਾ ਨਹੀਂ ਹੋ ਸਕਦੀ। ਉਹ ਕਹਿੰਦਾ ਸੀ ਕਿ ਮੈਂ ਮਰ ਸਕਦਾ ਹਾਂ। ਅਸੀਂ ਇਤਬਾਰ ਨਹੀਂ ਕਰਦੇ ਸੀ। ਲੇਕਿਨ ਉਸ ਨੇ ਕੁਰਬਾਨੀ ਕਰਕੇ ਸਾਬਤ ਕਰ ਦਿੱਤਾ ਕਿ ਉਹ ਸੌ ਫੀਸਦੀ ਦਰੁਸਤ ਸੀ ਤੇ ਸਾਡੇ ਆਦਰਸ਼ ਗਲਤ ਸਨ। ਸੁਭਾਸ਼ ਬਾਬੂ ਨੂੰ ਜਿੰਨਾ ਪਿਆਰ ਅਤੇ ਸ਼ਰਧਾ ਭੇਂਟ ਕੀਤੀ ਜਾਵੇ ਉਨੀ ਹੀ ਥੋੜ੍ਹੀ ਹੈ।

*ਪ੍ਰਸ਼ਨ : ਢਾਕੇ ਤੇ ਚਿਟਾਗਾਂਗ ਵਿੱਚ ਜੋ ਕੰਮ ਤੁਸੀਂ ਕੀਤੇ ਉਸ ਬਾਰੇ ਵੀ ਰੌਸ਼ਨੀ ਪਾਓ?*

*ਉੱਤਰ:* ਮੇਰੀ ਡਿਊਟੀ ਸੁਭਾਸ਼ ਬਾਬੂ ਨੇ ਚਿਟਾਗਾਂਗ ਇਸ ਕਰਕੇ ਲਾਈ ਸੀ ਕਿ ਉਥੇ 11/2 ਸਿੱਖ ਪਲਟਨ ਸੀ। 11/2 ਸਿੱਖ ਪਲਟਨ ਦਾ ਸਿਪਾਹੀ ਬਚਨ ਸਿੰਘ ਏਥੇ ਕਲਕੱਤੇ ਹਸਪਤਾਲ ਵਿੱਚ ਦਾਖਲ ਸੀ। ਸਰਦਾਰ ਮੂਲਾ ਸਿੰਘ ਅਕਾਲੀ ਜੋ ਮਹਾਰਾਜਾ ਰਾਣਾ ਦੀ ਕੋਠੀ ਵਿੱਚ ਚਪੜਾਸੀ ਸਨ ਤੇ ਇਹ ਪਹਿਰੇਦਾਰ ਸਨ। ਇਹਨਾਂ ਨੇ ਸਾਨੂੰ ਦੱਸਿਆ ਕਿ ਏਥੇ ਕੁਝ ਸਿੱਖ ਸਿਪਾਹੀ ਪਹਿਰੇਦਾਰ ਹਨ। ਚੁਨਾਂਚਿ ਅਸੀਂ ਪਹਿਲਾਂ ਉਹਨਾਂ ਨਾਲ ਗੱਲ ਕੀਤੀ। ਔਰ ਨੇਤਾ ਜੀ ਸੁਭਾਸ਼ ਚੰਦਰ ਬੋਸ ਮੈਂ ਤੇ ਸਰਦਾਰ ਨਿਰੰਜਨ ਸਿੰਘ ਤਾਲਬ ਤਿੰਨਾਂ ਨੇ ਉਹਨਾਂ ਨਾਲ ਪਲਾਨ ਬਣਾਇਆ ਕਿ ਕਿਸ ਤਰ੍ਹਾਂ ਚਿਟਾਗਾਂਗ ਔਰ ਢਾਕੇ ਵਿੱਚ ਮਿਲਟਰੀ ਨੂੰ ਆਰਗੇਨਾਈਜ਼ ਕੀਤਾ ਜਾਵੇ।

ਮੇਰੀ ਡਿਊਟੀ ਇਹ ਲੱਗੀ ਕਿ ਇਥੋਂ ਜਾ ਕੇ ਉਹਨਾਂ ਨੂੰ ਜਥੇਬੰਦ ਕਰੇਗਾ ਚੁਨਾਂਚਿ ਕਿਉਂਕਿ ਮੇਰੇ ਉਤੇ ਸੀ.ਆਈ.ਡੀ. ਦਾ ਪਹਿਰਾ ਹਰ ਵੇਲੇ ਰਹਿੰਦਾ ਸੀ। ਮੈਂ ਗੁਰਦੁਆਰਾ ਜਗਤ ਸੁਧਾਰ ਦੀ ਪਿਛਲੇ ਪਾਸੇ ਦੀ ਦੀਵਾਰ ਟੱਪ ਕੇ ਨਿਕਲ ਗਿਆ। ਉਹ ਸਾਹਮਣੇ ਬੈਠੇ ਰਹੇ। ਉਹਨਾਂ ਨੂੰ ਪਤਾ ਸੀ ਕਿ ਮੈਂ ਬੀਮਾਰ ਹਾਂ। ਮੈਂ ਖਾ ਕੁਝ ਸਕਦਾ ਨਹੀਂ ਸੀ। ਮੰਜੇ ਤੇ ਲੰਮਾ ਬਿਮਾਰ ਪਿਆ ਰਹਿੰਦਾ ਸੀ। ਡਾਕਟਰ ਆਉਂਦੇ ਸਨ। ਐਸੀ ਹਾਲਤ ਵਿੱਚ ਮੈਂ ਚਿਟਾਗਾਂਗ ਗਿਆ ਸੀ।

ਚਿਟਾਗਾਂਗ ਜਾ ਕੇ ਜਿਸ ਦਿਨ ਮੈਂ ਚਿਟਾਗਾਂਗ ਪਹੁੰਚਿਆ ਉਹ ਪਰੋਹਿਬਟਿਡ ਏਰੀਆ ਸੀ। ਉਹਦੇ ਅੰਦਰ ਕੋਈ ਜਾ ਨਹੀਂ ਸਕਦਾ ਸੀ। ਤਾਰਾਂ ਲੱਗੀਆਂ ਸਨ। ਬਿਜਲੀ ਛੱਡੀ ਸੀ। ਮੈਂ ਬਿਜਲੀ ਦੀਆਂ ਤਾਰਾਂ 'ਤੇ ਦੋ ਫੱਟੇ ਰੱਖ ਕੇ ਉਹਨਾਂ ਫੌਜੀਆਂ ਦੀ ਮੱਦਦ ਰਾਹੀਂ ਲੰਘਿਆ ਸੀ। ਮੈਂ ਅੰਦਰ ਜਾ ਕੇ ਗਿਰਫਤਾਰ ਹੋ ਗਿਆ ਕਿਉਂਕਿ ਸੂਬੇਦਾਰ ਨਿਕਾ ਸਿੰਘ ਉਸ ਸਮੇਂ ਗਸ਼ਤ ਉਤੇ ਆਇਆ ਹਾਂ। ਬਚਨ ਸਿੰਘ ਮੇਰਾ ਛੋਟਾ ਵੀਰ ਹੈ। ਔਰ ਮੈਂ ਸੁਣਿਆ ਹੈ ਉਹ ਬੀਮਾਰ ਹੈ। ਮੈਂ ਉਸਦੀ ਖਬਰ ਲੈਣ ਆਇਆ। ਉਸਨੇ ਕਿਹਾ ਕਿ ਮੈਨੂੰ ਭਰੋਸਾ ਨਹੀਂ। ਉਸ ਨੇ ਮੈਨੂੰ ਕਰਨਲ ਦੇ ਪੇਸ਼ ਕੀਤਾ। ਕਰਨਲ ਨੇ ਤਿੰਨ ਵਾਰੀ ਮੈਨੂੰ ਸਿਰ ਤੋਂ ਪੈਰਾਂ ਤੀਕ ਦੇਖਿਆ। ਉਹ ਮੇਰੇ ਉਤੇ ਸੁਆਲ ਕੀਤਾ ਤੂੰ ਕੌਣ ਹੈ ਮੈਂ ਕਿਹਾ ਜੀ ਮੇਰਾ ਨਾਮ ਹਜਾਰਾ ਸਿੰਘ ਹੈ। ਮੈਂ ਬਚਨ ਸਿੰਘ ਦਾ ਭਰਾ ਹਾਂ। ਮੈਂ ਰੰਗੂਨ ਵਿੱਚ ਨੌਕਰੀ ਕਰਦਾ ਹਾਂ। ਔਰ ਮੈਂ ਕਲਕੱਤੇ ਆ ਕੇ ਸੁਣਿਆ ਹੈ ਕਿ ਉਹ ਬਿਮਾਰ ਹੈ। ਹਸਪਤਾਲੋਂ ਉਹ ਕਹਿੰਦੇ ਕਿ ਉਹ ਡਿਸਚਾਰਜ ਹੋ ਕੇ ਚਲਿਆ ਗਿਆ ਹੈ। ਮੇਰੀ ਤਸੱਲੀ ਨਾ ਹੋਈ।

ਕਰਨਲ ਦੇ ਮਨ ਉਤੇ ਪਤਾ ਨਹੀਂ ਕੀ ਪ੍ਰਭਾਵ ਪਿਆ ਉਸ ਨੇ ਵਾਰ ਵਾਰ ਮੈਨੂੰ ਦੇਖਿਆ ਲੇਕਿਨ ਮੇਰੇ ਮਨ ਵਿੱਚ ਕੋਈ ਸੁਬਾ ਨਹੀਂ ਸੀ। ਇਸ ਦਾ ਕਾਰਣ ਇੱਕ ਮੇਰਾ ਨਾਮ ਅਭਿਆਸ ਵੀ ਹੈ।

## ਸੰਤ ਈਸ਼ਰ ਸਿੰਘ ਰਾੜੇ ਵਾਲਿਆਂ ਦਾ ਪ੍ਰਭਾਵ

ਜਿਹੜੀ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸੰਤ ਈਸ਼ਰ ਸਿੰਘ ਮਹਾਰਾਜ ਰਾੜੇ ਵਾਲਿਆਂ ਦਾ ਮੇਰੇ ਮਨ ਤੇ ਅਸਰ ਇਹ ਹੈ ਕਿ ਮੈਂ ਆਤਮਾ ਦੇ ਤੌਰ ਤੇ ਹਮੇਸ਼ਾਂ ਉਚਾ ਰਹਿੰਦਾ ਹਾਂ। ਮੇਰੇ ਮਨ ਉਤੇ ਮੇਰੀ ਸਿਆਸਤ ਉਤੇ ਹਮੇਸ਼ਾ ਨਾਮ ਦਾ ਅਸਰ ਰਿਹਾ ਹੈ ਔਰ ਉਸ ਸਮੇਂ ਵੀ ਨਾਮ ਨੇ ਮੇਰੀ ਸਹਾਇਤਾ ਕੀਤੀ ਹੈ ਮੈਂ ਉਸ ਸਮੇਂ ਸੁਰਤੀ ਜੋੜ ਕੇ ਆਪਣੇ ਸੁਆਸ ਰਾਹੀਂ ਉਪਰ ਚਲਾ ਗਿਆ ਔਰ ਖਲੋਤਾ ਰਿਹਾ। ਜੋ ਕੁਝ ਹੋਵੇਗਾ ਦੇਖਿਆ ਜਾਵੇਗਾ।

ਕੋਰਟ ਮਾਰਸ਼ਲ ਤਾਂ ਹੋ ਗਿਆ। ਹੁਣ ਮੈਂ ਮਿਲਟਰੀ ਦੀ ਕੋਰਟ ਵਿੱਚ ਪੇਸ਼ ਹਾਂ। ਇਥੇ ਗੋਲੀ ਵਜੇਗੀ। ਹੋਰ ਕੀ ਹੋਵੇਗਾ। ਲੇਕਿਨ ਮੇਰੀ ਬੇਪਰਵਾਹੀ ਨੇ ਇਹ ਕੀਤਾ ਕਿ ਕਰਨਲ ਨੇ ਮੈਨੂੰ ਉਥੇ ਰਾਤ ਰਹਿਣ ਦੀ ਇਜ਼ਾਜਤ ਦੇ ਦਿੱਤੀ। ਲੇਕਿਨ ਮੈਨੂੰ ਪਤਾ ਸੀ ਕਿ ਇਹ ਮੈਨੂੰ ਜਾਲ ਵਿੱਚ ਫਸਾਉਣਾ ਚਾਹੁੰਦੇ ਹਨ। ਇਸ ਲਈ ਮੈਂ ਉਥੇ ਰਹਿਣ ਤੋਂ ਇਨਕਾਰ ਕਰ ਦਿੱਤਾ ਔਰ ਰਾਤ ਦੀ ਗੱਡੀ ਚੜ੍ਹ ਕੇ ਇੰਤਜਾਮ ਕਰਕੇ ਵਾਪਿਸ ਆ ਗਿਆ।

ਸੁਭਾਸ਼ ਬਾਬੂ ਨੂੰ ਆ ਕੇ ਅਸੀਂ ਸਾਰਾ ਪਰੋਗਰਾਮ ਦੱਸਿਆ। ਪੰਜਾਬ ਦਾ ਅਰੇਂਜਮੈਂਟ ਅੱਛਰ ਸਿੰਘ ਛੀਨੇ ਰਾਹੀਂ ਇਥੋਂ ਦੀਆਂ ਚਾਰ ਛਾਉਣੀਆਂ ਦਾ ਇੰਤਜਾਮ ਸੀ। ਜਲੰਧਰ, ਅੰਬਾਲਾ, ਮੇਰਠ ਸੀ ਤੇ ਇਹ ਤਿੰਨ ਛਾਉਣੀਆਂ ਦਾ ਇੰਤਜਾਮ ਬਾਬਿਆਂ ਰਾਹੀਂ ਸਰਦਾਰ ਅੱਛਰ ਸਿੰਘ ਛੀਨੇ ਰਾਹੀਂ ਬਾਬਾ ਪਾਰਟੀ ਨਾਲ ਸਾਡਾ ਸਬੰਧ ਸੀ ਔਰ ਗਦਰ ਪਾਰਟੀ ਇਥੋਂ ਦਾ ਇੰਤਜਾਮ ਕਰਦੀ ਸੀ। ਚੁਨਾਂਚਿ ਜਦੋਂ ਸੁਭਾਸ਼ ਬਾਬੂ ਹਿੰਦੁਸਤਾਨ ਵਿੱਚੋਂ ਚਲੇ ਗਏ ਔਰ ਇਹਨਾਂ ਨੇ ਜਨਤਾ ਵੀ ਵਾਰ ਦਿੱਤੀ। ਇਹਨਾਂ ਦਾ ਇੰਤਜਾਮ ਇੰਨਾ ਨਾਲ ਹੀ ਰਹਿ ਗਿਆ ਔਰ ਸਾਡਾ ਉਹ ਪਰੋਗਰਾਮ ਸਾਰੇ ਦਾ ਸਾਰਾ ਕੈਂਸਲ ਹੋ ਗਿਆ। ਲੇਕਿਨ ਇਹ ਮੈਨੂੰ ਦੁੱਖ ਹੈ ਕਿ ਜਿਹੜੀ ਪਾਰਟੀ ਨੂੰ ਅਸੀਂ ਕੰਟੈਕਟ ਕੀਤਾ ਸੀ ਉਹਨਾਂ ਵਿਚੋਂ ਬਹੁਤੇ ਬੰਦੇ ਗੋਲੀ ਨਾਲ ਉਡਾ ਦਿੱਤੇ ਗਏ। ਬਹੁਤ ਬਾਅਦ ਲਾਹੌਰ ਕਿਲ੍ਹੇ ਵਿੱਚ ਵੀ ਰਹੇ। ਬਚਨ ਸਿੰਘ ਵੀ ਗਿਰਫਤਾਰ ਹੋਇਆ। ਔਰ ਉਸ ਦੇ ਸਾਥੀਆਂ ਨਾਲ ਪਤਾ ਨਹੀਂ ਕੀ ਬੀਤੀ। ਉਸ ਦੇ ਪਿਛੋਂ ਮੈਨੂੰ ਉਹਨਾਂ ਦਾ ਕੋਈ ਬੰਦਾ ਨਹੀਂ ਮਿਲਿਆ ਹੈ, ਲੇਕਿਨ ਉਹਨਾਂ ਦੀ ਕੁਰਬਾਨੀ ਦਾ ਅੱਜ ਤੱਕ ਮੇਰੇ 'ਤੇ ਪ੍ਰਭਾਵ ਹੈ, ਲੇਕਿਨ ਮੈਂ ਸਮਝਦਾ ਹਾਂ ਕਿ ਸੁਭਾਸ਼ ਬਾਬੂ ਲਈ ਜਿੰਨਾਂ ਬੰਦਿਆਂ ਨੇ ਸਭ ਤੋਂ ਪਹਿਲਾਂ ਕੁਰਬਾਨੀ ਕੀਤੀ ਉਹਨਾਂ ਵਿੱਚੋਂ ਮੇਰੇ ਸਾਥੀ ਬਚਨ ਸਿੰਘ ਵੀ ਸਨ ਜਿਹਨਾਂ ਦਾ ਅਸੀਂ ਚਿਟਾਗਾਂਗ ਤੇ ਢਾਕੇ ਵਿੱਚ ਇੰਤਜਾਮ ਕੀਤਾ ਸੀ।

## ਭਾਰਤ ਛੱਡੋ ਲਹਿਰ

*ਪ੍ਰਸ਼ਨ: ਭਾਰਤ ਛੱਡੋ ਲਹਿਰ ਵਿੱਚ ਤੁਸੀਂ ਕੀ ਹਿੱਸਾ ਲਿਆ? ਇਸ ਬਾਰੇ ਵੀ ਦੱਸੋ?*

*ਉੱਤਰ:* 1942 ਸਮੇਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਇੱਕ ਮੀਟਿੰਗ ਗੁਰੂ ਰਾਮ ਦਾਸ ਨਿਵਾਸ ਵਿੱਚ ਸੱਦੀ ਸੀ। ਉਸ ਸਮੇਂ ਲਹਿਰ ਚੱਲਣ ਵਾਲੀ ਸੀ। ਅਜੇ ਸਰਦਾਰ ਦਰਸ਼ਨ ਸਿੰਘ ਹੁਰੀਂ ਡੈਲੀਗੇਟ ਦੇ ਤੌਰ ਤੇ ਬੰਬਈ ਗਏ ਸਨ। ਸਾਡੀ ਦੋਹਾਂ ਜਨਰਲ ਸੈਕਟਰੀਆਂ ਜੁਗਿੰਦਰ ਸਿੰਘ ਸਾਂਤ ਅਤੇ ਵਰਿਆਮ ਸਿੰਘ ਸੁਲਤਾਨ ਵਿੰਡ ਹੋਰਾਂ ਨੇ

ਅਸਤੀਫੇ ਦੇ ਦਿੱਤੇ ਕਿਉਂਕਿ ਮੂਵਮੈਂਟ ਦਾ ਖਤਰਾ ਸੀ। ਲਹਿਰ ਜੋਰਾਂ 'ਤੇ ਸੀ ਕਿ ਇਹ ਮੂਵਮੈਂਟ ਵਿੱਚ ਪਤਾ ਨਹੀਂ ਕੀ ਹੋਵੇਗਾ? ਚੁਨਾਂਚਿ ਉਹਨਾਂ ਦੋਹਾਂ ਨੇ ਅਸਤੀਫ਼ਾ ਦੇ ਦਿੱਤਾ ਤੇ ਸਰਦਾਰ ਦਰਸ਼ਨ ਸਿੰਘ ਕਹਿੰਦੇ ਹੁਣ ਕੀ ਹੋਵੇਗਾ? ਮੈਂ ਕਿਹਾ ਕਿ ਜੀ ਫਿਰ ਜਨਰਲ ਸੈਕਟਰੀ ਦੀ ਸੇਵਾ ਮੈਂ ਸੰਭਾਲਾਗਾਂ। ਜਿਲ੍ਹੇ ਦੇ ਕਾਗਜ਼ ਮੇਰੇ ਹਵਾਲੇ ਕਰ ਦਿੱਤੇ ਗਏ। ਔਰ ਜਿਲ੍ਹਾ ਕਾਂਗਰਸ ਦੀ ਸਾਰੀ ਜ਼ਿੰਮੇਵਾਰੀ ਮੇਰੇ 'ਤੇ ਆ ਗਈ। ਜਦੋਂ ਆਲ ਇੰਡੀਆ ਕਾਂਗਰਸ ਦਾ ਇਜਲਾਸ ਤੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਤੇ ਸਰਦਾਰ ਪਰਤਾਪ ਸਿੰਘ ਕੈਰੋਂ ਵਾਪਸ ਆਏ ਤਾਂ ਇਹਨਾਂ ਨੇ ਰੇਲਵੇ ਸਟੇਸ਼ਨ ਤੇ ਸੱਦ ਕੇ ਮੈਨੂੰ ਕਿਹਾ ਕਿ ਅਸੀਂ ਕਾਂਗਰਸ ਦੇ ਦਫਤਰ ਲਾਹੌਰ ਤੇ ਕਬਜ਼ਾ ਕਰਨ ਚੱਲੇ ਹਾਂ। ਪੁਲਿਸ ਨੇ ਕਬਜ਼ਾ ਕੀਤਾ ਹੋਇਆ ਹੈ ਅਸੀਂ ਉਸ ਨੂੰ ਤੋੜਨਾ ਹੈ।

ਅਸੀਂ ਤੇਰੇ ਉਤੇ ਜ਼ੁੰਮੇਵਾਰੀ ਸੁੱਟਦੇ ਹਾਂ ਕਿ ਤੂੰ ਅਕਾਲੀਆਂ ਵਿੱਚੋਂ ਜਿੰਨੇ ਵਧ ਤੋਂ ਵਧ ਬੰਦੇ ਕੈਦ ਕਰਾ ਸਕਦਾ ਹੈਂ ਇਹ ਤੇਰੀ ਜ਼ੁੰਮੇਵਾਰੀ ਹੈ। ਲੇਕਿਨ ਦੋ ਬਹੁਤ ਵੱਡੇ ਬੰਦਿਆਂ ਨੇ ਮੇਰੀ ਮੁਖ਼ਾਲਫ਼ਤ ਕੀਤੀ। ਮੈਂ ਉਹਨਾਂ ਦੇ ਨਾਮ ਇਸ ਕਰਕੇ ਨਹੀਂ ਲੈਂਦਾ ਕਿਉਂਕਿ ਮੇਰੇ ਮਨ ਅੰਦਰ ਅੱਜ ਵੀ ਉਹਨਾਂ ਦੀ ਰੈਸਪੈਕਟ ਹੈ। ਲੇਕਿਨ ਉਹ ਕਿਸੇ ਵੀ ਕੀਮਤ ਤੇ ਨਹੀਂ ਸਨ ਚਾਹੁੰਦੇ ਕਿ ਅਕਾਲੀ ਦਲ ਦੇ ਬੰਦੇ ਜੇਲ੍ਹ ਜਾਣ ਕਿਉਂਕਿ ਗੁਰਦੁਆਰਿਆਂ ਦੀਆਂ ਵੱਡੀਆਂ ਵੱਡੀਆਂ ਕਮੇਟੀਆਂ ਤੇ ਉਹਨਾਂ ਦਾ ਕਬਜ਼ਾ ਸੀ। ਗੁਰਦੁਆਰਾ ਕਮੇਟੀਆਂ ਦੇ ਉਹ ਪਰਧਾਨ ਸਨ।

ਉਹਨਾਂ ਹੀ ਦਿਨਾਂ ਵਿੱਚ ਗਿਆਨੀ ਕਰਤਾਰ ਸਿੰਘ ਨੇ ਆਜ਼ਾਦ ਪੰਜਾਬ ਦੀ ਲਹਿਰ ਬਾਰੇ ਇੱਕ ਮੀਟਿੰਗ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿੱਚ ਸੱਦੀ ਸੀ। ਔਰ ਉਸ ਮੀਟਿੰਗ ਵਿੱਚ ਨਾਹਰਾ ਇਹ ਸੀ ਕਿ ਪੰਜਾਬ ਨੂੰ ਕਿਸ ਤਰ੍ਹਾਂ ਪਲਟਿਆ ਜਾਵੇ। ਨਾਲ ਇਹ ਵੀ ਸੀ ਕਿ ਸਾਨੂੰ ਕਾਂਗਰਸ ਦਾ ਸਾਥ ਨਹੀਂ ਦੇਣਾ ਚਾਹੀਦਾ।

ਚੁਨਾਂਚਿ ਮੀਟਿੰਗ ਵਿੱਚ ਹੀ ਮੇਰੀ ਲੜਾਈ ਹੋ ਗਈ। ਔਰ ਮੈਂ ਉਹਨਾਂ ਨੂੰ ਕਿਹਾ ਕਿ ਪੰਥ ਨੇ ਮਾਰ ਖਾਧੀ। ਪੰਥ ਨੇ ਕੁਰਬਾਨੀ ਕੀਤੀ। ਜਦੋਂ ਜਦੋਂ ਅਸੀਂ ਮਾਰ ਖਾਧੀ ਅਸੀਂ ਅੱਗੇ ਵਧੇ ਤੇ ਜਦੋਂ ਜਦੋਂ ਅਸੀਂ ਮਾਰ ਖਾਣ ਤੋਂ ਗੁਰੇਜ਼ ਕੀਤਾ ਉਦੋਂ ਅਸੀਂ ਮਰ ਗਏ। ਇਸ ਲਈ ਮੌਤ ਦਾ ਰਸਤਾ ਗ੍ਰਹਿਣ ਨਾ ਕਰੋ ਜ਼ਿੰਦਗੀ ਵਾਲੇ ਪਾਸੇ ਆਓ। ਗੱਲ ਕੋਈ ਬਣੀ ਨਾ ਲੇਕਿਨ ਸਰਦਾਰ ਪਰਤਾਪ ਸਿੰਘ ਕੈਰੋਂ ਇਹ ਕਹਿ ਗਏ ਸਨ ਕਿ ਤੂੰ ਕੋਸ਼ਿਸ਼ ਜਾਰੀ ਰੱਖਣੀ ਹੈ। ਮੈਂ ਜਿੰਨੇ ਬੰਦੇ ਵਧ ਤੋਂ ਵਧ ਇੰਤਜਾਮ ਹੋ ਸਕਦਾ ਸੀ ਅਕਾਲ ਤਖ਼ਤ ਉਤੇ ਮੀਟਿੰਗ ਕੀਤੀ। ਉਸ ਵਿੱਚ ਕੁਝ ਹਿੰਦੂ ਵੀ ਆਏ ਤੇ ਮੁਸਲਮਾਨ ਵੀ ਆਏ ਤੇ ਨਤੀਜਾ ਇਹ ਨਿਕਲਿਆ ਕਿ ਉਥੋਂ ਜਾ ਕੇ ਕੁਝ ਨੌਜਵਾਨਾਂ ਨੇ ਪੱਟੜੀਆਂ ਤੋੜਨ ਦੀ ਕੋਸ਼ਿਸ਼ ਕੀਤੀ। ਕੁਝ ਹੋਰਨਾਂ ਨੇ ਹੋਰ ਇੰਤਜਾਮ ਕੀਤੇ। ਅਸੀਂ ਕੁਝ ਮਾਟੋ ਬਣਵਾਏ। ਉਨ੍ਹਾਂ ਵਿੱਚ ਕਰੋ ਜਾਂ ਮਰੋ ਦਾ ਨਾਅਰਾ ਸੀ। ਜ਼ਿੰਦਗੀ ਕੁਰਬਾਨੀ ਤੇ ਤਿਆਗ ਵਿੱਚ ਹੈ। ਇਸ ਕਿਸਮ ਦੇ ਸਲੋਗਨ ਸਨ ਜਿਹੜੇ ਅਸੀਂ ਅੰਮ੍ਰਿਤਸਰ ਦੀਆਂ ਦੀਵਾਰਾਂ ਉਤੇ ਲਿਖ ਕੇ ਲਗਵਾਏ। ਚੁਨਾਂਚਿ 19 ਅਗਸਤ ਨੂੰ ਮੈਨੂੰ ਗਿਰਫ਼ਤਾਰ ਕਰ ਲਿਆ। ਇਸ ਤੋਂ ਪਹਿਲਾਂ ਮੈਂ ਕੁਝ ਦਿਨ ਕਸ਼ਮੀਰ ਚਲਿਆ ਗਿਆ ਸੀ। ਜਿਸ ਸਮੇਂ 9 ਅਗਸਤ ਨੂੰ ਜਦੋਂ ਕਾਂਗਰਸ ਹਾਈ ਕਮਾਂਡ ਗਿਰਫ਼ਤਾਰ ਹੋਇਆ ਉਸ ਦਿਨ ਮੈਂ ਬੋਟਰ ਸੀ। ਅੱਠ ਅਗਸਤ ਦੀ ਰਾਤ ਨੂੰ ਉਸ ਸਮੇ ਡਾਕਟਰ ਗੋਪੀ ਚੰਦ ਵੀ ਉਥੇ ਸਨ। ਮੈਂ ਡਾਕਟਰ ਗੋਪੀ ਚੰਦ ਜੀ ਨੂੰ ਜਾ ਕੇ ਕਿਹਾ ਕਾਂਗਰਸ ਵਰਕਿੰਗ ਕਮੇਟੀ ਗਿਰਫ਼ਤਾਰ ਹੋ ਗਈ ਹੈ। ਗਾਂਧੀ ਜੀ ਗਿਰਫ਼ਤਾਰ ਹੋ ਗਏ ਹਨ। ਸਾਡੀ ਅੱਜ ਡਿਊਟੀ ਹੈ ਕਿ ਲੋਕਾਂ

ਨੂੰ ਦੱਸੀਏ। ਆਉ ਚਲੀਏ ਜਲਸਾ ਕਰੀਏ। ਉਹਨਾਂ ਨੇ ਕਿਹਾ ਕਿ ਇਹ ਕੰਮ ਗਿਰਫ਼ਤਾਰੀ ਦੇਣ ਦਾ ਤੁਹਾਡੇ ਨੌਜਵਾਨਾਂ ਦਾ ਕੰਮ ਹੈ। ਮੈਂ ਤਾਂ ਲਾਹੌਰ ਗ੍ਰਿਫ਼ਤਾਰੀ ਲਈ ਤਾਰ ਦੇ ਦਿੱਤੀ ਹੈ ਤੇ ਗ੍ਰਿਫ਼ਤਾਰੀ ਦੇਣ ਲਈ ਜਾ ਰਿਹਾ ਹਾਂ। ਜੇ ਜਲਸਾ ਕਰਨਾ ਹੈ ਤਾਂ ਤੁਸੀਂ ਕਰ ਸਕਦੇ ਹੋ। ਇਹ ਤੁਹਾਡਾ ਕੰਮ ਹੈ।

ਚੁਨਾਂਚਿ ਸਭ ਤੋਂ ਪਹਿਲਾਂ ਸਾਡਾ ਕਾਂਗਰਸ ਦਾ ਇਸ ਬਾਰੇ ਜਲਸਾ ਬਟੋਤ ਹੋਇਆ। ਨਤੀਜਾ ਇਹ ਨਿਕਲਿਆ ਕਿ ਜੰਮੂ ਦਾ ਗਵਰਨਰ ਸਵੇਰੇ ਅੰਮ੍ਰਿਤ ਵੇਲੇ 9 ਅਗਸਤ ਨੂੰ ਕਾਰ ਲੈ ਕੇ ਆ ਗਿਆ ਤੇ ਇਸ ਵਿੱਚ ਬਿਠਾ ਕੇ ਕਿਹਾ ਕਿ ਮਹਾਰਾਜਾ ਕਸ਼ਮੀਰ ਦਾ ਫ਼ੈਸਲਾ ਹੈ ਕਿ ਤੁਹਾਨੂੰ ਇਥੋਂ ਬਾਹਰ ਭੇਜਿਆ ਜਾਏ। ਅਸੀਂ ਤੁਹਾਨੂੰ ਨਾ ਫੜਨਾ ਹੈ ਨਾ ਗ੍ਰਿਫਤਾਰ ਕਰਨਾ ਹੈ। ਇਸ ਲਈ ਤੁਹਾਨੂੰ ਸਿਆਲਕੋਟ ਛੱਡ ਆਉਂਦਾ ਹਾਂ। ਉਹ ਸਿਆਲਕੋਟ ਆ ਕੇ ਸਾਨੂੰ ਅੰਮ੍ਰਿਤਸਰ ਦੀ ਗੱਡੀ ਵਿੱਚ ਬਿਠਾ ਗਿਆ। ਔਰ ਮੈਂ ਉਥੋਂ ਆ ਗਿਆ। 19 ਅਗਸਤ ਨੂੰ ਮੈਂ ਗਿਰਫ਼ਤਾਰ ਹੋਇਆ ਤੇ ਬਾਅਦ ਵਿੱਚ ਜਿਵੇਂ ਮੈਂ ਪਹਿਲਾਂ ਦੱਸਿਆ ਕਿ ਗੁਰਮੁਖ ਸਿੰਘ ਮੁਸਾਫਿਰ ਉਥੇ ਸਨ। ਹਕੀਮ ਮੁਹੰਮਦ ਹਸਨ ਤੇ ਦੂਸਰੇ ਕਾਂਗਰਸੀ ਵੀ ਉਥੇ ਸਨ। ਇਹ ਸਾਰੇ ਜੇਲ੍ਹ ਵਿੱਚ ਭੇਜ ਦਿਤੇ ਗਏ। ਮੈਨੂੰ ਲਾਹੌਰ ਕਿਲ੍ਹੇ ਵਿੱਚ ਭੇਜ ਦਿੱਤਾ ਗਿਆ ਸੀ।

## ਦੇਸ਼ ਦਰਪਨ

*ਪ੍ਰਸ਼ਨ : ਹੁਣ ਤੁਸੀਂ ਦੇਸ਼-ਦਰਪਣ ਅਖ਼ਬਾਰ ਬਾਰੇ ਵੀ ਕੁਝ ਦੱਸੋ। ਤੁਸੀਂ ਇਸ ਨੂੰ ਚਲਾਣ ਲਈ ਕੀ ਕੀ ਉਪਰਾਲੇ ਕੀਤੇ? ਕਲਕੱਤੇ ਵਿੱਚ ਸਿੱਖਾਂ ਨੇ ਦੇਸ਼ ਦੀ ਆਜ਼ਾਦੀ ਲਈ ਕੀ ਯੋਗਦਾਨ ਪਾਇਆ?*

*ਉੱਤਰ:* ਜਦੋਂ ਮੈਂ 1937 ਵਿੱਚ ਕਲਕੱਤੇ ਗਿਆ "ਦੇਸ਼ ਦਰਪਣ" ਉਸ ਸਮੇਂ ਜੋਬਨ ਤੇ ਸੀ ਲੇਕਿਨ ਦੇਸ਼ ਦਰਪਣ ਤੋਂ ਮੁਨਸਾ ਸਿੰਘ ਦੁਖੀ ਨੇ "ਕਾਵਿ ਕਿਆਰੀ" ਨਾਮ ਦੀ ਸੰਸਥਾ ਉਥੇ ਕਾਇਮ ਕੀਤੀ ਸੀ। ਬਾਦ ਵਿੱਚ ਜਦ ਨਿਰੰਜਨ ਸਿੰਘ ਤਾਲਿਬ ਨਾਭਾ ਛੱਡਕੇ ਇਥੇ ਆਏ ਤਾਂ ਉਨ੍ਹਾਂ ਨੇ ਦੇਸ਼ ਦਰਪਣ ਚਾਲੂ ਕੀਤੀ ਸੀ। "ਦੇਸ਼ ਦਰਪਣ" ਅਖ਼ਬਾਰ ਦੀ ਪਾਲਿਸੀ ਹਮੇਸ਼ਾਂ ਕੌਮੀ ਰਹੀ ਲੇਕਿਨ ਕਾਫੀ ਹੱਦ ਤੱਕ ਉਹ ਅਕਾਲੀ ਵੀ ਸੀ। ਮੈਂ ਸਮਝਦਾ ਹਾਂ ਕਿ "ਦੇਸ਼ ਦਰਪਣ" ਕੌਮ ਪ੍ਰਸਤੀ ਦਾ ਮੰਬਾ ਰਿਹਾ ਹੈ। ਲੇਕਿਨ ਉਸ ਉਤੇ ਅਕਾਲੀ ਪ੍ਰਭਾਵ ਵੀ ਸੀ, ਜਿਨਾਂ ਦੂਜੇ ਪਾਸੇ।

ਸੁਭਾਸ਼ ਬਾਬੂ ਤੇ ਸਰਦਾਰ ਨਿਰੰਜਨ ਸਿੰਘ ਕਾਫੀ ਪ੍ਰਭਾਵਤ ਰਹੇ ਕਿਉਂਕਿ ਤਾਲਿਬ ਸਾਹਿਬ ਫਾਰਵਰਡ ਬਲਾਕ ਦੀ ਐਗਜ਼ੈਕਟਿਵ ਦੇ ਉਥੇ ਮੈਂਬਰ ਵੀ ਸਨ ਔਰ ਜਿਹਨਾਂ ਦਿਨਾਂ ਵਿੱਚ ਸੁਭਾਸ਼ ਬਾਬੂ ਆਲ ਇੰਡੀਆ ਕਾਂਗਰਸ ਦੇ ਪ੍ਰਧਾਨ ਬਣੇ ਉਹਨਾਂ ਦਿਨਾਂ ਵਿੱਚ ਤਾਲਿਬ ਜੀ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਵੀ ਰਹੇ। ਪਰ ਇਹ ਦੌਰ ਥੋੜ੍ਹੇ ਸਮੇਂ ਵਿੱਚ ਹੀ ਖਤਮ ਹੋ ਗਿਆ ਸੀ।

ਤਾਲਿਬ ਸਾਹਿਬ ਕਿਉਂਕਿ ਪੰਜਾਬੀ ਦੇ ਚੰਗੇ ਲਿਖਾਰੀ ਬਣ ਗਏ ਤੇ ਦੇਸ਼ ਦਰਪਣ ਪਰੋਗਰੈਸਿਵ ਪਾਲਿਸੀ ਦਾ ਅਖ਼ਬਾਰ ਸੀ, ਉਹ ਸਰਦਾਰ ਨਿਰੰਜਨ ਸਿੰਘ ਤਾਲਿਬ ਦੇ 1942 ਵਿੱਚ ਗਰਿਫਤਾਰ ਹੋਣ ਤੋਂ ਬਾਅਦ ਬੰਦ ਹੋ ਗਿਆ। ਜੇਲ੍ਹ ਵਿੱਚ ਅਸੀਂ ਫ਼ੈਸਲਾ ਕੀਤਾ ਕਿ ਉਸ ਅਖ਼ਬਾਰ ਨੂੰ ਮੁੜ ਚਾਲੂ ਕਰਨਾ ਹੈ। ਚੁਨਾਂਚਿ 1945-46 ਦੇ ਆਰੰਭ ਵਿੱਚ ਜਦੋਂ ਅਸੀਂ ਕਲਕੱਤੇ ਪੁਜੇ। ਮੈਂ ਉਸ ਸਮੇਂ ਸਿੰਘ ਸਭਾ ਦਾ ਮੈਂਬਰ ਵੀ ਸੀ। ਗੁਰੂ ਸਿੰਘ ਸਭਾ ਵਲੋਂ ਚੋਖੀ ਰਕਮ ਦਿਤੀ ਗਈ ਤੇ ਹੋਰ ਸਾਰੀਆਂ ਸੰਪਰਦਾਵਾਂ ਨੇ ਰਲਕੇ ਅਖ਼ਬਾਰ

ਨੂੰ ਮੁੜ ਚਾਲੂ ਕੀਤਾ।

ਇੱਕ ਐਸਾ ਸਮਾਂ ਵੀ ਆਇਆ ਜਦੋਂ ਮੇਰੇ ਅਤੇ ਦੇਸ਼ ਦਰਪਣ ਦਾ ਇਖਤਲਾਫ ਹੋ ਗਿਆ। ਔਰ ਇਸ ਦਾ ਕਾਰਣ ਗਾਂਧੀ ਜੀ ਸਨ। ਜਦੋਂ ਗਾਂਧੀ ਜੀ ਨੇ ਕਲਕੱਤੇ ਵਿੱਚ ਵਰਤ ਰੱਖਿਆ। ਵਰਤ ਕਰਨ ਦੀ ਦਸ਼ਾ ਵਿੱਚ ਮਾਸਟਰ ਤਾਰਾ ਸਿੰਘ ਜੀ ਦਾ ਇੱਕ ਬਿਆਨ ਆਇਆ ਸੀ ਕਿ ਹੁਣ ਗਾਂਧੀ ਜੀ ਨੂੰ ਮਰ ਜਾਣਾ ਜਾਹੀਦਾ ਹੈ।

ਤਾਲਿਬ ਸਾਹਿਬ ਨੇ ਉਸ ਉਤੇ ਇੱਕ ਐਡੀਟੋਰੀਅਲ ਨੋਟ ਲਿਖਿਆ। ਉਸ ਸਮੇਂ ਸੁਭਾਸ਼ ਬਾਬੂ ਤਾਂ ਏਥੇ ਨਹੀਂ ਸਨ। ਉਸ ਸਮੇਂ ਸਾਡੇ ਸੈਂਟੀਮੈਂਟਸ ਹੋਰ ਤਰ੍ਹਾਂ ਦੇ ਸਨ। ਜੇ ਸੁਭਾਸ਼ ਬਾਬੂ ਹੁੰਦੇ ਤਾਂ ਸਾਡੇ ਸੈਂਟੀਮੈਂਟਸ ਬਿਲਕੁਲ ਹੋਰ ਤਰ੍ਹਾਂ ਦੇ ਹੁੰਦੇ ਕਿਉਂਕਿ ਸੁਭਾਸ਼ ਬਾਬੂ ਦੇ ਹੁੰਦਿਆਂ ਸਾਡੀ ਦਸ਼ਾ ਬਿਲਕੁਲ ਹੋਰ ਸੀ। ਐਸੀ ਦਸ਼ਾ ਵਿੱਚ ਜੇ ਗਾਂਧੀ ਜੀ ਦੀ ਪਾਲਿਸੀ ਵੀ ਏਥੇ ਨਾ ਚਲਦੀ ਤਾਂ ਕੁਦਰਤੀ ਤੌਰ ਤੇ ਵਰਤ ਰਖਿਆ ਸੀ। ਮੈਂ ਸਮਝਦਾ ਹਾਂ ਉਹ ਹਿੰਦੁਸਤਾਨ ਲਈ ਇੱਕ ਬਹੁਤ ਵਡਾ ਆਦਰਸ਼ ਤੇ ਦੇਸ਼ ਦੀ ਜ਼ਿੰਦਗੀ ਦਾ ਇੱਕ ਬਹੁਤਾ ਵੱਡਾ ਹਿੱਸਾ ਸੀ।

## ਕਲਕੱਤੇ ਦੇ ਫਸਾਦ ਤੇ ਸਿੱਖ

ਔਰ ਐਸੀ ਹਾਲਤ ਵਿੱਚ ਜਦੋਂ ਕਿ 1946 ਵਿੱਚ ਕਲਕਤੇ ਵਿੱਚ ਫਸਾਦ ਹੋਏ ਤਦ ਸਾਡੀ ਕੋਰ ਨੇ ਉਸ ਸਮੇਂ ਕੰਮ ਕੀਤਾ ਉਹ ਹਿੰਦੂਸਤਾਨ ਦੇ ਇਤਿਹਾਸ ਵਿੱਚ ਇੱਕ ਬਹੁਤ ਵੱਡਾ ਚੈਪਟਰ ਸੀ। 10 ਅਗਸਤ ਨੂੰ ਅਸੀਂ ਯੂਨਿਟ ਕਾਇਮ ਕੀਤੀ। ਸਾਡੀ ਯੂਨਿਟ ਵਿੱਚ ਸੌ ਤੋਂ ਉਪਰ ਵਲੰਟੀਅਰ ਸਨ ਤੇ ਹੋਰ ਵੀ ਬਹੁਤ ਸਨ। ਅਸੀਂ ਰਾਤ ਨੂੰ ਉਹਨਾਂ ਥਾਵਾਂ ਤੇ ਜਾਂਦੇ ਸਾਂ ਜਿਥੇ ਹਿੰਦੂ ਆਬਾਦੀ ਹੈ ਤੇ ਮੁਸਲਮਾਨਾਂ ਦਾ ਇੱਕ ਘਰ ਹੈ ਜਾਂ ਮੁਸਲਮਾਨਾਂ ਦੀ ਆਬਾਦੀ ਹੈ। ਉਹਨਾਂ ਵਿੱਚ ਸਿੱਖ ਜਾਂ ਹਿੰਦੂ ਘਿਰੇ ਹੋਏ ਸਨ ਜਿਹੜਾ ਜਲੂਸ 9 ਤਾਰੀਖ ਦੀ ਰਾਤ ਨੂੰ ਕੱਢਿਆ ਜਿਸ ਵਿੱਚ ਸੌ ਤੋਂ ਉਪਰ ਟਰੱਕ ਸਨ ਤੇ ਉਹ ਸਾਰੇ ਸਿੱਖਾਂ ਨਾਲ ਭਰੇ ਹੋਏ ਸਨ। ਮਜ਼ੇ ਦੀ ਗੱਲ ਇਹ ਸੀ ਕਿ ਇਹ ਸਾਰਾ ਜਲੂਸ ਉਸ ਹਲਕੇ ਵਿੱਚੋਂ ਦੀ ਗੁਜਰਿਆ ਜਿਥੇ ਸਾਰੀ ਦੀ ਸਾਰੀ ਮੁਸਲਿਮ ਵਸੋਂ ਸੀ ਲੇਕਿਨ ਕਿਸੇ ਆਦਮੀ ਨੇ ਕੋਈ ਨਾਹਰਾ ਨਹੀਂ ਮਾਰਿਆ। ਸਾਡਾ ਇਹ ਜਲੂਸ ਵੱਡੇ ਬਾਜ਼ਾਰ ਵਿੱਚ ਜਾ ਕੇ ਘੇਰਿਆ ਗਿਆ। ਵੱਡੇ ਬਾਜਾਰ ਵਿੱਚ ਕਮਿਸ਼ਨਰ ਪੁਲੀਸ ਨੇ ਆ ਕੇ ਇਸ ਨੂੰ ਰੋਕ ਲਿਆ ਤੇ ਕਿਹਾ ਕਿ ਮੈਂ ਇਸ ਤੋਂ ਅੱਗੇ ਤੁਹਾਨੂੰ ਨਹੀਂ ਜਾਣ ਦਿਆਂਗਾ। ਅਸੀਂ ਕਿਹਾ ਕਿ ਅਸੀਂ ਸਿਰਫ਼ ਉਹ ਥਾਵਾਂ ਦੇਖਣੀਆਂ ਚਾਹੁੰਦੇ ਹਾਂ ਕਿ ਉਹਨਾਂ ਨੂੰ ਕੋਈ ਖਤਰਾ ਹੈ ਕਿ ਨਹੀਂ। ਜੇ ਉਹਨਾਂ ਨੂੰ ਕੋਈ ਖਤਰਾ ਨਹੀਂ ਤਾਂ ਅਸੀਂ ਕੋਈ ਦਖਲ ਨਹੀਂ ਦਿਆਂਗੇ।

ਮੈਂ, ਉਸ ਸਮੇਂ ਅੰਗਰੇਜ਼ਾਂ ਦੀ ਜੁਅਰਤ ਨੂੰ ਦੇਖਦਾ ਸਾਂ ਤੇ ਹੈਰਾਨ ਵੀ ਸਾਂ। ਔਰ ਇਹ ਗੱਲ ਵੀ ਸਮਝਦਾ ਸਾਂ ਕਿ ਇਸ ਸਾਰੇ ਫਸਾਦ ਦੀ ਜੜ੍ਹ ਅੰਗਰੇਜ ਹੈ। ਨਾਲ ਹੀ ਉਥੇ ਗੁਰਦੁਆਰਾ ਛੋਟੀ ਸੰਗਤ ਦਾ ਹੈ ਜਿਹੜਾ ਹਰੀਜਨ ਰੋਡ ਤੋਂ ਬਹੁਤ ਥੋੜ੍ਹੀ ਦੂਰੀ 'ਤੇ ਹੈ। ਇਥੇ ਗੁਰਦੁਆਰਾ ਤੇ ਮਸਜਿਦ ਦੋਵਾਂ ਥਾਵਾਂ ਦੇ ਦਰਵਾਜੇ ਸਾਂਝੇ ਹਨ। ਜਦੋਂ ਅਸੀਂ ਉਥੇ ਗੁਰਦੁਆਰੇ ਪੁੱਜੇ ਤਾਂ ਮਸਜਿਦ ਵਿੱਚ ਸੌ ਡੇਢ ਸੌ ਮੁਸਲਮਾਨ ਜੋ ਸਨ ਉਹ ਸਾਰੇ ਕੰਬ ਰਹੇ ਸਨ। ਉਹ ਸਿੱਖਾਂ ਤੋਂ ਡਰਦੇ ਸਨ। ਸਿੱਖ ਉਹਨਾਂ ਤੋਂ ਡਰਦੇ ਸਨ। ਲੇਕਿਨ ਸਾਡੇ ਜਾਣ ਬਾਅਦ ਅਸਰ ਪਿਆ ਕਿ ਫ਼ੈਸਲਾ ਕਰ ਲਿਆ ਕਿ ਅਸੀਂ ਆਪਸ ਵਿੱਚ ਨਹੀਂ ਲੜਨਾ। ਲੇਕਿਨ ਸਾਡੀ ਇਸ ਗੱਲ ਦਾ ਇਹ ਅਸਰ ਪਿਆ ਕਿ ਉਸ ਜਲੂਸ ਤੋਂ ਬਾਅਦ ਕਲਕੱਤੇ

ਵਿੱਚ ਇੱਕ ਸਿੱਖ ਵੀ ਕਤਲ ਨਹੀਂ ਹੋਇਆ ਤੇ ਅਸੀਂ ਹਿੰਦੂਆਂ ਤੇ ਮੁਸਲਮਾਨਾਂ ਨੂੰ ਔਖੀਆਂ ਥਾਵਾਂ ਤੋਂ ਕੱਢ ਕੇ ਪਾਰ ਕੀਤਾ। ਇਸਦੇ ਬਾਅਦ ਇੱਕ ਦਿਨ ਬਹੁਤ ਵੱਡੀ ਮੀਟਿੰਗ ਸੁਹਾਰਾਵਰਦੀ ਜਿਹੜਾ ਬੰਗਾਲ ਦਾ ਪਰਾਈਮ ਮਨਿਸਟਰ ਸੀ ਉਸਨੇ ਬੁਲਾਈ ਸੀ। ਉਸ ਮੀਟਿੰਗ ਵਿੱਚ ਮੈਂ, ਸਰਦਾਰ ਨਿਰੰਜਨ ਸਿੰਘ ਤਾਲਿਬ, ਲਾਲਾ ਕਰਮ ਚੰਦ ਥਾਪਰ, ਸ੍ਰੀ ਰਾਧਾ ਕ੍ਰਿਸ਼ਨ ਜੇਦਕਾ ਜਿਹੜੇ ਬੱਡੇ ਟਰਾਂਸਪੋਰਟਰ ਸਨ, ਸ਼ਾਮਲ ਹੋਏ ਸਨ। ਸਾਡੇ ਨਾਲ ਸਰਦਾਰ ਗਜਣ ਸਿੰਘ, ਪਰੈਜ਼ੀਡੈਂਟ ਸਿੰਘ ਸਭਾ ਵੀ ਸਨ।

ਸਾਨੂੰ ਮੀਟਿੰਗ ਅੰਦਰ ਪ੍ਰਵੇਸ਼ ਕਰਦਿਆਂ ਸੁਹਾਰਾਵਰਦੀ ਨੇ ਸਭ ਤੋਂ ਪਹਿਲਾਂ ਸੁਆਲ ਕੀਤਾ ਕਿ ਸੁਨਾਉ ਸਿੰਘ ਸਾਹਿਬ ਮੁਸਲਮਾਨ ਤੋਂ ਆਪਨੇ ਖੂਬ ਮਾਰੇ ਹੈ। ਇਸ ਦਾ ਮੇਰੇ ਕਿਸੇ ਸਾਥੀ ਤੇ ਕੋਈ ਅਸਰ ਨਾ ਹੋਇਆ। ਪਰ ਮੇਰੇ ਮਨ ਤੇ ਇਸਦਾ ਬੜਾ ਸਿੱਧਾ ਅਸਰ ਪਿਆ। ਮੈਂ ਕਿਹਾ ਸੁਹਾਰਾਵਰਦੀ ਮੈਂ ਆਪ ਕੀ ਬਾਤ ਕੋ ਚੈਲਿੰਜ ਕਰਤਾ ਹੂੰ। ਉਹ ਆਪ ਹੈਰਾਨ ਸੀ ਉਸ ਨੇ ਕਿਹਾ ਕਿ ਆਪ ਕਿਆ ਸੁਆਲ ਕਰਨਾ ਚਾਹਤੇ ਹੋ?

ਮੈਂ ਕਿਹਾ ਕਿ ਜੇ ਇਹ ਸਾਬਤ ਕਰ ਦਿਓ ਕਿ ਜੇ ਕਿਸੇ ਇੱਕ ਸਿੱਖ ਨੇ ਕਿਸੇ ਮੁਸਲਮਾਨ ਦੇ ਘਰ ਤੇ ਹਮਲਾ ਕਰਕੇ ਕਿਸੇ ਮਾਸੂਮ ਮੁਸਲਮਾਨ ਨੂੰ ਕਤਲ ਕੀਤਾ ਹੈ ਤਾਂ ਮੈਂ ਆਪਣੇ ਆਪ ਨੂੰ ਫ਼ਾਂਸੀ ਲਈ ਤਿਆਰ ਰੱਖਾਂਗਾ। ਮੈਨੂੰ ਸਜ਼ਾ ਦਿੱਤੀ ਜਾਵੇ ਮੈਂ ਤਿਆਰ ਹਾਂ। ਮੈਂ ਲਿਖ ਕੇ ਦੇਣ ਨੂੰ ਤਿਆਰ ਹਾਂ।

ਮੈਂ ਉਸਨੂੰ ਇਸ ਦਾ ਛੋਟਾ ਜਿਹਾ ਜੁਆਬ ਦਿੱਤਾ ਸੀ ਕਿ ਮੇਰੀ ਇੱਕ ਗੱਡੀ ਦੀ ਕੀਮਤ ਪੰਜਾਹ ਹਜ਼ਾਰ ਹੈ। ਮੇਰੀ ਇੱਕ ਕਾਰ, ਟੈਕਸੀ ਦੀ ਕੀਮਤ ਪੰਦਰਾਂ ਹਜ਼ਾਰ ਹੈ। ਮੇਰੀ ਲੜਕੀ ਦੀ, ਭੈਣ ਦੀ ਇਜ਼ਤ ਦੀ ਕੋਈ ਕੀਮਤ ਨਹੀਂ। ਜਿਸ ਦੀ ਕੋਈ ਕੀਮਤ ਨਹੀਂ ਪਾ ਸਕਦਾ। ਅਗਰ ਮੈਂ ਆਪਣੀ ਲੜਕੀ ਦੀ, ਧੀ-ਭੈਣ ਦੀ ਬੀਵੀ ਦੀ ਇੱਜਤ ਨਹੀਂ ਬਚਾ ਸਕਦਾ ਤਾਂ ਮੇਰੀ ਸਿੱਖੀ ਤੇ ਲੱਖ ਲਾਹਨਤ ਹੈ। ਮੈਂ ਆਪਣੇ ਦਰਵਾਜ਼ੇ ਤੇ ਬੈਠਾ ਹਾਂ। ਸਾਨੂੰ ਕੋਈ ਰੋਕ ਨਹੀਂ ਸਕਦਾ। ਜੋ ਹਮਲਾਵਰ ਮੇਰੇ ਘਰ ਤੇ ਹਮਲਾ ਕਰਕੇ ਮੈਨੂੰ ਮਾਰਨ ਆਵੇਗਾ ਮੈਂ ਉਸਨੂੰ ਮਾਰਾਂਗਾ। ਲੇਕਿਨ ਜਿਥੋਂ ਤੱਕ ਮਾਸੂਮ ਨੂੰ ਬਚਾਣ ਦਾ ਤਾਅਲੁਕ ਹੈ ਸਾਡੇ ਕੋਲ ਦੋ ਸੌ ਪੰਜਾਹ (250) ਦੇ ਲਗਪਗ ਮੁਸਲਮਾਨ ਕੁੜੀਆਂ ਤੇ ਬੱਚੇ ਸ੍ਰੀ ਗੁਰੂ ਸਿੰਘ ਸਭਾ ਦੇ ਅੰਦਰ ਹਨ ਜਿਹਨਾਂ ਦਾ ਰੋਟੀ ਤੇ ਖਾਣ-ਪੀਣ ਦਾ ਇੰਤਜਾਮ ਸਾਰਾ ਅਸੀਂ ਕਰਦੇ ਹਾਂ। ਉਹ ਇਹ ਸੁਣਕੇ ਹੈਰਾਨ ਰਹਿ ਗਏ ਤੇ ਜਦੋਂ ਅਸੀਂ ਉਹਨਾਂ ਲੜਕੇ ਲੜਕੀਆਂ ਨੂੰ ਕਿਹਾ ਕਿ ਤੁਹਾਨੂੰ ਮੁਸਲਮਾਨ-ਕੈਂਪਾਂ ਵਿੱਚ ਲੈ ਚੱਲੀਏ। ਉਹਨਾਂ ਲੜਕੇ ਲੜਕੀਆਂ ਨੂੰ ਆਪਣੇ ਮਾਂ-ਬਾਪ ਕੋਲ ਜਾਣ ਲਈ ਕਿਹਾ ਤਾਂ ਉਹਨਾਂ ਨੇ ਕਿਹਾ ਕਿ ਸਾਡੇ ਮਾਂ ਬਾਪ ਤੁਸੀਂ ਹੋ। ਜਦੋਂ ਅਮਨ ਹੋਵੇਗਾ ਅਸੀਂ ਚਲੇ ਜਾਵਾਂਗੇ। ਤੁਸੀਂ ਸਾਨੂੰ ਘਰੋਂ ਮਰਵਾਇਆ ਹੈ ਲੇਕਿਨ ਇਹਨਾਂ ਸਾਡੀ ਇੱਜ਼ਤ ਬਚਾਈ ਹੈ। ਇਹੀ ਸਾਡੇ ਮਾਂ-ਬਾਪ ਤੇ ਰਿਸ਼ਤੇਦਾਰ ਹਨ। ਉਹ ਸੁਣਕੇ ਹੈਰਾਨ ਰਹਿ ਗਏ। ਉਹਨਾਂ ਨੇ ਵਲੰਟੀਅਰ ਭੇਜੇ। ਔਰ ਵਲੰਟੀਅਰਾਂ ਨੇ ਕਿਹਾ ਕਿ ਚਲੋ ਤੁਹਾਨੂੰ ਮੁਸਲਮਾਨਾਂ ਦੇ ਕੈਂਪਾਂ ਵਿੱਚ ਲੈ ਚਲੀਏ। ਉਹਨਾਂ ਨੇ ਜਾਣ ਤੋਂ ਇਨਕਾਰ ਕਰ ਦਿੱਤਾ।

ਨਤੀਜਾ ਇਹ ਨਿਕਲਿਆ ਕਿ ਇਸ ਮੀਟਿੰਗ ਮਗਰੋਂ ਸੁਹਾਰਾਵਰਦੀ, ਸੁਭਾਸ਼ ਬਾਬੂ ਦੇ ਵੱਡੇ ਭਾਈ ਸਰਤ ਬਾਬੂ, ਸਾਮਾ ਪਰਸ਼ਾਦ, ਮੁਕਰਜੀ, ਅਤੁਲਿਆ ਘੋਸ਼ ਅਤੇ ਉਹਨਾਂ ਵਿੱਚੋਂ ਮੇਰੇ ਵਰਗਾ ਇੱਕ ਆਦਮੀ ਗਿਆਨੀ ਮਿਹਰ ਸਿੰਘ ਵੀ ਸੀ ਜਿਸਨੇ ਉਹਨਾਂ ਨਾਲ ਪੀਸ ਟਰੀਟੀ ਤੇ ਦਸਤਖਤ ਕੀਤੇ ਸਨ ਤੇ ਦੂਸਰੇ ਦਿਨ ਆਲ ਇੰਡੀਆ ਰੇਡੀਓ ਤੋਂ ਅਪੀਲ

ਨਸ਼ਰ ਹੋਈ ਜਿਸ ਨਾਲ ਕਲਕੱਤੇ ਵਿੱਚ ਮੁੜਕੇ ਅਮਨ ਕਾਇਮ ਹੋਇਆ। ਮੇਰੇ ਮਨ ਤੇ ਕੁਦਰਤੀ ਪ੍ਰਭਾਵ ਸੀ ਜਦੋਂ ਕਿ ਮੈਂ ਇੰਨੀ ਵੱਡੀ ਜ਼ਿੰਮੇਵਾਰੀ ਚੁੱਕੀ ਸੀ।

ਮੈਂ ਤਾਲਿਬ ਸਾਹਿਬ ਨੂੰ ਕਿਹਾ ਕਿ ਤੁਸੀਂ ਗਾਂਧੀ ਜੀ ਬਾਰੇ ਇਹ ਨੋਟ ਨਹੀਂ ਲਿਖਣਾ ਸੀ। ਪਰ ਜਦੋਂ ਉਹਨਾਂ ਨੇ ਸਖ਼ਤੀ ਨਾਲ ਕਿਹਾ ਕਿ ਮੈਂ ਐਸਾ ਕਰਾਂਗਾ ਤਾਂ ਮੈਂ ਕਿਹਾ ਕਿ ਮੈਂ ਫਿਰ ਇਸ ਦੁਕਾਨ ਤੇ ਕੋਈ ਨੌਕਰੀ ਨਹੀਂ ਕਰਾਂਗਾ। ਮੈਂ ਉਸੇ ਦਿਨ ਹਿਸਾਬ ਕਰਕੇ "ਦੇਸ਼ ਦਰਪਣ" ਨਾਲੋਂ ਆਪਣਾ ਸੰਬੰਧ ਤੋੜ ਲਿਆ। ਉਸੇ ਦੇ ਬਾਅਦ ਮੇਰਾ "ਦੇਸ਼ ਦਰਪਣ" ਨਾਲ ਕੋਈ ਸੰਬੰਧ ਨਹੀਂ ਰਿਹਾ। ਲੇਕਿਨ ਜਦੋਂ ਉਹਨਾਂ ਨੇ ਪੰਜਾਬ ਵਿੱਚ ਆ ਕੇ ਇਲੈਕਸ਼ਨ ਲੜੀ ਔਰ ਕਾਂਗਰਸ ਦੇ ਖਿਲਾਫ਼ ਲੜੀ ਤਾਂ ਇਹ ਸਰਦਾਰ ਪਰਤਾਪ ਸਿੰਘ ਦੀ ਮਹਾਨਤਾ ਹੈ ਕਿ ਉਸਨੇ ਮੈਨੂੰ ਕਿਹਾ ਕਿ ਜਾ ਕੇ ਤਾਲਿਬ ਨੂੰ ਬਚਾਓ ਭਾਵੇਂ ਉਹ ਕਿਸੇ ਪਾਰਟੀ ਤੇ ਇਲੈਕਸ਼ਨ ਲੜ ਰਿਹਾ ਹੈ ਲੋਕ ਕਹਿਣਗੇ ਕਿ ਪੰਜਾਬ ਵਿੱਚੋਂ ਆ ਕੇ ਹਾਰ ਗਿਆ।

ਇਕੱਲੇ ਨਾਭੇ ਵਿੱਚ ਮੈਂ ਤੀਹ ਜਲਸੇ ਇਕੋ ਚੌਂਕ ਵਿੱਚ ਕੀਤੇ। ਉਸ ਤੋਂ ਬਾਅਦ ਅਕਾਲੀਆਂ ਨੇ ਇੱਕ ਚਾਲ ਚਲੀ ਤੇ ਜਵਾਹਰ ਲਾਲ ਨੂੰ ਗਾਹਲਾਂ ਕੱਢਦੇ ਉਹ ਕਾਮਯਾਬ ਹੋ ਗਏ। ਫਿਰਕਾਦਾਰੀ ਦੀ ਲਾਈਨ ਤੇ ਹਿੰਦੂ ਕਾਂਗਰਸ ਵਿੱਚ ਚਲਿਆ ਗਿਆ ਅਤੇ ਸਿੱਖ ਸਾਰਾ ਅਕਾਲੀ ਕੈਂਪ ਵਿੱਚ ਚਲਿਆ ਗਿਆ ਤੇ ਗੁਰਭਜਨੀਕ ਸਿੰਘ ਜਿੱਤ ਗਿਆ ਤੇ ਸਰਦਾਰ ਨਿਰੰਜਨ ਸਿੰਘ ਤਾਲਿਬ ਹਾਰ ਗਏ।

ਮੈਂ ਸਮਝਦਾ ਹਾਂ ਕਿ ਉਸ ਵਿੱਚ ਵੀ ਸਰਦਾਰ ਪਰਤਾਪ ਸਿੰਘ ਦੀ ਇੱਕ ਮਹਾਨਤਾ ਹੈ। ਆਪਣੇ ਮੁਖ਼ਾਲਿਫ ਕੈਂਪ ਵਿੱਚ ਵੀ ਲੜਦਿਆਂ ਕਿਸੇ ਮਨੁੱਖ ਦੀ ਮੱਦਦ ਕਰਨਾ ਇਹ ਸਰਦਾਰ ਪਰਤਾਪ ਸਿੰਘ ਦਾ ਵਿਰਸਾ ਸੀ।

## ਸ. ਪਰਤਾਪ ਸਿੰਘ ਕੈਰੋਂ

*ਪ੍ਰਸ਼ਨ : ਹੁਣ ਤੁਸੀਂ ਸਾਨੂੰ ਪਰਤਾਪ ਸਿੰਘ ਕੈਰੋਂ ਬਾਰੇ ਦੱਸੋ।*

*ਉੱਤਰ:* ਸਰਦਾਰ ਪਰਤਾਪ ਸਿੰਘ ਕੈਰੋਂ ਇਤਨੇ ਗੁਣਾਂ ਦਾ ਮਾਲਿਕ ਸੀ ਕਿ ਉਸਦਾ ਜ਼ਿਕਰ ਇਕੱਲੇ ਇਕੱਲੇ ਮਨੁੱਖ ਤੋਂ ਵੀ ਨਹੀਂ ਹੋ ਸਕਦਾ। ਉਸ ਵਿੱਚ ਬੜੇ ਗੁਣ ਸਨ ਅਤੇ ਗੁਣਾਂ ਦੀ ਮਹਾਨਤਾ ਇਹ ਸੀ ਕਿ ਜਿਥੇ ਉਹ ਦੇਸ਼ ਭਗਤ ਸੀ ਉਥੇ ਉਹ ਕੌਮ ਪ੍ਰਸਤ ਸੀ। ਉਥੇ ਉਹ ਕੱਟੜ ਸਿੱਖ ਵੀ ਸੀ।

ਔਰ ਪੰਜਾਬੀ ਜ਼ੁਬਾਨ ਨੂੰ ਇਤਨਾ ਪਿਆਰ ਕਰਦਾ ਸੀ ਤੇ ਉਹ ਸਮਝਦਾ ਸੀ ਕਿ ਜੇ ਉਸ ਦਾ ਵੱਸ ਚਲੇ ਤਾਂ ਪੰਜਾਬ ਦੇ ਉਸ ਸਿਰੇ ਤੋਂ ਲੈ ਕੇ ਜਿਹੜਾ ਹੁਣ ਪਾਕਿਸਤਾਨ ਵਿੱਚ ਹੈ ਦਿੱਲੀ ਦੇ ਦਰਬਾਰ ਤੱਕ ਤਮਾਮ ਪੰਜਾਬੀ ਹੀ ਜ਼ੁਬਾਨ ਵਿੱਚ ਹੋਵੇ ਹੋਰ ਕੋਈ ਦੂਸਰੀ ਜ਼ੁਬਾਨ ਨਾ ਹੋਵੇ।

ਉਹ ਚਾਹੁੰਦਾ ਸੀ ਇਹ ਜ਼ਿਮੀਦਾਰ ਰਾਜਸਥਾਨ, ਯੂ.ਪੀ. ਸਭ ਜਗਾ ਫ਼ੈਲ ਜਾਣ ਜਿਸ ਨਾਲ ਹਿੰਦੁਸਤਾਨ ਦੀ ਆਰਥਿਕ ਉਨਤੀ ਵਿੱਚ ਜ਼ਿਆਦਾ ਹਿੱਸਾ ਪਾਉਣ।

ਇਸ ਲਈ ਉਸ ਨੇ ਪਾਲੀਟੈਕਨੀਕ ਸੈਂਟਰ ਬਹੁਤ ਜਗ੍ਹਾ ਬਣਵਾਏ। ਉਸ ਨੂੰ ਪਤਾ ਸੀ ਕਿ ਮੁੰਡੇ ਅੱਠਵੀਂ ਦੱਸਵੀਂ ਥਰਡ ਡਵੀਜ਼ਨ ਵਿੱਚ ਪਾਸ ਕਰ ਲੈਂਦੇ ਹਨ ਪਰ ਉਹਨਾਂ ਵਿੱਚ ਹੋਰ ਸ਼ਕਤੀਆਂ ਹੁੰਦੀਆਂ ਹਨ। ਹੱਥ ਨਾਲ ਕੰਮ ਕਰ ਸਕਦੇ ਹਨ। ਦਿਮਾਗੀ ਤੌਰ ਤੇ ਯਾਦ ਕਰਨ ਦੀ ਸ਼ਕਤੀ ਉਨੀ ਨਾ ਹੋਵੇ ਤਾਂ ਇਸ ਤਰ੍ਹਾਂ ਉਹਨਾਂ ਦੇ ਜੋ ਟੇਲੈਂਟ ਹਨ, ਉਸ ਦਾ ਇਸਤੇਮਾਲ ਨਹੀਂ ਹੁੰਦਾ ਤਾਂ ਉਹਨਾਂ ਨੂੰ ਮੌਕਾ ਦੇਣ ਖਾਤਰ ਉਸ ਨੇ ਜਗ੍ਹਾ ਜਗ੍ਹਾ

ਪੋਲੀਟੈਕਨੀਕ ਬਣਵਾਏ। ਇਸ ਵਿੱਚ ਏਅਰ-ਵਾਈਸ ਮਾਰਸ਼ਲ ਹਰਜਿੰਦਰ ਸਿੰਘ ਨੇ ਉਹਨਾਂ ਦੀ ਬੜੀ ਸਹਾਇਤਾ ਕੀਤੀ।

ਪਰਤਾਪ ਸਿੰਘ ਨੂੰ ਆਮ ਤੌਰ 'ਤੇ ਅਲੈਰਜੀ ਬਹੁਤ ਹੋਇਆ ਕਰਦੀ ਸੀ। ਮੈਂ ਸੋਚਦਾ ਹਾਂ ਕਿ ਜਿਹੜਾ ਆਦਮੀ ਇਸ ਤਰ੍ਹਾਂ ਐਕਟਿਵ ਕੰਮ ਕਰੇ ਉਸ ਨੂੰ ਕੋਈ ਨਾ ਕੋਈ ਬੀਮਾਰੀ ਜ਼ਰੂਰ ਲੱਗੀ ਰਹਿੰਦੀ ਹੈ।

ਮੇਰਾ ਸਰਦਾਰ ਪਰਤਾਪ ਸਿੰਘ ਨਾਲ 1937 ਤੋਂ ਸੰਬੰਧ ਪਿਆ। ਮੈਂ ਪਿੱਛੇ ਦੱਸਿਆ ਸੀ ਕਿ ਮੈਂ 1937 ਦੀਆਂ ਇਲੈਕਸ਼ਨਾਂ ਵਿੱਚ ਉਹਨਾਂ ਨਾਲ ਰਿਹਾ। 1937 ਤੋਂ 62 ਤੱਕ ਤਮਾਮ ਇਲੈਕਸ਼ਨਾਂ ਮੈਂ ਸਰਦਾਰ ਪਰਤਾਪ ਸਿੰਘ ਦੀਆਂ ਲੜੀਆਂ ਹਨ। ਹਰ ਇਲੈਕਸ਼ਨ ਵਿੱਚ ਮੈਂ ਸਰਦਾਰ ਪਰਤਾਪ ਸਿੰਘ ਕੈਰੋਂ ਨਾਲ ਰਿਹਾ ਹਾਂ ਤੇ 1932 ਦੀਆਂ ਇਲੈਕਸ਼ਨਾਂ ਵਿੱਚ ਮੈਂ ਸਰਹਾਲੀ ਇੱਕ ਗੱਲ ਕਹੀ ਸੀ ਜਿਸ ਦਾ ਮੇਰੇ ਮਨ ਤੇ ਅੱਜ ਵੀ ਪ੍ਰਭਾਵ ਹੈ ਕਿ ਪੰਜਾਬ ਦੇ ਲੋਕੋਂ ਜਦੋਂ ਤੁਸੀਂ ਅੱਜ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਹੋ ਸਕਦਾ ਹੈ ਹਰਾ ਦੇਵੋ। ਤੁਹਾਡੀ ਬਿਗੜੀ ਇਹ ਨੀਅਤ ਅੱਜ ਦਸਦੀ ਹੈ ਕਿ ਤੁਸੀਂ ਉਪਰੋਂ ਹੋਰ ਹੋ ਤੇ ਮਨ ਵਿੱਚ ਕੁਝ ਹੋਰ ਹੋ। ਲੇਕਿਨ ਐਸਾ ਸਮਾਂ ਆਇਗਾ ਜਦੋਂ ਛੱਤ ਉਤੇ ਚੜ੍ਹ ਕੇ ਅੰਮ੍ਰਿਤਸਰੀਏ ਸਰਦਾਰ ਪਰਤਾਪ ਸਿੰਘ ਨੂੰ ਲੱਭਣਗੇ।

ਮੈਂ ਸਮਝਦਾ ਹਾਂ ਪਰਤਾਪ ਸਿੰਘ ਪੰਜਾਬੀਅਤ ਨੂੰ ਬਨਾਣ ਵਾਲਾ ਹੈ। ਪੰਜਾਬ ਦੀ ਡਿਵੈਲਪਮੈਂਟ, ਪੰਜਾਬ ਦੀ ਉੱਨਤੀ, ਪੰਜਾਬ ਦੀ ਮਹਾਨਤਾ, ਪੰਜਾਬ ਦਾ ਪਿਆਰ ਔਰ ਪੰਜਾਬ ਦੀ ਆਬਰੂ ਉਚਾ ਉਠਾਉਣ ਵਾਲਾ ਸਰਦਾਰ ਪਰਤਾਪ ਸਿੰਘ ਹੀ ਸੀ।

ਮੈਂ ਸਮਝਦਾ ਹਾਂ ਕਿ ਸਰਦਾਰ ਪਰਤਾਪ ਸਿੰਘ ਵਿੱਚ ਇਹ ਭਾਵ ਵੀ ਸਨ ਕਿ ਕਿਸੇ ਬੰਦੇ ਬਾਰੇ ਸੱਚ ਨੂੰ ਜਾਣ ਲੈਣ ਦੇ ਬਾਦ ਦੁਸ਼ਮਣ ਹੁੰਦਿਆਂ ਵੀ ਉਹ ਉਸ ਨੂੰ ਮੌਕਾ ਦਿੰਦਾ ਸੀ। ਇਸ ਦਾ ਪਰਮਾਣ ਮੇਰੇ ਸਾਹਮਣੇ ਹੈ। 1962 ਦੀ ਇਲੈਕਸ਼ਨ ਦਾ ਨਤੀਜਾ ਨਿਕਲਿਆ। ਸਰਦਾਰ ਪਰਤਾਪ ਸਿੰਘ ਦੀ ਇਲੈਕਸ਼ਨ ਬਾਰੇ ਭੁਲੇਖੇ ਨੇ। ਲੋਕ ਸਮਝਦੇ ਨੇ ਕਿ ਸ਼ਾਇਦ ਧੋਖੇ ਨਾਲ ਕਿਸੇ ਅਫ਼ਸਰ ਨੇ ਉਹਨਾਂ ਦੀ ਮੱਦਦ ਕਰਕੇ ਜਿਤਾਇਆ ਹੈ। ਸਰਦਾਰ ਪਰਤਾਪ ਸਿੰਘ ਪਛੜੀਆਂ ਸ੍ਰੇਣੀਆਂ ਦੀਆਂ ਵੋਟਾਂ ਵਿੱਚੋਂ 84 ਵੋਟਾਂ ਤੇ ਹਾਰੇ ਸਨ ਲੇਕਿਨ ਇੱਕ ਗੱਲ ਕਹੀ ਕਿ ਮੈਨੂੰ ਇਹ ਗਿਣਤੀ ਕਰ ਲੈਣ ਦਿਓ। ਮਾਸਟਰ ਤਾਰਾ ਸਿੰਘ ਨੇ ਉਸ ਦੇ ਥੱਪੜ ਵੀ ਮਾਰ ਦਿੱਤਾ ਲੇਕਿਨ ਉਹ ਵੋਟਾਂ ਨੂੰ ਨੱਪ ਕੇ ਬੈਠ ਗਿਆ ਕਿ ਜੋ ਇਹ ਵੋਟਾਂ ਬਾਹਰੋਂ ਆਈਆਂ ਨੇ ਇਹ ਬੈਲਟ ਜਦੋਂ ਤੱਕ ਨਾ ਗਿਣ ਲਏ ਜਾਣ ਉਤਨਾਂ ਚਿਰ ਮੈਂ ਗਿਣਤੀ ਡਿਕਲੇਅਰ ਨਹੀਂ ਕਰਾਂਗਾ।

ਚੁਨਾਂਚਿ ਫੌਜੀਆਂ ਦੀਆਂ ਵੋਟਾਂ ਜਦ ਗਿਣੀਆਂ ਗਈਆਂ ਤਦ ਫੌਜੀਆਂ ਦੀ ਜਿੰਨੀ ਵੋਟ ਆਈ ਸੀ ਉਹ ਸਾਰੀ ਪਰਤਾਪ ਸਿੰਘ ਕੈਰੋਂ ਦੇ ਹੱਕ ਵਿੱਚ ਆਈ ਸੀ। ਉਨ੍ਹਾਂ ਵੋਟਾਂ ਨੇ 84 ਵੋਟਾਂ ਕਵਰ ਕਰਕੇ 34 ਵੋਟਾਂ ਤੇ ਸਰਦਾਰ ਪਰਤਾਪ ਸਿੰਘ ਨੂੰ ਜਿਤਾ ਦਿੱਤਾ। ਇਹ ਇੱਕ ਹਾਰਡ ਫੈਕਟ ਹੈ ਜਿਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਫ਼ੌਜੀ ਸਰਵਿਸਿਜ ਨੇ ਸਰਦਾਰ ਪਰਤਾਪ ਸਿੰਘ ਨੂੰ ਜਿਤਾਇਆ ਸੀ ਤੇ ਇਹੀ ਕਾਰਣ ਸੀ ਕਿ ਸਰਦਾਰ ਪਰਤਾਪ ਸਿੰਘ ਫੌਜੀਆਂ 'ਤੇ ਜਾਨ ਦਿੰਦਾ ਸੀ।

ਰੀਕਾਰਡ ਕਰਤਾ : ਡਾ. ਕਿਰਪਾਲ ਸਿੰਘ

# XVIII
# ਬਿਆਨ ਸ: ਵਰਿਆਮ ਸਿੰਘ ਜੀ ਘਰਮੂਲਾ[1]

'1907 ਵਿੱਚ ਜਦੋਂ ਮੈਂ ਹਾਲੀ ਉਮਰੋਂ ਛੋਟਾ ਹੀ ਸੀ ਕਿ ਲਾ: ਲਾਜਪਤ ਰਾਏ ਅਤੇ ਅਜੀਤ ਸਿੰਘ ਨੇ ਸਾਰੇ ਹੀ ਪੰਜਾਬ ਵਿੱਚ ਇੱਕ ਲਹਿਰ ਚਲਾਈ। ਉਹ ਲਹਿਰ ਕੇਵਲ ਇਨ੍ਹਾਂ ਆਦਮੀਆਂ ਵਲੋਂ ਹੀ ਨਹੀਂ ਸੀ। ਸਗੋਂ ਇੱਕ ਸੰਸਥਾ "ਭਾਰਤ ਮਾਤਾ ਸੁਸਾਇਟੀ" ਵੀ ਇਸ ਵਿੱਚ ਦਿਲਚਸਪੀ ਰੱਖਦੀ ਸੀ। ਇਹ ਲਹਿਰ ਬਾਰ ਦੇ ਕਿਸਾਨਾਂ ਪੁਰ ਲਾਈਆਂ ਗਈਆਂ ਕੁਝ ਕੁ ਪਾਬੰਦੀਆਂ ਦੇ ਵਿਰੁੱਧ ਸੀ ਨਾਲ ਹੀ ਮਾਮਲਾ ਜੋ ਕਿ ਵਧਿਆ ਸੀ, ਉਸ ਦੇ ਘਟਾਨ ਲਈ ਸੀ। ਅਸੀਂ ਵੀ ਭਾਵੇਂ ਇਸ ਦੇ ਆਗੂਆਂ ਵਿਚੋਂ ਨਹੀਂ ਸਾਂ ਪਰ ਫਿਰ ਵੀ ਇਸ ਨਾਲ ਤੁੱਅਲਕ ਜ਼ਰੂਰ ਸੀ। ਲਾਜਪਤ ਰਾਏ ਪਕੜਿਆ ਗਿਆ। ਅਜੀਤ ਸਿੰਘ ਰੂ-ਪੋਸ਼ ਹੋ ਤੇ ਮਗਰੋਂ ਅੰਮ੍ਰਿਤਸਰ ਵਿਚੋਂ ਭਾਗੂ ਹਲਵਾਈ ਦੇ ਰੂਪ ਵਿੱਚ ਪਕੜਿਆ ਗਿਆ। ਇਸ ਲਹਿਰ ਦੇ ਹੋਰ ਵੀ ਕੁਝ ਲੀਡਰ ਸਨ। ਇੱਕ ਸੂਫੀ ਅੰਬਾ ਪ੍ਰਸ਼ਾਦ ਸੀ। ਉਸ ਦੀ ਇੱਕ ਬਾਂਹ ਕੱਟੀ ਹੋਈ ਸੀ। ਉਹ ਇੱਕ ਬੰਗਾਲੀ ਲੀਡਰ ਸੀ ਅਤੇ ਇਸ ਲਹਿਰ ਦਾ ਇਸ ਲਈ ਹਾਮੀ ਸੀ ਕਿਉਂਕਿ ਇਹ ਸਰਕਾਰ ਦੇ ਵਿਰੁੱਧ ਸੀ। ਜ਼ਿਆਉਲ ਹੱਕ ਵੀ ਇੱਕ ਲੀਡਰ ਸੀ ਜੋ ਕਿ ਮਗਰੋਂ ਈਰਾਨ ਨੱਠ ਗਿਆ ਅਤੇ ਉਥੇ ਹੀ ਮਰ ਗਿਆ। ਸੂਫੀ ਅੰਬਾ ਪ੍ਰਸ਼ਾਦ ਜਾਪਦਾ ਸੀ ਕਿ ਸਿੱਖੀ ਲਈ ਪਿਆਰ ਰੱਖਦਾ ਸੀ ਅਤੇ ਉਨ੍ਹਾਂ ਦੀ ਕਦਰ ਕਰਦਾ ਸੀ ਕਿਉਂਕਿ ਮੈਨੂੰ ਯਾਦ ਹੈ ਕਿ ਇੱਕ ਵਾਰੀ ਸਾਡੇ ਪਿੰਡ ਦੇ ਪ੍ਰਚਾਰਕ ਭਾਈ ਮੂਲ ਸਿੰਘ ਉਸ ਨੂੰ ਮਿਲੇ। ਉਨ੍ਹਾਂ ਕਿਹਾ ਕਿ ਤੁਸੀਂ ਅੰਗਰੇਜ਼ਾਂ ਦੀ ਵਿਰੋਧਤਾ ਕਰਦੇ ਹੋ ਅਤੇ ਜੇ ਉਨ੍ਹਾਂ ਇੱਕ ਅੱਧ ਭਾਰਤੀ ਮਾਰ ਵੀ ਛੱਡਿਆ ਤਾਂ ਕੀ ਹੋਵੇਗਾ। ਸੂਫੀ ਅੰਬਾ ਪ੍ਰਸ਼ਾਦ ਨੇ ਉੱਤਰ ਦਿੱਤਾ ਕਿ ਗੁਰੂ ਤੇਗ ਬਹਾਦੁਰ ਦੀ ਇੱਕ ਸ਼ਹੀਦੀ ਨੇ ਸਾਰੇ ਭਾਰਤ ਵਿੱਚ ਆਜ਼ਾਦੀ ਦੀ ਲਹਿਰ ਦਾ ਹੜ੍ਹ ਲਿਆਂਦਾ। ਅੱਜ ਵੀ ਇਸੇ ਤਰ੍ਹਾਂ ਇੱਕ ਅੱਧ ਦੀ ਸ਼ਹੀਦੀ ਹੀ ਅੰਗਰੇਜ਼ ਦੇ ਵਿਰੁੱਧ ਇੱਕ ਵਡੀ ਲਹਿਰ ਚਲਾ ਸਕਦੀ ਹੈ। ਇਹ ਲਹਿਰ ਸਰਕਾਰ ਨੇ ਸਖ਼ਤੀ ਨਾਲ ਦਬਾ ਦਿੱਤੀ। ਪਰ ਇਸ ਦਾ ਅਸਰ ਲੋਕਾਂ ਉਪਰ ਬਹੁਤ ਹੋਇਆ ਅਤੇ ਲੋਕੀਂ ਅੰਗਰੇਜ਼ ਸਰਕਾਰ ਦੇ ਵਿਰੁੱਧ ਵਿਚਾਰ ਰੱਖਣ ਲੱਗੇ।

ਅਸਾਂ ਸਾਰੇ ਇਲਾਕੇ ਦੇ ਸਿੱਖਾਂ ਨੇ ਕੜਿਆਲਾ ਚੱਕ ਨੰ: 19 ਵਿੱਚ ਇੱਕ ਪ੍ਰਾਇਮਰੀ ਸਕੂਲ ਖੋਲ੍ਹਿਆ ਹੋਇਆ ਸੀ। ਉਸ ਸਕੂਲ ਦੇ ਮਾਸਟਰ ਸ: ਨਰੈਣ ਸਿੰਘ ਪਾਸ, ਮਾਸਟਰ ਚੱਤਰ ਸਿੰਘ ਹੈਡਮਾਸਟਰ, ਖ਼ਾਲਸਾ ਹਾਈ ਸਕੂਲ ਸਾਂਗਲਾ, ਜਿਸ ਨੂੰ ਪਿੱਛੋਂ ਇੱਕ ਪ੍ਰੋਫ਼ੈਸਰ ਪੁਰ ਹਮਲਾ ਕਰਨ ਕਰਕੇ ਕਾਲੇ ਪਾਣੀ ਦਾ ਦੰਡ ਹੋਇਆ ਦੀ ਰਾਹੀਂ "ਗ਼ਦਰ ਦੀ ਗੂੰਜ" ਆਉਂਦੀ ਸੀ। ਉਹ ਸ: ਨਰੈਣ ਸਿੰਘ ਰਾਹੀਂ ਸਾਡੇ ਪਾਸ ਵੀ ਪੁੱਜਣ ਲੱਗੀ। ਆਖਰ

---

1. ਜ਼ਿਲ੍ਹਾ ਸ਼ੇਖੂਪੂਰਾ ਹਾਲ, ਪਿੰਡ ਰੁਕਸਾਨਾ, ਤਹਿਸੀਲ ਕੈਂਥਲ (ਕਰਨਾਲ)

ਇਲਾਕੇ ਦੇ ਸਭ ਲੋਕ ਸ: ਚਤਰ ਸਿੰਘ ਅਤੇ ਸ: ਸੁਰੈਣ ਸਿੰਘ ਦੇ ਯਤਨਾਂ ਨਾਲ ਇਕੱਠੇ ਹੋਏ ਤਾਂ ਕਿ ਅਮਰੀਕਾ ਦੀ ਗ਼ਦਰ ਪਾਰਟੀ ਵਾਲਿਆਂ ਦੀ ਸਹਾਇਤਾ ਕੀਤੀ ਜਾ ਸਕੇ। ਮੈਂ ਵੀ ਇਸ ਨਵੀਂ ਬਣੀ ਪਾਰਟੀ ਦਾ ਮੈਂਬਰ ਸੀ। ਇੱਕ ਵੇਰ ਭਾਈ ਸੁੱਚਾ ਸਿੰਘ ਦੀ ਜਥੇਦਾਰੀ ਹੇਠ ਅਸੀਂ ਸੱਤ ਨੌਜਵਾਨਾਂ ਦਾ ਜੱਥਾ ਲੈ ਕੇ ਗ਼ਦਰ ਪਾਰਟੀ ਦੇ ਪ੍ਰੋਗਰਾਮ ਅਨੁਸਾਰ ਫਰਵਰੀ 1914 ਵਿੱਚ ਚੱਲੇ। ਸਾਡੀ ਸਕੀਮ ਸੀ, ਕਿ ਅਸੀਂ ਸ਼ਾਹਦਰੇ ਪੁਜਣ ਤੋਂ ਪਿੱਛੋਂ ਗ਼ਦਰ ਪਾਰਟੀ ਵਾਲਿਆਂ ਪਾਸੋਂ ਹਥਿਆਰ ਲਵਾਂਗੇ ਤਾਂ ਪੂਰੇ ਪ੍ਰੋਗਰਾਮ ਅਨੁਸਾਰ ਕੰਮ ਕਰਾਂਗੇ। ਪਰ ਇਹ ਸਕੀਮ ਸਿਰੇ ਨਾ ਚੜ੍ਹ ਸਕੀ ਕਿਉਂਕਿ ਹਥਿਆਰ ਦੇਣ ਵਾਲਿਆਂ ਨੂੰ ਦੇਰ ਹੋ ਗਈ ਸੀ ਅਤੇ ਮੁਗਲਪੁਰੇ ਸਟੇਸ਼ਨ ਤੇ ਬੰਬ ਫੱਟਣ ਕਰਕੇ ਸਾਰੀ ਸਕੀਮ ਜ਼ਾਹਿਰ ਹੋ ਗਈ। ਸਾਨੂੰ ਵੀ ਡਰ ਸੀ ਕਿ ਅਸੀਂ ਵੀ ਪਕੜੇ ਨਾ ਜਾਈਏ ਪਰ ਮੈਂ ਅਤੇ ਇੱਕ ਦੋ ਹੋਰ ਬਚ ਗਏ। ਇਸ ਤੋਂ ਦੂਸਰੇ ਕਿ ਤੀਸਰੇ ਹੀ ਦਿਨ ਸ: ਚਤਰ ਸਿੰਘ ਨੇ ਪ੍ਰਿੰਸੀਪਲ ਖ਼ਾਲਸਾ ਕਾਲਜ ਨੂੰ ਮਾਰਨ ਦਾ ਯਤਨ ਕੀਤਾ। ਪਕੜੇ ਜਾਣ ਪੁਰ ਵੀ ਉਸ ਸਾਡਾ ਨਾਂ ਨਾ ਦੱਸਿਆ, ਜਿਸ ਕਾਰਨ ਅਸੀਂ ਬਚੇ ਰਹੇ।

1914 ਵਿੱਚ ਫਿਰ ਗੁਰਦੁਆਰਾ ਰਕਾਬ ਗੰਜ ਦਾ ਮਸਲਾ ਆਇਆ। ਜਿਸ ਦੇ ਕਾਰਨ ਪਿੰਡਾਂ ਵਿੱਚ ਬਹੁਤ ਜੋਸ਼ ਪੈਦਾ ਹੋ ਗਿਆ। ਨਾਲ ਹੀ ਲੋਕਾਂ ਵਿੱਚ ਆਰੀਆ ਸਮਾਜ ਦੀ ਕਿਤਾਬ "ਖਾਲਸਾ ਪੰਥ ਕੀ ਹਕੀਕਤ" ਵਲੋਂ ਰੌਣਕ ਰਾਮ ਬਸ਼ੰਬਰ ਦਾਸ ਦੇ ਵਿਰੁੱਧ ਵੀ ਬੜਾ ਗੁੱਸਾ ਸੀ। ਇਸ ਕਿਤਾਬ ਵਿੱਚ ਮਾਤਾ ਗੰਗਾ ਦੇ ਵਿਰੁੱਧ ਦੂਸ਼ਨ ਲਾਏ ਗਏ ਸਨ। ਮਹਾਰਾਜੇ ਪਟਿਆਲੇ ਨੇ ਉਪਰੋਕਤ ਕਿਤਾਬ ਦੇ ਲਿਖਾਰੀਆਂ ਪੁਰ ਮੁਕੱਦਮਾ ਚਲਾਇਆ। ਜਿਸ ਦੇ ਸਿੱਟੇ ਵਿੱਚ ਇਹ ਕਿਤਾਬ ਜ਼ਬਤ ਹੋਈ ਅਤੇ ਲਿਖਾਰੀਆਂ ਨੂੰ ਕੈਦ ਹੋਈ, ਰਕਾਬ ਗੰਜ ਬਾਰੇ ਬਹੁਤ ਭਾਰੀ ਇਕੱਠ, ਲਾਹੌਰ, ਸਰਹਾਲੀ (ਅੰਮ੍ਰਿਤਸਰ) ਅਤੇ ਇੱਕ ਹੋਰ ਥਾਂ ਤੇ ਬੜੇ ਵੱਡੇ ਜਲਸੇ ਹੋਏ। ਸ: ਹਰਚੰਦ ਸਿੰਘ ਰਈਸ ਲਾਇਲਪੁਰ ਉਸ ਵਕਤ ਸਿੱਖਾਂ ਦੇ ਲੀਡਰ ਸਨ। ਉਨ੍ਹਾਂ ਨੇ ਉਨ੍ਹੀ ਦਿਨੀਂ ਖ਼ਾਲਸਾ ਅਖ਼ਬਾਰ ਚਾਲੂ ਕੀਤਾ। ਸਰਕਾਰ ਨੂੰ ਇਸ ਲਹਿਰ ਦਾ ਬਹੁਤ ਖਤਰਾ ਪੈ ਗਿਆ ਸੀ। ਪਰ ਅਚਾਨਕ ਹੀ ਜੰਗ ਲੱਗ ਜਾਣ ਕਰਕੇ ਕੁਝ ਠੰਡੀ ਪੈ ਗਈ।

ਰਕਾਬ ਗੰਜ ਬਾਰੇ ਚੀਫ਼ ਖ਼ਾਲਸਾ ਦੀਵਾਨ ਨੇ ਟਾਊਨ ਹਾਲ ਅੰਮ੍ਰਿਤਸਰ ਵਿੱਚ ਇੱਕ ਮੀਟਿੰਗ ਬੁਲਾਈ। ਉਸ ਵਿੱਚ ਸਿੱਖਾਂ ਨੇ ਆਪਣੇ ਆਪਣੇ ਪ੍ਰਤੀਨਿਧ ਭੇਜਣੇ ਸਨ। ਅਸਾਂ ਵੀ ਆਪਣਾ ਖ਼ਾਲਸਾ ਦੀਵਾਨ ਸੱਚਾ ਸੌਦਾ ਬਾਰ ਵਲੋਂ ਸ: ਕਰਤਾਰ ਸਿੰਘ ਝੱਬਰ, ਰਾਮ ਸਿੰਘ ਝੜੀਆਵਾਲੇ ਅਤੇ ਸ: ਸੁੰਦਰ ਸਿੰਘ ਭੇਜੇ। ਚੀਫ ਖ਼ਾਲਸਾ ਦੀਵਾਨ ਦੀ ਤਜਵੀਜ਼ ਪੁਰ ਕਿ ਮੁਰੱਬੇ ਲੈ ਕੇ ਕੰਧ ਢਾਹ ਦਿੱਤੀ ਜਾਵੇ ਵਿਰੁੱਧ ਬਹੁਤ ਜੋਸ਼ ਪੈਦਾ ਹੋਇਆ। ਲੋਕਾਂ ਨੇ ਚੀਫ ਖ਼ਾਲਸਾ ਦੀਵਾਨ ਦੀ ਬਹੁਤ ਮੁਖਾਲਫਤ ਕੀਤੀ ਅਤੇ ਮੀਟਿੰਗ ਗੜਬੜ ਵਿੱਚ ਹੀ ਖਤਮ ਹੋਈ।

ਇਨ੍ਹੀ ਦਿਨੀਂ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਜਲੰਧਰ ਹੋਣੀ ਸੀ। ਉਥੇ ਸ: ਹਰਚੰਦ ਸਿੰਘ ਵੀ ਗਏ। ਉਨ੍ਹਾਂ ਨੇ ਰਕਾਬ ਗੰਜ ਬਾਰੇ ਉਥੇ ਇੱਕ ਮਤਾ ਪੇਸ਼ ਕਰਨਾ ਚਾਹਿਆ। ਪਰ ਪ੍ਰਬੰਧਕਾਂ ਨੇ ਇਸ ਦੀ ਆਗਿਆ ਨਾ ਦਿੱਤੀ। ਆਖ਼ੀਰ ਵਿੱਚ ਸ: ਹਰਚੰਦ ਸਿੰਘ ਨੇ ਇੱਕ ਮੁਸਲਮਾਨ ਪਾਸੋਂ ਜ਼ਮੀਨ ਲੈ ਕੇ ਇੱਕ ਆਪਣਾ ਜਲਸਾ ਕਰਨਾ ਆਰੰਭਿਆ ਅਤੇ ਉਸ ਵਿੱਚ ਕਿਹਾ ਕਿ ਰਕਾਬ ਗੰਜ ਦੀ ਕੰਧ ਦੀ ਇੱਕ ਇੱਟ ਪਿੱਛੇ ਅਸੀਂ ਪੰਜ ਪੰਜ ਸਿਰ ਲਾ ਦਿਆਂਗੇ ਪਰ ਕੰਧ ਉਥੋਂ ਨਹੀਂ ਹੱਟਣ ਦਿਆਂਗੇ।

## ਗੁਰਦੁਆਰਾ ਸੁਧਾਰ ਲਹਿਰ

ਜੰਗ ਖਤਮ ਹੋਣ ਤੋ ਪਿੱਛੋਂ ਇਹ ਮਾਮਲਾ ਫਿਰ ਅੱਗੇ ਆਇਆ। ਸ: ਸਰਦੂਲ ਸਿੰਘ ਕਵੀਸ਼ਰ ਜੋ ਉਨ੍ਹਾਂ ਦਿਨਾਂ ਵਿੱਚ ਅਕਾਲੀ ਅਖ਼ਬਾਰ ਦੇ ਐਡੀਟਰ ਸਨ, ਉਨ੍ਹਾਂ ਇੱਕ ਸੌ ਦੇ ਸ਼ਹੀਦੀ ਜੱਥੇ ਲਈ ਅਪੀਲ ਕੀਤੀ। ਕਈ ਸੌ ਸਿੱਖਾਂ ਨੇ ਇਸ ਵਿੱਚ ਸ਼ਾਮਲ ਹੋਣ ਲਈ ਆਪਣੇ ਨਾਂ ਦਿੱਤੇ। ਇਸ ਸਭ ਰੌਲੇ ਨੂੰ ਸੁਣ ਕੇ ਸਰਕਾਰ ਨੂੰ ਝੁਕਣਾ ਪਿਆ ਅਤੇ ਕੰਧ ਉਥੇ ਹੀ ਬਣੀ ਰਹੀ।

ਇਸ ਤੋਂ ਪਿੱਛੋਂ ਲੋਕਾਂ ਵਿੱਚ ਗੁਰਦੁਆਰਿਆਂ ਦੀ ਪਵਿੱਤਰਤਾ ਲਈ ਲਹਿਰ ਚੱਲੀ। ਕਿਉਂਕਿ ਮਹੰਤਾਂ ਦੀ ਬਦਚਲਨੀ ਬਹੁਤ ਹੀ ਨਸ਼ਰ ਹੋ ਚੁੱਕੀ ਸੀ। ਅਸਾਂ ਆਪਣੇ ਖ਼ਾਲਸਾ ਦੀਵਾਨ ਸੱਚਾ ਸੌਦਾ ਬਾਰ ਦੀ ਇੱਕ ਮੀਟਿੰਗ ਕੀਤੀ ਅਤੇ ਸੱਚੇ ਸੌਦੇ ਗੁਰਦੁਆਰੇ ਪੁਰ 1919 ਵਿੱਚ (ਜਦ ਕਿ ਹਾਲੀ ਸ਼੍ਰੋਮਣੀ ਕਮੇਟੀ ਵੀ ਨਹੀਂ ਸੀ) ਕਬਜ਼ਾ ਕਰ ਲਿਆ। ਸਾਡੇ ਦੀਵਾਨ ਦਾ ਸਭ ਤੋਂ ਵੱਡਾ ਲੀਡਰ ਸ: ਕਰਤਾਰ ਸਿੰਘ ਝੱਬਰ ਸੀ ਅਤੇ ਸ: ਸੁੱਚਾ ਸਿੰਘ ਵੀ ਉਘਿਆਂ ਵਿੱਚੋਂ ਸੀ। ਇਸ ਤੋਂ ਉਪਰੰਤ ਸ਼੍ਰੋਮਣੀ ਕਮੇਟੀ ਦੇ ਬਣਨ ਪਿੱਛੋਂ ਨਨਕਾਣਾ ਸਾਹਿਬ ਪੁਰ ਵੀ ਕਬਜ਼ੇ ਦੀਆਂ ਗੋਂਦਾ ਗੁੰਦੀਆਂ ਜਾਣ ਲੱਗੀਆਂ। ਸ: ਕਰਤਾਰ ਸਿੰਘ ਝੱਬਰ ਅਤੇ ਸ: ਲਛਮਣ ਸਿੰਘ ਦੇ ਜੱਥੇ ਇਸ ਕੰਮ ਲਈ ਤਿਆਰ ਸਨ ਅਤੇ ਚਾਹੁੰਦੇ ਸਨ ਕਿ ਇੱਕ ਦੂਸਰੇ ਤੋਂ ਪਹਿਲਾਂ ਕਬਜ਼ਾ ਕਰ ਲਿਆ ਜਾਵੇ। ਸ਼੍ਰੋਮਣੀ ਕਮੇਟੀ ਨੂੰ ਇਸ ਗੱਲ ਦਾ ਪਤਾ ਲੱਗਾ ਅਤੇ ਸ: ਤੇਜਾ ਸਿੰਘ ਸਮੁੰਦਰੀ ਅਤੇ ਭਾਈ ਦਲੀਪ ਸਿੰਘ ਨੇ ਆ ਕੇ ਇਨ੍ਹਾਂ ਦੋਹਾਂ ਜੱਥਿਆਂ ਨੂੰ ਰੋਕਿਆ ਕਿਉਂਕਿ ਉਨ੍ਹਾਂ ਮਹੰਤ ਨੂੰ ਤਿਆਰੀ ਕਰਦਿਆਂ ਸੁਣਿਆ ਸੀ। ਮੈਂ, ਸ: ਦਲੀਪ ਸਿੰਘ ਸ਼ਹੀਦ, ਸ: ਰਾਮ ਸਿੰਘ ਨੰਬਰਦਾਰ, ਸ: ਗੁਰਦਿੱਤ ਸਿੰਘ ਚੂਹੜਕਾਨਾ ਅਤੇ ਕਈ ਹੋਰ ਬਾਕੀ ਲੋਕਾਂ ਨੂੰ ਪੁੱਲਾਂ ਤੇ ਰੋਕਣ ਲਈ ਗਏ ਕਿਉਂਕਿ ਬਹੁਤ ਨੁਕਸਾਨ ਹੋਣ ਦਾ ਖਤਰਾ ਸੀ। ਜਦ ਅਸੀਂ ਚੰਦਰ ਪੁਰ ਦੀ ਝਾਲ ਤੇ ਪੁੱਜੇ ਤਾਂ ਸ: ਬੂਟਾ ਸਿੰਘ ਚੱਕ ਨੰ: 208 ਵਾਲੇ ਪੁੱਜੇ। ਉਸ ਨੇ ਕਿਹਾ ਤੁਸੀਂ ਤਿੰਨ ਆਦਮੀ ਇੱਧਰ ਠਹਿਰੋ ਅਤੇ ਸਿੱਖਾਂ ਨੂੰ ਰੋਕੋ। ਸ: ਦਲੀਪ ਸਿੰਘ ਨੂੰ ਸ: ਲਛਮਨ ਸਿੰਘ ਦੇ ਜੱਥੇ ਨੂੰ ਰੋਕਣ ਲਈ ਭੇਜਿਆ। ਸੋ ਉਹ ਨਨਕਾਣੇ ਸਾਹਿਬ ਆ ਗਏ। ਭਾਈ ਬੂਟਾ ਸਿੰਘ ਅਤੇ ਵਰਿਆਮ ਸਿੰਘ ਕਾਰਖਾਨੇ ਵਾਲਾ ਲਛਮਣ ਸਿੰਘ ਨੂੰ ਰੋਕਣ ਲਈ ਗਏ। ਪਰ ਸ: ਲਛਮਣ ਸਿੰਘ ਜੀ ਨੇ ਕਿਹਾ ਕਿ ਅਸੀਂ ਅਰਦਾਸਾ ਕਰ ਚੁੱਕੇ ਹਾਂ ਇਸ ਲਈ ਆਪ ਜੀ ਦਾ ਹੁਕਮ ਮੰਨਣ ਤੋਂ ਅਸਮਰਥ ਹਾਂ। ਸ: ਬੂਟਾ ਸਿੰਘ ਨੇ ਸ: ਦਲੀਪ ਸਿੰਘ ਨੂੰ ਇਹ ਦੱਸ ਦਿੱਤਾ। ਇਸ ਪੁਰ ਸ: ਦਲੀਪ ਸਿੰਘ ਮਹੰਤ ਨੂੰ ਮਿਲਣ ਲਈ ਗਏ ਜਦ ਕਿ ਜੱਥਾ ਸ਼ਹੀਦ ਹੋ ਰਿਹਾ ਸੀ। ਮਹੰਤ ਨੇ ਸ: ਦਲੀਪ ਸਿੰਘ ਦੀ ਗੱਲ ਮੰਨਣ ਦੇ ਉਲਟ, ਸ: ਦਲੀਪ ਸਿੰਘ ਨੂੰ ਗੋਲੀ ਮਾਰ ਕੇ ਭੱਠੀ ਵਿੱਚ ਸੁੱਟ ਦਿੱਤਾ। ਕੁਝ ਕੁ ਲਾਸ਼ਾਂ ਨੂੰ ਝੁਲਸ ਦਿੱਤਾ ਤਾਂ ਕਿ ਪਛਾਣਿਆ ਨਾ ਜਾ ਸਕੇ। ਇਸ ਸਾਰੇ ਸਾਕੇ ਵਿੱਚ ਬਾਲ ਲੀਲਾ ਵਾਲੇ ਮਹੰਤ ਦਾ ਕੋਈ ਹੱਥ ਨਹੀਂ ਸੀ। ਉਸ ਨੇ ਜਨਮ ਅਸਥਾਨ ਵਾਲੇ ਮਹੰਤ ਦਾ ਇਸ ਕੰਮ ਵਿੱਚ ਹੱਥ ਵਟਾਉਣ ਤੋਂ ਇਨਕਾਰ ਕਰ ਦਿੱਤਾ ਸੀ। ਨਨਕਾਣੇ ਸਾਹਿਬ ਆਉਣ ਉਪਰੰਤ ਸਾਨੂੰ ਪਹਿਲਾਂ ਸ਼ਹਿਰ ਵਿੱਚ ਨਾ ਵੜਨ ਦਿੱਤਾ ਗਿਆ। ਜਲਦੀ ਪਰ ਅਸੀਂ ਫੱਟੜਾਂ ਨੂੰ (ਜੋ ਬੱਚ ਰਹੇ ਸਨ) ਲਿਆ ਕੇ ਹਸਪਤਾਲ ਦਾਖਲ ਕੀਤਾ। ਸ: ਉਤਮ ਸਿੰਘ ਕਾਰਖਾਨੇ ਵਾਲੇ ਇਸ ਸਾਕੇ ਦੀਆਂ ਤਾਰਾਂ ਸਾਰੇ ਹੀ ਭਾਰਤ ਵਿੱਚ ਦਿੱਤੀਆਂ ਅਤੇ ਇਸ ਤਰ੍ਹਾਂ ਬਹੁਤ ਹੀ ਰੌਲਾ ਪਾਇਆ। ਅਖ਼ੀਰ ਗੁਰਦੁਆਰੇ ਦਾ ਪ੍ਰਬੰਧ ਸ: ਹਰਬੰਸ ਸਿੰਘ ਅਟਾਰੀ ਅਤੇ

ਸ: ਬ: ਮਹਿਤਾਬ ਸਿੰਘ ਨੇ ਆ ਕੇ ਲਿਆ। ਸ਼੍ਰੋਮਣੀ ਕਮੇਟੀ ਬਣਨ ਪੁਰ ਮੈਂ ਵੀ ਨਨਕਾਣਾ ਸਾਹਿਬ ਕਮੇਟੀ ਦਾ ਮੈਂਬਰ ਬਣਿਆ।

ਕੁੰਜੀਆਂ ਦੇ ਮੋਰਚੇ ਵਿੱਚ ਪਹਿਲਾਂ ਤਾਂ ਮੈਂ ਨਾ ਪਕੜਿਆ ਗਿਆ। ਪਰ ਸਾਡਾ ਵੱਡਾ ਕੰਮ ਲੋਕਾਂ ਵਿੱਚ ਜੋਸ਼ ਪੈਦਾ ਕਰਨਾ ਸੀ। ਅਸੀਂ ਪੀਪੇ ਖੜਕਾ ਕੇ ਲੋਕ ਇਕੱਠੇ ਕਰ ਲੈਂਦੇ ਸੀ ਅਤੇ ਇਸ ਤਰ੍ਹਾਂ ਥਾਂ-ਥਾਂ ਤੇ 144 ਦਫਾ ਤੋੜਦੇ ਸੀ। ਅਖ਼ੀਰ ਮੋਰਚੇ ਦਾ ਫ਼ੈਸਲਾ ਹੋਣ ਤੋਂ ਕੁਝ ਦੇਰ ਪਹਿਲੋਂ ਮੈਂ ਵੀ ਗ੍ਰਿਫਤਾਰ ਹੋ ਗਿਆ।

ਮੈਨੂੰ ਪੱਕਾ ਯਾਦ ਨਹੀਂ, ਪਰ ਖਿਆਲ ਹੈ ਕਿ 1938 ਜਾਂ 1939 ਵਿੱਚ ਗਿਆਨੀ ਕਰਤਾਰ ਸਿੰਘ ਜੀ ਸਾਡੇ ਪਾਸ ਪੁੱਜੇ, ਉਨ੍ਹਾਂ ਕਿਹਾ ਕਿ ਮੁਲਕ ਦੀ ਆਜ਼ਾਦੀ ਲਈ ਹੁਣ ਕਾਂਗਰਸ ਦਾ ਸਾਥ ਦੇਣਾ ਹੈ, ਇਸ ਲਈ ਕਾਂਗਰਸ ਪੁਰ ਛਾ ਜਾਉ। ਸੋ ਅਸੀਂ ਸਭ ਕਾਂਗਰਸ ਵਿੱਚ ਸ਼ਾਮਲ ਹੋਏ। ਮੈਂ ਸ: ਅਵਤਾਰ ਸਿੰਘ ਬੈਰਿਸਟਰ ਦੇ ਸ਼ਹੀਦ ਹੋਣ ਪਿੱਛੋਂ ਜਿਲ੍ਹਾ ਕਾਂਗਰਸ ਕਮੇਟੀ ਗੁਜਰਾਂਵਾਲੇ ਦਾ ਪ੍ਰਧਾਨ ਬਣਿਆ। ਪਰ ਅਸੀਂ ਕੰਮ ਅਕਾਲੀ ਦਲ ਦੀ ਮਰਜ਼ੀ ਅਨੁਸਾਰ ਕਰਦੇ ਸੀ। 1942 ਵਾਲੀ ਲਹਿਰ ਵਿੱਚ ਭਾਵੇਂ ਬਹੁਤੇ ਅਕਾਲੀ ਕਾਂਗਰਸ ਵਿੱਚ ਨਾ ਰਹੇ ਪਰ ਮੈਂ ਫਿਰ ਵੀ ਇਸ ਲਹਿਰ ਵਿੱਚ ਕੈਦ ਹੋਇਆ। ਕੁਝ ਕੁ ਦੇਰ ਲਈ ਮੈਂ ਪ੍ਰਵਿਨਸ਼ਲ ਕਾਂਗਰਸ ਕਮੇਟੀ ਦਾ ਮੈਂਬਰ ਵੀ ਰਿਹਾ।'

ਰਿਕਾਰਡ ਕਰਤਾ : ਪ੍ਰਿਥੀਪਾਲ ਸਿੰਘ ਕਪੂਰ

# XIX
# ਬਿਆਨ ਪ੍ਰੋਫੈਸਰ ਹਰਬੰਸ ਸਿੰਘ[1]

23 ਜੋਰ ਬਾਗ, ਨਵੀਂ ਦਿੱਲੀ

*ਪ੍ਰਸ਼ਨ : ਸਰਦਾਰ ਸਾਹਿਬ ਤੁਹਾਡਾ ਜਨਮ ਕਦੋਂ ਅਤੇ ਕਿੱਥੇ ਹੋਇਆ? ਆਪਣੇ ਬਚਪਨ ਦੇ ਸਮੇਂ ਦੀਆਂ ਕੁਝ ਕੁ ਮਹੱਤਵਪੂਰਨ ਘਟਨਾਵਾਂ ਬਾਰੇ ਦੱਸੋ। ਆਪਣੇ ਮਾਤਾ ਪਿਤਾ ਜੀ ਬਾਰੇ, ਉਨ੍ਹਾਂ ਦੇ ਸੁਭਾਅ ਬਾਰੇ ਅਤੇ ਉਨ੍ਹਾਂ ਦਾ ਪ੍ਰਭਾਵ ਤੁਹਾਡੇ ਜੀਵਨ ਤੇ ਕੀ ਪਿਆ, ਇਸ ਤਰ੍ਹਾਂ ਦੀਆਂ ਗੱਲਾਂ ਜੋ ਵਿਸਥਾਰ ਪੂਰਬਕ ਮਿਲ ਜਾਣ ਤਾਂ ਅੱਛਾ ਹੈ। ਆਪਣੇ ਪਿੰਡ ਬਾਰੇ ਜਾਂ ਜਿੱਥੇ ਤੁਸੀਂ ਆਪਣੀ ਜ਼ਿੰਦਗੀ ਦਾ ਜ਼ਿਆਦਾ ਹਿੱਸਾ ਬਤੀਤ ਕੀਤਾ ਹੈ, ਕੁਝ ਵਿਸਥਾਰ ਪੂਰਬਕ ਤਰੀਕੇ ਨਾਲ ਦੱਸੋ।*

*ਉੱਤਰ:* ਡਾਕਟਰ ਸਾਹਿਬ ਮੇਰੇ ਜਨਮ ਦੀ ਤਾਰੀਕ 8 ਅਕਤੂਬਰ 1907 ਹੈ। ਮੇਰਾ ਜਨਮ ਹਾਫ਼ਸਾਬਾਦ ਜਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਵਿੱਚ ਹੋਇਆ ਸੀ। ਮੇਰੇ ਪਿਤਾ ਜੀ ਪੰਜਾਬ ਕੈਨਾਲਜ਼ ਡਿਪਾਰਟਮੈਂਟ ਵਿੱਚ ਡਵੀਜ਼ਨਲ ਅਕਾਊਂਟੈਂਟ ਸਨ। ਉਨ੍ਹਾਂ ਦੀ ਤਬਦੀਲੀ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਹੁੰਦੀ ਰਹਿੰਦੀ ਸੀ। ਜਦੋਂ ਮੈਂ ਸੁਰਤ ਸੰਭਾਲੀ ਤਾਂ ਮੇਰੇ ਪਿਤਾ ਜੀ ਮੌਂਗ ਰਸੂਲ (ਗੁਜਰਾਤ) ਵਿੱਚ ਲੱਗੇ ਹੋਏ ਸਨ। ਮੈਂ ਉਸ ਸਮੇਂ ਪੰਜ ਕੁ ਸਾਲ ਦਾ ਹੋਵਾਂਗਾ। ਮੌਂਗ ਰਸੂਲ ਵਿੱਚ ਉਸ ਸਮੇਂ ਅਪਰ-ਬਾਰੀ ਦੁਆਬ ਦਾ ਹੈਡ ਬਣ ਰਿਹਾ ਸੀ। ਇਸ ਤੋਂ ਬਾਅਦ ਤਬਦੀਲ ਹੋ ਕੇ ਲਾਇਲਪੁਰ, ਅੰਮ੍ਰਿਤਸਰ ਅਤੇ ਹੋਰਨਾਂ ਜਗ੍ਹਾ ਉਪਰ ਜਿਸ ਤਰ੍ਹਾਂ ਪਿਤਾ ਜੀ ਦੀ ਤਬਦੀਲੀ ਹੁੰਦੀ ਰਹਿੰਦੀ ਸੀ, ਅਸੀਂ ਵੀ ਸਾਰੇ ਬੱਚੇ ਉਨ੍ਹਾਂ ਦੇ ਨਾਲ ਹੀ ਜਾਂਦੇ ਸਾਂ। ਉਥੇ ਹੀ ਪੜ੍ਹਾਈ ਕਰਦੇ ਸਾਂ। ਮੇਰੀ ਹੋਸ਼ ਸੰਭਾਲਣ ਦਾ ਵਕਤ ਮੌਂਗ ਰਸੂਲ ਤੋਂ ਸ਼ੁਰੂ ਹੁੰਦਾ ਹੈ।

*ਪ੍ਰਸ਼ਨ : ਮੌਂਗ ਰਸੂਲ ਦੀ ਕੋਈ ਗੱਲ ਦੱਸੋ?*

*ਉੱਤਰ:* ਮੌਂਗ ਰਸੂਲ ਦੀ ਤੁਹਾਨੂੰ ਮੈਂ ਇਕ ਗੱਲ ਦੱਸਦਾ ਹਾਂ। ਜਿਹੜੀ ਮੈਨੂੰ ਹੁਣ ਤੱਕ ਯਾਦ ਹੈ ਉਨ੍ਹਾਂ ਦਿਨਾਂ ਵਿੱਚ ਮੇਰੇ ਪਿਤਾ ਜੀ ਦਾ ਭਾਈ ਵੀਰ ਸਿੰਘ ਨਾਲ ਸੰਪਰਕ ਹੋਇਆ। ਇਹ 1912 ਦੀ ਗੱਲ ਹੈ। ਪਿਤਾ ਜੀ ਕਰਕੇ ਘਰ ਦਾ ਸਾਰਾ ਵਾਤਾਵਰਣ ਧਾਰਮਿਕ ਜਿਹਾ ਸੀ, ਜਿਸ ਦਾ ਸਾਡੇ ਤੇ ਅਸਰ ਹੋਣਾ ਕੁਦਰਤੀ ਸੀ। ਭਾਈ ਸਾਹਿਬ ਜੀ ਦੀ ਬਾਬਤ, ਉਨ੍ਹਾਂ ਦੀਆਂ ਰਚਨਾਵਾਂ ਦੀ ਬਾਬਤ, ਘਰ ਵਿੱਚ ਜ਼ਿਕਰ ਹੋਣਾ, ਨਾਮ ਵੱਲ ਲੱਗਣ ਦੀਆਂ ਗੱਲਾਂ, ਜੋ ਭਾਈ ਸਾਹਿਬ ਦੱਸਦੇ ਹੁੰਦੇ ਸਨ, ਉਹ ਵੀ ਘਰ ਵਿੱਚ ਹੋਣੀਆਂ। ਅਸੀਂ ਬੱਚੇ ਸਾਂ। ਅਸੀਂ ਸੁਣਦੇ ਰਹਿਣਾ, ਉਨ੍ਹਾਂ ਦਿਨਾਂ ਵਿੱਚ ਹੀ ਡਾਕਟਰ ਹੀਰਾ ਸਿੰਘ - ਜਿਹੜੇ ਕਿ ਪਿੱਛੋਂ ਸਿਵਲ

---

1. ਪ੍ਰੋਫੈਸਰ ਹਰਬੰਸ ਸਿੰਘ, ਖਾਲਸਾ ਕਾਲਜ, ਅੰਮ੍ਰਿਤਸਰ ਵਿੱਚ ਪ੍ਰੋਫੈਸਰ ਰਹੇ। ਉਨ੍ਹਾਂ ਭਾਈ ਵੀਰ ਸਿੰਘ ਜੀ ਦੀ ਜੀਵਨੀ ਲਿਖੀ ਹੈ। ਖਾਲਸਾ ਕਾਲਜ ਵਿਚ ਉਹ ਜਨੈਟਿਕਸ ਪੜ੍ਹਾਉਂਦੇ ਸਨ।

ਸਰਜਨ ਰਿਟਾਇਰਡ ਹੋਏ ਅਤੇ ਬਾਬੂ ਨਰਾਇਣ ਸਿੰਘ ਜਿਹੜੇ ਕਿ ਨਹਿਰ ਦੇ ਮਹਿਕਮੇ ਵਿੱਚ ਹੀ ਹੈਡ ਕਲਰਕ ਸਨ - ਉਹ ਵੀ ਉਥੇ ਹੀ ਸਨ। ਇਨ੍ਹਾਂ ਤਿੰਨਾਂ ਇਕੱਠਿਆਂ ਹੋ ਕੇ, ਭਾਈ ਸਾਹਿਬ ਦੀ ਇਕ ਕਿਸਮ ਨਾਲ ਸੰਗਤ ਜਿਹੀ ਬਣ ਗਈ ਸੀ। ਚੌਥੇ ਸਰਦਾਰ ਧਰਮ ਸਿੰਘ ਸਨ - ਜਿਨ੍ਹਾਂ ਨੇ ਦਿੱਲੀ ਵਿੱਚ ਪਿੱਛੋਂ ਆ ਕੇ ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ ਕਾਇਮ ਕੀਤਾ ਅਤੇ ਸ਼ਾਇਦ ਯੂ. ਪੀ. ਵਿੱਚ ਸਭ ਤੋਂ ਪਹਿਲਾਂ ਅੰਮ੍ਰਿਤ ਪ੍ਰਚਾਰ ਦਾ ਕੰਮ ਕੀਤਾ ਅਤੇ ਵਿਦਿਆ ਭੰਡਾਰ ਦੇ ਸਕੂਲ ਖੋਲ੍ਹੇ। ਸ. ਧਰਮ ਸਿੰਘ ਉਨ੍ਹਾਂ ਦਿਨਾਂ ਵਿੱਚ ਉਥੇ ਓਵਰਸੀਅਰ ਸਨ। ਰੱਬ ਦੀ ਕਿਰਪਾ ਸੀ ਕਿ ਇਹ ਚਾਰੇ ਸੱਜਣ ਬੜੇ ਹੀ ਸਿੱਖੀ ਪਿਆਰ ਵਾਲੇ ਸਨ। ਇਨ੍ਹਾਂ ਨੇ ਸਾਡੇ ਘਰ ਵਿੱਚ ਆਉਣਾ ਜਾਣਾ, ਅਸਾਂ ਬੱਚਿਆਂ ਨੇ ਇਨ੍ਹਾਂ ਦੀਆਂ ਗੱਲਾਂ ਸੁਣਨੀਆਂ। ਸਾਡੇ ਉਤੇ ਇਸ ਕਰਕੇ ਉਨ੍ਹਾਂ ਦਾ ਅਸਰ ਹੋਣਾ ਕੁਦਰਤੀ ਹੀ ਸੀ। ਸਰਦਾਰ ਧਰਮ ਸਿੰਘ ਨੇ ਪਿੱਛੋਂ ਮਹਿਕਮਾ ਛੱਡ ਕੇ ਦਿੱਲੀ ਆ ਕੇ ਠੇਕੇਦਾਰੀ ਦਾ ਕੰਮ ਸ਼ੁਰੂ ਕਰ ਦਿੱਤਾ। ਧਰਮ ਪ੍ਰਚਾਰ ਦੇ ਆਗੂ ਬਣ ਗਏ ਅਤੇ ਉਨ੍ਹਾਂ ਦੇ ਵਿਦਿਆ ਭੰਡਾਰ ਦਾ ਕੰਮ ਅਜੇ ਤੱਕ ਵੀ ਚਲਦਾ ਹੈ। ਬਾਬੂ ਨਰਾਇਣ ਸਿੰਘ ਜੀ, 1947 ਦੇ ਪਾਰਟੀਸ਼ਨ ਵੇਲੇ, ਆਪਣੇ ਪਿੰਡ ਲੱਧੇਵਾਲ ਤੋਂ ਗੁਜਰਾਂਵਾਲੇ ਆਉਂਦਿਆਂ, ਕਤਲ ਕੀਤੇ ਗਏ। ਡਾਕਟਰ ਹੀਰਾ ਸਿੰਘ ਪਿੱਛੋਂ ਦਿੱਲੀ ਆ ਗਏ ਸਨ। ਚੰਡੀਗੜ੍ਹ ਵਿੱਚ ਉਨ੍ਹਾਂ ਨੇ ਆਪਣੀ ਕੋਠੀ ਬਣਾਈ ਸੀ। ਉਨ੍ਹਾਂ ਦਾ ਪਰਿਵਾਰ ਵੀ ਨਾਲ ਹੀ ਸੀ।

*ਪ੍ਰਸ਼ਨ : ਸਰਦਾਰ ਸਾਹਿਬ ਤੁਸੀਂ ਮੁੱਢਲੀ ਵਿੱਦਿਆ ਕਿੱਥੇ ਪ੍ਰਾਪਤ ਕੀਤੀ। ਤੁਹਾਨੂੰ ਪਤਾ ਹੈ ਕਿ ਮਨੁੱਖ ਦੀ ਮੁੱਢਲੀ ਵਿਦਿਆ ਦਾ ਬੜਾ ਮਹੱਤਵ ਹੁੰਦਾ ਹੈ, ਕਿਉਂਕਿ ਇਹ ਆਉਣ ਵਾਲੇ ਸਾਰੇ ਜੀਵਨ ਨੂੰ ਪ੍ਰਭਾਵਤ ਕਰਦੀ ਹੈ। ਇਸ ਬਾਰੇ ਦੱਸੋ?*

*ਉੱਤਰ:* ਮੇਰੇ ਪਿਤਾ ਜੀ ਲਾਇਲਪੁਰ ਤਬਦੀਲ ਹੋ ਕੇ ਆ ਗਏ ਸਨ। ਉਥੇ ਸਿੰਘ ਸਭਾ ਦੇ ਗੁਰਦੁਆਰੇ ਵਿੱਚ ਖ਼ਾਲਸਾ ਸਕੂਲ ਸੀ। ਮੈਂ, ਉਸ ਸਕੂਲ ਵਿੱਚ ਆਪਣੀ ਪੜ੍ਹਾਈ ਸ਼ੁਰੂ ਕੀਤੀ। (ਮਾਸਟਰ ਤਾਰਾ ਸਿੰਘ ਜੀ ਦੇ ਹੈਡ ਮਾਸਟਰ ਰਹਿਣ ਵਾਲਾ ਸਕੂਲ ਲਾਇਲਪੁਰ ਵਿੱਚ ਹੋਰ ਸੀ, ਜਿਹੜਾ ਕਿ ਬਾਹਰ ਸੀ।) ਇਹ ਸਕੂਲ ਮਿਡਲ ਸੀ। ਇਸ ਨੂੰ ਸਿੰਘ ਸਭਾ ਹੀ ਚਲਾ ਰਹੀ ਸੀ। ਉਨ੍ਹਾਂ ਸਮਿਆਂ ਵਿੱਚ ਖ਼ਾਲਸਾ ਸਕੂਲਾਂ ਦਾ ਵਾਤਾਵਰਣ, ਅੱਜ ਕੱਲ੍ਹ ਦੇ ਖ਼ਾਲਸਾ ਸਕੂਲਾਂ ਵਰਗਾ ਨਹੀਂ ਸੀ ਹੁੰਦਾ। ਇਸ ਲਈ ਕੁਦਰਤੀ ਹੈ ਕਿ ਬੜਾ ਧਾਰਮਿਕ ਵਾਤਾਵਰਣ ਸੀ। ਉਸਤਾਦ ਬੜੇ ਹੀ devoted ਹੁੰਦੇ ਸੀ। ਸਾਨੂੰ ਸਾਰੀਆਂ ਬਾਣੀਆਂ ਯਾਦ ਕਰਾਈਆਂ ਜਾਂਦੀਆਂ ਸਨ। ਸਾਨੂੰ ਛੁੱਟੀ ਉਦੋਂ ਹੀ ਮਿਲਦੀ ਸੀ ਜਦੋਂ ਅਸੀ ਜਪੁਜੀ ਸਾਹਿਬ ਦੀਆਂ 15 ਪਉੜੀਆਂ ਉੱਚੀ ਉੱਚੀ ਸੁਣਾ ਦਿੰਦੇ ਸੀ। ਇਸ ਤਰ੍ਹਾਂ ਬਾਣੀਆਂ ਯਾਦ ਕਰਦੇ ਸਾਂ। ਹਰ ਰੋਜ਼ ਜ਼ਰੂਰ ਹੀ ਇਕ ਨਵੀਂ ਪਉੜੀ ਸੁਣਾਉਣੀ ਪੈਂਦੀ ਸੀ। ਅੱਜ ਕੱਲ੍ਹ ਦੇ ਖ਼ਾਲਸਾ ਸਕੂਲਾਂ ਜਾਂ ਕਾਲਜਾਂ ਦਾ ਤਾਂ ਕਹਿਣਾ ਹੀ ਕੀ ਹੈ। ਜਿਵੇਂ ਅੱਜ ਕਲ੍ਹ ਧਾਰਮਿਕ ਵਿਦਿਆ ਨੂੰ ਨਜ਼ਰ-ਅੰਦਾਜ਼ (neglect) ਕੀਤਾ ਗਿਆ ਹੈ, ਇਸ ਤਰ੍ਹਾਂ ਉਸ ਸਮੇਂ ਨਹੀਂ ਸੀ। ਇਸ ਦਾ ਅਸਰ ਕੁਦਰਤੀ ਹੀ ਮੇਰੇ ਆਉਣ ਵਾਲੇ ਸਾਰੇ ਜੀਵਨ 'ਤੇ ਪਿਆ।

ਫਿਰ ਅਸੀਂ ਅੰਮ੍ਰਿਤਸਰ ਆ ਗਏ। ਕੁਦਰਤੀ ਹੀ ਮੇਰੇ ਪਿਤਾ ਜੀ, ਆਉਣ ਲਈ ਬਹੁਤ ਚਾਹੁੰਦੇ ਸਨ, ਕਿਉਕਿ ਭਾਈ ਸਾਹਿਬ ਵੀਰ ਸਿੰਘ ਜੀ ਇਥੇ ਰਹਿੰਦੇ ਸਨ। ਇਸ ਲਈ ਮੇਰੇ ਪਿਤਾ ਜੀ ਨੇ ਆਪ ਹੀ ਲਾਇਲਪੁਰ ਤੋਂ ਅੰਮ੍ਰਿਤਸਰ ਦੀ ਤਬਦੀਲੀ ਕਰਵਾ ਲਈ ਸੀ। ਅੰਮ੍ਰਿਤਸਰ ਆ ਕੇ ਭਾਈ ਸਾਹਿਬ ਨੇ ਵਜ਼ੀਰ ਹਿੰਦ ਪ੍ਰੈਸ - ਜੋ ਸਬਜ਼ੀ ਮੰਡੀ ਹਾਲ

ਬਜ਼ਾਰ ਵਿੱਚ ਸੀ - ਉਪਰਲੇ ਮਕਾਨ ਦਾ ਇਕ ਹਿੱਸਾ ਸਾਨੂੰ ਦੇ ਦਿਤਾ। ਇੱਕ ਹਿੱਸੇ ਵਿੱਚ ਭਾਈ ਸਾਹਿਬ ਆਪ ਰਹਿੰਦੇ ਸਨ। ਸਾਡੇ ਮਕਾਨ ਦੇ ਕੋਠੇ ਉਪਰੋਂ ਹੀ ਦਰਵਾਜ਼ਾ ਸੀ। ਇਸ ਲਈ ਅਸੀਂ ਰਾਤ ਨੂੰ ਕੋਠੇ ਉਪਰ ਇਕੱਲਿਆਂ ਹੀ ਸੌਣਾ। ਮਤਲਬ ਕਿ ਇਕੋ ਘਰ ਵਿੱਚ ਹੀ ਅਸੀਂ ਰਹੇ। ਇਸ ਦਾ ਅਸਰ ਪੈਣਾ ਬਹੁਤ ਹੀ ਜ਼ਰੂਰੀ ਸੀ। ਭਾਈ ਸਾਹਿਬ, ਅਸਲ ਵਿੱਚ ਸਾਡਾ ਇਕ ਆਦਰਸ਼ ਜਿਹਾ ਬਣ ਗਏ ਸਨ। ਉਹ ਕਵਿਤਾ ਲਿਖਦੇ ਸਨ। ਉਨ੍ਹਾਂ ਦੀ ਆਪਣੀ ਰਹਿਣੀ ਬਹਿਣੀ ਵੀ ਗੁਰਮੁਖਾਂ ਵਾਲੀ ਸੀ।

*ਪ੍ਰਸ਼ਨ : ਸਰਦਾਰ ਸਾਹਿਬ ਤੁਸੀਂ ਇਹ ਦੱਸੋ ਕਿ ਤੁਸੀਂ ਧਰਮ ਕਰਮ ਵੱਲ ਕਿਵੇਂ ਆਏ।*

*ਉੱਤਰ:* ਡਾਕਟਰ ਸਾਹਿਬ ਤੁਹਾਨੂੰ ਜਿਵੇਂ ਮੈਂ ਹੁਣੇ ਹੀ ਦੱਸਿਆ ਹੈ ਕਿ ਮੇਰੇ ਪਿਤਾ ਜੀ ਬਾਬੂ ਮੱਖਣ ਸਿੰਘ ਬੜੇ ਧਾਰਮਕ ਖਿਆਲਾਂ ਦੇ ਪੁਰਸ਼ ਸਨ। ਨਿੱਤਨੇਮੀ ਸਨ। ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਗੁਰਦੁਆਰੇ ਜ਼ਰੂਰ ਜਾਂਦੇ ਸਨ। ਪਾਠ ਕਰਨਾ ਤੇ ਨਾਮ ਬਹੁਤ ਜਪਦੇ ਸਨ। ਇਥੋਂ ਤਕ ਕਿ ਜਿਵੇਂ ਕਿ ਉਨ੍ਹਾਂ ਨੇ ਘਰ ਆ ਕੇ ਦੱਸਣਾ ਕਿ ਜਿਸ ਸਮੇਂ ਮੈਂ ਦਫ਼ਤਰ ਵਿੱਚ ਕੰਮ ਕਰਦਾ ਹੁੰਦਾ ਤਾਂ ਮੇਰੀ ਰਸਨਾ ਚੱਲ ਰਹੀ ਹੁੰਦੀ ਹੈ ਅਤੇ ਮੈਨੂੰ ਇਉਂ ਜਾਪਦਾ ਹੁੰਦਾ ਹੈ ਕਿ ਹਿਸਾਬ ਤਾਂ ਕੋਈ ਹੋਰ ਕਰ ਰਿਹਾ ਹੁੰਦਾ ਹੈ ਅਤੇ ਮੈਂ ਹੋਰ ਮੱਖਣ ਸਿੰਘ ਹੁੰਦਾ ਹਾਂ। ਇਸ ਤਰ੍ਹਾਂ ਅਸੀਂ ਆਪਣੀ ਪਰਸਨੈਲਟੀ ਨੂੰ ਇਸ ਦੀ ਦੇਖਾ ਦੇਖੀ ਉਸੇ ਤਰ੍ਹਾਂ ਹੀ ਕਰਦੇ ਸਾਂ। ਫਿਰ ਮੇਰੇ ਮਾਤਾ ਜੀ ਅਤੇ ਪਿਤਾ ਜੀ ਨੇ ਸਾਨੂੰ ਪਾਠ ਕਰਨਾ ਸਿਖਾਉਣਾ। ਦੂਸਰਾ ਭਾਈ ਵੀਰ ਸਿੰਘ ਜੀ ਦੀ ਸੰਗਤ ਨੇ ਤਾਂ ਬਹੁਤ ਹੀ ਪ੍ਰਭਾਵ ਪਾਇਆ। ਹਰ ਵਕਤ ਕੋਈ ਨਾ ਕੋਈ ਟ੍ਰੈਕਟ ਹੀ ਘਰ ਵਿੱਚ ਪੜ੍ਹਦੇ ਰਹਿਣਾ। ਉਨ੍ਹਾਂ ਨੇ ਸਾਨੂੰ ਹਰ ਸਮੇਂ ਕੋਈ ਨਾ ਕੋਈ ਸਾਖੀ ਸੁਣਾਉਂਦੇ ਰਹਿਣਾ। ਭਾਈ ਸਾਹਿਬ ਦੇ ਉਨ੍ਹਾਂ ਦਿਨਾਂ ਵਿੱਚ ਬੜੇ ਟ੍ਰੈਕਟ ਨਿਕਲਿਆ ਕਰਦੇ ਸਨ। ਜਦੋਂ ਵੀ ਸ਼ਾਮ ਨੂੰ ਜਾਂ ਸਵੇਰੇ ਰਹਿਰਾਸ ਜਾਂ ਜਪੁਜੀ ਸਾਹਿਬ ਦਾ ਪਾਠ ਕਰਨਾ ਤਾਂ ਸਾਨੂੰ ਜ਼ਰੂਰ ਆਪਣੇ ਕੋਲ ਬਿਠਾਉਣਾ। ਭਾਵੇਂ ਕੁਝ ਵੀ ਹੁੰਦਾ, ਸਾਨੂੰ ਕੋਲ ਬਿਠਾ ਕੇ ਬਾਣੀ ਸੁਣਨ ਦਾ ਹੁਕਮ ਹੁੰਦਾ ਸੀ। ਨਹੀਂ ਤਾਂ ਪਿਤਾ ਜੀ ਖਫ਼ਾ ਹੁੰਦੇ ਸਨ। ਇਸ ਕੁਝ ਦਾ ਇਹ ਅਸਰ ਹੋਇਆ ਕਿ ਸਾਡੀ ਜ਼ਿੰਦਗੀ ਇਕ ਧਾਰਮਕ ਸੰਚੇ ਵਿੱਚ ਢਾਲੀ ਗਈ।

*ਪ੍ਰਸ਼ਨ : ਤੁਸੀਂ ਕਿਤਨੇ ਭੈਣ ਭਰਾ ਹੋ?*

*ਉੱਤਰ:* ਮੇਰੇ ਤਿੰਨ ਹੋਰ ਭਰਾ ਹਨ, ਛੋਟੇ ਅਤੇ ਇਕ ਭੈਣ ਹੈ। ਮੈਂ ਸਭ ਤੋਂ ਵੱਡਾ ਹਾਂ।

*ਪ੍ਰਸ਼ਨ : ਇਨ੍ਹਾਂ ਸਾਰਿਆਂ ਵਿਚੋਂ ਸਿਰਫ਼ ਤੁਹਾਡੇ 'ਤੇ ਹੀ ਕਿਉਂ ਜ਼ਿਆਦਾ ਅਸਰ ਹੋਇਆ।*

*ਉੱਤਰ:* ਇਹ ਤਾਂ ਕੁਝ ਵਿਆਕਤੀਗਤ ਰਜੂਹ ਵੀ ਹੁੰਦਾ ਹੈ। ਨਿੱਜੀ ਤੌਰ 'ਤੇ। ਤੁਸੀਂ ਤਾਂ ਆਪ ਦੇਖਿਆ ਹੈ ਮੈਂ ਜੈਨੇਟਿਕਸ ਪੜ੍ਹਾਉਂਦਾ ਰਿਹਾ ਹਾਂ। ਜੈਨੈਟੀਕਲੀ ਆਦਮੀ ਦੀ ਆਪਣੀ ਪਰਸਨੈਲਿਟੀ ਰਹਿੰਦੀ ਹੈ। ਮੈਂ ਇਹ ਨਹੀਂ ਕਹਿੰਦਾ ਕਿ ਭਰਾਵਾਂ ਉਪਰ ਅਸਰ ਨਹੀਂ ਹੋਇਆ। ਅਸਰ ਹੋਇਆ ਪਰ ਉਨ੍ਹਾਂ ਨੇ ਆਪਣੇ ਅਗਲੇ ਜੀਵਨ ਵਿੱਚ ਇਸ ਨੂੰ ਐਸੋਸੀਏਟ ਨਹੀਂ ਕੀਤਾ। ਮੈਨੂੰ ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਨੌਕਰੀ ਮਿਲ ਗਈ। ਉਥੇ ਹੀ ਮੈਂ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਉਥੋਂ ਦਾ ਉਹੀ ਵਾਤਾਵਰਣ ਉਹੀ ਚੀਫ਼ ਖ਼ਾਲਸਾ ਦੀਵਾਨ ਦਾ ਵਾਤਾਵਰਣ। ਉਥੇ ਸਰ ਸੁੰਦਰ ਸਿੰਘ ਮਜੀਠੀਆ ਮੈਨੂੰ ਖ਼ਾਲਸਾ ਦੀਵਾਨ ਦੀਆਂ

ਕਮੇਟੀਆਂ ਵਿੱਚ ਹਰ ਇਕ ਵਿੱਚ ਸ਼ਾਮਲ ਕਰਨਾ। ਇਸ ਲਈ ਮੇਰੇ ਵਿੱਚ ਇਹ ਖਿਆਲ ਐਕਟਵਲੀ ਆ ਗਿਆ। ਸੋ ਜਦੋਂ ਮੈਂ ਨਵੀਂ ਦਿੱਲੀ ਆ ਗਿਆ ਅਤੇ ਅਜੇ ਗੌਰਮਿੰਟ ਆਫ਼ ਇੰਡੀਆ ਦੀ ਸਰਵਿਸ ਤੋਂ ਰਿਟਾਇਰ ਵੀ ਨਹੀਂ ਹੋਇਆ ਤਾਂ ਮੇਰਾ ਇਥੇ ਵੀ ਧਾਰਮਿਕ ਸੰਸਥਾਵਾਂ ਨਾਲ ਮੇਲ ਜੋਲ ਹੋ ਗਿਆ। ਗੁਰੂ ਨਾਨਕ ਫਾਊਡੇਸ਼ਨ ਦਾ ਮੈਂ ਫਾਊਡਰ ਸੈਕਟਰੀ ਰਿਹਾ ਹਾਂ। ਅੱਜ ਕੱਲ੍ਹ ਵੀ ਜਨਰਲ ਸੈਕਟਰੀ ਹਾਂ। ਭਾਈ ਵੀਰ ਸਿੰਘ ਸਹਿਤ ਸਦਨ ਜੋ ਇਥੇ ਬਣਿਆ ਹੈ, ਉਸ ਦੇ ਵੀ ਬਾਨੀਆਂ ਵਿੱਚੋਂ ਹਾਂ। ਪਹਿਲਾਂ ਸਰਦਾਰ ਉਜਲ ਸਿੰਘ ਜੀ ਇਸ ਦਾ ਕੰਮ ਚਲਾਉਂਦੇ ਸਨ ਪਰ ਜਦੋਂ ਉਹ ਗਵਰਨਰ ਬਣ ਗਏ ਸਨ, ਉਦੋਂ ਤੋਂ ਮੈਂ ਹੀ ਇਸ ਦੀ ਸੇਵਾ ਸੰਭਾਲੀ ਹੋਈ ਹੈ। ਇਸੇ ਤਰ੍ਹਾਂ ਗੁਰੂ ਹਰ ਕਿਸ਼ਨ ਪਬਲਿਕ ਸਕੂਲ ਦਾ ਫਾਊਂਡਰ ਸੈਕਟਰੀ ਹਾਂ। ਵਾਈਸ ਚੇਅਰਮੈਨ ਵੀ ਰਿਹਾ ਹਾਂ। ਸੋ ਇਨ੍ਹਾਂ ਸਾਰੀਆਂ ਸੰਸਥਾਵਾਂ ਨਾਲ ਮੇਰੇ ਉਸ ਤਰ੍ਹਾਂ ਹੀ ਕੰਟੈਕਟਸ ਰਹੇ। ਸੋ ਮੇਰੀ ਇਹ ਐਕਟੀਵਿਟੀ ਹੀ ਬਣ ਗਈ ਸੀ। ਮੇਰੇ ਦੂਸਰੇ ਭਰਾਵਾਂ ਨੂੰ ਇਨ੍ਹਾਂ ਮੌਕਾ ਨਹੀਂ ਸੀ ਮਿਲਿਆ। ਇਸ ਤਰ੍ਹਾਂ ਦੇ ਸਰਬ ਜਨਕ ਕੰਮ ਕਰਨ ਦਾ।

*ਪ੍ਰਸ਼ਨ : ਤੁਸੀਂ ਕਿਹੜੇ ਸਾਲ ਤੋਂ ਕਿਹੜੇ ਸਾਲ ਤੱਕ ਖ਼ਾਲਸਾ ਕਾਲਿਜ ਅੰਮ੍ਰਿਤਸਰ ਵਿੱਚ ਰਹੇ ਹੋ?*

*ਉੱਤਰ:* ਮੈਂ 1931 ਵਿੱਚ ਜਦੋਂ ਆਪਣੀ ਪੋਸਟ ਗਰੈਜੂਏਟ ਸਕਾਲਰ ਰਿਸਰਚ ਦਾ ਕੰਮ ਖਤਮ ਕੀਤਾ, ਉਸ ਸਮੇਂ ਇਸ ਨੂੰ ਇਮਪੀਰੀਅਲ ਇੰਸਟੀਚਿਊਟ ਕਿਹਾ ਜਾਂਦਾ ਸੀ। ਪਰ ਹੁਣ ਇਸ ਨੂੰ ਨੈਸ਼ਨਲ ਇਨਸਟੀਚਿਊਟ ਕਿਹਾ ਜਾਂਦਾ ਹੈ। ਉਨ੍ਹਾਂ ਦਿਨਾਂ ਵਿੱਚ ਡੇਅਰੀ ਅਤੇ ਐਨੀਮਲ ਹਸਬੈਂਡਰੀ ਦਾ ਨਵਾਂ ਸਬਜੈਕਟ ਇੰਟਰੋਡਿਊਸ ਕੀਤਾ ਗਿਆ ਸੀ। ਬੰਗਲੌਰ ਵਿੱਚ ਇਹ ਇੰਸਟਚਿਊਟ ਖੋਹਲੀ ਗਈ, ਜਿਥੇ ਪੜ੍ਹਾਈ ਕੀਤੀ ਜਾਂਦੀ ਸੀ। ਐਗਰੀਕਲਚਰ ਕਾਲਜ ਇਲਾਹਾਬਾਦ ਵਿੱਚ ਮੈਂ 1927 ਤੋਂ 1929 ਤੱਕ ਡੇਅਰੀ ਦੀ ਪੜ੍ਹਾਈ ਕੀਤੀ। ਡੇਅਰੀ ਅਤੇ ਐਨੀਮਲ ਹਸਬੈਂਡਰੀ ਇਕੋ ਹੀ ਸਬਜੈਕਟ ਗਿਣਿਆ ਜਾਂਦਾ ਸੀ। ਸੁਭਾਗ ਨਾਲ ਇਹ ਕਾਲਜ ਮਿਸ਼ਨਰੀ ਕਾਲਿਜ ਸੀ। ਡਾਕਟਰ ਸ਼ਾਮ ਹਿਗਨ ਬਾਟਮ ਉਸਦਾ ਪ੍ਰਿੰਸੀਪਲ ਸੀ, ਜਿਹੜਾ ਕਿ ਦੁਨੀਆਂ ਦੇ ਵਿੱਚ ਪਰੈਸ ਬਿਟੇਰੀਅਨ ਮਿਸ਼ਨ ਦਾ ਹੈਡ ਗਿਣਿਆ ਜਾਂਦਾ ਸੀ। ਬੜਾ ਮਸ਼ਹੂਰ (popular) ਸੀ। ਇਹ ਉਸ ਨੇ ਭਾਰਤ ਵਿੱਚ ਪਹਿਲੀ ਵੇਰ ਬੜੇ ਮਿਸ਼ਨਰੀ ਮੂਡ ਨਾਲ ਬਣਾਇਆ ਸੀ। ਵਲਾਇਤ ਤੋਂ ਮੰਗਵਾਈਆਂ ਗਈਆਂ ਗਾਵਾਂ ਅਤੇ ਸਾਨ੍ਹ ਵਗੈਰਾ ਰੱਖੇ ਹੋਏ ਸਨ। ਗੌਰਮਿੰਟ ਆਫ਼ ਇੰਡੀਆ ਨੇ ਉਸ ਨੂੰ ਰੈਕੋਗਨਾਈਜ਼ ਕੀਤਾ। ਮੈਂ ਉਹ ਪੜ੍ਹਾਈ ਪਾਸ ਕਰਕੇ ਪੋਸਟ ਗਰੈਜੂਏਟ ਰਿਸਰਚ, ਬੰਗਲੌਰ ਵਿੱਚ ਇਮਪੀਰੀਅਲ ਇਨਸਟੀਚਿਊਟ ਐਨੀਮਲ ਹਸਬੈਂਡਰੀ ਐਂਡ ਡੇਅਰਿੰਗ ਉਥੋਂ ਪਾਸ ਕੀਤੀ। ਹੁਣ ਇਸ ਦਾ ਨਾਮ ਆਜ਼ਾਦੀ ਮਿਲਣ ਤੋਂ ਬਾਅਦ ਨੈਸ਼ਨਲ ਡੇਅਰੀ ਕਰ ਦਿੱਤਾ ਗਿਆ ਹੈ। ਮੈਂ ਉਥੇ ਰਿਸਰਚ ਵਰਕ ਕੀਤਾ। ਮੇਰਾ ਰਿਸਰਚ ਵਰਕ ਛੱਪਿਆ ਸੀ। ਮੈਨੂੰ ਫਿਰ ਉਨ੍ਹਾਂ ਨੇ ਐਸੋਸੀਏਟ ਆਫ਼ ਇਸਟੀਚਿਊਟ ਦਾ ਡਿਪਲੋਮਾ ਦੇ ਦਿੱਤਾ। ਅਜੇ ਮੈਂ ਮਾਰਚ 1931 ਵਿਚ ਉਥੇ ਕੰਮ ਖਤਮ ਹੀ ਕੀਤਾ ਸੀ ਕਿ ਮੈਂ ਸਤੰਬਰ ਵਿੱਚ ਅੰਮ੍ਰਿਤਸਰ ਖ਼ਾਲਸਾ ਕਾਲਜ ਵਿੱਚ ਆ ਗਿਆ। ਉਥੇ ਬੀ.ਐਸ.ਸੀ. ਐਗਰੀਕਲਚਰ ਦੀਆਂ ਕਲਾਸਾਂ ਉਸੇ ਸਾਲ ਖੁਲ੍ਹੀਆਂ ਸਨ ਅਤੇ ਬੀ.ਐਸ.ਸੀ. ਦੇ ਥਰਡ ਈਅਰ ਵਿੱਚ ਡੇਅਰੀ ਤੇ ਐਨੀਮਲ ਹਸਬੈਂਡਰੀ ਦਾ ਸਬਜੈਕਟ ਲੱਗਿਆ ਹੋਇਆ ਸੀ।

## ਭਾਈ ਵੀਰ ਸਿੰਘ ਨਾਲ ਸੰਬੰਧ

ਇਥੇ ਹੀ ਕਿਉਂਕਿ ਭਾਈ ਸਾਹਿਬ ਦੀ ਕੋਠੀ ਵਿੱਚ ਮੇਰਾ ਬਹੁਤ ਆਉਣ ਜਾਣ ਸੀ। ਉਹ ਮੈਨੂੰ ਬੱਚਿਆਂ ਵਾਂਗ ਦੇਖਦੇ ਸਨ। ਮੈਂ ਛੋਟੀ ਉਮਰ ਵਿੱਚ ਹੀ ਉਨ੍ਹਾਂ ਨਾਲ ਰਿਹਾ ਸਾਂ। ਮੈਂ ਹਫ਼ਤੇ ਵਿੱਚ ਜੇ ਰੋਜ਼ ਨਹੀਂ ਤਾਂ ਦੋ ਤਿੰਨ ਵਾਰੀ ਤਾਂ ਉਨ੍ਹਾਂ ਦੀ ਕੋਠੀ ਜ਼ਰੂਰ ਹੀ ਜਾਂਦਾ ਸਾਂ। ਉਨ੍ਹਾਂ ਦਿਨਾਂ ਵਿੱਚ ਭਾਈ ਸਾਹਿਬ 60, ਲਾਰੰਸ ਰੋਡ ਕੋਠੀ ਵਿੱਚ ਆ ਚੁੱਕੇ ਸਨ। ਹਾਲ ਬਜ਼ਾਰ ਵਾਲਾ ਮਕਾਨ ਛੱਡ ਚੁੱਕੇ ਸਨ। ਉਥੇ ਮੈਂ ਕੋਠੀ ਦੇ ਵਿੱਚ ਜਾਂਦਾ ਰਹਿੰਦਾ। ਉਥੋਂ ਜਦੋਂ ਭਾਈ ਸਾਹਿਬ ਸਰ ਸੁੰਦਰ ਸਿੰਘ ਮਜੀਠੀਆ ਦੀ ਕੋਠੀ ਜਾਂਦੇ ਸਨ ਤਾਂ ਮੈਨੂੰ ਵੀ ਨਾਲ ਲੈ ਜਾਂਦੇ ਸਨ। ਉਥੇ ਫਿਰ ਸ਼ਾਮ ਨੂੰ ਉਹ ਬੈਡਮਿੰਟਨ ਖੇਡਦੇ ਸਨ ਤੇ ਅਸੀਂ ਵੀ ਨਾਲ ਹੀ ਖੇਡਣ ਲੱਗ ਜਾਣਾ। ਸਰਦਾਰ ਤਿਰਲੋਚਨ ਸਿੰਘ ਵੀ ਉਥੇ ਆ ਜਾਂਦੇ ਸਨ। ਇਹ ਇਕ ਕਿਸਮ ਦੀਆਂ ਤਿੰਨ ਹਸਤੀਆਂ ਸਨ, ਜਿਨ੍ਹਾਂ ਵੱਲ ਅਸੀਂ ਨੌਜਵਾਨ ਅਗਵਾਈ ਲਈ ਦੇਖਦੇ ਸਾਂ। ਉਥੋਂ ਭਾਈ ਸਾਹਿਬ ਨੇ, ਸਭ ਤੋਂ ਪਹਿਲਾਂ ਮੈਨੂੰ ਖ਼ਾਲਸਾ ਟ੍ਰੈਕਟ ਸੁਸਾਇਟੀ ਦਾ ਸੈਕਟਰੀ ਬਣਾ ਦਿੱਤਾ। ਮੈਂ ਫਿਰ ਜਿਨ੍ਹਾਂ ਚਿਰ ਖ਼ਾਲਸਾ ਕਾਲਜ ਤੋਂ ਨਹੀਂ ਆਇਆ, ਉਨ੍ਹਾਂ ਚਿਰ ਇਸ ਟ੍ਰੈਕਟ ਸੁਸਾਇਟੀ ਦੀ ਸੇਵਾ ਕੀਤੀ। ਮੈਂ ਖ਼ਾਲਸਾ ਕਾਲਜ ਵਿੱਚ 1931 ਤੋਂ 1945 ਦੇ ਅਖ਼ੀਰ ਤੱਕ ਰਿਹਾ ਹਾਂ। 1946 ਦੀ ਜਨਵਰੀ ਵਿੱਚ ਗੌਰਮਿੰਟ ਆਫ਼ ਇੰਡੀਆ ਦੀ ਐਗਰੀਕਲਚਰ ਮਨਿਸਟਰੀ ਨੇ ਸਿਲੈਕਟ ਕੀਤਾ, as deputy Adviser of Animal Husbandary ਮੈਂ ਫਿਰ ਖ਼ਾਲਸਾ ਕਾਲਜ ਛੱਡ ਕੇ ਦਿੱਲੀ ਆ ਗਿਆ। ਇਥੇ ਹੀ ਜਨਵਰੀ 1946 ਤੋਂ ਹੁਣ ਤਕ ਦਿੱਲੀ ਹੀ ਰਹਿ ਰਿਹਾ ਹਾਂ।

*ਪ੍ਰਸ਼ਨ : ਤੁਸੀਂ ਖ਼ਾਲਸਾ ਕਾਲਜ ਦੀ ਕੋਈ ਗੱਲ ਸੁਣਾਉ।*

*ਉੱਤਰ:* ਮੇਰੇ ਸਮੇਂ ਪ੍ਰਿੰਸੀਪਲ ਸਰਦਾਰ ਬਿਸ਼ਨ ਸਿੰਘ ਸਨ। ਉਸ ਤੋਂ ਬਾਅਦ ਸਰਦਾਰ ਜੋਧ ਸਿੰਘ ਜੀ ਰਹੇ। ਪ੍ਰਿੰਸੀਪਲ ਜੋਧ ਸਿੰਘ ਸਮੇਂ ਹੀ ਮੈਂ ਉਥੋਂ ਛੱਡ ਕੇ ਆ ਗਿਆ ਸਾਂ। ਖ਼ਾਲਸਾ ਕਾਲਜ ਦੀ ਇਹ ਗੱਲ ਸੀ ਕਿ ਜਦੋਂ ਮੈਂ ਉਥੇ ਗਿਆ ਸਾਂ ਉਸ ਸਮੇਂ ਉਥੋਂ ਦੇ ਪ੍ਰੋਫ਼ੈਸਰ ਨਿਰੰਜਨ ਸਿੰਘ, ਪ੍ਰੋਫ਼ੈਸਰ ਤੇਜਾ ਸਿੰਘ ਮੇਰੇ ਵੇਲੇ ਇਹ ਦੋਵੇਂ ਹੀ ਸਨ। ਇਨ੍ਹਾਂ ਦੇ ਕਾਲਜ ਦੀ ਮੈਨਜ਼ਮੈਂਟ ਦੀ ਬਾਡੀ ਦੇ ਨਾਲ ਕੁਝ ਮਤਭੇਦ ਪੈਦਾ ਹੋ ਚੁਕੇ ਸਨ। ਉਨ੍ਹਾਂ ਦਿਨਾਂ ਵਿਚ, ਪ੍ਰਿੰਸੀਪਲ ਬਿਸ਼ਨ ਸਿੰਘ ਦੇ ਵੇਲੇ ਜਿਹੜਾ ਵਾਤਾਵਰਣ ਸੀ ਉਹ ਇਹ ਸੀ ਕਿ ਕਾਫੀ ਧਾਰਮਿਕ ਮਾਹੌਲ ਸੀ। ਦੂਰ ਦੂਰ ਤੋਂ ਬੱਚੇ ਆਉਂਦੇ ਸਨ। ਹੋਸਟਲ ਲਾਈਫ਼ ਬੜੀ ਚੰਗੀ ਗਿਣੀ ਜਾਂਦੀ ਸੀ। ਪਿਸ਼ਾਵਰ ਤੋਂ ਵੀ ਵਿਦਿਆਰਥੀਆਂ ਨੇ ਦਾਖਲ ਹੋਣ ਲਈ ਆਉਣਾ। ਸਵੇਰੇ ਗੁਰਦੁਆਰੇ ਜਾਣਾ। ਪ੍ਰੋਫੈਸਰਾਂ ਨੂੰ ਪ੍ਰਿੰਸੀਪਲ ਦਾ ਹੁਕਮ ਹੁੰਦਾ ਸੀ ਕਿ ਉਹ ਆਪ ਹੀ ਲਿਖ ਕੇ ਭੇਜਦਿਆ ਕਰਨ ਕਿ ਉਹ ਹਫ਼ਤੇ ਵਿੱਚ ਕਿੰਨੇ ਵਾਰੀ ਗੁਰਦੁਆਰੇ ਗਿਆ ਹੈ ਤਾਂ ਕਿ ਬੱਚਿਆਂ ਤੇ ਅਸਰ ਪਵੇ ਕਿ ਪ੍ਰੋਫ਼ੈਸਰ ਵੀ ਇਥੇ ਆਉਂਦੇ ਨੇ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਧਾਰਮਿਕ ਪੜ੍ਹਾਂਦੇ ਸਨ। ਉਨ੍ਹਾਂ ਦਾ ਧਰਮ ਦੇ ਵਿੱਚ ਬੜਾ ਅਧਿਐਨ ਸੀ। ਇਹ ਸਾਰੇ ਉਥੇ ਹੋਣ ਕਰਕੇ ਬੜਾ ਅੱਛਾ ਧਾਰਮਕ ਮਾਹੌਲ ਬਣਿਆ ਰਿਹਾ। ਪ੍ਰੋਫ਼ੈਸਰ ਇੰਦਰ ਸਿੰਘ ਉਸ ਸਮੇਂ ਹੈਡ ਆਫ਼ ਦੀ ਐਗਰੀਕਲਚਰ ਡਿਪਾਰਟਮੈਂਟ ਸੀ। ਮੇਰਾ ਉਸ ਦੇ ਨਾਲ ਹੀ ਕੰਮ ਸੀ। ਸਾਡਾ ਆਪਸ ਵਿੱਚ ਭਰਾਵਾਂ ਵਰਗਾ ਸੰਬੰਧ ਹੀ ਬਣ ਗਿਆ ਸੀ। ਆਪਸ ਵਿੱਚ ਮਿਲਕੇ ਸਾਰਾ ਕੰਮ ਕਰਨਾ। ਉਸ ਸਮੇਂ ਐਗਰੀਕਲਚਰ ਦਾ ਮਜਮੂਨ ਪਾਪੂਲਰ ਸੀ। ਵਿਦਿਆਰਥੀਆਂ ਨੂੰ ਖਿੱਚਣ ਲਈ ਆਪਣੀਆਂ ਤਨਖਾਹਾਂ ਵਿਚੋਂ ਥੋੜ੍ਹੇ ਥੋੜ੍ਹੇ

ਵਜੀਫ਼ੇ ਵੀ ਦੇਣੇ। ਪਿਛੋਂ ਆ ਕੇ ਇਹ ਸਬਜੈਕਟ ਇੰਨਾ ਪਾਪੂਲਰ ਹੋ ਗਿਆ ਕਿ ਸਿਫਾਰਸ਼ਾਂ ਆਉਣ ਲੱਗ ਪਈਆਂ ਕਿ ਸਾਡੇ ਬੱਚੇ ਨੂੰ ਜ਼ਰੂਰ ਦਾਖਲ ਕਰੋ। ਜਦੋਂ ਜਿਸ ਵੇਲੇ ਮੈਂ ਖ਼ਾਲਸਾ ਕਾਲਜ ਵਿੱਚ ਹੀ ਸਾਂ ਤਾਂ ਮੈਨੂੰ ਚੀਫ਼ ਖ਼ਾਲਸਾ ਦਿਵਾਨ ਵਲੋਂ ਖ਼ਾਲਸਾ ਐਡਵੋਕੇਟ ਦਾ ਮੈਂਬਰ ਇੰਚਾਰਜ ਬਣਾ ਦਿੱਤਾ ਗਿਆ। ਇਸ ਦੇ ਨਾਲ ਹੀ ਐਜੂਕੇਸ਼ਨ ਕਮੇਟੀ ਦਾ ਵੀ ਮੈਨੂੰ ਮੈਂਬਰ ਬਣਾ ਦਿੱਤਾ। ਅਸਲ ਵਿੱਚ ਭਾਈ ਸਾਹਿਬ ਮੈਨੂੰ ਇਕ ਕਿਸਮ ਦੀ ਟ੍ਰੇਨਿੰਗ ਦੇਣਾ ਚਾਹੁੰਦੇ ਸਨ। ਸਿੱਖੀ ਸੇਵਾ ਕਰਨ ਵਾਸਤੇ, ਜਿਸ ਕਰਕੇ ਮੈਨੂੰ ਤੇ ਸਰ ਸੁੰਦਰ ਸਿੰਘ ਮਜੀਠੀਏ ਤੇ ਸਰਦਾਰ ਤਰਲੋਚਨ ਸਿੰਘ ਨਾਲ ਕੰਮ ਕਰਨ ਦਾ ਮੌਕਾ ਮਿਲਿਆ।

*ਪ੍ਰਸ਼ਨ : ਅੱਛਾ ਸਰਦਾਰ ਸਾਹਿਬ, ਤੁਸੀਂ ਇਲਾਹਬਾਦ ਕ੍ਰਿਸਚੀਅਨ ਕਾਲਜ ਵਿੱਚ ਪੜ੍ਹਦੇ ਰਹੇ ਹੋ, ਕ੍ਰਿਸਚੀਅਨ ਬੜੇ ਡੀਵੋਟਡ ਹੁੰਦੇ ਹਨ ਧਾਰਮਕ ਕੰਮਾਂ ਵਿਚ। ਕੋਈ ਉਨ੍ਹਾਂ ਦੀ ਗੱਲ ਹੋਵੇ, ਉਹ ਦਸੋ ਜਾਂ ਖ਼ਾਲਸਾ ਕਾਲਜ ਵਿੱਚ ਇੰਨੇ ਸਾਲ ਤੁਸੀਂ ਰਹੇ ਹੋ, ਇਥੋਂ ਵੀ ਬੜੇ ਵੱਡੇ ਆਦਮੀਆਂ ਨਾਲ ਤੁਹਾਡਾ ਕੰਟੈਕਟ ਰਿਹਾ ਹੈ, ਉਨ੍ਹਾਂ ਬਾਰੇ ਦੱਸੋ।*

ਉੱਤਰ : ਡਾਕਟਰ ਸਾਹਿਬ ਮੈਂ ਜਿਸ ਤਰ੍ਹਾਂ ਤੁਹਾਨੂੰ ਦੱਸਿਆ ਹੈ ਕਿ ਜਿਹੜਾ ਇਲਾਹਬਾਦ ਕ੍ਰਿਸੀਅਨ ਕਾਲਜ ਦਾ ਪ੍ਰਿੰਸੀਪਲ ਸੀ, ਉਹ ਸੀ ਸ਼ਾਮ ਹੀਗਨ ਬਾਟਮ। ਉਹ presbeterian ਚਰਚ ਦਾ ਮੰਨਿਆ ਪ੍ਰਮੰਨਿਆ ਲੀਡਰ ਸੀ। ਉਹਦੇ ਕੰਮ ਨੂੰ ਵੇਖਣ ਵਾਸਤੇ ਦੂਰ ਤੋਂ ਅਮਰੀਕਨ ਲੋਕ ਆਇਆ ਕਰਦੇ ਸਨ ਕਿ ਇਹ ਕਿਸ ਤਰ੍ਹਾਂ ਡਿਵੈਲਪਮੈਂਟ ਕਰ ਰਿਹਾ ਹੈ ਕਿਉਂਕਿ ਉਹ ਮੰਨਿਆ ਹੋਇਆ ਇੰਟਰਨੈਸ਼ਨਲ ਫੇਮ ਦਾ ਇਕਾਨੋਮਿਸਟ ਸੀ। presbeterian ਲੋਕਾਂ ਦੀ ਇਕ ਸ਼ਾਖ ਹੈ ਜਾਂ ਇਕ ਬਰਾਂਚ ਹੈ ਅਤੇ ਇਸ ਮਿਸ਼ਨ ਦਾ ਉਹ ਹੈਡ ਸੀ। ਅਮਰੀਕਨ ਸੀ। ਉਸਦੇ ਕਾਲਜ ਦਾ ਸਾਰਾ ਸਟਾਫ ਅਤੇ ਐਕਸਪਰਟ ਸਭ ਅਮਰੀਕਨ ਸਨ। ਸਭ ਟਰੇਂਡ ਬੰਦੇ ਜਾਂ ਐਕਸਪਰਟ ਉਥੋਂ ਹੀ ਆਏ ਹੋਏ ਸਨ। ਉਸ ਵਿੱਚ ਕੁਝ ਕੁ ਉਨ੍ਹਾਂ ਨੇ ਇੰਡੀਅਨ ਵੀ ਰੱਖਣੇ ਸ਼ੁਰੂ ਕਰ ਦਿੱਤੇ ਸਨ, ਪਰ ਇਹ ਕੁਝ ਬਹੁਤੇ ਨਹੀਂ ਸਨ। ਇਸ ਦੇ ਕੋਲ ਬਾਹਰਲੇ ਮੁਲਕਾਂ ਤੋਂ ਬਹੁਤ ਮਿਸ਼ਨਰੀ ਆਇਆ ਕਰਦੇ ਸਨ। ਉਥੋਂ ਫਿਲਨਥਰੋਪਸ ਵੀ ਆਇਆ ਕਰਦੇ ਸਨ। ਜਦੋਂ ਉਨ੍ਹਾਂ ਮਿਸ਼ਨਰੀ ਆਦਿ ਲੋਕਾਂ ਨੇ ਉਸ ਨੂੰ ਮਿਲ ਕੇ ਜਾਣਾ ਤਾਂ ਉਨ੍ਹਾਂ ਨੇ ਕਿੰਨੇ ਕਿੰਨੇ ਲੱਖ ਦਾ ਡੋਨੇਸ਼ਨ ਦੇ ਕੇ ਜਾਣਾ, ਕਾਲਜ ਲਈ। ਉਨ੍ਹਾਂ ਲੋਕਾਂ ਨੂੰ ਸਿਖਇਜ਼ਮ ਦੀ ਬਾਬਤ ਕੁਝ ਵੀ ਪਤਾ ਨਹੀਂ ਸੀ। ਮੈਂ ਉਥੇ ਪੜ੍ਹਦਾ ਹੁੰਦਾ ਸੀ। ਆਮ ਤੌਰ 'ਤੇ ਡਾਕਟਰ ਹਿਗਲ ਬਾਟਮ ਨੇ ਕਹਿਣਾ ਕਿ ਸਿੱਖਇਜ਼ਮ ਦੀ ਬਾਬਤ ਮੇਰੇ ਸਟੂਡੈਂਟ ਹਨ, ਮੈਂ ਉਨ੍ਹਾਂ ਤੋਂ ਪੁੱਛਾਂਗਾ। ਫਿਰ ਮੈਨੂੰ ਬੁਲਾਣਾ। ਕਹਿਣਾ ਕਿ ਹਰਬੰਸ ਸਿੰਘ tell me something about Sikhism ਮੈਂ ਆਪ ਹੀ ਵਿਦਿਆਰਥੀ ਸਾਂ ਇਸ ਲਈ ਮੈਨੂੰ ਵੀ ਬਹੁਤਾ ਕੁਝ ਪਤਾ ਨਹੀਂ ਸੀ ਹੁੰਦਾ। ਪਰ ਉਨ੍ਹਾਂ ਨੂੰ ਦੱਸਣ ਵਾਸਤੇ ਮੈਨੂੰ ਸਟੱਡੀ ਕਰਨੀ ਪੈਂਦੀ। ਮੈਂ ਫਿਰ ਆਪ ਸਟੱਡੀ ਕਰਨੀ। ਉਹ ਮੈਨੂੰ ਸਵਾਲ ਕਰਦੇ ਸਨ, ਕਮਪੈਰੇਟਿਵ ਕਿਸਮ ਦੇ ਇਸ ਬਾਰੇ ਤੁਹਾਡੇ ਧਰਮ ਦਾ ਕੀ ਵਿਚਾਰ ਹੈ ਅਤੇ ਇਸ ਵਿਸ਼ੇ ਬਾਰੇ ਕੀ ਹੈ। ਮੈਂ ਫਿਰ ਉਨ੍ਹਾਂ ਵਿਸ਼ਿਆਂ ਉਪਰ ਗੁਰਬਾਣੀ ਦੀਆਂ ਤੁਕਾਂ ਇਕੱਠੀਆਂ ਕਰਨੀਆਂ। ਫਿਰ ਇਨ੍ਹਾਂ ਤੱਕਾਂ ਦਾ ਅੰਗਰੇਜ਼ੀ ਵਿੱਚ ਤਰਜਮਾ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਵੀ ਉਨ੍ਹਾਂ ਆਉਣਾ ਤਾਂ ਮੈਨੂੰ ਬੁਲਾ ਲੈਣਾ। ਮੈਨੂੰ ਬੁਲਾ ਕੇ ਉਨ੍ਹਾਂ ਜਦੋਂ ਵੀ ਸਵਾਲ ਕਰਨਾ ਤਾਂ ਮੈਂ ਦੱਸਣਾ। ਜਦੋਂ ਛੇ ਕੁ ਮਹੀਨੇ ਬੀਤ ਗਏ ਤਾਂ ਇਹ ਸਾਰਾ ਕੰਮ ਮੇਰੀ ਇਕ ਛੋਟੀ ਜਿਹੀ ਕਿਤਾਬ ਦੀ ਸ਼ਕਲ ਅਖਤਿਆਰ ਕਰ ਗਿਆ। ਉਸ ਦਾ ਨਾਂ someting about Sikhism ਹੀ ਰੱਖ ਕੇ ਮੈਂ ਸਰਦਾਰ ਬਹਾਦਰ ਧਰਮ ਸਿੰਘ ਨੂੰ ਭੇਜ ਦਿੱਤੀ। ਇਹ ਦਿੱਲੀ

ਵਿੱਚ ਬੜੀ ਹੀ ਲੀਡਿੰਗ ਪਰਸਨੈਲਟੀ ਸਨ। (ਧਰਮ ਸਿੰਘ ਘਰਜਾਖੀਆ ਹੋਰ ਸੀ, ਜਿਨ੍ਹਾਂ ਨੇ ਖ਼ਾਲਸਾ ਕਾਲਜ ਦੀ ਕੰਨਸਟਰਕਸ਼ਨ ਦਾ ਕੰਮ ਕਰਵਾਇਆ ਸੀ।) ਲੇਕਿਨ ਇਹ ਕੰਟਰੈਕਟਰ ਸਨ ਤੇ ਇੰਜੀਨੀਅਰ ਸਨ। ਮੇਰੇ ਪਿਤਾ ਜੀ ਦੇ ਦੋਸਤ ਹੋਣ ਕਰਕੇ ਮੇਰਾ ਇਨ੍ਹਾਂ ਕੋਲ ਆਉਣਾ ਜਾਣਾ ਸੀ। ਇਹ ਵੱਡੇ ਠੇਕੇਦਾਰ ਸਨ। ਉਸ ਸਮੇਂ ਨਵੀਂ ਦਿੱਲੀ ਦੀ ਉਸਾਰੀ ਹੋ ਰਹੀ ਸੀ। ਜਿੰਨੇ ਵੀ ਸਿੱਖ ਠੇਕੇਦਾਰ ਸਨ ਇਹ ਉਨ੍ਹਾਂ ਵਿਚੋਂ ਲੀਡਿੰਗ ਪਰਸਨੈਲਟੀ ਸਨ। ਫਿਰ ਇਨ੍ਹਾਂ ਨੇ ਯੂ. ਪੀ ਵਿੱਚ ਵਿਦਿਆ ਭੰਡਾਰ ਟਰੱਸਟ ਬਣਾ ਕੇ ਸਿੱਖੀ ਪ੍ਰਚਾਰ ਦਾ ਕੰਮ ਕੀਤਾ। ਇਨ੍ਹਾਂ ਨੂੰ ਮੈਂ ਉਹ ਕਿਤਾਬ ਭੇਜੀ। ਇਨ੍ਹਾਂ ਨੂੰ ਉਹ ਕਿਤਾਬ ਬਹੁਤ ਹੀ ਪਸੰਦ ਆਈ। ਮੈਂ ਕੋਈ 100 ਕੈਪਸ਼ਨ ਲਿਖੇ ਸਨ ਕਿ ਇਨ੍ਹਾਂ ਇਨ੍ਹਾਂ ਵਿਸ਼ਿਆਂ ਉਪਰ ਇਹ ਕਿਤਾਬ ਚੱਲੇਗੀ। ਉਸ ਦੇ ਥੱਲ੍ਹੇ ਮੈਂ ਗੁਰਬਾਣੀ ਦਾ ਅੰਗਰੇਜ਼ੀ ਤਰਜ਼ਮਾ ਕੀਤਾ ਤੇ ਫਿਰ ਮਹੱਲਾ, ਰਾਗ ਥੱਲ੍ਹੇ ਦੇ ਦਿੱਤਾ ਕਿ ਮੈਂ ਇਥੋਂ ਲਿਆ ਹੈ। ਉਨ੍ਹਾਂ ਨੇ ਇਸ ਕਿਤਾਬ ਨੂੰ ਇਲਾਹਬਾਦ ਪ੍ਰੈਸ ਵਿੱਚ ਭੇਜ ਦਿਤਾ। ਇਹ ਪ੍ਰੈਸ ਇਕ ਬੜਾ ਚੰਗਾ ਪ੍ਰੈਸ ਮੰਨਿਆ ਜਾਂਦਾ ਸੀ। ਉਨ੍ਹਾਂ ਨੇ ਬੜੀ ਹੀ ਅੱਛੀ ਗੈਟਅਪ ਵਿੱਚ ਕੋਈ ਛੇ ਹਜ਼ਾਰ ਕਾਪੀ ਛਪਵਾ ਕੇ ਬਾਹਰਲੇ ਮੁਲਕਾਂ ਵਿੱਚ ਭੇਜੀ। ਇਸ ਦੀ ਜਿਲਦ ਜਿਸ ਤਰ੍ਹਾਂ ਬਾਈਬਲ ਦੀ ਲਚਕਦਾਰ ਜਿਲਦ ਹੁੰਦੀ ਸੀ, ਇਸ ਤਰ੍ਹਾਂ ਖੂਬਸੂਰਤ ਸੀ। ਜਦੋਂ ਵੀ ਮੈਂ ਬਾਹਰਲੇ ਮੁਲਕਾਂ ਦੀ ਲਾਇਬਰੇਰੀਆਂ ਵਿੱਚ ਜਾਂਦਾ ਹਾਂ ਤਾਂ ਬਹੁਤ ਸਾਰੀਆਂ ਲਾਇਬਰੇਰੀਆਂ ਵਿੱਚ ਮੈਂ ਕਿਤਾਬ ਦੇਖਦਾ ਹਾਂ। ਖ਼ਾਲਸਾ ਕਾਲਜ ਵਿੱਚ ਜਦੋਂ ਮੈਂ ਸਾਂ ਤਾਂ ਇਨ੍ਹਾਂ ਤਿੰਨਾਂ ਹਸਤੀਆਂ ਨਾਲ ਹਮੇਸ਼ਾਂ ਇਨ-ਟੱਚ ਰਿਹਾ ਹਾਂ ਕਿਉਕਿ ਇਹ ਚੀਫ਼ ਖ਼ਾਲਸਾ ਦੀਵਾਨ ਦੇ ਲੀਡਰ ਸਨ। ਸਰਦਾਰ ਸੁੰਦਰ ਸਿੰਘ ਮਜੀਠੀਆ ਅਤੇ ਸਰਦਾਰ ਤਿਰਲੋਚਨ ਸਿੰਘ ਬੜੇ ਹੀ ਡੀਵੋਟਿਡ ਸਿੱਖ ਸਨ। ਸਰਦਾਰ ਅਤੇ ਸਿੱਖੀ ਦੀ ਭਾਵਨਾ ਵਾਲੇ ਸੱਜਣ ਸਨ। ਮੇਰੇ ਦਿਲ ਉਪਰ ਇਨ੍ਹਾਂ ਦੇ ਕੰਮ ਕਰਨ ਦੇ ਤਰੀਕੇ ਦਾ ਬੜਾ ਅਸਰ ਸੀ। ਇਹ ਸੱਜਣ ਕਦੇ ਵੀ ਆਪਣੀ ਹਉਮੈ ਨੂੰ ਅੱਗੇ ਨਹੀਂ ਸੀ ਲਿਆਉਂਦੇ। ਜਦੋਂ ਵੀ ਕਦੇ ਵਿਚਾਰ ਕਰਨੀ ਹੁੰਦੀ ਜਾਂ ਬਹਿਸ ਕਰਨੀ ਹੁੰਦੀ ਤਾਂ ਇਨ੍ਹਾਂ ਦੇ ਅੱਗੇ ਹਮੇਸ਼ਾਂ ਸਿੱਖੀ ਭਾਵਨਾ ਹੀ ਰਹਿੰਦੀ ਸੀ ਕਿ ਇਹ ਗੱਲ ਗੁਰਮਤਿ ਦੇ ਮੁਤਾਬਕ ਹੈ ਇਸ ਨਾਲ ਸਿੱਖਾਂ ਨੂੰ ਕੋਈ ਫਾਇਦਾ ਹੁੰਦਾ ਹੈ ਜਾਂ ਨਹੀਂ। ਇਸ Point of view ਤੋਂ ਸਾਰੀ ਗੱਲ ਦੇਖਦੇ ਸਨ। ਮੈਨੂੰ ਮਗਰੋਂ ਆ ਕੇ ਦਿੱਲੀ ਵਿੱਚ ਵੀ ਗੁਰਦੁਆਰਾ ਕਮੇਟੀਆਂ ਵਿੱਚ ਵੀ ਕੰਮ ਕਰਨ ਦਾ ਮੌਕਾ ਮਿਲਿਆ ਹੈ। ਮੈਂ ਦਿੱਲੀ ਗੁਰਦੁਆਰਾ ਕਮੇਟੀ ਦਾ elected ਮੈਂਬਰ ਵੀ ਰਿਹਾ ਹਾਂ। ਪਰ ਜੋ ਪ੍ਰਭਾਵ ਮੇਰੇ ਤੇ ਉਪਰੋਕਤ ਸੱਜਣਾਂ ਦਾ ਪਿਆ ਹੈ, ਸਿੱਖੀ ਦੀ ਅਸਲ ਸੇਵਾ ਕਰਨ ਦਾ ਉਹ ਹੋਰ ਕਿਧਰੇ ਨਹੀਂ ਦੇਖਿਆ।

*ਪ੍ਰਸ਼ਨ : ਉਨ੍ਹਾਂ ਦੇ ਜੀਵਨ ਦੀ ਕੋਈ ਐਸੀ ਗੱਲ ਦਸੋ ਜਿਸ ਵਿੱਚ ਤੁਸੀਂ ਵੀ ਸ਼ਾਮਲ ਹੋਵੋ।*

*ਉੱਤਰ:* ਸਰਦਾਰ ਤਿਰਲੋਚਨ ਸਿੰਘ ਜੀ ਦੇ ਬਾਬਤ ਤਾਂ ਮੈ ਇਹ ਕਹਾਂਗਾ ਕਿ ਜਿਸ ਸੰਸਥਾ ਦੀ ਮੀਟਿੰਗ ਵਿੱਚ ਉਹ ਬੈਠਦੇ ਸਨ ਉਥੇ ਨਾ ਤਾਂ ਉਹ ਆਪਣੇ ਕਿਸੇ ਰਿਸ਼ਤੇਦਾਰ ਦਾ ਲਿਹਾਜ਼ ਕਰਦੇ ਸਨ, ਨਾ ਹੀ ਕਿਸੇ ਮਿੱਤਰ ਦਾ ਜਾਂ ਨਾ ਕਿਸੇ ਵਿਰੋਧੀ ਨਾਲ ਈਰਖਾ ਕਰਦੇ ਸਨ। ਉਨ੍ਹਾਂ ਦੇ ਦਿਲ ਵਿੱਚ ਤਾਂ ਸਿਰਫ਼ ਇਹੀ ਹੁੰਦਾ ਸੀ ਕਿ ਇਸ ਗੱਲ ਨਾਲ ਇਸ ਸੰਸਥਾ ਜਾਂ ਸਿੱਖ ਧਰਮ ਨੂੰ ਕੀ ਫਾਇਦਾ ਹੋਵੇਗਾ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਉਨ੍ਹਾਂ ਦੇ ਘਰ ਉਨ੍ਹਾਂ ਦਾ ਇਕ ਨਿੰਜੀ ਮੁਨਸ਼ੀ ਹੁੰਦਾ ਸੀ। ਉਹ ਉਨ੍ਹਾਂ ਦੀ ਬੜੀ ਸੇਵਾ ਕਰਦਾ ਸੀ। ਉਹ ਆਪ ਉਸ ਉਪਰ ਬੜੇ ਖੁਸ਼ ਸਨ ਕਿਉਂਕਿ ਇਨ੍ਹਾਂ ਦੀ ਸੁਪਤਨੀ ਦੀ ਮੌਤ ਹੋ ਚੁੱਕੀ

ਸੀ। ਇਸ ਲਈ ਰੋਟੀ ਪਾਣੀ ਦੀ, ਕੱਪੜੇ ਪ੍ਰੈਸ ਕਰਨ ਦੀ ਅਤੇ ਧੋਣ ਦੀ ਇਹ ਨਿੱਜੀ ਨੌਕਰ ਹੀ ਸੇਵਾ ਕਰਦਾ ਸੀ। ਉਸੇ ਨੇ ਕੋਈ ਅਰਜ਼ੀ ਦਿੱਤੀ ਕਿ ਮੈਨੂੰ ਇਹ ਚੀਜ਼ ਮਿਲਣੀ ਚਾਹੀਦੀ ਹੈ ਤੇ ਇਸ ਥਾਂ ਤੋਂ ਮੈਨੂੰ ਇੰਨਾ ਫਾਇਦਾ ਹੋਣਾ ਚਾਹੀਦਾ ਹੈ। ਅਸੀਂ ਸੋਚਿਆ ਕਿ ਇਸ ਦਾ ਫ਼ੈਸਲਾ ਇਸ ਦੇ ਹੱਕ ਵਿੱਚ ਹੀ ਹੋਵੇਗਾ। ਪਰ ਜਦ ਸਰਦਾਰ ਤਿਰਲੋਚਨ ਸਿੰਘ ਨੇ ਕਮੇਟੀ ਵਿੱਚ ਜਾ ਕੇ ਫ਼ੈਸਲਾ ਕੀਤਾ ਕਿ ਇਸ ਸੰਸਥਾ ਨੂੰ ਇਹ ਨਹੀਂ ਚਾਹੀਦਾ। ਇਸ ਕਰਕੇ ਉਸਦੀ ਅਰਜ਼ੀ ਰੱਦ ਕਰ ਦਿਤੀ। ਪਰ ਫ਼ੈਸਲੇ ਪਿਛੋਂ ਘਰ ਜਾ ਕੇ ਉਨ੍ਹਾਂ ਨੇ ਆਪਣੇ ਨਿੱਜੀ ਖਾਤੇ ਵਿਚੋਂ ਉਸ ਨੌਕਰ ਦੇ ਰਿਸ਼ਤੇਦਾਰ ਨੇ ਜਿੰਨੀ ਮੰਗ ਕੀਤੀ ਸੀ ਉਹ ਪੂਰੀ ਕਰ ਦਿੱਤੀ। ਸਾਡੇ ਮਨਾਂ ਉਪਰ ਇਸ ਗੱਲ ਦਾ ਬੜਾ ਪ੍ਰਭਾਵ ਪੈਂਦਾ ਸੀ।

ਸਰਦਾਰ ਸੁੰਦਰ ਸਿੰਘ ਮਜੀਠੀਏ ਨੂੰ ਮੈਂ ਅਸਲ ਮਹਿਨਿਆਂ ਵਿੱਚ ਸਿੱਖਾਂ ਦੇ ਲੀਡਰ ਕਹਾਂਗਾ। ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਅਸੀਂ minority community ਹਾਂ। ਅਸੀਂ ਛੋਟੀ ਜਿਹੀ ਕਮਿਊਨਿਟੀ ਹਾਂ। ਅਸੀਂ ਇਸ ਯੁੱਗ ਵਿੱਚ ਕਿਸੇ Establised Government ਨਾਲ ਟਾਕਰਾ ਨਹੀਂ ਕਰ ਸਕਦੇ, ਇਸ ਲਈ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸਰਕਾਰ ਨਾਲ ਮਿਲਵਰਤਣ ਕਰਕੇ ਹੀ ਸਿੱਖਾਂ ਦਾ ਭਲਾ ਕੀਤਾ ਜਾਵੇ। ਇਸ ਕਰਕੇ ਉਨ੍ਹਾਂ ਦੇ extremist ਲੀਡਰਾਂ ਨਾਲ ਮੱਤਭੇਦ ਹੋ ਜਾਣੇ ਕੁਦਰਤੀ ਸਨ। ਮੈਂ ਉਨ੍ਹਾਂ ਵਿੱਚ ਇੱਕ ਗੱਲ ਦੇਖੀ ਹੈ ਕਿ ਉਹ ਆਪਣੇ ਮੁਖਾਲਿਫ਼ ਨਾਲ ਵੀ ਕਦੇ ਵੀ ਈਰਖਾ ਨਹੀਂ ਕਰਦੇ ਸਨ। ਉਨ੍ਹਾਂ ਨੇ ਚੋਣਾਂ ਵੀ ਲੜੀਆਂ ਨੇ। ਪਰ ਕੀ ਮਜ਼ਾਲ ਕਿ ਕਿਸੇ ਦੇ ਬਾਰੇ ਬੁਰਾ ਲਫਜ਼ ਵਰਤਣ। ਮੈਂ ਉਨ੍ਹਾਂ ਦੇ ਮਜੀਠਾ ਹਾਊਸ ਦੇ ਦਫ਼ਤਰ ਵਿੱਚ ਜਾਂਦਾ ਰਹਿੰਦਾ ਸਾਂ। ਪਰ ਕਈ ਵਾਰੀ ਸਗੋਂ, ਅਸੀਂ ਕਿਉਂਕਿ ਨੌਜਵਾਨ ਸਾਂ, ਅਸੀਂ ਸੋਚਦੇ ਸਾਂ ਕਿ ਇਨ੍ਹਾਂ ਦੇ ਮੁਖਾਲਫ਼ਤਾਂ ਦੀਆਂ ਗਲਤੀਆਂ ਕੱਢੀਏ ਤੇ ਪਛਾੜੀਏ ਤੇ ਆਪ ਅੱਗੇ ਲੰਘ ਜਾਈਏ, ਇਸ ਤਰ੍ਹਾਂ ਅਸੀਂ ਉਨ੍ਹਾਂ ਦੇ ਮੁਖਲਾਫ਼ਾਂ ਬਾਰੇ ਬੜਾ ਕੁਝ ਕਹਿਣਾ ਪਰ ਮਜੀਠੀਆ ਸਾਹਿਬ ਨੇ ਸਾਡੀਆਂ ਗੱਲਾਂ ਦਾ ਗੁੱਸਾ ਕਰਨਾ 'ਤੇ ਕਹਿਣਾ ਕਿ ਤੁਸੀਂ ਉਨ੍ਹਾਂ ਨੂੰ ਕਿਉਂ ਕੁਝ ਕਹਿੰਦੇ ਹੋ। ਮੈਨੂੰ ਕਹੋ ਜੋ ਕੁਝ ਕਹਿਣਾ ਹੈ। ਇਨ੍ਹਾਂ ਫਰਕ ਸੀ ਅੱਜ ਕੱਲ੍ਹ ਦੇ ਵਕਤ ਅਤੇ ਉਸ ਵਕਤ ਦਾ। ਮੈਂ ਇਹ ਸੋਚ ਕੇ ਹੈਰਾਨ ਹੁੰਦਾ ਹਾਂ। ਸਰਦਾਰ ਤਿਰਲੋਚਨ ਸਿੰਘ ਚੀਫ ਖ਼ਾਲਸਾ ਦੀਵਾਨ ਦੇ ਦਿਮਾਗ ਗਿਣੇ ਜਾਂਦੇ ਸਨ। ਬੜੇ ਸਿਆਣੇ ਸਨ। ਪਰ ਸਾਡੇ ਤੇ ਉਨ੍ਹਾਂ ਦਾ ਜੋ ਸਭ ਤੋ ਵਧ ਅਸਰ ਸੀ। ਉਹ ਸੀ ਉਨ੍ਹਾਂ ਦੇ ਕਰੈਕਟਰ ਦਾ। ਸਿੱਖੀ ਭਾਵਨਾ ਵਾਲੇ ਕਰੈਕਟਰ ਦਾ।

*ਪ੍ਰਸ਼ਨ : ਤੁਸੀਂ ਭਾਈ ਸਾਹਿਬ ਭਾਈ ਵੀਰ ਸਿੰਘ ਅਤੇ ਡਾਕਟਰ ਬਲਵੀਰ ਸਿੰਘ ਦੇ ਨਾਲ ਕਾਫੀ ਚਿਰ ਰਹੇ ਹੋ, ਉਨ੍ਹਾਂ ਦੇ ਜੀਵਨ ਦੀ ਕੋਈ ਵਿਸ਼ੇਸ਼ ਗੱਲ ਜਾਂ ਕੋਈ ਉਨ੍ਹਾਂ ਦੇ ਨਾਲ ਸਬੰਧਿਤ ਲੋਕ ਚਰਚਾ ਦੀ ਕੋਈ ਗੱਲ ਦੱਸੋ।*

*ਉੱਤਰ:* ਭਾਈ ਵੀਰ ਸਿੰਘ ਬਾਰੇ ਮੈਂ ਹੁਣੇ ਹੀ ਜਿਕਰ ਕਰ ਆਇਆ ਹਾਂ। ਥੋੜ੍ਹੀ ਜਿਹੀ ਤਫਸ਼ੀਲ ਵਿੱਚ ਵੀ। ਅਸੀਂ ਤਾਂ ਉਸ ਸਮੇਂ ਬੱਚੇ ਸਾਂ। ਗਿਆਰਾਂ ਬਾਰ੍ਹਾਂ ਸਾਲ ਦੀ ਉਮਰ ਤੋਂ ਉਨ੍ਹਾਂ ਕੋਲ ਰਹੇ। ਜਿਸ ਤਰ੍ਹਾਂ ਪਿਤਾ ਦਾ ਅਸਰ ਸਾਡੇ 'ਤੇ ਹੋਇਆ। ਬਿਲਕੁਲ ਉਸੇ ਤਰ੍ਹਾਂ ਹੀ ਭਾਈ ਸਾਹਿਬ ਦਾ ਅਸਰ ਸਾਡੇ 'ਤੇ ਹੋਇਆ। ਭਾਈ ਸਾਹਿਬ ਦੀ ਸਭ ਤੋਂ ਵੱਡੀ ਜਿਹੜੀ ਵਿਚਾਰਧਾਰਾ ਮੈਂ ਦੇਖੀ ਹੈ ਅਤੇ ਜਿਸ ਦਾ ਅਸਰ ਸਭ ਤੋਂ ਵਧ ਸਾਡੇ 'ਤੇ ਪਿਆ ਹੈ, ਉਹ ਇਹ ਸੀ ਕਿ ਵਿਦਵਾਨ ਤਾਂ ਬੜੇ ਬੜੇ ਹਨ ਕਿਤਾਬਾਂ ਵੱਡਿਆਂ ਵੱਡਿਆਂ ਨੇ ਲਿਖੀਆਂ ਹਨ। ਲਿਖਾਰੀ ਵੀ, ਸਾਹਿਤਕਾਰ ਵੀ ਅਤੇ ਕਵੀ ਵੀ ਬੜੇ ਵੱਡੇ ਵੱਡੇ ਹੋਣਗੇ, ਪਰ ਭਾਈ ਸਾਹਿਬ ਦੀ ਜੋ ਲਿਖਤ ਸੀ, ਉਹੋ ਰਹਿਣੀ ਬਹਿਣੀ ਸੀ। ਜੋ ਸੁਭਾ ਸੀ, ਉਹਦੇ

ਵਿੱਚ ਕੋਈ ਅੰਤਰ ਨਹੀਂ ਸੀ। ਮੈਂ ਭਾਈ ਸਾਹਿਬ ਬਾਰੇ ਪੁਸਤਕਾਂ ਵੀ ਲਿਖੀਆਂ। ਸੰਨ 1936 ਵਿੱਚ ਭਾਈ ਸਾਹਿਬ ਬਾਰੇ ਪਹਿਲੀ ਪੁਸਤਕ ਭਾਈ ਵੀਰ ਸਿੰਘ ਅਤੇ ਉਨ੍ਹਾਂ ਦੀ ਰਚਨਾ ਮੇਰੀ ਹੀ ਲਿਖੀ ਹੋਈ ਹੈ। ਉਹ ਵੀ ਤਦ ਮੈਂ ਲਿਖੀ ਸੀ ਕਿ ਭਾਈ ਸਾਹਿਬ ਇਸ ਗੱਲ ਦੀ ਕਿਸੇ ਨੂੰ ਇਜ਼ਾਜਤ ਨਹੀਂ ਸਨ ਦਿੰਦੇ ਕਿ ਕੋਈ ਚੀਜ਼ ਉਨ੍ਹਾਂ ਬਾਰੇ ਛਪਵਾਈ ਜਾਵੇ ਜਾਂ ਕਿਸੇ ਹੋਰ ਤਰ੍ਹਾਂ ਉਨ੍ਹਾਂ ਦਾ ਪ੍ਰਚਾਰ ਕੀਤਾ ਜਾਵੇ। ਤਸਵੀਰ ਖਿਚਣੀ ਤਾਂ ਉਨ੍ਹਾਂ ਦੀ ਮੁਸ਼ਕਿਲ ਹੁੰਦੀ ਸੀ ਕਿ ਉਹ ਕੋਈ exposure ਦਿੰਦੇ ਹੀ ਨਹੀਂ ਸਨ। ਉਹ ਕਿਹਾ ਕਰਦੇ ਸਨ ਕਿ ਪਿਛੇ ਰਹਿ ਕੇ ਜੋ ਕੰਮ ਹੋ ਸਕਦਾ ਹੈ,ਉਹ prominance ਪ੍ਰਾਪਤ ਕਰਕੇ ਜਾਂ ਪਬਲਿਕ ਦੀਆਂ ਅੱਖਾਂ ਸਾਹਮਣੇ ਨਹੀਂ ਹੋ ਸਕਦਾ ਹੈ। ਜੇ ਕਿਸੇ ਨੇ ਸੌਲਿਡ ਕੰਮ ਕਰਨਾ ਹੈ ਤਾਂ ਉਹ ਆਪਣਾ ਕੰਮ ਛੱਡ ਕੇ ਤੇ ਗੁਰੂ ਦੇ ਚਰਨਾਂ ਵਿੱਚ ਲੱਗ ਕੇ ਤਾਂ ਹੀ ਕੰਮ ਕਰ ਸਕਦਾ ਹੈ। ਦੂਸਰੀ ਗੱਲ ਜਿਹੜੀ ਮੈਂ ਉਨ੍ਹਾਂ ਵਿੱਚ ਦੇਖੀ ਉਹ ਦੁਨੀਆਂ ਦਾਰ ਵੀ ਮਰਯਾਦਾ ਪ੍ਰਸ਼ੋਤਮ ਸਨ। ਸੰਤ ਸਨ, ਗੁਰਮੁੱਖ ਸਨ। ਜੇ ਕੋਈ ਬੱਚਾ ਆਇਐ, ਜੇ ਕੋਈ ਧੀ ਆਏ ਜਾਂ ਜੇ ਕੋਈ ਜੁਆਈ ਵੀ ਆਇਐ, ਉਹ ਉਸੇ ਤਰ੍ਹਾਂ ਹੀ ਉਨ੍ਹਾਂ ਨਾਲ ਵਰਤਾਉ ਕਰਦੇ ਸਨ ਜਿਸ ਤਰ੍ਹਾਂ ਕਿ ਇਕ ਵੱਡਾ ਆਦਮੀ ਆਪਣੇ ਜੁਆਈ ਜਾਂ ਧੀ ਨਾਲ ਕਰਦਾ ਹੈ। ਉਹ ਆਪਣੀਆਂ ਰਿਸ਼ਤਦਾਰੀਆਂ ਵੀ ਪੂਰੀਆਂ ਨਿਭਾਉਂਦੇ ਸਨ। ਭੈਣ ਨੂੰ ਭੈਣ ਦੀ ਥਾਂ, ਮਾਂ ਨੂੰ ਮਾਂ ਨੂੰ ਦੀ ਥਾਂ, ਲੜਕੀ ਨੂੰ ਲੜਕੀ ਦੀ ਥਾਂ ਰੱਖਣਾ। ਫਿਰ ਇਕ ਗੱਲ ਜੋ ਉਨ੍ਹਾਂ ਵਿੱਚ ਸੀ ਉਹ ਇਹ ਸੀ ਕਿ ਜੋ ਵੀ ਉਨ੍ਹਾਂ ਦੇ ਦਾਇਰੇ ਵਿੱਚ ਉਨ੍ਹਾਂ ਨੇੜੇ ਆਇਐ। ਉਸ ਦਾ ਜਿੰਨਾ ਵੀ ਭਲਾ ਹੁੰਦਾ ਸੀ, ਭਾਈ ਸਾਹਿਬ ਕਰਦੇ ਉਸ ਤੋਂ ਦੂਣਾ ਭਲਾ ਕਰਦੇ ਸਨ। ਉਹ ਸਮਝਦੇ ਸਨ ਕਿ ਜੋ ਮੇਰੇ ਨੇੜੇ ਆਏ, ਉਸ ਦੀ ਭਲਾਈ ਕਰਨਾ ਉਨ੍ਹਾਂ ਦੀ ਜ਼ਿੰਮੇਵਾਰੀ ਹੋ ਗਈ ਹੈ। ਉਨ੍ਹਾਂ ਦੇ ਦੁਨਿਆਵੀਂ ਕੰਮਾਂ ਦੀ ਭਲਾਈ ਵਿੱਚ ਦਿਲਚਸਪੀ ਲੈਣਾ, ਉਨ੍ਹਾਂ ਦਾ ਆਤਮਕ ਜੀਵਨ ਵਿੱਚ ਦਿਲਚਸਪੀ ਲੈਣਾ, ਭਾਈ ਸਾਹਿਬ ਦਾ ਕੰਮ ਸੀ। ਮੈਨੂੰ ਚੰਗੀ ਤਰ੍ਹਾਂ ਯਾਦ ਸੀ ਕਿ ਮੈਂ ਖ਼ਾਲਸਾ ਕਾਲਜ ਵਿੱਚ ਪੜ੍ਹਦਾ ਸਾਂ। ਪੜ੍ਹਾਈ ਦੇ ਫੌਰਨ ਬਾਅਦ ਮੈਨੂੰ ਨੌਕਰੀ ਮਿਲ ਗਈ। ਮੈਂ ਉਸ ਸਮੇਂ 23 ਕੁ ਸਾਲਾਂ ਦਾ ਸਾਂ ਤੇ ਉਨ੍ਹਾਂ ਨੇ ਮੈਨੂੰ ਇਹੀ ਸਿੱਖਿਆ ਦੇਣੀ ਕਿ ਕਾਲਜ ਵਿੱਚ ਕਿਸ ਤਰ੍ਹਾਂ ਰਹਿਣਾ ਹੈ, ਕਿਸ ਤਰ੍ਹਾਂ ਸਾਡਾ ਆਪਸ ਵਿੱਚ ਇਤਫਾਕ ਹੋਣਾ ਚਾਹੀਦਾ ਹੈ, ਕਿਸ ਤਰ੍ਹਾਂ ਸਾਡੀ ਆਪਸ ਵਿੱਚ ਗੱਲਬਾਤ ਹੋਣੀ ਚਾਹੀਦੀ ਹੈ। ਮੈਨੂੰ ਗੁਰਬਾਣੀ ਦਾ ਪਾਠ ਕਰਨ ਲਈ ਵੀ ਕਹਿੰਦੇ ਹੁੰਦੇ ਸਨ। ਮੈਨੂੰ ਇਹ ਪੁੱਛਣਾ ਕਿ ਤੂੰ ਕਿੰਨਾ ਚਿਰ ਸਵੇਰੇ ਪਾਠ ਕਰਦਾ ਹੈਂ। ਕਿਸ ਵਕਤ ਜਾਗਦਾ ਹੈਂ। ਹੋਇਆ ਕਿ ਜਿਹੜਾ ਆਦਮੀ ਵੀ ਉਨ੍ਹਾਂ ਦੇ ਨਜ਼ਦੀਕ ਆਇਐ, ਉਸ ਦੀ ਉਨ੍ਹਾਂ ਨੇ ਕੰਪਲੀਟਲੀ ਉਸ ਦੀਆਂ ਲੋੜਾਂ ਵੱਲ ਧਿਆਨ ਦੇਣਾ ਅਤੇ ਉਸ ਦੀ ਗਾਈਡੈਂਸ ਕੀਤੀ ਹੈ। ਜੇ ਕੋਈ ਕਦੇ ਕਿਸੇ ਨੂੰ ਖੰਘ-ਖਾਂਸੀ ਹੋਈ ਦੇਖਣਾ ਤਾਂ ਉਸ ਵੇਲੇ ਡਾਕਟਰ ਨੂੰ ਦਿਖਾਉਣਾ। ਉਸ ਸਮੇਂ ਮੱਛੀ ਦਾ ਤੇਲ ਬੜਾ ਮਸ਼ਹੂਰ ਸੀ। ਭਾਈ ਸਾਹਿਬ ਨੇ ਮੱਛੀ ਦਾ ਤੇਲ ਦੀਆਂ ਸ਼ੀਸੀਆਂ ਘਰ ਰੱਖੀਆਂ ਹੋਈਆਂ ਸਨ। ਜੋ ਵੀ ਕੋਈ ਯਾਤਰੀ ਜਾਂ ਬਾਹਰੋਂ ਕੋਈ ਘਰ ਆਇਆ ਹੋਣਾ ਤਾਂ ਝੱਟ ਡਾਕਟਰਾਂ ਨੂੰ ਪੁੱਛਣਾ ਕਿ ਇਹ ਕਮਜ਼ੋਰ ਕਿਉਂ ਹੈ। ਇਸ ਨੂੰ ਕਿਹੜੀ ਦਵਾ ਦਿੱਤੀ ਜਾਵੇ। ਡਾਕਟਰ ਨੂੰ ਪੁੱਛ ਕੇ ਆਪਣੇ ਕੋਲੋਂ ਹੀ ਦੇਣਾ। ਇਸ ਤਰ੍ਹਾਂ ਉਨ੍ਹਾਂ ਵਿੱਚ ਇਨ੍ਹਾਂ interest, physicial as well as mental ਤੇ spititual ਵਿੱਚ ਵਾਧਾ ਉਨ੍ਹਾਂ ਵਿੱਚ ਵੇਖਣਾ, ਸਾਡੇ ਲਈ ਤਾਂ ਇਹ ਇਕ ਕਿਸਮ ਦੀ ਹੈਰਾਨਗੀ ਸੀ ਕਿ ਇਹ ਕਿੰਨੇ ਪਰਉਪਕਾਰੀ ਜੀਵ ਹਨ।

*ਪ੍ਰਸ਼ਨ : ਡਾਕਟਰ ਬਲਬੀਰ ਸਿੰਘ ਹੁਰਾਂ ਬਾਰੇ ਵੀ ਕੁਝ ਦੱਸੋ।*

*ਉੱਤਰ:* ਅਜੇ ਅਸੀਂ ਪ੍ਰੈਸ ਦੇ ਉਪਰਲੇ ਮਕਾਨ ਵਿੱਚ ਹੀ ਰਹਿੰਦੇ ਸਾਂ ਤਾਂ ਡਾਕਟਰ ਬਲਬੀਰ ਸਿੰਘ ਬੀ.ਐਸ.ਸੀ. ਕਮਿਸਟਰੀ ਦਾ ਸਟੂਡੈਂਟ ਸੀ, ਖ਼ਾਲਸਾ ਕਾਲਜ ਵਿਚ। ਡਾਕਟਰ ਬਲਬੀਰ ਸਿੰਘ ਦੇ ਨਾਲ ਹੀ ਭਾਈ ਸਾਹਿਬ ਦਾ ਇਕ ਭਾਈਵਾਲ ਸੀ ਜਿਸ ਨਾਂ ਤੇ ਵਜੀਰ ਹਿੰਦ ਪ੍ਰੈਸ ਪਿਆ। ਸਰਦਾਰ ਵਜੀਰ ਸਿੰਘ ਸਰਦਾਰ ਤਿਰਲੋਚਨ ਸਿੰਘ ਦਾ ਪਿਤਾ ਜਿਹੜਾ ਕਿ ਪਿੱਛੋਂ ਆ ਕੇ ਪੰਜਾਬ ਦੀ ਪਬਲਿਕ ਇੰਸਟਰਕਸ਼ਨ ਦਾ ਡਾਇਰੈਕਟਰ ਹੋਇਆ। ਇਹ ਦੋਵੇਂ ਇੱਕ ਹੀ ਉਮਰ ਦੇ ਸਨ। ਬਲਬੀਰ ਸਿੰਘ ਉਨ੍ਹਾਂ ਦਾ ਸਕਾ ਭਾਈ ਤੇ ਤਿਰਲੋਚਨ ਸਿੰਘ ਉਨ੍ਹਾਂ ਦੇ ਭਾਈਵਾਲ ਦਾ ਲੜਕਾ। ਲੇਕਿਨ ਕਮਾਲ ਸੀ ਭਾਈ ਸਾਹਿਬ ਦੀ ਕਿ ਜਿਸ ਦਿਨ ਤਿਰਲੋਚਨ ਸਿੰਘ ਦੇ ਪਿਤਾ ਜੀ ਗੁਜਰੇ ਤਾਂ ਉਦੋਂ ਤੋਂ ਹੀ ਉਨ੍ਹਾਂ ਨੇ ਸਾਰਾ ਹਿਸਾਬ ਲਾ ਕੇ ਰੱਖਿਆ ਕਿ ਜਿਨ੍ਹਾਂ ਚਿਰ ਇਹ ਤਿਰਲੋਚਨ ਸਿੰਘ ਵੱਡਾ ਨਹੀਂ ਹੋ ਜਾਂਦਾ, ਉਨ੍ਹਾਂ ਚਿਰ ਮੈਂ ਸਾਰਾ ਹਿਸਾਬ ਕਿਤਾਬ ਰੱਖਣਾ। ਅੱਜ ਕੱਲ੍ਹ ਕਿਹੜੀਆਂ ਭਾਈਵਾਲੀਆਂ ਨਿਭਦੀਆਂ ਨੇ। ਪਰ ਇਕੋ ਭਾਈਵਾਲੀ ਮੈਂ ਸਹੀ ਸਲਾਮਤ ਨਿਭਦੀ ਦੇਖੀ ਹੈ। ਸਿਰਫ਼ ਭਾਈ ਸਾਹਿਬ ਵਾਲੀ ਅਤੇ ਵਜ਼ੀਰ ਸਿੰਘ ਦੀ। ਉਨ੍ਹਾਂ ਦੀ ਮੌਤ ਤੋਂ ਬਾਅਦ ਇਸ ਬੱਚੇ ਨੂੰ ਆਪਣੇ ਭਰਾ ਨਾਲੋਂ ਵੀ ਚੰਗੀ ਤਰ੍ਹਾਂ ਪਾਲਿਆ। ਇਕ ਗੱਲ ਸੁਣ ਕੇ ਹੈਰਾਨ ਹੋਵੋਗੇ। ਜਦੋਂ ਦੋਹਾਂ ਨੇ ਬਲਬੀਰ ਸਿੰਘ ਤੇ ਤਿਰਲੋਚਨ ਸਿੰਘ ਨੇ ਬੀ. ਐਸ. ਸੀ. ਪਾਸ ਕੀਤੀ ਤਾਂ ਇਨ੍ਹਾਂ ਦੋਹਾਂ ਨੇ ਭਾਈ ਸਾਹਿਬ ਕੋਲੋਂ ਮੰਗ ਕੀਤੀ ਕਿ ਸਾਨੂੰ ਵਲਾਇਤ ਭੇਜਣਾ। ਭਾਈ ਸਾਹਿਬ ਨੇ ਬਲਬੀਰ ਸਿੰਘ ਨੂੰ ਤਾਂ ਪਹਿਲਾਂ ਨਾ ਭੇਜਿਆ ਲੇਕਿਨ ਤਿਰਲੋਚਨ ਸਿੰਘ ਨੂੰ ਪਹਿਲਾਂ ਭੇਜ ਦਿੱਤਾ। ਫਿਰ ਕਿਸੇ ਨੇ ਭਾਈ ਸਾਹਿਬ ਨੂੰ ਪੁੱਛਿਆ, ਮੈਂ ਉਸ ਸਮੇਂ ਭਾਈ ਸਾਹਿਬ ਦੇ ਕੋਲ ਹੀ ਸਾਂ ਕਿ ਭਰਾ ਤਾਂ ਨਹੀਂ ਗਿਆ ਤੇ ਤੁਸਾਂ ਤਿਰਲੋਚਨ ਸਿੰਘ ਦੇ ਦਿਲ ਵਿੱਚ ਇਹ ਜ਼ਿਆਦਾ ਖਿਆਲ ਆਉਣਾ ਸੀ ਕਿ ਭਰਾ ਨੂੰ ਭੇਜ ਦਿੱਤਾ ਪਰ ਆਪਣੇ ਭਾਈਵਾਲ ਦੇ ਲੜਕੇ ਨੂੰ ਨਹੀਂ ਭੇਜਿਆ। ਸਿਰਫ਼ ਇਸ ਕਰਕੇ ਮੈਂ ਇਨ੍ਹਾਂ ਦਾ ਭਰਾ ਨਹੀਂ ਸਾਂ। ਤਿਰਲੋਚਨ ਸਿੰਘ ਦੇ ਵਾਪਸ ਆਉਣ ਤੇ ਭਾਈ ਸਾਹਿਬ ਆਪ ਸਰ ਸੁੰਦਰ ਸਿੰਘ ਮਜੀਠੀਏ ਦੀ ਕੋਠੀ ਲੈ ਕੇ ਗਏ ਅਤੇ ਪਬਲਿਕ ਇੰਸਟਰਕਸ਼ਨ ਦੇ ਮਹਿਕਮੇ ਵਿੱਚ ਉਨ੍ਹਾਂ ਨੂੰ ਅਫ਼ਸਰ ਲੁਆਇਆ। ਫਿਰ ਬਾਅਦ ਵਿੱਚ ਬਲਬੀਰ ਸਿੰਘ ਨੂੰ ਵਲਾਇਤ ਭੇਜਣ ਦੀ ਇਜਾਜ਼ਤ ਦਿਤੀ। ਇਹ ਸੀ ਭਾਈ ਸਾਹਿਬ ਦੀ ਜ਼ਿੰਦਗੀ ਦੀ ਪਰੈਕਟੀਕਲ ਰਹਿਣੀ ਬਹਿਣੀ।

ਡਾਕਟਰ ਬਲਬੀਰ ਸਿੰਘ ਉਸ ਸਮੇਂ ਬੱਚੇ ਸਨ। ਜਦੋਂ ਮੈਂ ਉਨ੍ਹਾਂ ਦੇ ਮਕਾਨ ਵਿੱਚ ਆਪਣੇ ਮਾਤਾ ਪਿਤਾ ਨਾਲ ਰਹਿੰਦਾ ਸੀ। ਜਦੋਂ ਉਹ ਵਲਾਇਤ ਤੋਂ ਪੀ ਐਚ ਡੀ ਕਰਕੇ ਆਏ ਨੇ ਉਦੋਂ ਵੀ ਸਾਰਾ ਮੇਲ ਜੋਲ ਰਿਹਾ। ਭਾਈ ਸਾਹਿਬ ਨੇ ਬਲਬੀਰ ਸਿੰਘ ਨੂੰ ਇਕ ਪਿਤਾ ਦੀ ਤਰ੍ਹਾਂ ਪਾਲਿਆ ਸੀ। ਇਸੇ ਕਰਕੇ ਹੀ ਬਲਬੀਰ ਸਿੰਘ ਦਾ ਸਿੱਖੀ ਕਰੈਕਟਰ ਬਣਿਆ। ਪਿੱਛੋਂ ਉਨ੍ਹਾਂ ਨੇ ਵਿਦਵਤਾ ਭਰੀਆਂ ਕਿਤਾਬਾਂ ਲਿਖੀਆਂ। ਮੈਂ ਡਾਕਟਰ ਸਾਹਿਬ ਬਲਬੀਰ ਸਿੰਘ ਨੂੰ ਬੜਾ ਤਕੜਾ ਵਿਦਵਾਨ ਸਮਝਦਾ ਹਾਂ। ਉਸਦਾ ਜੀਵਨ, ਭਾਈ ਸਾਹਿਬ ਦਾ ਇਕ ਕਾਮਯਾਬ ਤਜ਼ਰਬਾ ਸੀ। ਡਾਕਟਰ ਬਲਬੀਰ ਸਿੰਘ ਅਜੇ ਬੱਚੇ ਹੀ ਸਨ ਜਦੋਂ ਉਹ ਵਲਾਇਤੋਂ ਪੜ੍ਹਕੇ ਆਏ ਸਨ। ਭਾਈ ਸਾਹਿਬ ਦੇ ਕਰਕੇ ਬਲਬੀਰ ਸਿੰਘ ਨੂੰ ਆਉਣ ਸਾਰ ਖ਼ਾਲਸਾ ਕਾਲਜ ਵਿੱਚ ਵੀ ਜਗਾਹ ਦਿੱਤੀ ਗਈ। ਜਦੋਂ ਉਹ ਕਾਲਜ ਵਿੱਚ ਲੈਕਚਰਾਰ ਲੱਗ ਗਏ ਤਾਂ ਉਨ੍ਹੀ ਦਿਨੀਂ ਹੜਤਾਲਾਂ ਹੋ ਰਹੀਆਂ ਸਨ। ਸਟਾਫ਼ ਵਿੱਚ ਪਾਰਟੀਬਾਜ਼ੀ ਆ ਗਈ ਸੀ। ਪ੍ਰਿੰਸੀਪਲ ਨਰਿੰਜਨ ਸਿੰਘ ਖ਼ਾਲਸਾ ਕਾਲਜ ਨੂੰ ਛੱਡ ਚੁੱਕੇ ਸਨ। ਉਹ ਲਾਹੌਰ ਚਲੇ

ਗਏ ਸਨ। ਡਾਕਟਰ ਬਲਬੀਰ ਸਿੰਘ ਜਿਥੋਂ ਤੱਕ ਮੈਨੂੰ ਯਾਦ ਹੈ ਮਸਾਂ ਦੋ ਕੂ ਦਿਨ ਤੱਕ ਉਥੇ ਕੰਮ ਕਰ ਸਕੇ। ਫਿਰ ਇਸ ਤੋਂ ਪਿਛੋਂ ਉਨ੍ਹਾਂ ਨੇ ਛੱਡ ਦਿੱਤਾ। ਫਿਰ ਉਨ੍ਹਾਂ ਨੂੰ ਪੰਜਾਬ ਐਂਡ ਸਿੰਧ ਬੈਂਕ ਵਿੱਚ ਜਗ੍ਹਾ ਮਿਲ ਗਈ। ਇਹ ਮੈਨਿਜਿੰਗ ਡਾਇਰੈਕਟਰ ਬਣ ਗਏ ਸਨ।

*ਪ੍ਰਸ਼ਨ : ਡਾਕਟਰ ਮੇਜਰ ਸਿੰਘ ਦਾ ਕੋਈ ਮੇਜਰ ਕੰਮ ਦਸੋ। ਉਹ ਆਪਣੀ ਜ਼ਿੰਦਗੀ ਵਿੱਚ ਕੀ ਵੱਡੇ ਵੱਡੇ ਕੰਮ ਕਰਦੇ ਰਹੇ ਸਨ।*

*ਉੱਤਰ:* ਉਨ੍ਹਾਂ ਨੇ ਗੁਰਮਤਿ ਅਤੇ ਗੁਰਬਾਣੀ ਦੀ ਬੜੀ ਤਕੜੀ ਸਟੱਡੀ ਕੀਤੀ। ਉਨ੍ਹਾਂ ਨੇ ਸੰਸਕ੍ਰਿਤ ਸਿੱਖਣ ਲਈ ਇਕ ਪੰਡਿਤ ਵੀ ਰੱਖਿਆ ਸੀ ਤਾਂ ਕਿ ਪੁਰਾਤਨ ਸੋਮਿਆਂ ਨੂੰ ਵੀ ਪੜ੍ਹਿਆ ਜਾ ਸਕੇ। ਫਿਰ ਉਨ੍ਹਾਂ ਨੇ ਸੰਗੀਤ ਦਾ ਵੀ ਅਧਿਐਨ ਕੀਤਾ। ਇਸ ਸਾਰੇ ਦਾ ਨਤੀਜਾ ਇਹੀ ਨਿਕਲਿਆ ਕਿ ਉਹ ਥੋੜ੍ਹੇ ਵਿਦਵਾਨ ਅਤੇ ਖੋਜੀ ਨਿਕਲੇ। ਪਿਛੋਂ ਆ ਕੇ ਉਨ੍ਹਾਂ ਨੇ ਜੋ ਪੁਸਤਕਾਂ ਲਿਖੀਆਂ, ਉਨ੍ਹਾਂ ਦੀ ਵਿਦਵਤਾ ਦਾ ਸਤਿਕਾਰ ਸਾਡੇ ਮਨ ਵਿੱਚ ਹੈ।

*ਪ੍ਰਸ਼ਨ : ਅੱਛਾ ਜਦੋਂ ਤੁਸੀਂ ਇਥੇ ਐਗਰੀਕਲਚਰ ਮਨਿਸਟਰੀ ਵਿੱਚ ਆਏ ਸੀ। ਉਸ ਸਮੇਂ ਜੋ ਲੀਡਰ ਆਗੂ ਤੁਹਾਡੇ ਸੰਪਰਕ ਵਿੱਚ ਆਏ, ਉਨ੍ਹਾਂ ਬਾਰੇ ਕੁਝ ਦੱਸੋ ਕਿਉਂਕਿ ਮੈਂ ਸਮਝਦਾ ਹਾਂ ਕਿ ਤੁਹਾਡਾ ਦਿੱਲੀ ਦਾ ਸਟੇਅ ਬਹੁਤ ਹੀ ਮਹੱਤਵਪੂਰਨ ਹੋਵੇਗਾ।*

*ਉੱਤਰ:* ਮੈਂ ਜਨਵਰੀ 1946 ਵਿੱਚ ਦਿੱਲੀ ਵਿੱਚ ਨਿਯੁਕਤ ਹੋਇਆ ਸੀ। ਮਨਿਸਟਰੀ ਆਫ਼ ਐਗਰੀਕਲਚਰ ਵਿੱਚ ਮੰਗੀ ਨਿਯੁਕਤੀ Assistant of lives stock and development adviser ਹੋਈ ਸੀ। ਉਨ੍ਹਾਂ ਦਿਨਾਂ ਵਿੱਚ ਸਰ ਜੋਗਿੰਦਰ ਸਿੰਘ ਐਕਜ਼ੈਕਟਿਵ ਕੌਂਸਲਰ ਸਨ ਅਤੇ ਇਸ ਮਹਿਕਮੇ ਦਾ ਇੰਚਾਰਜ ਸੀ। ਉਨ੍ਹਾਂ ਦਿਨਾਂ ਵਿੱਚ ਮਨਿਸਟਰ ਨਹੀਂ ਸੀ ਕਿਹਾ ਜਾਂਦਾ ਸਗੋਂ ਐਗਜ਼ੈਟਿਗਵ ਕੌਂਸਲਰ ਕਿਹਾ ਜਾਂਦਾ ਸੀ। ਸਰ ਦਾਤਾਰ ਸਿੰਘ Lives stock development ਦੇ ਐਡਵਾਈਜ਼ਰ ਸਨ। ਸੋ, ਮੈਨੂੰ ਆਉਂਦਿਆਂ ਹੀ, ਇਨ੍ਹਾਂ ਦੋ ਸਿੱਖ ਸੱਜਣਾਂ ਨਾਲ ਜਿਹੜੇ ਆਪਣੇ ਆਪਣੇ ਫੀਲਡ ਦੇ ਐਕਸਪਰਟ ਗਿਣੇ ਜਾਂਦੇ ਸਨ, ਨਾਲ ਕੰਟੈਕਟ ਹੋ ਗਿਆ। ਥੋੜ੍ਹੇ ਚਿਰ ਬਾਅਦ ਇੰਡੀਅਨ ਕੈਬਨਿਟ ਬਣ ਗਈ ਸੀ। ਅੰਗਰੇਜ਼ ਚਲੇ ਗਏ ਸਨ। ਜਿਹੜਾ ਸਾਡਾ ਐਗਰੀਕਲਚਰ ਦਾ ਮਨਿਸਟਰ ਸੀ ਉਹ ਸੀ ਡਾਕਟਰ ਰਾਜਿੰਦਰ ਪਰਸ਼ਾਦ।

*ਪ੍ਰਸ਼ਨ : ਸਰ ਦਾਤਾਰ ਸਿੰਘ ਦੇ ਕੁਝ ਮੁੱਢਲੇ ਜੀਵਨ ਬਾਰੇ ਦੱਸੋ।*

*ਉੱਤਰ:* ਸਰ ਦਾਤਾਰ ਸਿੰਘ ਪੰਜਾਬ ਦੇ ਕੁਝ ਵੱਡੇ ਜ਼ਿਮੀਦਾਰ ਪਰਿਵਾਰਾਂ ਵਿਚੋਂ ਗਿਣੇ ਜਾਂਦੇ ਸਨ। ਮਿੰਟਗੁਮਾਰੀ ਵਿੱਚ ਇਨ੍ਹਾਂ ਦੇ ਮੁਰਬੇ ਸਨ। ਚਾਰ ਰੇਲਵੇ ਸਟੇਸ਼ਨ ਇਨ੍ਹਾਂ ਦੀ ਜ਼ਮੀਨ ਵਿੱਚ ਪੈਂਦੇ ਸਨ। ਮਿੰਟਗੁਮਾਰੀ ਦੇ ਵਿੱਚ ਇੰਨੀ ਵੱਡੀ ਇਨ੍ਹਾਂ ਦੀ ਜ਼ਿਮੀਦਾਰੀ ਸੀ। ਗੌਰਮਿੰਟ ਨੇ ਵੀ ਇਸ ਕਰਕੇ ਸਾਹੀਵਾਲ ਨਸਲ ਦੀਆਂ ਗਾਵਾਂ ਪਾਲਣ 'ਤੇ ਰੱਖਿਆ ਹੋਇਆ ਸੀ। ਕਿਉਂਕਿ ਇਹ ਵਲਾਇਤ ਤੋਂ ਐਨੀਮਲ ਹਸਬੈਂਡਰੀ ਦੀ ਸਿੱਖਿਆ ਲੈ ਕੇ ਆਏ ਸਨ। ਇਸੇ ਕਰਕੇ ਕੁਝ ਮੁਰੱਬੇ ਜ਼ਮੀਨਾਂ ਵੀ ਇਨ੍ਹਾਂ ਨੂੰ ਦਿੱਤੀਆਂ ਹੋਈਆਂ ਸਨ। ਇਹ ਖ਼ਾਲਸਾ ਸਕੂਲ ਅੰਮ੍ਰਿਤਸਰ ਦੇ ਸਟੂਡੈਂਟ ਸਨ। ਫਿਰ ਵਲਾਇਤ ਚਲੇ ਗਏ ਸਨ। ਕਾਲਜ ਵਿੱਚ ਨਹੀਂ ਪੜ੍ਹੇ ਸਨ। ਵਲਾਇਤ ਜਾ ਕੇ ਇਹ ਐਡਨਬਰਾ ਤੋਂ ਡਿਪਲੋਮਾ ਲੈ ਆਏ। ਲੇਕਿਨ ਵਾਹਿਗੁਰੂ ਨੇ ਉਨ੍ਹਾਂ ਨੂੰ ਬਹੁਤ ਹੀ ਅੱਛੀ ਯਾਦਾਸ਼ਤ ਅਤੇ ਅੰਡਰਸਟੈਂਡਿੰਗ ਦਿੱਤੀ ਸੀ। ਨਤੀਜਾ ਇਹ ਨਿਕਲਿਆ ਕਿ ਭਾਰਤ ਸਰਕਾਰ ਦੇ ਆਨਰੇਰੀ ਐਡਵਾਈਜ਼ਰ ਬਣਾਏ ਗਏ। ਸਰ ਜੋਗਿੰਦਰ ਸਿੰਘ ਦੇ ਵੇਲੇ। ਪਰ ਜਿਸ ਵੇਲੇ ਕਾਂਗਰਸ ਗੌਰਮਿੰਟ ਬਣ ਗਈ ਤਾਂ ਉਨ੍ਹਾਂ ਨੂੰ ਇੰਡੀਅਨ ਕੌਂਸਲ ਆਫ਼ ਐਗਰੀਕਲਚਰ ਰਿਸਰਚ, ਜਿਹੜੀ ਖੇਤੀ

ਬਾੜੀ ਦੀ ਸਾਇੰਸ ਦੀ ਇੱਕ ਬੜੀ ਉਚੀ ਸੰਸਥਾ ਸੀ, ਦਾ ਵਾਇਸ ਚੈਅਰਮੈਨ ਬਣਾ ਦਿੱਤਾ ਗਿਆ। ਮਨਿਸਟਰ ਚੇਅਰਮੈਨ ਹੁੰਦਾ ਸੀ। ਸਾਰਾ ਕੰਮ ਐਡਮਨਿਸਟਰੇਸ਼ਨ ਦਾ ਇਨ੍ਹਾਂ ਦੇ ਹੱਥ ਆ ਗਿਆ ਸੀ। ਮੈਨੂੰ ਇਸੇ ਹੀ ਮਹਿਕਮੇ ਵਿੱਚ ਡਿਪਟੀ ਐਡਵਾਈਜ਼ਰ ਬਣਾ ਦਿੱਤਾ ਗਿਆ ਸੀ। ਮੇਰਾ ਕੰਮ ਸਰ ਦਾਤਾਰ ਸਿੰਘ ਨਾਲ ਐਡੀਸ਼ਨਲ ਸੈਕਟਰੀ ਦੇ ਤੌਰ 'ਤੇ ਹੀ ਜ਼ਿਆਦਾ ਹੁੰਦਾ ਸੀ। ਉਨ੍ਹਾਂ ਦੇ ਰਾਹੀਂ ਹੀ ਮੈਂ ਮਨਿਸਟਰ ਦੇ ਸੰਪਰਕ ਵਿੱਚ ਆਉਂਦਾ ਸਾਂ। ਸਰ ਦਾਤਾਰ ਸਿੰਘ ਨੇ ਇੰਡੀਅਨ ਕੌਂਸਲ ਆਫ਼ ਐਗਰੀਕਲਚਰ ਰਿਸਰਚ (ਆਈ.ਸੀ.ਏ.ਆਰ.) ਦਾ ਕੰਮ ਐਸੀ ਖ਼ੁਸ਼ ਅਸੂਲਬੀ ਨਾਲ ਨਿਭਾਇਆ ਅਤੇ ਇਤਨੇ ਜ਼ੋਰ ਨਾਲ ਕੀਤਾ ਕਿ ਉਸਦਾ ਕੰਮ ਬਹੁਤ ਹੀ ਵਧ ਗਿਆ ਸੀ। ਇਨ੍ਹਾਂ ਨੂੰ ਸਰਕਾਰ ਵਲੋਂ ਇਤਨੀ ਸ਼ਾਬਾਸ਼ ਮਿਲੀ ਅਤੇ ਮਾਨਤਾ ਵੀ ਮਿਲੀ। ਇਥੋਂ ਤਕ ਕਿ ਜਦੋਂ ਰਾਜਿੰਦਰ ਪਰਸ਼ਾਦ ਦੇ ਬਾਅਦ ਕੇ.ਐਲ. ਮੁਨਸ਼ੀ ਇਸਦੇ ਮਨਿਸਟਰ ਬਣੇ, ਉਨ੍ਹਾਂ ਗੌਰਮਿੰਟ ਆਫ਼ ਇੰਡੀਆ ਦੀ ਕਾਫੀ ਉਚੀਆਂ ਪਦਵੀਆਂ ਉਪਰ ਰਹਿ ਕੇ ਸੇਵਾ ਕੀਤੀ। ਉਹ ਗੌਰਮਿੰਟ ਆਫ਼ ਇੰਡੀਆ ਦੇ ਪਹਿਲੇ ਸਿੱਖ ਐਡੀਸ਼ਨਲ ਸੈਕਟਰੀ ਸਨ।

*ਪ੍ਰਸ਼ਨ : ਉਨ੍ਹਾਂ ਬਾਰੇ ਕੋਈ ਉਨ੍ਹਾਂ ਦੀ ਜਾਤੀ ਗੱਲ ਦੱਸੋ।*

*ਉੱਤਰ:* ਜਾਤੀ ਗੱਲ ਇਹ ਹੈ ਕਿ ਉਨ੍ਹਾਂ ਦੀ ਜਿਹੜੀ ਪਤਨੀ ਸੀ ਉਹ ਭਾਈ ਮੋਹਨ ਸਿੰਘ ਵੈਦ, ਤਰਨ ਤਾਰਨ ਵਾਲਿਆਂ ਦੀ ਲੜਕੀ ਸੀ। ਪਰ ਉਸਨੂੰ ਅਡਾਪਟ ਸਰਦਾਰ ਰਾਮ ਸਿੰਘ ਕਾਬਲੀ ਨੇ ਕੀਤਾ ਹੋਇਆ ਸੀ। ਜਿਹੜੇ ਕਿ ਤਕੜੇ ਕੰਟਰੈਕਟਰ ਸਨ। ਫਿਰ ਸਰ ਦਾਤਾਰ ਸਿੰਘ ਨਾਲ ਉਨ੍ਹਾਂ ਦੀ ਸ਼ਾਦੀ ਹੋ ਗਈ। ਸਰ ਦਾਤਾਰ ਸਿੰਘ ਉਪਰ ਜੋ ਸਿੱਖੀ ਦਾ ਪ੍ਰਭਾਵ ਪਿਆ ਉਸ ਵਿੱਚ ਉਨ੍ਹਾਂ ਦੀ ਪਤਨੀ ਦਾ ਵੀ ਕਾਫੀ ਅਸਰ ਸੀ। ਕਿਉਂਕਿ ਉਹ ਭਾਈ ਮੋਹਨ ਸਿੰਘ ਵੈਦ ਦੀ ਸਪੁੱਤਰੀ ਸੀ। ਜਿਹੜੇ ਕਿ ਆਪਣੇ ਸਮੇਂ ਬੜੇ ਹੀ ਗੁਰਮੁੱਖ ਮੰਨੇ ਜਾਂਦੇ ਸੀ। ਦੂਸਰਾ ਇਹ ਹੋਇਆ ਕਿ ਸਰ ਦਾਤਾਰ ਸਿੰਘ ਨੂੰ ਗੌਰਮਿੰਟ ਵਲੋਂ ਮਾਨਤਾ ਮਿਲੀ। ਉਨ੍ਹਾਂ ਨੇ ਜਿਹੜੀ ਸੇਵਾ ਦਿੱਲੀ ਵਿੱਚ ਆ ਕੇ ਕੀਤੀ ਇਸ ਨਾਲ ਉਹਨਾਂ ਦੀ ਇੰਟਰ ਨੈਸ਼ਨਲ ਅਦਾਰਿਆਂ ਵਿੱਚ ਵੀ ਕਾਫੀ ਮਾਨਤਾ ਹੋ ਗਈ।

*ਪ੍ਰਸ਼ਨ : ਇਨ੍ਹਾਂ ਤੋਂ ਇਲਾਵਾ ਕਿਸੇ ਹੋਰ ਬੰਦੇ ਬਾਰੇ ਦੱਸੋ। ਸਰ ਜੋਗਿੰਦਰ ਸਿੰਘ ਬਾਰੇ ਕੁਝ ਦੱਸੋ।*

*ਉੱਤਰ:* ਮੇਰਾ ਸਰ ਜੋਗਿੰਦਰ ਸਿੰਘ ਨਾਲ ਬਹੁਤ ਥੋੜ੍ਹਾ ਚਿਰ ਸਬੰਧ ਰਿਹਾ ਸੀ। ਬੱਸ ਪੰਜ ਛੇ ਮਹੀਨੇ ਹੀ ਮੈਂ ਉਨ੍ਹਾਂ ਦੇ ਸੰਪਰਕ ਵਿੱਚ ਆਇਆ ਸਾਂ। ਇੰਨੇ ਥੋੜ੍ਹੇ ਜਿਹੇ ਸਮੇਂ ਵਿੱਚ ਮੈਂ ਉਨ੍ਹਾਂ ਬਾਰੇ ਕੁਝ ਨਹੀਂ ਕਹਿ ਸਕਦਾ।

*ਪ੍ਰਸ਼ਨ : ਕੋਈ ਹੋਰ।*

*ਉੱਤਰ:* ਆਫੀਸ਼ੀਅਲ ਲਾਇਨ ਵਿੱਚ ਤਾਂ ਮੇਰੇ ਸੰਪਰਕ ਵਿੱਚ ਇਹੀ ਆਏ ਨੇ, ਉਂਝ ਇਹ ਸਭ ਨੂੰ ਹੀ ਪਤਾ ਸੀ ਕਿ ਮੈਂ ਖ਼ਾਲਸਾ ਕਾਲਜ ਵਿੱਚ ਪ੍ਰੋਫੈਸਰ ਰਿਹਾ ਹਾਂ। ਤਕਰੀਬਨ ਸਾਰੀਆਂ ਉਘੀਆਂ ਸੰਸਥਾਵਾਂ ਤੇ ਦਿੱਲੀ ਦੇ ਉੱਘੇ ਸਿੱਖਾਂ ਨਾਲ ਮੇਰਾ ਸੰਪਰਕ ਰਿਹਾ ਹੈ। ਸਰਦਾਰ ਸੁੰਦਰ ਸਿੰਘ ਧੂਪੀਆ, ਉਨ੍ਹਾਂ ਨਾਲ ਇਸ ਕਰਕੇ ਸੰਪਰਕ ਹੋਇਆ ਕਿ ਇੱਕ ਤਾਂ ਉਹ ਸਰ ਦਾਤਾਰ ਸਿੰਘ ਦੇ ਰਿਸ਼ਤੇਦਾਰ ਸਨ। ਦੂਸਰਾ ਇਹ ਸੀ ਕਿ ਉਹ ਭਾਈ ਸਾਹਿਬ ਦੇ ਜੁਆਈ ਵੀ ਸਨ। ਉਨ੍ਹਾਂ ਦੀ ਵੱਡੀ ਲੜਕੀ ਸਰਦਾਰ ਸੁੰਦਰ ਸਿੰਘ ਧੂਪੀਏ ਦੇ ਘਰ ਵਿਆਹੀ ਹੋਈ ਸੀ, ਬੀਬੀ ਕਰਤਾਰ ਕੌਰ। ਸਰਦਾਰ ਧੂਪੀਆ ਉਸ ਸਮੇਂ ਮੈਨੇਜਮੈਂਟ ਸਨ ਅਤੇ ਪਬਲਿਕ ਲਾਈਫ ਵਿੱਚ ਹਿੱਸਾ ਲੈਂਦੇ ਸਨ। ਗੁਰਦੁਆਰਿਆਂ ਦੀ ਮੈਨੈਜਮੈਂਟ ਵਿੱਚ ਵੀ

ਹਿੱਸਾ ਲੈਂਦੇ ਸਨ। ਜਦੋਂ ਅਸੀਂ ਦਿੱਲੀ ਵਿੱਚ ਆ ਕੇ ਇਹ ਫ਼ੈਸਲਾ ਕੀਤਾ ਕਿ ਭਾਈ ਸਾਹਿਬ ਵੀਰ ਸਿੰਘ ਸਟੱਡੀ ਸਰਕਲ ਬਣਾਇਆ ਜਾਵੇ ਤੇ ਭਾਈ ਵੀਰ ਸਿੰਘ ਨੂੰ ਇਕ ਅਭੀਨੰਦਨ ਗ੍ਰੰਥ ਭੇਟ ਕੀਤਾ ਜਾਵੇ। ਜਿਸ ਦਾ ਮੈਂ ਸੰਪਾਦਕ ਸਾਂ। ਉਸ ਸਮੇਂ ਇਹ ਦੋ ਸੱਜਣ ਸਰਦਾਰ ਧੂਪੀਆ ਅਤੇ ਸਰਦਾਰ ਤੇਜਾ ਸਿੰਘ ਮਲਿਕ ਮੇਰੇ ਸੰਪਰਕ ਵਿੱਚ ਆਏ। ਇਨ੍ਹਾਂ ਦੋਨਾਂ ਨੇ ਮੈਨੂੰ ਉਤਸ਼ਾਹਤ ਕੀਤਾ। ਮੈਂ ਸਰਕਾਰੀ ਨੌਕਰੀ ਵੀ ਕਰਦਾ ਸਾਂ। ਸਰਕਾਰੀ ਨੌਕਰੀ ਦੇ ਨਾਲ ਨਾਲ ਮੈਂ ਇਹ ਕੰਮ ਵੀ ਕਰਦਾ ਰਹਿੰਦਾ ਸਾਂ। ਇਹ ਅਭੀਨੰਦਨ ਗ੍ਰੰਥ 1954 ਦੀ ਬੰਬਈ ਵਿਖੇ ਹੋਈ ਸਿੱਖ ਐਜੂਕੇਸ਼ਨ ਕਾਨਫਰੈਂਸ ਵਿੱਚ ਭਾਈ ਸਾਹਿਬ ਨੂੰ ਭੇਟ ਕੀਤਾ ਗਿਆ।

*ਪ੍ਰਸ਼ਨ : ਸਰਦਾਰ ਸਾਹਿਬ 1947 ਦੀ ਘਟਨਾ ਭਾਰਤ ਦੇ ਇਤਿਹਾਸ ਦੀ ਇਕ ਬੜੀ ਹੀ ਮਹੱਤਵਪੂਰਨ ਘਟਨਾ ਹੈ, ਤੁਸੀਂ ਇਸ ਸਮੇਂ ਕਿਥੇ ਸੀ, ਤੁਹਾਡੇ ਨਾਲ ਜਾਂ ਤੁਹਾਡੇ ਸੰਬੰਧੀਆਂ ਨਾਲ ਕੀ ਕੀ ਵਾਪਰਿਆ, ਜੋ ਕੁਝ ਤੁਸੀਂ ਆਪਣੀ ਅੱਖੀਂ ਵੇਖਿਆ ਹੋਵੇ, ਦੱਸੋ?*

*ਉੱਤਰ:* 1947 ਦੀ ਪਾਰਟੀਸ਼ਨ ਵੇਲੇ ਮੈਂ ਦਿੱਲੀ ਦੇ ਵਿੱਚ ਹੀ ਸਾਂ। ਮੈਂ ਪਹਿਲੋਂ ਹੀ ਗੌਰਮਿੰਟ ਆਫ਼ ਇੰਡੀਆ ਦੀ ਸਰਵਿਸ ਵਿੱਚ ਆ ਚੁੱਕਿਆ ਸਾਂ। ਮੇਰੇ ਭਰਾ ਮੇਰੇ ਮਾਤਾ ਪਿਤਾ ਲਾਹੌਰ ਹੀ ਸਨ। ਪਾਰਕ ਰੋਡ ਮੁਜ਼ੰਗ ਦੇ ਵਿੱਚ ਉਹੋ ਹੀ ਸਾਰੇ ਮਕਾਨ ਸਨ। ਮੇਰੀ ਭੈਣ ਰਾਵਲਪਿੰਡੀ ਰਹਿੰਦੀ ਸੀ। ਉਨ੍ਹਾਂ ਦਾ ਪਤੀ ਸਰਦਾਰ ਤਿਰਲੋਚਣ ਸਿੰਘ ਰਾਵਲਪਿੰਡੀ ਵਿੱਚ ਗੌਰਮਿੰਟ ਪ੍ਰੋਸੀਕਿਊਟਰ ਸੀ। ਜਿਸ ਵਕਤ ਇਹ ਪਾਰਟੀਸ਼ਨ ਹੋਈ ਸੀ। ਅਸੀਂ ਇਸ ਗੱਲ ਦਾ ਅੰਦਾਜ਼ਾ ਹੀ ਨਹੀਂ ਸਾਂ ਲਗਾ ਸਕੇ ਕਿ ਸਾਨੂੰ ਆਪਣੇ ਘਰ ਬਾਰ ਛੱਡ ਕੇ ਉਥੋਂ ਨਿਕਲਣਾ ਪਵੇਗਾ। ਅਸੀਂ ਸਾਰੇ ਸਮਝਦੇ ਸਾਂ ਕਿ ਇਹ ਆਮ ਝਗੜਿਆਂ ਵਰਗੀ ਗੱਲ ਹੋਵੇਗੀ ਤੇ ਪੰਦਰਾਂ ਵੀਹ ਦਿਨਾਂ ਬਾਅਦ ਫਿਰ ਟਿਕ-ਟਿਕਾ ਹੋ ਜਾਏਗਾ। ਕਿਉਂਕਿ ਮੈਂ ਹੀ ਦਿੱਲੀ ਰਹਿੰਦਾ ਸਾਂ। ਇਸ ਲਈ ਮੇਰੇ ਸਾਰੇ ਭੈਣ ਭਰਾ ਤੇ ਮਾਤਾ ਪਿਤਾ ਮੇਰੇ ਕੋਲ ਹੀ ਦਿੱਲੀ ਵਿੱਚ ਆ ਗਏ। ਬਹੁਤੇ ਹਵਾਈ ਜਹਾਜ਼ ਰਾਹੀਂ ਆਏ। ਇਸ ਕਰਕੇ ਗੱਲ ਦੇ ਕੱਪੜੇ ਹੀ ਲੈ ਕੇ ਆ ਸਕੇ।

*ਪ੍ਰਸ਼ਨ : ਕਿਸ ਤਾਰੀਖ ਨੂੰ ਆਏ ਸਨ?*

*ਉੱਤਰ:* ਪੱਕੀ ਤਾਰੀਖ ਤਾਂ ਮੇਰੇ ਯਾਦ ਨਹੀਂ ਪਰ ਇਹ ਮਾਰਚ 1947 ਦੇ ਪਹਿਲੇ ਹਫਤੇ ਵਿੱਚ ਆਏ ਸਨ (ਪ੍ਰਸ਼ਨ :ਉਦੋਂ ਤਾਂ ਕਾਫੀ ਗੱਡੀਆਂ ਚੱਲਦੀਆਂ ਸਨ) ਹਾਂ ਗੱਡੀਆਂ ਵੀ ਚਲਦੀਆਂ ਸਨ ਪਰ ਕਈ ਹਵਾਈ ਜਹਾਜ਼ਾਂ ਰਾਹੀਂ ਹੀ ਆਏ ਸਨ। ਉਨ੍ਹਾਂ ਨੂੰ ਖਿਆਲ ਸੀ ਕਿ ਮੁੜ ਕੇ ਤਾਂ ਚਲੇ ਜਾਣਾ ਹੀ ਹੈ, ਇਨ੍ਹਾਂ ਨੂੰ ਕੌਣ ਖੜੇਗਾ ਅਤੇ ਆ ਕੇ ਸੰਭਾਲ ਲਵਾਂਗੇ। ਭਾਵੇਂ ਮਾਰਚ ਤੋਂ ਬਾਅਦ ਲਾਹੌਰ ਵਿੱਚ ਅਮਨ ਅਮਾਨ ਹੋ ਗਿਆ ਸੀ। ਪਰ ਇਹ ਮੁੜ ਕੇ ਗਏ ਹੀ ਨਹੀਂ। ਮੇਰੇ ਕੋਲ ਹੀ ਰਹੇ ਸਨ। ਆਉਣ ਦੇ ਬਾਅਦ ਕੁਝ ਚਿਰ ਤਾਂ ਅਸੀਂ ਇਕੱਠੇ ਰਹੇ। ਅਸੀਂ ਸਾਰੇ ਇਕੱਠੇ ਹੋ ਗਏ ਸਾਂ। ਫਿਰ ਇਥੇ ਦਿੱਲੀ ਦੇ ਫਸਾਦ ਹੋ ਗਏ। (ਪ੍ਰਸ਼ਣ ਕਰਤਾ : ਇਹ ਗੱਲ ਤੁਸੀਂ ਭੁੱਲਦੇ ਹੋ। ਇਹ ਅਗਸਤ ਦੀ ਗੱਲ ਹੈ। ਦਿੱਲੀ ਵਿੱਚ ਫ਼ਸਾਦ ਅਗਸਤ ਵਿੱਚ ਹੋਏ ਨੇ ਮਾਰਚ ਵਿੱਚ ਨਹੀਂ। ਮਾਰਚ ਵਿੱਚ ਤਾਂ ਗੱਡੀਆਂ ਚੱਲਦੀਆਂ ਸਨ। ਅਗਸਤ ਵਿੱਚ ਗੱਡੀਆਂ ਬੰਦ ਹੋਈਆਂ ਸਨ। ਇਸ ਕਰਕੇ ਅਗਸਤ ਵਿੱਚ ਬਹੁਤੇ ਲੋਕੀ ਹੀ ਹਵਾਈ ਜਹਾਜ਼ਾਂ ਰਾਹੀਂ ਆਏ ਸਨ), ਹਾਂ ਹੋ ਸਕਦਾ ਹੈ ਕਿ ਮੈਂ ਭੁਲਦਾ ਹੋਵਾਂ। I stand to correct ਮੇਰੀ accommodation ਕਰੋਲ ਬਾਗ ਵਿੱਚ ਸੀ। ਜਿਸ ਵਕਤ ਮੇਰੇ ਭਰਾ ਵਗੈਰਾ ਆ ਗਏ ਤਾਂ ਅਸੀਂ ਸੋਚਿਆ ਕਿ ਇਥੇ ਰਹਿਣਾ ਠੀਕ ਨਹੀਂ ਸੀ। ਕਿਉਂਕਿ ਇਸ ਦੇ ਪਿਛਲੇ ਪਾਸੇ ਮੁਸਲਮਾਨਾਂ ਦੀ ਬਹੁਗਿਣਤੀ ਰਹਿੰਦੀ ਸੀ। ਈਦਗਾਹ ਕੋਲ ਸੀ।

ਦੂਜਾ ਇਹ ਹੋਇਆ ਕਿ ਜਦੋਂ ਮੈਂ ਦਫਤਰੋਂ ਵਾਪਸ ਆਇਆ ਤਾਂ ਬੱਚਿਆਂ ਨੇ ਮੈਨੂੰ ਦੱਸਿਆ ਕਿ ਅੱਜ ਸਕੂਲ ਦੇ ਵਿੱਚ ਦੋ ਮੁਸਲਮਾਨ ਬੱਚਿਆਂ ਨੂੰ ਵੱਢ ਦਿੱਤਾ ਗਿਐ। ਮੈਂ ਇਹ ਸੋਚਿਆ ਕਿ ਜੇ ਉਨ੍ਹਾਂ ਦੇ ਬੱਚੇ ਅੱਜ ਮਾਰ ਦਿਤੇ ਗਏ ਨੇ ਤਾਂ ਕੱਲ੍ਹ ਨੂੰ ਸਾਡੀ ਵਾਰੀ ਵੀ ਆਵੇਗੀ। ਮੈਂ ਉਸੇ ਵਕਤ ਹੀ, ਆਪਣੇ ਛੋਟੇ ਭਾਈ ਕੋਲ, ਜਿਹੜਾ ਕਿ ਲੋਧੀ ਰੋਡ 'ਤੇ ਰਹਿੰਦਾ ਸੀ, ਸ਼ਿਫਟ ਕਰ ਲਿਆ। ਲੋਧੀ ਰੋਡ ਤੇ ਹਿੰਦੂ ਤੇ ਸਿੱਖ ਆਬਾਦੀ ਹੀ ਸੀ। ਉਨ੍ਹਾਂ ਦਿਨਾਂ ਵਿੱਚ ਇੰਨੀ ਅਰਾਜਕਤਾ ਮੱਚੀ ਕਿ ਅਸੀਂ ਵੇਖ ਵੇਖ ਤੇ ਤਰਾਹ ਤਰਾਹ ਕਰ ਉਠੇ ਸੀ। ਜੇ ਕੋਈ ਮੁਸਲਮਾਨ ਬਾਹਰ ਜਾ ਰਿਹੈ ਤਾਂ ਹਿੰਦੂ ਉਸ ਨੂੰ ਵੱਢ ਰਹੇ ਨੇ। ਜੇ ਕੋਈ ਹਿੰਦੂ ਬਾਹਰ ਜਾ ਰਿਹੈ ਤਾਂ ਮੁਸਲਮਾਨ ਵੱਢ ਰਹੇ ਨੇ। ਇੱਕ ਗੱਲ ਦਾ ਸਾਡੇ 'ਤੇ ਖਾਸ ਪ੍ਰਭਾਵ ਪਿਆ, ਉਹ ਇਹ ਸੀ ਕਿ ਹਿੰਦੂ ਅਤੇ ਸਿੱਖ ਨੌਜਵਾਨ ਇਕੱਠੇ ਹੁੰਦੇ ਸਨ। ਸਿੱਖ ਮੁੰਡਿਆਂ ਕੋਲ ਕਿਰਪਾਨਾਂ ਹੁੰਦੀਆਂ ਸਨ। ਜਦ ਕੋਈ ਮੁਸਲਮਾਨ ਮਿਲਣਾ ਤਾਂ ਹਿੰਦੂ ਮੁੰਡਿਆਂ ਨੇ ਉਸ ਨੂੰ ਲੋਕੇਟ ਤਾਂ ਕਰ ਦੇਣਾ ਪਰ ਮਰਵਾਉਣਾ ਸਿੱਖ ਮੁੰਡਿਆਂ ਕੋਲੋਂ। ਮਾਰਦੇ ਸਿੱਖ ਹੀ ਸਨ। ਲੋਕੇਟ ਹਿੰਦੂ ਮੁੰਡੇ ਕਰਦੇ ਸਨ। ਉਹ ਆਪ ਮਾਰਨ ਦਾ ਹੀਆ ਨਹੀਂ ਸੀ ਕਰਦੇ।

*ਪ੍ਰਸ਼ਨ : ਇਸਦੇ ਪਿੱਛੇ ਅਸਲ ਕਾਰਨ ਕੀ ਸੀ?*

*ਉੱਤਰ:* ਕਾਰਨ ਸਪੱਸ਼ਟ ਸੀ ਕਿ ਮੁਸਲਮਾਨ ਹਿੰਦੂ ਸਿੱਖਾਂ ਨੂੰ ਮਾਰਦੇ ਸਨ। ਇੱਧਰ ਉਨ੍ਹਾਂ ਦੇ ਰਿਸ਼ਤੇਦਾਰ ਆਦਿ ਰਹਿੰਦੇ ਸਨ। ਉਨ੍ਹਾਂ ਦੇ ਬਦਲੇ ਦੀ ਇਕ ਸਪਿਰਟ ਜਿਹੀ ਪੈਦਾ ਹੋ ਗਈ ਸੀ। ਮੈਨੂੰ ਇਹ ਵੀ ਯਾਦ ਹੈ ਕਿ ਅਸੀਂ ਲੋਧੀ ਰੋਡ ਤੇ ਮਕਾਨ ਦੀ ਉਪਰਲੀ ਮੰਜਿਲ ਵਿੱਚ ਰਹਿੰਦੇ ਸੀ। ਥੱਲ੍ਹੇ ਸਾਡੇ ਇਕ ਮੁਸਲਮਾਨ ਮੋਚੀ ਦੀ ਦੁਕਾਨ ਸੀ। ਬੜਾ ਬੁੱਢਾ ਸੀ। ਜਦੋਂ ਹਿੰਦੂ ਸਿੱਖਾਂ ਨੇ ਉਸ ਦੀ ਦੁਕਾਨ ਲੁੱਟ ਲਈ ਤਾਂ ਉਹ ਬੁੱਢਾ ਦੁਕਾਨਦਾਰ ਨੱਸ ਕੇ ਸਾਡੇ ਕੋਠੇ 'ਤੇ ਚੜ੍ਹ ਆਇਆ। ਇਹ ਬੁੱਢਾ ਬੂਟਾਂ ਦੀ ਦੁਕਾਨ ਦਾ ਮਾਲਕ ਸੀ। ਉਹ ਮੈਨੂੰ ਆ ਕੇ ਕਹਿਣ ਲਗਾ ਕਿ ਮੈਂ ਬੜਾ ਆਜ਼ਿਜ ਹਾਂ। ਇਸ ਸਮੇਂ ਮੈਨੂੰ ਇਹ ਲੋਕ ਮਾਰ ਦੇਣਗੇ। ਤੁਸੀਂ ਮੈਨੂੰ ਲੁਕਾ ਲਉ। ਅਸੀਂ ਉਸ ਨੂੰ ਆਪਣੀ ਬਰਸਾਤੀ ਦੇ ਵਿੱਚ ਲੁਕਾ ਦਿੱਤਾ ਤੇ ਕਿਹਾ ਕਿ ਇਥੇ ਬੈਠਾ ਰਹਿ। ਅਸੀਂ ਕਿਸੇ ਨੂੰ ਉਪਰ ਨਹੀਂ ਆਉਣ ਦਿਆਂਗੇ। ਫਿਰ ਪਿਛੋਂ ਸਾਡੇ ਕੋਲ ਕੁਝ ਹਿੰਦੂ ਤੇ ਸਿੱਖ ਨੌਜੁਆਨ ਵੀ ਆਏ ਤੇ ਮੈਨੂੰ ਕਹਿਣ ਲੱਗੇ ਕਿ ਇਥੇ ਇੱਕ ਬੁੱਢਾ ਮੁਸਲਮਾਨ ਲੁਕਿਆ ਹੋਇਆ ਹੈ। ਅਸੀਂ ਉਨ੍ਹਾਂ ਨੂੰ ਕੁਝ ਨਾ ਦੱਸਿਆ। ਫਿਰ ਦੂਜੇ ਦਿਨ ਇਕ ਮੁਸਲਮਾਨ ਲੜਕੇ ਨੇ ਸਾਨੂੰ ਆਖਿਆ ਕਿ ਅਸੀਂ ਇਸ ਨੂੰ ਜਹਾਜ਼ 'ਤੇ ਲਿਜਾ ਰਹੇ ਹਾਂ। ਸੋ ਇਥੋਂ ਜਾਣ ਦੀ ਇਸ ਨੂੰ ਇਜਾਜ਼ਤ ਦੇ ਦਿਉ। ਅਸੀਂ ਉਸ ਨੂੰ ਪਨਾਹ ਦਿੱਤੀ। ਰੋਟੀ ਖੁਆਈ, ਪਾਣੀ ਪਿਆਇਆ। ਉਹ ਏਨਾ ਸ਼ੁਕਰਗੁਜਾਰ ਹੋਇਆ ਕਿ ਉਸ ਨੇ ਸਾਨੂੰ ਕਿਹਾ ਕਿ ਜੋ ਤੁਸੀਂ ਆਖੋ ਮੈਂ ਉਹੀ ਕੁਝ ਤੁਹਾਨੂੰ ਦੇ ਦਿਆਂਗਾ। ਜੇ ਇਹ ਦੁਕਾਨ ਕਹੋ ਤਾਂ ਮੈ ਲਿਖ ਕੇ ਦੇ ਜਾਂਦਾ ਹਾਂ ਕਿ ਤੁਹਾਨੂੰ ਇਹ ਦੁਕਾਨ ਦਿੱਤੀ ਜਾ ਚੁੱਕੀ ਹੈ। ਅਸੀਂ ਕਿਹਾ ਕਿ ਅਸੀਂ ਇਹੋ ਜਿਹੀ ਚੀਜ਼ ਕੁਝ ਵੀ ਨਹੀਂ ਲੈਣੀ ਚਾਹੁੰਦੇ ਤਾਂ ਅਸੀਂ ਉਸ ਨੂੰ ਉਥੋਂ ਭੇਜ ਦਿਤਾ। ਉਹ ਬੁੱਢਾ ਬਚ ਗਿਆ। ਉਸ ਦਾ ਪੁੱਤਰ ਵੀ ਬਚ ਗਿਆ ਸੀ। ਦੋਵੇਂ ਪਾਕਿਸਤਾਨ ਚਲੇ ਗਏ ਸਨ। ਮੇਰਾ ਮਤਲਬ ਹੈ ਕਿ ਇਹ ਸਾਰਾ ਕੁਝ ਫਿਰਕੂ ਰੰਗਤ ਵਿੱਚ ਰੰਗਿਆ ਗਿਆ ਸੀ। ਉਧਰੋਂ ਪਾਕਿਸਤਾਨ ਤੋਂ ਖ਼ਬਰਾਂ ਆ ਰਹੀਆਂ ਸਨ ਕਿ ਮੁਸਲਮਾਨ ਵੀ ਹਿੰਦੂ ਸਿੱਖਾਂ ਨੂੰ ਬੜੀ ਬੇਰਹਿਮੀ ਨਾਲ ਮਾਰ ਰਹੇ ਹਨ। ਜਦ ਅਸੀਂ ਦਫ਼ਤਰ ਜਾਣਾ ਤਾਂ ਸੜਕ 'ਤੇ ਰਾਹ ਵਿੱਚ ਲਾਸ਼ਾ ਪਈਆਂ ਹੁੰਦੀਆਂ। ਕਿਧਰੇ ਜ਼ਨਾਨੀਆਂ ਮਰੀਆਂ ਪਈਆਂ ਸਨ। ਕਿਸੇ ਦੇ ਛੁਰਾ ਖੁੱਭਿਆ ਹੋਇਆ ਸੀ। ਕਿਸੇ ਦਾ ਖੂਨ ਵਗ ਰਿਹਾ ਸੀ ਤੇ ਦੋ ਤਿੰਨ ਦਿਨ

ਇਹੀ ਹਾਲ ਰਿਹਾ। ਉਦੋਂ ਮੁਸਲਮਾਨ ਔਰਤਾਂ ਜ਼ਿਆਦਾ ਮਾਰੀਆਂ ਗਈਆਂ ਸਨ। ਮੁਸਲਮਾਨ ਤੀਵੀਆਂ ਹਿੰਦੂ ਤੀਵੀਆਂ ਵਰਗਾ ਭੇਸ ਬਦਲ ਕੇ ਬਾਹਰ ਨਿਕਲਦੀਆਂ ਸਨ। ਲੇਕਿਨ ਫਿਰ ਵੀ ਅਸੀਂ ਉਨ੍ਹਾਂ ਨੂੰ ਮਰੀਆਂ ਪਈਆਂ ਦੇਖਦੇ। ਦੋ ਤਿੰਨ ਦਿਨ, ਦਿੱਲੀ ਵਿੱਚ ਕੋਈ ਅਮਨ ਕਾਨੂੰਨ ਨਹੀਂ ਸੀ ਰਿਹਾ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਪਟੇਲ ਨੇ ਹੋਮ ਮਨਿਸਟਰੀ ਦਾ ਚਾਰਜ ਸੰਭਾਲਿਆ ਸੀ। ਫਿਰ ਉਸਨੇ ਐਮ ਐਸ ਰੰਧਾਵਾ ਨੂੰ ਦਿੱਲੀ ਦਾ ਡਿਪਟੀ ਕਮਿਸ਼ਨਰ ਬਣਾਇਆ। ਐਮ ਐਸ ਰੰਧਾਵਾ ਨੂੰ ਦਿੱਲੀ ਦਾ ਡਿਪਟੀ ਕਮਿਸ਼ਨਰ ਬਨਾਉਣ ਤੋਂ ਬਾਅਦ ਫਿਰ ਹਾਲਤ ਸੁਧਰਨੀ ਸ਼ੁਰੂ ਹੋਈ। ਫਿਰ ਮਦਰਾਸ ਦੀ ਮਿਲਟਰੀ ਵੀ ਇਥੇ ਲਿਆਂਦੀ ਗਈ ਸੀ। ਪਹਿਲਾਂ ਸਾਰੀ ਮਿਲਟਰੀ ਪੰਜਾਬ ਦੀ ਸੀ। ਮਦਰਾਸੀਆਂ ਨੂੰ ਸਮਝ ਹੀ ਨਹੀਂ ਸੀ ਲੱਗਦੀ ਕਿ ਇਹ ਕੌਣ ਹੈ। ਹਿੰਦੂ ਹੈ ਜਾਂ ਮੁਸਲਮਾਨ ਹੈ। ਤਾਂ ਜਾ ਕੇ ਕਿਤੇ ਠੱਲ੍ਹ ਪਿਆ। ਪਰ ਇਹ ਮੈਨੂੰ ਪੂਰਾ ਯਾਦ ਹੈ ਕਿ ਦੋ ਤਿੰਨ ਦਿਨ ਦਿੱਲੀ ਵਿੱਚ ਪੂਰੀ ਤਰਾਂ ਖ਼ੂਨ ਖਰਾਬਾ ਹੋਇਆ।

*ਪ੍ਰਸ਼ਨ : ਤੁਸੀਂ ਚੀਫ਼ ਖ਼ਾਲਸਾ ਦੀਵਾਨ ਨਾਲ ਕਾਫੀ ਚਿਰ ਤੋਂ ਸਬੰਧਤ ਰਹੇ ਹੋ, ਕੀ ਤੁਸੀਂ ਇਸ ਦੀ ਸਿੱਖ ਸਿਆਸਤ ਤੇ ਕਲਚਰ ਵਿੱਚ ਕੰਟਰੀਬਿਊਸ਼ਨ ਬਾਰੇ ਕੁਝ ਚਾਨਣਾ ਪਾ ਸਕਦੇ ਹੋ?*

*ਉੱਤਰ:* ਜਿਥੋਂ ਤਕ ਮੇਰਾ ਗਿਆਨ ਹੈ ਉਹ ਇਹ ਹੈ ਕਿ ਜਦੋਂ ਇਸ ਦੀ ਕੰਟਰੀਬਿਊਸ਼ਨ ਬਾਰੇ ਕੁਝ ਸੋਚਦੇ ਹੋ ਤਾਂ ਸਾਨੂੰ ਉਹ ਹਾਲਾਤ ਸਾਹਮਣੇ ਰੱਖਣੇ ਚਾਹੀਦੇ ਹਨ ਜਿਨ੍ਹਾਂ circumstances ਦੇ ਵਿੱਚ ਇਸ ਨੇ ਕੰਮ ਕਰਨਾ ਸ਼ੁਰੂ ਕੀਤਾ ਹੈ। circumstances ਇਹ ਸਨ ਕਿ ਅਜੇ ਸਿੱਖਾਂ ਦੇ ਵਿੱਚ ਬਹੁਤੀ ਪੜ੍ਹਾਈ ਆਈ ਨਹੀਂ ਸੀ। ਇਹ ਜਿਹੜੀਆਂ ਅਕਾਲੀ ਮੂਵਮੈਂਟਾਂ ਤੇ ਗੁਰਦੁਆਰਾ ਮੂਵਮੈਂਟ ਬਣੀਆਂ ਨੇ ਪਿਛੋਂ ਆ ਕੇ, ਮੈਂ ਤਾਂ ਇਨ੍ਹਾਂ ਨੂੰ ਚੀਫ਼ ਖ਼ਾਲਸਾ ਦੀਵਾਨ ਦੀਆਂ ਸਰਗਰਮੀਆਂ ਦਾ ਹੀ ਨਤੀਜਾ ਸਮਝਦਾ ਹਾਂ। ਜਿਹੜੀਆਂ ਕਿ ਚੀਫ਼ ਖ਼ਾਲਸਾ ਦੀਵਾਨ ਨੇ ਧਾਰਮਿਕ ਫੀਲਡ ਵਿੱਚ ਕਲਚਰ ਫੀਲਡ ਵਿੱਚ ਜਾਂ ਵਿੱਦਿਅਕ ਫੀਲਡ ਵਿੱਚ ਸ਼ੁਰੂ ਕੀਤੀਆਂ। ਚੀਫ਼ ਖ਼ਾਲਸਾ ਦੀਵਾਨ ਨੇ ਜਿਹੜੀ ਸਪਿਰਟ ਪੈਦਾ ਕੀਤੀ, ਧਾਰਮਿਕ ਕੰਮਾਂ ਰਾਹੀਂ ਅਤੇ ਆਪਣੇ ਵਿਦਿਅਕ ਅਦਾਰਿਆਂ ਰਾਹੀਂ, ਉਸ ਦੀ ਜਿਹੜੀ ਜਾਗਰਤੀ ਆਈ, ਉਸ ਦਾ ਸਿੱਟਾ ਸੀ ਕਿ ਗੁਰਦੁਆਰਾ ਸੁਧਾਰ ਲਹਿਰ ਚੱਲੀ ਅਤੇ ਅਕਾਲੀ ਲਹਿਰ ਚੱਲੀ। ਚੀਫ਼ ਖ਼ਾਲਸਾ ਦੀਵਾਨ ਨੇ ਸਿੰਧ ਤਕ ਆਪਣੇ ਪਰਚਾਰਕ ਭੇਜੇ ਨੇ। ਪ੍ਰਚਾਰ ਕਰਨ ਵਾਲੇ ਵੀ ਉਹ ਰਹੇ ਨੇ ਜਿਹੜੇ ਰਹਿਣੀ ਬਹਿਣੀ ਦੇ ਵੀ ਸਿੱਖ ਸਨ। ਸਰਦਾਰ ਹਰਬੰਸ ਸਿੰਘ ਅਟਾਰੀਵਾਲਾ ਆਪ ਖੁਦ ਉਸ ਜੱਥੇ ਵਿੱਚ ਸ਼ਾਮਲ ਸੀ ਜਿਹੜਾ ਜਾ ਕੇ ਪ੍ਰਚਾਰ ਕਰਦਾ ਹੁੰਦਾ ਸੀ। ਸੰਤ ਸਿੰਘ ਜੀ ਵੀ ਸਨ, ਭਾਈ ਹੀਰਾ ਸਿੰਘ ਰਾਗੀ, ਸੰਤ ਅਤਰ ਸਿੰਘ ਜੀ ਮਹਾਰਾਜ ਆਦਿ ਚੀਫ਼ ਖ਼ਾਲਸਾ ਦੀਵਾਨ ਦੀ ਹਰ ਧਾਰਮਿਕ ਕਾਨਫ਼ਰੰਸ ਵਿੱਚ ਅਤੇ ਹਰ ਐਜੂਕੇਸ਼ਨਲ ਕਾਨਫ਼ਰੰਸ ਦੇ ਵਿੱਚ ਬੈਠਦੇ ਹੁੰਦੇ ਸਨ ਤੇ ਪ੍ਰੀਜਾਇਡ ਕਰਦੇ ਹੁੰਦੇ ਸਨ। ਮੈਨੂੰ ਹੁਣ ਤਕ ਯਾਦ ਹੈ ਕਿ ਜਿਸ ਵਕਤ ਐਜੂਕੇਸ਼ਨਲ ਕਮੇਟੀ ਦਾ ਪੰਡਾਲ ਲੱਗਦਾ ਹੁੰਦਾ ਸੀ ਤਾਂ ਸਭ ਤੋਂ ਉਚੀ ਜਗਾਹ ਸੰਤ ਅਤਰ ਸਿੰਘ ਨੂੰ ਹੀ ਦਿੱਤੀ ਜਾਂਦੀ ਸੀ। ਇਹ ਸਨ ਉਹ ਸਖਸ਼ੀਅਤਾਂ ਜਿਨਾਂ ਨੇ ਚੀਫ਼ ਖ਼ਾਲਸਾ ਦੀਵਾਨ ਦੇ ਰਾਹੀਂ ਪ੍ਰਚਾਰ ਕਰਕੇ ਜਾਗਰਿਤੀ ਲਿਆਂਦੀ, ਤਾਲੀਮ ਲਿਆਂਦੀ, ਕਾਲਜ ਖੋਲ੍ਹੇ। ਇਸ ਦਾ ਸਿੱਟਾ ਇਹ ਨਿਕਲਿਆ ਕਿ ਸਿੱਖਾਂ ਵਿੱਚ ਇਤਨੀ ਜਾਗਰਤੀ ਆ ਗਈ ਕਿ ਸਿੱਖਾਂ ਨੇ ਆਪਣਾ ਨਫ਼ਾ ਨੁਕਸਾਨ ਦੇਖਦੇ ਹੋਏ ਅਗਲੇ ਕਦਮ ਚੁੱਕਣੇ ਸ਼ੁਰੂ ਕਰ ਦਿੱਤੇ ਜਿਵੇਂ ਕਿ ਅਕਾਲੀ

ਮੂਵਮੈਂਟ ਤੇ ਗੁਰਦੁਆਰਾ ਸੁਧਾਰ ਆਦਿ।

*ਪ੍ਰਸ਼ਨ :ਅਕਾਲੀ ਮੂਵਮੈਂਟ ਤੇ ਚੀਫ਼ ਖ਼ਾਲਸਾ ਦੀਵਾਨ ਵਿੱਚ ਅੰਤਰ ਕੀ ਹੈ? ਜੇ ਇਨ੍ਹਾਂ ਦਾ ਪੰਥਕ ਸਰੋਕਾਰ ਹੀ ਸੀ ਤਾਂ ਇਹ ਇੱਕਠੇ ਕਿਉਂ ਨਹੀਂ ਰਹੇ, ਲੜਦੇ ਕਿਉਂ ਰਹੇ?*

*ਉੱਤਰ:* ਡਾਕਟਰ ਸਾਹਿਬ ਇਹ ਹੋ ਜਾਂਦਾ ਹੁੰਦਾ ਹੈ। ਸਾਰੀ ਦੁਨੀਆਂ ਦੀਆਂ ਜਿੰਨੀਆਂ ਵੀ ਮੂਵਮੈਂਟਸ ਹੁੰਦੀਆਂ ਨੇ ਉਨ੍ਹਾਂ ਸਭ ਵਿੱਚ ਹੀ ਇਸ ਤਰ੍ਹਾਂ ਹੁੰਦਾ ਹੈ। ਇਥੋਂ ਤਕ ਕਿ ਆਲ ਇੰਡੀਆ ਨੈਸ਼ਨਲ ਕਾਂਗਰਸ ਵਿੱਚ ਵੀ ਤਾਂ ਇਸੇ ਤਰ੍ਹਾਂ ਹੀ ਹੋਇਆ ਸੀ। ਜਿਹੜੇ ਲੋਕੀ ਜਿਨ੍ਹਾਂ circumstances ਦੇ ਵਿੱਚ ਕੰਮ ਸ਼ੁਰੂ ਕਰਦੇ ਹਨ ਉਹ ਉਨ੍ਹਾਂ ਹੀ circumstances ਦੇ ਵਾਂਗ ਹੀ ਸੋਚਦੇ ਨੇ ਤੇ ਕੰਮ ਕਰਦੇ ਹਨ। ਪਿਛੋਂ ਆ ਕੇ ਨਵੇਂ ਆਉਣ ਵਾਲੇ ਲੀਡਰ, ਕਿਉਂਕਿ ਉਨ੍ਹਾਂ ਵੇਲੇ circumstances ਹੋਰ ਹੁੰਦੇ ਨੇ। ਉਹ extremist ਬਣ ਜਾਂਦੇ ਨੇ ਤੇ ਜਿਹੜੇ ਪਹਿਲਾਂ ਆਪਣੇ ਸਮਿਆਂ ਵੇਲੇ extremist ਸਨ, ਉਹੀ ਸਮੇਂ ਦੇ ਗੇੜ ਨਾਲ ਪੁਰਾਣੇ ਹੋ ਕੇ ਮਾਡਰੇਟ ਬਣ ਜਾਂਦੇ ਨੇ। ਨਵਾਂ ਬੰਦਾ extremist ਬਣ ਜਾਂਦਾ ਹੈ। ਕਈ ਵਾਰ ਬਾਪ ਉਹ ਕੰਮ ਨਹੀਂ ਕਰ ਸਕਦਾ ਜੋ ਪਿਛੋਂ ਆ ਕੇ ਉਸ ਦਾ ਪੁੱਤਰ ਕਰ ਦਿੰਦਾ ਹੈ। ਪਰ ਕੰਮ ਸ਼ੁਰੂ ਤਾਂ ਬਾਪ ਦਾ ਹੀ ਕੀਤਾ ਹੋਇਆ ਹੁੰਦਾ ਹੈ ਨਾ? ਬਾਪ ਦੇ ਸ਼ੁਰੂ ਕਰਨ ਵੇਲੇ ਪੁੱਤਰ ਨੂੰ ਕੀ ਪਤਾ ਹੁੰਦਾ ਕਿ ਕਿਹੋ ਜਿਹੇ ਹਾਲਾਤ ਹੁੰਦੇ ਹਨ? ਮੈਂ ਇਹ ਸਮਝਦਾ ਹਾਂ ਕਿ ਉਸ ਵਕਤ ਜੋ ਪਾਲਸੀ ਚੀਫ਼ ਖ਼ਾਲਸਾ ਦੀਵਾਨ ਦੀ ਸਰ ਸੁੰਦਰ ਸਿੰਘ ਮਜੀਠੀਏ ਸਮੇਂ ਹੁੰਦੀ ਸੀ ਉਹ ਐਸੀ ਪਾਲਸੀ ਸੀ ਕਿ ਜਿਸ ਚੀਜ਼ ਨੂੰ ਦੇਖਿਆ ਕਿ ਇਹ ਐਜੀਟੇਸ਼ਨ ਨਾਲ ਹੋਣੀ ਹੈ ਉਸ 'ਤੇ ਐਜੀਟੇਸ਼ਨ ਵੀ ਕੀਤੀ। ਆਨੰਦ ਮੈਰਿਜ ਐਕਟ ਦੇ ਉਪਰ, ਉਨ੍ਹਾਂ ਨੇ ਐਜੀਟੇਸ਼ਨ ਕਰਕੇ ਦਿਖਾ ਵੀ ਦਿੱਤੀ ਸੀ ਅਤੇ ਜਦੋਂ ਦੇਖਿਆ ਕਿ ਫਲਾਣੀ, ਚੀਜ਼ ਐਜੀਟੇਸ਼ਨ ਨਾਲ ਨਹੀਂ ਹੋਣੀ ਤਾਂ ਉਸ ਚੀਜ਼ ਨੂੰ ਗੱਲਾਂ ਬਾਤਾਂ ਨਾਲ ਪੂਰਾ ਕਰਾਇਆ।

*ਪ੍ਰਸ਼ਨ : ਅਨੰਦ ਮੈਰਿਜ ਐਕਟ ਬਾਰੇ ਕੀਤੀ ਗਈ ਐਜੀਟੈਸ਼ਨ ਬਾਰੇ ਕੁਝ ਦੱਸੋ?*

*ਉੱਤਰ:* ਇਹ 1911 ਵਿੱਚ ਹੋਈ। ਉਸ ਸਮੇਂ ਆਰੀਆ ਸਮਾਜੀਆਂ ਨੇ ਥਾਂ ਥਾਂ 'ਤੇ ਇਹ ਪ੍ਰਚਾਰ ਕਰਕੇ ਇਹ ਕਰ ਦਿੱਤਾ (ਵਿਆਹ ਤਾਂ ਗੁਰਮਤਿ ਅਨੁਸਾਰ ਹੋਣੇ ਸ਼ੁਰੂ ਹੋ ਗਏ ਸਨ ਪਰ ਐਕਟ ਅਜੇ ਬਣਿਆ ਨਹੀਂ ਸੀ) ਕਿ ਜਿਸ ਤਰ੍ਹਾਂ ਸਿੱਖ ਵਿਆਹ ਕਰਦੇ ਹਨ ਇਸ ਤਰ੍ਹਾਂ ਵਿਆਹੇ ਹੋਏ ਜੋੜਿਆਂ ਦੇ ਜੋ ਬੱਚੇ ਹੁੰਦੇ ਹਨ ਉਹ ਗੈਰ ਕਾਨੂੰਨੀ ਹਨ। ਸਿੱਖਾਂ ਨੂੰ ਵੀ ਇਸ ਗੱਲ ਦਾ ਚੇਤਾ ਆ ਗਿਆ। ਸਿੱਖਾਂ ਦਾ ਨੇਤਾ ਉਸ ਸਮੇਂ ਚੀਫ਼ ਖ਼ਾਲਸਾ ਦੀਵਾਨ ਹੀ ਸੀ। ਨਤੀਜਾ ਕੀ ਨਿਕਲਿਆ? ਉਦੋਂ ਦਿੱਲੀ ਵਿੱਚ ਇਕ ਇਮਪੀਰੀਅਲ ਕੌਂਸਿਲ ਹੁੰਦੀ ਸੀ। ਜਿਸ ਨੂੰ ਅਸੀਂ ਹੁਣ ਕੈਬਨਿਟ ਵਗੈਰਾ ਕਹਿੰਦੇ ਹਾਂ। ਉਥੇ ਜਿਨ੍ਹਾਂ ਚਿਰ ਕੋਈ ਐਕਟ ਪਾਸ ਨਾ ਹੋਵੇ ਤਾਂ ਉਹ ਕਾਨੂੰਨ ਨਹੀਂ ਸੀ ਬਣਦਾ। ਇਸ ਤਰ੍ਹਾਂ ਦੇ ਆਰੀਆ ਸਮਾਜੀ ਪ੍ਰਚਾਰ ਦਾ ਇਹ ਪ੍ਰਭਾਵ ਪਿਆ ਕਿ ਸਿੱਖਾਂ ਨੇ ਆਪਣੇ ਬੱਚਿਆਂ ਨੂੰ ਕਾਨੂੰਨੀ ਤੌਰ 'ਤੇ ਠੀਕ ਬਨਾਉਣ ਲਈ ਹਿੰਦੂ ਰੀਤੀ ਅਨੁਸਾਰ ਵਿਆਹ ਕਰਨੇ ਸ਼ੁਰੂ ਕਰ ਦਿਤੇ, ਜਿਹੜਾ ਇਹ ਬਿਲ ਸੀ ਆਨੰਦ ਮੈਰਿਜ ਐਕਟ, ਮਹਾਰਾਜਾ ਨਾਭਾ ਨੇ ਉਸ ਕੌਂਸਿਲ ਵਿੱਚ ਪੇਸ਼ ਕੀਤਾ। (ਰਿਪੁਦਮਨ ਸਿੰਘ ਨਾਭਾ ਵਾਲਿਆਂ ਨੇ ) ਬ੍ਰਿਟਿਸ਼ ਸਰਕਾਰ ਮਹਾਰਾਜਾ ਨਾਭਾ ਦੇ ਖਿਲਾਫ਼ ਸੀ ਕਿਉਂਕਿ ਮਹਾਰਾਜਾ ਨਾਭਾ ਕੁਝ ਕੁ ਆਜ਼ਾਦੀ ਪਸੰਦ ਲੋਕਾਂ ਨਾਲ ਹਮਦਰਦੀ ਰੱਖਦਾ ਸੀ। ਜੋ ਬ੍ਰਿਟਿਸ਼ ਸਰਕਾਰ ਨਹੀਂ ਚਾਹੁੰਦੀ ਸੀ ਕਿ ਇਹ ਬਿਲ ਮਹਾਰਾਜਾ ਨਾਭਾ ਵੱਲੋਂ ਪੇਸ਼ ਹੋ ਕੇ ਪਾਸ ਹੋਵੇ। ਸੋ ਡਰ ਇਹ ਪੈਦਾ ਹੋ ਗਿਆ ਸੀ ਕਿ ਮਹਾਰਾਜਾ ਨਾਭਾ ਦੇ ਬਿਲ ਪੇਸ਼ ਕਰਨ ਤੇ ਸ਼ਾਇਦ ਬ੍ਰਿਟਿਸ਼ ਸਰਕਾਰ, ਬਿਲ ਪਾਸ ਨਾ ਕਰੇ। ਇਸ ਕਰਕੇ ਸਿੱਖ ਆਗੂ

ਚਾਹੁੰਦੇ ਸਨ ਕਿ ਇਨ੍ਹਾਂ ਨੂੰ ਹੁਣੇ ਤੋਂ ਹੀ ਸਮਝਾ ਕੇ ਉਨ੍ਹਾਂ ਨੂੰ ਬਿੱਲ ਨਾ ਪੇਸ਼ ਕਰਨ ਦਿੱਤਾ ਜਾਵੇ। ਅੰਗਰੇਜ਼ਾਂ ਦਾ ਉਸ ਸਮੇਂ ਜ਼ੋਰ ਬਹੁਤ ਸੀ। ਉਹ ਜਿਸ ਚੀਜ਼ ਨੂੰ ਚਾਹੁੰਦੇ ਸੀ ਉਹੀ ਕਰਦੇ ਸੀ। ਇਹ ਗੱਲ ਨਹੀਂ ਸੀ ਕਿ ਇਹ ਡੈਮੋਕਰੇਟਿਕ ਤਰੀਕੇ ਨਾਲ ਹੋ ਰਹੀ ਹੈ ਜਾਂ ਲੋਕਾਂ ਦੀ ਰਾਏ ਜ਼ਿਆਦਾ ਹੈ ਜਾਂ ਲੋਕਾਂ ਦੀ ਰਾਏ ਨਹੀਂ ਹੈ। ਸਿੱਖ ਆਗੂਆਂ ਨੂੰ ਇਹ ਵੀ ਤਾਂ ਸੀ ਕਿ ਇਸ ਤਰ੍ਹਾਂ ਕਰਨ ਨਾਲ ਮਹਾਰਾਜਾ ਸਾਹਿਬ ਨੇ ਜ਼ਰੂਰ ਗੁੱਸੇ ਹੋਣਾ ਹੈ। ਪਰ ਦੂਜੇ ਪਾਸੇ ਬਿਲ ਪਾਸ ਕਰਾਉਣਾ ਸੀ। ਸੋ ਸਰਦਾਰ ਸੁੰਦਰ ਸਿੰਘ ਮਜੀਠੀਏ ਨੇ ਆਪ ਪੇਸ਼ ਕਰਕੇ ਪਾਸ ਕਰਵਾਇਆ। ਇਸ ਨਾਲ ਇਨ੍ਹਾਂ ਦੇ ਮਹਾਰਾਜਾ ਸਾਹਿਬ ਨਾਲ ਕੁਝ ਮੱਤਭੇਦ ਵੀ ਪੈਦਾ ਹੋਏ।

*ਪ੍ਰਸ਼ਨ : ਕੀ ਫਰਕ (ਮੱਤਭੇਦ ) ਆਏ ਸਨ?*

*ਉੱਤਰ:* ਮਹਾਰਾਜੇ ਨੇ ਸਮਝਿਆ ਸੀ ਕਿ ਇਨ੍ਹਾਂ ਨੂੰ ਮੈਨੂੰ ਪਰ੍ਹਾਂ ਛੱਡ ਕੇ ਬਿੱਲ ਪਾਸ ਨਹੀਂ ਸੀ ਕਰਵਾਉਣਾ ਚਾਹੀਦਾ। ਜਦੋਂ ਗੌਰਮਿੰਟ ਨੇ ਮੈਨੂੰ ਕਿਹਾ ਸੀ ਤਾਂ ਮੈਨੂੰ ਹੀ ਪਾਸ ਕਰਾਉਣ ਵਾਸਤੇ ਜਾਣਾ ਚਾਹੀਦਾ ਸੀ। ਹੋਰ ਕਿਸੇ ਨੂੰ ਨਹੀਂ ਸੀ ਪਾਸ ਕਰਾਉਣਾ ਚਾਹੀਦਾ। ਪੇਸ਼ ਤਾਂ ਮਹਾਰਾਜਾ ਨਾਭਾ ਨੇ ਹੀ ਕੀਤਾ ਸੀ। ਇਹ ਦੋਵੇਂ ਹੀ (ਮਹਾਰਾਜਾ ਨਾਭਾ ਤੇ ਸਰਦਾਰ ਮਜੀਠੀਆ) ਇੰਪੀਰੀਅਲ ਕੌਂਸਲ ਦੇ ਮੈਂਬਰ ਸਨ। ਪਾਸ ਉਸਨੂੰ ਸਰਦਾਰ ਮਜੀਠੀਏ ਨੇ formal ਤੌਰ 'ਤੇ ਪੇਸ਼ ਕਰਕੇ ਕਰਵਾਇਆ ਸੀ। ਪਿਛੋਂ ਵੀ ਜਿਨ੍ਹਾਂ ਕੁ ਮੈਨੂੰ ਪਤਾ ਲਗਿਐ ਤੇ ਮੈਂ ਸੁਣਿਐ ਅਤੇ ਜਿਸਦਾ ਮੈਨੂੰ ਗਿਆਨ ਵੀ ਹੈ। ਉਹ ਇਹ ਸੀ ਕਿ ਸਰਦਾਰ ਮਜੀਠੀਏ ਨੇ ਸਿੱਖਾਂ ਦੀ ਕਨਵੈਨਸ਼ਨ ਬੁਲਾਕੇ ਇਹ ਗੱਲ ਦੱਸੀ ਸੀ ਕਿ ਇੱਕ ਪਾਸੇ ਮਹਾਰਾਜਾ ਨਾਭਾ ਹੈ ਅਤੇ ਦੂਸਰੇ ਪਾਸੇ ਅਨੰਦ ਮੈਰਿਜ ਐਕਟ ਹੈ। ਬ੍ਰਿਟਿਸ਼ ਸਰਕਾਰ ਅੜੀ ਬੈਠੀ ਹੈ ਕਿ ਮਹਾਰਾਜੇ ਨੇ ਪੇਸ਼ ਕੀਤਾ, ਬਿੱਲ ਪਾਸ ਨਹੀਂ ਕਰਨਾ। ਸੋ ਜਿਨ੍ਹਾਂ ਇਹ ਲੇਟ ਹੋਵੇਗਾ ਉਨ੍ਹਾਂ ਹੀ ਸਾਡੀ ਕਮਿਊਨਿਟੀ 'ਤੇ ਭੈੜਾ ਅਸਰ ਪਵੇਗਾ। ਫਿਰ ਕਨਵੈਨਸ਼ਨ ਪਿਛੋਂ ਸਰਦਾਰ ਮਜੀਠੀਏ ਨੇ ਕਾਫੀ ਮਿਹਨਤ ਨਾਲ ਇਹ ਬਿੱਲ ਪਾਸ ਕਰਵਾਇਆ। ਕਿਉਂਕਿ ਬ੍ਰਿਟਿਸ਼ ਸਰਕਾਰ ਵਿੱਚ ਸਰਦਾਰ ਮਜੀਠੀਏ ਦਾ ਕਾਫੀ ਰਸੂਖ ਸੀ। ਫਿਰ ਇਨ੍ਹਾਂ ਨੇ ਥਾਂ ਥਾਂ ਤੇ ਰੈਜ਼ੋਲੂਸ਼ਨ ਪਾਸ ਕਰਕੇ, ਤਾਰਾਂ ਪਵਾ ਕੇ ਬ੍ਰਿਟਿਸ਼ ਸਰਕਾਰ 'ਤੇ ਪਰੈਸ਼ਰ ਪਾਇਆ। ਮੇਰੇ ਪਿਤਾ ਜੀ ਇਹ ਗੱਲ ਦਸਿਆ ਕਰਦੇ ਸਨ ਤੇ ਸਾਰੀਆਂ ਸਿੰਘ ਸਭਾਵਾਂ ਚੀਫ਼ ਖ਼ਾਲਸਾ ਦੀਵਾਨ ਨਾਲ affiliated ਹੀ ਹੋਇਆ ਕਰਦੀਆਂ ਸਨ। ਮੇਰੇ ਪਿਤਾ ਜੀ ਦੱਸਦੇ ਸਨ ਕਿ ਅਸੀਂ ਤਾਰਾਂ ਲਈ ਆਪ ਹੀ wording ਬਣਾ ਕੇ ਹਰ ਇੱਕ ਨੂੰ ਦੇ ਦਿੱਤੀ ਸੀ। ਹਰ ਸੰਸਥਾ wording ਦੇ ਆਧਾਰ ਤੇ ਹੀ ਸਰਕਾਰ ਨੂੰ ਤਾਰ ਪਾ ਦਿੰਦੀ ਸੀ। ਤਾਰਾਂ ਪਾਉਣ ਦੇ ਪੈਸੇ ਵੀ ਅਸੀਂ ਹੀ ਦਿੰਦੇ ਸਾਂ। ਹਰ ਰੋਜ਼ ਸੌ ਸੌ ਦੇ ਦਸਤਖਤ ਕਰਵਾ ਕੇ ਅਸੀਂ ਤਾਰਾਂ ਭਿਜਵਾਉਣੀਆਂ। ਗੌਰਮਿੰਟ ਦੇ ਕੋਲ ਤਾਰਾਂ ਦੇ ਇੰਨੇ ਵੱਡੇ ਢੇਰ ਲੱਗ ਗਏ ਕਿ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਇਹ ਕਿਹਾ ਕਿ ਮੈਨੂੰ ਚੀਫ਼ ਖ਼ਾਲਸਾ ਦੀਵਾਨ ਦੀ ਔਰਗੇਈਜੇਸ਼ਨ ਦੀ ਸਮਝ ਨਹੀਂ ਆ ਰਹੀ ਸੀ ਕਿ ਇਸ ਨੇ ਕਿਸ ਤਰ੍ਹਾਂ ਇਕੋ ਹੀ ਕੰਮ ਬਾਰੇ ਇਕੋ ਹੀ ਜਿਹੀ ਹੀ wording ਵਾਲੇ ਐਨੀਆਂ ਐਨੀਆਂ ਜਥੇਬੰਦੀਆਂ ਵਲੋਂ ਇਤਨੇ ਰੇਜ਼ੋਲੂਸ਼ਨ ਪਾਸ ਕਰਵਾ ਲਏ।

*ਪ੍ਰਸ਼ਨ : ਗੌਰਮਿੰਟ ਇਹ ਐਕਟ ਪਾਸ ਕਰਨ ਤੋਂ ਕਿਉਂ ਝਿਜਕ ਰਹੀ ਸੀ?*

*ਉੱਤਰ:* ਇਹ ਤਾਂ ਤੁਹਾਨੂੰ ਪਤਾ ਹੀ ਹੈ ਕਿ ਜਦੋਂ ਵੀ ਕਿਸੇ ਸਰਕਾਰ ਕੋਲੋਂ ਕੋਈ ਨਵੀਂ ਚੀਜ਼ ਪਾਸ ਕਰਵਾਉਣੀ ਹੁੰਦੀ ਹੈ ਤਾਂ ਮੁਸ਼ਕਲ ਹੀ ਹੁੰਦੀ ਹੈ। ਇਹ ਇੱਕ ਬਹੁਤ ਤਕੜਾ

ਸਟੈਪ ਸੀ। ਇਸ ਨਾਲ ਸਾਰੀ ਕੌਮ ਨੂੰ ਇਕ ਡਿਸਿਪਲਿਨ ਵਿੱਚ ਬੰਨਿਆ ਜਾਣਾ ਸੀ। ਹੋ ਸਕਦਾ ਹੈ ਕਿ ਬ੍ਰਿਟਿਸ਼ ਸਰਕਾਰ ਸਿੱਖ ਕੌਮ ਨੂੰ ਸਟਰੌਂਗ ਨਾ ਹੋਣ ਦੇਣਾ ਚਾਹੁੰਦੀ ਹੋਵੇ। ਕਿਉਂਕਿ ਇਸ ਨਾਲ ਕੌਮ ਨੇ ਤਕੜਿਆ ਵੀ ਹੋਣਾ ਸੀ। ਐਨੀਆਂ ਕੋਈ ਦਿੱਕਤਾਂ ਤਾਂ ਪਹਿਲਾਂ ਨਹੀਂ ਸੀ ਆਉਣੀਆਂ। ਪਰ ਮਹਾਰਾਜੇ ਨਾਭੇ ਦੇ ਵਿੱਚ ਆਉਣ ਨਾਲ ਕੁਝ ਦਿੱਕਤਾਂ ਆਉਣ ਲੱਗੀਆਂ ਸਨ। ਉਨ੍ਹਾਂ ਨੂੰ ਸਰਦਾਰ ਸੁੰਦਰ ਸਿੰਘ ਮਜੀਠੀਏ ਨੇ ਸੁਲਝਾ ਕੇ ਪਾਸ ਕਰਵਾ ਲਿਆ ਸੀ।

## ਚੀਫ ਖ਼ਾਲਸਾ ਦੀਵਾਨ ਤੇ ਤੇਜਾ ਸਿੰਘ ਭਸੌੜ

*ਪ੍ਰਸ਼ਨ : ਸਰਦਾਰ ਸਾਹਿਬ ਇਹ ਦੱਸੋ ਕਿ ਚੀਫ਼ ਖ਼ਾਲਸਾ ਦੀਵਾਨ ਤੇ ਬਾਬਾ ਤੇਜਾ ਸਿੰਘ ਭਸੌੜ ਵਾਲਿਆਂ ਨਾਲ ਕੀ ਮੱਤਭੇਦ ਸਨ?*

*ਉੱਤਰ:* ਇਨ੍ਹਾਂ ਦੋਹਾਂ ਵਿਚਕਾਰ ਜੋ ਮੇਨ ਡਿਫਰੈਂਸ ਸ਼ੁਰੂ ਹੋਏ ਉਹ ਇਸ ਤਰ੍ਹਾਂ ਹੋਏ ਕਿ ਭਸੌੜੀਆਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਕੁਝ ਤਬਦੀਲੀਆਂ ਲਿਆਉਣ ਦੀ ਸਕੀਮ ਬਣਾਈ ਸੀ। ਮਸਲਨ ਰਾਗ ਮਾਲਾ ਦਾ ਅਤੇ ਭਗਤਾਂ ਦੀ ਬਾਣੀ ਦਾ ਸਵਾਲ ਸੀ। ਫੇਰ ਉਹ ਇਹ ਵੀ ਚਾਹੁੰਦੇ ਸਨ ਕਿ ਗੁਰੂ ਗ੍ਰੰਥ ਸਾਹਿਬ ਨੂੰ ਛੋਟੀਆਂ ਛੋਟੀਆਂ ਸੈਂਚੀਆਂ ਵਿੱਚ ਵੰਡ ਦਿੱਤਾ ਜਾਣਾ ਚਾਹੀਦਾ ਹੈ। ਚੀਫ਼ ਖ਼ਾਲਸਾ ਦੀਵਾਨ ਇਸ ਗਲ ਦੇ ਖਿਲਾਫ਼ ਸੀ ਕਿਉਂਕਿ ਉਹ ਸਮਝਦੇ ਸਨ ਕਿ ਇਕ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਤਬਦੀਲੀ ਸ਼ੁਰੂ ਹੋ ਗਈ ਤਾਂ ਇਹ ਕਿਧਰੇ ਵੀ ਮੁਕੇਗੀ ਨਹੀਂ। ਇਸਦਾ ਅਖ਼ੀਰ ਕਿਤੇ ਨਹੀਂ ਹੋਵੇਗਾ। ਇਸ ਨੇ ਵਧਦੇ ਹੀ ਜਾਣਾ ਹੈ। ਹੋ ਸਕਦਾ ਹੈ ਕਿ ਕਦੇ ਜਾ ਕੇ ਗੁਰੂ ਗ੍ਰੰਥ ਸਾਹਿਬ ਦਾ ਰੂਪ ਬਿਲਕੁਲ ਹੀ ਬਦਲ ਜਾਂਦਾ। ਜਿਹੜੀ ਇਹ ਇਕ ਬੜੀ ਵੱਡੀ ਦੇਣ ਸੀ ਸਾਨੂੰ ਦਿੱਤੀ ਹੋਈ ਗੁਰੂ ਸਾਹਿਬਾਂ ਦੀ ਕਿ ਇਹ ਗੁਰੂ ਗ੍ਰੰਥ ਸਾਹਿਬ, ਸਾਹਿਬ ਨੇ ਖੁਦ ਲਿਖਿਆ ਸੀ। ਪਿਛੋਂ ਤਬਦੀਲੀਆਂ ਕਰਨ ਨਾਲ ਅਸੀਂ ਇਸ ਦੇਣ ਤੋਂ ਵੀ ਵਾਂਝਿਆਂ ਹੋ ਜਾਣਾ ਸੀ। ਅਸੀਂ ਇਸ ਵਿੱਚ ਕਿੰਤੂ ਕਰਨ ਲੱਗ ਜਾਣਾ ਸੀ। ਚੀਫ਼ ਖ਼ਾਲਸਾ ਦੀਵਾਨ ਸਮਝਦਾ ਸੀ ਕਿ ਗੁਰੂ ਗ੍ਰੰਥ ਸਾਹਿਬ ਦਸਾਂ ਗੁਰੂਆਂ ਦਾ ਰੂਪ ਹੈ। ਇਸ ਦੇ ਵਿਚੋਂ ਤੁਕ ਤੇ ਲਗਾਂ ਮਾਤਰਾਂ ਦੀ ਵੀ ਤਬਦੀਲੀ ਨਹੀਂ ਹੋਣੀ ਚਾਹੀਦੀ ਹੈ। ਚੀਫ਼ ਖ਼ਾਲਸਾ ਦੀਵਾਨ ਤਾਂ ਇਸ ਨੂੰ ਪਦਛੇਦ ਕਰਕੇ ਛਾਪਣ ਦੇ ਵੀ ਵਿਰੁੱਧ ਸੀ। ਉਨ੍ਹਾਂ ਦਾ ਮਨਸ਼ਾ ਸੀ ਕਿ ਗੁਰੂ ਗ੍ਰੰਥ ਸਾਹਿਬ ਉਸੇ ਰੂਪ ਵਿੱਚ ਹੀ ਰਹੇ ਜਿਸ ਰੂਪ ਵਿੱਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਨੂੰ ਕੰਮਪਾਈਲ ਕੀਤਾ ਹੈ। ਮੈਨੂੰ ਇਹ ਗੱਲ ਯਾਦ ਹੈ ਕਿ ਇਕ ਵਾਰ ਕੁਝ ਸੱਜਣ ਜਦ ਭਾਈ ਸਾਹਿਬ ਵੀਰ ਸਿੰਘ ਜੀ ਨੂੰ ਪਦਛੇਦਾਂ ਬਾਰੇ ਪੁੱਛਿਆਂ ਤਾਂ ਭਾਈ ਸਾਹਿਬ ਆਖਣ ਲੱਗੇ ਕਿ ਤੁਸੀਂ ਤਾਂ ਗੁਰੂ ਨੂੰ ਇਕ ਖੋਜ ਦਾ ਵਿਸ਼ਾ ਬਣਾ ਰਹੇ ਹੋ। ਮੈਂ ਇਕੋ ਹੀ ਗੱਲ ਆਖਣੀ ਚਾਹੁੰਦਾ ਹਾਂ ਕਿ ਆਹ ਜਿਥੇ ਆਪਾਂ ਖੜ੍ਹੇ ਹਾਂ ਇਥੇ ਇਕ ਮੋਰੀ ਹੈ। ਇੱਕ ਕਹਿੰਦਾ ਹੈ ਕਿ ਇਸ ਵਿੱਚ ਸੱਪ ਹੈ। ਇੱਕ ਕਹਿੰਦਾ ਹੈ ਕਿ ਇਸ ਵਿੱਚ ਸੱਪ ਕੋਈ ਨਹੀਂ। ਮੈ ਬੜਾ ਬੇਵਕੂਫ਼ ਹੋਵਾਂਗਾ ਕਿ ਜੇ ਉਂਗਲ ਪਾ ਕੇ ਵੇਖਾਂਗਾ ਕੇ ਸੱਪ ਹੈ ਜਾਂ ਨਹੀਂ। ਸੋ, ਮੇਰਾ ਤਾਂ ਇਹ ਵਿਸ਼ਵਾਸ ਹੈ ਕਿ ਜੋ ਕੁਝ ਗੁਰੂ ਸਾਹਿਬ ਸਾਨੂੰ ਦੇ ਗਏ ਹਨ ਇਹ ਇੱਕ ਦੂਜੀਆਂ ਕੌਮਾਂ ਨਾਲੋਂ ਬੜੀ ਭਾਰੀ ਦੇਣ ਹੈ। ਸੋ, ਇਹ ਖੋਜ ਤੋਂ ਉਪਰ ਰਹਿਣਾ ਚਾਹੀਦਾ ਹੈ।

*ਪ੍ਰਸ਼ਨ : ਤੁਸੀਂ ਰਣ ਸਿੰਘ ਦੀ ਕਿਹੜੀ ਗੱਲ ਦੱਸ ਰਹੇ ਸੀ?*

*ਉੱਤਰ:* ਇਹ ਸਰਦਾਰ ਤੇਜਾ ਸਿੰਘ ਭਸੌੜੀਏ ਦਾ ਲੜਕਾ ਸੀ। ਉਹ ਗੁਜਰਾਂਵਾਲੇ

ਹੀ ਰਹਿੰਦੇ ਸਨ। ਪਿਛੋਂ ਵੀ। ਜਦ ਮੈਂ ਇਕ ਵਾਰੀ ਭਾਈ ਸਾਹਿਬ ਦੀ ਕੋਠੀ ਗਿਆ ਤਾਂ ਰਣ ਸਿੰਘ ਦੇ ਨਾਲ ਉਨ੍ਹਾਂ ਦੀ ਪਤਨੀ ਵੀ ਸੀ। ਉਨ੍ਹਾਂ ਨੇ ਭਾਈ ਸਾਹਿਬ ਨਾਲ ਬਹੁਤ ਸਾਰੀ ਖਤੋ-ਖਿਤਾਬਤ ਵੀ ਕੀਤੀ ਹੈ। ਬਾਬੂ ਤੇਜਾ ਸਿੰਘ ਭਸੌੜੀਏ ਦੇ ਗੁਜਰਣ ਤੋਂ ਪਿਛੋਂ। ਇਸ ਖਤੋ-ਖਿਤਾਬਤ ਬਾਰੇ ਗਿਆਨੀ ਮਹਾਂ ਸਿੰਘ ਹੋਰੀਂ ਚੰਗੀ ਤਰ੍ਹਾਂ ਦੱਸ ਸਕਦੇ ਹਨ ਕਿਉਂਕਿ ਉਨ੍ਹਾਂ ਦੇ possession ਵਿਚ ਕਾਫੀ ਚਿਰ ਰਹੀ ਹੈ। ਇਸ ਖਤੋ-ਖਿਤਾਬਤ ਵਿੱਚ ਕਿਹਾ ਸੀ ਕਿ ਇਸ ਬਾਰੇ ਜੋ ਸਾਡਾ ਹੁਣ ਤੱਕ ਸਟੈਂਡ ਰਿਹਾ ਹੈ ਉਹ ਗਲਤ ਸੀ ਤੇ ਭਾਈ ਸਾਹਿਬ ਦੀ ਅਗਵਾਈ ਵਿੱਚ ਜੋ ਸਟੈਂਡ ਚੀਫ਼ ਖ਼ਾਲਸਾ ਦੀਵਾਨ ਨੇ ਲਿਆ ਸੀ ਉਹ ਬਿਲਕੁਲ ਦਰੁੱਸਤ ਸੀ।

*ਪ੍ਰਸ਼ਨ : ਮੈਂ ਚੀਫ਼ ਖ਼ਾਲਸਾ ਦੀਵਾਨ ਦੇ ਪੁਰਾਣੇ ਰਿਕਾਰਡ ਦੇਖੇ ਨੇ। ਜਿਹੜੀ ਪਹਿਲੀ ਅਰਦਾਸ ਨਵੰਬਰ 1902 ਵਿੱਚ ਹੋਈ ਸੀ ਤਾਂ ਉਸ ਵਿੱਚ ਸਰਦਾਰ ਤੇਜਾ ਸਿੰਘ ਭਸੌੜੀਆਂ ਸ਼ਾਮਲ ਸੀ। ਜਦੋਂ ਚੀਫ਼ ਖ਼ਾਲਸਾ ਦੀਵਾਨ ਬਣਿਆ ਹੈ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਜਦੋਂ ਉਹ ਸਥਾਪਤ ਕਰਨ ਵਾਲਿਆਂ ਵਿੱਚ ਸ਼ਾਮਲ ਸੀ ਤਾਂ ਅੱਡ ਕਿਉਂ ਹੋ ਗਿਆ?*

*ਉੱਤਰ:* 1902 ਦਾ ਜਿਹੜਾ ਜ਼ਿਕਰ ਡਾਕਟਰ ਸਾਹਿਬ ਤੁਸੀਂ ਕਰ ਰਹੇ ਹੋ ਉਦੋਂ ਤਾਂ ਸਾਰੇ ਹੀ ਸਿੱਖ ਇਕੋ ਹੀ ਆਰਗੇਨਾਈਜੇਸ਼ਨ ਵਿੱਚ ਸਨ। ਇਹ ਹੌਲੀ ਹੌਲੀ ਵਿਚੋਂ, ਕੁਝ ਬੰਦਿਆਂ ਨੇ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਕਿ ਜਿਹੜੀਆਂ ਭਗਤਾਂ ਦੀਆਂ ਬਾਣੀਆਂ ਜਾਂ ਰਾਗ ਮਾਲਾ ਗੁਰੂ ਗ੍ਰੰਥ ਸਾਹਿਬ ਵਿੱਚ ਹੈ ਸ਼ਾਇਦ ਇਹ ਗੁਰੂ ਸਾਹਿਬ ਤੋਂ ਪਿਛੋਂ ਐਵੇਂ ਹੀ ਕਿਸੇ ਨੇ ਪਾ ਦਿੱਤੀਆਂ। ਅਜਿਹੇ ਖਿਆਲਾਂ ਵਾਲੇ ਲੋਕਾਂ ਨੂੰ ਹੀ ਭਸੌੜੀਏ ਕਿਹਾ ਜਾਂਦਾ ਸੀ। ਇਸ ਗੱਲ ਤੇ ਫਿਰ ਮੱਤਭੇਦ ਹੋਣੇ ਸ਼ੁਰੂ ਹੋ ਗਏ।

*ਪ੍ਰਸ਼ਨ : ਕੀ ਤੁਹਾਡਾ ਖਿਆਲ ਹੈ ਕਿ ਸਿਰਫ਼ ਇਹੀ ਇਕੱਲੇ ਮੱਤਭੇਦ ਸਨ ਜਾਂ ਕੋਈ ਹੋਰ ਵੀ ਮੱਤਭੇਦ ਸਨ। ਨੀਵੀਆਂ ਜਾਤਾਂ ਬਾਰੇ ਜਾਂ ਔਰਤਾਂ ਬਾਰੇ?*

*ਉੱਤਰ:* ਹੋਣਗੀਆਂ ਜੀ ਪਰ ਮੈਂ ਇਨ੍ਹਾਂ ਬਾਰੇ ਕੁਝ ਨਹੀਂ ਕਹਿ ਸਕਾਂਗਾ।

*ਪ੍ਰਸ਼ਨ : ਸਰਦਾਰ ਸਾਹਿਬ ਇਹ ਦੱਸੋ ਕਿ ਦਿੱਲੀ ਗੁਰਦੁਆਰਾ ਕਮੇਟੀ ਵਿੱਚ ਇੰਨੇ ਝਗੜੇ ਕਿਉਂ ਨੇ। ਇਤਨੇ ਧੜੇ ਕਿਉਂ ਨੇ? ਦੂਸਰਾ ਦਿੱਲੀ ਗੁਰਦੁਆਰਾ ਕਮੇਟੀ ਦੇ ਕਾਫੀ ਚਿਰ ਅਹੁਦੇਦਾਰ ਵੀ ਰਹੇ ਹੋ। ਤੁਹਾਡੀ ਕੀ ਦੇਣ ਹੈ? ਦਿੱਲੀ ਗੁਰਦੁਆਰਾ ਕਮੇਟੀ ਨੂੰ? ਭਾਈ ਵੀਰ ਸਿੰਘ ਸਦਨ ਵਿੱਚ ਕੀ ਕੰਮ ਕੀਤੇ। ਇਹ ਸਦਨ ਕਿਉਂ ਸ਼ੁਰੂ ਕੀਤਾ? ਇਸ ਦੀ ਵਿਸ਼ੇਸ਼ਤਾ ਕੀ ਸੀ?*

*ਉੱਤਰ:* ਡਾਕਟਰ ਸਾਹਿਬ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ 1975 ਵਿੱਚ ਜਦੋਂ ਦਿੱਲੀ ਗੁਰਦੁਆਰਾ ਕਮੇਟੀ ਐਕਟ ਬਣਿਆ, ਉਸਦੇ ਤਹਿਤ 1975 ਵਿੱਚ ਪਹਿਲੀ ਵਾਰੀ ਦਿੱਲੀ ਵਿੱਚ ਗੁਰਦੁਆਰਾ ਇਲੈਕਸ਼ਨਜ਼ ਹੋਈਆਂ। ਅਸਲ ਗੱਲ ਇਹ ਹੈ ਕਿ ਚੋਣਾਂ ਵਿੱਚ ਆਉਣ ਕਰਕੇ, ਉਹ ਲੋਕੀਂ ਜਿਹੜੇ ਕੁਝ ਪੜ੍ਹੇ ਲਿਖੇ ਹੁੰਦੇ ਹਨ ਜਾਂ ਕੁਝ ਕੰਟਰੀਬਿਊਟ ਕਰ ਸਕਦੇ ਹਨ, ਉਹ ਘੱਟ ਹਿੱਸਾ ਲੈਂਦੇ ਹਨ। ਬੜਾ ਕਾਰਨ ਹੀ ਹੈ ਕਿ ਵੋਟਾਂ ਵਿੱਚ ਬਹੁਮਤ ਲੈਣੀ ਪੈਂਦੀ ਹੈ। ਵੋਟਾਂ ਲੈਣ ਲਈ ਹਰ ਉਪਰਾਲਾ ਕਰਨਾ ਪੈਂਦਾ ਹੈ। ਮਾਇਆ ਦਾ ਕੰਮ ਵੀ ਹੈ। ਜਿਸ ਚੀਜ਼ ਦੀ ਅਸੀਂ ਨਿਖੇਧੀ ਵੀ ਕਰਦੇ ਹਾਂ, ਵੋਟਾਂ ਵਿੱਚ ਉਹ ਕੰਮ ਕਰਦੀ ਹੈ। ਸ਼ਰਾਬ ਵੀ ਚੱਲਦੀ ਹੈ। ਵੋਟ ਇੱਕ ਕਿਸਮ ਦੇ ਵਿਕਦੇ ਹਨ। ਜਿਸ ਤਰ੍ਹਾਂ ਲੋਕ ਡੀਮਾਂਡ ਕਰਦੇ ਹਨ, ਤੁਹਾਨੂੰ ਉਸੇ ਤਰ੍ਹਾਂ ਹੀ ਕਰਨਾ ਪੈਂਦਾ ਹੈ। ਜਿਹੜਾ ਆਦਮੀ ਇਹ ਗੱਲਾਂ ਕਰ

ਸਕਦਾ ਉਹੀ ਚੋਣਾਂ ਵਿੱਚ ਜਿੱਤਦਾ ਹੈ। ਜੇ ਕੋਈ ਇਹ ਆਖੇ ਕਿ ਮੈਂ ਸੇਵਾ ਭਾਵ ਨਾਲ ਅੱਗੇ ਆਉਣਾ ਹੈ ਜਾਂ ਇਮਾਨਦਾਰੀ ਰੱਖਣੀ ਹੈ ਉਸ ਦੀ ਜਿੱਤ ਦੇ ਚਾਂਸ ਨਹੀਂ ਹੁੰਦੇ।

## ਦਿੱਲੀ ਗੁਰਦੁਆਰਾ ਕਮੇਟੀ

*ਪ੍ਰਸ਼ਨ : ਤੁਸੀਂ ਕਿਸ ਤਰ੍ਹਾਂ ਆਏ?*

*ਉੱਤਰ:* ਦਿੱਲੀ ਵਿੱਚ ਪਹਿਲੀ ਵਾਰ ਗੁਰਦੁਆਰਾ ਚੋਣਾਂ ਹੋਈਆਂ ਸਨ। ਮੈਨੂੰ ਬਹੁਤ ਕਿਹਾ ਜਾਂਦਾ ਸੀ। ਜੱਥੇਦਾਰ ਸੰਤੋਖ ਸਿੰਘ, ਜੋ ਦਿੱਲੀ ਦੇ ਅਕਾਲੀਆਂ ਦਾ ਲੀਡਰ ਹੈ, ਟੌਹੜਾ ਸਾਹਿਬ ਅਤੇ ਤੁੜ ਸਾਹਿਬ ਉਦੋਂ ਸਾਰੇ ਇਹ ਇਕੱਠੇ ਸਨ। ਪਹਿਲੀਆਂ ਚੋਣਾਂ ਸ਼੍ਰੋਮਣੀ ਅਕਾਲੀ ਦਲ ਤੇ ਦਿੱਲੀ ਅਕਾਲੀ ਦਲ ਨੇ ਇਕੱਠਿਆ ਹੋ ਕੇ ਚੋਣਾਂ ਲੜੀਆਂ ਸਨ। ਇਨ੍ਹਾਂ ਸਾਰਿਆਂ ਨੇ ਮੈਨੂੰ ਜੋਰ ਦਿੱਤਾ ਕਿ ਮੈਂ ਜ਼ਰੂਰ ਚੋਣਾਂ ਵਿੱਚ ਖੜ੍ਹਾ ਹੋਵਾਂ ਤੇ ਹਲਕਾ ਤੁਹਾਨੂੰ ਦੇ ਦਿੰਦੇ ਹਾਂ ਕਿਉਂਕਿ ਇਸ ਵਿੱਚ ਸਰਕਾਰੀ ਸਰਵਿਸ ਵਾਲੇ ਜ਼ਿਆਦਾ ਵੋਟਰ ਹਨ। ਤੁਹਾਡਾ ਉਨ੍ਹਾਂ ਵਿੱਚ ਰਸੂਖ ਵੀ ਹੈ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਤੁਸੀ ਇਥੋਂ ਖੜ੍ਹੇ ਹੋਵੋ। ਮੈਂ ਇਨ੍ਹਾਂ ਨੂੰ ਬੜੀ ਬੇਨਤੀ ਕੀਤੀ ਕਿ ਮੈਂ ਖੜ੍ਹਾ ਨਹੀਂ ਹੋਣਾ ਚਾਹੁੰਦਾ। ਸਾਰਿਆਂ ਦੋਸਤਾਂ ਨੇ ਮੈਨੂੰ ਸਲਾਹ ਦਿਤੀ ਕਿ ਤੁਸੀਂ ਚੋਣਾਂ ਵਿੱਚ ਪੈ ਕੇ ਕੀ ਕਰਨਾ ਹੈ। ਤੁਸੀਂ ਇਸ ਦੇ ਫਿੱਟ ਨਹੀਂ ਹੋ। ਪਰ ਮੈਨੂੰ ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਨੇ ਕਿਹਾ ਕਿ ਤੁਸੀਂ ਪੜ੍ਹੇ ਲਿਖੇ criticise ਕਰਨ ਲਈ ਤਾਂ ਤਿਆਰ ਰਹਿੰਦੇ ਹੋ, ਪਰ ਆਪ ਆ ਕੇ ਕੰਮ ਨਹੀਂ ਕਰਦੇ। ਉਂਝ ਕਹਿੰਦੇ ਹੋ ਕਿ ਅਕਾਲੀ ਦਲ ਪੜ੍ਹੇ ਲਿਖੇ ਨੂੰ ਟਿਕਟ ਨਹੀਂ ਦਿੰਦਾ। ਹੁਣ ਜਦ ਅਸੀਂ ਤੁਹਾਨੂੰ ਟਿਕਟ ਦਿੰਦੇ ਹਾਂ ਤਾਂ ਤੁਸੀ ਲੈਂਦੇ ਨਹੀਂ। ਇਸ ਗੱਲ ਦਾ ਜੁਆਬ ਮੈਨੂੰ ਨਾ ਮਿਲਿਆ। ਮੈਂ ਕਹਿ ਦਿੱਤਾ ਕਿ ਬਹੁਤ ਅੱਛਾ ਮੈਂ ਚੋਣ ਲੜਾਂਗਾ। ਵਾਹਿਗੁਰੂ ਦੀ ਕਿਰਪਾ ਨਾਲ ਮੈਂ ਦਿੱਲੀ ਵਿੱਚ ਵਧ ਤੋ ਵਧ ਵੋਟਾਂ ਲੈ ਕੇ ਜਿੱਤਿਆ ਸੀ।

*ਪ੍ਰਸ਼ਨ : ਤੁਹਾਡਾ ਕਿੰਨਾ ਕੁ ਖਰਚ ਹੋਇਆ ਸੀ?*

*ਉੱਤਰ:* ਮੇਰਾ ਖਿਆਲ ਹੈ ਕਿ ਸਭ ਨਾਲੋਂ ਘੱਟ ਮੇਰਾ ਹੀ ਖਰਚ ਹੋਇਆ ਸੀ। ਤਕਰੀਬਨ ਪੰਜ ਕੁ ਹਜ਼ਾਰ ਰੁਪਿਆ ਖਰਚ ਹੋ ਗਿਆ ਸੀ। ਵਧ ਤੋਂ ਵਧ ਤਾਂ 60,000 ਤੱਕ ਵੀ ਕਈਆਂ ਨੇ ਖਰਚ ਕੀਤਾ ਸੀ। ਮੇਰਾ ਇਸ ਕਰਕੇ ਖਰਚ ਘੱਟ ਹੋਇਆ ਕਿ ਮੈਂ ਪਹਿਲਾਂ ਹੀ ਕਹਿ ਦਿੱਤਾ ਸੀ ਮੈਂ ਕਿਸੇ ਨੂੰ ਕੋਈ ਪੈਸਾ ਨਹੀਂ ਦੇਣਾ ਜਿਸਦੀ ਮਰਜੀ ਹੈ ਵੋਟ ਦੇਵੇ ਜਿਸਦੀ ਮਰਜੀ ਹੈ ਨਾ ਦੇਵੇ। ਇਥੋਂ ਤੱਕ ਕਿ ਮੇਰੇ ਰਿਸ਼ਤੇਦਾਰਾਂ ਅਤੇ ਹੋਰਾਂ ਲਿਖਤੀ ਮੈਂਟਰ ਵੀ ਅਕਾਲੀ ਦਲ ਨੇ ਹੀ ਖਰਚ ਕੀਤਾ ਸੀ। ਦੂਜੀ ਇੱਕ ਗੱਲ ਮੈ ਇਹ ਕੀਤੀ ਸੀ ਕਿ ਮੇਰੇ ਹਲਕੇ ਵਿੱਚ ਜੋ ਵੀ ਮੁਖਾਲਫ਼ ਹਨ, ਮੈਂ ਉਨ੍ਹਾਂ ਬਾਰੇ ਕੁਝ ਨਹੀਂ ਕਹਾਂਗਾ। ਮੈਂ, ਇਹ ਗੱਲ ਸਰਦਾਰ ਸੁੰਦਰ ਸਿੰਘ ਮਜੀਠੀਆ ਕੋਲੋਂ ਸਿੱਖੀ ਸੀ। ਮੈਂ ਸਮਝਦਾ ਹਾਂ ਕਿ ਅਸੀਂ ਇਲੈਕਸ਼ਨ ਲੜਦੇ ਹਾਂ ਸਗੋਂ ਭਰਾ ਭਰਾ ਬਣਕੇ ਚੋਣਾਂ ਖੇਡੋ। ਲੜੋ ਨਾ। ਜਿਸ ਤਰ੍ਹਾਂ ਹੋਲੀ ਖੇਡਦੇ ਹੋ, ਉਸ ਤਰ੍ਹਾਂ ਖੇਡੋ। ਮੈਂ, ਸਿਲੈਕਟ ਹੋ ਗਿਆ। ਫਿਰ ਮੈਨੂੰ ਜਨਰਲ ਸੈਕਟਰੀ ਬਣਾ ਦਿੱਤਾ ਗਿਆ। ਮੈਂ ਕੋਸ਼ਿਸ਼ ਕੀਤੀ ਕਿ ਗੁਰਦੁਆਰਿਆਂ ਦੇ ਇੰਤਜ਼ਾਮ ਵਿੱਚ ਕੁਝ improvement ਹੋ ਜਾਵੇ ਤੇ ਮੈਂ ਕੁਝ ਸੇਵਾ ਕਰ ਸਕਾਂ। ਪਰ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਗੁਰਦੁਆਰਾ ਕਮੇਟੀ ਦੀ ਜਿਹੜੀ ਬਣਤਰ ਹੈ ਇਹ ਕਿਉਂਕਿ ਪਾਰਟੀਬਾਜ਼ੀ ਉਪਰ ਅਧਾਰਤ ਹੈ, ਜਿਸ ਵਕਤ ਅਸੀਂ ਗੁਰਦੁਆਰਿਆਂ ਵਿੱਚ ਜਾਂਦੇ ਹਾਂ ਤਾਂ ਅਸੀਂ ਉਥੇ ਆ ਕੇ ਵੀ ਪਾਰਟੀ ਦੇ ਹੀ ਸੇਵਾਦਾਰ ਰਹਿੰਦੇ ਹਾਂ। ਇਸ ਤਰ੍ਹਾਂ ਗੁਰਦੁਆਰਿਆਂ ਦੀ ਜੋ

ਅਸਲ ਭਾਵਨਾ ਨਾਲ ਸੇਵਾ ਹੋਣੀ ਚਾਹੀਦੀ ਹੈ ਉਹ ਨਹੀਂ ਹੁੰਦੀ।

*ਪ੍ਰਸ਼ਨ : ਇਸ ਦਾ ਕੀ ਹੱਲ ਹੈ?*

*ਉੱਤਰ:* ਇਸ ਦਾ ਹੱਲ ਤਾਂ ਵਰਤਮਾਨ ਯੁਗ ਵਿੱਚ ਬੜਾ ਮੁਸ਼ਕਲ ਹੈ। ਅਸੀਂ ਤੇ ਡੈਮੋਕਰੇਟਿਕ ਸ਼ਬਦ ਵਰਤਦੇ ਹਾਂ। ਇਸ ਵਿੱਚ ਵੋਟਾਂ ਪੈਂਦੀਆਂ ਹਨ। ਵੋਟਾਂ ਲੈਣ ਲਈ ਤੁਹਾਨੂੰ ਹਰ ਇਕ ਕੰਮ ਕਰਨਾ ਪੈਂਦਾ ਹੈ। ਇਹ ਸਭ ਪਾਰਟੀ ਲਾਈਨ 'ਤੇ ਹੀ ਹੁੰਦਾ ਹੈ। ਜਦ ਪਾਰਟੀ ਲਾਈਨ ਹੀ ਆ ਗਈ ਤਾਂ ਸੇਵਾ ਭਾਵਨਾ ਜ਼ਿਆਦਾ ਅਸਰ ਨਹੀਂ ਰੱਖਦੇ। ਮੈਂ ਕਈ ਵਾਰ ਕਹਿੰਦਾ ਹੁੰਦਾ ਹਾਂ ਕਿ ਅਸੀਂ ਧਰਮ ਨੂੰ ਸਿਆਸਤ ਵਿੱਚ ਨਾ ਲਿਆਈਏ। ਜੋ ਸਾਂਝੀ ਚੀਜ਼ ਹੈ ਸਮੁੱਚੀ ਕੌਮ ਦੀ ਉਥੇ ਸਿਆਸਤ ਨਹੀਂ ਹੋਣੀ ਚਾਹੀਦੀ। ਸਾਡੇ ਇਕ ਦੂਜੇ ਨਾਲੋਂ ਵਖਰੇ ਵੱਖਰੇ ਖਿਆਲ ਹੋਣੇ ਕੁਦਰਤੀ ਗੱਲ ਹੈ। ਖਿਆਲਾਂ ਵਿੱਚ ਭਾਵੇਂ ਪਾਰਟੀਬਾਜ਼ੀ ਠੀਕ ਨਹੀਂ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਅਸੀਂ ਪੰਜਾਬ ਵਿੱਚ ਅਤੇ ਦਿੱਲੀ ਵਿੱਚ ਗੁਰਦੁਆਰਾ ਚੋਣਾਂ ਲੜਦੇ ਹਾਂ ਇਸ ਨਾਲ ਗੁਰਦੁਆਰਿਆਂ ਜਾਂ ਧਰਮ ਲਈ ਕੋਈ ਚੰਗੀ ਗੱਲ ਨਹੀਂ ਹੁੰਦੀ। ਇਸ ਦਾ ਹੱਲ ਇਹੀ ਹੈ ਕਿ ਸਾਨੂੰ ਬਹੁਤ ਹੀ ਗੁਰਸਿੱਖ ਵਿਅਕਤੀ ਅੱਗੇ ਲਿਆਉਣੇ ਚਾਹੀਦੇ ਹਨ। ਜਿਨ੍ਹਾਂ ਦਾ ਦਾਮਨ ਬਿਲਕੁਲ ਸਾਫ ਹੋਵੇ। ਮੈਨੂੰ ਕਈ ਵਾਰ ਮੇਰੇ ਦੋਸਤ ਪੁੱਛਦੇ ਹੁੰਦੇ ਹਨ ਕਿ ਮੈਂ ਇਨ੍ਹਾਂ ਅਕਾਲੀ ਲੀਡਰਾਂ ਨਾਲ ਕਿਸ ਤਰ੍ਹਾਂ ਕੰਮ ਕਰਦਾ ਹਾਂ। ਮੈਂ ਕਹਿੰਦਾ ਸਾਂ ਮੈਂ ਹਮੇਸ਼ਾਂ ਆਪਣੇ ਪਾਸ ਦੋ ਪੱਗਾਂ ਰੱਖਦਾ ਹਾਂ। ਜਦੋਂ ਇਕ ਲਹਿ ਜਾਂਦੀ ਹੈ ਤਾਂ ਦੂਜੀ ਬੰਨ੍ਹ ਲੈਂਦਾ ਹੈ। ਇਹ ਤਾਂ ਗੱਲ ਮੈਂ ਹਾਸੇ ਨਾਲ ਕਹੀ ਹੈ ਪਰ ਅਸਲੀਅਤ ਵਿੱਚ ਇਸੇ ਤਰ੍ਹਾਂ ਹੀ ਹੁੰਦਾ ਹੈ। ਹੁਣ 1979 ਦੀਆਂ ਇਲੈਕਸ਼ਨਾਂ ਵਿੱਚ ਮੈਨੂੰ ਬੜਾ ਜ਼ੋਰ ਲਾਇਆ ਗਿਆ ਪਰ ਮੈਂ ਮਨ ਹੀ ਬਣਾ ਲਿਆ ਕਿ ਮੈਂ ਖੜ੍ਹਾ ਨਹੀਂ ਹੋਵਾਂਗਾ।

*ਪ੍ਰਸ਼ਨ : ਤੁਹਾਡੀ ਪ੍ਰਾਪਤੀਆਂ ਕੀ ਹਨ?*

*ਉੱਤਰ:* ਗੁਰਦੁਆਰਾ ਕਮੇਟੀ ਵਿੱਚ ਅਸੀਂ ਕੋਸ਼ਿਸ਼ ਕੀਤੀ ਸੀ ਕਿ ਜਿਥੋਂ ਤੱਕ ਹੋ ਸਕੇ ਕਿ ਜਿਹੜੀਆਂ ਪਰਚੇਜ ਕਰਨੀਆਂ ਹਨ, ਉਹ ਗੌਰਮਿੰਟ ਦੀਆਂ ਏਜੰਸੀਆਂ ਦੇ ਥਰੂ ਹੀ ਹੋਣੀਆਂ ਚਾਹੀਦੀਆਂ ਹਨ, ਕਿਉਂਕਿ ਇਥੇ ਜ਼ਿਆਦਾਤਰ ਖਰੀਦਣ ਤੇ ਵੇਚਣ ਵੇਲੇ ਹੀ ਜਿਆਦਾ ਰੌਲਾ ਪੈਂਦਾ ਹੈ। ਚੈਕਾਂ ਨਾਲ ਹੀ ਪੇਮੈਂਟ ਹੋਵੇ ਤੇ ਗੌਰਮਿੰਟ ਦੇ ਹੀ ਨਾਂ ਹੋਵੇ। ਮਸਲਨ ਕੜਾਹ ਪ੍ਰਸਾਦਿ ਗੁਰਦੁਆਰਿਆਂ ਵਿੱਚ ਖਰਚ ਦੀ ਬਹੁਤ ਵੱਡੀ ਮੱਦ ਹੈ। ਜਿਹੜਾ ਘਿਉ ਆਉਂਦਾ ਸੀ, ਯੂ.ਪੀ. ਦੀ ਗੌਰਮਿੰਟ ਫਾਰਮ ਵਿਚੋਂ, ਸਿੱਧੇ ਕੰਟੈਕਟ ਰਾਹੀਂ ਆਉਂਦਾ ਸੀ। ਅਸੀਂ ਚੈਕ ਯੂ.ਪੀ. ਦੀ ਗੌਰਮਿੰਟ ਦੇ ਨਾਂ ਦਾ ਹੀ ਭੇਜਦੇ ਹਾਂ। ਇਸ ਤਰ੍ਹਾਂ ਬਹੁਤ ਸਾਰੀ ਵੇਸਟਿੰਗ ਦਾ ਬਚਾਅ ਹੋ ਜਾਂਦਾ ਸੀ। ਇਸੇ ਤਰ੍ਹਾਂ ਆਟਾ ਵੀ ਉਨ੍ਹਾਂ ਹੀ ਮਿੱਲਾਂ ਜਾਂ ਏਜੰਸੀਆਂ ਤੋਂ ਆਉਂਦਾ ਸੀ। ਜਿਨ੍ਹਾਂ ਤੇ ਸਰਕਾਰ ਦਾ ਕੰਟਰੋਲ ਹੁੰਦਾ ਸੀ। ਮੈਂ ਇੱਕ ਗੱਲ ਹੋਰ ਕੀਤੀ ਸੀ ਕਿ ਜਿਹੜੀਆਂ ਅਸੀਂ ਕੈਸ਼ ਪੇਮੈਂਟਸ ਗੁਰਦੁਆਰਿਆਂ ਵਿੱਚ ਕਰਦੇ ਸਾਂ, ਇਨ੍ਹਾਂ ਵਿੱਚ ਬਹੁਤ ਗੜਬੜ ਹੋ ਜਾਂਦੀ ਹੈ। ਮੈਂ ਇਸ ਨੂੰ ਰੋਕ ਕੇ ਕੇਵਲ ਚੈਕ ਰਾਹੀਂ ਪੇਮੈਂਟ ਕਰ ਦਿੱਤੀ ਜਾਂਦੀ ਸੀ। ਬੜੇ ਬੜੇ ਲੋਕਾਂ ਨੇ ਮੈਨੂੰ ਆ ਕੇ ਕਿਹਾ ਕਿ ਜੀ ਸਾਡਾ ਅਕਾਊਂਟ ਨਹੀਂ। ਅਸੀਂ ਔਖੇ ਹੁੰਦੇ ਹਾਂ। ਮੈਂ ਕਿਹਾ ਕਿ ਪਹਿਲਾਂ ਬੈਂਕ ਅਕਾਊਂਟ ਖੋਹਲੋ, ਫਿਰ ਕੋਈ ਚੀਜ ਸਪਲਾਈ ਕਰੋ। ਸਾਡੇ ਸੇਵਾਦਾਰ ਵੀ ਇਹੀ ਕਹਿੰਦੇ ਸੀ ਤਨਖਾਹਾਂ ਮਿਲਣ ਵੇਲੇ। ਜਿਨ੍ਹਾਂ ਨੇ ਸਾਨੂੰ ਨੌਕਰ ਰਖਵਾਇਆ ਹੁੰਦਾ ਹੈ, ਉਹ ਹਰ ਮਹੀਨੇ ਆਪਣੇ ਪੈਸੇ ਰੱਖ ਲੈਂਦੇ ਸਨ। ਮੈਂ ਇਸ ਨੂੰ ਵੀ ਰੋਕਣ ਲਈ ਚੈਕਾਂ ਰਾਹੀਂ ਪੇਮੈਂਟ ਕਰਾਉਣੀ ਸ਼ੁਰੂ ਕਰ ਦਿੱਤੀ। ਪਰ ਇਹ ਚੈਕਾਂ

ਵਾਲਾ ਕੰਮ ਵੀ ਜਿਆਦਾ ਦੇਰ ਨਾ ਚੱਲ ਸਕਿਆ। ਬਹੁਤ ਲੋਕ ਇਸ ਦੀ ਵਿਰੋਧਤਾ ਕਰਨ ਲੱਗ ਪਏ। ਉਹ ਕਹਿੰਦੇ ਸਨ ਇਸ ਲਈ ਛੱਡਣਾ ਪਿਆ। ਦਿੱਲੀ ਗੁਰਦੁਆਰਾ ਕਮੇਟੀ ਦੇ ਅਧੀਨ ਦਰਜਨ ਕੁ ਦੇ ਕਰੀਬ ਵਿਦਿਅਕ ਸੰਸਥਾਵਾਂ ਹਨ, ਕਾਲਜ ਤੇ ਸਕੂਲ। ਮੈਂ ਇਹ ਬੜੀ ਕੋਸ਼ਿਸ਼ ਕੀਤੀ ਸੀ ਕਿ ਮੇਰੇ ਨਾਲ ਮੈਂਬਰ ਸਹਿਮਤ ਹੋ ਜਾਣ ਤਾਂ ਇਨ੍ਹਾਂ ਵਿਦਿਅਕ ਸੰਸਥਾਵਾਂ ਦਾ ਇਕ ਇੰਡੀਪੈਂਡੈਂਟ ਟੱਰਸਟ ਬਣਾ ਦਿੱਤਾ ਜਾਵੇ। ਕੁਝ ਕੁ ਗੁਰਦੁਆਰਾ ਕਮੇਟੀ ਉਸ ਟਰੱਸਟ ਦੀ ਮੱਦਦ ਕਰਨ ਤੇ ਇਸ ਦੇ ਨੁਮਾਇੰਦੇ ਵੀ ਇਸ ਟਰੱਸਟ ਦੇ ਵਿੱਚ ਹੋਣ। ਕਿਉਂਕਿ ਇੱਕ ਇੰਡੀਪੈਨਡੈਂਟ ਟਰੱਸਟ ਦੇ ਬਣ ਜਾਣ ਨਾਲ, ਐਜੂਕੇਸ਼ਨ ਸੰਸਥਾਵਾਂ ਦੀ ਮੈਨੈਜਮੈਂਟ ਤੇ ਦਿੱਲੀ ਗੁਰਦੁਆਰਾ ਕਮੇਟੀ ਦੀ ਨਿੱਤ ਦੀ ਬਦਲਦੀ ਸਿਆਸਤ ਦਾ ਕੋਈ ਅਸਰ ਨਹੀਂ ਪੈ ਸਕੇਗਾ।

ਰਿਕਾਰਡ ਕਰਤਾ : ਡਾ. ਕਿਰਪਾਲ ਸਿੰਘ

# XX

# ਸਰਦਾਰ ਅਵਤਾਰ ਸਿੰਘ ਖ਼ਾਲਸਾ ਦਾ ਬਿਆਨ[1]

## (ਕਿਰਪਾਲ ਮੋਰਚਾ ਲਾਹੌਰ)

1936 ਵਿੱਚ ਲਹੌਰ ਵਿੱਚ ਸਰਕਾਰ ਨੇ 144 ਦਫਾ ਲਾ ਦਿਤੀ ਅਤੇ ਕਿਹਾ ਕਿ ਗਾਤਰੇ ਵਿੱਚ ਵੀ ਕਿਰਪਾਨ ਕੋਈ ਨਹੀਂ ਪਾ ਸਕਦਾ ਅਤੇ ਜੋ ਇਸ ਤਰ੍ਹਾਂ ਕਿਰਪਾਨ ਪਾ ਕੇ ਚਲੇਗਾ, ਉਸ ਨੂੰ ਪਕੜ ਲਿਆ ਜਾਵੇਗਾ। ਇਸ ਪੁਰ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਇਸ ਐਲਾਨ ਨੂੰ ਸਿੱਖ ਰੀਤੀ ਵਿਰੁੱਧ ਲਿਆ। ਅਕਾਲੀ ਦਲ ਨੇ ਇਸ ਐਲਾਨ ਵਿਰੁੱਧ ਪ੍ਰਾਪੇਗੰਡਾ ਆਰੰਭ ਕਰਕੇ ਮੋਰਚਾ ਵੀ ਲਾ ਦਿਤਾ। ਅਕਾਲੀ ਦਲ ਦੀ ਇਹ ਮੰਗ ਸੀ ਕਿ ਕਿਰਪਾਨ ਨੂੰ ਇਸ ਆਡਰ ਤੋਂ ਵਾਂਝਿਆ ਰੱਖਿਆ ਜਾਵੇ। ਇਸ ਮੋਰਚੇ ਦੇ ਪਹਿਲੇ ਜੱਥੇ ਵਿੱਚ ਸ: ਬ: ਸਰਦਾਰ ਬੂਟਾ ਸਿੰਘ ਜੁਡੀਸ਼ਲ ਕਮਿਸ਼ਨ ਵਾਲੇ ਗਏ। ਇਨ੍ਹਾਂ ਨੂੰ 'ਦਾ ਬਰਖਾਸਤ ਅਦਾਲਤ ਦੀ ਕੈਦ ਦੀ ਸਜ਼ਾ ਸ: ਨਰਿਦੰਰ ਸਿੰਘ ਮੈਜਿਸਟ੍ਰੇਟ ਨੇ ਦਿੱਤੀ। ਪਹਿਲੇ ਪਹਿਲ ਮੋਰਚੇ ਦੇ ਆਰੰਭ ਵਿਚ, ਪੰਜ ਪੰਜ ਦੇ ਜੱਥੇ ਜਾਇਆ ਕਰਦੇ ਸਨ ਅਤੇ ਡੇਹਰਾ ਸਾਹਿਬ ਗੁਰਦੁਆਰਾ ਲਾਹੌਰ ਤੋਂ ਅਰਦਾਸ ਕਰਕੇ ਨਿਕਲਦੇ ਸੀ। ਮੈਂ ਪੰਜਵੇਂ ਜੱਥੇ ਵਿੱਚ ਗ੍ਰਿਫਤਾਰ ਹੋਇਆ। ਸਾਡੇ ਜੱਥੇ ਦੇ ਲੀਡਰ ਸ: ਅਵਤਾਰ ਸਿੰਘ ਬੈਰਿਸਟਰ ਗੁੱਜਰਾਂਵਾਲਾ ਸੀ। ਸਾਨੂੰ ਵੀ ਇਕ ਦਿਨ ਕੈਦ ਦੀ ਸਜ਼ਾ ਹੋਈ। ਜੋ ਵੀ ਸਿੰਘ ਕ੍ਰਿਪਾਨ ਦੇ ਮੋਰਚੇ ਵਿੱਚ ਕਿਰਪਾਨ ਪਾ ਕੇ ਜਾਇਆ ਕਰਦੇ ਸੀ, ਉਨ੍ਹਾਂ ਦੀਆਂ ਕਿਰਪਾਨਾਂ ਸਰਕਾਰ ਆਪ ਰੱਖ ਲਿਆ ਕਰਦੀ ਸੀ। ਪਰ ਅਸੀਂ ਸ਼ੀਘਰ ਹੀ ਹੋਰ ਕਿਰਪਾਨਾਂ ਲੈ ਕੇ ਜੱਥੇ ਭੇਜ ਦਿੰਦੇ ਸੀ। ਮੈਨੂੰ ਯਾਦ ਹੈ ਕਿ ਇਹੋ ਜਿਹੇ ਮਰਦਾਂ ਅਤੇ ਬੀਬੀਆਂ ਦੇ ਕਈ ਜੱਥੇ ਕੋਈ ਡੇਢ ਮਹੀਨਾ ਜਾਂਦੇ ਰਹੇ। ਕਿਰਪਾਨ ਉਪਰ ਪਾਬੰਦੀ ਓਦੋਂ ਹੱਟੀ ਜਦੋਂ ਲਹੌਰ ਵਿੱਚ 144 ਦਫਾ ਦੀ ਮਿਆਦ ਖਤਮ ਹੋਈ। ਪਰ ਇਸ ਤੋਂ ਸ਼ੀਘਰ ਹੀ ਪਿਛੋਂ ਸਰਕਾਰ ਨੇ ਇਹ ਵੀ ਐਲਾਨ ਕਰ ਦਿੱਤਾ ਕਿ ਅੱਗੋਂ ਤੋਂ ਸਿੱਖਾਂ ਲਈ ਕਿਰਪਾਨ ਉਪਰ ਪਾਬੰਦੀ ਨਹੀਂ ਲਾਈ ਜਾਵੇਗੀ। ਇਸ ਤਰ੍ਹਾਂ ਇਹ ਕਿਰਪਾਨ ਦਾ ਮੋਰਚਾ ਜਿੱਤਿਆ ਗਿਆ।

ਲਿਖਤ ਦੁਆਰਾ : ਪ੍ਰਿਥੀਪਾਲ ਸਿੰਘ ਕਪੂਰ

---

1. ਪਿੰਡ ਡਿਉੜੀ ਵੜੈਚਾਂ, ਜ਼ਿਲ੍ਹਾ ਗੁੱਜਰਾਂਵਾਲਾ, ਹਾਲ ਪ੍ਰਧਾਨ ਗੁਰਦੁਆਰਾ ਮੰਜੀ ਸਾਹਿਬ, ਕਰਨਾਲ। ਉਹ ਗੁੱਜਰਾਂਵਾਲਾ ਖਾਲਸਾ ਐਜੂਕੇਸ਼ਨਲ ਕੌਂਸਲ ਲੁਧਿਆਣਾ ਦੇ 19 -94 ਵਿੱਚ ਪ੍ਰਧਾਲ ਰਹੇ।

# XXI
## ਬਿਆਨ ਸ੍ਰ: ਤੇਜਾ ਸਿੰਘ ਜੀ "ਪਿਆਰੇ" ਆਫ ਗੁਜਰਾਂਵਾਲਾ
*ਹਾਲ ਨਿਲੋਖੇੜੀ (ਕਰਨਾਲ)*

### ਭੁਜੰਗੀ ਜੱਥਾ

ਅਸੀਂ ਸਾਰਿਆਂ ਨੇ ਰਲ ਕੇ ਗੁਜਰਾਂਵਾਲੇ ਵਿੱਚ ਇੱਕ ਭੁਜੰਗੀ ਜੱਥਾ ਕਾਇਮ ਕੀਤਾ ਸੀ। ਇਹੋ ਜਿਹੇ ਕਈ ਜੱਥੇ ਪੰਜਾਬ ਅਤੇ ਸਾਰੀਆਂ ਰਿਆਸਤਾਂ ਵਿੱਚ ਕਾਇਮ ਹੋਏ। ਆਖਰ ਅਸਾਂ 1910 ਵਿੱਚ ਇਨ੍ਹਾਂ ਸਭ ਜੱਥਿਆਂ ਦੀ ਇੱਕ ਕੇਂਦਰੀ ਇਕੱਤਰਤਾ ਬਨਾਉਣ ਦਾ ਯਤਨ ਆਰੰਭਿਆ ਅਤੇ ਇਸ ਸਕੀਮ ਨੂੰ ਸਿਰੇ ਚੜ੍ਹਾਉਣ ਲਈ ਅਸਾਂ ਸਾਰਿਆਂ ਭੁਜੰਗੀ ਜੱਥਿਆਂ ਦਾ ਇੱਕ ਇਕੱਠ ਲਾਇਲਪੁਰ ਵਿੱਚ 1910 ਈਸਵੀ ਵਿੱਚ ਕੀਤਾ। ਮਾਸਟਰ ਚੰਦਾ ਸਿੰਘ ਨੇ ਇਸ ਤਰ੍ਹਾਂ ਸਾਰਿਆਂ ਜੱਥਿਆਂ ਵਿੱਚ ਏਕਤਾ ਕਾਇਮ ਕਰਨ ਦਾ ਬਹੁਤ ਕੰਮ ਕੀਤਾ, ਕਿਉਂਕਿ ਉਹ ਸਿੱਖ ਕੌਮ ਦੇ ਨੌਜਵਾਨਾਂ ਨੂੰ ਇੱਕ ਲੜੀ ਵਿੱਚ ਪਰੋਣ ਦਾ ਬਹੁਤ ਹੀ ਚਾਹਵਾਨ ਸੀ। ਉਸ ਦੇ ਕਹਿਣ ਤੇ ਇਸ ਕੇਂਦਰੀ ਸੰਸਥਾ (ਜਿਹੜੀ ਕਿ ਲਾਇਲਪੁਰ ਦੇ ਇਕੱਠ ਵਿੱਚ ਕਾਇਮ ਕੀਤੀ ਗਈ) ਦਾ ਨਾਂ ਤਰਨਾ ਦਲ ਰੱਖਿਆ ਗਿਆ। ਇਸ ਨਵੇਂ ਬਣੇ ਤਰਨਾ ਦਲ ਦਾ ਪ੍ਰਧਾਨ ਮੈਂ ਅਤੇ ਸੈਕਟਰੀ ਗਿਆਨੀ ਸੰਤ ਸਿੰਘ ਚੁਣੇ ਗਏ। ਚੂੰਕਿ ਅਸੀਂ ਦੋਵੇਂ ਹੀ ਗੁਜਰਾਂਵਾਲੇ ਦੇ ਰਹਿਣ ਵਾਲੇ ਸੀ, ਇਸ ਲਈ ਬਹੁਤ ਕਰਕੇ ਇਸ ਸੰਸਥਾ ਦਾ ਹੈਡ ਕੁਆਟਰ ਗੁਜਰਾਂਵਾਲੇ ਰਿਹਾ। ਇਸ ਸੰਸਥਾ ਦਾ ਦੂਸਰਾ ਇਕੱਠ ਗੁਜਰਾਂਵਾਲੇ ਵਿੱਚ ਹੋਇਆ। ਇਨ੍ਹਾਂ ਦਿਨਾਂ ਵਿੱਚ ਗੁਰਦੁਵਾਰਾ ਰਕਾਬ ਗੰਜ ਦੇ ਮਾਮਲੇ ਵਿੱਚ ਬਹੁਤ ਸਾਰੇ ਸਿੱਖ ਪਕੜੇ ਗਏ। ਇਸ ਲਈ ਤਰਨਾ ਦਲ ਨੇ ਆਪਣੀ ਇਸ ਸੰਸਥਾ ਨੂੰ ਸੈਨਿਕ ਬਨਾਣ ਦਾ ਯਤਨ ਕੀਤਾ ਅਤੇ ਮੈਂਬਰ ਭਰਤੀ ਕਰਕੇ ਉਨ੍ਹਾਂ ਨੂੰ ਵਰਦੀ ਆਦਿ ਪਾਉਣ ਦਾ ਉਪਦੇਸ਼ ਕੀਤਾ। ਮੇਰੇ ਪਿਤਾ ਜੀ ਪੋਲੀਸ ਵਿੱਚ ਹਵਲਦਾਰ ਸਨ। ਉਨ੍ਹਾਂ ਨੂੰ ਜਦ ਮੇਰੀਆਂ ਇਨ੍ਹਾਂ ਸਭ ਹਰਕਤਾਂ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਘਰੋਂ ਮੇਰੇ ਸਭ ਕਾਗਜ਼ ਅਤੇ ਵਰਦੀਆਂ ਕਿਧਰੇ ਸੁੱਟ ਦਿਤੀਆਂ। ਇਸ ਲਈ ਉਨ੍ਹਾਂ ਨੇ ਹੋਰ ਵੀ ਕਈ ਯਤਨ ਕਰਕੇ ਸਾਡੀ ਇਸ ਸੰਸਥਾ ਨੂੰ ਖਤਮ ਕਰਨਾ ਚਾਹਿਆ। ਇਸ ਲਈ ਇਹ ਸਾਡੀ ਸੰਸਥਾ ਖਤਮ ਹੀ ਹੋ ਗਈ। ਇਸ ਤੋਂ ਉਪਰੰਤ ਅਸੀਂ ਇਸੇ ਸੰਸਥਾ ਨੂੰ ਧਾਰਮਿਕ ਰੰਗਤ ਦਿੰਦੇ ਰਹੇ। ਉਨ੍ਹਾਂ ਦਿਨਾਂ ਵਿੱਚ ਮਹੰਤਾਂ ਨੇ ਸਭ ਗੁਰਦੁਆਰਿਆਂ ਵਿੱਚ ਲੰਗਰ ਚਲਾਣਾ ਬੰਦ ਕਰ ਦਿੱਤਾ ਹੋਇਆ ਸੀ। ਉਹ ਆਪ ਸਿੱਖਾਂ ਵਿੱਚ ਜਾਤ ਪਾਤ ਵੀ ਬਹੁਤ ਕਰਦੇ ਸੀ। ਇਸ ਲਈ ਅਸਾਂ ਲੰਗਰ ਦੀ ਸੰਸਥਾ ਨੂੰ ਮੁੜ ਸੁਰਜੀਤ ਕਰਨ ਦਾ ਬੀੜਾ ਆਪਣੇ ਹੱਥ ਵਿੱਚ ਲੈ ਲਿਆ। ਸੋ ਅਸੀਂ ਆਟਾ ਇਕੱਠਾ ਕਰਕੇ ਗੁਜਰਾਂਵਾਲੇ ਤੋਂ ਲੰਗਰ ਸਭ ਚੋਟੀ ਦੇ ਵੱਡੇ ਵੱਡੇ ਗੁਰਦੁਆਰਿਆਂ ਵਿੱਚ ਲਿਜਾਂਦੇ ਰਹੇ। ਬਹੁਤ ਕਰਕੇ ਅਸੀਂ ਨਨਕਾਣੇ ਸਾਹਿਬ ਅਤੇ ਰੋਹੜੀ ਸਾਹਿਬ (ਇਮਨਾਬਾਦ) ਜਾਇਆ ਕਰਦੇ ਸੀ। ਇਸ ਗੱਲ ਤੋਂ ਕਿ ਅਸੀਂ ਸਭ ਜਾਤਾਂ ਦੇ

ਸਿੱਖਾਂ ਨੂੰ ਇਕੱਠਾ ਲੰਗਰ ਛਕਾਉਂਦੇ ਸੀ, ਮਹੰਤ ਸਾਡੇ ਨਾਲ ਬਹੁਤ ਈਰਖਾ ਕਰਦੇ ਸੀ। ਪਰ ਇਸ ਦੇ ਬਾਵਜੂਦ ਸਾਡੀ ਇਸ ਲਹਿਰ ਦਾ ਲੋਕਾਂ ਵਿੱਚ ਬਹੁਤ ਪ੍ਰਚਾਰ ਹੋਇਆ ਅਤੇ ਇਸ ਤਰ੍ਹਾਂ ਮਹੰਤਾਂ ਦੇ ਵਿਰੁਧ ਲੋਕਾਂ ਦਾ ਜਜ਼ਬਾ ਵਧਦਾ ਰਿਹਾ।

## ਗੁਰਦੁਆਰਾ ਸੁਧਾਰ ਲਹਿਰ

ਇਸ ਤੋਂ ਉਪਰੰਤ ਸ਼ੀਘਰ ਹੀ ਗੁਰਦੁਆਰਿਆਂ ਦਾ ਕਬਜ਼ਾ ਲੈਣ ਦੀ ਲਹਿਰ ਸ਼ੁਰੂ ਹੋਈ। ਸ: ਉਤਮ ਸਿੰਘ ਕਾਰਖਾਨੇ ਵਾਲੇ ਨੇ ਸਾਨੂੰ ਗੁਜਰਾਂਵਾਲੇ ਤਾਰ ਦਿੱਤੀ ਕਿ ਨਨਕਾਣੇ ਸਾਹਿਬ ਵਿੱਚ ਦੁਰਘਟਨਾ ਵਾਪਰੀ ਹੈ। ਕਈ ਸਿੰਘ ਸ਼ਹੀਦ ਹੋਏ। ਇਸ ਪੁਰ ਸ਼ਹਿਰ ਵਿੱਚ ਜੋਸ਼ ਪੈਦਾ ਹੋਇਆ। ਸਿੰਘਾਂ ਦਾ ਇਕੱਠ ਹੋਣ ਤੋਂ ਉਪਰੰਤ ਇਹ ਫ਼ੈਸਲਾ ਹੋਇਆ ਕਿ ਨਨਕਾਣੇ ਪੁੱਜਣਾ ਚਾਹੀਦਾ ਹੈ। ਇਸ ਲਈ ਮੇਰੀ ਜਥੇਦਾਰੀ ਹੇਠ 40 ਨੌਜਵਾਨ ਸਿੱਖਾਂ ਦਾ ਇੱਕ ਜੱਥਾ ਨਨਕਾਣੇ ਸਾਹਿਬ ਨੂੰ ਤੁਰ ਪਿਆ। ਅਸੀਂ ਜਾ ਕੇ ਵੇਖਿਆ ਕਿ ਵੱਡਾ ਦਰਵਾਜਾ ਬੰਦ ਸੀ। ਸ: ਕਰਤਾਰ ਸਿੰਘ ਝੱਬਰ ਦਾ ਜੱਥਾ ਪਹਿਲਾਂ ਪੁੱਜ ਚੁੱਕਾ ਸੀ। ਅਸੀਂ ਗੁਰਦੁਆਰੇ ਦੇ ਅੰਦਰ ਜਾ ਕੇ ਵੇਖਿਆ ਕਿ ਕਈ ਲਾਸ਼ਾਂ ਪਈਆਂ ਸਨ। ਲਾਸ਼ਾਂ ਦਾ ਇੱਕ ਢੇਰ ਅਸਾਂ ਜੰਡ ਦੇ ਦਰਖ਼ਤ ਦੇ ਕੋਲ ਵੀ ਵੇਖਿਆ। ਮੈਂ ਅਤੇ ਕੁਝ ਇੱਕ ਹੋਰ ਸਿੱਖਾਂ ਨੇ ਸਭ ਲਾਸ਼ਾਂ ਨੂੰ ਇਕੱਠਾ ਕੀਤਾ ਅਤੇ ਫਿਰ ਸਸਕਾਰ ਕੀਤਾ। ਭਾਈ ਹੀਰਾ ਸਿੰਘ ਰਾਗੀ ਨੇ ਗੁਰੂ ਗਰੰਥ ਸਾਹਿਬ ਦੀ ਬੀੜ ਜਿਸ ਨੂੰ ਕਿ ਗੋਲੀਆਂ ਲਗੀਆਂ ਸਨ ਉਸ ਦਾ ਪ੍ਰਕਾਸ਼ ਕੀਤਾ ਅਤੇ ਸਸਕਾਰ ਸਮੇਂ ਇਹ ਵਾਕ ਆਇਆ :-

ਤੱਪ ਤੱਪ ਲੁਹਿ ਲੁਹਿ ਹਾਥ ਮਰੋਰਉ।
ਬਾਵਲਿ ਹੋਈ ਸੋ ਸਹੁ ਲੋਰਉ॥ (ਫਰੀਦ ਜੀ, ਪੰਨਾ 794)

ਸਾਡੇ ਭੁਜੰਗੀ ਜੱਥਿਆਂ ਦੇ ਨੌਜਵਾਨਾਂ ਨੂੰ ਇਸ ਤੋਂ ਉਪਰੰਤ, ਕਾਤਲਾਂ ਨੂੰ ਪਕੜਣ ਦੇ ਕੰਮ 'ਤੇ ਲਾਇਆ ਗਿਆ ਅਤੇ ਅਸੀਂ ਦਿਨ ਰਾਤ ਇਹ ਸੇਵਾ ਨਿਭਾਉਂਦੇ ਰਹੇ। ਇਸ ਸਿਲਸਿਲੇ ਵਿੱਚ ਮੈਂ ਆਪਣੇ ਜੱਥੇ ਨਾਲ ਦੋ ਦਿਨ ਨਨਕਾਣੇ ਸਾਹਿਬ ਰਿਹਾ।

ਇਸ ਤੋਂ ਉਪਰੰਤ ਮੈਂ 1924 ਦੇ ਜੈਤੋ ਦੇ ਮੋਰਚੇ ਵਿੱਚ ਇੱਕ ਗੁਜਰਾਂਵਾਲੇ ਦਾ ਜੱਥਾ ਲੈ ਕੇ ਗਿਆ। ਅਕਾਲ ਤਖ਼ਤ ਪੁਜਣ ਤੋਂ ਉਪਰੰਤ ਸ਼੍ਰੋਮਣੀ ਕਮੇਟੀ ਵਲੋਂ ਮੈਨੂੰ ਇੱਕ ਜੱਥੇ ਦੇ ਪੰਜ ਪਿਆਰਿਆਂ ਵਿਚੋਂ ਇੱਕ ਥਾਪਿਆ ਗਿਆ ਅਤੇ ਅਸੀਂ ਆਪਣਾ ਜੱਥਾ ਜੈਤੋ ਵੱਲ ਲੈ ਤੁਰੇ। ਜਦ ਸਾਡਾ ਜੱਥਾ ਤੁਰਿਆ ਤਾਂ ਪੋਲੀਸ ਤੇ ਫ਼ੌਜ ਨਾਲ ਸੀ। ਉਹ ਹਰ ਸਮੇਂ ਇਹ ਯਤਨ ਕਰਦੇ ਸਨ ਕਿ ਜੱਥੇ ਨੂੰ ਪ੍ਰੋਗਰਾਮ ਅਨੁਸਾਰ ਥਾਉਂ ਥਾਈਂ ਪੁੱਜਣ ਤੋਂ ਰੋਕਿਆ ਜਾਏ। ਜਿਥੇ ਵੀ ਸ਼ਹਿਰ ਜਾਂ ਪਿੰਡ ਵਿੱਚ ਅਸੀਂ ਦੀਵਾਨ ਸਜਾਉਣ ਦਾ ਯਤਨ ਕਰੀਏ ਤਾਂ ਪੋਲੀਸ ਲੋਕਾਂ ਨੂੰ ਡਰਾ ਕੇ ਉਸ ਵਿੱਚ ਆਉਣ ਤੋਂ ਰੋਕਦੀ ਸੀ। ਸਾਡਾ ਆਖਰੀ ਪੜਾ ਬਰਗਾੜੀ ਸੀ। ਜਿਸ ਦਿਨ ਸਵੇਰੇ ਅਸਾਂ ਇਸ ਪਿੰਡ ਤੋਂ ਕੂਚ ਕਰਨਾ ਸੀ, ਉਸੇ ਦਿਨ, ਡਾਕਟਰ ਕਿਚਲੂ ਅਤੇ ਉਸ ਦੀ ਧਰਮ ਪਤਨੀ ਉਥੇ ਪੁੱਜੇ। ਉਨ੍ਹਾਂ ਨੇ ਇਹ ਕਿਹਾ ਕਿ ਕੋਈ ਵੀ ਚੀਜ਼ ਕੋਈ ਨਾਲ ਨਾ ਲਜਾਏ ਕਿਉਂਕਿ ਪੈਸੇ ਤੁਹਾਡੇ ਹੀ ਲੈ ਕੇ ਪੋਲੀਸ ਵਾਲੇ ਸ਼ਰਾਬ ਪੀ ਕੇ ਤੁਹਾਨੂੰ ਮਾਰਨਗੇ। ਹਰ ਪੜਾਅ 'ਤੇ ਲੱਖਾਂ ਦੀ ਗਿਣਤੀ ਵਿੱਚ ਸਿੰਘ ਤੇ ਸਿੰਘਣੀਆਂ ਸਾਨੂੰ ਆ ਕੇ ਮਿਲਦੇ ਅਤੇ ਦੁੱਧ ਆਦਿ ਪੀਣ ਲਈ ਦਿੰਦੇ। ਅਸੀਂ ਉਨ੍ਹਾਂ ਨੂੰ ਆਪਣਾ ਇਹ ਅੰਤਮ ਸੰਦੇਸ਼ ਸੁਣਾਇਆ ਕਰਦੇ ਸੀ।

ਗੋਪੀ ਚੰਦ ਪੜਵਾਏ ਸੀ ਕੰਨ ਜਾ ਕੇ
ਅਸੀਂ ਛਾਤੀਆਂ ਤਾਂਈ ਪੜਵਾਨ ਚੱਲੇ।

ਮੱਝੀਂ ਗਾਈਂ ਬੱਧੀਆਂ ਨੇ ਕਿਲ੍ਹਿਆਂ ਤੇ
"ਨੌਕਰ ਸ਼ਾਹੀ" ਦੇ ਹੋ ਮਹਿਮਾਨ ਚੱਲੇ।
ਤੁਸੀਂ ਆਪਣਾ ਫਰਜ਼ ਨਿਭਾਉਣਾ ਜੀ,
ਅਸੀਂ ਆਪਣੇ ਫਰਜ਼ ਨਿਭਾਉਣ ਚਲੇ।

ਸਾਡਾ ਜੱਥਾ ਸ਼ਹੀਦੀ ਜੱਥਾ ਨੰ: 2 ਸੀ। ਇਸ ਸਿਲਸਿਲੇ ਵਿੱਚ ਰਸਤੇ ਵਿੱਚ ਆ ਕੇ ਸਾਨੂੰ ਸ: ਸੰਤ ਸਿੰਘ ਐਮ ਐਲ ਸੀ ਮਦਨ ਮੋਹਨ ਮਾਲਵੀਆ, ਮੋਤੀ ਲਾਲ ਨਹਿਰੂ ਮਿਲੇ ਅਤੇ ਦੱਸਿਆ ਕਿ ਸੁਲਾਹ ਲਈ ਗੱਲਬਾਤ ਹੋ ਰਹੀ ਹੈ, ਇਸ ਲਈ ਜੱਥਾ ਇੱਕ ਦਿਨ ਠਹਿਰ ਜਾਏ। ਪਰ ਅਸਾਂ ਕਿਹਾ ਅਸੀਂ ਅਰਦਾਸ ਕੀਤੀ ਹੈ ਅਤੇ ਨਾਲ ਹੀ ਇਹ ਸ਼ਹੀਦੀ ਜੱਥਾ ਹੈ। ਇਸ ਲਈ ਅਸੀਂ ਜ਼ਰੂਰ ਜਾਵਾਂਗੇ। ਸਾਡਾ ਰਸਤਾ ਭੁਲਾਉਣ ਲਈ ਪੁਲੀਸ ਨੇ ਕਈ ਯਤਨ ਕੀਤੇ। ਪਰ ਕਈ ਸਿੰਘ ਜੋ ਕਿ ਰਸਤੇ ਵਿੱਚ ਘਸਿਆਰਿਆਂ ਦੇ ਰੂਪ ਵਿੱਚ ਬੈਠੇ ਸਨ, ਉਹ ਸਾਨੂੰ ਠੀਕ ਰਾਹ ਤੋੜ ਤੱਕ ਦੱਸਦੇ ਰਹੇ। ਜਦ ਅਸੀਂ ਕਿਲ੍ਹੇ ਦੇ ਨੇੜੇ ਪੁੱਜੇ ਤਾਂ ਇੱਕ ਅੰਗਰੇਜ਼ ਅਫ਼ਸਰ ਨੇ ਇਹ ਕਿਹਾ ਕਿ ਇੱਕ ਦਿਨ ਠਹਿਰ ਜਾਉ, ਕੱਲ੍ਹ ਅਖੰਡ ਪਾਠ ਰੱਖ ਲੈਣਾ। ਪਰ ਅਸੀਂ ਇਹ ਮੰਨਣ ਤੋਂ ਇਨਕਾਰ ਕਰ ਦਿੱਤਾ। ਅਸਾਂ ਕਿਹਾ ਕਿ ਅਸੀਂ ਅੱਜ ਹੀ ਇਹ ਅਖੰਡ ਪਾਠ ਰੱਖਣਾ ਹੈ, ਨਹੀਂ ਤਾਂ ਸ਼ਹੀਦ ਹੋਣਾ ਹੈ। ਇਸ ਪੁਰ ਅਸੀਂ ਕਿਲ੍ਹੇ ਵਿੱਚ ਦਾਖਲ ਹੋਏ। ਉਸ ਅੰਗਰੇਜ਼ ਅਫ਼ਸਰ ਨੇ ਸਾਨੂੰ ਕੜਾਹ ਪ੍ਰਸ਼ਾਦ ਦਾ ਰਾਸ਼ਨ ਦੇਣਾ ਵੀ ਪ੍ਰਵਾਨ ਕਰ ਲਿਆ। ਅੰਦਰ ਜਾ ਕੇ ਅਸੀਂ ਪਹਿਲੇ ਸ਼ਹੀਦੀ ਜੱਥੇ ਦਾ ਲਹੂ ਅਤੇ ਲਾਸ਼ਾਂ ਦੀਆਂ 18 ਪੰਡਾਂ ਆਪਣੀਆਂ ਅੱਖਾਂ ਨਾਲ ਵੇਖੀਆਂ। ਇਸ ਤਰ੍ਹਾਂ ਅਸੀਂ ਕਈ ਮਹੀਨੇ ਜੇਲ੍ਹ ਵਿੱਚ ਰਹੇ। ਇੱਕ ਵਾਰੀ ਇੱਕ ਅੰਗਰੇਜ਼ ਮਿਸਟਰ ਮਿਨਚਨ ਆਇਆ (ਕਿਹਾ ਜਾਂਦਾ ਸੀ ਕਿ ਇਸ ਨੇ ਨਾਭੇ ਦੇ ਰਾਜੇ ਨੂੰ ਤਖ਼ਤ ਤੋਂ ਉਤਰਵਾਇਆ ਹੈ) ਅਸਾਂ ਇਹ ਫ਼ੈਸਲਾ ਕੀਤਾ ਕਿ ਇਸ ਨੂੰ ਜੇਲ੍ਹ ਵਿੱਚ ਨਾ ਵੜਨ ਦਿੱਤਾ ਜਾਵੇ। ਅਸੀਂ ਦਰਵਾਜ਼ੇ ਵਿੱਚ ਲੰਗਰ ਲੈ ਕੇ ਪੰਗਤਾਂ ਵਿੱਚ ਬੈਠ ਗਏ। ਇਸ ਤਰ੍ਹਾਂ ਉਸ ਨੂੰ ਅੰਦਰ ਨਾ ਆਉਣ ਦਿੱਤਾ। ਜੱਥਿਆਂ ਵਿਚੋਂ ਕੁਝ ਕੁ ਆਦਮੀਆਂ ਨੂੰ ਕੱਢ ਕੇ ਪੁਲੀਸ ਲੈ ਜਾਇਆ ਕਰਦੀ ਸੀ ਅਤੇ ਉਨ੍ਹਾਂ ਨੂੰ ਬਹੁਤ ਮਾਰ ਕੁੱਟ ਕੇ ਮੁਆਫ਼ੀ ਮੰਗਣ ਲਈ ਮਜਬੂਰ ਕਰਦੀ ਸੀ। ਪਰ ਸਾਡੇ ਵਿਚੋਂ ਇਸ ਤਰ੍ਹਾਂ ਮੁਆਫ਼ੀ ਕਿਸੇ ਵੀ ਨਹੀਂ ਮੰਗੀ। ਸਾਨੂੰ ਹਰ ਰੋਜ਼ ਆਪਣੀ ਡਾਕ ਅੰਦਰ ਪੁੱਜਦੀ ਸੀ। ਜਗੀਰ ਸਿੰਘ ਮੁਰੀਦਕੇ ਦਾ ਇੱਕ ਸਿੰਘ ਹਰ ਰੋਜ਼ ਸ਼੍ਰੋਮਣੀ ਕਮੇਟੀ ਸਾਡੇ ਲਈ ਸੁਨੇਹੇ ਲੈ ਕੇ ਰਾਤ ਨੂੰ ਆਇਆ ਕਰਦਾ ਸੀ। ਨਾਭੇ ਦੀ ਆਮ ਜਨਤਾ ਪੁਰ ਸਰਕਾਰ ਨੇ ਬਹੁਤ ਹੀ ਡਰ ਪਾਇਆ ਹੋਇਆ ਸੀ। ਇੱਕ ਵਾਰੀ ਮੈਂ ਜੇਲ੍ਹ ਤੋਂ ਬਾਹਰ ਲੋਕਾਂ ਦੇ ਹਾਲਾਤ ਪਤਾ ਕਰਨ ਲਈ ਗਿਆ ਤਾਂ ਲੋਕੀ ਮੇਰੇ ਨਾਲ ਗੱਲ ਨਾ ਕਰਨ ਸਗੋਂ ਵੇਖ ਕੇ ਉੱਠ ਭਜਣ। ਇਹ ਗੱਲ ਦੱਸਦੀ ਹੈ ਕਿ ਸਰਕਾਰ ਨੇ ਲੋਕਾਂ ਨੂੰ ਕਿਤਨਾ ਤੰਗ ਕੀਤਾ ਸੀ।

ਜਦ ਅਸੀਂ ਸਭ ਰਿਹਾਅ ਹੋਏ ਤਾਂ ਸੋਲਾਂ ਜੱਥਿਆਂ ਵਿਚ ਇੰਦਰ ਸਿੰਘ ਜੱਥੇਦਾਰ ਮਿਰਜ਼ਾ (ਸਿਆਲਕੋਟ) ਨੇ ਕਿਹਾ ਕਿ ਸਾਨੂੰ ਹੁਣ ਇਸ ਸਰਕਾਰ ਵਿਰੁੱਧ ਵੱਡੀ ਲਹਿਰ ਚਲਾਨੀ ਚਾਹੀਦੀ ਹੈ। ਪਰ ਸ: ਮੰਗਲ ਸਿੰਘ (ਮਗਰੋਂ ਐਮ.ਐਲ.ਏ.) ਨੇ ਆ ਕੇ ਇਹ ਸਭ ਜੋਸ਼ ਠੰਡਾ ਕਰ ਦਿਤਾ।

ਰਿਕਾਰਡ ਕਰਤਾ : ਪ੍ਰਿਥੀਪਾਲ ਸਿੰਘ (ਕਪੂਰ)

ਭਾਗ - ਦੂਜਾ

# ਚੋਣਵੇਂ ਬੁਧੀਜੀਵੀਆਂ / ਨਾਮੀ ਅਫ਼ਸਰਾਂ / ਸਿਖ ਧਾਰਮਕ ਵਿਅਕਤੀਆਂ ਦੇ ਬਿਆਨ

# XXII
# ਭਾਈ ਜੋਧ ਸਿੰਘ ਦਾ ਬਿਆਨ

*ਪ੍ਰਸ਼ਨ: ਤੁਸੀਂ ਗੁਜਰਾਂਵਾਲੇ ਗੁਰੂ ਨਾਨਕ ਖ਼ਾਲਸਾ ਕਾਲਜ ਵਿੱਚ ਕਿਵੇਂ ਗਏ?*

*ਉੱਤਰ :* ਮੇਰੇ ਪਾਸ ਪ੍ਰਬੰਧਕ ਕਮੇਟੀ ਵਾਲੇ ਆਏ ਕਿ ਬਈ ਤੁਸੀਂ ਉਸ ਕਾਲਜ ਵਿੱਚ ਚੱਲੋ। ਉਸ ਸਮੇਂ ਗੁਜਰਾਂਵਾਲੇ ਕਾਲਜ ਦੀ ਪ੍ਰਬੰਧਕ ਕਮੇਟੀ ਦੇ ਦੋ ਮੈਂਬਰਾਂ ਦੇ ਨਾਂ ਯਾਦ ਹਨ ਇਕ ਤਾਂ ਸਰਦਾਰ ਨਰੈਣ ਸਿੰਘ ਵਕੀਲ ਸਨ ਤੇ ਦੂਸਰੇ ਸਰਦਾਰ ਲੱਧਾ ਸਿੰਘ ਸਨ। ਮੈਂ ਕਿਹਾ ਕਿ ਅੱਛਾ, ਮੈਂ ਉਥੇ ਚਲਦਾ ਹਾਂ। ਇਹਨਾਂ ਮੇਰੇ ਨਾਲ ਤਨਖ਼ਾਹ ਵਗੈਰਾ ਮੁਕੱਰਰ ਕਰ ਲਈ। ਉਥੇ ਮੈਂ ਆ ਗਿਆ। ਥੋੜੇ ਚਿਰ ਮਗਰੋਂ ਫਿਰ ਗੁਰਦੁਆਰਾ ਲਹਿਰ ਸ਼ੁਰੂ ਹੋ ਗਈ ਸੀ। ਜਦੋਂ ਪਹਿਲੀ ਮੀਟਿੰਗ ਅੰਮ੍ਰਿਤਸਰ ਵਿਖੇ ਹੋਈ ਤਾਂ ਮੈਂ ਭੀ ਉਸ ਮੀਟਿੰਗ ਵਿੱਚ ਗਿਆ ਸਾਂ। ਸੰਨ 1920 ਵਿੱਚ ਇਹ ਮੀਟਿੰਗ ਹੋਈ ਸੀ। ਅਕਾਲੀ ਦਲ ਇਸ ਮੀਟਿੰਗ ਦੇ ਕੁਝ ਸਮਾਂ ਪਿਛੋਂ ਕਾਇਮ ਹੋਇਆ ਸੀ। ਉਥੇ ਫਿਰ ਇਹ ਹੋਇਆ ਕਿ ਇਕ ਗੁਰਦੁਆਰਾ ਕਮੇਟੀ ਬਣਾਈ ਗਈ। ਇਹ ਪਹਿਲੀ ਤਾਂ ਐਡਹਾਕ ਹੀ ਬਨਾਉਣੀ ਸੀ ਤੇ ਉਸ ਐਡਹਾਕ ਕਮੇਟੀ ਵਿੱਚ ਮੈਂ ਭੀ ਸਾਂ। ਫਿਰ ਇੰਝ ਹੋਇਆ ਕਿ ਸਾਰੇ ਸਕੂਲਾਂ ਕਾਲਜਾਂ ਦੇ ਹੈਡ ਮਾਸਟਰਾਂ ਤੇ ਪ੍ਰਿੰਸੀਪਲਾਂ ਵਿਚੋਂ ਕੁਝ ਨੂੰ ਨਵੀਂ ਕਮੇਟੀ ਦਾ ਮੈਂਬਰ ਚੁਣਿਆ ਗਿਆ ਜਿਸ ਕਰਕੇ ਕਾਲਜ ਦੇ ਪ੍ਰਿੰਸੀਪਲ ਹੋਣ ਦੇ ਨਾਤੇ ਮੈਂ ਭੀ ਗੁਰਦੁਆਰਾ ਕਮੇਟੀ ਵਿੱਚ ਆ ਹੀ ਜਾਣਾ ਸੀ। ਇਸ ਲਈ ਇਹ ਫ਼ੈਸਲਾ ਹੋਇਆ ਕਿ ਸਾਰਿਆਂ ਦੀ ਸੋਧ ਕਰੋ ਭਾਵ ਕਿ ਜਿਹੜੇ ਗੁਰਦੁਆਰਾ ਕਮੇਟੀ ਦੇ ਮੈਂਬਰ ਹਨ ਕੀ ਉਹ ਖੁਦ ਅੰਮ੍ਰਿਤਧਾਰੀ ਹਨ ਅਤੇ ਰਹਿਤ ਰੱਖਦੇ ਨੇ ਜਾਂ ਨਹੀਂ। ਜਿਹੜੇ ਸੋਧ ਕਰਨ ਦੇ ਲਈ ਚੁਣੇ ਗਏ, ਉਨ੍ਹਾਂ ਪੰਜਾਂ ਵਿਚੋਂ ਮੈਂ ਭੀ ਇਕ ਸਾਂ, ਜੱਥੇਦਾਰ ਦੀ ਹੈਸੀਅਤ ਦੇ ਵਿਚ। ਉਹ ਕਰ ਕਰਾਕੇ, ਜਿਹੜੀ ਗੁਰਦੁਆਰਾ ਕਮੇਟੀ ਦੀ ਵਰਕਿੰਗ ਕਮੇਟੀ ਸੀ, ਉਹਦਾ ਮੈਨੂੰ ਸੈਕਟਰੀ ਬਣਾ ਦਿੱਤਾ ਗਿਆ। ਮੈਂ ਉਥੇ ਗੁਜਰਾਂਵਾਲੇ ਤੋਂ ਆ ਜਾਇਆ ਕਰਦਾ ਸਾਂ। ਉਹਨਾਂ ਦਿਨਾਂ ਵਿੱਚ ਸਿਆਲਕੋਟ, ਸ੍ਰੀ ਬਾਬੇ ਦੀ ਬੇਰ ਦਾ ਮਾਮਲਾ ਉਠਿਆ। ਉਹ ਮਾਮਲਾ ਇਹ ਸੀ ਕਿ ਉਥੋਂ ਦਾ ਜਿਹੜਾ ਸਰਬਰਾਹ ਬਣਾਇਆ ਗਿਆ, ਉਸਨੇ ਕੇਸ ਕਟਾਏ ਹੋਏ ਸਨ। ਬਹੁਤ ਐਜੀਟੇਸ਼ਨ ਤੋਂ ਬਾਅਦ ਕਮਿਸ਼ਨਰ ਨੇ ਬਾਬਾ ਖੜਕ ਸਿੰਘ ਨੂੰ ਪ੍ਰਧਾਨ ਬਣਾਕੇ ਇਕ ਕਮੇਟੀ ਬਣਾ ਦਿੱਤੀ ਤੇ ਗੁਰਦੁਆਰੇ ਦਾ ਪ੍ਰਬੰਧ ਉਹਨਾਂ ਦੇ ਸਪੁਰਦ ਹੋ ਗਿਆ। ਉਹਨਾਂ ਦਿਨਾਂ ਵਿੱਚ ਹੀ ਅੰਮ੍ਰਿਤਸਰ ਵਿਖੇ ਖ਼ਾਲਸਾ ਬਰਾਦਰੀ ਦੀ ਇਕ ਮੀਟਿੰਗ ਹੋਈ ਜਿਸ ਵਿੱਚ ਖ਼ਾਲਸਾ ਕਾਲਿਜ ਦੇ ਪ੍ਰੋਫੈਸਰਜ਼ ਸਰਦਾਰ ਨਿਰੰਜਨ ਸਿੰਘ, ਸਰਦਾਰ ਤੇਜਾ ਸਿੰਘ ਅਤੇ ਸਰਦਾਰ ਹਰਕਿਸ਼ਨ ਸਿੰਘ ਆਦਿ ਸ਼ਾਮਿਲ ਹੋਏ। ਇਸ ਮੀਟਿੰਗ ਵਿੱਚ ਇਹ ਸੁਆਲ ਉਠਿਆ ਕਿ ਜੋ ਨੀਵੀਆਂ ਜਾਤੀਆਂ ਵਿਚੋਂ ਸਿੰਘ ਸਜੇ ਹਨ ਜਿਵੇਂ ਕਿ ਮਜ਼ਹਬੀ ਅਤੇ ਰਾਮਦਾਸੀਏ ਆਦਿ, ਉਹਨਾਂ ਨੂੰ ਸੰਗਤਾਂ ਵਿੱਚ ਬਰਾਬਰ ਦਾ ਹੱਕ ਕਿਉਂ ਨਹੀਂ ਦਿੱਤਾ ਜਾਂਦਾ। ਮੀਟਿੰਗ ਵਿੱਚ ਇਹ ਫ਼ੈਸਲਾ

ਹੋਇਆ ਕਿ ਕੜਾਹ ਪਰਸ਼ਾਦ ਲੈ ਕੇ ਦਰਬਾਰ ਸਾਹਿਬ ਚੱਲਿਆ ਜਾਵੇ। ਪੁਜਾਰੀਆਂ ਦੀ ਨਾਂਹ ਨੁਕਰ ਕਰਨ ਤੇ ਇਹ ਫ਼ੈਸਲਾ ਹੋਇਆ ਕਿ ਮਹਾਰਾਜ ਦਾ ਵਾਕ ਲਓ। ਵਾਕ ਅਜਿਹਾ ਆਇਆ ਜਿਹਦਾ ਭਾਵ ਸੀ ਕਿ ਜਿਹੜਾ ਗੁਰੂ ਦੀ ਸ਼ਰਣ ਆਉਂਦਾ ਏ, ਸਤਿਗੁਰ ਉਸ ਨੂੰ ਗਲੇ ਨਾਲ ਲਗਾ ਲੈਂਦੇ ਹਨ। ਇਸ ਵਾਕ ਤੇ ਸੰਗਤਾਂ ਦੀ ਪੁਜਾਰੀਆਂ ਨੇ ਜਦੋਂ ਇਹ ਗੱਲ ਸੁਣੀ ਤਾਂ ਤਖ਼ਤ ਖਾਲੀ ਛੱਡ ਕੇ ਚਲੇ ਗਏ। ਤਖ਼ਤ ਖਾਲੀ ਵੇਖਕੇ ਇਹ ਫ਼ੈਸਲਾ ਕੀਤਾ ਕਿ ਤਖ਼ਤ ਖਾਲੀ ਨਹੀਂ ਰਹਿਣਾ ਚਾਹੀਦਾ, ਉਥੇ ਆਪਣਾ ਆਦਮੀ ਬਿਠਾਇਆ ਜਾਵੇ। ਸ੍ਰ: ਤੇਜਾ ਸਿੰਘ ਭੁੱਚਰ ਨੂੰ ਉਥੇ ਬਿਠਾ ਦਿੱਤਾ ਗਿਆ। ਭੁੱਚਰ ਉਹਦੇ ਪਿੰਡ ਦਾ ਨਾਂ ਸੀ, ਉਦੋਂ ਕੋਈ ਭੀ ਆਪਣੀ ਜਾਤ ਨਹੀਂ ਸੀ ਲਿਖਦਾ ਅਤੇ ਚੀਫ਼ ਖ਼ਾਲਸਾ ਦੀਵਾਨ ਵਾਲਿਆਂ ਵਿਚੋਂ ਭੀ ਕੋਈ ਆਪਣੀ ਜਾਤ ਨਹੀਂ ਲਿਖਦਾ ਹੁੰਦਾ ਸੀ ਜਿਵੇਂ ਹਰਬੰਸ ਸਿੰਘ ਅਟਾਰੀ, ਸੁੰਦਰ ਸਿੰਘ ਮਜੀਠੀਆ ਤੇ ਇਸੇ ਤਰ੍ਹਾਂ ਹੋਰ ਭੀ ਆਪਣੇ ਨਾਂ ਨਾਲ ਆਪਣੇ ਪਿੰਡਾਂ ਦਾ ਨਾਂ ਲਿਖਿਆ ਕਰਦੇ ਸਨ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਕੁਝ ਆਦਮੀ ਸਰਦਾਰ ਖੜਕ ਸਿੰਘ ਵਰਗੇ, ਇਹ ਚਾਹੁੰਦੇ ਸਨ ਕਿ ਸਰਕਾਰ ਅਗਰ ਪੰਜਾਂ ਸਿੱਖਾਂ ਦੀ ਜਿਹਨਾਂ ਦੇ ਨਾਂ ਅਸੀਂ ਦੇ ਦਿਆਂਗੇ, ਦੀ ਕਮੇਟੀ ਬਣਾ ਦੇਵੇ ਤਾਂ ਅਸੀਂ ਸਾਰੀ ਐਜੀਟੇਸ਼ਨ ਬੰਦ ਕਰ ਦਿਆਂਗੇ ਤੇ ਜਿਸ ਤਰ੍ਹਾਂ ਉਹ ਕਮੇਟੀ ਫ਼ੈਸਲਾ ਕਰੇ, ਸਾਨੂੰ ਪਰਵਾਨ ਹੋਵੇਗਾ। ਪਰ ਕੁਝ ਆਦਮੀ ਕਮੇਟੀ ਵਿੱਚ ਅਜਿਹੇ ਆ ਗਏ ਜਿਹੜੇ ਇਹ ਨਹੀਂ ਸਨ ਚਾਹੁੰਦੇ ਕਿ ਗੁਰਦੁਆਰਿਆਂ ਦਾ ਫ਼ੈਸਲਾ ਕਰ ਦਿੱਤਾ ਜਾਏ। ਉਹ ਇਸਨੂੰ ਸਿਆਸੀ ਰੰਗ ਦੇਣਾ ਚਾਹੁੰਦੇ ਸਨ।

*ਪ੍ਰਸਨ: ਸਰਦਾਰ ਸਾਹਿਬ, ਇਥੇ ਇਕ ਗੱਲ ਅਸੀਂ ਪੁੱਛਣਾ ਚਾਹੁੰਦੇ ਹਾਂ ਕਿ ਬਾਬਾ ਖੜਕ ਸਿੰਘ ਤੇ ਹਰਬੰਸ ਸਿੰਘ ਅਟਾਰੀ ਆਦਿ ਦੇ ਨਾਲ ਹੋਰ ਕਿਹੜੇ ਕਿਹੜੇ ਬੰਦੇ ਸਨ ਜਿਹੜੇ ਨਹੀਂ ਚਾਹੁੰਦੇ ਸਨ ਕਿ ਐਜੀਟੇਸ਼ਨ ਨਾ ਹੋਵੇ ਤੇ ਫ਼ੈਸਲਾ ਹੋ ਜਾਏ?*

*ਉੱਤਰ:* ਇਹ ਖੜਕ ਸਿੰਘ ਹੁਰਾਂ ਕਿਹਾ ਸੀ। ਪਹਿਲਾ ਪ੍ਰਧਾਨ ਤਾਂ ਸਰ ਸੁੰਦਰ ਸਿੰਘ ਬਣੇ ਸਨ ਤੇ ਜਦੋਂ ਉਹ ਸਰਕਾਰ ਵਿੱਚ ਚਲੇ ਗਏ ਤਾਂ ਸਰਦਾਰ ਹਰਬੰਸ ਸਿੰਘ ਉਹਦੇ ਪ੍ਰਧਾਨ ਬਣ ਗਏ। ਜਿਸ ਵੇਲੇ ਗੁਰਦੁਆਰਾ ਕਮੇਟੀ ਵਿੱਚ ਨਾ-ਮਿਲਵਰਤਨ ਦਾ ਮਤਾ ਪਾਸ ਹੋਇਆ ਤਾਂ ਮੈਂ ਕਿਹਾ ਕਿ ਬਈ ਮੈਂ ਤਾਂ ਇਸ ਗੱਲ ਵਿੱਚ ਯਕੀਨ ਨਹੀਂ ਕਰਦਾ ਕਿਉਂਕਿ ਜੇ ਤੁਸਾਂ ਨਿਰਾ ਗੁਰਦੁਆਰੇ ਲੈਣੇ ਨੇ ਤੇ ਸੇਵਾ ਕਰਨੀ ਏ ਤਾਂ ਕੱਲ੍ਹ ਫ਼ੈਸਲਾ ਹੋ ਜਾਣਾ ਏ, ਮਹੰਤਾਂ ਕੋਲ ਜਾਇਦਾਦਾਂ ਰਹਿਣ ਦਿਓ ਤੇ ਤੁਸੀਂ ਗੁਰਦੁਆਰੇ ਲੈ ਲਓ ਤੇ ਸੇਵਾ ਕਮਾਓ। ਪਰ ਜੇ ਜਾਇਦਾਦਾਂ ਭੀ ਲੈਣੀਆਂ ਨੇ ਤਾਂ ਉਹ ਕਾਨੂੰਨ ਤੋਂ ਬਿਨਾਂ ਕਿਵੇਂ ਲੈ ਸਕਦੇ ਹਾਂ। ਤੁਸੀਂ ਨਾ-ਮਿਲਵਰਤਨ ਕਰਨੀ ਹੈ ਅਤੇ ਅਹਿੰਸਾ ਵਿੱਚ ਪਰਪੱਕ ਰਹਿਣਾ ਹੈ। ਨਨਕਾਣੇ ਸਾਹਿਬ ਦੇ ਇਤਨੇ ਮੁਰੱਬੇ ਨੇ ਤੇ ਤੁਸਾਂ ਅਹਿੰਸਕ ਰਹਿਣਾ ਹੈ ਤਾਂ ਇਹ ਕਦੇ ਨਹੀਂ ਹੋ ਸਕਦਾ ਕਿ ਉਥੋਂ ਦੇ ਮੁਜ਼ਾਰੇ ਖੁਦ ਹੀ ਉਨ੍ਹਾਂ ਮੁਰੱਬਿਆਂ ਦੀ ਆਮਦਨ ਤੁਹਾਨੂੰ ਦੇ ਦੇਣ। ਮੈਂ ਕਿਹਾ ਕਿ ਕੋਈ ਆਦਮੀ ਭੀ ਅੱਜ ਕਿਸੇ ਤਰ੍ਹਾਂ ਦੀ ਜਾਇਦਾਦ ਨਹੀਂ ਜੇ ਰੱਖ ਸਕਦਾ ਜੇਕਰ ਉਹ ਆਪਣੀ ਤਾਕਤ ਨਾ ਵਰਤੇ ਅਤੇ ਨਾ ਹੀ ਸਰਕਾਰੀ ਤਾਕਤ ਦੀ ਵਰਤੋਂ ਕਰੇ ਜਿਵੇਂ ਕਿ ਪੁਲਿਸ ਤੇ ਫ਼ੌਜ ਹੈ, ਆਖਿਰ ਨੂੰ ਸਰਕਾਰ ਭੀ ਤਾਂ ਤਾਕਤ ਤੇ ਹੀ ਕਾਇਮ ਹੈ। ਮੈਂ ਕਿਹਾ ਕਿ ਬਈ ਇਹ ਨਹੀਂ ਹੋ ਸਕਦਾ। ਖ਼ੈਰ ਨਾ-ਮਿਲਵਰਤਨ ਦਾ ਮਤਾ ਪਾਸ ਕਰ ਦਿੱਤਾ। ਮੈਂ ਕਿਹਾ ਕਿ ਬਈ ਸਾਡਾ ਅਸਤੀਫ਼ਾ ਏ ਤੇ ਸਰਦਾਰ ਹਰਬੰਸ ਸਿੰਘ, ਉਸ ਸਮੇਂ ਪ੍ਰਧਾਨ ਸਨ, ਇਹਨਾਂ ਭੀ ਅਸਤੀਫ਼ਾ ਦੇ ਦਿੱਤਾ। ਉਸ ਵੇਲੇ ਫਿਰ ਸਰਦਾਰ ਖੜਕ ਸਿੰਘ ਹੁਰੀਂ ਪ੍ਰਧਾਨ

ਬਣੇ। ਸ੍ਰ: ਤੇਜਾ ਸਿੰਘ ਸਮੁੰਦਰੀ ਮੇਰੇ ਬਹੁਤ ਚੰਗੇ ਦੋਸਤ ਸਨ। ਉਹ ਕਹਿਣ ਲੱਗੇ ਕਿ ਤੁਸੀਂ ਚਾਹੇ ਵਰਕਿੰਗ ਕਮੇਟੀ ਤੋਂ ਅਸਤੀਫ਼ਾ ਦੇ ਦਿਓ ਪਰ ਜਨਰਲ ਕਮੇਟੀ ਦੇ ਮੈਂਬਰ ਰਹੋ। ਅਸਾਂ ਕਿਹਾ ਕਿ ਚੰਗੀ ਗੱਲ ਹੈ, ਅਸੀਂ ਇਥੇ ਜਰਨਲ ਕਮੇਟੀ ਦੇ ਮੈਂਬਰ ਬਣੇ ਰਹਾਂਗੇ। ਸਰਦਾਰ ਮਹਿਤਾਬ ਸਿੰਘ ਜੀ ਪਬਲਿਕ ਪ੍ਰੋਸੀਕਿਊਟਰ (Public Prosecutor ) ਸਨ। ਉਹ ਭੀ ਕਮੇਟੀ ਵਿੱਚ ਆ ਗਏ ਤੇ ਉਹਨਾਂ ਨੇ ਕੁਝ ਜੋਸ਼ ਦੀਆਂ ਗੱਲਾਂ ਕੀਤੀਆਂ। ਛੇਕੜ ਮੈਂ ਉਨ੍ਹਾਂ ਨੂੰ ਕਿਹਾ ਕਿ ਸਰਦਾਰ ਸਾਹਿਬ ਤੁਸੀਂ ਆਪ ਤਾਂ ਪਬਲਿਕ ਪ੍ਰੋਸੀਕਿਊਟਰ ਹੋ, ਇਨ੍ਹਾਂ ਬਾਕੀਆਂ ਨੂੰ ਕਿਉਂ ਪਏ ਜੋਸ਼ ਦਿੰਦੇ ਹੋ? ਇਸ ਤੇ ਉਹਨਾਂ ਆਪਣੀ ਪਬਲਿਕ ਪ੍ਰੋਸੀਕਿਊਟਰ ਦੀ ਸਰਕਾਰੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਲਗਭਗ ਇਕ ਸਾਲ ਬਾਅਦ ਕਮੇਟੀ ਨੇ ਇਹ ਫ਼ੈਸਲਾ ਕੀਤਾ ਕਿ ਗੁਰਦੁਆਰਾ ਐਕਟ ਬਣਨਾ ਬਹੁਤ ਜ਼ਰੂਰੀ ਹੈ ਅਤੇ ਨਾਲ ਹੀ ਇਹ ਫ਼ੈਸਲਾ ਹੋਇਆ ਕਿ ਭਾਈ ਜੋਧ ਸਿੰਘ ਨੂੰ ਇਸ ਮਤਲਬ ਲਈ ਕੌਂਸਿਲ ਵਿੱਚ ਭੇਜਿਆ ਜਾਏ। ਇਕ ਸੱਜਣ ਮੇਰੇ ਬਰਖਿਲਾਫ਼ ਸ਼ਹਿਰੀ ਹਲਕੇ ਵਿਚੋਂ ਖੜ੍ਹਾ ਸੀ, ਉਸ ਨੂੰ ਕਿਹਾ ਗਿਆ ਕਿ ਉਹ ਬੈਠ ਜਾਏ। ਉਸਨੇ ਇਹ ਗੱਲ ਮੰਨ ਲਈ ਤੇ ਮੈਂ ਬਿਨਾਂ ਮੁਕਾਬਲੇ ਪੰਜਾਬ ਲੈਜਿਸਲੇਟਿਵ ਕੌਂਸਿਲ ਦਾ ਮੈਂਬਰ ਬਣ ਗਿਆ।

*ਪ੍ਰਸ਼ਨ : ਸਰਦਾਰ ਸਾਹਿਬ, ਪਹਿਲੀ ਇਲੈਕਸ਼ਨ ਹੋਈ ਹੈ 1920 ਵਿੱਚ ਤੇ ਦੂਸਰੀ ਇਲੈਕਸ਼ਨ ਤਿੰਨ ਸਾਲਾਂ ਬਾਅਦ ਹੀ ਹੋ ਗਈ ਸੀ?*

*ਉੱਤਰ :* ਨਹੀਂ, ਚਾਰ ਸਾਲਾਂ ਬਾਅਦ ਹੋਈ ਸੀ। ਇਹ ਪੰਜ ਸਾਲਾ ਇਲੈਕਸ਼ਨ ਤਾਂ ਬਾਅਦ ਵਿੱਚ ਚਲੀਆਂ ਸਨ। ਮੈਨੂੰ ਫਿਰ ਇਹਨਾਂ ਨੇ ਚੁਣਕੇ ਭੇਜ ਦਿੱਤਾ ਇਹ ਬੜੀ ਲੰਮੀ ਚੌੜੀ ਕਥਾ ਹੈ ਕਿ ਕਿਸ ਤਰ੍ਹਾਂ ਗੁਰਦੁਆਰਾ ਬਿੱਲ ਬਣਿਆ ਤੇ ਪਾਸ ਹੋਇਆ।

## ਗੁਰਦੁਆਰਾ ਐਕਟ

*ਪ੍ਰਸ਼ਨ : ਉਥੇ ਜਿਹੜਾ ਨਵਾਂ ਗਵਰਨਰ ਸਰ ਮੈਲਕਮ ਹੈਲੀ ਆਇਆ ਸੀ, ਉਹਦਾ ਕੀ ਹੱਥ ਸੀ ਇਸ ਗੁਰਦੁਆਰਾ ਐਕਟ ਬਨਵਾਉਣ ਵਿਚ?*

*ਉੱਤਰ :* ਉਹ ਇਸ ਬਾਰੇ ਬਹੁਤ ਸੀਰੀਅਸ ਸੀ ਕਿ ਗੁਰਦੁਆਰਾ ਐਕਟ ਬਣ ਜਾਏ। ਪਹਿਲੇ ਇਨ੍ਹਾਂ ਇਕ ਬਰਡਵੁੱਡ ਕਮੇਟੀ ਬਣਾਈ ਸੀ। ਮਿਸਟਰ ਬਰਡਵੁੱਡ ਉਹਨਾਂ ਦਿਨੀਂ ਭਾਰਤ ਵਿੱਚ ਫ਼ੌਜ ਦਾ ਕਮਾਂਡਰ ਇਨ ਚੀਫ਼ ਸੀ ਤੇ ਮੈਂ ਭੀ ਉਸ ਕਮੇਟੀ ਦਾ ਮੈਂਬਰ ਸਾਂ। ਉਹਦੇ ਵਿੱਚ ਇਹ ਫ਼ੈਸਲਾ ਹੋਇਆ ਕਿ ਇਕੋ ਕਮੇਟੀ, ਪੰਜ ਆਦਮੀਆਂ ਦੀ ਬਣ ਜਾਏਗੀ ਤੇ ਬਰਡਵੁੱਡ ਉਹਦਾ ਪ੍ਰੈਜ਼ੀਡੈਂਟ ਹੋਵੇਗਾ, ਤਿੰਨ ਸਿੱਖ ਹੋਣਗੇ ਤੇ ਦੋ ਹਿੰਦੂ ਹੋਣਗੇ ਉਹ ਕਾਨੂੰਨ ਬਣਾ ਦੇਣਗੇ। ਇਹ ਫ਼ੈਸਲਾ ਹੋ ਕੇ ਇਕ ਐਲਾਨ ਭੀ ਤਿਆਰ ਹੋ ਗਿਆ ਕਿ ਗੁਰਦੁਆਰਾ ਕਮੇਟੀ ਜਿਹੜੀ ਕਿ ਪਹਿਲਾਂ ਗ਼ੈਰ ਕਾਨੂੰਨੀ ਕਰਾਰ ਦਿੱਤੀ ਗਈ ਸੀ, ਉਹ ਗ਼ੈਰ ਕਾਨੂੰਨੀ ਕਰਾਰ ਦੇਣ ਵਾਲੀ ਸਾਰੀ ਕਾਰਵਾਈ ਰੱਦ ਕਰ ਦਿਤੀ ਜਾਏ। ਪਰ ਕੁਝ ਮੈਂਬਰਾਂ ਇਹ ਮੰਗ ਕੀਤੀ ਕਿ ਜਿਹੜੇ ਫ਼ੌਜੀ ਕਿਰਪਾਨ ਪਹਿਨਣ ਕਾਰਨ ਕੈਦ ਕੀਤੇ ਗਏ ਸਨ, ਉਹਨਾਂ ਨੂੰ ਰਿਹਾਅ ਕਰ ਦਿੱਤਾ ਜਾਵੇ। ਫੌਜੀਆਂ ਨੂੰ ਰਿਹਾਅ ਕਰ ਦਿੱਤੇ ਜਾਣ ਦੇ ਸਬੰਧ ਵਿੱਚ ਮੈਂ ਕਿਹਾ ਕਿ ਇਹ ਗੱਲ ਤਾਂ ਸਹਿਜੇ ਹੀ ਹੋ ਜਾਵੇਗੀ ਕਿਉਂਕਿ ਬਰਡਵੁੱਡ ਸਾਹਿਬ ਖੁਦ ਹੀ ਕਮਾਂਡਰ ਇਨ ਚੀਫ਼ ਹਨ। ਜਦੋਂ ਸਾਡੇ ਨਾਲ ਇਹ ਕਮੇਟੀ ਵਿੱਚ ਕੰਮ ਕਰਨ ਲੱਗ ਪਏ ਹਨ ਤਾਂ ਕਾਨੂੰਨ ਬਨਣ ਤੇ ਉਨ੍ਹਾਂ ਫੌਜੀਆਂ ਨੂੰ ਛੱਡ ਹੀ ਦਿੱਤਾ ਜਾਵੇਗਾ ਪਰ ਉਨ੍ਹਾਂ ਇਹ ਗੱਲ ਨਾ ਮੰਨੀ ਤੇ ਸਾਰਾ ਮਾਮਲਾ ਇਥੇ ਹੀ ਮੁੱਕ ਗਿਆ। ਪਰ ਤੁਹਾਨੂੰ ਮੈਂ

ਦੱਸਿਆ ਸੀ ਕਿ ਸਾਡੇ ਵਿੱਚ ਹੀ ਕੁਝ ਅਜਿਹੇ ਆਦਮੀ ਸਨ, ਜਿਹੜੇ ਕਿ ਇਹ ਨਹੀਂ ਚਾਹੁੰਦੇ ਸਨ ਕਿ ਕੋਈ ਫ਼ੈਸਲਾ ਹੋ ਜਾਵੇ।

*ਪ੍ਰਸ਼ਨ: ਸਰਦਾਰ ਸਾਹਿਬ, ਇਨ੍ਹਾਂ ਆਦਮੀਆਂ ਵਿਚੋਂ ਕਿਸੇ ਇਕ ਦਾ ਨਾਂ ਤੇ ਦੱਸੋ ਜਿਹੜਾ ਨਹੀਂ ਸੀ ਚਾਹੁੰਦਾ ਕਿ ਕੋਈ ਫ਼ੈਸਲਾ ਹੋ ਜਾਏ?*

*ਉੱਤਰ :* ਨਹੀਂ, ਨਾਂ ਤਾਂ ਮੈਂ ਸਾਰਿਆਂ ਦੇ ਜਾਣਦਾ ਹਾਂ ਪਰ ਉਨ੍ਹਾਂ ਦਾ ਨਾਂ ਮੈਂ ਲੈਣਾ ਨਹੀਂ ਚਾਹੁੰਦਾ।

*ਪ੍ਰਸ਼ਨ: ਸਰਦਾਰ ਸਾਹਿਬ, ਮਾਫ ਕਰਨਾ ਕਿ ਅਸੀਂ ਤੁਹਾਨੂੰ ਵਿਚੋਂ ਹੀ ਟੋਕ ਰਹੇ ਹਾਂ, ਕਿਰਪਾ ਕਰਕੇ ਇਹ ਦੱਸੋ ਕਿ ਗਵਰਨਰ ਹੈਲੀ ਨੇ ਕਿਹੜੇ ਕਦਮ ਚੁੱਕੇ ਸਨ?*

*ਉੱਤਰ :* ਮੈਂ ਤੁਹਾਨੂੰ ਦੱਸਦਾ ਹਾਂ ਕਿ ਮਿਸਟਰ ਹੈਲੀ ਬੜਾ ਸੀਰੀਅਸ ਸੀ ਕਿ ਗੁਰਦੁਆਰਾ ਬਿੱਲ ਪਾਸ ਹੋ ਜਾਵੇ ਅਤੇ ਮੀਟਿੰਗ ਵਿੱਚ ਫਿਰ ਅਸੀਂ ਤਿੰਨ ਚਾਰ ਸਿੱਖ ਮੈਂਬਰ ਜਾਂਦੇ ਸਾਂ। ਮਿਸਟਰ ਪੱਕਲ ਉਦੋਂ ਸਾਡਾ ਡਿਪਟੀ ਕਮਿਸ਼ਨਰ ਸੀ। ਗੁਰਦਾਸਪੁਰ ਦਾ ਡਿਪਟੀ ਕਮਿਸ਼ਨਰ ਮਿਸਟਰ ਵਿਲਸਨ ਭੀ ਹੁੰਦਾ ਸੀ ਜਿਹੜਾ ਕਿ ਬਾਅਦ ਵਿੱਚ ਗਵਰਨਰ ਬਣ ਗਿਆ ਸੀ। ਲਾਹੌਰ ਵਿਖੇ ਰੋਜ਼ ਸਾਡੇ ਸਾਰਿਆਂ ਦੀ ਗੁਰਦੁਆਰਾ ਐਕਟ ਬਨਾਉਣ ਦੇ ਸਬੰਧ ਵਿੱਚ ਮੀਟਿੰਗ ਹੁੰਦੀ ਸੀ ਤੇ ਮਿਸਟਰ ਹੈਲੀ ਉਹਦੀ ਪ੍ਰਧਾਨਗੀ ਕਰਿਆ ਕਰਦਾ ਸੀ। ਇਕ ਦਿਨ ਮਿਸਟਰ ਜਿਹੜਾ ਕਿ ਫਾਈਨੈਂਸ ਮੈਂਬਰ ਸੀ, ਉਹਨੇ ਕਿਹਾ ਕਿ ਮੈਨੂੰ ਕੋਈ ਜ਼ਰੂਰੀ ਕੰਮ ਐ, ਮੈਨੂੰ ਅੱਜ ਛੁੱਟੀ ਦੇ ਦਿਓ ਤਾਂ ਇਸ ਉਤੇ ਮਿਸਟਰ ਹੈਲੀ ਨੇ ਕਿਹਾ ਸੀ ਕਿ "There is nothing more urgent than this" ਉਥੇ ਹੀ ਸਾਨੂੰ ਚਾਹ ਮਿਲਦੀ ਸੀ। ਫਿਰ ਬਿੱਲ ਐਕਟ ਬਣ ਗਿਆ ਸੀ।

*ਪ੍ਰਸ਼ਨ: ਸਰਦਾਰ ਸਾਹਿਬ 1924 ਵਿੱਚ ਤੁਸੀਂ ਮੈਂਬਰ ਬਣੇ ਸੀ?*

*ਉੱਤਰ :* 1924 ਵਿੱਚ ਮੈਂ ਮੈਂਬਰ ਬਣਿਆ ਸਾਂ ਤੇ 1924 ਵਿੱਚ ਹੀ ਮਈ ਵਿੱਚ ਮੈਂ ਖ਼ਾਲਸਾ ਕਾਲਿਜ ਵਿੱਚ ਆ ਗਿਆ ਸਾਂ ਕਿਉਂਕਿ ਜਿਹੜੇ ਧਾਰਮਕ ਸਿੱਖਿਆ ਦੇ ਪ੍ਰੋਫ਼ੈਸਰ ਸਨ, ਉਨ੍ਹਾਂ ਅਸਤੀਫ਼ਾ ਦੇ ਦਿੱਤਾ ਸੀ। ਫਿਰ ਸਰਦਾਰ ਸੁੰਦਰ ਸਿੰਘ ਹੁਰਾਂ ਨੇ ਆਖਿਆ ਕਿ ਤੂੰ ਹੋਰ ਭੀ ਕੰਮ ਲੈ ਲੈ। ਮੈਂ ਕਿਹਾ ਕਿ ਮੈਨੂੰ ਐਫ.ਏ. ਦਾ ਮੈਥੇਮੈਟਿਕਸ ਦੇ ਦਿਓ, ਫਿਰ ਮੈਂ ਬੀ.ਏ. ਦਾ ਮੈਥੇਮੈਟਿਕਸ ਭੀ ਲੈ ਲਵਾਂਗਾ। ਪਹਿਲਾਂ ਮੈਂ 12 ਪੀਰੀਅਡ ਲੈਂਦਾ ਸਾਂ ਤੇ ਬਾਅਦ ਵਿੱਚ ਮੈਂ 18 ਪੀਰੀਅਡ ਲੈਣ ਲੱਗ ਪਿਆ ਸਾਂ। ਫਿਰ ਮੈਂ ਗੁਰਦੁਆਰਾ ਕਮੇਟੀ ਵਿਚੋਂ ਦਿਲਚਸਪੀ ਲੈਣੀ ਛੱਡ ਦਿਤੀ। ਜਿਸ ਵੇਲੇ ਇਨ੍ਹਾਂ ਨੇ ਮਹਾਰਾਜਾ ਰਿਪੁਦਮਨ ਸਿੰਘ ਦਾ ਮਾਮਲਾ ਲਿਆ ਮੈਂ ਫਿਰ ਖਿਲਾਫ਼ ਬੋਲਿਆ।

## ਜੈਤੋ ਦਾ ਮੋਰਚਾ

*ਪ੍ਰਸ਼ਨ : ਸਰਦਾਰ ਸਾਹਿਬ ਸਾਡੇ ਇਕ ਗੱਲ ਸਮਝ ਨਹੀਂ ਆਈ ਕਿ ਗੁਰਦੁਆਰਾ ਸੁਧਾਰ ਲਹਿਰ ਤਾਂ ਇਕ ਧਾਰਮਿਕ ਲਹਿਰ ਸੀ, ਇਹਦੇ ਵਿੱਚ ਮਹਾਰਾਜਾ ਰਿਪੁਦਮਨ ਸਿੰਘ ਕਿਵੇਂ ਆ ਗਏ?*

*ਉੱਤਰ:* ਕੁਝ ਕੁ ਆਦਮੀ ਜੰਮੇ ਹੀ ਸਿਆਸਤ ਖੇਲਨ ਨੂੰ ਹਨ। ਇਸੇ ਤਰ੍ਹਾਂ ਇਥੇ ਭੀ ਕੁਝ ਆਦਮੀ ਅਜਿਹੇ ਹਨ ਜਿਨ੍ਹਾਂ ਦਾ ਮੈਂ ਨਾ ਨਹੀਂ ਲੈਣਾ ਚਾਹੁੰਦਾ। ਜਦੋਂ ਹਾਲੀ ਗੁਰਦੁਆਰਾ ਐਕਟ ਬਣ ਰਿਹਾ ਸੀ ਤਾਂ ਮੈਂ ਇਨ੍ਹਾਂ ਨੂੰ ਕਿਹਾ ਕਿ ਬਈ ਜੇਕਰ ਤੁਸੀਂ ਫਿਰ ਐਜੀਟੇਸ਼ਨ ਕੀਤੀ ਤਾਂ ਕੰਮ ਬਹੁਤ ਖ਼ਰਾਬ ਹੋਵੇਗਾ। ਉਸ ਸਮੇਂ ਵੱਡੇ ਵੱਡੇ ਲੀਡਰ ਤਾਂ ਜੇਲ੍ਹਾਂ

ਵਿੱਚ ਸਨ। ਪਰ ਜੋ ਵਰਕਿੰਗ ਕਮੇਟੀ ਦੇ ਉਘੇ ਮੈਂਬਰ ਸਨ, ਉਹਨਾਂ ਮੈਨੂੰ ਇਹ ਲਿਖ ਕੇ ਦੇ ਦਿੱਤਾ ਕਿ ਬਈ ਅਸੀਂ ਐਜੀਟੇਸ਼ਨ ਨਹੀਂ ਕਰਾਂਗੇ। ਇਕ ਵਕਤ ਐਸਾ ਆਇਆ ਕਿ ਮੈਨੂੰ Regent ਨੇ ਮੀਆਂ ਮੀਰ ਲਾਹੌਰ ਛਾਉਣੀ ਵਿਖੇ ਬੁਲਾਇਆ ਤੇ ਕਿਹਾ ਕਿ ਐਜੀਟੇਸ਼ਨ ਛੱਡ ਦਿਓ, ਅਸੀਂ ਤੁਹਾਡੇ ਨਾਲ ਇਕਰਾਰ ਕਰਦੇ ਹਾਂ, ਬਲਕਿ ਪਾਸ ਭੀ ਕਰ ਦਿਆਂਗੇ ਕਿ ਜਦੋਂ ਕੋਈ Regency Council ਬਣੇ ਤਾਂ ਉਹਦੇ ਵਿੱਚ ਬਹੁ ਗਿਣਤੀ ਸਿੱਖਾਂ ਦੀ ਹੋਵੇ ਤੇ ਉਸ ਕੌਂਸਿਲ ਦਾ ਪ੍ਰਧਾਨ ਭੀ ਸਿੱਖ ਹੋਵੇਗਾ। ਲੇਕਿਨ ਗੁਰਦੁਆਰਾ ਕਮੇਟੀ ਨੇ ਨਾ ਮੰਨਿਆ। ਖ਼ੈਰ, ਮੈਂ ਤੇ ਫਿਰ ਸਿੱਖਿਆ ਵੱਲ ਹੀ ਲੱਗ ਗਿਆ ਸਾਂ।

*ਪ੍ਰਸ਼ਨ: ਸਰਦਾਰ ਸਾਹਿਬ ਇਿਹਨਾਂ ਅਕਾਲੀਆਂ ਦਾ ਉਦੋਂ ਕਾਂਗਰਸ ਨਾਲ ਕੀ ਸੰਬੰਧ ਸੀ?*

*ਉੱਤਰ :* ਕਾਂਗਰਸ ਨਾਲ ਜਿਸ ਵੇਲੇ ਇਹ ਗੁਰਦੁਆਰਾ ਐਜੀਟੇਸ਼ਨ ਹੋਈ ਸੀ, ਉਦੋਂ ਗਾਂਧੀ ਜੀ ਭੀ ਨਨਕਾਣੇ ਸਾਹਿਬ ਆਏ ਸਨ ਤੇ ਜਿਸ ਵੇਲੇ ਸਿੱਖ ਲੀਗ ਬਣੀ ਸੀ, ਮੈਂ ਨਾ ਮਿਲਵਰਤਣ ਦਾ ਵਿਰੋਧ ਕਰਦਾ ਸਾਂ ਤੇ ਇਸ ਕਰਕੇ ਇਹਨਾਂ ਨੇ ਗਾਂਧੀ ਨੂੰ ਸੱਦਿਆ ਸੀ ਤੇ ਗਾਂਧੀ ਦਾ ਸਾਰਾ ਖ਼ਿਆਲ ਮੈ ਜਾਣਦਾ ਸਾਂ ਕਿਉਂਕਿ ਗਾਂਧੀ ਜੀ ਨੇ ਭੀ ਨਾ ਮਿਲਵਰਤਣ ਦਾ ਖ਼ਿਆਲ ਟਾਲਸਟਾਏ ਦੀਆਂ ਕਿਤਾਬਾਂ 'ਚੋਂ ਲਿਆ ਸੀ ਤੇ ਮੈਂ ਭੀ ਟਾਲਸਟਾਏ ਪੜ੍ਹਿਆ ਹੋਇਆ ਸੀ। ਮੈਂ ਜ਼ਨਾਨੀਆਂ ਵੱਲ ਸੰਬੋਧਨ ਕਰਕੇ ਕਿਹਾ ਕਿ ਤੁਸੀਂ ਜੋ ਬੈਠੀਆਂ ਹੋ ਛੱਬੀ ਦੇ ਪੱਲੇ ਕਰਕੇ, ਇਹਨੇ ਤੁਹਾਨੂੰ ਆਖਣਾ ਏ ਕਿ ਖੱਦਰ ਪਾਓ ਅਤੇ ਜਿਹੜਾ ਇਲਾਜ ਤੁਸੀਂ ਨਾ ਮਿਲਵਰਤਣ ਦੱਸਦੇ ਹੋ, ਇਹ ਇਲਾਜ ਬੜਾ ਹੀ ਮੁਸ਼ਕਿਲ ਹੈ। ਨਾ ਮਿਲਵਰਤਣ ਕੋਈ ਸੌਖਾ ਕੰਮ ਨਹੀਂ ਜਦੋਂ ਕਿ ਨਾਨ ਵਾਇਲੈਂਸ ਤੇ ਨਾ ਮਿਲਵਰਤਣ ਉਸ ਤੋਂ ਭੀ ਔਖਾ ਕੰਮ ਏ। ਲੇਕਿਨ ਤੁਸੀਂ ਜਾਣਦੇ ਹੀ ਹੋ ਕਿ ਉਸ ਵੇਲੇ ਜੋਸ਼ ਸੀ। ਮੈਂ ਤੇ ਨਾ ਮਿਲਵਰਤਣ ਦਾ ਹਮੇਸ਼ਾਂ ਹੀ ਵਿਰੋਧ ਕਰਦਾ ਰਿਹਾ ਹਾਂ ਤੇ ਖਾਸ ਕਰਕੇ ਸਿੱਖਿਅਕ ਸੰਸਥਾਵਾਂ ਵਿਚ। ਲਾਲਾ ਲਾਜਪਤ ਰਾਏ ਨੇ ਜਦੋਂ ਅਮਰੀਕਾ ਤੋਂ ਆਇਆ ਸੀ ਤਾਂ ਇਕ ਕਿਤਾਬ ਲਿਖੀ ਸੀ ਸਿੱਖਿਆ ਦੇ ਵਿਸ਼ੇ ਉਤੇ। ਉਹਨੇ ਕਿਹਾ ਕਿ ਸਿੱਖਿਆ ਦੇਣੀ ਤੇ ਸਿੱਖਿਆ ਦਾ ਪ੍ਰਬੰਧ ਤਾਂ ਸਰਕਾਰ ਦਾ ਕੰਮ ਹੈ। ਮੈਂ ਉਹਦੇ ਵਿਚਾਰ ਪਰੈਸ ਵਿੱਚ ਦੇਕੇ ਲਿਖਿਆ ਕਿ ਸਿੱਖਿਆ ਦੇਣਾ ਇਕ ਪਾਸੇ ਤਾਂ ਸਰਕਾਰ ਦਾ ਕੰਮ ਹੈ ਤੇ ਦੂਸਰੇ ਪਾਸੇ ਵਿਦਿਆਰਥੀਆਂ ਨੂੰ ਸਰਕਾਰ ਦੇ ਨਾਲ ਨਾ ਮਿਲਵਰਤਣ ਕਰਨ ਲਈ ਕਹਿੰਦੇ ਹੋ। ਜੇਕਰ ਤੁਸੀਂ ਮੁੰਡਿਆਂ ਪਾਸੋਂ ਕੋਈ ਦੇਸ਼ ਸੇਵਾ ਦਾ ਕੰਮ ਕਰਾਉਣਾ ਹੈ ਤਾਂ ਜਿਹੜੇ ਚਾਹੁੰਦੇ ਨੇ, ਉਨ੍ਹਾਂ ਨੂੰ ਪੜਨੋਂ ਉਠਵਾ ਲਓ ਤੇ ਬਾਕੀ ਦਾ ਸਾਰਿਆਂ ਦਾ ਕਿਉਂ ਨੁਕਸਾਨ ਕਰਨਾ ਹੈ। ਮੈਂ ਇਸ ਦੇ ਬਰਖਿਲਾਫ਼ ਸਾਂ ਕਿ ਵਿਦਿਅਕ ਸੰਸਥਾਵਾਂ ਵਿਚੋਂ ਮੁੰਡਿਆਂ ਨੂੰ ਹਟਾਇਆ ਜਾਵੇ। ਜਿਸ ਵੇਲੇ ਮੈਂ ਗੁਜਰਾਂਵਾਲੇ ਤੋਂ ਆਇਆ ਤੇ ਮੁੰਡਿਆਂ ਨੇ ਜਿਹੜਾ ਮੈਨੂੰ ਮਾਨ ਪੱਤਰ ਦਿੱਤਾ ਸੀ, ਉਸ ਵਿੱਚ ਇਹ ਲਿਖ ਦਿੱਤਾ ਕਿ ਤੁਸੀਂ ਇਥੇ ਰਹਿ ਨਹੀਂ ਸੀ ਸਕਦੇ, ਤੁਸੀਂ ਤਾਂ ਨਾ-ਮਿਲਵਰਤਨ ਦੇ ਬਰਖਿਲਾਫ ਸੋ।

## ਗੁਰਦੁਆਰਾ ਸੁਧਾਰ ਲਹਿਰ

*ਪ੍ਰਸ਼ਨ: ਭਾਈ ਸਾਹਿਬ, ਜਦੋਂ ਨਨਕਾਣਾ ਸਾਹਿਬ ਦਾ ਸਾਕਾ ਹੋਇਆ ਸੀ, ਤੁਸੀਂ ਉਥੇ ਗਏ ਸੋ? ਉਥੇ ਤੁਸੀਂ ਭਾਸ਼ਣ ਵਿੱਚ ਕੀ ਕਿਹਾ ਸੀ?*

*ਉੱਤਰ:* ਮੇਰੇ ਭਾਸ਼ਣ ਤਾਂ ਹੁਣ ਯਾਦ ਨਹੀਂ। ਪਰ ਮੇਰੇ ਕਹਿਣ ਦਾ ਭਾਵ ਹੈ ਕਿ ਨਨਕਾਣਾ ਸਾਹਿਬ ਲੈਣ ਆਏ ਸਨ ਕਬਜ਼ਾ, ਕਬਜ਼ਾ ਇਹਨਾਂ ਨੇ ਲਿਆ ਕਿਉਂਕਿ ਇਥੇ ਹੀ

ਇਹਨਾਂ ਦਾ ਸੰਸਕਾਰ ਹੋਣਾ ਏ। ਇਹ ਆਪਣੇ ਮਿਸ਼ਨ ਵਿੱਚ ਕਾਮਯਾਬ ਹੋ ਗਏ ਨੇ। ਇਸ ਤਰ੍ਹਾਂ ਦੇ ਮੈਂ ਵਿਚਾਰ ਦਿੱਤੇ ਸਨ।

*ਪ੍ਰਸ਼ਨ: ਸਰਦਾਰ ਸਾਹਿਬ, ਚਾਬੀਆਂ ਦੇ ਮੋਰਚੇ ਵਿੱਚ ਤੁਸਾਂ ਕੀ ਹਿੱਸਾ ਲਿਆ ਸੀ?*

*ਉੱਤਰ :* ਚਾਬੀਆਂ ਦੇ ਮੋਰਚੇ ਵਿੱਚ ਮੈਂ ਸੁਲਾਹ ਕਰਵਾਈ ਸੀ। ਉਹ ਇਸ ਤਰ੍ਹਾਂ ਸੀ ਕਿ ਸਰਕਾਰ ਨੇ ਇਕ ਦਰਬਾਰ ਸਾਹਿਬ ਦੀ ਕਮੇਟੀ ਬਣਾ ਦਿੱਤੀ ਸੀ। ਉਹਦੇ ਵਿੱਚ ਮੈਂ ਭੀ ਸਾਂ। ਸਰਦਾਰ ਹਰਬੰਸ ਸਿੰਘ ਭੀ ਸਨ। ਸ੍ਰ: ਸੁੰਦਰ ਸਿੰਘ ਰਾਮਗੜ੍ਹੀਆ ਉਦੋਂ ਸਰਬਰਾਹ ਸੀ, ਉਹ ਭੀ ਉਸ ਕਮੇਟੀ ਦਾ ਮੈਂਬਰ ਸੀ। ਕੋਈ 21 ਜਾਂ 22 ਆਦਮੀ ਉਸ ਕਮੇਟੀ ਵਿੱਚ ਸਨ। ਅਸਾਂ ਇਸ ਕਮੇਟੀ ਨੂੰ ਸ਼ਰੋਮਣੀ ਗੁਰਦੁਆਰਾ ਕਮੇਟੀ ਦੀ ਇਕ ਸਬ ਕਮੇਟੀ ਬਨਾਉਣ ਦਾ ਐਲਾਨ ਕਰ ਦਿੱਤਾ। ਇਸ ਤੇ ਸਰਕਾਰ ਨੇ ਇਕ ਅਫ਼ਸਰ ਰਾਹੀਂ ਸਰਬਰਾਹ ਕੋਲੋਂ ਚਾਬੀਆਂ ਲੈ ਲਈਆਂ। ਇਸ ਤੇ ਮੋਰਚਾ ਚਲ ਪਿਆ। ਉਹ ਫਿਰ ਜਿਸ ਵੇਲੇ ਮੋਰਚਾ ਚੱਲਿਆ, ਮੈਂ ਡਿਪਟੀ ਕਮਿਸ਼ਨਰ ਨੂੰ ਕਿਹਾ ਕਿ ਤੁਸੀਂ ਇਹ ਕਿਤਨੇ ਕੁ ਆਦਮੀ ਕੈਦ ਕਰੋਗੇ? ਮੈਂ ਪੰਜਾਹ ਹਜ਼ਾਰ ਆਦਮੀਆਂ ਦੀ ਗਰੰਟੀ ਦਿਲਵਾਉਂਦਾ ਹਾਂ ਤੇ ਸੱਚਮੁਚ ਹੀ 50,000 ਆਦਮੀ ਕੈਦ ਹੋਏ। ਫਿਰ ਸਰਕਾਰ ਨੇ ਅੰਮ੍ਰਿਤਸਰ ਵਿੱਚ ਭਾਸ਼ਣਾਂ ਤੇ ਪਾਬੰਦੀ ਲਗਾ ਦਿੱਤੀ। ਅਜਨਾਲੇ ਦੇ ਪਾਸੇ ਇਕ ਥਾਂ ਸੀ, ਅਸੀਂ ਕਮੇਟੀ ਦੇ ਮੈਂਬਰਾਂ ਨੇ ਉਥੇ ਜਾ ਕੇ ਸਪੀਚਾਂ ਕੀਤੀਆਂ। ਮੇਰੀ ਕੋਈ 15ਵੀਂ ਸਪੀਚ ਸੀ। ਸਪੀਚਾਂ ਦੇਣ ਵਾਲੇ ਆਦਮੀਆਂ ਵਿਚੋਂ ਕੋਈ ਪੰਜ ਛੇ ਆਦਮੀ ਉਹਨਾਂ ਫੜੇ ਜਿਹਨਾਂ ਵਿੱਚ ਸਰਦਾਰ ਖੜਕ ਸਿੰਘ ਆਦਿ ਭੀ ਸਨ। ਮੈਂ ਗੁਜਰਾਂਵਾਲੇ ਪਹੁੰਚਿਆ ਤਾਂ ਮੈਨੂੰ ਲੋਕ ਕਹਿਣ ਲੱਗੇ ਕਿ ਅਸਾਂ ਤਾਂ ਸੁਣਿਆ ਸੀ ਕਿ ਪਕੜੇ ਗਏ ਹੋ? ਮੈਂ ਕਿਹਾ ਕਿ ਅਜੇ ਕਿਸੇ ਨਹੀਂ ਮੈਨੂੰ ਫੜਿਆ।

ਫਿਰ ਇਕ ਹੋਰ ਵਾਕਾ ਹੋਇਆ, ਉਹ ਇਸ ਤਰ੍ਹਾਂ ਕਿ ਪਹਿਲੀ ਗੁਰਦੁਆਰਾ ਕਮੇਟੀ ਪਿਛੋਂ ਜਿਹੜੀ ਦੂਸਰੀ ਕਮੇਟੀ ਬਣੀ ਸੀ, ਉਹਦੀ ਮੀਟਿੰਗ ਅਕਾਲ ਤਖ਼ਤ ਦੀ ਸਭ ਤੋਂ ਉਪਰਲੀ ਛੱਤ ਤੇ ਹੋ ਰਹੀ ਸੀ। ਮਿਸਟਰ ਪਿਕਲ ਹਾਲੀ ਨਵਾਂ ਡਿਪਟੀ ਕਮਿਸ਼ਨਰ ਆਇਆ ਸੀ। ਉਹ ਦਰਬਾਰ ਸਾਹਿਬ ਆਇਆ ਤਾਂ ਜੋ ਕਮੇਟੀ ਦੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰੇ। ਸਰਦਾਰ ਸੰਤ ਸਿੰਘ ਸੀ.ਆਈ.ਡੀ. ਦਾ ਡਿਪਟੀ ਸੁਪਰਡੰਟ ਸੀ ਤੇ ਉਹ ਭੀ ਉਥੇ ਆ ਗਿਆ। ਮੈਂ ਉਸ ਨੂੰ ਕਿਹਾ ਕਿ ਅੱਗੇ ਤੁਸੀਂ ਇਹਨਾਂ ਅਕਾਲੀਆਂ ਨੂੰ ਕਹਿ ਦਿੰਦੇ ਹੋ ਕਿ ਜਿਹੜੇ ਤੁਸੀਂ ਪਕੜਾਉਣਾ ਚਾਹੁੰਦੇ ਹੋ, ਪਕੜਵਾ ਦਿਓ। ਉਹ ਤੁਹਾਡੇ ਕੋਲ ਆ ਜਾਂਦੇ ਸਨ। ਇਸ ਲਈ ਇਹੋ ਕਰ ਲਓ। ਹੇਠਾਂ ਇਤਨੇ ਆਦਮੀ, ਬੱਚੇ, ਮਾਈਆਂ ਆਦਿ ਸਨ ਕਿ ਹਿਸਾਬ ਨਹੀਂ ਸੀ। ਮੇਰੇ ਕਹਿਣ ਤੇ ਮਿਸਟਰ ਪਿਕਲ ਕਹਿਣ ਲੱਗਾ ਕਿ, "No, no ------ Law have must its way" ਮੈਂ ਪਰੇ ਜਾਕੇ ਖਲੋ ਗਿਆ। ਹੁਣ ਕਾਨੂੰਨ ਕਿਵੇਂ ਵਰਤਿਆ, ਉਥੇ ਤਾਂ ਖੂਨ ਖਰਾਬਾ ਹੁੰਦਾ ਸੀ ਕਿਉਂਕਿ ਲੋਕ ਉਥੇ ਹੇਠਾਂ ਹਜ਼ਾਰਾਂ ਦੀ ਗਿਣਤੀ ਵਿੱਚ ਜਮ੍ਹਾਂ ਸਨ, ਉਪਰ ਕਮੇਟੀ ਸੀ। ਫਿਰ ਸਰਦਾਰ ਸੰਤ ਸਿੰਘ ਮੇਰੇ ਪਾਸ ਆਇਆ ਤੇ ਕਹਿਣ ਲੱਗਾ ਕਿ ਤੁਸੀਂ ਕੁਝ ਮਿਹਰਬਾਨੀ ਕਰੋ - ਮੱਦਦ ਕਰੋ ਮੇਰੀ। ਮੈਂ ਕਿਹਾ ਕਿ ਮੈਂ ਮੱਦਦ ਕਰਨ ਨੂੰ ਤਿਆਰ ਹਾਂ ਪਰ ਉਸੇ ਤਰੀਕੇ ਦੇ ਨਾਲ। ਮੈਨੂੰ ਖੜਕ ਗਈ ਕਿ ਕਿਧਰੇ ਮੈਨੂੰ ਇਹ ਗਵਾਹੀ ਵਿੱਚ ਨਾ ਭੁਗਤਾ ਦੇਣ। ਮੈਂ ਉਤੇ ਸੁਨੇਹਾ ਭੇਜ ਦਿੱਤਾ ਕਿ ਮੈਂ ਆ ਰਿਹਾ ਹਾਂ, ਮੇਰੇ ਸਾਹਮਣੇ ਕੋਈ ਕਮੇਟੀ ਨਾ ਕਰੇ, ਤੁਸੀਂ ਉੱਠ ਖਲੋਵੋ। ਮੈਂ ਇਹ ਇਸ ਕਰਕੇ ਕਿਹਾ ਸੀ ਤਾਂ ਕਿ ਜਦੋਂ ਉਹ ਮੈਨੂੰ ਗਵਾਹੀ ਦੇ ਤੌਰ ਤੇ ਭੁਗਤਾਵਣ ਤਾਂ ਮੈਂ ਕਹਿ ਸਕਾਂ ਕਿ ਮੇਰੇ ਸਾਹਮਣੇ ਕੋਈ ਕਮੇਟੀ ਨਹੀਂ ਸੀ। ਖ਼ੈਰ ਮੈਂ ਉਪਰ ਅਕਾਲ ਤਖ਼ਤ ਤੇ ਚਲਾ ਗਿਆ

ਤੇ ਕਿਹਾ ਕਿ ਜਿਨ੍ਹਾਂ ਨੂੰ ਰੱਖਣਾ ਏ ਰੱਖ ਲਓ ਤੇ ਜਿਨ੍ਹਾਂ ਨੂੰ ਪਕੜਾਉਣਾ ਏ, ਭੇਜ ਦਿਓ। ਕਿਉਂਕਿ ਮੋਰਚਾ ਜੁ ਲੱਗਾ ਹੋਇਆ ਸੀ ਖ਼ੈਰ ਉਨ੍ਹਾਂ ਨੇ ਇੱਕ ਕਾਗਜ਼ ਤੇ ਕੁਝ ਨਾਂ ਲਿੱਖ ਦਿੱਤੇ ਕਿ ਇਹ ਲੋਕ ਆਪਣੇ ਆਪ ਨੂੰ ਉਥੇ ਆ ਕੇ ਪਕੜਵਾ ਦੇਣਗੇ। ਉਹ ਕਾਗਜ਼ ਮੈਂ ਉਥੇ ਉਪਰ ਤੋਂ ਹੇਠਾਂ ਸੁੱਟ ਦਿੱਤਾ ਤੇ ਪੁਲਿਸ ਵਾਲੇ ਕਾਗਜ਼ ਲੈ ਕੇ ਚਲੇ ਗਏ। ਇਹ ਫਿਰ ਜਿਵੇਂ ਕਰਿਆ ਕਰਦੇ ਸਨ, ਅਕਾਲ ਤਖ਼ਤ ਤੇ ਅਰਦਾਸ ਕਰਕੇ ਆਪਣੇ ਆਪ ਨੂੰ ਪਕੜਵਾ ਦਿੱਤਾ।

*ਪ੍ਰਸ਼ਨ: ਭਾਈ ਸਾਹਿਬ ਤੁਸਾਂ ਇਹ ਦੱਸਿਆ ਕਿ ਚਾਬੀਆਂ ਦਾ ਮੋਰਚਾ ਕਿਵੇਂ ਖ਼ਤਮ ਹੋਇਆ?*

*ਉੱਤਰ :* ਚਾਬੀਆਂ ਦਾ ਮੋਰਚਾ ਤਾਂ ਇਸ ਤਰ੍ਹਾਂ ਖ਼ਤਮ ਹੋਇਆ ਸੀ ਕਿ ਜਦੋਂ 50,000 ਆਦਮੀ ਗ੍ਰਿਫ਼ਤਾਰ ਹੋ ਗਿਆ ਤੇ ਮੈਂ ਡਿਪਟੀ ਕਮਿਸ਼ਨਰ ਨੂੰ ਕਿਹਾ ਕਿ ਇਸ ਮਾਮਲੇ ਨੂੰ ਖ਼ਤਮ ਕਰੀਏ। ਇਸ ਤੇ ਮੈਂ ਤਜ਼ਵੀਜ਼ ਕੀਤੀ ਕਿ ਡਿਪਟੀ ਕਮਿਸ਼ਨਰ ਆਪ ਦਰਬਾਰ ਸਾਹਿਬ ਜਾ ਕੇ ਕਮੇਟੀ ਵਿੱਚ ਚਾਬੀਆਂ ਸਰਦਾਰ ਖੜਕ ਸਿੰਘ ਨੂੰ ਦੇ ਦੇਵੇ। ਉਹ ਕੁਝ ਹਿਚਕਚਾਇਆ। ਮੈਂ ਉਸ ਨੂੰ ਕਿਹਾ ਕਿ ਗੱਲ ਜੇਕਰ ਇਸ ਤਰ੍ਹਾਂ ਮੁੱਕਦੀ ਹੈ ਤਾਂ ਮੁਕਾ ਦਿੱਤੀ ਜਾਵੇ। ਮੈਂ ਕਿਹਾ ਕਿ ਮੈਂ ਅੰਗਰੇਜ਼ਾਂ ਨੂੰ ਜਾਣਦਾ ਹਾਂ, ਉਹ ਜਿਸ ਵੇਲੇ ਗੱਲ ਹੋਵੇ ਤਾਂ ਗੱਲ ਨੂੰ ਮੁਕਾਉਣਾ ਹੀ ਚਾਹੁੰਦੇ ਨੇ। ਉਹ ਆਇਆ ਤਾਂ ਸਰਦਾਰ ਖੜਕ ਸਿੰਘ ਨੇ ਕਿਉਂਕਿ ਉਹ ਕਮੇਟੀ ਦਾ ਪ੍ਰਧਾਨ ਸੀ, ਉਹ ਚਾਬੀਆਂ ਪਕੜ ਲਈਆਂ ਤੇ ਗੱਲ ਖ਼ਤਮ ਹੋ ਗਈ।

ਫਿਰ ਪਹਿਲੀ ਗੱਲ ਤੇ ਆਈਏ, ਉਸ ਵੇਲੇ ਬਰਡਵੁੱਡ ਕਮੇਟੀ ਚਲ ਰਹੀ ਸੀ ਤਾਂ ਇਸ ਨੇ ਜਾ ਕੇ ਮੇਰੇ ਤੇ (ਪਿਕਲ ਨੇ ਮੇਰੇ ਤੇ) ਹਲਫ਼ ਦਰੋਗੀ ਦਾ ਮੁਕੱਦਮਾ ਦਾਇਰ ਕਰ ਦਿੱਤਾ। ਮੈਂ ਉਸ ਨੂੰ ਕਹਿ ਦਿੱਤਾ ਕਿ, ਅੱਛਾ। ਜਦੋਂ ਮੈਨੂੰ ਕਚਹਿਰੀ ਵਿੱਚ ਸਰਕਾਰੀ ਗਵਾਹ ਦੇ ਤੌਰ ਤੇ ਬੁਲਾਇਆ ਗਿਆ ਤਾਂ ਪਹਿਲਾਂ ਤਾਂ ਇਸ ਗੱਲ ਤੇ ਬਹਿਸ ਛਿੜ ਪਈ ਕਿ ਮੇਰੀ ਗਵਾਹੀ ਲਈ ਜਾਵੇ ਜਾਂ ਕਿ ਨਹੀਂ? ਸਰਦਾਰ ਰਾਜਾ ਸਿੰਘ ਵਕੀਲ, ਪਿਸ਼ੌਰ ਵਾਲੇ ਜੋ ਕਿ ਉਸ ਕਮੇਟੀ ਦੇ ਮੈਂਬਰ ਦੇ ਤੌਰ ਤੇ ਪਕੜੇ ਗਏ ਸਨ, ਨੇ ਮੇਰੀ ਗਵਾਹੀ ਲਏ ਜਾਣ ਤੇ ਇਤਰਾਜ਼ ਉਠਾਇਆ। ਪਰੰਤੂ ਮੈਜਿਸਟਰੇਟ ਨੇ ਉਨ੍ਹਾਂ ਦਾ ਇਤਰਾਜ ਪਰਵਾਨ ਨਾ ਕੀਤਾ ਤੇ ਮੈਨੂੰ ਗਵਾਹੀ ਦੇਣ ਲਈ ਕਿਹਾ। ਮੈਜਿਸਟਰੇਟ ਨੇ ਮੈਨੂੰ ਕਿਹਾ, "ਤੁਸੀਂ ਉਥੇ ਗਏ ਸੀ?" ਮੈਂ ਕਿਹਾ, "ਜੀ ਹਾਂ?" ਮੈਂ ਉੱਤਰ ਦਿੱਤਾ, "ਜੀ, ਮੇਰੇ ਸਾਹਮਣੇ ਉਥੇ ਕੋਈ ਕਮੇਟੀ ਨਹੀਂ ਸੀ ਹੋਈ। ਇਹ ਲੋਕ ਭੀ ਉਪਰ ਖੜੋਤੇ ਹੋਰਨਾਂ ਲੋਕਾਂ ਦੀ ਤਰ੍ਹਾਂ ਤਮਾਸ਼ਾ ਵੇਖ ਰਹੇ ਸਨ ਕਿ ਹੇਠਾਂ ਬਹੁਤ ਲੋਕ ਜਮ੍ਹਾਂ ਨੇ।" ਮੈਜਿਸਟਰੇਟ ਕਹਿਣ ਲਗਾ, "ਇਹ, ਕੀ ਇਹ ਉਹੀ ਕਾਗਜ ਹੈ ਜਿਹੜਾ ਕਿ ਤੁਸਾਂ ਹੇਠਾਂ ਸੁੱਟਿਆ ਸੀ?" ਮੈਂ ਉੱਤਰ ਦਿੱਤਾ, "ਜੀ, ਮੈਂ ਕਸਮ ਨਹੀਂ ਖਾ ਸਕਦਾ ਕਿ ਇਹ ਉਹੀ ਕਾਗਜ਼ ਹੈ ਕਿਉਂਕਿ ਕਿਸੇ ਨੇ ਭੀ ਇਸ ਕਾਗਜ਼ ਉਤੇ ਮੇਰੇ ਦਸਤਖ਼ਤ ਨਹੀਂ ਕਰਵਾਏ ਸਨ।" ਫਿਰ ਮੈਜਿਸਟਰੇਟ ਨੇ ਉਨ੍ਹਾਂ ਨੂੰ ਕੈਦ ਦਾ ਹੁਕਮ ਸੁਣਾ ਦਿੱਤਾ ਤੇ ਹਾਈਕੋਰਟ ਵਿੱਚ ਜਾ ਕੇ ਜਿਨ੍ਹਾਂ ਨੇ ਉਸ ਫ਼ੈਸਲੇ ਦੇ ਖਿਲਾਫ਼ ਅਪੀਲ ਕੀਤੀ ਸੀ, ਉਨ੍ਹਾਂ ਨੂੰ ਛੱਡ ਦੇਣ ਦਾ ਹੁਕਮ ਹੋ ਗਿਆ ਸੀ। ਇਸ ਕਰਕੇ ਹੀ ਮਿਸਟਰ ਪਿੱਕਲ ਨੇ ਮੇਰੇ ਤੇ ਮੁਕੱਦਮਾ ਚਲਾਇਆ ਸੀ ਕਿ ਮੈਂ ਅਦਾਲਤ ਵਿੱਚ ਝੂਠ ਬੋਲਿਆ ਏ। ਉਸ ਮੁਕੱਦਮੇ ਵਿੱਚ ਸਰਦਾਰ ਨਰੈਣ ਸਿੰਘ ਜੀ ਗੁਜਰਾਂਵਾਲੇ ਮੇਰੇ ਵਕੀਲ ਸਨ। ਜਦੋਂ ਮੁਕੱਦਮਾ ਪੇਸ਼ ਹੋਇਆ ਤਾਂ ਮੈਜਿਸਟਰੇਟ ਨੇ ਕਿਹਾ ਕਿ ਤੁਸੀਂ ਇਹ ਕਹੋ ਕਿ ਮੈਂ ਜੋ ਕੁਝ ਭੀ ਕਿਹਾ ਹੈ ਸੱਚ ਕਿਹਾ ਹੈ ਤੇ ਹੁਣ ਭੀ ਸੱਚ ਹੀ ਕਹਾਂਗਾ। ਖ਼ੈਰ ਇਤਨੇ ਸਮੇਂ ਵਿੱਚ ਮਿਸਟਰ ਕਰੇਕ

ਜਿਹੜਾ ਕਿ ਉਦੋਂ ਚੀਫ਼ ਸੈਕਟਰੀ ਸੀ, ਨੇ ਮੈਨੂੰ ਤਾਰ ਦਿੱਤੀ ਕਿ ਮੈਂ ਉਹਨਾਂ ਨੂੰ ਸਟੇਸ਼ਨ 'ਤੇ ਮਿਲਾਂ। ਫਿਰ ਜਦੋਂ ਦੂਸਰੇ ਦਿਨ ਸ਼ਿਮਲਾ ਮੇਲ ਤੇ ਮਿਸਟਰ ਬਰਡਵੁੱਡ ਅਤੇ ਮਿਸਟਰ ਕਰੇਕ ਆਏ ਤਾਂ ਮੈਂ ਉਹਨਾਂ ਨੂੰ ਮਿਲਿਆ। ਮਿਸਟਰ ਬਰਡਵੁੱਡ ਨੇ ਪਰ੍ਹਾਂ ਲਿਜਾਕੇ ਕਿਹਾ ਕਿ ਮੈਂ ਉਨ੍ਹਾਂ ਨੂੰ ਇਸ ਮੁਕੱਦਮੇ ਬਾਰੇ ਪਹਿਲਾਂ ਕਿਉਂ ਨਾ ਦੱਸਿਆ? ਮੈਂ ਉੱਤਰ ਦਿੱਤਾ ਕਿ ਮੈਂ ਉਨ੍ਹਾਂ ਨੂੰ ਕਿਉਂ ਦੱਸਦਾ ਕਿਉਂਕਿ ਕਾਨੂੰਨੀ ਨੁਕਤੇ ਤੋਂ ਤਾਂ ਇਸ ਵਿੱਚ ਕੁਝ ਹੈ ਹੀ ਨਹੀਂ ਸੀ। ਇਸ ਤਰ੍ਹਾਂ ਸਰ ਬਰਡਵੁੱਡ ਨੇ ਕਿਹਾ ਕਿ ਮਿਸਟਰ ਕਰੇਕ ਮਿਸਟਰ ਪਿਕੱਲ ਨਾਲ ਗੱਲ ਕਰਨਗੇ। ਫਿਰ ਜਦੋਂ ਉਨ੍ਹਾਂ ਦੀ ਗੱਡੀ ਤੁਰ ਪਈ ਤਾਂ ਮੈਨੂੰ ਮਿਸਟਰ ਪਿੱਕਲ ਕਹਿਣ ਲੱਗਾ ਕਿ ਜੇਕਰ ਅੱਜ ਅਦਾਲਤ ਵਿੱਚ ਆ ਜਾਵੋ ਤਾਂ ਮੁਕੱਦਮਾ ਵਾਪਿਸ ਲੈ ਲਿਆ ਜਾਵੇ ਮੈਂ ਕਿਹਾ ਕਿ ਸਾਹਿਬ, ਮੈਂ ਆਪਣੇ ਵਕੀਲ ਨੂੰ ਪੁੱਛ ਲਵਾਂ। ਖ਼ੈਰ ਉਹ ਮੁਕੱਦਮਾ ਵਾਪਿਸ ਲੈ ਲਿਆ ਗਿਆ ਸੀ।

## ਚੀਫ਼ ਖ਼ਾਲਸਾ ਦੀਵਾਨ ਤੇ ਪੰਚ ਖ਼ਾਲਸਾ ਦੀਵਾਨ

*ਪ੍ਰਸ਼ਨ : ਚੀਫ਼ ਖ਼ਾਲਸਾ ਦੀਵਾਨ ਕਿਵੇਂ ਹੋਂਦ ਵਿੱਚ ਆਇਆ?*

*ਉੱਤਰ:* ਅਲੱਗ ਅਲੱਗ ਥਾਵਾਂ ਤੇ ਸਿੰਘ ਸਭਾਵਾਂ ਬਣ ਚੁੱਕੀਆਂ ਸਨ। 1902 ਵਿੱਚ ਇਹ ਖਿਆਲ ਪੈਦਾ ਹੋਇਆ ਕਿ ਸਾਰੀਆਂ ਸਿੰਘ ਸਭਾਵਾਂ ਨੂੰ ਜਥੇਬੰਦ ਕੀਤਾ ਜਾਵੇ। ਇਸ ਲਈ ਪੰਜਾਬ ਦੇ ਤਕਰੀਬਨ ਸਾਰੇ ਸਿੱਖ ਆਗੂ ਸੱਜਣਾ ਨੇ ਚੀਫ਼ ਖ਼ਾਲਸਾ ਦੀਵਾਨ ਦੀ ਸਥਾਪਨਾ ਦਾ ਖ਼ਿਆਲ ਕੀਤਾ। ਜਿਹੜੇ ਮਾਲਵੇ ਦੇ ਲੋਕ ਸਨ ਉਨ੍ਹਾਂ ਨੇ ਰਹਿਤ ਤੇ ਬਹੁਤ ਜ਼ੋਰ ਦਿੱਤਾ, ਪਰ ਮਗਰੋਂ ਸਰਦਾਰ ਤੇਜਾ ਸਿੰਘ ਭਸੌੜ ਵਾਲਾ ਕੁਝ ਆਪਣੀਆਂ ਹੀ ਗੱਲਾਂ ਕਰਨੀਆਂ ਚਾਹੁੰਦਾ ਸੀ। ਮਤਲਬ ਇਹ ਕਿ ਉਹਦੇ ਮਨ ਵਿੱਚ ਕੁਝ ਖ਼ਿਆਲ ਸਨ ਕਿ ਇਸ ਤਰ੍ਹਾਂ ਦੀ ਰਹਿਤ ਹੋਣੀ ਚਾਹੀਦੀ ਏ, ਇਸ ਤਰ੍ਹਾਂ ਦੀ ਨਹੀਂ ਹੋਣੀ ਚਾਹੀਦੀ। ਇਸ ਲਈ ਉਸਨੇ ਭਸੌੜ ਵਿਖੇ ਇੱਕ ਮੀਟਿੰਗ ਕੀਤੀ। ਮੈਂ ਭੀ ਉਸ ਮੀਟਿੰਗ ਵਿੱਚ ਗਿਆ ਸਾਂ। ਇਹ 1903 ਦੇ ਅੰਤ ਜਾਂ 1904 ਦੇ ਆਰੰਭ ਦੀ ਗੱਲ ਹੈ। ਉਸਨੇ ਉਥੇ ਇੱਕ ਗੁਰਮਤਾ ਪੇਸ਼ ਕੀਤਾ। ਮੈਂ ਕਿਹਾ, "ਭਾਈ ਸਾਹਿਬ ਤੁਸੀਂ ਕੱਲ ਤੇ ਚੀਫ਼ ਖ਼ਾਲਸਾ ਦੀਵਾਨ ਬਣਾ ਕੇ ਆਏ ਹੋ ਤੇ ਤੁਸੀਂ ਅੱਜ ਆਪਣੇ ਆਪ ਹੀ ਕੁਝ ਮਤੇ ਪੇਸ਼ ਕਰਨ ਦੇ ਮਗਰ ਹੋ, ਜੇ ਤੁਸਾਂ ਇਹ ਮਤੇ ਉਥੇ ਭੇਜਣੇ ਹੈਨ ਤਾਂ ਤੇ ਠੀਕ ਹੈ, ਨਹੀਂ ਤਾਂ ਮੈਨੂੰ ਸਮਝ ਨਹੀਂ ਆਉਂਦੀ ਕਿ ਤੁਸੀਂ ਕੀ ਪਏ ਕਰਦੇ ਹੋ?" ਇਸ ਤੇ ਬਹਿਸ ਛਿੜ ਪਈ। ਉਸ ਕੁਝ ਭੁਲੇਵੇਂ ਤੇ ਕੁਝ ਮਤੇ ਬਣਾਏ ਹੋਏ ਸਨ। ਮੈਂ ਇਸ ਗੱਲ ਦੀ ਵਿਰੋਧਤਾ ਕੀਤੀ। ਉਸ ਦੀਵਾਨ ਵਿੱਚ ਕੁਝ ਬੁਧੀਮਾਨ ਆਦਮੀ ਸਨ, ਉਨ੍ਹਾਂ ਨੇ ਮੇਰਾ ਸਮੱਰਥਨ ਕੀਤਾ। ਫਿਰ ਆਨੰਦ-ਵਿਆਹ ਤੇ ਚਰਚਾ ਛਿੜ ਪਈ। ਮੈਂ ਕਿਹਾ ਕਿ ਇਹ ਤਾਂ ਸਮਾਜਿਕ ਗੱਲ ਏ। ਇਸ ਤੇ ਇੱਕ ਆਦਮੀ ਖੜ੍ਹਾ ਹੋ ਕੇ ਰੋਣ ਲੱਗ ਪਿਆ ਕਿ ਦੇਖੋ ਜੀ ਆਨੰਦ-ਵਿਆਹ ਨੂੰ ਇਹ ਸਮਾਜਿਕ ਆਖਦੇ ਨੇ। ਮੈਂ ਆਖਿਆ ਕਿ ਇਹ ਤਾਂ ਭਾਈ ਬਿਲਕੁਲ ਸਮਾਜਿਕ ਐ। ਜਿਹੜੇ ਉਸ ਵਿੱਚ ਇੱਕ ਦੋ ਵਕੀਲ ਸਨ,ਉਨਾਂ ਨੇ ਮੇਰਾ ਸਮਰਥਨ ਕੀਤਾ ਕਿ ਇਹ ਤਾਂ ਠੀਕ ਆਖਦੇ ਨੇ। ਇਹ ਤੇ ਜਿਸ ਤਰ੍ਹਾਂ ਦੀ ਅਸੀਂ ਰਸਮ ਬਣਾ ਲਈਏ ਉਸ ਤਰ੍ਹਾਂ ਦੀ ਬਣ ਜਾਂਦੀ ਹੈ। ਅਸਾਂ ਇਹ ਇੱਕ ਰਸਮ ਬਣਾ ਲਈ ਏ। ਉਹਨਾਂ ਦੇ ਦਿਲ ਵਿੱਚ ਇਹ ਸੀ ਕਿ ਪੰਜ ਲਾਵਾਂ ਹੋਣੀਆਂ ਚਾਹੀਦੀਆਂ ਨੇ, ਚਾਰ ਨਹੀਂ ਚਾਹੀਦੀਆਂ। ਉਹ ਹਰ ਇੱਕ ਗੱਲ ਨੂੰ ਪੰਜ ਹੀ ਪੰਜ ਵਿੱਚ ਕਰਨਾ ਚਾਹੁੰਦੇ ਸਨ। ਉਹਨਾਂ ਪੰਚ ਦੀਵਾਨ ਬਣਾਇਆ ਸੀ। ਪਰ ਉਹ (ਤੇਜਾ ਸਿੰਘ) ਇਸ

ਮੀਟਿੰਗ ਵਿੱਚ ਪੰਜ ਲਾਵਾਂ ਬਾਰੇ ਮਤਾ ਪਾਸ ਨਾ ਕਰਵਾ ਸਕਿਆ। ਮੈਂ ਫਿਰ ਉਥੋਂ ਜਾਕੇ ਆਪਣੇ ਸਾਥੀਆਂ ਨੂੰ ਉਹ ਗੱਲ ਸੁਣਾਈ ਕਿ ਐਹ ਐਹ ਗੱਲ ਉਥੇ ਹੋਈ ਸੀ। ਖ਼ੈਰ ਚੀਫ਼ ਖ਼ਾਲਸਾ ਦੀਵਾਨ ਵਿੱਚ ਜਿਹੜੇ ਇਸ ਤਰ੍ਹਾਂ ਦੇ ਪੰਚ ਖ਼ਾਲਸਾ ਦੀਵਾਨ ਦੇ ਲੋਕ ਸਨ, ਉਹਨਾਂ ਨੇ ਜਾਣਾ ਬੰਦ ਕਰ ਦਿੱਤਾ। ਇਹ ਪੰਚ ਖ਼ਾਲਸਾ ਦੀਵਾਨ ਇਸ ਤੋਂ ਥੋੜ੍ਹਾ ਜਿਹਾ ਬਾਅਦ ਵਿੱਚ ਬਣਿਆ ਸੀ। ਇੱਕ ਮਾਲਵੇ ਤੇ ਮਾਝੇ ਦਾ ਸਵਾਲ ਸੀ।

## ਅਨੰਦ ਮੈਰਿਜ ਐਕਟ

ਅੱਛਾ ਇੱਕ ਗੱਲ ਹੋਰ ਹੋਈ, ਮਹਾਰਾਜਾ ਨਾਭਾ ਦਾ ਜਿਹੜਾ ਲੜਕਾ ਸੀ ਰਿਪੂਦਮਨ ਸਿੰਘ ਜਿਸ ਨੂੰ ਪਿੱਛੋਂ ਗੱਦੀ ਤੋਂ ਉਤਾਰਿਆ ਗਿਆ ਸੀ, ਉਹ ਵਾਇਸਰਾਏ ਦੀ ਕੌਂਸਿਲ ਦਾ ਮੈਂਬਰ ਸੀ। ਚੀਫ਼ ਖ਼ਾਲਸਾ ਦੀਵਾਨ ਨੇ ਇੱਕ ਆਨੰਦ-ਮੈਰਿਜ ਬਿੱਲ ਬਣਾਇਆ ਤੇ ਉਸਨੂੰ ਕਿਹਾ ਕਿ ਉਹ ਉਸ ਬਿੱਲ ਨੂੰ ਕੌਂਸਿਲ ਵਿੱਚ ਪੇਸ਼ ਕਰੇ, ਕਿਉਂਕਿ ਅਸੀਂ ਚਾਹੁੰਦੇ ਸਾਂ ਕਿ ਇਹ ਆਨੰਦ-ਵਿਆਹ ਕਾਨੂੰਨੀ ਤੌਰ ਤੇ ਪਰਵਾਨ ਹੋ ਜਾਵੇ। ਕੁਝ ਲੋਕ ਇਸ ਤਰ੍ਹਾਂ ਦੀਆਂ ਗੱਲਾਂ ਭੀ ਕਰਦੇ ਸਨ ਕਿ ਤੁਹਾਡੇ ਆਨੰਦ-ਵਿਆਹ ਨੂੰ ਜਦੋਂ ਤੱਕ ਕਾਨੂੰਨੀ ਮਾਨਤਾ ਨਹੀਂ ਮਿਲਦੀ, ਇਹ ਗੈਰ-ਕਾਨੂੰਨੀ ਸਮਝੇ ਜਾਣਗੇ। ਖ਼ਾਸ ਕਰਕੇ ਆਰੀਆ ਸਮਾਜੀ ਬਹੁਤ ਇਹੋ ਜਿਹੀਆਂ ਗੱਲਾਂ ਕਰਦੇ ਸਨ। ਟਿੱਕਾ ਰਿਪੂਦਮਨ ਸਿੰਘ ਜੀ ਨੇ ਕੌਂਸਿਲ ਵਿੱਚ ਉਹ ਆਨੰਦ-ਮੈਰਿਜ ਬਿੱਲ ਪੇਸ਼ ਕਰ ਦਿੱਤਾ। ਉਹ ਨਾਮਜ਼ਦ ਮੈਂਬਰ ਸੀ ਤੇ ਕੁਝ ਚਿਰ ਪਿਛੋਂ ਵਾਇਸਰਾਏ ਨੇ ਕਿਸੇ ਕਾਰਨ ਉਸਨੂੰ ਨਾਮਜ਼ਦ ਹੀ ਨਾ ਕੀਤਾ ਤੇ ਸਰਦਾਰ ਸੁੰਦਰ ਸਿੰਘ ਨੂੰ ਉਹਦੀ ਥਾਂ ਤੇ ਨਾਮਜ਼ਦ ਕਰ ਦਿੱਤਾ। ਚੀਫ਼ ਖ਼ਾਲਸਾ ਦੀਵਾਨ ਦਾ ਅਸਰ ਰਸੂਖ ਬਹੁਤ ਜ਼ਿਆਦਾ ਸੀ। ਅਨੰਦ-ਮੈਰਿਜ ਬਿੱਲ ਦੇ ਹੱਕ ਵਿੱਚ ਥਾਂ ਥਾਂ ਤੋਂ ਤਾਰਾਂ ਗਈਆਂ। ਖ਼ੈਰ ਆਨੰਦ-ਮੈਰਿਜ ਬਿੱਲ ਪਾਸ ਹੋਕੇ ਐਕਟ ਬਣ ਗਿਆ ਪਰ ਟਿੱਕਾ ਰਿਪੁਦਮਨ ਸਿੰਘ ਨੇ ਉਹ ਗੱਲ ਦਿਲ ਵਿੱਚ ਹੀ ਰੱਖੀ। ਟਿੱਕਾ ਰਿਪੁਦਮਨ ਸਿੰਘ ਜੀ ਨੇ ਇੱਕ ਮਾਲਵਾ ਖ਼ਾਲਸਾ ਦੀਵਾਨ ਬਣਾਇਆ ਜਿਹੜਾ ਕਿ ਅੱਛੀ ਤਰ੍ਹਾਂ ਦੇ ਨਾਲ ਚੱਲ ਹੀ ਨਾ ਸਕਿਆ। ਚੀਫ਼ ਖ਼ਾਲਸਾ ਦੀਵਾਨ ਆਪਣਾ ਕੰਮ ਕਰਦਾ ਰਿਹਾ। ਚੀਫ਼ ਖ਼ਾਲਸਾ ਦੀਵਾਨ ਦਾ ਇੱਕ ਜੱਥਾ ਵੱਡੇ ਦਿਨਾਂ ਦੀਆਂ ਛੁੱਟੀਆਂ ਵਿੱਚ ਧਰਮ ਪ੍ਰਚਾਰ ਲਈ ਸਿੰਧ ਜਾਇਆ ਕਰਦਾ ਸੀ।

## ਸਿੱਖ ਐਜੂਕੇਸ਼ਨ ਕਾਨਫਰੰਸ ਦਾ ਆਰੰਭ

1907 ਵਿੱਚ ਇਹ ਜੱਥਾ ਕਰਾਚੀ ਗਿਆ। ਕਰਾਚੀ ਵਿੱਚ ਉਹਨਾਂ ਦਿਨਾਂ ਵਿੱਚ ਮੁਹੰਮਡਨ ਅੱਜੂਕੇਸ਼ਨ ਕਾਨਫ਼ਰੰਸ ਹੋ ਰਹੀ ਸੀ। ਮੈਂ ਤਾਂ ਉਸ ਵਿੱਚ ਨਹੀਂ ਗਿਆ ਸਾਂ ਪਰ ਸਾਡੇ ਕੁਝ ਸਾਥੀ ਉਥੇ ਗਏ ਸਨ। ਸੋਢੀ ਸੁਜਾਨ ਸਿੰਘ ਜੀ ਉਨ੍ਹਾਂ ਵਿਚੋਂ ਇੱਕ ਸਨ। ਜਲਸਾ ਦੇਖ ਕੇ ਸੋਢੀ ਸੁਜਾਨ ਸਿੰਘ ਨੇ ਬੜਾ ਜ਼ੋਰ ਲਾਇਆ ਕਿ ਸਾਨੂੰ ਭੀ ਇੱਕ ਐਜੂਕੇਸ਼ਨਲ ਕਾਨਫ਼ਰੰਸ ਬੁਲਾਉਣੀ ਚਾਹੀਦੀ ਏ। ਅਸੀਂ ਜਦੋਂ ਵਾਪਿਸ ਪਰਤ ਆਏ ਤਾਂ ਦੀਵਾਨ ਨੇ ਕਮੇਟੀ ਬਣਾਈ ਜਿਸ ਦਾ ਮੈਨੂੰ ਸੈਕਟਰੀ ਬਣਾਇਆ ਸੀ। ਸਿੱਖ ਐਜੂਕੇਸ਼ਨ ਕਮੇਟੀ ਦੀ ਬਣਤਰ ਬਣਾ ਦਿੱਤੀ ਗਈ। ਉਸੇ ਸਾਲ ਗੁਜਰਾਂਵਾਲੇ ਕਾਨਫ਼ਰੰਸ ਹੋਈ। ਸਰਦਾਰ ਗੁਲਾਬ ਸਿੰਘ ਜੋ ਕਿ ਖ਼ਾਲਸਾ ਹਾਈ ਸਕੂਲ ਗੁਜਰਾਂਵਾਲੇ ਦੇ ਮੈਨੇਜਰ ਸਨ ਕਹਿਣ ਲੱਗੇ ਕਿ ਮੈਂ ਪ੍ਰਬੰਧ ਕਰ ਲਵਾਂਗਾ। ਇਸ ਲਈ 1908 ਵਿੱਚ ਈਸ਼ਟਰ ਦੀਆਂ ਛੁੱਟੀਆਂ ਵਿੱਚ ਜੋ ਕਿ ਅਪ੍ਰੈਲ ਦੇ ਮਹੀਨੇ ਵਿੱਚ ਸਨ, ਕਾਨਫ਼ਰੰਸ ਦਾ ਪਹਿਲਾ ਸਮਾਗਮ ਗੁਜਰਾਂਵਾਲੇ ਵਿਖੇ ਹੋਇਆ। ਉਥੇ

ਕਾਨਫ਼ਰੰਸ ਨੂੰ ਬੜੀ ਕਾਮਯਾਬੀ ਹੋਈ ਤੇ ਉਸ ਤੋਂ ਬਾਅਦ ਫਿਰ ਇਹ ਕਾਨਫ਼ਰੰਸ ਸਾਲ ਦੇ ਸਾਲ ਹੋਣੀ ਪ੍ਰਚਲਤ ਹੋ ਗਈ। ਇਸ ਤੋਂ ਬਾਅਦ ਇਹ ਕਾਨਫ਼ਰੰਸ ਸਿਆਲਕੋਟ, ਅੰਮ੍ਰਿਤਸਰ, ਲਾਹੌਰ, ਤਰਨਤਾਰਨ ਆਦਿ ਥਾਵਾਂ 'ਤੇ ਹੁੰਦੀ ਰਹੀ। ਇਹ ਚੀਫ਼ ਖ਼ਾਲਸਾ ਦੀਵਾਨ ਦਾ ਹਿੱਸਾ ਸੀ ਸਿੱਖਿਆ ਦੇ ਖੇਤਰ ਵਿੱਚ। ਰਾਜਨੀਤੀ ਵਿੱਚ ਤਾਂ ਉਹ ਚਾਹੁੰਦੇ ਸਨ ਕਿ ਸਿੱਖਾਂ ਦੇ ਜਿਹੜੇ ਅਧਿਕਾਰ ਨੇ ਉਨ੍ਹਾਂ ਨੂੰ ਮਾਨਤਾ ਮਿਲ ਜਾਏ। ਇਸ ਵਾਸਤੇ ਉਹ ਸਰਕਾਰ ਨੂੰ ਮਿਲ ਮਿਲਾ ਕੇ ਸਮੇਂ ਸਮੇਂ ਆਪਣਾ ਨਜ਼ਰੀਆ ਦੱਸਦੇ ਰਹਿੰਦੇ ਸਨ।

## ਲਖਨਊ ਕਾਨਫਰੰਸ

*ਪ੍ਰਸ਼ਨ : 1919 ਦੇ ਐਕਟ ਵਿੱਚ ਸਿੱਖਾਂ ਨੂੰ ਵੋਟ ਦੇਣ ਦੇ ਅਧਿਕਾਰ ਵੱਖਰੇ ਹੋ ਗਏ ਸਨ। ਉਹਦੇ ਪਿਛੋਂ ਕੀ ਕਾਰਨ ਸਨ?*

*ਉੱਤਰ:* ਉਹ ਪਿਛੋਕੜ ਇਹ ਸੀ ਕਿ ਮਿੰਟੋ-ਮਾਰਲੇ ਸੁਧਾਰਾਂ ਵਿੱਚ ਸਿੱਖਾਂ ਨੂੰ ਕੋਈ ਵੱਖਰਾ ਹਿੱਸਾ ਨਹੀਂ ਸੀ ਮਿਲਿਆ। ਚੀਫ਼ ਖ਼ਾਲਸਾ ਦੀਵਾਨ ਸਰਕਾਰ ਨੂੰ ਸਮੇਂ ਸਮੇਂ ਇਹ ਗੱਲ ਕਹਿੰਦਾ ਰਿਹਾ। ਉਸ ਵੇਲੇ ਹਿੰਦੂ ਭੀ ਸਾਡੇ ਨਾਲ ਸਨ। ਉਹ ਸਾਡੇ ਨਾਲ ਇਸ ਕਰਕੇ ਸਨ ਤਾਂ ਕਿ ਮੁਸਲਮਾਨਾਂ ਦੇ ਖਿਲਾਫ਼ ਸਾਨੂੰ ਖੜ੍ਹਾ ਕੀਤਾ ਜਾਏ। ਹਿੰਦੂਆਂ ਦੇ ਉਸ ਵੇਲੇ ਆਮ ਕਰਕੇ ਆਰੀਆ ਸਮਾਜੀ ਹੀ ਨੇਤਾ ਸਨ। ਇੱਕ ਰਾਜਾ ਨਰਿੰਦਰ ਨਾਥ ਸਨ ਉਹ ਉਸ ਵੇਲੇ ਸਰਵਿਸ ਵਿੱਚ ਸਨ ਤੇ ਕਮਿਸ਼ਨਰ ਸਨ। ਉਹ ਪਹਿਲਾਂ ਹਿੰਦੁਸਤਾਨੀ ਅਫ਼ਸਰ ਸੀ ਜਿਹੜਾ ਕਿ ਕਮਿਸ਼ਨਰ ਬਣਿਆ ਸੀ। ਫਿਰ 1919 ਵਿੱਚ ਸਿੱਖਾਂ ਨੂੰ ਵੱਖਰੀਆਂ ਸੀਟਾਂ ਮਿਲ ਗਈਆਂ ਸਨ। ਉਸ ਸਮੇਂ ਸਧਾਰਣ ਨੀਤੀ ਇਹ ਸੀ ਕਿ ਸਿੱਖਾਂ ਦੇ ਹੱਕਾਂ ਲਈ ਲੜਿਆ ਜਾਵੇ ਤੇ ਉਹਨਾਂ ਨੂੰ ਹੱਕ ਦਿਲਵਾਏ ਜਾਣ। ਤਕਰੀਬਨ 1/5 ਹਿੱਸਾ ਸਿੱਖਾਂ ਦਾ ਨਿਸ਼ਚਿਤ ਹੋ ਗਿਆ ਸੀ। ਉਸ ਸਮੇਂ ਕਾਂਗਰਸ ਤਾਂ ਪੰਜਾਬ ਵਿੱਚ ਸੀ ਪਰ ਉਹਦਾ ਕੋਈ ਜ਼ੋਰ ਨਹੀਂ ਸੀ। ਇਸੇ ਤਰ੍ਹਾਂ ਮੁਸਲਿਮ ਲੀਗ ਭੀ ਸੀ ਉਹਦਾ ਭੀ ਕੋਈ ਖਾਸ ਪ੍ਰਭਾਵ ਨਹੀਂ ਸੀ। ਜਦੋਂ ਲਖਨਊ ਵਿੱਚ ਕਾਂਗਰਸ ਦਾ ਇਜਲਾਸ ਹੋਇਆ ਸੀ, ਮੈਂ ਲਖਨਊ ਸਿੰਘ ਸਭਾ ਦੇ ਸੱਦੇ ਤੇ ਗਿਆ ਹੋਇਆ ਸਾਂ, ਤੇ ਸਰਦਾਰ ਜੀ ਬੀ ਸਿੰਘ ਦੇ ਪਾਸ ਠਹਿਰਿਆ ਹੋਇਆ ਸਾਂ। ਉਹਨਾਂ ਪਾਸ ਉਸ ਜਲਸੇ ਦਾ ਇੱਕ ਟਿਕਟ ਆਇਆ ਹੋਇਆ ਸੀ ਤੇ ਉਹਨਾਂ ਉਹ ਟਿਕਟ ਮੈਨੂੰ ਦੇ ਦਿੱਤਾ ਤਾਂ ਕਿ ਮੈਂ ਉਸ ਜਲਸੇ ਵਿੱਚ ਮਹਿਮਾਨ ਦੇ ਤੌਰ 'ਤੇ ਜਾ ਸਕਾਂ ਤੇ ਲੈਕਚਰ ਆਦਿ ਸੁਣ ਸਕਾਂ। ਉਹ ਖੁਦ ਤਾਂ ਉਸ ਇਜਲਾਸ ਵਿੱਚ ਨਹੀਂ ਗਏ ਕਿਉਂਕਿ ਉਹਨਾਂ ਨੂੰ ਕੁਝ ਕੁ ਰੁਝੇਵਿਆਂ ਤੋਂ ਫੁਰਸਤ ਨਹੀਂ ਸੀ। ਉਸ ਜਲਸੇ ਵਿੱਚ ਮੈਨੂੰ ਤਿਲਕ ਦੇ ਆਪਣੇ ਭਾਸ਼ਣ ਵਿੱਚ ਕਹੇ ਸ਼ਬਦ ਯਾਦ ਹਨ ਕਿ "We have found our luck in Lucknow" ਮਗਰ ਮੇਰਾ ਖ਼ਿਆਲ ਹੈ ਕਿ ਉਹਨਾਂ ਨੇ ਜਿਹੜਾ ਉਥੇ ਮੁਸਲਿਮ ਲੀਗ ਨਾਲ ਸਮਝੌਤਾ ਕੀਤਾ ਸੀ ਉਹ ਗਲਤ ਸੀ ਕਿਉਂਕਿ ਉਹਨਾਂ ਉਥੇ ਮੁਸਲਮਾਨਾਂ ਦੀ ਵੱਖਰੀ ਪ੍ਰਤੀਨਿਧਤਾ ਮੰਨ ਲਈ ਸੀ।

## ਖਾਲਸਾ ਕਾਲਜ ਦਾ ਇਤਿਹਾਸ

*ਪ੍ਰਸ਼ਨ : ਜਿਹੜੀ ਇਹ ਅਕਾਲੀ ਲਹਿਰ ਸੀ ਇਹਦੇ ਵਿੱਚ ਤੁਹਾਡਾ ਕੀ ਰੋਲ ਰਿਹਾ ਹੈ?*

*ਉੱਤਰ:* ਸ਼ੁਰੂ ਵਿੱਚ ਤੇ ਤੁਹਾਨੂੰ ਪਤਾ ਹੀ ਹੋਵੇਗਾ ਕਿ ਮੈਂ 1905 ਵਿੱਚ ਖ਼ਾਲਸਾ ਕਾਲਜ ਵਿੱਚ ਸਿੱਖ ਧਰਮ ਦੇ ਲੈਕਚਰਾਰ ਦੇ ਤੌਰ ਪੁਰ ਲੱਗਿਆ ਸੀ। ਐਮ.ਏ. (ਮੈਥੇਮੈਟਿਕਸ)

ਮੈਂ ਬਾਅਦ ਵਿੱਚ ਪ੍ਰਾਈਵੇਟ ਪਾਸ ਕੀਤਾ ਸੀ। ਮੈਨੂੰ ਖ਼ਾਲਸਾ ਕਾਲਜ ਮੈਨੇਜਿੰਗ ਕਮੇਟੀ ਨੇ ਕਿਹਾ ਕਿ ਹਿਸਾਬ ਦੇ ਤਾਂ ਆਦਮੀ ਸਾਨੂੰ ਹੋਰ ਭੀ ਮਿਲ ਜਾਣਗੇ ਤੁਸੀ ਧਰਮ ਦੀ ਸਿੱਖਿਆ ਪੜਾਉਣੀ ਮੰਨ ਲਓ। ਮੈਂ ਧਾਰਮਿਕ ਸਿੱਖਿਆ ਪੜ੍ਹਾਉਂਦਾ ਰਿਹਾ ਉਥੇ ਦੋ ਚਾਰ ਗੱਲਾਂ ਅਜੇਹੀਆਂ ਹੋਈਆਂ ਜਿਹਨਾਂ ਕਰਕੇ ਸਰਕਾਰ ਨੇ ਮੇਰੇ ਤੇ ਸ਼ੱਕ ਕਰ ਲਿਆ। ਇੱਕ ਤਾਂ ਇਹ ਕਿ ਉਸ ਵੇਲੇ ਸਰ ਸੁੰਦਰ ਸਿੰਘ ਮੈਨੇਜਮੈਂਟ ਵਿੱਚ ਆ ਗਏ ਸਨ ਤੇ ਲਾਹੌਰ ਵਾਲੇ ਹੱਟ ਗਏ ਸਨ ਤੇ ਇਹਨਾਂ ਦਾ ਖਿਆਲ ਸੀ ਕਿ ਜਿਹੜੇ ਪੈਸੇ 1904 ਵਿੱਚ ਇਕੱਠੇ ਹੋਏ ਹਨ, ਉਹਨਾਂ ਵਿੱਚੋਂ ਕੁਝ ਬਚਾ ਲਈਏ। ਇਹ ਪੈਸੇ ਪੈਸੇ ਪੈਸੇ ਫੀ ਮੁਆਮਲੇ ਤੇ ਲਗਾ ਕੇ ਸਿੱਖਾਂ ਪਾਸੋਂ ਇਕੱਠੇ ਕੀਤੇ ਗਏ ਸਨ। ਮਹਾਰਾਜਾ ਪਟਿਆਲਾ ਨੇ ਆਪਣਾ ਡੋਨੇਸ਼ਨ ਵਧਾ ਦਿੱਤਾ ਸੀ ਅਤੇ ਮਹਾਰਾਜਾ ਨਾਭਾ ਨੇ ਭੀ ਦਾਨ ਵਧਾ ਦਿੱਤਾ ਸੀ ਪਰ ਉਹਨਾਂ ਅਸਲ ਰਕਮ ਆਪਣੇ ਪਾਸ ਰੱਖਕੇ ਕਾਲਿਜ ਨੂੰ ਉਸ ਤੇ ਸਾਡੇ ਤਿੰਨ ਪ੍ਰਤੀਸ਼ਤ ਸੂਦ ਦੇਣਾ ਕੀਤਾ ਸੀ। ਮਹਾਰਾਜਾ ਫ਼ਰੀਦਕੋਟ ਨੇ ਦਾਨ ਦੇ ਰੁਪਏ ਨਗਦ ਦੇ ਭੀ ਦਿੱਤੇ ਸਨ। ਸਰਕਾਰ ਨੂੰ ਮੇਰੇ ਤੇ ਸ਼ੱਕ ਹੋ ਗਿਆ ਕਿ ਮੈਂ ਕੌਮੀ ਵਿਚਾਰਾਂ ਦਾ ਹਾਂ। ਦੋ ਤਿੰਨ ਗੱਲਾਂ ਅਜਿਹੀਆਂ ਵਾਪਰੀਆਂ ਜਿਹੜੀਆਂ ਕਿ ਸ਼ੱਕ ਦਾ ਕਾਰਨ ਬਣ ਗਈਆਂ। ਸਰਦਾਰ ਧਰਮ ਸਿੰਘ ਘੁਰਜ਼ਾਖੀਆ ਇੱਕ ਰਿਟਾਇਰਡ ਇੰਜੀਨੀਅਰ ਸਨ। ਉਹ ਆਪਣੀ ਨੌਕਰੀ ਵਿੱਚ ਈਮਾਨਦਾਰੀ ਲਈ ਮਸ਼ਹੂਰ ਸਨ। ਮੈਨੇਜਿੰਗ ਕਮੇਟੀ ਨੇ ਇਹਨਾਂ ਨੂੰ ਕਾਲਜ ਦੀ ਇਮਾਰਤ ਬਨਾਉਣ ਲਈ ਇੰਜਨੀਅਰ ਥਾਪ ਦਿੱਤਾ। ਸਰਦਾਰ ਰਾਮ ਸਿੰਘ ਜੀ ਬਾਅਦ ਵਿੱਚ ਲਾਹੌਰ ਸਕੂਲ ਆਫ ਆਰਟਸ ਦੇ ਪ੍ਰਿੰਸੀਪਲ ਬਣੇ ਸਨ। ਸਰਕਾਰ ਦਾ ਇਹ ਖ਼ਿਆਲ ਸੀ ਕਿ ਜਿਹੜੇ ਪੈਸੇ 1904 ਦੇ ਜਲਸੇ ਵਿੱਚ ਨਕਦ ਇਕੱਠੇ ਹੋਏ ਸੀ, ਉਹ ਸਾਰੇ ਨਵੀਂ ਇਮਾਰਤ ਤੇ ਖਰਚ ਹੋ ਜਾਏ ਤੇ ਮੈਨੇਜਿੰਗ ਕਮੇਟੀ ਕਾਲਿਜ ਚਲਾਉਣ ਲਈ ਸਰਕਾਰ ਦਾ ਹੱਥ ਵੇਖਦੀ ਰਹੇ। ਮੈਨੇਜਿੰਗ ਕਮੇਟੀ ਇਹ ਚਾਹੁੰਦੀ ਸੀ ਕਿ ਇਕੱਠੇ ਹੋਏ ਪੈਸਿਆਂ ਵਿਚੋਂ ਕੁਝ ਬਚ ਜਾਏ ਤਾਂ ਜੋ ਕਮੇਟੀ ਨੂੰ ਨਿਰਾ ਸਰਕਾਰ ਦੇ ਆਸਰੇ ਨਾ ਰਹਿਣਾ ਪਵੇ। ਨਕਸ਼ੇ ਵਿੱਚ ਜਿਹੜਾ ਕਲਾਕ ਟਾਵਰ ਬਣਿਆ ਹੋਇਆ ਸੀ, ਉਸ ਦੀ ਨੀਂਹ ਵਿੱਚ ਸਰਦਾਰ ਧਰਮ ਸਿੰਘ ਨੇ ਕਾਫੀ ਅਦਲਾ ਬਦਲੀ ਕਰ ਦਿੱਤੀ ਤਾਂ ਕਿ ਉਹ ਟਾਵਰ ਇਤਨਾ ਉੱਚਾ ਨਾ ਜਾਏ ਤੇ ਕੁਝ ਪੈਸਾ ਬਚ ਜਾਏ।

ਮੇਜਰ ਹਿੱਲ ਉਹਨਾਂ ਦਿਨੀਂ ਪੰਜਾਬ ਸਟੇਟਸ ਦਾ ਏਜੰਟ ਸੀ। ਉਹ ਕਾਲਿਜ ਦੀ ਕਮੇਟੀ ਦਾ ਭੀ ਮੈਂਬਰ ਸੀ। ਜਦੋਂ ਨਕਸ਼ੇ ਦਾ ਸੁਆਲ ਪੇਸ਼ ਹੋਇਆ ਤਾਂ ਸਰ ਸੁੰਦਰ ਸਿੰਘ ਜੀ ਨੇ ਜੋ ਕਿ ਕਮੇਟੀ ਦੇ ਸੈਕਟਰੀ ਸਨ, ਕਿਹਾ ਕਿ ਸਰਦਾਰ ਧਰਮ ਸਿੰਘ ਇੱਕ ਲਾਇਕ ਇੰਜਨੀਅਰ ਹਨ ਤੇ ਨੌਕਰੀ ਤੋਂ ਰਿਟਾਇਰ ਹੋ ਚੁੱਕੇ ਹਨ, ਇਹ ਕੰਮ ਉਨਾਂ ਲਈ ਇੱਕ Labour of love ਹੈ ਤੇ ਇਹ ਕਮੇਟੀ ਪਾਸੋਂ ਕੋਈ ਤਨਖ਼ਾਹ ਨਹੀਂ ਲੈਂਦੇ। ਮੇਜਰ ਹਿੱਲ ਨੇ ਕਿਹਾ ਕਿ, "Labour of love is nonesense." ਉਸਦੇ ਇਹ ਕਹਿਣ ਤੇ ਸਿੱਖਾਂ ਵਿੱਚ ਬਹੁਤ ਸਾਰੀ ਐਜੀਟੇਸ਼ਨ ਹੋਈ । ਸਰਕਾਰ ਨੇ ਸਰਦਾਰ ਧਰਮ ਸਿਘ ਦੀ ਥਾਂ ਇੱਕ ਅੰਗਰੇਜ਼ ਇੰਜਨੀਅਰ ਭੇਜਿਆ। ਜਦੋਂ ਉਹ ਕਾਲਜ ਵਿੱਚ ਨੀਂਹ ਦਾ ਮੁਆਇਨਾ ਕਰ ਰਿਹਾ ਸੀਂ ਤਾਂ ਕਾਲਜ ਦੇ ਕੁਝ ਲੜਕੇ ਜਿਨ੍ਹਾਂ ਵਿੱਚ ਮਾਸਟਰ ਤਾਰਾ ਸਿੰਘ ਤੇ ਸਰਦਾਰ ਮਾਨ ਸਿੰਘ ਜਿਹੜੇ ਕਿ ਬਾਅਦ ਵਿੱਚ ਪਟਿਆਲਾ ਹਾਈ ਕੋਰਟ ਦੇ ਜੱਜ ਬਣੇ, ਆਦਿ ਸ਼ਾਮਿਲ ਸਨ। ਉਥੇ ਜਾਕੇ ਰੌਲਾ ਪਾਉਣ ਲੱਗ ਪਏ। ਇੱਕ ਨੇ ਕਿਹਾ ਕਿ "What is he doing ?" ਦੂਸਰਾ ਕਹਿੰਦਾ ਕਿ "He is digging his grave" ਮੇਰਾ ਤਾਂ ਇਹਦੇ ਵਿੱਚ ਕੋਈ ਹੱਥ ਹੀ ਨਹੀਂ ਸੀ, ਮੈਂ ਉਦੋਂ ਆਪਣੇ ਘਰ ਬੈਠਾ ਹੋਇਆ ਸਾਂ ਪਰ ਇਹਦਾ ਜ਼ਿੰਮੇਵਾਰ ਮੈਨੂੰ ਠਹਿਰਾਇਆ

ਗਿਆ ਕਿ ਇਹਨੇ ਮੁੰਡਿਆਂ ਨੂੰ (ਤਾਰਾ ਸਿੰਘ ਤੇ ਮਾਨ ਸਿੰਘ ਵਗੈਰਾ) ਭੜਕਾਇਆ ਹੈ।

ਉਹਦੇ ਬਾਅਦ ਮਿਸਟਰ ਗੋਖਲੇ ਅੰਮ੍ਰਿਤਸਰ ਆਏ। ਮੈਂ ਗੋਖਲੇ ਦਾ ਬਹੁਤ ਪ੍ਰਸੰਸਕ ਸਾਂ। ਮੈਂ ਸਟੇਸ਼ਨ ਪਲੇਟਫ਼ਾਰਮ 'ਤੇ ਜਿਥੇ ਲੋਕ ਉਨ੍ਹਾਂ ਦੇ ਸੁਆਗਤ ਲਈ ਇਕੱਠੇ ਹੋਏ ਸਨ, ਚਲਾ ਗਿਆ। ਕਈ ਕਾਲਿਜ ਦੇ ਮੁੰਡੇ ਭੀ ਉਥੇ ਪੁੱਜ ਗਏ। ਉਸ ਸਮੇਂ ਖ਼ਾਲਸਾ ਕਾਲਜ ਵਿੱਚ ਬੜੇ ਬੜੇ ਜੁਆਨ ਮੁੰਡੇ ਹੁੰਦੇ ਸਨ, ਇੱਕ ਤਾਂ ਹਾਲ ਵਿੱਚ ਹੀ ਮਰਿਆ ਏ, ਨੱਥਾ ਸਿੰਘ ਜਿਹੜਾ ਅੰਮ੍ਰਿਤਸਰ ਸਿਵਲ ਲਾਈਨਜ਼ ਵਿੱਚ ਰਹਿੰਦਾ ਹੁੰਦਾ ਸੀ, ਉਹਨਾਂ ਘੋੜੇ ਖੋਲ੍ਹਕੇ ਗੱਡੀ ਖਿੱਚਣੀ ਸ਼ੁਰੂ ਕਰ ਦਿੱਤੀ। ਇੱਕ ਸੰਤ ਸਿੰਘ ਸੀ ਜਿਹੜਾ ਕਿ ਬਾਦ ਵਿੱਚ ਮੱਧ ਪ੍ਰਦੇਸ ਸੁਪਰਡੈਂਟ ਪੁਲਿਸ ਬਣਿਆ ਸੀ ਜਿਸ ਦਾ ਪੁੱਤਰ ਇਥੇ ਪੰਜਾਬ ਵਿੱਚ ਚੀਫ਼ ਸੈਕਟਰੀ ਭੀ ਰਿਹਾ ਹੈ। ਇਨ੍ਹਾਂ ਗੱਲਾਂ ਦਾ ਦੋਸ਼ ਮੇਰੇ ਤੇ ਲਾਇਆ ਗਿਆ ਕਿ ਇਹ ਉਥੇ ਸੀ ਤੇ ਨਾਲ ਮੁੰਡੇ ਲੈ ਗਿਆ ਸੀ। ਦੂਸਰੇ ਦਿਨ ਮੈਂ ਲਾਹੌਰ ਵਿਖੇ ਮਿਸਟਰ ਗੋਖਲੇ ਦਾ ਲੈਕਚਰ ਸੁਣਨ ਭੀ ਚਲਾ ਗਿਆ, ਉਹ ਬੜਾ ਤਕੜਾ ਬੁਲਾਰਾ ਸੀ। ਮੈਂ ਉਸ ਨੂੰ ਕਾਲਜ ਸੱਦ ਲਿਆ। ਕਾਲਿਜ ਇਮਾਰਤ ਵਿੱਚ ਤਾਂ ਮੈਂ ਉਸ ਨੂੰ ਸੱਦ ਨਹੀਂ ਸਕਦਾ ਸਾਂ, ਇਸ ਲਈ ਮੈ ਉਸ ਨੂੰ ਗੁਰਦੁਆਰੇ ਵਿੱਚ ਸੱਦ ਲਿਆ ਸੀ। ਮੁੰਡਿਆਂ ਨੇ ਉਸ ਵੇਲੇ ਕਾਲੋਨੀ ਬਿੱਲ ਵਾਲੀ ਐਜੀਟੇਸ਼ਨ ਕਾਰਨ ਕਾਲੇ ਬਿੱਲੇ ਲਾਏ ਹੋਏ ਸਨ। ਸਾਡੇ ਪਾਸ ਨਕਦ ਪੈਸੇ ਤਾਂ ਬਹੁਤ ਨਹੀਂ ਸਨ। ਇਸ ਲਈ ਮੈਂ ਇਹ ਖਿਆਲ ਕੀਤਾ ਕਿ ਜੇਕਰ ਕੁਝ ਲਾਇਕ ਸਿੱਖ ਥੋੜ੍ਹੇ ਪੈਸੇ ਲੈ ਕੇ ਕਾਲਿਜ ਵਿੱਚ ਕੰਮ ਕਰਨਾ ਮੰਨ ਲੈਣ ਤਾਂ ਕਾਲਿਜ ਅੱਛੀ ਤਰ੍ਹਾਂ ਚੱਲ ਸਕੇਗਾ। ਇਸ ਖ਼ਿਆਲ ਤੇ ਮੈਂ ਫਰਗੁਸਨ ਕਾਲਿਜ, ਪੂਨਾ ਦੀ ਬਣਤਰ ਦੇ ਆਧਾਰ ਤੇ ਚੀਫ਼ ਖ਼ਾਲਸਾ ਦੀਵਾਨ ਵਿੱਚ ਇੱਕ ਜੀਵਨ ਸੇਵਕ ਜੱਥੇ ਦੀ ਸਥਾਪਨਾ ਕੀਤੀ। ਇਸ ਦਾ ਹਰ ਇੱਕ ਮੈਂਬਰ 75 ਰੁਪਏ ਤਨਖ਼ਾਹ ਲਏ ਤੇ 15 ਰੁਪਏ ਉਸਨੂੰ ਜੀਵਨ ਬੀਮੇ ਲਈ ਦਿੱਤੇ ਜਾਣ। ਸ਼ੁਰੂ ਸ਼ੁਰੂ ਵਿੱਚ ਜੀਵਨ ਸੇਵਕ ਜੱਥੇ ਵਿੱਚ ਕੇਵਲ ਤਿੰਨ ਆਦਮੀ ਸ਼ਾਮਲ ਹੋਏ। ਇੱਕ ਮੈਂ, ਦੂਜੇ ਬਾਵਾ ਊਧਮ ਸਿੰਘ ਤੇ ਤੀਸਰੇ ਭਾਈ ਅਮਰ ਸਿੰਘ ਵਾਸੂ ਸਨ। ਇਹਦੀ ਵੀ ਸ਼ਾਇਦ ਮੇਰੇ ਵਿਰੁੱਧ ਰਿਪੋਰਟ ਗਈ ਹੋਵੇ। ਮੈਂ ਕਿਉਂਕਿ ਟਾਲਸਟਾਏ ਪੜ੍ਹਿਆ ਹੋਇਆ ਸੀ ਇਸ ਲਈ ਮੈਂ ਨਫਰਤ ਦਾ ਕਦੇ ਪ੍ਰਚਾਰ ਨਹੀਂ ਸੀ ਕੀਤਾ। ਮੇਰੇ ਲੈਕਚਰ ਆਮ ਕਰਕੇ ਧਰਮ 'ਤੇ ਹੁੰਦੇ ਸਨ ਜਿਸ ਵਿੱਚ ਸੁਣਨ ਵਾਲੇ ਹਿੰਦੂ ਭੀ ਹੁੰਦੇ ਸਨ ਤੇ ਮੁਸਲਮਾਨ ਭੀ ਹੁੰਦੇ ਸਨ। ਉਸ ਤੋਂ ਬਾਅਦ ਫਿਰ ਸਰਕਾਰ ਮੈਨੂੰ ਖ਼ਾਲਸਾ ਕਾਲਜ ਵਿਚੋਂ ਕੱਢਣਾ ਚਾਹੁੰਦੀ ਸੀ ਪਰ ਉਥੇ ਕੌਂਸਿਲ ਵਿੱਚ ਸਿੱਖ ਬਹੁਤੇ ਸਨ। ਉਸ ਸਮੇਂ ਪ੍ਰਿੰਸੀਪਲ ਮਿਸਟਰ ਐਜ.ਜੀ.ਵੀ. ਕੋਲ ਸੀ। ਉਹ ਬਾਅਦ ਵਿੱਚ ਰਜਿਸਟਰਾਰ, ਇਲਾਹਾਬਾਦ ਯੂਨੀਵਰਸਟੀ ਹੋਕੇ ਚਲੇ ਗਏ ਸਨ ਤੇ ਉਥੋਂ ਰਿਟਾਇਰ ਹੋਕੇ ਦੇਹਰਾਦੂਨ ਜਾ ਵੱਸੇ ਸਨ। ਸਰਕਾਰ ਨੇ ਫਿਰ ਖ਼ਾਲਸਾ ਕਾਲਜ ਦਾ ਸਾਰਾ ਵਿਧਾਨ ਬਦਲਿਆ ਤੇ ਖ਼ਾਲਸਾ ਕਾਲਜ ਨੂੰ Officialise ਕਰ ਦਿੱਤਾ। ਜਿਹੜਾ ਲਾਹੌਰ ਵਾਲਾ ਕਮਿਸ਼ਨਰ ਸੀ, ਉਹ Ex-officio ਕੌਂਸਿਲ ਦਾ ਪ੍ਰਧਾਨ ਬਣਾ ਦਿੱਤਾ ਤੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਮੈਨੇਜਿੰਗ ਕਮੇਟੀ ਦਾ Ex-Officio ਚੇਅਰਮੈਨ ਬਣਾ ਦਿੱਤਾ। ਫਿਰ ਉਹਨਾਂ ਦਿਨਾਂ ਵਿੱਚ ਮਿਸਟਰ ਰਾਈਟ ਪ੍ਰਿੰਸੀਪਲ ਆ ਗਿਆ ਸੀ ਤੇ ਉਹਨੇ ਇਹ ਰਿਪੋਰਟ ਕੀਤੀ ਕਿ ਜਿੰਨਾ ਚਿਰ ਮੈਂ ਹਾਂ, ਉਹਦਾ ਮੁੰਡਿਆਂ ਤੇ ਕੋਈ ਪ੍ਰਭਾਵ ਨਹੀਂ ਜੇ ਹੋ ਸਕਦਾ। ਮੈਨੂੰ ਫਿਰ ਸਰ ਸੁੰਦਰ ਸਿੰਘ ਸਾਹਿਬ ਨੇ ਇਹ ਕਿਹਾ ਕਿ ਜਦ ਤਕ ਤੇ ਅਸੀਂ ਵਿੱਚ ਸਾਂ ਤਦ ਤੱਕ ਤੇ ਹੋਰ ਗੱਲ ਸੀ, ਹੁਣ ਤੇਰੇ ਤੇ ਇਹ ਕੋਈ ਝੂਠੀ ਗੱਲ ਨਾ ਬਣਾ ਦੇਣ, ਇਸ ਲਈ ਤੂੰ ਅਸਤੀਫ਼ਾ ਦੇ ਦੇਵੇਂ ਤਾਂ ਚੰਗਾ ਏ। ਮਿਸਟਰ ਰਾਇਟ ਨੇ ਮੈਨੂੰ ਬੁਲਾਇਆ

ਤੇ ਕਿਹਾ ਕਿ ਮੈਂ ਅਸਤੀਫ਼ਾ ਦੇ ਦੇਵਾਂ। ਮੈਂ ਕਿਹਾ ਕਿ "ਬਹੁਤ ਅੱਛਾ ਮੈਨੂੰ ਇੱਕ ਕਾਗਜ਼ ਦੇਣ ਦੀ ਕ੍ਰਿਪਾ ਕਰੋ"। ਮੈਂ ਕਾਗਜ਼ ਲਿਆ ਤੇ ਉਸ ਤੇ ਲਿਖ ਦਿੱਤਾ ਕਿ "I beg to resign my job from the date you can relieve me." ਦੂਜੇ ਦਿਨ ਉਸ ਮੈਨੂੰ ਫਿਰ ਬੁਲਾਇਆ ਤੇ ਕਹਿਣ ਲੱਗਾ ਕਿ ਇੰਝ ਕਰੋ ਕਿ ਤੁਸੀਂ ਛੁੱਟੀ ਤੇ ਚਲੇ ਜਾਓ ਕਿਉਂਕਿ ਉਨ੍ਹਾਂ ਦਾ ਖਿਆਲ ਸੀ ਕਿ ਕੋਈ ਐਜੀਟੇਸ਼ਨ ਹੀ ਨਾ ਚੱਲ ਪਏ ਕਿਉਂਕਿ ਮੈਂ ਮੁੰਡਿਆਂ ਵਿੱਚ ਬਹੁਤ ਪਾਪੂਲਰ ਸੀ। ਮੈਂ ਕਿਹਾ ਕਿ ਜੀ ਮੇਰਾ ਅਸਤੀਫ਼ਾ ਵਾਪਿਸ ਕਰੋ। ਮੈਂ ਉਹ ਵਾਪਿਸ ਲੈਕੇ ਤੇ ਪਾੜ ਕੇ ਉਥੇ ਟੋਕਰੀ ਵਿੱਚ ਸੁੱਟ ਕੇ ਇੱਕ ਹੋਰ ਕਾਗਜ਼ ਮੰਗਿਆ। ਤੇ ਉਸ 'ਤੇ ਲਿਖ ਦਿੱਤਾ ਕਿ " I beg to apply for six month leave."। ਇਸ 'ਤੇ ਮਿਸਟਰ ਰਾਈਟ ਕਹਿਣ ਲੱਗਾ ਕਿ ਤੂੰ ਤਨਖਾਹ ਨਹੀਂ ਲਿਖੀ। ਮੈਂ ਕਿਹਾ ਕਿ ਜੇ ਤੁਸਾਂ ਦੇਣੀ ਹੈ ਮੈਂ ਲਿਖ ਦਿੰਦਾ ਹਾਂ। ਉਸ ਨੇ ਕਿਹਾ ਕਿ ਅੱਧੀ ਤਨਖਾਹ ਦੇ ਦਿਆਂਗੇ। ਮੈਂ ਲਿਖ ਦਿੱਤਾ ਕਿ "On half pay" ਉਹ ਬੜਾ ਹੈਰਾਨ ਹੋਇਆ। ਮੈਂ ਕਿਹਾ ਕਿ ਸਾਹਿਬ ਮੇਰਾ ਵਿਸ਼ਵਾਸ਼ ਏ ਕਿ ਅਸੀਂ ਸਾਰੇ instruments ਹਾਂ in the hands of fate, ਮੈਂ ਸਿੱਖਾਂ ਵਿੱਚ ਸਿੱਖਿਆ ਦਾ ਕੰਮ ਕਰਨਾ ਹੈ, ਇਥੇ ਨਾ ਕੀਤਾ ਕਿਤੇ ਹੋਰ ਕੰਮ ਕਰ ਲਵਾਂਗਾ। ਉਸ ਵੇਲੇ ਮੈਂ 15 ਰੁਪਏ ਬੀਮੇ ਦੇ ਤੇ 75 ਰੁਪਏ ਤਨਖ਼ਾਹ ਤੇ ਰੱਖਦਾ ਹੁੰਦਾ ਸਾਂ ਤੇ ਬਾਕੀ ਦੀ ਤਨਖ਼ਾਹ ਜੀਵਨ ਸੇਵਕ ਫੰਡ ਵਿੱਚ ਦੇ ਦਿੰਦਾ ਸਾਂ। ਮੈਂ ਕਿਹਾ ਕਿ ਮੈਂ ਮੁੱਲ ਆਪਣਾ ਬਹੁਤ ਥੋੜ੍ਹਾ ਰੱਖਿਆ ਏ, ਇਸ ਲਈ ਥਾਂ ਮੈਨੂੰ ਕਿਧਰੇ ਮਿਲ ਹੀ ਜਾਏਗੀ। ਫਿਰ ਮੈਂ ਇੱਕ ਸਾਲ ਮੇਰਠ ਰਿਹਾ ਸਾਂ। ਸਰਦਾਰ ਹਰਬੰਸ ਸਿੰਘ ਹੋਰੀਂ ਮੇਰੇ ਬੜੇ ਮਿੱਤਰ ਸਨ। ਉਹਨਾਂ ਨਾਲ ਮੇਰੀ ਜ਼ਿੰਦਗੀ ਭਰ ਦੀ ਮਿੱਤਰਤਾ ਰਹੀ ਏ। ਉਹ ਅਟਾਰੀ ਦੇ ਸਨ। ਉਹਨਾਂ ਦੇ ਸਹੁਰੇ ਕੁਢੇਸਰ ਜਿਲ੍ਹਾ ਮੇਰਠ ਵਿੱਚ ਸਨ। ਉਹਨਾਂ ਦੇ ਸਾਲੇ ਜਿਸ ਤਰ੍ਹਾਂ ਦੇ ਆਮ ਜੱਟ ਹੁੰਦੇ ਨੇ ਉਹੋ ਜਿਹੇ ਸਨ। ਉਹਨਾਂ ਸ਼ਾਹੂਕਾਰਾਂ ਪਾਸੋਂ ਕਰਜ਼ਾ ਲੈ ਕੇ ਸ਼ਰਾਬਾਂ ਆਦਿ ਪੀਣੀਆਂ। ਸਰਦਾਰ ਹਰਬੰਸ ਸਿੰਘ ਹੋਰਾਂ ਇੱਕ ਟ੍ਰੱਸਟ ਬਣਾਇਆ ਜਿਸ ਵਿੱਚ ਸਰਦਾਰ ਹਰਬੰਸ ਸਿੰਘ, ਸਰ ਜੁਗਿੰਦਰ ਸਿੰਘ ਤੇ ਸਰਦਾਰ ਉਮਰਾਓ ਸਿੰਘ ਮਜੀਠੀਆ ਹੁਰੀਂ ਮੈਂਬਰ ਬਣੇ। ਸਰਦਾਰ ਹਰਬੰਸ ਸਿੰਘ ਹੁਰੀਂ ਮੈਨੂੰ ਕਹਿਣ ਲੱਗੇ ਕਿ ਬਈ ਇਹ ਤੇ ਜੋ ਕੁਝ ਹੈਣ, ਹੈ ਹੀ ਹਨ, ਪਰ ਜੇ ਇਹਨਾਂ ਦੇ ਮੁੰਡੇ ਭੀ ਇਹਨਾਂ ਵਾਂਗ ਹੀ ਨਿਕਲੇ ਤਾਂ ਮੇਰੀ ਮਿਹਨਤ ਤਾਂ ਸਾਰੀ ਬੇ-ਫਾਇਦਾ ਜਾਵੇਗੀ। ਉਹਨਾਂ ਮੈਨੂੰ ਕਿਹਾ ਕਿ ਤੂੰ ਇਹਨਾਂ ਦਾ ਟਿਊਟਰ ਬਣ ਜਾਹ। ਜਦੋਂ ਮੇਰੀ ਕਾਲਜ ਦੇ ਛੁਟੀ ਦੇ 6 ਮਹੀਨੇ ਖ਼ਤਮ ਹੋਏ ਤਾਂ ਉਹਨਾਂ ਨੇ ਮੈਨੂੰ ਮੇਰਠ ਸੱਦ ਲਿਆ। ਉਥੇ ਉਨ੍ਹਾਂ ਇੱਕ ਕੋਠੀ ਲੈ ਲਈ ਤੇ ਮੈਨੂੰ 150 ਰੁਪਏ ਦੇਣਾ ਉਹਨਾਂ ਮੁਕੱਰਰ ਕੀਤਾ ਤੇ ਕੋਠੀ, ਨੌਕਰ-ਚਾਕਰ ਸਭ ਮੁਫ਼ਤ ਦਿੱਤੇ। ਕੋਈ ਇੱਕ ਸਾਲ ਮੈਂ ਉਥੇ ਕੰਮ ਕੀਤਾ। ਉਹ ਕੋਈ ਇਤਨੇ ਲਾਇਕ ਮੁੰਡੇ ਨਹੀਂ ਸਨ ਪਰ ਖ਼ੈਰ ਮੈਂ ਮਿਹਨਤ ਕਰਕੇ ਉਨ੍ਹਾਂ ਨੂੰ ਜਮਾਤ ਵਿੱਚ ਪਾਸ ਹੋ ਜਾਣ ਜਿਤਨਾ ਕਰ ਲਿਆ ਤੇ ਉਹ ਉਸ ਜਮਾਤ ਵਿੱਚ ਪਾਸ ਹੋ ਗਏ। ਉਥੇ ਫਿਰ ਸੀ.ਆਈ.ਡੀ. ਵਾਲੇ ਜਾ ਪੁਹੰਚੇ ਤੇ ਉਹਨਾਂ ਨੂੰ ਕਹਿਣ ਲੱਗੇ ਕਿ ਇਹ (ਮੈਂ) ਬਹੁਤ ਖ਼ਤਰਨਾਕ ਆਦਮੀ ਏ, ਤੁਸਾਂ ਇਸਨੂੰ ਕਿਵੇਂ ਰੱਖ ਲਿਆ ਏ? ਕੱਢੋ ਇਸਨੂੰ। ਸਰ ਜੁਗਿੰਦਰ ਸਿੰਘ ਉਸ ਸਮੇਂ ਪਟਿਆਲੇ ਦੇ ਹੋਮ ਮਨਿਸਟਰ ਸਨ। ਉਹਨਾਂ ਨੇ ਮੈਨੂੰ ਮੇਰਠ ਤਾਰ ਦਿੱਤੀ ਕਿ ਤੁਸੀਂ ਟਰੱਸਟ ਦੇ ਨੌਕਰ ਹੋ ਤੇ ਚੁੱਪ ਕਰਕੇ ਆਪਣਾ ਕੰਮ ਕਰੀ ਜਾਓ। ਮੈਂ ਉਹਨਾਂ ਨੂੰ ਕਿਹਾ ਕਿ ਇਹ ਸਿੱਖੀ ਦੇ ਨੁਕਤੇ ਤੋਂ ਮੈਨੂੰ ਗਲਤ ਮਾਲੂਮ ਹੁੰਦਾ ਏ ਕਿ ਜਿਨ੍ਹਾਂ ਦੀ ਮੈਂ ਸੇਵਾ ਕਰਾਂ, ਉਹ ਇਹ ਸਮਝਣ ਕਿ ਸਾਡਾ ਨੁਕਸਾਨ ਹੋ ਰਿਹਾ ਹੈ ਤੇ ਮੈਂ ਉਥੇ ਟਿਕਿਆ ਰਹਾਂ। ਸਰਦਾਰ ਹਰਬੰਸ ਸਿੰਘ

ਮੇਰੇ ਉਥੋਂ ਜਾਣ ਤੇ ਬਹੁਤ ਨਾਰਾਜ਼ ਹੋਏ। ਉਹਨਾਂ ਦਿਨਾਂ ਵਿੱਚ ਸਰਦਾਰ ਹਰਬੰਸ ਸਿੰਘ ਮਸੂਰੀ ਵਿੱਚ ਸਨ। ਮੈਂ ਉਥੇ ਉਹਨਾਂ ਪਾਸ ਚਲਾ ਗਿਆ ਤੇ ਆਖਿਆ ਕਿ ਉਹ ਮੇਰੇ ਚਲੇ ਜਾਣ ਕਾਰਨ ਆਪਣੇ ਸਹੁਰਿਆਂ ਨਾਲ ਨਾਰਾਜ਼ ਨਾ ਹੋਣ ਅਤੇ ਟਰੱਸਟ ਦਾ ਕੰਮ ਕਰੀ ਜਾਣ। ਉਥੋਂ ਫਿਰ ਮੈਂ ਆਪਣੇ ਘਰ ਆ ਗਿਆ। ਉਹਨਾਂ ਦਿਨਾਂ ਵਿੱਚ ਮਾਸਟਰ ਤਾਰਾ ਸਿੰਘ ਜੀ ਲਾਇਲਪੁਰ ਖ਼ਾਲਸਾ ਹਾਈ ਸਕੂਲ ਦੇ ਹੈਡਮਾਸਟਰ ਸਨ ਸਿਆਸਤ ਵੱਲ ਝੁਕਾਓ ਹੋਣ ਕਰਕੇ ਇਥੋਂ ਹੈਡ ਮਾਸਟਰੀ ਤੋਂ ਅਸਤੀਫ਼ਾ ਦੇ ਦਿੱਤਾ ਸੀ ਤੇ ਕਮੇਟੀ ਨੂੰ ਕਿਹਾ ਕਿ ਅੱਜ ਕੱਲ ਭਾਈ ਜੋਧ ਸਿੰਘ ਜੀ ਵਿਹਲੇ ਹਨ, ਤੁਸੀਂ ਉਹਨਾਂ ਨੂੰ ਹੈਡ ਮਾਸਟਰ ਰੱਖ ਲਓ। ਸੋ, ਮੈਂ 1914 ਵਿੱਚ ਲਾਇਲਪੁਰ ਖ਼ਾਲਸਾ ਹਾਈ ਸਕੂਲ ਦੀ ਹੈਡਮਾਸਟਰੀ ਸੰਭਾਲ ਲੀਤੀ। ਥੋੜ੍ਹੇ ਚਿਰ ਬਾਅਦ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋ ਗਿਆ। ਗਾਂਧੀ ਜੀ ਜੋ ਉਨ੍ਹਾਂ ਦਿਨਾਂ ਵਿੱਚ ਦੱਖਣੀ ਅਫਰੀਕਾ ਵਿੱਚ ਸਨ, ਨੇ ਐਲਾਨ ਕਰ ਦਿੱਤਾ ਕਿ ਹਿੰਦੁਸਤਾਨ ਅੰਗਰੇਜ਼ਾਂ ਦੀ ਮੱਦਦ ਕਰੇ। ਮੈਂ ਗਾਂਧੀ ਜੀ ਦਾ ਪ੍ਰਸੰਸਕ ਸਾਂ, ਇਸ ਲਈ ਮੈਂ ਭੀ ਇਰਾਦਾ ਕਰ ਲਿਆ ਕਿ ਜੋ ਕੁਝ ਅੰਗਰੇਜ਼ਾਂ ਦੀ ਮੱਦਦ ਹੋ ਸਕਦੀ ਹੈ, ਕੀਤੀ ਜਾਵੇ।

ਸਰਕਾਰ ਨੇ ਪੜ੍ਹਿਆਂ ਲਿਖਿਆਂ ਦੀ ਇੱਕ ਕੰਪਨੀ ਬਨਾਉਣ ਦਾ ਐਲਾਨ ਕੀਤਾ। ਮੈਨੂੰ ਇਹ ਕਿਹਾ ਗਿਆ ਕਿ ਮੈਂ ਜਿਲ੍ਹਾ ਬੋਰਡ ਦੇ ਕਲਰਕਾਂ ਨੂੰ ਆਪਣੇ ਭਾਸ਼ਣ ਰਾਹੀਂ ਪ੍ਰੇਰਾਂ ਕਿ ਉਹ ਇਸ ਕੰਪਨੀ ਵਿੱਚ ਭਰਤੀ ਹੋਣ। ਮਿਸਟਰ ਡੇਵਿਡ, ਇੱਕ ਇਸਾਈ ਸੱਜਣ, ਉਦੋਂ ਜਿਲ੍ਹਾ ਬੋਰਡ ਦੇ ਸੈਕਟਰੀ ਸਨ। ਉਹਨਾਂ ਦੀ ਪ੍ਰਧਾਨਗੀ ਵਿੱਚ ਸਾਰੇ ਕਲਰਕ ਇਕੱਠੇ ਹੋਏ ਤੇ ਭਾਸ਼ਣ ਰਾਹੀਂ ਮੈਂ ਉਹਨਾਂ ਨੂੰ ਭਰਤੀ ਹੋਣ ਲਈ ਪ੍ਰੇਰਨਾ ਕੀਤੀ। ਸਾਰਿਆਂ ਹੀ ਕਲਰਕਾਂ ਨੇ ਆਪਣੇ ਨਾਂ ਦੇ ਦਿੱਤੇ। ਇਸ ਵਾਕੇ ਤੋਂ ਬਾਅਦ ਜਿਥੇ ਭੀ ਭਰਤੀ ਕਰਨ ਦਾ ਜਲਸਾ ਹੋਵੇ, ਮੈਨੂੰ ਭੀ ਸੱਦਾ ਦਿੱਤਾ ਜਾਂਦਾ ਰਿਹਾ। ਲੜਾਈ ਖ਼ਤਮ ਹੋਣ ਮਗਰੋਂ ਸਰਕਾਰ ਨੇ ਹਿੰਦੁਸਤਾਨੀਆਂ ਨੂੰ ਕੁਝ ਹੱਕ ਦੇਣ ਦੀ ਥਾਂ ਰੌਲਟ ਐਕਟ ਪਾਸ ਕਰ ਦਿੱਤਾ।

ਸ਼ਹਿਰ ਦੇ ਸਕੂਲਾਂ ਵਿੱਚ ਰੌਲਾ ਰੱਪਾ ਪਿਆ ਸੀ। ਇਸ ਲਈ ਕਿ ਸ਼ਹਿਰ ਦੇ ਮੁੰਡਿਆਂ ਨੂੰ ਝੰਡੇ ਨੂੰ ਸਲਾਮੀ ਵਾਸਤੇ ਰੋਜ਼ ਜਾਣਾ ਪੈਂਦਾ ਸੀ। ਮੇਰਾ ਸਕੂਲ ਸ਼ਹਿਰ ਤੋਂ ਬਾਹਰ ਸੀ। ਕੁਝ ਡਿਸਪਲਿਨ ਵੱਲ ਮੇਰਾ ਕਾਫ਼ੀ ਖਿਆਲ ਸੀ, ਜਿਸ ਕਰਕੇ ਮੇਰੇ ਸਕੂਲ ਵਿੱਚ ਕੋਈ ਰੌਲਾ-ਰੱਪਾ ਨਾ ਪਿਆ। ਮੇਰੇ ਵਿਦਿਆਰਥੀ ਜਾਂ ਤਾਂ ਪੜ੍ਹਦੇ ਸਨ ਜਾਂ ਖੇਡਦੇ ਸਨ। ਮੇਰਾ ਸਕੂਲ ਮੇਰੇ ਉਥੇ ਜਾਣ ਤੋਂ ਪਹਿਲਾਂ ਤੋਂ ਹੀ ਖੇਡਾਂ ਵਿੱਚ ਮਸ਼ਹੂਰ ਸੀ ਤੇ ਜਦੋਂ ਮੈਂ ਉਥੇ ਬਤੌਰ ਹੈਡਮਾਸਟਰ ਗਿਆ ਤਾਂ ਮੇਰੇ ਪੜ੍ਹਾਈ ਤੇ ਜ਼ਿਆਦਾ ਜ਼ੋਰ ਦੇਣ ਕਰਕੇ ਪੜ੍ਹਾਈ ਭੀ ਚੰਗੀ ਹੋ ਗਈ ਸੀ, ਇਸ ਲਈ ਮੇਰੇ ਵਿਦਿਆਰਥੀ ਕਦੇ ਭੀ ਹੋਰ ਕਿਸੇ ਤਰ੍ਹਾਂ ਦੀ ਗੱਲ ਵਿੱਚ ਇਧਰ-ਉਧਰ ਕਦੇ ਧਿਆਨ ਨਹੀਂ ਸਨ ਦਿੰਦੇ। ਮੈਂ ਉਥੇ ਕੋਈ ਸਾਢੇ ਪੰਜ ਸਾਲ ਕੰਮ ਕੀਤਾ ਸੀ ਤੇ ਇਹ ਸਾਰਾ ਟਾਇਮ ਬੜੇ ਮਜ਼ੇ ਵਿੱਚ ਕੱਟਿਆ। ਲੇਕਿਨ ਫਿਰ ਗੁਜਰਾਂਵਾਲੇ ਕਾਲਿਜ ਖੁਲ੍ਹਿਆ। ਸੰਤ ਤੇਜਾ ਸਿੰਘ ਹੁਰੀਂ ਉਸ ਕਾਲਜ ਦੇ ਪ੍ਰਿੰਸੀਪਲ ਬਣੇ। ਇਹ ਕਾਲਜ ਮੇਰਾ ਖਿਆਲ ਹੈ ਸ਼ਾਇਦ 1918 ਵਿੱਚ ਖੁਲ੍ਹਿਆ ਸੀ ਤੇ ਸੰਤ ਅਤਰ ਸਿੰਘ ਹੁਰਾਂ ਨੇ ਇਹਦੀ ਨੀਂਹ ਰੱਖੀ ਸੀ। ਸੰਤ ਤੇਜਾ ਸਿੰਘ ਹੋਰੀਂ ਉਹਨਾਂ ਦੇ ਚੇਲੇ ਸਨ ਤੇ ਇਸ ਕਰਕੇ ਉਹ ਪ੍ਰਿੰਸੀਪਲ ਬਣੇ ਸਨ ਪਰ ਉਹ ਡਿਸਪਲਿਨ ਰੱਖਣ ਵਿੱਚ ਢਿੱਲੇ ਹੀ ਸਿੱਧ ਹੋਏ ਸਨ ਨਾਲੇ ਉਹਨਾਂ ਤੇ ਲੋਕਾਂ ਨੇ ਇਹ ਇਲਜ਼ਾਮ ਲੱਗਾ ਦਿੱਤਾ (ਕਿਉਂਕਿ ਉਨ੍ਹਾਂ ਪਾਸ ਹਿਸਾਬ ਕਿਤਾਬ ਕੋਈ ਹੈ ਨਹੀਂ ਸੀ) ਕਿ ਉਹਨਾਂ ਕਾਲਜ ਦੇ ਹਿਸਾਬ ਵਿਚੋਂ ਆਪਣਾ ਘਰ ਬਣਾ ਲਿਆ ਏ। ਖ਼ੈਰ ਮੇਰੇ ਪਾਸ ਪ੍ਰਬੰਧਕ ਕਮੇਟੀ ਵਾਲੇ ਆਏ ਕਿ ਬਈ ਤੁਸੀਂ ਕਾਲਜ ਵਿੱਚ ਚਲੋ। ਉਸ

ਸਮੇਂ ਗੁਜਰਾਂਵਾਲੇ ਕਾਲਜ ਦੀ ਪ੍ਰਬੰਧਕੀ ਕਮੇਟੀ ਦੇ ਦੋ ਮੈਂਬਰਾਂ ਦੇ ਨਾਂ ਯਾਦ ਹਨ ਇੱਕ ਤਾਂ ਸਰਦਾਰ ਨਰੈਣ ਸਿੰਘ ਵਕੀਲ ਸਨ ਤੇ ਦੂਸਰੇ ਸਰਦਾਰ ਲੱਧਾ ਸਿੰਘ ਸਨ। ਮੈਂ ਕਿਹਾ ਕਿ ਅੱਛਾ ਮੈਂ ਉਥੇ ਚੱਲਦਾ ਹਾਂ। ਇਹਨਾਂ ਮੇਰੇ ਨਾਲ ਤਨਖ਼ਾਹ ਵਗੈਰਾ ਮੁਕੱਰਰ ਕਰ ਲਈ। ਉਥੇ ਮੈਂ ਆ ਗਿਆ। ਥੋੜ੍ਹੇ ਚਿਰ ਮਗਰੋਂ ਫਿਰ ਗੁਰਦੁਆਰਾ ਲਹਿਰ ਸ਼ੁਰੂ ਹੋ ਗਈ ਸੀ। ਜਦੋਂ ਪਹਿਲੀ ਮੀਟਿੰਗ ਅੰਮ੍ਰਿਤਸਰ ਵਿਖੇ ਹੋਈ ਤਾਂ ਮੈਂ ਭੀ ਉਸ ਮੀਟਿੰਗ ਵਿੱਚ ਗਿਆ ਸਾਂ। ਸੰਨ 1920 ਵਿੱਚ ਇਹ ਮੀਟਿੰਗ ਹੋਈ ਸੀ। ਅਕਾਲੀ ਦਲ ਇਸ ਮੀਟਿੰਗ ਦੇ ਕੁਝ ਸਮਾਂ ਪਿਛੋਂ ਕਾਇਮ ਹੋਇਆ ਸੀ। ਉਥੇ ਫਿਰ ਇਹ ਹੋਇਆ ਕਿ ਇੱਕ ਗੁਰਦੁਆਰਾ ਕਮੇਟੀ ਬਣਾਈ ਗਈ। ਇਹ ਪਹਿਲੀ ਤਾਂ ਐਡਹਾਕ ਹੀ ਬਨਾਉਣੀ ਸੀ ਤੇ ਉਸ ਐਡਹਾਕ ਕਮੇਟੀ ਵਿੱਚ ਮੈਂ ਭੀ ਸਾਂ। ਫਿਰ ਇੰਞ ਹੋਇਆ ਕਿ ਸਾਰੇ ਸਕੂਲਾਂ ਦੇ ਹੈਡਮਾਸਟਰ ਤੇ ਪ੍ਰਿੰਸੀਪਲਾਂ ਵਿਚੋਂ ਕੁਝ ਨੂੰ ਨਵੀਂ ਕਮੇਟੀ ਦਾ ਮੈਂਬਰ ਚੁਣਿਆ ਗਿਆ ਜਿਸ ਕਰਕੇ ਕਾਲਜ ਦੇ ਪ੍ਰਿੰਸੀਪਲ ਹੋਣ ਦੇ ਨਾਤੇ ਮੈਂ ਭੀ ਗੁਰਦੁਆਰਾ ਕਮੇਟੀ ਵਿੱਚ ਆ ਹੀ ਜਾਣਾ ਸੀ। ਇਸ ਲਈ ਇਹ ਫ਼ੈਸਲਾ ਹੋਇਆ ਕਿ ਸਾਰਿਆਂ ਦੀ ਸੋਧ ਕਰੋ ਭਾਵ ਕਿ ਜਿਹੜੇ ਗੁਰਦੁਆਰਾ ਕਮੇਟੀ ਦੇ ਮੈਂਬਰ ਹਨ ਕੀ ਉਹ ਖ਼ੁਦ ਅੰਮ੍ਰਿਤਧਾਰੀ ਹਨ ਅਤੇ ਰਹਿਤ ਰੱਖਦੇ ਨੇ ਜਾਂ ਨਹੀਂ। ਜਿਹੜੇ ਸੋਧ ਕਰਨ ਦੇ ਲਈ ਚੁਣੇ ਗਏ, ਉਹਨਾਂ ਪੰਜਾਂ ਵਿੱਚ ਮੈਂ ਭੀ ਇੱਕ ਸਾਂ ਜੱਥੇਦਾਰ ਦੀ ਹੈਸੀਅਤ ਦੇ ਵਿੱਚ। ਉਹ ਕਰ ਕਰਾਕੇ, ਜਿਹੜੀ ਗੁਰਦੁਆਰਾ ਕਮੇਟੀ ਦੀ ਵਰਕਿੰਗ ਕਮੇਟੀ ਸੀ, ਉਹਦਾ ਮੈਨੂੰ ਸੈਕਟਰੀ ਬਣਾ ਦਿੱਤਾ ਗਿਆ। ਮੈਂ ਉਥੇ ਗੁਜਰਾਂਵਾਲੇ ਤੋਂ ਆ ਜਾਇਆ ਕਰਦਾ ਸਾਂ। ਉਹਨਾਂ ਦਿਨਾਂ ਵਿੱਚ ਸਿਆਲਕੋਟ, ਸ੍ਰੀ ਬਾਬੇ ਦੀ ਬੇਰ ਦਾ ਮਾਮਲਾ ਉਠਿਆ। ਉਹ ਮਾਮਲਾ ਇਹ ਸੀ ਕਿ ਉਥੋਂ ਦਾ ਜਿਹੜਾ ਸਰਬਰਾਹ ਬਣਾਇਆ ਗਿਆ, ਉਸਨੇ ਕੇਸ ਕਟਾਏ ਹੋਏ ਸਨ। ਬਹੁਤ ਐਜੀਟੇਸ਼ਨ ਤੋਂ ਬਾਅਦ ਕਮਿਸ਼ਨਰ ਨੇ ਬਾਬਾ ਖੜਗ ਸਿੰਘ ਨੂੰ ਪ੍ਰਧਾਨ ਬਣਾ ਕੇ ਇਹ ਕਮੇਟੀ ਬਣਾ ਦਿੱਤੀ ਤੇ ਗੁਰਦੁਆਰੇ ਦਾ ਪ੍ਰਬੰਧ ਉਹਨਾਂ ਦੇ ਸਪੁਰਦ ਹੋ ਗਿਆ। ਉਹਨਾਂ ਦਿਨਾਂ ਵਿੱਚ ਹੀ ਅੰਮ੍ਰਿਤਸਰ ਵਿਖੇ ਖ਼ਾਲਸਾ ਬਰਾਦਰੀ ਦੀ ਇੱਕ ਮੀਟਿੰਗ ਹੋਈ ਜਿਸ ਵਿੱਚ ਖ਼ਾਲਸਾ ਕਾਲਿਜ ਦੇ ਪ੍ਰੋਫੈਸਰਜ਼ ਸਰਦਾਰ ਨਿਰੰਜਨ ਸਿੰਘ, ਸਰਦਾਰ ਤੇਜਾ ਸਿੰਘ ਅਤੇ ਸਰਦਾਰ ਹਰਕਿਸ਼ਨ ਸਿੰਘ ਆਦਿ ਸ਼ਾਮਿਲ ਹੋਏ। ਇਸ ਮੀਟਿੰਗ ਵਿੱਚ ਇਹ ਸੁਆਲ ਉਠਿਆ ਕਿ ਜੋ ਨੀਵੀਆਂ ਜਾਤੀਆਂ ਵਿਚੋਂ ਸਿੰਘ ਸਜੇ ਹਨ ਜਿਵੇਂ ਕਿ ਮਜ਼ਹਬੀ ਅਤੇ ਰਾਮਦਾਸੀਏ ਆਦਿ, ਉਹਨਾਂ ਨੂੰ ਸੰਗਤਾਂ ਵਿੱਚ ਬਰਾਬਰ ਦਾ ਹੱਕ ਕਿਉਂ ਨਹੀਂ ਦਿੱਤਾ ਜਾਂਦਾ। ਮੀਟਿੰਗ ਵਿੱਚ ਇਹ ਫ਼ੈਸਲਾ ਹੋਇਆ ਕਿ ਕੜਾਹ ਪ੍ਰਸ਼ਾਦ ਲੈਕੇ ਦਰਬਾਰ ਸਾਹਿਬ ਚੱਲਿਆ ਜਾਵੇ। ਪੁਜਾਰੀਆਂ ਦੀ ਨਾਂਹ-ਨੁਕਰ ਕਰਨ ਤੇ ਇਹ ਫ਼ੈਸਲਾ ਹੋਇਆ ਕਿ ਮਹਾਰਾਜ ਦਾ ਵਾਕ ਲਓ। ਵਾਕ ਅਜਿਹਾ ਆਇਆ ਜਿਸਦਾ ਭਾਵ ਸੀ ਕਿ ਜਿਹੜਾ ਗੁਰੂ ਦੀ ਸ਼ਰਣ ਆਉਂਦਾ ਏ, ਸਤਿਗੁਰੂ ਉਸਨੂੰ ਗਲੇ ਨਾਲ ਲਗਾ ਲੈਂਦੇ ਹਨ।[1] ਇਸ ਵਾਕ ਤੇ ਸੰਗਤਾਂ ਦੀ ਪੁਜਾਰੀਆਂ ਨੇ ਜਦੋਂ ਇਹ ਗੱਲ ਸੁਣੀ ਤਾਂ ਤਖ਼ਤ ਖਾਲੀ ਛੱਡਕੇ ਚਲੇ ਗਏ। ਤਖ਼ਤ ਖਾਲੀ ਵੇਖ ਕੇ ਇਹ ਫ਼ੈਸਲਾ ਕੀਤਾ ਕਿ ਤਖ਼ਤ ਖਾਲੀ ਨਹੀਂ ਰਹਿਣਾ ਚਾਹੀਦਾ, ਉਥੇ ਆਪਣਾ ਆਦਮੀ ਬਿਠਾਇਆ ਜਾਵੇ। ਸਰਦਾਰ ਤੇਜਾ ਸਿੰਘ ਭੁੱਚਰ ਨੂੰ ਉਥੇ

---

1. ਇਹ ਵਾਕ ਦਰਬਾਰ ਸਾਹਿਬ ਆਇਆ ਤੇ ਪੁਜਾਰੀਆਂ ਨੇ ਕੜਾਹ ਪ੍ਰਸ਼ਾਦ ਲੈ ਲਿਆ। ਪਰ ਜਦੋਂ ਇਹ ਅਕਾਲ ਤਖਤ ਦੇ ਪ੍ਰਸ਼ਾਦ ਲੈ ਕੇ ਆਏ ਤਾਂ ਪੁਜਾਰੀ ਨੱਸ ਗਏ।

ਬਿਠਾ ਦਿੱਤਾ ਗਿਆ। ਭੁੱਚਰ ਉਹਦੇ ਪਿੰਡ ਦਾ ਨਾਂ ਸੀ, ਉਦੋਂ ਕੋਈ ਭੀ ਆਪਣੀ ਜਾਤ ਨਹੀਂ ਸੀ ਲਿਖਦਾ ਹੁੰਦਾ ਸੀ। ਚੀਫ਼ ਖ਼ਾਲਸਾ ਦੀਵਾਨ ਵਾਲਿਆਂ ਵਿਚੋਂ ਭੀ ਕੋਈ ਆਪਣੀ ਜਾਤ ਨਹੀਂ ਲਿਖਦਾ ਹੁੰਦਾ ਸੀ ਜਿਵੇਂ ਹਰਬੰਸ ਸਿੰਘ ਅਟਾਰੀ, ਸੁੰਦਰ ਸਿੰਘ ਮਜੀਠੀਆ ਤੇ ਇਸੇ ਤਰ੍ਹਾਂ ਹੋਰ ਭੀ ਆਪਣੇ ਨਾਂ ਨਾਲ ਆਪਣੇ ਪਿੰਡਾਂ ਦਾ ਨਾਂ ਲਿਖਿਆ ਕਰਦੇ ਸਨ। ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਕੁਝ ਆਦਮੀ ਸਰਦਾਰ ਖੜਗ ਸਿੰਘ ਵਰਗੇ, ਇਹ ਚਾਹੁੰਦੇ ਸਨ ਕਿ ਸਰਕਾਰ ਅਗਰ ਪੰਜਾਂ ਸਿੱਖਾਂ ਦੀ, ਜਿਹਨਾਂ ਦੇ ਨਾਂ ਅਸੀਂ ਦੇ ਦਿਆਂਗੇ ਦੀ ਕਮੇਟੀ ਬਣਾ ਦੇਵੇ ਤਾਂ ਅਸੀਂ ਸਾਰੀ ਐਜੀਟੇਸ਼ਨ ਬੰਦ ਕਰ ਦਿਆਂਗੇ ਤੇ ਜਿਸ ਤਰ੍ਹਾਂ ਉਹ ਕਮੇਟੀ ਫ਼ੈਸਲਾ ਕਰੇ, ਸਾਨੂੰ ਪ੍ਰਵਾਨ ਹੋਵੇਗਾ। ਪਰ ਕੁਝ ਆਦਮੀ ਕਮੇਟੀ ਵਿੱਚ ਅਜਿਹੇ ਆ ਗਏ ਜਿਹੜੇ ਇਹ ਨਹੀਂ ਸਨ ਚਾਹੁੰਦੇ ਕਿ ਗੁਰਦੁਆਰਿਆਂ ਦਾ ਫ਼ੈਸਲਾ ਕਰ ਦਿੱਤਾ ਜਾਏ। ਉਹ ਇਸਨੂੰ ਸਿਆਸੀ ਰੰਗ ਦੇਣਾ ਚਾਹੁੰਦੇ ਸਨ।

## ਖਾਲਸਾ ਕਾਲਜ ਦਾ ਇਤਿਹਾਸ

*ਪ੍ਰਸ਼ਨ : ਸਰਦਾਰ ਸਾਹਿਬ, ਤੁਸੀਂ ਨਾ-ਮਿਲਵਰਤਣ ਦੀ ਵਿਰੋਧਤਾ ਕਿਉਂ ਕਰਦੇ ਸੀ?*

*ਉੱਤਰ:* ਪਹਿਲੀ ਗੱਲ ਤਾਂ ਇਹ ਹੈ ਕਿ ਕੋਈ ਘੱਟ ਗਿਣਤੀ ਨਾ-ਮਿਲਵਰਤਣ ਕਰਕੇ ਫਾਇਦਾ ਨਹੀਂ ਉਠਾ ਸਕਦੀ। ਜਿਵੇਂ ਕਿ ਇਸ ਵਕਤ ਹਿੰਦੂ ਹਨ, ਉਹ ਤਗੜੀ ਬਹੁ-ਗਿਣਤੀ ਵਿੱਚ ਹਨ, ਕੋਈ ਨਾ-ਮਿਲਵਰਤਣ ਕਰਨ ਜਾਂ ਨਾ ਕਰਨ ਤਦ ਭੀ ਬਹੁ-ਗਿਣਤੀ ਵਿੱਚ ਰਹਿੰਦੇ ਨੇ ਤੇ ਸਿੱਖ ਜੇ ਲੱਗ ਪੈਣ ਤਾਂ ਸਾਰੇ ਹੀ ਇੱਕ ਪਾਸੇ ਲੱਗ ਟੁਰਦੇ ਨੇ। ਇਸ ਕਰਕੇ ਮੈਂ ਨਾ-ਮਿਲਵਰਤਣ ਦੇ ਬਰਖਿਲਾਫ਼ ਸਾਂ। ਦੂਸਰੇ, ਗੁਰਦੁਆਰਿਆਂ ਵਿੱਚ ਤਾਂ ਨਾ-ਮਿਲਵਰਤਨ ਚੱਲ ਹੀ ਨਹੀਂ ਸਕਦਾ ਸੀ।

*ਪ੍ਰਸ਼ਨ : ਜਦੋਂ ਸਰ ਜੁਗਿੰਦਰ ਸਿੰਘ ਮਨਿਸਟਰ ਬਣੇ ਸਨ ਤਾਂ ਤੁਸੀਂ ਉਨ੍ਹਾਂ ਦੀ ਕਿਵੇਂ ਮੱਦਦ ਕੀਤੀ ਸੀ?*

*ਉੱਤਰ:* ਮੈਂ, ਉਨ੍ਹਾਂ ਦੀ ਚੋਣ ਸਮੇਂ ਉਹਨਾਂ ਦਾ ਏਜੰਟ ਸਾਂ ਤੇ ਉਹਨਾਂ ਦੇ ਲਈ ਬਹੁਤ ਕੰਮ ਕੀਤਾ ਸੀ। ਵੱਡੇ ਵੱਡੇ ਜਗੀਰਦਾਰਾਂ ਦਾ ਹਲਕਾ ਸੀ ਤੇ ਬਾਬਾ ਕਰਤਾਰ ਸਿੰਘ ਉਹਨਾਂ ਦੇ ਮੁਕਾਬਲੇ ਤੇ ਖੜ੍ਹੇ ਸਨ।

*ਪ੍ਰਸ਼ਨ : ਸਰਦਾਰ ਸਾਹਿਬ, ਇੱਕ ਕਮੇਟੀ ਪੁਲਿਸ ਵਿਭਾਗ ਵਿੱਚ ਸੁਧਾਰ ਕਰਨ ਲਈ ਬਣਾਈ ਗਈ ਸੀ ਤੇ ਤੁਹਾਨੂੰ ਉਸ ਵਿੱਚ ਗਵਾਹ ਦੇ ਤੌਰ ਤੇ ਸੱਦਿਆ ਸੀ। ਤੁਸਾਂ ਉਸ ਵਿੱਚ ਕਿਹੜੇ ਸੁਝਾਅ ਦਿੱਤੇ ਸਨ?*

*ਉੱਤਰ :* ਜਿਹੜੀ ਪੁਲਿਸ ਕਮੇਟੀ ਬਣੀ ਸੀ, ਲੈਮਸਡਨ ਸਾਹਿਬ, ਜੋ ਪਹਿਲਾ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਰਹਿ ਚੁੱਕੇ ਸਨ ਤੇ ਜਿਹੜੇ ਕਿ ਖ਼ਾਲਸਾ ਕਾਲਜ ਦੀ ਪ੍ਰਬੰਧਕ ਕਮੇਟੀ ਦੇ ਚੇਅਰਮੈਨ ਭੀ ਰਹੇ ਸਨ, ਉਸ ਕਮੇਟੀ ਦੇ ਪ੍ਰਧਾਨ ਸਨ, ਜਦੋਂ ਮੈਨੂੰ ਖ਼ਾਲਸਾ ਕਾਲਿਜ ਵਿਚੋਂ ਛੁੱਟੀ ਦਿੱਤੀ ਗਈ। ਮੈਂ ਆਪਣੀ ਗਵਾਹੀ ਵਿੱਚ ਕਿਹਾ ਸੀ ਕਿ ਕਾਨੂੰਨ ਦਾ ਸਵਾਲ ਨਹੀਂ, ਇਹ ਤਾਂ ਚਰਿੱਤਰ ਦਾ ਸੁਆਲ ਹੈ, ਤੁਸੀਂ ਕਿਸੇ ਆਦਮੀ ਤੋਂ ਕਾਨੂੰਨ ਪਾਸ ਕਰਵਾਕੇ ਉਸਨੂੰ ਇਮਾਨਦਾਰ ਨਹੀਂ ਬਣਵਾ ਸਕਦੇ। ਇਹ ਤਾਂ ਵਿੱਦਿਆ ਦੇਣ ਵਾਲੇ ਦਾ ਕੰਮ ਹੈ ਕਿ ਕਾਲਜ ਵਿਚੋਂ ਅਜਿਹੇ ਮੁੰਡੇ ਕੱਢਣਾ, ਜਿਹੜੇ ਕਿ ਇਮਾਨਦਾਰ ਹੋਣ।

*ਪ੍ਰਸ਼ਨ : 1936 ਵਿੱਚ ਖ਼ਾਲਸਾ ਕਾਲਜ ਦੀ ਹੜਤਾਲ ਕਿਵੇਂ ਫੇਲ੍ਹ ਹੋਈ ਸੀ?*

*ਉੱਤਰ:* ਗੱਲ ਇਹ ਸੀ ਕਿ ਪੰਜਾਬ "ਲੈਜਿਸਲੇਟਿਵ ਅਸੈਂਬਲੀ ਦੀਆਂ ਚੋਣਾਂ ਵਿੱਚ ਪ੍ਰੋਫ਼ੈਸਰ ਨਿਰੰਜਨ ਸਿੰਘ ਤੇ ਇਹ ਕਾਂਗਰਸੀ ਉਮੀਦਵਾਰ ਦੀ ਮੱਦਦ ਕਰ ਰਹੇ ਸਨ ਤੇ ਸਾਡਾ ਇੱਕ ਹੋਰ ਪ੍ਰੋਫ਼ੈਸਰ ਸੀ ਬਾਟਨੀ ਦਾ, ਉਹ ਇੱਕ ਆਜ਼ਾਦ ਉਮੀਦਵਾਰ ਦੀ ਮੱਦਦ ਕਰ ਰਿਹਾ ਸੀ। ਸਰਦਾਰ ਸੰਤੋਖ ਸਿੰਘ ਜੀ ਕਾਂਗਰਸ ਉਮੀਦਵਾਰ ਦੇ ਟਾਕਰੇ ਤੇ ਖੜੋਤਾ ਸੀ। ਉਹ ਅੰਮ੍ਰਿਤਸਰ ਦਾ ਇੱਕ ਉੱਘਾ ਵਪਾਰੀ ਸੀ। ਜਿਥੋਂ ਤੀਕਰ ਮੈਨੂੰ ਯਾਦ ਹੈ ਉਹ ਅੰਮ੍ਰਿਤਸਰ ਸਟਾਕ ਐਕਸਚੇਂਜ ਦਾ ਪ੍ਰਧਾਨ ਸੀ। ਇਸ ਲਈ ਵਪਾਰੀਆਂ ਦੀਆਂ ਵੋਟਾਂ ਉਸੇ ਨੂੰ ਮਿਲਣ ਦੀ ਸੰਭਾਵਨਾ ਸੀ। ਦੋਹਾਂ ਪਾਸਿਆਂ ਦੇ ਸਮਰਥਕਾਂ ਵਿਚੋਂ ਬੋਲ-ਕੁਬੋਲ ਹੋ ਗਏ ਤੇ ਆਪਸ ਵਿੱਚ ਤਕਰਾਰ ਹੋ ਗਈ, ਜਿਸ ਵਿੱਚ ਕਾਲਜ ਦੇ ਇੱਕ ਮੁੰਡੇ ਨੂੰ ਥੋੜ੍ਹੀ ਜਿਹੀ ਸੱਟ ਲੱਗ ਗਈ। ਪ੍ਰੋਫ਼ੈਸਰ ਨਿਰੰਜਨ ਸਿੰਘ ਦੀ ਚੁੱਕ ਤੇ ਮੁੰਡਿਆਂ ਨੇ ਹੜਤਾਲ ਕਰ ਦਿੱਤੀ। ਮੰਗ ਇਹ ਕੀਤੀ ਕਿ ਪ੍ਰੋਫ਼ੈਸਰ ਜੀਵਨ ਸਿੰਘ ਨੂੰ, ਜਿਸ ਨੇ ਗੁੰਡਿਆਂ ਤੋਂ ਕਾਲਿਜ ਦੇ ਵਿਦਿਆਰਥੀਆਂ ਨੂੰ ਕੁਟਵਾਇਆ ਹੈ, ਕੱਢਿਆ ਜਾਵੇ। ਮੈਂ ਕਿਹਾ ਕਿ ਇਨਕੁਆਰੀ ਕਰਵਾ ਲੈਂਦੇ ਹਾਂ ਤੇ ਜੇਕਰ ਸਾਬਤ ਹੋ ਜਾਏਗਾ ਕਿ ਪ੍ਰੋਫ਼ੈਸਰ ਜੀਵਨ ਸਿੰਘ ਨੇ ਤੁਹਾਨੂੰ ਕੁੱਟਵਾਇਆ ਏ ਤਾਂ ਉਸ ਨੂੰ ਕੱਢ ਦਿੱਤਾ ਜਾਵੇਗਾ, ਨਹੀਂ ਤਾਂ ਨਹੀਂ ਲੇਕਿਨ ਬਿਨਾਂ ਸਾਬਤ ਕੀਤੇ ਮੈਂ ਕੁਝ ਨਹੀਂ ਕਰਾਂਗਾ। ਪਰ ਅਸਲ ਗੱਲ ਇਹ ਸੀ ਕਿ ਉਹ ਗਰੁੱਪ ਸਰ ਸੁੰਦਰ ਸਿੰਘ ਨੂੰ ਫੇਲ੍ਹ ਕਰਨਾ ਚਾਹੁੰਦਾ ਸੀ ਕਿਉਂਕਿ ਉਹ ਚੋਣਾਂ ਵਿੱਚ ਬਟਾਲੇ ਹਲਕੇ ਤੋਂ ਖਲੋਤੇ ਸਨ। ਇਹਨਾਂ ਦੀ ਤਜਵੀਜ਼ ਇਹ ਸੀ ਕਿ ਮੁੰਡਿਆਂ ਨੂੰ ਭੜਕਾ ਕੇ ਪਿੰਡ ਪਿੰਡ ਉਹਨਾਂ ਦੇ ਖਿਲਾਫ਼ ਭੇਜਿਆ ਜਾਵੇ। ਜਿਸ ਦਿਨ ਹੜਤਾਲ ਹੋਈ, ਸਰ ਸੁੰਦਰ ਸਿੰਘ ਬਟਾਲੇ ਤੋਂ ਵਾਪਿਸ ਆਪਣੀ ਕੋਠੀ ਆ ਗਏ ਤੇ ਉਨ੍ਹਾਂ ਮੈਨੂੰ ਬੁਲਾ ਭੇਜਿਆ। ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਕਿਉਂ ਆਏ ਹੋ? ਇਲੈਕਸ਼ਨਾਂ ਦਾ ਮਾਮਲਾ ਏ। ਇਸ ਤੇ ਉਹਨਾਂ ਕਿਹਾ ਕਿ ਮੈਂ ਖ਼ਾਲਸਾ ਕਾਲਜ ਬੜੀ ਮੁਸ਼ਕਿਲ ਨਾਲ ਬਣਾਇਆ ਹੈ, ਇਥੇ ਹੜਤਾਲ ਪਈ ਹੁੰਦੀ ਏ ਤੇ ਮੈਂ ਨਾ ਆਵਾਂ, ਇਹ ਕਿਵੇਂ ਹੋ ਸਕਦਾ ਹੈ? ਮੈਂ ਕਿਹਾ ਜੀ ਤੁਹਾਡੇ ਵਾਸਤੇ ਤਾਂ ਹੀ ਇਹ ਹੜਤਾਲ ਹੋਈ ਐ, ਤੁਸੀਂ ਜਾਓ ਆਪਣੇ ਇਲੈਕਸ਼ਨ ਵੱਲ ਧਿਆਨ ਦਿਓ, ਮੈਂ ਇਸ ਹੜਤਾਲ ਨਾਲ ਆਪੇ ਨਿਪਟ ਲਵਾਂਗਾ।" ਖ਼ੈਰ ਮੇਰੇ ਨਾਲ ਭੀ ਫਿਰ ਕੁਝ ਪ੍ਰੋਫ਼ੈਸਰ ਹੋ ਗਏ। ਉਸ ਸਮੇਂ ਕਾਲਿਜ ਦੇ ਪ੍ਰੋਫ਼ੈਸਰ ਮੁੰਡਿਆਂ ਤੋਂ ਡਰਦੇ ਸਨ। ਫਿਰ ਉਹਨਾਂ ਦਿਨਾਂ ਵਿੱਚ ਲਾਹੌਰ ਖੇਡਾਂ ਹੋ ਰਹੀਆਂ ਸਨ ਤੇ ਸਾਡੇ ਮੁੰਡੇ ਉਥੇ ਖੇਡਕੇ ਪਰਤ ਆਇਆ ਕਰਦੇ ਸਨ। ਪ੍ਰੋਫ਼ੈਸਰ ਵਰਿਆਮ ਸਿੰਘ ਦੇ ਨਾਲ ਫੁੱਟਬਾਲ ਦੇ ਸਾਰੇ ਮੁੰਡੇ ਸਨ। ਮੈਂ ਇਹ ਸਮਝਿਆ ਕਿ ਜਿਵੇਂ ਕਿਵੇਂ ਹੋਵੇ ਇਸ ਹੜਤਾਲ ਨੂੰ ਖ਼ਤਮ ਕਰਵਾਇਆ ਜਾਏ। ਦੂਸਰੇ ਦਿਨ ਜਦੋਂ ਮੈਂ ਗੁਰਦੁਆਰੇ ਤੋਂ ਸਵੇਰੇ ਦੇ ਦੀਵਨ ਮਗਰੋਂ ਮੁੜ ਰਹਿਆਂ ਸਾਂ ਤਾਂ ਪ੍ਰੋਫ਼ੈਸਰ ਨਰਿੰਜਣ ਸਿੰਘ ਮੇਰੇ ਪਾਸ ਆਏ ਤੇ ਕਹਿਣ ਲੱਗੇ ਕਿ ਰਾਤੀਂ ਇਸ ਹੜਤਾਲ ਕਰਕੇ ਮੈਂ ਸੌਂ ਨਹੀਂ ਸਕਿਆ। ਕਿਸੇ ਤਰ੍ਹਾਂ ਇਸ ਹੜਤਾਲ ਦਾ ਫ਼ੈਸਲਾ ਕਰਵਾਕੇ ਨਿਪਟਾਰਾ ਹੋ ਹੀ ਜਾਣਾ ਚਾਹੀਦਾ ਹੈ। ਮੈਂ ਕਿਹਾ ਜੀ, ਮੈਂ ਤਾਂ ਰਾਤੀ ਬੜੇ ਅਰਾਮ ਨਾਲ ਸੁੱਤਾ ਸਾਂ ਪਰ ਮੈਂ ਵੀ ਇਹ ਚਾਹੁੰਦਾ ਹਾਂ ਕਿ ਕਿਸੇ ਨਾ ਕਿਸੇ ਤਰ੍ਹਾਂ ਇਸ ਦਾ ਨਿਪਟਾਰਾ ਹੋ ਹੀ ਜਾਏ। ਉਹ ਕਹਿਣ ਲੱਗੇ ਕਿ ਜੀ ਫਿਰ ਤੁਸੀਂ ਮੇਰੇ ਘਰ ਆ ਜਾਓ, ਉਥੇ ਮੈਂ ਮੁੰਡਿਆਂ ਨੂੰ ਬੁਲਾ ਲੈਂਦਾ ਹਾਂ ਤੇ ਫ਼ੈਸਲਾ ਕਰ ਲਵਾਂਗੇ। ਮੈਂ ਕਿਹਾ ਕਿ ਇਹ ਬਿਲਕੁਲ ਨਹੀਂ ਹੋ ਸਕਦਾ। ਜੇਕਰ ਮੈਂ ਪ੍ਰਿੰਸੀਪਲ ਰਹਿਣਾ ਹੈ ਤਾਂ ਮੁੰਡਿਆਂ ਨੂੰ ਇਥੇ ਹੀ ਮੇਰੇ ਪਾਸ ਆਉਣਾ ਪਵੇਗਾ, ਇਹ ਨਹੀਂ ਹੋਵੇਗਾ ਕਿ ਮੁੰਡਿਆਂ ਦੇ ਹੁਕਮ ਤੇ ਮੈਂ ਉਥੇ ਜਾਵਾਂ। ਮੇਰਾ ਤਾਂ ਇਥੇ ਪ੍ਰਿੰਸੀਪਲ ਬਣਨ ਤੇ ਆ ਕੇ ਖਰਚ ਹੀ

ਹੋਇਐ। ਜੇਕਰ ਮੈਂ ਹਾਲਾਤ ਸੰਭਾਲਣ ਦੇ ਯੋਗ ਨਾ ਹੋਇਆ ਤਾਂ ਮੈਂ ਆਪਣੀ ਪਹਿਲੀ ਪ੍ਰੋਫੈਸਰੀ ਤੇ ਚਲਾ ਜਾਵਾਂਗਾ, ਪ੍ਰਿੰਸੀਪਲ ਨਹੀਂ ਰਹਾਂਗਾ। ਵਿਦਿਆਰਥੀ ਦੀ ਹੜਤਾਲ ਹੋਣ ਵਾਲੇ ਬਤੌਰ ਪ੍ਰਿੰਸੀਪਲ ਹਮੇਸ਼ਾਂ ਇਹ ਨੀਤੀ ਰਹੀ ਹੈ ਕਿ ਹੜਤਾਲ ਨੂੰ ਹੋਰ ਤੇਜ਼ ਕਰਨ ਲਈ ਵਿਦਿਆਰਥੀਆਂ ਨੂੰ ਕੋਈ ਹੋਰ ਬਹਾਨਾ ਨਾ ਦਿੱਤਾ ਜਾਵੇ। ਇਸ ਲਈ ਮੈਂ ਕੁਝ ਚਿਰ ਚੁੱਪ ਕਰਕੇ ਹਾਲਾਤ ਦਾ ਮੁਤਾਲਿਆ ਕਰਦਾ ਸਾਂ। ਸੋ, ਉਹੀ ਗੱਲ ਮੈਂ ਇਸ ਹੜਤਾਲ ਵਿੱਚ ਕੀਤੀ। ਦੋ ਦਿਨ ਦੇ ਬਾਅਦ ਵਿਦਿਆਰਥੀਆਂ ਨੇ ਫ਼ੈਸਲਾ ਕੀਤਾ ਕਿ ਸ਼ਹਿਰ ਵਿੱਚ ਜਲੂਸ ਕੱਢਿਆ ਜਾਵੇ। ਜਦੋਂ ਉਹ ਚੱਲੇ ਗਏ ਮੈਂ ਆਪਣੇ ਸਟੈਨੋ ਗੁਰਬਖਸ਼ ਸਿੰਘ ਨੂੰ ਕਿਹਾ ਕਿ ਅੱਜ ਅਸੀਂ ਕਾਲਿਜ ਦਾ ਅਗਲੇ ਸਾਲ ਦਾ ਬਜਟ ਬਣਾ ਲਈਏ। ਅਖ਼ੀਰ ਮੁੰਡਿਆਂ ਨੂੰ ਪਤਾ ਲੱਗ ਗਿਆ ਕਿ ਮੈਂ ਉਨ੍ਹਾਂ ਨੂੰ ਨਾ ਕੋਈ ਸਜਾ ਦੇਵਾਂਗਾ, ਨਾ ਜੁਰਮਾਨਾ ਕਰਾਂਗਾ ਤੇ ਨਾ ਹੀ ਕਿਸੇ ਨੂੰ ਕਾਲਿਜ ਵਿਚੋਂ ਕੱਢਾਂਗਾ। ਤਾਂ ਉਹ ਮੇਰੇ ਪਾਸ ਆਏ ਤੇ ਕਹਿਣ ਲੱਗੇ ਕਿ ਜੇਕਰ ਪ੍ਰੋਫ਼ੈਸਰ ਜੀਵਨ ਸਿੰਘ ਹੁਰੀਂ ਇਥੇ ਆਕੇ ਕਹਿ ਦੇਣ ਕਿ ਮੁੰਡਿਆਂ ਦੀ ਮਾਰ-ਕੁਟਾਈ ਵਿੱਚ ਮੇਰਾ ਕੋਈ ਹੱਥ ਨਹੀਂ ਤਾਂ ਅਸੀਂ ਹੜਤਾਲ ਖ਼ਤਮ ਕਰ ਦਿਆਂਗੇ। ਸਰਦਾਰ ਜੀਵਨ ਸਿੰਘ ਨੇ ਆ ਕੇ ਕਹਿ ਦਿੱਤਾ ਕਿ ਮਾਰ-ਕੁਟਾਈ ਵਿੱਚ ਮੇਰਾ ਕੋਈ ਹੱਥ ਨਹੀਂ ਸੀ ਤੇ ਹੜਤਾਲ ਖ਼ਤਮ ਹੋ ਗਈ। ਜਦੋਂ ਡਿਪਟੀ ਕਮਿਸ਼ਨਰ ਨੂੰ ਇਸ ਦਾ ਪਤਾ ਲੱਗਾ ਤੇ ਉਹ ਕਹਿਣ ਲੱਗਾ ਕਿ ਤੁਸੀਂ ਮੁੰਡਿਆਂ ਨਾਲ ਸੁਲਾਹ ਕਰ ਲਈ ਏ, ਮੈਂ ਕਿਹਾ ਕਿ ਤੁਹਾਨੂੰ ਪਤਾ ਏ ਕਿ ਮੈਂ ਇਹ ਗੱਲ ਕਿਉਂ ਕੀਤੀ ਏ, 26 ਜਨਵਰੀ ਆਉਣ ਵਾਲੀ ਏ ਤੇ ਤੁਹਾਡੀ ਪੁਲਿਸ ਇਲੈਕਸ਼ਨਾਂ ਵਿੱਚ ਲੱਗੀ ਹੋਈ ਐ, ਇਸ ਲਈ ਤੁਸੀਂ ਮੇਰੀ ਮੱਦਦ ਨਹੀਂ ਸੀ ਕਰ ਸਕਣੀ। ਇਸ ਲਈ ਮੈਂ ਸੁਲਹ ਕਰਕੇ ਹੜਤਾਲ ਖ਼ਤਮ ਕਰਵਾ ਲਈ ਹੈ। ਹਾਲੀ ਹੜਤਾਲ ਖ਼ਤਮ ਨਹੀਂ ਜੇ ਹੋਈ। ਮੇਰਾ ਖ਼ਿਆਲ ਹੈ ਕਿ ਹੜਤਾਲ ਇੱਕ ਵਾਰ ਫਿਰ ਹੋਣੀ ਹੈ। ਫਿਰ ਅਸੀਂ ਜੋ ਕਦਮ ਚੁਕਾਂਗੇ ਤੁਹਾਨੂੰ ਦਿਸ ਪੈਣਗੇ।

ਫਿਰ ਇੱਕ ਹੋਰ ਘਟਨਾ ਵਾਪਰੀ, ਉਹ ਇਹ ਸੀ ਕਿ ਮਾਸਟਰ ਸੁੰਦਰ ਸਿੰਘ ਲਾਇਲਪੁਰ ਇੱਕ ਉੱਘਾ ਅਕਾਲੀ ਆਗੂ ਸੀ। ਉਸ ਨੇ ਪ੍ਰੋਫ਼ੈਸਰ ਨਿਰੰਜਨ ਸਿੰਘ ਦੇ ਬਰਖ਼ਿਲਾਫ ਇੱਕ ਪੈਂਫਲਿਟ ਲਿਖੀ। ਵਿਦਿਆਰਥੀ ਮੇਰੇ ਪਾਸ ਆਏ ਤੇ ਕਹਿਣ ਲੱਗੇ ਕਿ ਪ੍ਰੋਫ਼ੈਸਰ ਸਾਹਿਬ ਦੇ ਖ਼ਿਲਾਫ ਇੱਕ ਪੈਂਫਲਿਟ ਨਿਕਲੀ ਐ। ਮੈਂ ਉੱਤਰ ਦਿੱਤਾ ਕਿ ਮੈਂ ਭੀ ਉਹ ਪੈਂਫਲਿਟ ਦੇਖੀ ਹੈ, ਕਿਉਂਕਿ ਮੇਰੇ ਘਰ ਭੀ ਉਹ ਪੈਂਫਲਿਟ ਕੋਈ ਸੁੱਟ ਗਿਆ ਸੀ। ਵਿਦਿਆਰਥੀ ਕਹਿਣ ਲੱਗੇ ਕਿ ਜੀ ਇਹ ਤਾਂ ਬਹੁਤ ਮਾੜੀ ਗੱਲ ਹੈ। ਵਿਦਿਆਰਥੀ ਕਹਿਣ ਲੱਗੇ ਕਿ ਅਸੀਂ ਇਸ ਦੇ ਵਿਰੋਧ ਵਿੱਚ ਮੀਟਿੰਗ ਕਰਾਂਗੇ ਤੇ ਮਤਾ ਪਾਸ ਕਰਾਂਗੇ। ਅਤੇ ਉਨ੍ਹਾਂ ਮੇਰੀ ਉਸ ਮੀਟਿੰਗ ਦੀ ਪ੍ਰਧਾਨਗੀ ਕਰਨ ਲਈ ਪਰਵਾਨਗੀ ਲਈ ਬੇਨਤੀ ਕੀਤੀ। ਮੈਂ ਹਾਂ ਕਰ ਦਿੱਤੀ ਕਿ ਮੈਂ ਪਰਧਾਨਗੀ ਕਰਾਂਗਾ ਕਿਉਂਕਿ ਜਦੋਂ ਤਕ ਸਰਦਾਰ ਨਿਰੰਜਨ ਸਿੰਘ ਇਥੇ ਪ੍ਰੋਫ਼ੈਸਰ ਹੈ, ਉਸਦੀ ਇੱਜ਼ਤ ਦਾ ਮੈਂ ਜ਼ਿਮੇਵਾਰ ਹਾਂ। ਇਸ ਤਰ੍ਹਾਂ ਵਿਦਿਆਰਥੀ ਮੇਰੇ ਨਾਲ ਸੁਲਹ ਕਰਕੇ ਚਲੇ ਗਏ। ਪਰ ਉਸ ਸਮੇਂ ਅਕਾਲੀਆਂ ਦੇ ਕੁਝ ਆਪਣੇ ਲੜਕੇ ਖ਼ਾਲਸਾ ਕਾਲਿਜ ਵਿੱਚ ਪੜ੍ਹਦੇ ਸਨ। ਸਰਦਾਰ ਦਲੀਪ ਸਿੰਘ, ਪ੍ਰੋਫ਼ੈਸਰ ਨਿਰੰਜਨ ਸਿੰਘ ਦਾ ਭਤੀਜਾ ਅਤੇ ਸਰਦਾਰ ਪ੍ਰੀਤਮ ਸਿੰਘ, ਮਾਸਟਰ ਸੁਜਾਨ ਸਿੰਘ ਜੀ ਦੇ ਲੜਕੇ ਉਥੇ ਪੜ੍ਹਦੇ ਸਨ। ਮੇਰੇ ਪਾਸ ਕੁਝ ਵਿਦਿਆਰਥੀ ਇਹ ਫ਼ੈਸਲਾ ਕਰਕੇ ਗਏ ਸਨ ਕਿ ਅਸੀਂ ਮੀਟਿੰਗ ਕਰਕੇ ਉਸ ਪੈਂਫਲਿਟ ਦੇ ਵਿਰੁੱਧ ਇੱਕ ਮਤਾ ਪਾਸ ਕਰਨਾ ਹੈ ਪਰ ਜਦੋਂ ਉਹ ਵਾਪਿਸ ਮੁੜੇ ਤਾਂ ਅਕਾਲੀ ਆਗੂਆਂ ਨੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਹ ਕੀ ਕਰ ਰਹੇ ਹੋ, ਅਸਾਂ ਤੇ ਹੜਤਾਲ

ਕਰਵਾਉਣੀ ਹੈ? ਮੈਂ ਸਰਦਾਰ ਤ੍ਰਿਲੋਚਨ ਸਿੰਘ ਹੁਰਾਂ ਦੀ ਕੋਠੀ ਉਨ੍ਹਾਂ ਨੂੰ ਵਿਦਿਆਰਥੀਆਂ ਨਾਲ ਹੋਈ ਗੱਲ ਬਾਤ ਦੱਸਣ ਗਿਆ ਪਰ ਜਦੋਂ ਵਾਪਸ ਪਰਤਿਆ ਤਾਂ ਕੁਝ ਵਿਦਿਆਰਥੀ ਗੇਟ ਤੇ ਖੜੋਤੇ ਸਨ ਤੇ ਹੋਰਨਾਂ ਵਿਦਿਆਰਥੀਆਂ ਨੂੰ ਕਾਲਿਜ ਅੰਦਰ ਨਹੀਂ ਜਾਣ ਦਿੰਦੇ ਸਨ। ਮੈਂ ਵਿਦਿਆਰਥੀਆਂ ਨੂੰ ਕਿਹਾ ਕਿ ਬਈ ਕੀ ਗੱਲ ਐ, ਤੁਸੀਂ ਤੇ ਰਾਤੀਂ ਮੇਰੇ ਨਾਲ ਕੁਝ ਹੋਰ ਫ਼ੈਸਲਾ ਕੀਤਾ ਸੀ। ਵਿਦਿਆਰਥੀ ਕਹਿਣ ਲੱਗੇ ਕਿ ਜੀ ਸਟੂਡੈਂਟਸ ਯੂਨੀਅਨ ਉਸ ਫ਼ੈਸਲੇ ਨੂੰ ਨਹੀਂ ਮੰਨਦੀ। ਮੈਂ ਕਿਹਾ ਕਿ ਸਟੂਡੈਂਟਸ ਨੇ ਕਾਲਿਜ ਦਾ ਕੰਮ ਚਲਾਉਣਾ ਹੈ ਜਾਂ ਕਿ ਪ੍ਰਿੰਸੀਪਲ ਨੇ ਤੇ ਕਿਹਾ ਕਿ ਮੈਂ ਤੁਹਾਡਾ ਚੈਲਿੰਜ ਮੰਨਜ਼ੂਰ ਕਰਦਾ ਹਾਂ। ਮੈਂ ਉਥੇ ਖੜ੍ਹੇ ਲੜਕਿਆਂ ਨੂੰ ਸਸਪੈਂਡ ਕਰ ਦਿੱਤਾ ਅਤੇ ਕਿਹਾ ਕਿ ਹੁਣ ਤੁਸੀਂ ਖ਼ਾਲਸਾ ਕਾਲਿਜ ਦੇ ਵਿਦਿਆਰਥੀ ਨਹੀਂ ਰਹੇ, ਇਸ ਕਰਕੇ ਇਥੋਂ ਚੱਲੇ ਜਾਓ। ਸਿੱਟਾ ਇਹ ਨਿਕਲਿਆ ਕਿ ਕੁਝ ਵਿਦਿਆਰਥੀ ਕਾਲਜ ਦੀ ਅਥਾਰਟੀ ਦੇ ਨਾਲ ਆ ਰਲੇ ਅਤੇ ਕੁਝ ਹੜਤਾਲੀਆਂ ਦੇ ਨਾਲ ਜਾ ਮਿਲੇ। ਹੁਣ ਤੱਕ ਸਰਦਾਰ ਸੁੰਦਰ ਸਿੰਘ ਵਜ਼ੀਰ ਬਣ ਚੁੱਕੇ ਸਨ ਤੇ ਸਰਕਾਰ ਨੇ ਉਨ੍ਹਾਂ ਨੂੰ ਕਿਹਾ ਸੀ ਕਿ ਉਹ ਹੜਤਾਲ ਦੇ ਦੌਰਾਨ ਆਪਣਾ ਹੈਡ-ਕੁਆਰਟਰ ਅੰਮ੍ਰਿਤਸਰ ਵਿਖੇ ਹੀ ਰੱਖਣ। ਕੁਝ ਚਿਰ ਤਾਂ ਹੜਤਾਲ ਚਲਦੀ ਰਹੀ ਤੇ ਫਿਰ ਕਾਲਿਜ ਗਰਮੀਆਂ ਦੀਆਂ ਛੁੱਟੀਆਂ ਲਈ ਬੰਦ ਕਰ ਦਿੱਤਾ ਗਿਆ। ਅਕਾਲੀਆਂ ਦੀ ਤਰਫੋਂ ਇੱਕ ਚਿੱਠੀ ਲੜਕਿਆਂ ਦੇ ਮਾਪਿਆਂ ਨੂੰ ਲਿਖੀ ਗਈ ਜਿਸ ਵਿੱਚ ਇਹ ਕਥਨ ਕੀਤਾ ਗਿਆ ਕਿ ਪ੍ਰੋਫ਼ੈਸਰ ਨਿਰੰਜਨ ਸਿੰਘ ਬੜਾ ਲਾਇਕ ਆਦਮੀ ਹੈ ਤੇ ਹੋਰ ਭੀ ਉਹਦੀ ਬਹੁਤ ਤਾਰੀਫ਼ ਕੀਤੀ ਗਈ। ਕਾਲਿਜ ਨੇ ਤੁਹਾਡੇ ਲੜਕਿਆਂ ਦੇ ਖ਼ਿਲਾਫ ਹਾਲੀ ਤੀਕ ਕੋਈ ਕਾਰਵਾਈ ਨਹੀਂ ਕੀਤੀ ਤੇ ਜੇਕਰ ਤੁਹਾਡੇ ਲੜਕਿਆਂ ਨੇ ਪੜ੍ਹਨਾ ਏ ਤਾਂ ਕਾਲਿਜ ਆਉਣ ਤੇ ਜੇਕਰ ਨਹੀਂ ਪੜ੍ਹਨਾ ਤਾਂ ਦੂਸਰਿਆਂ ਦੇ ਆਖੇ ਲੱਗ ਕੇ ਖ਼ਰਾਬ ਨਾ ਹੋਣ। ਛੁੱਟੀਆਂ ਤੋਂ ਬਾਅਦ ਲੜਕੇ ਪੜ੍ਹਨ ਵਾਸਤੇ ਆ ਗਏ ਤੇ ਜਿਹੜੇ ਕੁਝ ਕੁ ਵਿਦਿਆਰਥੀ ਹੜਤਾਲੀਆਂ ਵੱਲ ਹੈ ਭੀ ਸਨ, ਉਹ ਮੈਨੂੰ ਉਨ੍ਹਾਂ ਦੀਆਂ ਖ਼ਬਰਾਂ ਦੇਣ ਲੱਗ ਪਏ ਸਨ। ਅਖ਼ੀਰ ਇਹ ਹੋਇਆ ਕਿ ਹੜਤਾਲ ਖ਼ਤਮ ਹੋ ਗਈ।

## ਗੁਰਦਵਾਰਾ ਐਕਟ ਮੰਨਣ ਦੀ ਗੱਲ

*ਪ੍ਰਸ਼ਨ : ਸਰਦਾਰ ਸਾਹਿਬ, ਗਿਆਨੀ ਸ਼ੇਰ ਸਿੰਘ ਗਰੁੱਪ ਅਤੇ ਮਾਸਟਰ ਤਾਰਾ ਸਿੰਘ ਗਰੁੱਪ, ਗੁਰਦੁਆਰਾ ਐਕਟ ਬਣ ਜਾਣ ਪਿਛੋਂ, ਕਿਵੇਂ ਅਤੇ ਕਿਹੜੇ ਕਾਰਣਾਂ ਕਰਕੇ ਬਣੇ ਸਨ?*

*ਉੱਤਰ :* ਜਿਸ ਸਮੇਂ ਗੁਰਦੁਆਰਾ ਐਕਟ ਬਣਿਆ ਸੀ ਅਸੀਂ ਉਸ ਸਮੇਂ ਸ਼ਿਮਲੇ ਸਾਂ। ਉਥੇ ਇੱਕ ਮਲੇਰੀਏ ਤੇ ਫਿਲਮ ਆਈ ਸੀ। ਸਾਰੇ ਮੈਂਬਰਾਂ ਨੂੰ ਸਰ ਮਲਕਮ ਹੇਲੀ ਨੇ ਉਸ ਫਿਲਮ ਨੂੰ ਵੇਖਣ ਲਈ ਸੱਦਾ ਦਿੱਤਾ ਸੀ। ਮੈਂ ਫ਼ਿਲਮ ਵੇਖਣ ਲਈ ਕੁਝ ਚਿਰ ਪਹਿਲਾਂ ਹੀ ਚਲਾ ਗਿਆ ਸਾਂ ਤੇ ਮੀਆਂ ਫ਼ਜ਼ਲ ਹੁਸੈਨ ਭੀ ਉਥੇ ਪਹਿਲਾਂ ਹੀ ਪੁੱਜ ਚੁੱਕੇ ਸਨ। ਮੀਆਂ ਸਾਹਿਬ ਮੈਨੂੰ ਕਹਿਣ ਲੱਗੇ, "ਜੋਧ ਸਿੰਘ, ਐਕਟ ਭੀ ਬਣ ਗਿਐ ਤੇ ਸਭ ਕੁਝ ਹੋ ਗਿਆ ਏ ਤੇ ਹੁਣ ਅੰਦੋਲਨ ਖ਼ਤਮ ਹੋਣਾ ਚਾਹੀਦਾ ਹੈ?" ਮੈਂ ਕਿਹਾ ਕਿ ਸਾਹਿਬ ਅਸੀਂ ਸੁਣਿਐ ਕਿ ਗਵਰਨਰ ਸਾਹਿਬ ਅਕਾਲੀਆਂ ਦੇ ਛੱਡਣ ਦੇ ਸਬੰਧ ਵਿੱਚ ਕੋਈ ਸ਼ਰਤ ਲਾਣ ਲੱਗੇ ਨੇ। ਮੀਆਂ ਸਾਹਿਬ ਨੇ ਕਿਹਾ ਕਿ ਮੈਂ ਤਾਂ ਗਵਰਨਰ ਨੂੰ ਬਹੁਤ ਸਮਝਾਇਆ ਹੈ ਪਰ ਉਹ ਆਪਣੀ ਜ਼ਿਦ ਤੇ ਕਾਇਮ ਹੈ। ਮੇਰੇ ਪੁੱਛਣ ਤੇ ਮੀਆਂ ਸਾਹਿਬ ਨੇ ਦੱਸਿਆ ਕਿ ਉਹ

ਸ਼ਰਤ ਇਹ ਹੈ ਕਿ ਜਿਹੜਾ ਗੁਰਦੁਆਰਾ ਐਕਟ ਮੰਨ ਲਏਗਾ, ਉਸ ਨੂੰ ਛੱਡ ਦਿੱਤਾ ਜਾਵੇਗਾ ਤੇ ਜਿਹੜਾ ਨਹੀਂ ਮੰਨੇਗਾ, ਉਸਨੂੰ ਅੰਦਰ ਹੀ ਰਹਿਣ ਦਿੱਤਾ ਜਾਏਗਾ। ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਰਕਿੰਗ ਕਮੇਟੀ ਦੇ ਉਥੇ ਤਿੰਨ ਮੈਂਬਰ ਸਨ – ਸਰਦਾਰ ਮੰਗਲ ਸਿੰਘ, ਸਰਦਾਰ ਹਰਬੰਸ ਸਿੰਘ ਸ਼ੀਸਤਾਣੀ ਅਤੇ ਸਰਦਾਰ ਅਰਜਨ ਸਿੰਘ ਸਨ। ਮੈਂ ਉਹਨਾਂ ਨੂੰ ਇਸ ਸ਼ਰਤ ਬਾਰੇ ਦੱਸ ਦਿੱਤਾ ਤੇ ਉਨ੍ਹਾਂ ਨੇ ਆਖਿਆ ਕਿ ਅਸੀਂ ਅੱਜ ਹੀ ਪਰੈਸ ਨੂੰ ਬਿਆਨ ਦੇ ਦੇਈਏ ਕਿ ਅਸਾਂ ਨੇ ਤਾਂ ਗੁਰਦੁਆਰਾ ਐਕਟ ਹੀ ਬਨਾਉਣਾ ਸੀ ਤੇ ਗੁਰਦਆਰੇ ਜਿਹੜੇ ਇਤਿਹਾਸਕ ਹਨ, ਸਾਨੂੰ ਮਿਲ ਗਏ ਨੇ, ਅਸੀਂ ਐਜੀਟੇਸ਼ਨ ਨੂੰ ਖ਼ਤਮ ਕਰ ਦੇਵਾਂਗੇ। ਪਰ ਮੇਰੀ ਇਹ ਗੱਲ ਉਹ ਨਾ ਮੰਨੇ। ਮੈਂ ਇਹਨਾਂ ਨੂੰ ਫਿਰ ਕਿਹਾ ਕਿ ਮੈਂ ਤਾਂ ਅਕਾਲੀ ਨਹੀਂ, ਮੈਂ ਇਹ ਬਿਆਨ ਦੇ ਦਿੰਦਾ ਹਾਂ ਤੁਸੀਂ (Contradict) ਕੰਟਰਾਡਿਕਟ ਨਾ ਕਰਨਾ। ਪਰ ਇਸ ਤੇ ਭੀ ਉਹ ਰਾਜ਼ੀ ਨਾ ਹੋਏ। ਫਿਰ ਸਰਕਾਰ ਤੋਂ ਇਜਾਜ਼ਤ ਲੈ ਕੇ, ਪੰਜ ਮੈਂਬਰ ਜਿਨ੍ਹਾਂ ਵਿੱਚ ਮੈਂ, ਸਰਦਾਰ ਤਾਰਾ ਸਿੰਘ, ਸਰਦਾਰ ਨਰੈਣ ਸਿੰਘ ਗੁਜਰਾਂਵਾਲੇ ਆਦਿ ਸ਼ਾਮਲ ਸਨ, ਅਸੀਂ ਲਾਹੌਰ ਜੇਲ੍ਹ ਵਿੱਚ ਆਏ ਤੇ ਐਸ.ਜੀ.ਪੀ.ਸੀ. ਦੇ ਮੈਂਬਰ ਜਿਹੜੇ ਕੈਦ ਵਿੱਚ ਸਨ, ਨੂੰ ਕਿਹਾ ਕਿ ਬਈ ਗੁਰਦੁਆਰਾ ਐਕਟ ਤਾਂ ਪਾਸ ਹੋ ਗਿਆ ਤੇ ਉਸਦੇ ਅਨੁਸਾਰ ਕੰਮ ਕਰਨਾ ਹੈ। ਤੁਸੀਂ ਹੁਣ ਇਹ ਕਹਿ ਦਿਓ ਕਿ ਅਸੀਂ ਇਹਦੇ ਅਨੁਸਾਰ ਕੰਮ ਕਰਾਂਗੇ। ਪਰ ਉਥੇ ਦੋ ਪਾਰਟੀਆਂ ਬਣੀਆਂ ਹੋਈਆਂ ਸਨ। ਇੱਕ ਪਾਰਟੀ ਮਾਸਟਰ ਤਾਰਾ ਸਿੰਘ ਜੀ ਦੀ ਤੇ ਦੂਸਰੀ ਗਿਆਨੀ ਸ਼ੇਰ ਸਿੰਘ ਅਤੇ ਸਰਦਾਰ ਬਹਾਦੁਰ ਮਹਿਤਾਬ ਸਿੰਘ ਦੀ ਸੀ। ਅਕਾਲੀਆਂ ਦੀ ਇੱਕ ਖ਼ੂਬੀ ਹੈ ਕਿ ਜੇਕਰ ਇਕੱਲੇ ਇਕੱਲੇ ਹੋਣ ਤਾਂ ਬੜੀ ਸਿਆਣਪ ਨਾਲ ਵਰਤਦੇ ਹਨ ਤੇ ਜੇਕਰ ਇਕੱਠੇ ਹੋ ਜਾਣ ਤਾਂ mob mentality ਹੋ ਜਾਂਦੀ ਐ। ਅਸੀਂ ਹੈਰਾਨ ਹੋਏ ਜਦੋਂ ਸਰਦਾਰ ਮਹਿਤਾਬ ਸਿੰਘ ਨੇ ਹੀ ਸ਼ਰਤ ਮੰਨਣ ਦੀ ਸਖ਼ਤ ਮੁਖਾਲਫ਼ਤ ਕੀਤੀ। ਉਸ ਤੋਂ ਬਾਅਦ, ਮੈਂ ਉਨ੍ਹਾਂ ਨੂੰ ਕਿਹਾ ਕਿ ਬਈ ਦੋ ਗੱਲਾਂ ਦੱਸੋ ਕਿ ਅਸੀਂ ਜਿਹੜੇ ਬਾਹਰ ਹਾਂ ਐਕਟ ਤੇ ਅਮਲ ਕਰੀਏ ਜਾਂ ਨਹੀਂ ਅਤੇ ਭਾਈ ਫ਼ੇਰੂ ਦਾ ਮੋਰਚਾ ਖ਼ਤਮ ਕਰ ਦੇਈਏ ਕਿਉਂਕਿ ਹੁਣ ਗੁਰਦੁਆਰਾ ਐਕਟ ਅਨੁਸਾਰ ਇਹ ਗੁਰਦੁਆਰਾ ਪੰਥਕ ਪ੍ਰਬੰਧ ਵਿੱਚ ਆ ਗਿਆ ਹੈ। ਫਿਰ ਮੈਂ ਕਿਹਾ ਕਿ ਜੇ ਕਹੋ ਤਾਂ ਜੈਤੋ ਦਾ ਭੀ ਫ਼ੈਸਲਾ ਕਰ ਦਿਆਂ। ਉਹਨਾਂ ਕਿਹਾ ਕਿ ਹਾਂ, ਇਹ ਤਿੰਨੇ ਗੱਲਾਂ ਕਰਾ ਦਿਓ। ਮੈਂ ਜੈਤੋ ਚਲਾ ਗਿਆ, ਮੈਂ ਉਥੇ ਮਿਸਟਰ ਜਾਹਨਸਟਨ, ਜਿਹੜਾ ਕਿ ਉਦੋਂ ਸਟੇਟ ਦਾ ਐਡਮਨਿਸਟਰੇਟਰ ਸੀ, ਉਸਨੂੰ ਮਿਲਿਆ। ਮੈਂ ਆਖਿਆ ਕਿ ਹੁਣ ਜੈਤੋ ਦੇ ਮੋਰਚੇ ਨੂੰ ਖ਼ਤਮ ਕਰਨ ਦਾ ਫ਼ੈਸਲਾ ਕਰ ਲਈਏ। ਉਹ ਮੰਨ ਗਿਆ। ਮੈਂ ਉਸ ਨੂੰ ਕਿਹਾ ਕਿ ਮੈਂ ਇਥੇ ਜੱਥਾ ਲੈ ਕੇ ਆਵਾਂਗਾ ਤੇ ਤੁਸੀਂ ਉਸ ਜੱਥੇ ਨੂੰ ਕੁਝ ਨਹੀਂ ਆਖਣਾ, ਬਾਕੀ ਮੈਂ ਆਪ ਸੰਭਾਲ ਲਵਾਂਗਾ। ਇਸ ਸਬੰਧ ਵਿੱਚ ਮੈਂ ਅੰਮ੍ਰਿਤਸਰ ਗਿਆ ਤੇ ਜਿਵੇਂ ਅਕਾਲ ਤਖ਼ਤ ਤੋਂ ਪਹਿਲਾਂ ਦੀ ਤਰ੍ਹਾਂ ਜੱਥੇ ਚਲਦੇ ਸਨ, ਜੱਥਾ ਲਿਆ, ਉਸ ਵਿੱਚ ਬੜੇ ਬੜੇ ਨਿਰਮਲੇ ਅਤੇ ਉਦਾਸੀ, ਹੱਥਾਂ ਵਿੱਚ ਚਾਂਦੀ ਦੇ ਵੱਡੇ ਵੱਡੇ ਖੂੰਡੇ ਲਈ ਮੇਰੇ ਨਾਲ ਆਏ। ਉਸ ਦਿਨ ਮੀਂਹ ਵੱਸਿਆ ਸੀ ਤੇ ਇਕੋ ਇੱਕ ਰਸਤਾ ਬਚਿਆ ਸੀ ਜਿਸ ਥਾਣੀ ਅਸੀਂ ਪਾਠ ਦੀ ਥਾਂ ਜਾ ਕੇ ਪਾਠ ਕਰਨਾ ਸੀ। ਅਸੀਂ ਉਸ ਰਸਤੇ ਵੱਲ ਦੀ ਉਥੇ ਚਲੇ ਗਏ। ਸ਼ਾਮੀ ਮੈਂ ਇੱਕ ਨੋਟਿਸ ਛਪਵਾ ਕੇ ਲਗਵਾ ਦਿੱਤਾ ਕਿ ਅਸੀਂ ਦੂਸਰੇ ਰਾਜ ਵਿਚੋਂ ਆਏ ਹੋਏ ਹਾਂ, ਇਸ ਲਈ ਸਾਨੂੰ ਕੋਈ ਅਜਿਹੀ ਗੱਲ ਨਹੀਂ ਕਰਨੀ ਚਾਹੀਦੀ ਜਿਸ ਨਾਲ ਕਿ ਕਿਸੇ ਤਰ੍ਹਾਂ ਦਾ ਰੌਲਾ ਪਏ। ਅਸੀਂ ਪਾਠ ਕਰਕੇ ਚੁੱਪ ਕਰਕੇ ਚਲੇ ਜਾਈਏ। ਚੁਨਾਂਚਿ ਇਸ ਤਰ੍ਹਾਂ ਹੀ ਹੋਇਆ ਮੇਰੀ ਗੱਲ ਉਹ ਮੰਨ ਗਏ ਪਰ

ਸਰਦਾਰ ਤਾਰਾ ਸਿੰਘ ਨੂੰ ਕੁਝ ਸ਼ੱਕ ਹੋਇਆ ਕਿ ਭਾਈ ਜੋਧ ਸਿੰਘ ਇਸ ਤਰ੍ਹਾਂ ਅੱਗੇ ਅੱਗੇ ਹੀ ਵਧਦਾ ਜਾਂਦਾ ਹੈ। ਉਸਨੇ ਇੱਕ ਜੱਥਾ ਲਿਆ ਤੇ ਜਿਥੇ ਮੋਰਚੇ ਵਿੱਚ ਸਿੰਘ ਸ਼ਹੀਦ ਹੋਏ ਸਨ (ਹੁਣ ਗੁਰਦੁਆਰਾ ਬਣਿਆ ਹੋਇਆ ਹੈ) ਉਥੇ ਜਾ ਕੇ ਰਾਤ ਨੂੰ ਇੱਕ ਥੜ੍ਹਾ ਜਿਹਾ ਬਣਵਾ ਦਿੱਤਾ। ਮੈਂ ਦੂਸਰੇ ਦਿਨ ਮਿਸਟਰ ਜਾਹਨਸਟਨ ਨੂੰ ਮਿਲਿਆ ਤੇ ਕਿਹਾ ਜੀ ਮੇਰਾ ਕੰਮ ਖ਼ਤਮ ਹੋ ਗਿਆ ਹੈ ਤੇ ਮੈਂ ਹੁਣ ਵਾਪਿਸ ਚਲਦਾ ਹਾਂ। ਇਸ ਤੇ ਉਸ ਆਖਿਆ ਕਿ ਜਦੋਂ ਤੱਕ ਇਹ ਸਿਲਾਸਿਲਾ ਖ਼ਤਮ ਨਹੀਂ ਜੇ ਹੁੰਦਾ ਤੁਸੀਂ ਕਿਸ ਤਰ੍ਹਾਂ ਜਾਓਗੇ? ਮੈਂ ਕਿਹਾ ਕਿ ਮੇਰੇ ਕੰਮ ਕਰਨ ਤੇ ਕੁਝ ਸੱਜਣਾਂ ਨੂੰ ਈਰਖਾ ਹੋ ਗਈ ਹੈ ਤੇ ਹੋ ਸਕਦਾ ਏ ਕੋਈ ਪੇਚੀਦਗੀ ਉੱਠ ਖੜੋਵੇ। ਚੁਨਾਂਚਿ ਸਭ ਠੀਕ ਹੋ ਗਿਆ ਤੇ ਸਾਰੇ ਚੁੱਪ ਕਰਕੇ ਵਾਪਿਸ ਆ ਗਏ ਪਰ ਸਰਦਾਰ ਤਾਰਾ ਸਿੰਘ ਮਨਿਸਟਰ ਨਾ ਬਣਿਆ, ਜਿਸਨੂੰ ਸਰਦਾਰ ਮੰਗਲ ਸਿੰਘ ਵਗੈਰਾ ਚਾਹੁੰਦੇ ਸਨ ਤੇ ਸਰ ਜੁਗਿੰਦਰ ਸਿੰਘ ਮਨਿਸਟਰ ਬਣੇ।

ਫਿਰ ਮੈਂ ਜਿਸ ਵੇਲੇ ਜੈਤੋ ਦਾ ਫ਼ੈਸਲਾ ਕਰਾਕੇ ਆਇਆ ਸਾਂ ਤਾਂ ਮੈਨੂੰ ਸਰਦਾਰ ਮੰਗਲ ਸਿੰਘ ਲਾਹੌਰ ਵਿਖੇ ਮਿਲ ਪਏ। ਉਸ ਸਮੇਂ ਮੈਂ, ਸਰਦਾਰ ਖ਼ਜ਼ਾਨ ਸਿੰਘ ਬੈਰਿਸਟਰ ਪਾਸ ਠਹਿਰਿਆ ਹੋਇਆ ਸਾਂ। ਮੈਨੂੰ ਸਰਦਾਰ ਮੰਗਲ ਸਿੰਘ ਕਹਿਣ ਲੱਗਾ ਕਿ ਮਾਸਟਰ ਜੀ (ਇਹ ਕਿਉਂਕਿ ਮੇਰੇ ਪਾਸ ਪੜ੍ਹਦੇ ਰਹੇ ਸਨ, ਇਸ ਲਈ ਮੈਨੂੰ ਮਾਸਟਰ ਜੀ ਕਿਹਾ ਕਰਦੇ ਸਨ) ਤੁਸੀਂ ਹੋਰ ਸੁਲਹ-ਸਫ਼ਾਈ ਵਿੱਚ ਨਾ ਆਓ। ਮੈਂ ਕਿਹਾ ਕਿ ਕਿਉਂ ਨਾ ਆਵਾਂ? ਜੇ ਇਹਨਾਂ ਨੇ ਐਕਟ ਮੰਨ ਲੈਣਾ ਏ ਤਾਂ ਸੁਲਹ ਕਰਵਾ ਦਿਆਂਗਾ। ਮੈਂ ਤੇ ਹੁਣ ਘਰ ਚੱਲਿਆਂ ਹਾਂ, (ਕਿਉਂਕਿ ਉਸ ਸਮੇਂ ਕਾਲਜ ਵਿੱਚ ਛੁੱਟੀਆਂ ਹੋ ਚੁੱਕੀਆਂ ਸਨ ਤੇ ਮੇਰੀ ਵਹੁਟੀ ਬੀਮਾਰ ਸੀ) ਜੇਕਰ ਇਹਦਾ ਛੁੱਟੀਆਂ ਮੁੱਕਣ ਤੱਕ ਨਾ ਫ਼ੈਸਲਾ ਹੋਇਆ ਤਾਂ ਮੈਂ ਆਕੇ ਫ਼ੈਸਲਾ ਕਰਵਾ ਦਿਆਂਗਾ। ਖੈਰ ਕੁਝ ਚਿਰ ਪਿੱਛੋਂ ਹੀ ਸਰਦਾਰ ਮਹਿਤਾਬ ਸਿੰਘ ਹੁਰਾਂ ਨੇ ਅਦਾਲਤ ਵਿੱਚ ਬਿਆਨ ਦੇ ਦਿੱਤਾ ਕਿ ਅਸੀਂ ਐਕਟ ਅਨੁਸਾਰ ਕੰਮ ਕਰਾਂਗੇ। ਫਿਰ ਇਸ ਕਰਕੇ ਦੋ ਪੱਕੀਆਂ ਪਾਰਟੀਆਂ ਹੋ ਗਈਆਂ। ਫਿਰ ਜਦੋਂ ਸਰਦਾਰ ਮਹਿਤਾਬ ਸਿੰਘ ਅਤੇ ਗਿਆਨੀ ਸ਼ੇਰ ਸਿੰਘ ਆਦਿ ਛੁੱਟਕੇ ਆਏ, ਉਦੋਂ ਤੱਕ ਛੁੱਟੀਆ ਤੋਂ ਬਾਅਦ ਮੈਂ ਖ਼ਾਲਸਾ ਕਾਲਿਜ ਆ ਗਿਆ ਸਾਂ। ਫਿਰ ਮੈਂ ਕੁਝ ਵਿਦਿਆਰਥੀ ਲੈਕੇ ਸਟੇਸ਼ਨ ਤੇ ਆਇਆ ਤੇ ਇਹਨਾਂ ਦਾ ਬੜਾ ਨਿੱਘਾ ਸੁਆਗਤ ਕਰਕੇ ਦਰਬਾਰ ਸਾਹਿਬ ਪਹੁੰਚਾਇਆ। ਉਥੇ ਜਾਕੇ ਮੈਂ ਲੈਕਚਰ ਵਿੱਚ ਕਿਹਾ ਕਿ ਦੇਖੋ ਇਹਨਾਂ ਦੀ ਕੁਰਬਾਨੀ ਨਾਲ ਸਭ ਕੁਝ ਮੁੱਕ ਗਿਆ। ਫਿਰ ਮੈਂ ਆਪਨੇ ਕੰਮ ਖ਼ਾਲਸਾ ਕਾਲਿਜ ਵਿੱਚ ਲੱਗ ਪਿਆ ਤੇ ਫਿਰ ਮੇਰਾ ਗੁਰਦੁਆਰਾ ਕਮੇਟੀ ਵਿੱਚ ਘੱਟ ਹੀ ਹਿਸਾ ਰਿਹਾ ਏ।

*ਪ੍ਰਸ਼ਨ : ਸਰਦਾਰ ਸਾਹਿਬ, ਤੁਸੀਂ ਮਾਸਟਰ ਸੁਜਾਨ ਸਿੰਘ ਸਰਹਾਲੀ ਨੂੰ ਜਾਣਦੇ ਹੋ?*

*ਉੱਤਰ:* ਉਹ ਮੇਰੇ ਪਿੰਡ ਦਾ ਹੀ ਹੈ। ਉਸਨੂੰ ਸਰਹਾਲੀ ਇਸ ਕਰਕੇ ਆਖਦੇ ਨੇ ਕਿਉਂਕਿ ਉਹ ਸਰਹਾਲੀ ਵਿਖੇ ਖ਼ਾਲਸਾ ਹਾਈ ਸਕੂਲ ਵਿੱਚ ਮਾਸਟਰ ਰਿਹਾ ਸੀ।

*ਪ੍ਰਸ਼ਨ : ਸਰਦਾਰ ਸਾਹਿਬ, ਉਹ ਕਿਸ ਤਰ੍ਹਾਂ ਦਾ ਆਦਮੀ ਏ?*

*ਉੱਤਰ:* ਬੜਾ ਸਿਆਣਾ ਆਦਮੀ ਏ। ਬੱਸ ਇਸ ਤੋਂ ਜਿਆਦਾ ਮੈਂ ਕੁਝ ਨਹੀਂ ਕਹਿ ਸਕਦਾ।

*ਪ੍ਰਸ਼ਨ : ਸਰਦਾਰ ਸਾਹਿਬ, ਇੱਕ ਸਰਦਾਰ ਸ਼ੀਸਤਾਨ ਸੀ ਤੇ ਉਹ ਅੱਜ ਕੱਲ੍ਹ ਦਿੱਲੀ ਵਿੱਚ ਹਨ, ਉਹਨਾਂ ਬਾਰੇ ਤੁਹਾਡੇ ਕੀ ਖ਼ਿਆਲ ਹਨ?*

*ਉੱਤਰ:* ਉਹ ਸ਼ੀਸ਼ਤਾਨ ਵਿੱਚ ਸੁਦਾਗਰ ਸੀ। ਇਥੇ ਆਇਆ ਤੇ ਗੁਰਦੁਆਰਾ

ਕਮੇਟੀ ਵਿੱਚ ਮੈਂਬਰ ਦੇ ਤੌਰ ਤੇ ਲੈ ਲਿੱਤਾ ਗਿਆ ਸੀ। ਜਿਸ ਵੇਲੇ ਗੁਰਦੁਆਰਾ ਕਮੇਟੀ ਦੇ ਮੈਂਬਰ ਜੇਲ੍ਹ ਵਿੱਚ ਸਨ ਤੇ ਉਹ ਉਹਨਾਂ ਮਗਰੋਂ ਵਰਕਿੰਗ ਕਮੇਟੀ ਦਾ ਕੰਮ ਕਰਦਾ ਰਿਹਾ ਸੀ।

*ਪ੍ਰਸ਼ਨ : ਸਰਦਾਰ ਸਾਹਿਬ, ਮਾਸਟਰ ਸੁਜਾਨ ਸਿੰਘ ਦਾ ਗੁਰਦੁਆਰਾ ਕਮੇਟੀ ਜਾਂ ਗੁਰਦੁਆਰਾ ਸੁਧਾਰ ਲਹਿਰ ਵਿੱਚ ਕੀ ਹਿੱਸਾ ਸੀ?*

*ਉੱਤਰ:* ਮੈਨੂੰ ਇਹ ਨਹੀਂ ਪਤਾ, ਹਾਂ ਇਤਨਾ ਜ਼ਰੂਰ ਪਤਾ ਏ ਕਿ ਜਿਸ ਵੇਲੇ ਮੈਂ ਖ਼ਾਲਸਾ ਕਾਲਜ ਵਿਚੋਂ ਰਿਟਾਇਰ ਹੋਣ ਲੱਗਾ ਸਾਂ ਤਾਂ ਉਸਨੇ ਮੈਨੂੰ ਫੋਨ ਕੀਤਾ ਸੀ ਕਿ ਅਸੀਂ ਅਕਾਲੀ ਤੁਹਾਨੂੰ ਪਾਰਲੀਮੈਂਟ ਦੀ ਚੋਣ ਲਈ ਖੜ੍ਹਾ ਕਰਨਾ ਚਾਹੁੰਦੇ ਹਾਂ। ਇਸ ਤੇ ਮੈਂ ਕਿਹਾ ਕਿ ਜੀ ਮੈਂ ਤਾਂ ਅਕਾਲੀ ਨਹੀਂ, ਮੈਂ ਤਾਂ ਸੋਸ਼ਲਿਸਟ ਹਾਂ, ਇਸ ਲਈ ਮੈਂ ਅਕਾਲੀਆਂ ਦੀ ਟਿਕਟ ਤੇ ਖੜ੍ਹਾ ਨਹੀਂ ਹੋਣਾ। ਵੈਸੇ ਸਾਡਾ ਉਨ੍ਹਾਂ ਦੇ ਨਾਲ ਘਰ ਵਾਲਾ ਤਾਅੱਲੁਕ ਸੀ, ਵਿਆਹਾਂ-ਸ਼ਾਦੀਆਂ ਤੇ ਆਉਣਾ ਜਾਣਾ ਸੀ। ਮੈਂ ਜਿਸ ਵੇਲੇ ਪਟਿਆਲੇ ਸਾਂ, ਉਹਦੇ ਪੁੱਤਰ ਦਾ ਉਥੇ ਵਿਆਹ ਹੋਇਆ ਸੀ, ਮੈਂ ਉਹਦੀ ਜੰਞ ਗਿਆ ਸਾਂ।

## 1947 ਦੇ ਦੁਖਾਂਤ

*ਪ੍ਰਸ਼ਨ : ਜਦੋਂ 1947 ਵਿੱਚ ਖ਼ਾਲਸਾ ਕਾਲਜ ਵਿੱਚ ਰਿਫ਼ਿਊਜ਼ੀ ਕੈਂਪ ਬਣਿਆ ਸੀ, ਉਸ ਸਮੇਂ ਤੁਸੀਂ ਖ਼ਾਲਸਾ ਕਾਲਿਜ ਵਿੱਚ ਪ੍ਰਿੰਸੀਪਲ ਸੋ, ਉਦੋਂ ਦੀ ਤੁਹਾਡੀ ਕੋਈ ਯਾਦ ਜਾਂ ਅਨੁਭਵ ਹੋਏ ਹੋਣਗੇ, ਉਹ ਸਾਨੂੰ ਦੱਸੋ।*

*ਉੱਤਰ:* ਮੈਥੋਂ ਪਹਿਲੇ ਸ਼ਰਨਾਰਥੀ ਕੈਂਪ ਦਾ ਕੋਈ ਹੋਰ ਸੁਪਰਿਨਟੈਨਡੈਂਟ ਸੀ। ਮੇਰੇ ਪਾਸ ਉਸ ਵੇਲੇ ਇੱਕ ਤਾਂ ਲਾਇਲਪੁਰ ਖੇਤੀਬਾੜੀ ਦਾ ਕਾਲਿਜ ਆ ਗਿਆ ਸੀ। ਇੱਕ ਚੀਫ਼ ਮੈਡੀਕਲ ਅਫ਼ਸਰ ਦਾ ਦਫ਼ਤਰ ਬਣ ਗਿਆ ਸੀ। ਉਦੋਂ ਮਿਸਟਰ ਚੈਟਰਜੀ ਡੀ.ਪੀ.ਆਈ. ਹੁੰਦੇ ਸਨ। ਉਹ ਕਹਿਣ ਲੱਗੇ ਕਿ ਤੁਸੀਂ ਖ਼ੁਦ ਇਹਨਾਂ ਸ਼ਰਨਾਰਥੀ ਕੈਂਪਾਂ ਦੇ ਸੁਪਰਿਨਟੈਨਡੈਂਟ ਬਣ ਜਾਓ। ਉਹਦੇ ਕਹਿਣ ਤੇ ਮੈਨੂੰ ਬਣਨਾ ਪਿਆ। ਸ਼ਰਨਾਰਥੀ ਆਉਣੇ ਸ਼ੁਰੂ ਹੋ ਗਏ ਪਰ ਇੰਤਜ਼ਾਮ ਬੜਾ ਖਰਾਬ ਸੀ। ਮਿਸਟਰ ਥਾਪਰ ਜੋ ਬਾਅਦ ਵਿੱਚ ਕਮਿਸ਼ਨਰ ਬਣੇ ਸਨ ਉਹ ਸ਼ਰਨਾਰਥੀਆਂ ਦੇ ਇੰਚਾਰਜ ਸਨ। ਇਹਨਾਂ ਨੇ ਡਾਈਟ ਟੇਬਲ ਬਣਾ ਕੇ ਭੇਜਿਆ ਕਿ ਰਾਸ਼ਨ ਆਦਿ ਦੀ ਇਤਨੀ ਇਤਨੀ ਮਾਤਰਾ ਹੋਣੀ ਚਾਹੀਦੀ ਹੈ। ਮੈਂ ਉਹਨੂੰ ਕਿਹਾ ਕਿ ਮੈਨੂੰ ਤੁਸੀਂ ਸੁਪਰਿਨਟੈਨਡੈਂਟ ਬਣਾਇਆ ਏ, ਮੈਨੂੰ ਆਪਣੀ ਮਰਜੀ ਨਾਲ ਕੰਮ ਕਰਨ ਦਿਓ। ਮੈਂ ਇਥੇ ਲੰਗਰ ਚਲਾਵਾਂਗਾ ਤੇ ਤੁਸੀਂ ਸਾਰਾ ਕੰਮ ਮੇਰੇ ਜ਼ਿੰਮੇ ਛੱਡ ਦਿਓ। ਫਿਰ ਮੈਂ ਉਥੇ ਲੰਗਰ ਚਲਾ ਦਿੱਤਾ। ਲੋਕੀਂ ਉਥੇ ਆਉਣ ਤੇ ਥੋੜ੍ਹੀ ਦੇਰ ਰਹਿਣ ਮਗਰੋਂ ਚੱਲੇ ਜਾਣ। ਕੁਝ ਕੁ ਮੇਰੇ ਵਾਕਿਫ਼ ਸਨ। ਇਸ ਤਰ੍ਹਾਂ ਮੈਂ ਕੈਂਪਾਂ ਦਾ ਪ੍ਰਬੰਧ ਕਰਦਾ ਰਿਹਾ ਤੇ ਜਦੋਂ ਫਿਰ ਸਰਦੀਆਂ ਆ ਗਈਆਂ ਤੇ ਇਹਨਾਂ ਨੇ ਕਿਹਾ (ਸਰਕਾਰ ਨੇ) ਕਿ ਤੁਸੀਂ ਆਪਣੀਆਂ ਐਗਰੀਕਲਚਰ ਕਲਾਸਾਂ ਭੀ ਖੋਲ੍ਹ ਦਿਓ ਪਰ ਮੇਰੇ ਸਾਹਮਣੇ ਸਮੱਸਿਆ ਸੀ ਕਿ ਵਿਦਿਆਰਥੀਆਂ ਨੂੰ ਬਹਾਵਾਂ ਕਿੱਥੇ? ਬਰਾਂਡਿਆਂ ਵਿੱਚ ਥਾਂ ਸੀ। ਮੈਂ ਸ਼ਰਨਾਰਥੀਆਂ ਨੂੰ ਕਿਹਾ ਕਿ ਤੁਸੀਂ ਜਿਥੇ ਕਿਤੇ ਭੀ ਇਥੇ ਥਾਂ ਲੱਭਦੀ ਏ, ਚਲੇ ਜਾਓ ਪਰ ਰੋਟੀ ਇਥੇ ਖਾਂਦੇ ਰਹੋ। ਇੱਕ ਮਦਰਾਸੀ ਅਫ਼ਸਰ ਸਰਕਾਰ ਹਿੰਦ ਵਿੱਚ ਇਸ ਮਹਿਕਮੇ ਵਿੱਚ ਲੱਗਾ ਹੋਇਆ ਸੀ, ਉਸ ਲਿਖਿਆ ਕਿ ਆਦਮੀ ਤਾਂ ਘੱਟ ਨੇ ਪਰ ਰੋਟੀ ਜ਼ਿਆਦਾ ਦੀ ਬਣਦੀ ਏ, ਗੱਲ ਕੀ ਐ? ਮੈਂ ਕਿਹਾ ਕਿ ਮੈਂ ਸਖ਼ਤ ਸਰਦੀ ਪੈਣ ਕਰਕੇ ਕਿਹਾ ਸੀ ਕਿ ਜਿਥੇ ਕਿਸੇ ਨੂੰ ਥਾਂ

ਲੱਭਦੀ ਏ, ਚੱਲੇ ਜਾਣ ਤੇ ਰੋਟੀ ਲੰਗਰ ਵਿੱਚ ਖਾਂਦੇ ਰਹਿਣ। ਹਿੰਦ ਸਰਕਾਰ ਪਾਸੋਂ ਲਿਖਿਆ ਆਇਆ ਕਿ ਰਜਾਈਆਂ ਦੋ-ਦੋ ਆਦਮੀਆਂ ਨੂੰ ਇੱਕ-ਇੱਕ ਦਿਓ। ਇਸ ਤੇ ਮੈਂ ਜੁਆਬ ਵਿੱਚ ਲਿਖਿਆ ਕਿ ਪੰਜਾਬ ਵਿੱਚ ਬਹੁਤ ਸਰਦੀ ਪੈਂਦੀ ਹੈ, ਕਿਉਂਕਿ ਸ਼ਰਨਾਰਥੀ ਵਰਾਂਡਿਆਂ ਵਿੱਚ ਨੇ ਤੇ ਥੱਲ੍ਹੇ ਸੀਮਿੰਟ ਦਾ ਫਰਸ਼ ਹੈ, ਮੈਂ ਇੱਕ ਆਦਮੀ ਨੂੰ ਇੱਕ ਤੇ ਦੋ ਬੱਚਿਆਂ ਨੂੰ ਇੱਕ ਇੱਕ ਦੇ ਹਿਸਾਬ ਨਾਲ ਰਜ਼ਾਈਆਂ ਦਿਆਂਗਾ।

*ਪ੍ਰਸ਼ਨ : ਸਰਦਾਰ ਸਾਹਿਬ ਬਟਵਾਰੇ ਤੋਂ ਪਹਿਲਾਂ ਅੰਮ੍ਰਿਤਸਰ ਵਿੱਚ ਲਾਅ ਅਤੇ ਆਰਡਰ ਦੀ ਕਿਹੋ ਜਿਹੀ ਸਮੱਸਿਆ ਸੀ?*

*ਉੱਤਰ:* ਜਿਸ ਦਿਨ ਅਕਾਲੀਆਂ ਨੇ ਪਹਿਲਾਂ ਹੱਥ ਚੁੱਕਿਆ ਇੱਕ ਦੋ ਆਦਮੀ ਮਾਰ ਦਿੱਤੇ, ਤਾਂ ਇਸ ਖਿਆਲ ਤੇ ਕਿ ਦਰਬਾਰ ਸਾਹਿਬ ਦੀ ਬੇਅਦਬੀ ਨਾ ਹੋਵੇ, ਮੈਂ ਕੁਝ ਵਿਦਿਆਰਥੀਆਂ ਨੂੰ ਰਾਤ ਨੂੰ ਪਹਿਰਾ ਦੇਣ ਲਈ ਦਰਬਾਰ ਸਾਹਿਬ ਭੇਜ ਦਿੱਤਾ। ਇੱਕ ਹਿੰਦੂ ਮੇਰਾ ਦੋਸਤ ਸੀ, ਉਸ ਦੱਸਿਆ ਕਿ ਮਾਸਟਰ ਤਾਰਾ ਸਿੰਘ ਨੂੰ ਕਿਹਾ ਸੀ ਕਿ ਕੁਝ ਅਕਾਲੀ-ਗਾਰਡ ਸ਼ਹਿਰ ਵਿੱਚ ਹਿਫਾਜ਼ਤ ਦੇ ਤੌਰ ਤੇ ਲੈ ਆਓ ਤਾਂ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ 100/- ਰੁਪਏ ਫੀ ਆਦਮੀ ਅਕਾਲੀ ਲੈਣਗੇ ਤੇ ਇਹ ਕੰਮ ਕਰਨਗੇ। ਮੈਂ ਕਿਹਾ ਕਿ ਜਿਹੜੇ ਜਾਨ ਹਲੂਣ ਕੇ ਆਉਣਗੇ, ਉਹ 100/- ਰੁਪਏ ਨਾ ਲੈਣ ਤਾਂ ਕੀ ਕਰਨ ਤੇ ਤੁਸੀਂ ਆਪਣੇ ਆਪ ਨੂੰ ਅਕਾਲੀਆਂ ਨਾਲ ਰੱਲ ਕੇ ਗਾਰਡ ਕਿਉਂ ਨਹੀਂ ਕਰਦੇ। ਖ਼ੈਰ ਫਿਰ ਜੱਥੇਦਾਰ ਬਾਹਰੋਂ ਅਕਾਲੀਆਂ ਨੂੰ ਲੈ ਕੇ ਆ ਗਏ। ਫਿਰ ਅੰਮ੍ਰਿਤਸਰ ਵਿੱਚ ਮੈਂ ਮਾਸਟਰ ਤਾਰਾ ਸਿੰਘ ਨੂੰ ਕਿਹਾ ਕਿ ਸਿੱਖਾਂ ਅਤੇ ਮੁਸਲਮਾਨਾਂ ਦਾ ਆਪਸ ਵਿੱਚ ਵਟਾਂਦਰਾ ਹੋ ਜਾਏ ਤਾਂ ਚੰਗਾ ਹੈ। ਉਹ ਕਹਿਣ ਲੱਗਾ ਜੇਕਰ ਤੁਸੀਂ ਵਟਾਂਦਰੇ ਦਾ ਕੰਮ ਕਰ ਸਕਦੇ ਹੋ ਤਾਂ ਕਰੋ। ਮੈਂ ਅਖ਼ਬਾਰਾਂ ਵਿੱਚ ਭੀ ਇਸ ਮਜ਼ਬੂਨ ਤੇ ਲੇਖ ਲਿਖੇ। ਪਰ ਵਟਾਂਦਰੇ ਦਾ ਕੰਮ ਨਾ ਹੋ ਸਕਿਆ। ਪਰ ਮਾਸਟਰ ਤਾਰਾ ਸਿੰਘ ਕਹਿਣ ਲੱਗਾ ਕਿ ਮੈਂ ਤਾਂ ਉਦੋਂ ਹੱਥ ਚੁੱਕਾਂਗਾਂ ਜਦੋਂ ਕਿ ਮੇਰੇ ਪਾਸ 300 ਥਰੀ-ਨਾਟ-ਥਰੀ ਦੀਆਂ ਰਾਈਫਲਾਂ ਹੋਣਗੀਆਂ, ਫਿਰ ਰਾਈਫਲਾਂ ਭੀ ਆ ਗਈਆਂ। ਇਧਰ ਬਹੁਤ ਸਾਰੇ ਮੁਸਲਮਾਨ ਮਰੇ ਸਨ ਪਰ ਉਧਰੋਂ ਆਉਣ ਵਾਲੇ ਸਿੱਖਾਂ ਨੇ ਜੱਥੇ ਬਣਾ ਲਏ ਸਨ ਤੇ ਜੱਥਿਆਂ ਦੇ ਰੂਪ ਵਿੱਚ ਇੱਧਰ ਆਉਂਦੇ ਸਨ ਤੇ ਜੱਥਿਆਂ ਨੂੰ ਮਾਰਨਾ ਔਖਾ ਸੀ। ਅਕਾਲੀਆਂ ਦੀ ਤਾਂ ਉਸ ਸਮੇਂ ਪੂਰਬੀ ਪੰਜਾਬ ਵਿੱਚ ਪਿੰਡਾਂ-ਪਿੰਡਾਂ ਵਿੱਚ ਜਥੇਬੰਦੀ ਬਣ ਚੁੱਕੀ ਸੀ ਪਰ ਮੁਸਲਮਾਨਾਂ ਦੀ ਅਜਿਹੀ ਕੋਈ ਜੱਥੇਬੰਦੀ ਨਹੀਂ ਸੀ ਇਸ ਕਰਕੇ ਪੰਜਾਬ ਵਿੱਚ ਬਹੁਤ ਮੁਸਲਮਾਨ ਹੀ ਮਰੇ ਸਨ।

*ਪ੍ਰਸ਼ਨ : ਸਰਦਾਰ ਸਾਹਿਬ, ਸਰਦਾਰ ਕਪੂਰ ਸਿੰਘ ਨੇ ਇੱਕ 'ਸਾਚੀ ਸਾਖੀ' ਕਿਤਾਬ ਲਿਖੀ ਹੈ, ਉਸ ਵਿੱਚ ਇਹ ਜੋਰ ਦਿੱਤਾ ਗਿਆ ਹੈ ਕਿ ਸਿੱਖਾਂ ਨੇ ਪਾਰਟੀਸ਼ਨ ਦੇ ਸਮੇਂ ਮੁਸਲਿਮ ਲੀਗ ਨਾਲ ਸਮਝੌਤਾ ਨਾ ਕਰਕੇ ਇੱਕ ਬਹੁਤ ਬੜੀ ਮੂਰਖਤਾ ਕੀਤੀ ਸੀ ਤੇ ਉਹਨਾਂ ਨਾਲ ਠੀਕ ਢੰਗ ਨਾਲ ਗੱਲ ਨਹੀਂ ਕਰਦੇ ਸਨ ਤੇ ਇਹਨਾਂ ਦਾ ਇੱਕ ਬਹੁਤ ਵੱਡਾ ਕਸੂਰ ਇਹ ਹੈ ਕਿ ਅਕਾਲੀ ਕਾਂਗਰਸ ਨਾਲ ਮਿਲ ਗਏ।*

*ਉੱਤਰ:* ਇਹ ਗੱਲ ਗਲਤ ਹੈ। ਸਿੱਖਾਂ ਨੇ ਇੱਕ ਮੁਸਲਿਮ ਰਾਜ ਦੇ ਖਿਲਾਫ਼ ਘੋਲ ਕੀਤਾ ਸੀ ਜਿਹੜਾ ਕਿ ਮਜ਼ਹੱਬ ਤੇ ਅਧਾਰਿਤ ਸੀ ਅਤੇ ਮਜਹੱਬ ਤੇ ਹੀ ਉਹਨਾਂ ਨੇ ਹੁਣ ਭੀ ਪਾਕਿਸਤਾਨ ਕਾਇਮ ਕੀਤਾ ਹੈ ਉਥੇ ਸਿੱਖ ਕਿਵੇਂ ਰਹਿ ਸਕਦੇ ਸਨ? ਅਸਾਂ ਝਟਕਾ ਖਾਣਾ ਹੋਇਆ ਤੇ ਉਥੇ ਝਟਕਾ ਖਾਣ ਤੇ ਝਗੜਾ ਹੋ ਜਾਣਾ ਹੋਇਆ। ਹੁਣ ਅਸੀਂ ਦੇਖਦੇ ਹਾਂ ਕਿ ਉਥੇ ਕਿਹੋ ਜਿਹੇ ਢੰਗ ਦੇ ਕੱਟੜਪੰਥੀ ਹਨ। ਉਹਨਾਂ ਹੁਣ ਭੀ ਕਿਵੇਂ ਅਹਿਮਦੀਆਂ

ਨੂੰ ਮਾਰਿਆ ਹੈ। ਇਸ ਲਈ ਅਸੀਂ ਉਥੇ ਕਿਵੇਂ ਰਹਿ ਸਕਦੇ ਸਾਂ?

*ਪ੍ਰਸ਼ਨ : ਮਹਾਰਾਜਾ ਭੁਪਿੰਦਰ ਸਿੰਘ ਅਤੇ ਮਹਾਰਾਜਾ ਯਾਦਵਿੰਦਰਾ ਸਿੰਘ ਆਦਿ ਦੇ ਨਾਲ ਤੁਹਾਡੇ ਕਿਹੋ ਜਿਹੇ ਸਬੰਧ ਸਨ ਤੇ ਇਹਨਾਂ ਦੇ ਬਾਰੇ ਤੁਹਾਡੀ ਕੀ ਵਾਕਫੀਅਤ ਏ?*

*ਉੱਤਰ:* ਮੈਂ ਬਹੁਤਾ ਰਾਜਿਆਂ ਮਹਾਰਾਜਿਆਂ ਨੂੰ ਨਹੀਂ ਸਾਂ ਮਿਲਦਾ ਕਿਉਂਕਿ ਮੈਨੂੰ ਉਨ੍ਹਾਂ ਦਾ ਜੀਵਨ ਢੰਗ ਪਸੰਦ ਨਹੀਂ ਸੀ। ਮਗਰ ਮੈਨੂੰ ਕਦੀ ਕਦੀ ਜਾਣਾ ਪੈਂਦਾ ਸੀ। ਮਹਾਰਾਜਾ ਭੁਪਿੰਦਰ ਸਿੰਘ ਬਹੁਤ ਜ਼ਿਆਦਾ ਸਮਝਦਾਰ ਆਦਮੀ ਸੀ ਅਤੇ ਦਲੇਰ ਬਹੁਤ ਸੀ। ਜਿਹੜੀ ਗੱਲ ਉਹਦੇ ਦਿਮਾਗ ਵਿੱਚ ਆ ਜਾਂਦੀ ਸੀ ਕਰਕੇ ਹੀ ਚੈਨ ਲੈਂਦਾ ਸੀ, ਕਿਸੇ ਦੀ ਪਰਵਾਹ ਨਹੀਂ ਸੀ ਕਰਦਾ।

*ਪ੍ਰਸ਼ਨ : ਸਰਦਾਰ ਸਾਹਿਬ, ਇਹਨਾਂ ਦਾ ਸਿੱਖ ਰਾਜਨੀਤੀ ਵਿੱਚ ਕੀ ਹਿੱਸਾ ਸੀ?*

*ਉੱਤਰ:* ਇਨ੍ਹਾਂ ਰਾਜਨੀਤੀ ਵਿੱਚ ਤਾਂ ਆਪਣੇ ਆਪ ਨੂੰ ਸੰਭਾਲਣਾ ਹੀ ਸੀ, ਇਹਨਾਂ ਦੇ ਸਾਹਮਣੇ ਇਸ ਤੋਂ ਬਿਨਾਂ ਹੋਰ ਕੁਝ ਨਹੀਂ ਸੀ। ਮਹਾਰਾਜਾ ਯਾਦਵਿੰਦਰ ਸਿੰਘ ਫਿਰ ਪਿਛੇ ਜਾਕੇ, ਅੱਗੇ ਹੋਇਆ ਜਦੋਂ ਕਿ ਰਿਆਸਤ ਨੂੰ ਮਿਲਾਉਣਾ ਸੀ, ਉਸਨੇ ਸਰਕਾਰ ਦੀ ਮੱਦਦ ਕੀਤੀ ਹੈ ਜਿਸ ਵੇਲੇ ਪੈਪਸੂ ਪੰਜਾਬ ਨਾਲ ਮਿਲਾ ਦਿੱਤਾ ਤਾਂ ਭੀ ਇਸਨੇ ਸਰਕਾਰ ਦਾ ਸਮਰਥਨ ਕੀਤਾ ਕਿਉਂਕਿ ਇਹ ਉਦੋਂ ਸਮਝਦਾ ਸੀ ਕਿ ਇਸ ਤੋਂ ਬਿਨ੍ਹਾਂ ਹੋਰ ਕੋਈ ਰਸਤਾ ਹੀ ਨਹੀਂ ਹੈ। ਮਹਾਰਾਜਾ ਭੁਪਿੰਦਰ ਸਿੰਘ ਤਾਂ ਆਪਣੀ ਮੌਜ ਦਾ ਬੰਦਾ ਸੀ। ਉਹ ਚੈਂਬਰ ਆਫ ਪਰਿੰਸਜ਼ ਦਾ ਪ੍ਰਧਾਨ ਬਣਿਆ ਸੀ, ਉਹ ਭੀ ਵਾਇਸਰਾਏ ਦੀ ਮਰਜੀ ਦੇ ਖਿਲਾਫ਼ ਜਿੱਤ ਕੇ, ਜਿਸ ਵੇਲੇ ਪੈਸੇ ਖਰਚਣੇ ਹੋਣ, ਉਹ ਬਹੁਤ ਹੀ ਦਲੇਰੀ ਦਿਖਾਉਂਦਾ ਸੀ। ਅਕਾਲੀਆਂ ਨਾਲ ਉਹ ਕਈ ਵਾਰ ਸੁਲਹ ਕਰ ਲੈਂਦਾ ਸੀ ਤੇ ਕਈ ਵਾਰ ਨਾਰਾਜ਼ ਭੀ ਹੋ ਜਾਂਦਾ ਸੀ।

ਜਿਸ ਵੇਲੇ ਮੈਨੂੰ ਪ੍ਰਿੰਸੀਪਲ ਬਨਾਉਣ ਲੱਗੇ ਤਾਂ ਮੈਨੂੰ ਸਰਦਾਰ ਸੁੰਦਰ ਸਿੰਘ ਕਹਿਣ ਲੱਗੇ ਕਿ ਤੁਸੀਂ ਮਹਾਰਾਜੇ ਨੂੰ ਜਾਕੇ ਮਿਲ ਆਓ ਤੇ ਮੈਂ ਉਥੇ ਗਿਆ ਸਾਂ। ਉਥੋਂ ਮੈਨੂੰ ਚਿਠੀ ਇਹ ਆਈ ਸੀ ਕਿ ਉਹ ਬੀਮਾਰ ਨੇ ਤੇ ਸ਼ਾਇਦ ਤੁਹਾਨੂੰ ਇੱਕ ਦੋ ਦਿਨ ਉਥੇ ਠਹਿਰਨਾ ਪਏ। ਉਸ ਸਮੇਂ ਕਾਲਜ ਵਿੱਚ ਛੁੱਟੀਆਂ ਸਨ। ਮੈਂ ਉਥੇ ਚਲਾ ਗਿਆ ਸੀ। ਖ਼ੈਰ ਖੁਸ਼ਕਿਸਮਤੀ ਇਹ ਸੀ ਕਿ ਜਿਸ ਦਿਨ ਮੈਂ ਉਥੇ ਗਿਆ ਸਾਂ, ਉਹ ਉਸ ਦਿਨ ਰਾਜ਼ੀ ਸਨ। ਮੈਨੂੰ ਸਟੇਟ ਗੈਸਟ ਹਾਉਸ ਵਿੱਚ ਠਹਿਰਾ ਦਿੱਤਾ ਤੇ ਫਿਰ ਮੇਰੇ ਲਈ ਕਿਉਂਕਿ ਮੈਂ ਸਟੇਟ-ਗੈਸਟ ਸਾਂ, ਉਥੇ ਕਾਰ ਆ ਗਈ ਤੇ ਮਹਾਰਾਜਾ ਸਾਹਿਬ ਨੂੰ ਮਿਲਣ ਲਈ ਚਲਾ ਗਿਆ। ਉਨ੍ਹਾਂ ਦਿਨਾਂ ਵਿੱਚ ਮਾਸਟਰ ਤਾਰਾ ਸਿੰਘ ਨਾਲ ਸੁਲਹਾ ਹੋਈ ਹੋਈ ਸੀ। ਪਹਿਲਾਂ ਤਾਂ ਉਨ੍ਹਾਂ ਨੇ ਉਹ ਗੱਲ ਛੇੜੀ। ਮੈਂ ਕਿਹਾ ਕਿ ਜੀ ਚੰਗਾ ਏ ਸੁਲਹਾ ਹੋ ਗਈ, ਚੰਗਾ ਹੀ ਹੋ ਗਿਆ ਏ। ਫਿਰ ਮੈਂ ਆਪਣੇ ਆਉਣ ਦਾ ਮਨੋਰਥ ਦੱਸਿਆ। ਉਹਨਾਂ ਕਿਹਾ ਕਿ ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹਾਂ ਤੇ ਮੈਂ ਸਰ ਸੁੰਦਰ ਸਿੰਘ ਹੁਰਾਂ ਨੂੰ ਲਿਖ ਦੇਵਾਂਗਾ ਕਿ ਤੁਹਾਨੂੰ ਪ੍ਰਿੰਸੀਪਲ ਬਣਾ ਦਿੱਤਾ ਜਾਵੇ। ਫਿਰ ਮੈਂ ਆਕੇ ਸਰ ਸੁੰਦਰ ਸਿੰਘ ਹੁਰਾਂ ਨੂੰ ਦੱਸ ਦਿੱਤਾ ਕਿ ਮਹਾਰਾਜੇ ਨੇ ਮੈਨੂੰ ਇਹ ਗੱਲ ਆਖੀ ਏ। ਉਸ ਤੋਂ ਬਾਅਦ ਮਹਾਰਾਜਾ ਭੁਪਿੰਦਰ ਸਿੰਘ ਬੀਮਾਰ ਹੋ ਗਏ ਪਰ ਕੁਝ ਸਮੇਂ ਬਾਅਦ ਉਹਨਾਂ ਨੇ ਸਰ ਸੁੰਦਰ ਸਿੰਘ ਹੁਰਾਂ ਨੂੰ ਮੇਰੇ ਹੱਕ ਵਿੱਚ ਇੱਕ ਬੜੀ ਸ਼ਾਨਦਾਰ ਚਿੱਠੀ ਲਿਖੀ।

## ਰੀਜ਼ਨਲ ਫਾਰਮੂਲਾ

*ਪ੍ਰਸ਼ਨ : ਇੱਕ ਅਕਾਲੀਆਂ ਦਾ ਡੈਪੂਟੇਸ਼ਨ ਸਰਕਾਰ ਹਿੰਦ ਨੂੰ ਮਿਲਣ ਗਿਆ ਸੀ ਜਦੋਂ ਕਿ ਰੀਜ਼ਨਲ ਫ਼ਾਰਮੂਲਾ ਬਣਿਆ ਸੀ ਤੇ ਤੁਸੀਂ ਉਸਦੇ ਮੈਂਬਰ ਸੋ, ਉਹਦਾ ਹਾਲ ਭੀ ਸਾਨੂੰ ਦੱਸਣ ਦੀ ਕਿਰਪਾ ਕਰੋ।*

*ਉੱਤਰ:* ਉਹ ਇਹ ਗੱਲ ਸੀ ਕਿ ਸਟੇਟ ਰੀਆਰਗੇਨਾਈਜ਼ੇਸ਼ਨ ਕਮਿਸ਼ਨ ਦੇ ਸਾਹਮਣੇ ਸੋਸ਼ਲਿਸਟ ਪਾਰਟੀ ਵਲੋਂ ਮੈਂ ਪੇਸ਼ ਹੋਇਆ ਸਾਂ। ਮੈਂ ਕਮਿਸ਼ਨ ਨੂੰ ਕਿਹਾ ਸੀ ਕਿ ਤੁਸੀਂ ਇੱਕ ਗੱਲ ਕਰ ਸਕਦੇ ਹੋ ਤੇ ਉਹ ਗੱਲ ਬਾਅਦ ਵਿੱਚ ਹੋਈ ਭੀ ਸੀ ਕਿ ਹਿੰਦੀ ਰਿਜ਼ਨਲ ਤੇ ਪੰਜਾਬੀ ਰਿਜ਼ਨਲ ਅਲੱਗ ਅਲੱਗ ਕਰ ਦਿਓ ਤੇ ਡਿਵੈਲਪਮੈਂਟ ਵਗੈਰਾ ਵਿਭਾਗ ਇਨ੍ਹਾਂ ਰਿਜ਼ਨਲ ਕਮੇਟੀਆਂ ਨੂੰ ਅਲੱਗ ਅਲੱਗ ਤੌਰ ਤੇ ਦੇ ਦਿਓ, ਇੱਕ ਕੌਂਸਿਲ ਹੋਵੇ ਪਰ ਕੈਬਨਿਟ ਵੱਖਰੀ ਵੱਖਰੀ ਹੋਵੇ ਅਤੇ ਹਾਈ ਕੋਰਟ ਵਗੈਰਾ ਇੱਕ ਹੀ ਹੋਵੇ। ਮੈਂਬਰਾਂ ਵਿਚੋਂ ਪੰਡਤ ਤੇ ਕੁੰਜਰੂ ਮੇਰੇ ਪਹਿਲਾਂ ਤੋਂ ਹੀ ਵਾਕਿਫ਼ ਸਨ। ਦੂਸਰਾ ਮੈਂਬਰ ਪਾਨੀਕਰ ਸੀ ਤੇ ਤੀਸਰੇ ਉਸ ਕਮਿਸ਼ਨ ਦਾ ਮੈਂਬਰ ਇੱਕ ਮੁਸਲਮਾਨ ਜੱਜ ਸਨ ਅਤੇ ਉਹ ਹੀ ਕਮਿਸ਼ਨ ਦੇ ਚੇਅਰਮੈਨ ਸਨ। ਮੈਂ ਕਮਿਸ਼ਨ ਨੂੰ ਕਿਹਾ ਕਿ ਜਿਹੜੇ ਵਿਚਾਰ ਪੰਜਾਬ ਸਰਕਾਰ ਨੇ ਦਿੱਤੇ ਹਨ, ਉਹ ਪੁੱਗਣਗੇ ਨਹੀਂ। ਪਿਛੋਂ ਫਿਰ ਜਿਸ ਵੇਲੇ ਉਹਨਾਂ ਨੇ ਸਟੇਟ ਰੀਆਰਗੇਨਾਈਜ਼ੇਸ਼ਨ ਕਮਿਸ਼ਨ ਦੀ ਰਿਪੋਰਟ ਕੱਢੀ ਉਸ ਸਮੇਂ ਮੈਂ ਭੀ ਲੈਜਿਸਲੇਟਿਵ ਕੌਂਸਿਲ ਦਾ ਮੈਂਬਰ ਸਾਂ। ਰਿਪੋਰਟ ਪੜ੍ਹ ਕੇ ਮੈਂ ਕੌਂਸਿਲ ਵਿੱਚ ਦੱਸਿਆ ਸੀ ਕਿ ਕਮੀਸ਼ਨ ਨੇ ਕਈ ਪ੍ਰਾਂਤਾਂ ਵਿੱਚ ਫਿਰਕੇਦਾਰਾਨਾ ਨੀਂਹ ਪੁਰ ਫ਼ੈਸਲੇ ਕੀਤੇ ਹਨ। ਪਰ ਪੰਜਾਬ ਵਿੱਚ ਸਿੱਖਾਂ ਦੀ ਮੰਗ ਨੂੰ ਫਿਰਕਾਦਾਰਾਨਾ ਕਹਿ ਕੇ ਠੁਕਰਾ ਦਿੱਤਾ ਹੈ। ਪੰਜਾਬ ਵਿੱਚ ਤਾਂ ਦੋ ਕੌਮਾਂ ਦਾ ਸਵਾਲ ਨਹੀਂ ਸੀ ਹਿੰਦੂ-ਮੁਸਲਮਾਨ ਵਾਲੀ ਕੋਈ ਗੱਲ ਨਹੀਂ ਸੀ। ਫਿਰ ਅਕਾਲੀਆਂ ਨੇ ਸ੍ਰੀ ਅੰਮ੍ਰਿਤਸਰ ਗੁਰੂ ਕੇ ਬਾਗ ਵਿੱਚ ਇੱਕ ਮੀਟਿੰਗ ਕੀਤੀ, ਸਰਦਾਰ ਅਜਮੇਰ ਸਿੰਘ ਸਮਰਾਲੇ ਵਾਲੇ ਮੈਨੂੰ ਮਿਲੇ ਤੇ ਕਹਿਣ ਲੱਗੇ ਕਿ ਤੁਸੀਂ ਭੀ ਉਸ ਮੀਟਿੰਗ ਵਿੱਚ ਚਲੋ। ਉਥੇ ਮੈਨੂੰ ਗਿਆਨੀ ਕਰਤਾਰ ਸਿੰਘ ਜੀ ਨੇ ਕਿਹਾ ਕਿ ਤੁਸੀਂ ਇਥੇ ਲੈਕਚਰ ਕਰੋ, ਕਿਉਂਕਿ ਮੇਰਾ ਕੌਂਸਿਲ ਵਿੱਚ ਦਿੱਤਾ ਹੋਇਆ ਭਾਸ਼ਣ ਉਹਨਾਂ ਬਹੁਤ ਪਸੰਦ ਕੀਤਾ ਸੀ। ਮੈਂ ਪੰਜਾਬੀ ਸੂਬੇ ਬਨਣ ਦੇ ਵਿਰੁੱਧ ਸਾਂ। ਲੇਕਿਨ ਇਸਦੇ ਨਾਲ ਮੈਂ ਇਹ ਚਾਹੁੰਦਾ ਸਾਂ ਕਿ ਪੰਜਾਬੀ ਜਿਹੜੀ ਜ਼ੁਬਾਨ ਹੈ ਤੇ ਪੰਜਾਬੀ ਕਲਚਰ ਜਿਹੜੀ ਹੈ, ਇਹ ਸੁਰੱਖਿਅਤ ਰਹੇ। ਅਕਾਲੀਆਂ ਨੇ ਇਹ ਫ਼ੈਸਲਾ ਕੀਤਾ ਕਿ ਐਜੀਟੇਸ਼ਨ ਤੋਂ ਪਹਿਲਾਂ ਸਰਕਾਰ ਹਿੰਦ ਨੂੰ ਮਿਲਿਆ ਜਾਵੇ। ਨਾਲ ਹੀ ਇਹ ਫ਼ੈਸਲਾ ਹੋਇਆ ਕਿ ਚੀਫ਼ ਖ਼ਾਲਸਾ ਦੀਵਾਨ ਦਾ ਆਦਮੀ ਭੀ ਨਾਲ ਲੈ ਲਿਤਾ ਜਾਵੇ। ਚੁਨਾਂਚਿ ਚੀਫ਼ ਖ਼ਾਲਸਾ ਦੀਵਾਨ ਵਲੋਂ ਮੇਰਾ ਨਾਂ ਦਿੱਤਾ ਗਿਆ। ਪਰ ਮਾਸਟਰ ਤਾਰਾ ਸਿੰਘ ਮੈਨੂੰ ਆਪਣੇ ਨਾਲ ਲਿਜਾਉਣਾ ਨਹੀਂ ਸੀ ਚਾਹੁੰਦਾ। ਮਾਸਟਰ ਤਾਰਾ ਸਿੰਘ ਨੇ ਡਾਕਟਰ ਸੋਹਣ ਸਿੰਘ ਨੂੰ ਆਖਿਆ ਕਿ ਡਾਕਟਰ ਸਾਹਿਬ ਤੁਸੀਂ ਨਾਲ ਚਲੋ। ਉਹਨਾਂ ਕਿਹਾ ਕਿ ਮੈਂ ਤਾਂ ਡਾਕਟਰੀ ਹੀ ਜਾਣਦਾ ਹਾਂ, ਉਥੇ ਜਾਕੇ ਕਿਸੇ ਦੀਆਂ ਅੱਖਾਂ ਤੇ ਠੀਕ ਕਰਨੀਆਂ ਨਹੀਂ? ਪਾਲੀਟਿਕਸ ਵਿੱਚ ਭਾਈ ਜੋਧ ਸਿੰਘ ਹਿੱਸਾ ਲੈਂਦਾ ਰਿਹਾ ਏ, ਤੁਸੀਂ ਉਨ੍ਹਾਂ ਨੂੰ ਨਾਲ ਲੈ ਜਾਓ। ਫਿਰ ਮੈਨੂੰ ਚੀਫ਼ ਖ਼ਾਲਸਾ ਦੀਵਾਨ ਵਾਲਿਆਂ ਨੇ ਨਾਲ ਜਾਣ ਲਈ ਕਿਹਾ। ਮੈਂ ਇਸ ਤੇ ਕਿਹਾ ਕਿ ਮੈਂ ਤਾਂ ਤਦ ਹੀ ਜਾਵਾਂਗਾ ਜਦੋਂ ਕਿ ਮਾਸਟਰ ਤਾਰਾ ਸਿੰਘ ਪਹਿਲਾਂ ਮੈਨੂੰ ਮਿਲੇ। ਪਹਿਲਾਂ ਅਸੀਂ ਬਹੁਤ ਚੰਗੇ ਦੋਸਤ ਹੁੰਦੇ ਸਾਂ, ਇਕੱਠੇ ਬੈਠਕੇ ਸਾਡਾ ਖਾਣਾ-ਪੀਣਾ

ਹੁੰਦਾ ਸੀ ਪਰ ਰਾਜਨੀਤੀ ਸਬੰਧੀ ਜਾਕੇ ਸਾਡੇ ਮੱਤਭੇਦ ਹੋ ਗਏ ਸਨ। ਫਿਰ ਜਦੋਂ ਮਾਸਟਰ ਤਾਰਾ ਸਿੰਘ ਮੇਰੇ ਪਾਸ ਮਿਲਣ ਆਏ ਤਾਂ ਮੈਂ ਉਹਨਾਂ ਨੂੰ ਕਿਹਾ ਮਾਸਟਰ ਤਾਰਾ ਸਿੰਘ ਜੀ, ਮੈਂ ਤੁਹਾਡੇ ਨਾਲ ਜਾਣ ਨੂੰ ਤਿਆਰ ਹਾਂ ਪਰੰਤੂ ਤੁਸੀਂ ਬੜੇ ਕਾਹਲੇ ਹੋ ਤੇ ਉਥੇ ਜਿਹੜੀ ਅਸੀਂ ਗੱਲ ਬਾਤ ਕਰਨੀ ਏ, ਉਸ ਲਈ ਸਾਨੂੰ ਸਰਕਾਰ ਨੇ ਬੁਲਾਇਆ ਏ, ਉਹ Highest Tribunal ਹੈ, ਤੁਸੀਂ ਜਾਕੇ ਜਲਦੀ ਨਾ ਕਰਨਾ। ਖ਼ੈਰ ਇਸ ਤਰ੍ਹਾਂ ਅਸੀਂ ਉਥੇ ਗੱਲ ਕਰਕੇ ਪੰਜ ਆਦਮੀ ਮੈਂ, ਬਾਵਾ ਹਰਕ੍ਰਿਸ਼ਨ ਸਿੰਘ, ਸਰਦਾਰ ਗਿਆਨ ਸਿੰਘ ਰਾੜੇਵਾਲਾ, ਸਰਦਾਰ ਹੁਕਮ ਸਿੰਘ, ਗਿਆਨੀ ਕਰਤਾਰ ਸਿੰਘ ਤੇ ਮਾਸਟਰ ਤਾਰਾ ਸਿੰਘ ਚੱਲ ਪਏ। ਉਥੇ ਫਿਰ ਅਸੀਂ ਸਰਦਾਰ ਹੁਕਮ ਸਿੰਘ ਦੇ ਘਰ ਇਕੱਠੇ ਹੋਏ ਤੇ ਫ਼ੈਸਲਾ ਕੀਤਾ ਕਿ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਇਕਰਾਰ ਕਰੋ ਕਿ ਇਕੱਲਿਆਂ ਇਕੱਲਿਆਂ ਕਿਸੇ ਨੇ ਕੋਈ ਗੱਲ ਨਹੀਂ ਜੇ ਕਰਨੀ ਤੇ ਨਾ ਹੀ ਇਕੱਲਿਆਂ ਕਿਸੇ ਨੂੰ ਮਿਲਣਾ ਏ। ਸਾਰਿਆਂ ਨੇ ਇਕੱਠਿਆਂ ਹੋ ਕੇ ਇੱਕ ਹੀ ਗੱਲ ਕਰਨੀ ਹੈ ਤੇ ਦੂਸਰੇ ਇਹ ਕਿ ਵਿਸ਼ੇ ਦਿਓ ਕਿ ਕਿਸਨੇ ਕਿਹੜੇ ਵਿਸ਼ੇ ਪੁਰ ਗੱਲ ਕਰਨੀ ਏ? ਇਸ ਤੇ ਇਹ ਫ਼ੈਸਲਾ ਹੋਇਆ ਕਿ ਮਾਸਟਰ ਤਾਰਾ ਸਿੰਘ ਸਭ ਤੋਂ ਪਹਿਲਾਂ ਬੋਲਣ। ਉਸਨੇ ਸਿਰਫ਼ ਇਹੋ ਹੀ ਕਿਹਾ ਸੀ ਕਿ ਮੈਨੂੰ ਕਿਹਾ ਜਾਂਦਾ ਹੈ ਕਿ ਮੈਂ ਆਪਣੀ ਗੱਲ ਤੇ ਕਾਇਮ ਨਹੀਂ ਰਹਿੰਦਾ, ਮੈਨੂੰ ਦੱਸਿਆ ਜਾਏ ਕਿ ਮੈਂ ਸਰਕਾਰ ਨਾਲ ਕੀ ਗੱਲ ਕੀਤੀ ਸੀ ਤੇ ਕਿਹੜੀ ਤੇ ਮੈਂ ਕਾਇਮ ਨਹੀਂ ਰਿਹਾ ਹਾਂ? ਇਸ ਤਰ੍ਹਾਂ ਦੀਆਂ ਦੋ ਚਾਰ ਗੱਲਾਂ ਕਰਕੇ ਉਹ ਚੁੱਪ ਬੈਠਾ ਰਿਹਾ। ਗਿਆਨੀ ਕਰਤਾਰ ਸਿੰਘ ਤੇ ਸਰਦਾਰ ਹੁਕਮ ਸਿੰਘ, ਇਹਨਾਂ ਤੇ ਜ਼ਿੰਮੇਵਾਰੀ ਸੀ ਪੁਲੀਟੀਕਲ ਗੱਲ ਕਰਨ ਦੀ। ਗਿਆਨੀ ਕਰਤਾਰ ਸਿੰਘ ਨੇ ਸ਼ੁਰੂ ਕਰ ਦਿੱਤਾ ਕਿ ਬਈ ਸਾਨੂੰ ਮੁਸਲਿਮ ਲੀਗ ਵਾਲੇ ਪੰਜਾਬ ਦੀ ਵਜ਼ਾਰਤ ਵਿੱਚ ਦੋਂ ਸੀਟਾਂ ਦਿੰਦੇ ਸਨ, ਉਹਨਾਂ ਨੂੰ ਅਸਾਂ ਛੱਡਕੇ ਤੁਹਾਡੀ ਇੱਕ ਸੀਟ ਨੂੰ ਮੰਜ਼ੂਰ ਕੀਤਾ ਏ। ਸਰਦਾਰ ਗਿਆਨ ਸਿੰਘ ਰਾੜੇਵਾਲੇ ਚੁੱਪ ਰਹੇ। ਮੇਰੇ ਸਪੁਰਦ ਕੀਤਾ ਹੋਇਆ ਸੀ ਭਾਸ਼ਾ ਦਾ ਮਾਮਲਾ। ਮੈਂ ਫਿਰ ਸਾਰੀ ਗੱਲ ਦੱਸੀ। ਮੈਂ ਕਿਹਾ ਕਿ ਜਦੋਂ ਤਕਸੀਮ ਹੋਈ ਸੀ ਤਾਂ ਪੰਜਾਬ ਯੂਨੀਵਰਸਿਟੀ, ਸ਼ਿਮਲੇ ਵਿਖੇ ਜਦੋਂ ਭਾਸ਼ਾ ਦਾ ਮਾਮਲਾ ਪੇਸ਼ ਹੋਇਆ ਤਾਂ ਉਥੇ ਇਹ ਪੇਸ਼ਕਸ਼ ਕੀਤੀ ਗਈ ਸੀ। ਪੰਜਾਬੀ ਬੋਲਦੇ ਇਲਾਕੇ ਵਿੱਚ ਮੈਟਰਿਕ ਤੀਕ ਪੜ੍ਹਾਈ ਦਾ ਮਾਧਿਅਮ ਸਾਰੇ ਮਜ਼ਮੂਨਾਂ ਵਿੱਚ ਪੰਜਾਬੀ ਹੋਵੇ ਅਤੇ ਵਿਦਿਆਰਥੀ ਹਿੰਦੀ ਅਤੇ ਪੰਜਾਬੀ ਦੋਵੇਂ ਜ਼ੁਬਾਨਾਂ ਪੜ੍ਹਨ। ਉਸ ਮੀਟਿੰਗ ਵਿੱਚ ਜਲੰਧਰ ਟਰੇਨਿੰਗ ਕਾਲਜ ਦੇ ਪ੍ਰਿੰਸੀਪਲ ਸ੍ਰੀ ਚਮਨ ਲਾਲ ਕਪੂਰ ਵੀ ਸਨ ਜਿਹੜੇ ਕਿ ਬਾਅਦ ਵਿੱਚ ਜਾਕੇ ਪੰਜਾਬ ਦੇ ਡੀ.ਪੀ.ਆਈ. ਬਣੇ ਸਨ। ਇਸ ਤੇ ਬਹੁਤ ਬਹਿਸ ਹੋਈ ਸੀ। ਇਹਨਾਂ ਨੇ ਮੈਨੂੰ ਕਿਹਾ ਸੀ ਕਿ ਇਹ ਬਹਿਸ ਕਰਨ ਵਾਲੇ ਝੱਖ ਮਾਰਦੇ ਨੇ, ਸਾਡੀ ਬੋਲੀ ਤਾਂ ਪੰਜਾਬੀ ਐ, ਅਸੀਂ ਸਾਰੇ ਹੀ ਪੰਜਾਬੀ ਬੋਲਦੇ ਹਾਂ ਤੇ ਤੁਸੀਂ ਇਹ ਮੰਨ ਜਾਓ ਕਿ ਪੰਜਾਬੀ ਦੋਹਾਂ ਲਿੱਪੀਆਂ ਵਿੱਚ ਲਿਖੀ ਜਾਏ। ਇਸ ਤੇ ਮੈਂ ਉਹਨਾਂ ਨੂੰ ਕਿਹਾ ਕਿ ਇਹ ਵਿਚਾਰ ਮੈਂ ਤਾਂ ਪੇਸ਼ ਨਹੀਂ ਜੇ ਕਰਨਾ, ਤੁਸੀਂ ਇਹ ਮਤਾ ਪੇਸ਼ ਕਰੋ ਤੇ ਜਿਤਨੀਆਂ ਭੀ ਸਿੱਖ ਵੋਟਾਂ ਹੋਣਗੀਆਂ, ਅਸੀਂ ਤੁਹਾਨੂੰ ਦੇ ਦਿਆਂਗੇ। ਉਸ ਸਮੇਂ ਡਾਕਟਰ ਗੋਕਲ ਚੰਦ ਨਾਰੰਗ ਅਤੇ ਰਾਇ ਬਹਾਦਰ ਦੁਰਗਾ ਦਾਸ ਉਸ ਮੀਟਿੰਗ ਵਿੱਚ ਹਾਜ਼ਰ ਸਨ ਤੇ ਇਹ ਆਰੀਆ ਸਮਾਜੀ ਸਨ, ਉਹਨਾਂ ਨੇ ਮਤੇ ਦੀ ਵਿਰੋਧਤਾ ਕੀਤੀ ਤੇ ਮਤਾ ਫੇਲ੍ਹ ਹੋ ਗਿਆ। ਮਤਾ ਫੇਲ੍ਹ ਹੋਣ ਤੇ ਸਾਰੇ ਸਿੱਖ ਉੱਠਕੇ ਚੱਲੇ ਆਏ ਸਾਂ। ਪਿਛੋਂ ਮੀਟਿੰਗ ਵਿੱਚ ਇਹ ਫ਼ੈਸਲਾ ਹੋਇਆ ਸੀ ਕਿ ਪੰਜਾਬੀ ਗੁਰਮੁੱਖੀ ਅੱਖਰਾਂ ਵਿੱਚ ਲਿਖੀ ਜਾਵੇ।

## ਸਿੱਖ ਤੇ ਆਰੀਆ ਸਮਾਜੀ ਹਿੰਦੂ

ਮੇਰੀ ਸ਼ਿਮਲੇ ਵਾਲੀ ਗੱਲ ਸੁਣਨ ਪਿੱਛੋਂ ਪੰਡਤ ਜਵਾਹਰ ਲਾਲ ਨਹਿਰੂ ਕਹਿਣ ਲੱਗੇ ਕਿ ਹੁਣ ਤੁਸੀਂ ਇਹ ਦੱਸੋ ਕਿ ਹਿੰਦੂ-ਸਿੱਖ ਵਿੱਚ ਪਾੜਾ ਕਿਵੇਂ ਪਿਆ? ਮੈਂ ਪੰਡਿਤ ਜੀ ਨੂੰ ਦੱਸਿਆ ਕਿ ਜੀ ਪਹਿਲਾਂ ਹਿੰਦੂ ਤੇ ਸਿੱਖ ਇੱਕੋ ਸਨ, ਗੁਰੂ ਗਰੰਥ ਸਾਹਿਬ ਨੂੰ ਆਣਕੇ ਸਾਰੇ ਹੀ ਮੱਥਾ ਟੇਕਦੇ ਸਨ। ਜਦੋਂ ਸਵਾਮੀ ਦਇਆ ਨੰਦ ਲਾਹੌਰ ਆਏ ਸਨ ਤਾਂ ਲਾਹੌਰ ਵਿੱਚ ਉਨ੍ਹਾਂ ਨੂੰ ਲੈਕਚਰ ਦੇਣ ਵਾਸਤੇ ਕੋਈ ਜਗ੍ਹਾ ਨਾ ਮਿਲੀ ਤਾਂ ਸਿੱਖਾਂ ਨੇ ਉਹਨੂੰ ਬਾਵਲੀ ਸਾਹਿਬ ਗੁਰਦੁਆਰੇ ਵਿੱਚ ਆਖਿਆ ਕਿ ਤੁਸੀਂ ਇਥੇ ਲੈਕਚਰ ਕਰੋ। ਕਿਉਂਕਿ ਸਿੱਖ ਕਹਿੰਦੇ ਸਨ ਕਿ ਸਵਾਮੀ ਦਾਇਆ ਨੰਦ ਜੀ ਭੀ ਬ੍ਰਾਹਮਣਾਂ ਦੇ ਪਾਖੰਡ ਦੇ ਖਿਲਾਫ਼ ਹਨ ਤੇ ਅਸੀਂ ਭੀ ਪਾਖੰਡਾਂ ਦੇ ਖਿਲਾਫ਼ ਹਾਂ। ਜਿਸ ਵੇਲੇ ਸਤਿਆਰਥ ਪ੍ਰਕਾਸ਼ ਨਿਕਲਿਆ ਤੇ ਗੁਰੂ ਨਾਨਕ ਵਿਰੁੱਧ ਸ਼ਬਦ ਇਸ ਵਿੱਚ ਸਨ ਤੇ ਸਿੱਖਾਂ ਪੜ੍ਹੇ ਤਾਂ ਜੋ ਆਰੀਆ ਸਮਾਜ ਵਿੱਚ ਕੰਮ ਕਰਦੇ ਸਨ ਸਭ ਅਲੱਗ ਹੋ ਗਏ। ਮੈਂ ਪੰਡਿਤ ਜੀ ਨੂੰ ਕਿਹਾ ਸੀ ਕਿ, "ਪੰਡਿਤ ਜੀ, ਸਿੱਖ ਭਾਵੇਂ ਗੁਰੂਆਂ ਦੀ ਸਿੱਖਿਆ ਪਰ ਅਮਲ ਕਰਨ ਜਾਂ ਨਾ ਕਰਨ ਪਰ ਗੁਰੂਆਂ ਦੇ ਖਿਲਾਫ਼ ਨਿੰਦਾ ਜਾਂ ਹੋਰ ਕਿਸੇ ਬੁਰੀ ਗੱਲ ਨੂੰ ਬਰਦਾਸ਼ਤ ਨਹੀਂ ਕਰ ਸਕਦੇ।" ਆਰੀਆ ਸਮਾਜ ਦੇ ਪਹਿਲੇ ਸੈਕਟਰੀ ਭਾਈ ਜਵਾਹਰ ਸਿੰਘ ਸਨ। ਭਾਈ ਦਿੱਤ ਸਿੰਘ ਉਥੇ ਕੰਮ ਕਰਦਾ ਰਿਹਾ ਸੀ। ਸਰਦਾਰ ਉਮਰਾਓ ਸਿੰਘ ਹੁਰਾਂ ਨੇ ਖ਼ੁਦ ਉਪਨਿਸ਼ਦਾਂ ਤੇ ਵੇਦਾਂ ਦਾ ਅਧਿਐਨ ਕੀਤਾ ਤਾਂ ਉਹਨਾਂ ਨੇ ਉਪ-ਪਰਧਾਨਗੀ ਤੋਂ ਅਸਤੀਫ਼ਾ ਦੇ ਦਿੱਤਾ ਤੇ ਕਿਹਾ ਕਿ ਵੇਦਾਂ ਤੇ ਉਪਨਿਸ਼ਦਾਂ ਦੀ ਤਾਂ ਆਰੀਆ ਸਮਾਜੀ ਵਿਆਖਿਆ ਹੀ ਗਲਤ ਕਰ ਰਹੇ ਨੇ ਅਤੇ ਇਹਨਾਂ ਆਰੀਆ ਸਮਾਜੀਆਂ ਦੀ ਵਿਆਖਿਆ ਕਿਸੇ ਭੀ ਪੰਡਿਤ ਨਾਲ ਨਹੀਂ ਮਿਲਦੀ, ਜਿਹੜੇ ਵੱਡੇ ਵੱਡੇ ਪੰਡਿਤ ਮਹਾਰਾਸ਼ਟਰ ਜਾਂ ਮਦਰਾਸ ਵਿੱਚ ਸਨ, ਉਨ੍ਹਾਂ ਦੀ ਵੇਦਾਂ ਦੀ ਵਿਆਖਿਆ ਤਾਂ ਇਹਨਾਂ ਸਾਰੇ ਆਰੀਆ ਸਮਾਜੀਆਂ ਤੋਂ ਵੱਖਰੀ ਹੈ। ਹੋਰ ਸਿੱਖ ਵੀ ਜੋ ਆਰੀਆ ਸਮਾਜ ਵਿੱਚ ਕੰਮ ਕਰਦੇ ਸਨ, ਅਲੱਗ ਹੋ ਗਏ।

ਸਾਡੀ ਮੀਟਿੰਗ ਦੇ ਮਗਰੋਂ ਪੰਡਿਤ ਜੀ ਨੇ ਕਿਸੇ ਹੋਰ ਮੀਟਿੰਗ ਵਿੱਚ ਜਾਣਾ ਸੀ ਜਿਸ ਵਿੱਚ ਸਰਦਾਰ ਗੁਰਮੁਖ ਸਿੰਘ ਮੁਸਾਫਰ ਵੀ ਸੀ। ਪੰਡਿਤ ਜੀ ਨੇ ਕੁਝ ਗੁੱਸੇ ਵਿੱਚ ਕਹਿਆ ਕਿ ਪੰਜਾਬ ਵਿੱਚ ਬੋਲੀ ਦਾ ਸਵਾਲ ਨਾ ਹੱਲ ਹੋਣ ਦਾ ਕਾਰਨ ਆਰੀਆ ਸਮਾਜ ਹੈ। ਉਸੇ ਰਾਤ ਜਿਥੇ ਅਸਾਂ ਖਾਣਾ, ਖਾਣਾ ਸੀ ਸਰਦਾਰ ਗੁਰਮੁਖ ਸਿੰਘ ਮੁਸਾਫ਼ਰ ਵੀ ਉਥੇ ਆਏ। ਮੈਥੋਂ ਪੁੱਛਣ ਲੱਗੇ ਕਿ ਤੁਹਾਡੀ ਪੰਡਤ ਜੀ ਨਾਲ ਕੀ ਗੱਲ ਬਾਤ ਹੋਈ ਸੀ। ਮੈਂ ਕਿਹਾ ਕਿ ਬੋਲੀ ਦੇ ਸਵਾਲ ਨੂੰ ਹੱਲ ਕਰਨ ਲਈ ਜੋ ਯਤਨ ਕੀਤੇ ਸਨ, ਉਹ ਮੈਂ ਇੰਨ ਬਿੰਨ ਮੀਟਿੰਗ ਵਿੱਚ ਬਿਆਨ ਕੀਤੇ ਸਨ ਕਿਸੇ ਮਨੁੱਖ ਜਾਂ ਸੰਸਥਾ ਵਿਰੁੱਧ ਮੈਂ ਕੋਈ ਗੱਲ ਨਹੀਂ ਸੀ ਆਖੀ। ਹਾਂ, ਇੱਕ ਗੱਲ ਮੈਂ ਭੁੱਲ ਗਿਆ ਹਾਂ - ਉਹ ਇਹ ਕਿ ਪਹਿਲੋਂ ਮੌਲਾਨਾ ਆਜ਼ਾਦ ਪੰਜਾਬ ਦੇ ਇੰਚਾਰਜ ਸਨ, ਇਥੇ ਜਾਣ (ਮਾਸਟਰ ਤਾਰਾ ਸਿੰਘ ਦੇ ਨਾਲ) ਤੋਂ ਪਹਿਲਾਂ ਮੈਂ ਉਹਨਾਂ (ਆਜਾਦ ਹੁਰਾਂ) ਨੂੰ ਮਿਲਿਆ ਸਾਂ ਕਿਉਂਕਿ ਮੈਂ ਲੈਜਿਸਲੇਟਿਵ ਕੌਂਸਿਲ ਦਾ ਮੈਂਬਰ ਸੀ ਤੇ ਮੇਰੇ ਲਈ ਉਹਨਾ ਪਾਸ ਜਾਣਾ ਤੇ ਉਨ੍ਹਾਂ ਨੂੰ ਮਿਲਣਾ ਬਹੁਤ ਆਸਾਨ ਸੀ। ਮੌਲਾਨਾ ਸਾਹਿਬ ਕਹਿਣ ਲੱਗੇ ਕਿ ਇਹ ਝਗੜਾ ਕਿਵੇਂ ਹੈ ਤੇ ਇਹਦਾ ਕੀ ਫ਼ੈਸਲਾ ਹੋ ਸਕਦਾ ਹੈ? ਮੈਂ ਕਿਹਾ ਕਿ ਜੀ ਦੋ ਤਿੰਨ ਗੱਲਾਂ ਨੇ - ਇੱਕ ਤਾਂ ਜ਼ਬਾਨ ਦਾ ਝਗੜਾ ਏ, ਉਹ ਹੈ ਪੰਜਾਬੀ ਦਾ ਤੇ ਅਸੀਂ ਪੰਜਾਬੀ ਨੂੰ ਨਹੀਂ ਜੇ ਛੱਡ ਸਕਦੇ। ਉਹ ਕਹਿਣ ਲੱਗਾ ਕਿ ਉਹ ਸੱਚਰ ਸਾਹਿਬ,

(ਉਹ ਸੱਚਰ ਨੂੰ ਸਾਚਰ ਕਿਹਾ ਕਰਦੇ ਸੀ) ਦੇ ਨਾਲ ਬਾਤ ਕਰਨਗੇ ਤੇ ਜਦੋਂ ਸੱਚਰ ਸਾਹਿਬ, ਮੌਲਾਨਾ ਸਾਹਿਬ ਨੂੰ ਮਿਲਕੇ ਆਏ ਤਾਂ ਉਹਨਾਂ ਨੇ ਇਸ ਕਰਕੇ ਹੀ ਲੁਧਿਆਣੇ ਕਿਹਾ ਸੀ ਕਿ ਜਿਹੜੇ ਪੰਜਾਬੀ ਨਹੀਂ ਮੰਨਣਾ ਚਾਹੁੰਦੇ ਉਹ ਹਿੰਦੀ ਇਲਾਕੇ ਵਿੱਚ ਚੱਲੇ ਜਾਣ - ਕੁਝ ਇਸ ਤਰ੍ਹਾਂ ਦੀ ਗੱਲ ਉਹਨਾਂ ਨੇ ਲੁਧਿਆਣੇ ਆਖੀ ਸੀ। ਮੈਂ ਆਖਿਆ ਕਿ ਦੂਸਰੀ ਗੱਲ ਹੈ ਅਨੁਸੂਚਿਤ ਜਾਤੀਆਂ ਦੀ। ਕੁਝ ਸਿੱਖ ਅਨੁਸੂਚਿਤ ਜਾਤੀਆਂ ਦੇ ਹਨ ਪਰ ਉਨ੍ਹਾਂ ਨੂੰ ਅਨੁਸੂਚਿਤ ਜਾਤੀਆਂ ਦੇ ਹੱਕ ਨਹੀਂ ਦਿੱਤੇ ਗਏ ਤੇ ਇਸ ਤਰ੍ਹਾਂ ਅਸੀਂ ਸਮਝਦੇ ਹਾਂ ਇਹ ਧਾਰਮਿਕ ਸਵਾਲ ਹੋ ਗਿਆ। ਮੌਲਾਨਾ ਅਜ਼ਾਦ ਕਹਿਣ ਲੱਗੇ ਕਿ ਯੇਹ ਤੋਂ ਹੋ ਜਾਏਗਾ, ਸ਼ਡਿਊਲਡ ਕਾਸਟ ਕਾ ਭੀ, ਯੋਹ ਜੋ ਪੰਜਾਬੀ ਸੂਬਾ ਹੈ, ਉਸ ਕਾ ਕਿਆ ਹੱਲ ਹੋਗਾ? ਮੈਂ ਫਿਰ ਜਿਹੜੀ ਆਪਣੀ ਸਕੀਮ ਮੈਂ ਕਮਿਸ਼ਨ ਦੇ ਸਾਹਮਣੇ ਪੇਸ਼ ਕੀਤੀ ਸੀ, ਉਹ ਸਾਰੀ ਦੱਸੀ। ਖ਼ੈਰ ਉਹਨੇ ਉਹ ਗੱਲ ਯਾਦ ਰਖੀ ਤੇ ਜਿਸ ਵੇਲੇ ਅਨੁਸੂਚਿਤ ਜਾਤੀਆਂ ਦਾ ਸਵਾਲ ਆਇਆ ਤਾਂ ਮੌਲਾਨਾ ਸਾਹਿਬ ਕਹਿਣ ਲੱਗੇ ਕਿ ਆਪ ਕਾ ਕਿਆ ਖ਼ਿਆਲ ਹੈ? ਤੇ ਪੰਡਿਤ ਗੋਬਿੰਦ ਵਲਬ ਪੰਤ ਕਹਿਣ ਲੱਗੇ ਕਿ ਜਿਥੇ ਕਿਤੇ ਭੀ ਸਿੱਖ ਰਹਿੰਦੇ ਨੇ ਉਥੇ ਉਥੇ ਅਨੁਸੂਚਿਤ ਜਾਤੀਆਂ ਬਾਰੇ ਫ਼ੈਸਲਾ ਕਰ ਦਿੰਦੇ ਹਾਂ। ਮੈਂ ਆਖਿਆ ਇਸਦੀ ਲੋੜ ਨਹੀਂ। ਸ਼ਡਿਊਲਡ ਕਾਸਟ ਦੀ ਸਥਾਪਨਾ ਇੱਕ ਪਰਧਾਨ ਜੀ ਦੀ ਨੋਟੀਫੀਕੇਸ਼ਨ ਦੁਆਰਾ ਹੋਈ ਹੈ। ਜਿੰਨੇ ਵੀ ਕਾਨੂੰਨ ਪਾਸ ਹੁੰਦੇ ਹਨ, ਉਹਨਾਂ ਵਿੱਚ ਲਿਖਿਆ ਹੁੰਦਾ ਹੈ ਕਿ Hindu includes Sikh, Jain and Buddhists ਉਸ ਨੋਟੀਫੀਕੇਸ਼ਨ ਵਿੱਚ ਨਿਰਾ ਇਹ ਲਿਖਣ ਨਾਲ ਕਿ Hindu includes Sikhs ਸਾਰਾ ਮਾਮਲਾ ਠੀਕ ਹੋ ਜਾਵੇਗਾ। ਹੁਣ ਇਸਦਾ ਉਹ ਕੀ ਉੱਤਰ ਦੇਵਣ, ਇਹ ਭੀ ਮੰਨਿਆ ਗਿਆ। ਫਿਰ ਉਹ ਕਹਿਣ ਲੱਗੇ ਕਿ ਆ ਗਈ ਪੰਜਾਬੀ ਸੂਬੇ ਦੀ ਗੱਲ, ਉਹਦੇ ਬਾਰੇ ਭੀ ਦੱਸੋ। ਮੈਂ ਹੱਸਕੇ ਆਖਿਆ ਕਿ ਦੱਸੋ ਕੀ ਠੀਕ ਹੋਵੇ ਸਾਨੂੰ ਤੇ ਪੰਜਾਬੀ ਸੂਬਾ ਹੀ ਸੁਝਦਾ ਏ, ਤੁਸੀਂ ਕੋਈ ਹੋਰ ਗੱਲ ਦੱਸੋ। ਤਾਂ ਪੰਡਿਤ ਜੀ ਕਹਿਣ ਲੱਗੇ ਕਿ, "ਆਗੇ ਤੋਂ ਮੈਂ ਥਾ ਛੋਟੇ ਛੋਟੇ ਸੂਬੋ ਕੇ ਪਕਸ਼ ਮੈ, ਪਰੰਤੂ ਅਬ ਡਿਵੈਲਪਮੈਂਟ ਕਰਨੀ ਹੈ ਤੋ ਡਿਵਲਪਮੈਂਟ ਤੋਂ ਸੈਂਟਰ ਕੀ ਤਰਫ਼ ਸੇ ਹੋ ਗੀ, ਏਕ ਛੋਟਾ ਡੈਮ ਯਹਾਂ ਬਣੇਗਾ, ਏਕ ਵਹਾਂ ਬਨੇਗਾ, ਉਸ ਮੇਂ ਮੁਝੇ ਕੁਝ ਇਤਰਾਜ਼ ਹੈ। ਮੇਰੀ ਗੱਲ ਮੌਲਾਨਾ ਆਜ਼ਾਦ ਸਾਹਿਬ ਨੂੰ ਯਾਦ ਸੀ, ਮੈਂ ਜੋ ਤਜਵੀਜ਼ ਰੀਆਰਗੇਨਾਈਜੇਸ਼ਨ ਕਮੇਟੀ ਸਾਹਮਣੇ ਰੱਖੀ ਸੀ, ਉਨ੍ਹਾਂ ਵਿੱਚ ਉਹ ਤਜਵੀਜ਼ ਦੁਹਰਾਈ। ਮੈਂ ਕਿਹਾ ਕਿ ਜੇ ਪੰਡਿਤ ਜੀ ਉਹ ਤਜਵੀਜ਼ ਮੰਨ ਜਾਣ ਤਾਂ ਮੈਂ ਮਾਸਟਰ ਤਾਰਾ ਸਿੰਘ ਜੀ ਨੂੰ ਮਨਾ ਲਵਾਂਗਾ। ਫਿਰ ਰੀਜ਼ਨਲ ਕਮੇਟੀਆਂ ਦੀ ਗੱਲ ਛਿੜੀ। ਰੀਜ਼ਨਲ ਕਮੇਟੀਆਂ ਬਣ ਜਾਣ ਤੇ ਉਹਨਾਂ ਨੂੰ ਡਿਵੈਲਪਮੈਂਟ, ਵਿਦਿਆ ਅਤੇ ਕਲਚਰ ਦੇ ਦਿਓ। ਉਹ ਫ਼ੈਸਲਾ ਕਰਨ ਜੇਕਰ ਸਰਵਸੰਮਤੀ ਹੋ ਜਾਵੇ ਤਾਂ ਕੌਂਸਿਲ ਪਾਸ ਕਰ ਦਿਆ ਕਰੇ। ਇਸੇ ਨੀਂਹ ਤੇ ਰੀਜ਼ਨਲ ਫਾਰਮੂਲੇ ਦੀਆਂ ਡਿਟੇਲਜ਼ ਬਣੀਆਂ ਸਨ। ਫਿਰ ਪੰਡਿਤ ਪੰਤ ਨੇ ਕਿਹਾ ਕਿ ਸ਼ਾਮ ਨੂੰ ਫਿਰ ਡਿਸਕਸ (ਗੱਲਬਾਤ) ਕਰਾਂਗੇ। ਅਸੀਂ ਉਦੋਂ ਘਰ ਚਲੇ ਗਏ। ਮੇਰੇ ਕੁਝ ਸਾਥੀ ਉਥੇ ਹੀ ਰਹੇ ਅਤੇ ਕਹਿਣ ਲੱਗੇ ਅਸੀਂ ਨਹੀਂ ਜਾ ਸਕਾਂਗੇ। ਮੈਂ ਕਿਹਾ ਕਿ ਮੈਂ ਇਕੱਲਿਆਂ ਨਹੀਂ ਜਾਣਾ। ਇਸ ਪੁਰ ਸਰਦਾਰ ਹੁਕਮ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਮੈਂ, ਪੰਤ ਜੀ ਦੇ ਘਰ ਗਏ ਅਤੇ ਪੰਡਿਤ ਪੰਤ ਨੂੰ ਕਿਹਾ ਕਿ ਤੁਸੀਂ ਰੀਜ਼ਨਲ ਕਮੇਟੀਆਂ ਬਣਾਕੇ, ਵਿਦਿਆ, ਵਿਕਾਸ ਅਤੇ ਕਲਚਰ ਉਹਨਾਂ ਦੇ ਅਖ਼ਤਿਆਰ ਵਿੱਚ ਦੇ ਦਿਓ ਬਾਕੀ ਗੱਲਾਂ ਬਾਰੇ ਫਿਰ ਸੋਚ ਲਵਾਂਗੇ। ਉਸੇ ਮੀਟਿੰਗ ਵਿੱਚ ਜਦੋਂ ਪੰਡਿਤ ਪੰਤ ਹੁਰਾਂ ਨਾਲ ਗੱਲ ਕੀਤੀ, ਇੱਕ ਮਦਰਾਸੀ ਸੱਜਣ ਬੈਠੇ ਸਨ ਜਿਹੜੇ ਕਿ ਸਰਦਾਰ

ਉਮਰਾਓ ਸਿੰਘ ਹੁਰਾਂ ਦੀ ਲੜਕੀ ਦੇ ਨਾਲ ਵਿਆਹੇ ਹੋਏ ਸਨ ਤੇ ਹਿੰਦ ਸਰਕਾਰ ਵਿੱਚ ਗ੍ਰਹਿ ਵਿਭਾਗ ਦੇ ਸੈਕਟਰੀ ਸਨ। ਦੂਸਰੇ ਦਿਨ ਸਾਰੇ ਮੈਂਬਰ ਕਹਿਣ ਲੱਗੇ ਕਿ ਤੁਸੀਂ ਉਹ ਮਦਰਾਸੀ ਸੈਕਟਰੀ ਨੂੰ ਮਿਲੋ ਕਿਉਂਕਿ ਉਹ ਤੁਹਾਡਾ ਵਾਕਿਫ਼ ਹੈ ਤੇ ਪੁਛੋਂ ਕਿ ਅਸਾਂ ਜੋ ਕੁਝ ਫ਼ੈਸਲਾ ਕਰਨ ਲਈ ਕਿਹਾ ਹੈ, ਕਿ ਉਹ ਕਾਨੂੰਨੀ ਤੌਰ ਤੇ ਸੰਭਵ ਹੈ, ਮੈਂ ਉਸ ਪਾਸ ਚਲਾ ਗਿਆ, ਕਹਿਣ ਲੱਗਾ ਕਿ ਤੁਸੀਂ ਸਹਿਮਤੀ ਦੇਵੋ, ਅਸੀਂ ਇਨ੍ਹਾਂ ਨੂੰ ਕਾਨੂੰਨੀ ਸ਼ਕਲ ਦੇ ਦਿਆਂਗੇ। ਮੈਂ ਅਪਣੇ ਸਾਥੀਆਂ ਨੂੰ ਆਣਕੇ ਦੱਸ ਦਿੱਤਾ ਤੇ ਅਸੀਂ ਵਿਚਾਰ ਕੀਤਾ ਕਿ ਜੇਕਰ ਅਕਾਲੀਆਂ ਨੇ ਰੌਲਾ ਪਾਇਆ ਕਿ ਤੁਸੀਂ ਲੈਣ ਗਏ ਸੀ ਪੰਜਾਬੀ ਸੂਬਾ ਤੇ ਇਹ ਕੀ ਲੈ ਆਏ ਹੋ, ਤਾਂ ਇਸਦਾ ਕੀ ਉੱਤਰ ਦੇਵਾਂਗੇ? ਫਿਰ ਅਸੀਂ ਇਹ ਕਿਹਾ ਕਿ ਜੋ ਫ਼ੈਸਲਾ ਹੋਇਆ ਹੈ ਉਹ ਲਿਖਤ ਵਿੱਚ ਆਵੇ ਤਾਂ ਜੁ ਅਕਾਲਿ ਦਲ ਦੀ ਮੀਟਿੰਗ ਵਿੱਚ ਇੱਕ definite ਗੱਲ ਪੇਸ਼ ਹੋ ਸਕੇ।

ਦਿੱਲੀਓਂ ਆਕੇ ਅਕਾਲੀ ਦਲ ਦੀ ਮੀਟਿੰਗ ਹੋਈ ਤੇ ਇਨ੍ਹਾਂ ਉਸ ਮੀਟਿੰਗ ਵਿੱਚ ਮੈਨੂੰ ਭੀ ਸੱਦਿਆ। ਹਾਂ, ਗਿਆਨੀ ਕਰਤਾਰ ਸਿੰਘ ਦੀ ਇੱਕ ਖਾਸ ਚਾਲ ਹੁੰਦੀ ਸੀ ਕਿ ਬਈ ਸਪੀਚਾਂ ਹੁੰਦੀਆ ਰਹਿਣ ਤੇ ਲੋਕੀਂ ਆਪੇ ਥੱਕ ਕੇ ਟੁਰਦੇ ਰਹਿਣ ਤੇ ਬਾਅਦ ਵਿੱਚ ਆਪੇ ਹੀ ਮਤਾ ਪਾਸ ਕਰ ਦਿਓ। ਚੁਨਾਂਚਿ ਇਸ ਤਰ੍ਹਾਂ ਹੀ ਹੋਇਆ। ਮੈਨੂੰ ਕਹਿਣ ਲੱਗੇ ਕਿ ਤੁਸੀਂ ਭੀ ਬੋਲੋ। ਉਥੇ ਉਸ ਮੀਟਿੰਗ ਵਿੱਚ ਹਰਿਆਣੇ ਵਾਲੇ ਭੀ ਆਏ ਹੋਏ ਸਨ ਤੇ ਸਰਦਾਰ ਭੁਪਿੰਦਰ ਸਿੰਘ ਮਾਨ ਭੀ ਉਥੇ ਆਇਆ ਹੋਇਆ ਸੀ। ਜਿਸ ਵੇਲੇ ਮੈਂ ਬੋਲਣ ਲਈ ਉਠਿਆ ਤਾਂ ਇਹ ਤੇ ਇਸਦੇ ਕੁਝ ਸਾਥੀ ਬੋਲਣ ਲੱਗੇ ਕਿ ਇਹ ਤੇ ਅਕਾਲੀ ਨਹੀਂ। ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਇਹ ਭੀ ਸਾਡੇ ਨਾਲ ਗਿਆ ਸੀ ਤੇ ਅਸਾਂ ਹੀ ਇਨ੍ਹਾਂ ਨੂੰ ਸੱਦਿਆ ਏ, ਇਸ ਲਈ ਇਹਨਾਂ ਨੂੰ ਸੁਣਨਾ ਪਏਗਾ ਹੀ। ਮੈਂ ਉਹਨਾਂ ਨੂੰ ਕਿਹਾ ਕਿ ਭਈ ਜਿਹੜੀ ਸਾਡੀ ਕਲਚਰ ਤੇ ਲੈਂਗੁਏਜ਼ ਹੈ, ਉਹ ਸੁਰੱਖ਼ਿਅਤ ਹੋ ਗਈ ਏ ਤੇ ਬਾਕੀ ਹਰਿਆਣੇ ਵਾਲੇ ਇਥੇ ਬੈਠੇ ਹੋਏ ਨੇ। ਇਹਨਾ ਨਾਲ ਰਲਕੇ ਤੁਸੀਂ ਆਰਥਿਕ ਅਧਾਰ ਤੇ ਸਰਕਾਰ ਬਣਾ ਲਓ ਅਤੇ ਸਭ ਕੁਝ ਤੁਹਾਡੇ ਹੱਥ ਵਿੱਚ ਆ ਜਾਏਗਾ। ਫਿਰ ਇਹਿਦਾ ਉਹ ਹੀ ਜੁਆਬ ਦੇਣ। ਲੇਕਿਨ ਕੁਝ ਅਕਾਲੀ ਖੁਸ਼ ਨਹੀਂ ਸਨ। ਪ੍ਰਤਾਪ ਤੇ ਮਿਲਾਪ ਅਖ਼ਬਾਰ ਨੇ ਦੂਸਰੇ ਦਿਨ ਕਿਤੇ ਇਹ ਲਿਖ ਦਿੱਤਾ ਕਿ “ਸਰਕਾਰ ਅਕਾਲੀਓਂ ਕੇ ਸਾਹਮਣੇ ਝੁਕ ਗਈ, ਘੁਟਨੇ ਟੇਕ ਦੀਏ” ਵਗੈਰਾ ਵਗੈਰਾ। ਸਵੇਰੇ ਸਵੇਰੇ ਗਿਆਨ ਸਿੰਘ ਰਾੜੇਵਾਲਾ ਮਾਸਟਰ ਤਾਰਾ ਸਿੰਘ ਦੀ ਕੋਠੀ ਗਿਆ ਤੇ ਕਹਿਣ ਲੱਗਾ ਕਿ ਹੁਣ ਮੈਂ ਪੂਰੀ ਤਰ੍ਹਾਂ ਕਨਵਿੰਸ (Convince) ਹੋ ਗਿਆ ਹਾਂ ਕਿ ਤੁਸੀਂ ਠੀਕ ਕਰ ਆਏ ਹੋ। ਇਥੇ ਮਾਸਟਰ ਤਾਰਾ ਸਿੰਘ ਦਾ ਜਿਹੜਾ ਕੁੜਮ ਸੀ ਸਰਦਾਰ ਬਖ਼ਸ਼ੀਸ਼ ਸਿੰਘ ਉਹ ਭੀ ਅਖ਼ਬਾਰ ਪੜ੍ਹਕੇ ਬਹੁਤ ਖੁਸ਼ ਹੋ ਗਿਆ। ਇਹ ਸੀ ਰੀਜ਼ਨਲ ਫਾਰਮੂਲੇ ਦੀ ਕਥਾ।

## ਸੱਚਰ ਫਾਰਮੂਲਾ

*ਪ੍ਰਸ਼ਨ : ਸਰਦਾਰ ਸਾਹਿਬ, ਸੱਚਰ ਫਾਰਮੂਲਾ ਕੀ ਸੀ?*

*ਉੱਤਰ:* ਸੱਚਰ, ਆਰੀਆ ਸਮਾਜੀਆਂ ਦੇ ਅੱਗੇ ਝੁਕ ਗਿਆ ਸੀ। ਮੈਂ ਉਸਨੂੰ ਚਿੱਠੀ ਭੀ ਲਿਖੀ ਸੀ ਤੇ ਕਿਹਾ ਭੀ ਸੀ ਕਿ ਮੈਂ ਇਸ ਵੇਲੇ ਰੌਲਾ ਪੁਵਾਣਾ ਨਹੀਂ ਚਾਹੁੰਦਾ ਕਿਉਂਕਿ ਲੋਕ ਅੱਗੇ ਹੀ ਬੜੇ ਮਾਰੇ ਕੁੱਟੇ ਆਏ ਹਨ ਤੇ ਬੜੇ ਘਬਰਾਏ ਹੋਏ ਨੇ ਤੁਸਾਂ ਫਾਰਮੂਲਾ ਬਣਾਕੇ ਬੜੀ ਗਲਤੀ ਕੀਤੀ ਐ। ਭਾਸ਼ਾ ਤਾਂ ਇਲਾਕੇ ਦੀ ਹੁੰਦੀ ਹੈ ਕਿਸੇ ਧਰਮ ਦੀ ਨਹੀਂ। ਜਿਸ

ਇਲਾਕੇ ਵਿੱਚ ਕੋਈ ਪੈਦਾ ਹੁੰਦਾ ਏ ਉਹਦੀ ਭਾਸ਼ਾ ਉਸ ਇਲਾਕੇ ਦੀ ਭਾਸ਼ਾ ਹੁੰਦੀ ਏ। ਚੁਨਾਂਚਿ ਮੇਰੀ ਚਿੱਠੀ ਪੱਤਰੀ ਬੜਾ ਚਿਰ "ਟ੍ਰਿਬਿਊਨ" ਵਿੱਚ ਭੀ ਚਲਦੀ ਰਹੀ ਕਿ ਮਾਪਿਆਂ ਨੂੰ ਭਾਸ਼ਾ ਦੀ ਚੋਣ ਬਾਰੇ ਕੋਈ ਅਖ਼ਤਿਆਰ ਨਹੀਂ ਹੁੰਦੇ। ਇਥੇ ਜਿਹੜਾ ਸਾਡਾ ਪ੍ਰੈਜ਼ੀਡੈਂਟ ਸੀ ਉਸ ਨੂੰ quote ਕੀਤਾ, ਪੰਡਿਤ ਜਵਾਹਰ ਲਾਲ ਨਹਿਰੂ ਨੂੰ quote ਕੀਤਾ, ਇਸ ਤਰ੍ਹਾਂ ਇਹਨਾਂ ਨਾਲ ਬੜੀ ਚਿਰ ਬਹਿਸ ਚਲਦੀ ਰਹੀ ਸੀ ਲੇਕਿਨ ਇਹ ਆਰੀਆ ਸਮਾਜੀ ਮੰਨਣ ਵਾਲੇ ਨਹੀਂ ਸਨ। ਆਰੀਆ ਸਮਾਜੀ ਕਹਿੰਦੇ ਸਨ ਕਿ ਸਵਾਮੀ ਦਇਆਨੰਦ ਜੀ ਨੇ ਕਿਹਾ ਹੈ ਕਿ ਬਈ ਹਿੰਦੀ ਤੁਹਾਡੀ ਭਾਸ਼ਾ ਹੈ ਤੇ ਅਸਾਂ ਉਹਦਾ ਪ੍ਰਚਾਰ ਕਰਨਾ ਹੈ। ਇਸ ਤੇ ਮੈਂ ਕਿਹਾ ਕਿ ਜਿਹੜੀ ਤੁਹਾਡੀ ਮਜ਼ਹੱਬੀ ਭਾਸ਼ਾ ਹੈ ਉਹ ਹਿੰਦੀ ਨਹੀਂ, ਸੰਸਕ੍ਰਿਤ ਹੈ। ਸਤਿਆਰਥ ਪ੍ਰਕਾਸ਼ ਕੋਈ ਵੇਦ ਤੇ ਨਹੀਂ, ਉਹ ਤੇ ਸਿਰਫ਼ ਇੱਕ ਵਿਆਖਿਆ ਹੈ ਕਿ ਵੇਦਾਂ ਵਿੱਚ ਇਹ ਕੁਝ ਲਿਖਿਆ ਹੋਇਆ ਏ, ਲੇਕਿਨ ਅਸਲੀ ਪੁਸਤਕਾਂ ਤਾਂ ਵੇਦ ਹੀ ਹਨ।

*ਪ੍ਰਸ਼ਨ : ਸਰਦਾਰ ਸਾਹਿਬ, ਅਕਾਲੀਆਂ ਨੇ ਦੋ ਤਿੰਨ ਵਾਰੀ ਪੰਜਾਬੀ ਸੂਬੇ ਲਈ ਮੋਰਚੇ ਲਾਏ ਸਨ, ਕੀ ਤੁਸੀਂ ਇਹਨਾਂ ਮੋਰਚਿਆਂ ਵਿੱਚ ਗਏ ਸੀ ਤੇ ਕੀ ਤੁਸੀਂ ਇਸ ਨਾਲ ਸਹਿਮਤ ਸੀ?*

*ਉੱਤਰ:* ਮੈਂ ਉਹਨਾਂ ਦੇ ਨਾਲ ਮੋਰਚਿਆਂ ਵਿੱਚ ਨਹੀਂ ਗਿਆ ਸਾਂ ਤੇ ਨਾਂ ਹੀ ਮੈਂ ਉਨ੍ਹਾਂ ਨਾਲ ਸਹਿਮਤ ਸਾਂ। ਮੇਰਾ ਖਿਆਲ ਸੀ ਕਿ ਪੰਜਾਬੀ ਤਾਂ ਚੰਗੀ ਭਲੀ ਸਾਰੇ ਥਾਵੇਂ ਹੀ ਚੱਲ ਰਹੀ ਏ, ਹਰਿਆਣੇ ਵਿੱਚ ਭੀ ਪੰਜਾਬੀ ਪੜ੍ਹਦੇ ਨੇ, ਕਾਂਗੜੇ ਅਤੇ ਸ਼ਿਮਲੇ ਆਦਿ ਵਿੱਚ ਭੀ ਪੰਜਾਬੀ ਪੜ੍ਹੀ ਜਾਂਦੀ ਹੈ। ਇਸ ਲਈ ਪੰਜਾਬੀ ਸੂਬੇ ਨਾਲ ਸੰਵਰਿਆ ਕੀ ਹੈ? ਸਾਡੇ ਕੋਲੋਂ ਪੰਜਾਬ ਵਿਚੋਂ ਸਾਰਾ ਪਹਾੜ ਨਿਕਲ ਗਿਆ ਏ, ਸਾਰੇ ਦਾ ਸਾਰਾ ਹਰਿਆਣੇ ਦਾ ਇਲਾਕਾ ਸਾਡੇ ਹੱਥੋਂ ਨਿਕਲ ਗਿਆ ਏ ਜਿਥੇ ਕਿ ਸਾਡੇ ਪੰਜਾਬੀ ਲੋਕ ਵੱਖਰੇ ਹੋ ਗਏ ਨੇ ਤੇ ਹਰਿਆਣੇ ਵਿੱਚ ਹੁਣ ਸਾਰੇ ਦੇ ਸਾਰੇ ਵਿਰਕ ਉਥੇ ਵਸ ਗਏ ਨੇ ਤੇ ਉਥੋਂ ਦੇ ਵਸਨੀਕ ਹੋ ਗਏ ਨੇ, ਇਸ ਤਰ੍ਹਾਂ ਪੰਜਾਬੀ ਸੂਬੇ ਦੇ ਨਾਲ ਸਾਨੂੰ ਕੋਈ ਲਾਭ ਨਹੀਂ ਹੋਇਆ, ਸਗੋਂ ਨੁਕਸਾਨ ਹੀ ਹੋਇਐ।

## ਸਰਦਾਰ ਪ੍ਰਤਾਪ ਸਿੰਘ ਕੈਰੋਂ

*ਪ੍ਰਸ਼ਨ : ਸਰਦਾਰ ਸਾਹਿਬ ਤੁਸੀਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਤਾਂ ਚੰਗੀ ਤਰ੍ਹਾਂ ਜਾਣਦੇ ਸੀ। ਕਿਰਪਾ ਕਰਕੇ ਸਾਨੂੰ ਉਨ੍ਹਾਂ ਬਾਰੇ ਉਹਨਾਂ ਦੀ regime ਦੇ ਐਡਮਨਿਸਟ੍ਰੇਸ਼ਨ ਬਾਰੇ ਦੱਸੋ।*

*ਉੱਤਰ:* ਉਹ best administrator ਸੀ, ਉਸ ਤੋਂ ਬਾਅਦ ਉਸ ਜਿਹਾ ਕੋਈ ਭੀ ਪੰਜਾਬ ਨੂੰ ਮੁੱਖ ਮੰਤਰੀ ਨਹੀਂ ਮਿਲ ਸਕਿਆ। ਕੋਈ ਗੱਲ ਜੇਕਰ ਉਹਦੀ ਸਮਝ ਵਿੱਚ ਆ ਜਾਂਦੀ ਤਾਂ ਉਹ ਕਰਕੇ ਹੀ ਛੱਡਦਾ ਸੀ। ਮੈਂ ਤੁਹਾਨੂੰ ਇੱਕ ਨਿੱਕੀ ਜਿਹੀ ਗੱਲ ਸੁਣਾਉਣ ਲੱਗਾਂ ਹਾਂ ਕਿ ਇਥੇ ਲੁਧਿਆਣੇ ਵਿੱਚ ਇੱਕ ਮੁਸਲਮਾਨਾਂ ਦੀ ਬੜੀ ਵੱਡੀ ਫੈਮਿਲੀ ਸੀ, ਉਹਦੇ ਵਿਚੋਂ ਕੁਝ ਕਾਂਗਰਸੀ ਸਨ। ਉਹਨਾਂ ਦੀ ਜੁਆਇੰਟ ਫੈਮਿਲੀ ਹੋਣ ਕਰਕੇ ਜਾਇਦਾਦ ਸਾਂਝੀ ਸੀ ਤੇ ਪਾਰਟੀਸ਼ਨ ਹੋਣ ਤੇ ਜਿਹੜੇ ਆਦਮੀ ਕਾਂਗਰਸੀ ਸਨ ਉਹ ਇਥੇ ਹੀ ਰਹਿ ਗਏ ਬਾਕੀ ਦੇ ਪਾਕਿਸਤਾਨ ਚੱਲੇ ਗਏ। ਹੁਣ ਜਿਹੜੀ ਜਾਇਦਾਦ ਸੀ ਉਸ ਪਰਿਵਾਰ ਦੀ, ਉਹ ਐਡਮਿਨਿਸਟਰੇਟਰ ਕੋਲ ਚਲੀ ਗਈ ਤੇ ਜਿਹੜੇ ਕਾਂਗਰਸੀ ਸਨ ਉਸ ਟੱਬਰ ਵਿਚੋਂ, ਉਹ ਇੱਧਰ ਰਹਿ ਗਏ ਸਨ। ਇੱਕ ਦਿਨ ਮੈਂ ਦਿੱਲੀ ਜਾਣਾ ਸੀ, ਮੈਂ ਜਾਕੇ ਵੇਟਿੰਗ ਰੂਮ ਵਿੱਚ

ਬੈਠ ਗਿਆ ਤੇ ਉਹਨਾਂ ਵਿਚੋਂ ਇੱਕ ਸੱਜਣ ਭੀ ਉਥੇ ਵੇਟਿੰਗ ਰੂਮ ਵਿੱਚ ਆ ਗਏ। ਉਹਨਾਂ ਸਹਿਜ ਸੁਭਾਓ ਗੱਲ ਸੁਣਾਈ ਕਿ ਅਸੀਂ ਹੁਣ ਕੀ ਕਰੀਏ, ਜਾਇਦਾਦ ਤਾਂ ਸਾਰੀ ਚਲੀ ਗਈ ਏ। ਅਸਾਂ ਸੱਚਰ ਸਾਹਿਬ ਨੂੰ ਕਿਹਾ ਸੀ ਕਿ ਸਾਨੂੰ ਦੋ ਟਰੱਕਾਂ ਦਾ ਪਰਮਿਟ ਦੇ ਦਿਓ, ਉਹ ਹਰ ਵਾਰ ਇਕਰਾਰ ਤਾਂ ਕਰਦਾ ਰਿਹਾ ਪਰ ਪਰਮਿਟ ਨਹੀਂ ਆਏ ਤੇ ਫਿਰ ਅਸਾਂ ਸਰਦਾਰ ਕੈਰੋਂ ਨਾਲ ਗੱਲ ਕੀਤੀ ਤਾਂ ਤੀਸਰੇ ਦਿਨ ਸਾਡੀ ਮੇਜ਼ ਤੇ ਪਰਮਿਟ ਪਏ ਹੋਏ ਸਨ। ਮੈਂ ਤਾਂ ਸਰਦਾਰ ਪ੍ਰਤਾਪ ਸਿੰਘ ਵਰਗਾ ਐਡਮਨਿਸਟਰੇਟਰ ਹੀ ਕੋਈ ਨਹੀਂ ਡਿੱਠਾ। ਕਿਉਂਕਿ ਉਹ ਖ਼ਾਲਸਾ ਕਾਲਜ ਪੜ੍ਹਦਾ ਰਿਹਾ ਸੀ, ਇਸ ਕਰਕੇ ਮੈਂ ਉਹਨੂੰ ਨੇੜਿਓਂ ਜਾਣਦਾ ਸਾਂ। ਉਂਝ ਉਹ ਮੇਰਾ ਸਟੂਡੈਂਟ ਨਹੀਂ ਸੀ ਕਿਉਂਕਿ ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਇੱਕ ਵਿਦਿਆਰਥੀ ਦੇ ਤੌਰ ਤੇ ਇਸੇ ਖ਼ਾਲਸਾ ਕਾਲਿਜ ਵਿੱਚ ਆਇਆ ਸੀ, ਮੈਂ ਉਸ ਵੇਲੇ ਕਾਲਿਜ ਵਿਚੋਂ ਚਲਾ ਗਿਆ ਸਾਂ। ਲੇਕਿਨ ਇਹ ਮੈਨੂੰ ਜਾਣਦਾ ਸੀ ਕਿਉਂਕਿ ਮੇਰੀ ਕਹਾਣੀ ਸਾਰੇ ਸਿੱਖਾਂ ਵਿੱਚ ਬੜੀ ਮਸ਼ਹੂਰ ਸੀ। ਜਦੋਂ ਰੋਲਟ ਐਕਟ ਲਾਗੂ ਸੀ, ਉਹਨਾਂ ਦੇ ਪਿਤਾ ਦੀ ਕੈਰੋਂ ਵਿਖੇ ਗਰਲਜ਼ ਪਾਠਸ਼ਾਲਾ ਸੀ, ਜਿਸ ਦੀਆਂ ਕੁਝ ਲੜਕੀਆਂ ਨੂੰ ਗੋਰਿਆਂ ਨੇ ਛੇੜਿਆ ਸੀ ਤੇ ਅੰਮ੍ਰਿਤਸਰ ਸਟੇਸ਼ਨ ਤੇ ਬੜਾ ਝਗੜਾ ਹੋਇਆ ਸੀ। ਇਹ ਫਿਰ ਉਹਨਾਂ ਦਿਨਾਂ ਵਿੱਚ ਕ੍ਰਾਂਤੀਕਾਰੀ ਵਿਚਾਰਾਂ ਦਾ ਹੋ ਗਿਆ ਸੀ ਤੇ ਫਿਰ ਅਮਰੀਕਾ ਚਲਾ ਗਿਆ ਸੀ ਤੇ ਉਥੇ ਜਾ ਕੇ ਇਹਨੇ ਡਿਗਰੀ ਪ੍ਰਾਪਤ ਕੀਤੀ। ਮੈਂ ਤੁਹਾਨੂੰ ਸਰਦਾਰ ਕੈਰੋਂ ਹੋਰਾਂ ਦੀ ਹੋਰ ਗੱਲ ਸੁਣਾ ਦਿੰਦਾ ਹਾਂ। ਜਿਸ ਵੇਲੇ ਇਹ ਮੁੱਖ ਮੰਤਰੀ ਸੀ ਤੇ ਇਹਦੇ ਸਮੇਂ ਵਿੱਚ ਹੀ ਪੰਜਾਬੀ ਸੂਬੇ ਦੀ ਗੱਲ ਚੱਲੀ ਸੀ ਤੇ ਅੰਮ੍ਰਿਤਸਰ ਵਿਖੇ ਜਿਹੜਾ ਡਿਪਟੀ ਕਮਿਸ਼ਨਰ ਸੀ, ਉਸ ਨੇ ਬੜੀ ਮੂਰਖਤਾ ਕੀਤੀ ਕਿ ਜਿਹੜਾ ਭੀ ਸਿੱਖ ਬਸ ਵਿੱਚ ਆਵੇ, ਉਹ ਉਸਨੂੰ ਹੀ ਪਕੜੀ ਜਾਏ। ਮੈਂ, ਉਹਨਾਂ ਦਿਨਾਂ ਵਿੱਚ ਚੰਡੀਗੜ੍ਹ ਸਾਂ ਕਿਉਂਕਿ ਮੇਰੀ ਘਰ ਵਾਲੀ ਬੀਮਾਰ ਸੀ। ਮੈਂ ਸਰਦਾਰ ਕੈਰੋਂ ਨੂੰ ਟੈਲੀਫੋਨ ਕੀਤਾ ਕਿ ਸਰਦਾਰ ਪ੍ਰਤਾਪ ਸਿੰਘ, ਵੈਸੇ ਤਾਂ ਕਦੇ ਦਖ਼ਲ ਨਹੀਂ ਦਿਆ ਕਰਦਾ ਪਰ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਸਿੱਖਾਂ ਨੇ ਤੇ ਅੰਮ੍ਰਿਤਸਰ ਵਿੱਚ ਆਉਣਾ ਹੀ ਹੋਇਆ ਤੇ ਇਹ ਡਿਪਟੀ ਕਮਿਸ਼ਨਰ ਪਕੜ ਪਕੜ ਕੇ ਜਿਹੜਾ ਭੀ ਸਿੱਖ ਅੰਮ੍ਰਿਤਸਰ ਆਉਂਦਾ ਹੈ ਅੰਦਰ ਦਈ ਜਾਂਦਾ ਏ ਇਸ ਨੂੰ ਕਿਵੇਂ ਪਤਾ ਏ ਕਿ ਸਾਰੇ ਸਿੱਖ ਅਕਾਲੀ ਹੀ ਨੇ ਤੇ ਇਸ ਤਰ੍ਹਾਂ ਸਾਰੇ ਸਿੱਖਾਂ ਨੂੰ ਬਰਖਿਲਾਫ਼ ਕਰੀ ਜਾਂਦਾ ਹੈ। ਇਹਨਾਂ ਮੈਨੂੰ ਜਵਾਬ ਦਿੱਤਾ ਕਿ ਮੈਂ ਕੱਲ੍ਹ ਅੰਮ੍ਰਿਤਸਰ ਜਾ ਰਿਹਾ ਹਾਂ ਤੇ ਮੌਕੇ ਤੇ ਜਾਕੇ ਵੇਖਕੇ ਕੁਝ ਕਰਾਂਗਾ। ਫਿਰ ਉਥੇ ਗਏ ਤੇ ਸਾਰਾ ਮਾਮਲਾ ਸਮਝਕੇ ਮੈਨੂੰ ਰਿੰਗ-ਅਪ ਕੀਤਾ ਕਿ ਹੁਕਮ ਵਾਪਿਸ ਲੈ ਲਏ ਗਏ ਨੇ। ਉਹ ਪੰਜਾਬੀ ਸੂਬੇ ਦੇ ਬਹੁਤ ਵਿਰੁੱਧ ਸੀ ਤੇ ਜੇਕਰ ਉਹ ਜਿਉਂਦਾ ਰਹਿੰਦਾ ਤਾਂ ਉਸ ਨੇ ਪੰਜਾਬੀ ਸੂਬਾ ਤਾਂ ਬਣਨ ਹੀ ਨਹੀਂ ਸੀ ਦੇਣਾ।

*ਪ੍ਰਸ਼ਨ : ਸਰਦਾਰ ਸਾਹਿਬ, ਪ੍ਰਤਾਪ ਸਿੰਘ ਕੈਰੋਂ ਪੰਡਿਤ ਜਵਾਹਰ ਲਾਲ ਨਹਿਰੂ ਦੇ ਇਤਨੇ ਨੇੜੇ ਕਿਉਂ ਸਨ?*

*ਉੱਤਰ:* ਇਹ ਇਸ ਲਈ ਸੀ ਕਿ ਪੰਡਿਤ ਜਵਹਾਰ ਲਾਲ ਨਹਿਰੂ ਚਾਹੁੰਦੇ ਸਨ ਕਿ ਕੋਈ ਅਜਿਹਾ ਆਦਮੀ ਲੱਭ ਜਾਏ ਜੋ ਕਿ ਸਾਰੇ ਹਾਲਾਤ ਤੇ ਕਾਬੂ ਪਾਕੇ ਠੀਕ ਕੰਮ ਚਲਾ ਸਕੇ। ਇਸ ਤਰ੍ਹਾਂ ਪੰਡਿਤ ਜੀ ਨੂੰ ਸਰਦਾਰ ਪ੍ਰਤਾਪ ਸਿੰਘ ਕੈਰੋਂ ਹਰ ਤਰ੍ਹਾਂ ਦੇ ਨਾਲ ਠੀਕ ਅਤੇ ਵਿਸ਼ਵਾਸ਼ਯੋਗ ਨਜ਼ਰ ਆਇਆ ਸੀ।

*ਪ੍ਰਸ਼ਨ : ਸਰਦਾਰ ਸਾਹਿਬ ਕਈ ਲੋਕ ਕਹਿੰਦੇ ਨੇ ਕਿ ਰਿਜ਼ਨਲ ਫਾਰਮੂਲਾ ਜਿਹੜਾ ਕਾਮਯਾਬ ਨਹੀਂ ਸੀ ਹੋਇਆ, ਉਸ ਸਰਦਾਰ ਪ੍ਰਤਾਪ ਸਿੰਘ ਕਰਕੇ ਨਹੀਂ ਸੀ ਹੋਇਆ।*

*ਕੀ ਇਹ ਸੱਚ ਹੈ?*

*ਉੱਤਰ:* ਇਹ ਮੈਨੂੰ ਨਹੀਂ ਪਤਾ ਪਰ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਬਹੁਤ ਬਰਖ਼ਿਲਾਫ ਸੀ ਕਿਉਂਕਿ ਉਨ੍ਹਾਂ ਦਾ ਖਿਆਲ ਸੀ ਕਿ ਦੋ ਪ੍ਰੈਜ਼ੀਡੈਂਟ ਹੋਰ ਬਣ ਜਾਣੇ ਸਨ, ਇਸ ਲਈ ਉਹਨਾਂ ਇਹ ਸਮਝਿਆ ਕਿ ਮੇਰੇ ਕੰਮ ਵਿੱਚ ਦਖ਼ਲ ਅੰਦਾਜ਼ੀ ਹੋਵੇਗੀ।

## ਗੁੱਡਵਿਲ ਕਮੇਟੀ

*ਪ੍ਰਸ਼ਨ : ਸਰਦਾਰ ਸਾਹਿਬ ਇੱਕ ਗੁੱਡਵਿਲ ਕਮੇਟੀ ਬਣੀ ਸੀ, ਉਹਦੇ ਵਿੱਚ ਤੁਸੀਂ ਤੇ ਜੈ ਚੰਦ ਵਿਦਿਆਲੰਕਾਰ ਮੈਂਬਰ ਸੀ, ਕਿਰਪਾ ਕਰਕੇ ਉਹਦੇ ਬਾਰੇ ਭੀ ਥੋੜਾ ਬਹੁਤ ਦੱਸਣ ਦੀ ਖੇਚਲ ਕਰੋ।*

*ਉੱਤਰ:* ਉਹ ਇਹ ਸੀ ਕਿ ਹਿੰਦੀ ਤੇ ਪੰਜਾਬੀ ਦਾ ਝਗੜਾ ਸੀ। ਮੈਨੂੰ ਕਹਿਣ ਲੱਗੇ ਕਿ ਤੁਸੀਂ ਇਹਦਾ ਕੋਈ ਹੱਲ ਨਿਕਾਲੋ। ਖ਼ੈਰ ਹੱਲ ਮੈਂ ਇਹ ਲੱਭਾ ਕਿ ਹਰਿਆਣੇ ਵਾਲਿਆਂ ਦੀ ਇਹ ਸ਼ਿਕਾਇਤ ਸੀ ਕਿ ਸਾਡੇ ਤੇ ਪੰਜਾਬੀ ਠੋਸੀ ਜਾਂਦੀ ਏ, ਇਹ ਠੋਸੀ ਨਾ ਜਾਏ। ਮੈਂ ਪੰਡਿਤ ਜਵਾਹਰ ਲਾਲ ਜੀ ਨੂੰ ਕਿਹਾ ਕਿ ਮੈਂ ਕੁਝ ਤਜਵੀਜ਼ਾਂ ਕਰ ਰਿਹਾ ਹਾਂ ਤੇ ਉਸਦੇ ਮੰਨੇ ਜਾਣ ਤੇ ਪੰਜਾਬ ਵਿੱਚ ਹਿੰਦੀ ਦੀ ਐਜੀਟੇਸ਼ਨ ਨਹੀਂ ਹੋਵੇਗੀ। ਮੇਰੀ ਤਜਵੀਜ਼ ਸੀ ਕਿ ਹਰਿਆਣੇ ਵਾਲਿਆਂ ਲਈ ਪੰਜਾਬੀ ਪੜ੍ਹਨੀ ਆਪਸ਼ਨਲ ਕਰ ਦਿੱਤੀ ਜਾਵੇ ਤੇ ਪੰਜਾਬੀ ਦੀ ਥਾਂ ਤੇ ਕੋਈ ਹੋਰ ਬੋਲੀ ਪੜ੍ਹਨ ਦੀ ਛੋਟ ਦਿੱਤੀ ਜਾਵੇ। ਪੰਡਿਤ ਜੀ ਕਹਿਣ ਲੱਗੇ ਕਿ ਵੋਹ ਜੋ ਸਰਕਾਰ ਨੇ ਕਹਾ ਹੈ ਕਿ ਦੋਨੋਂ ਜ਼ੁਬਾਨੇ ਪੜ੍ਹਨੀ ਚਾਹੀਏ? ਮੈਂ ਕਿਹਾ ਕਿ ਮੇਰਾ ਇਹਦੇ ਨਾਲ ਕੋਈ ਤਾਅੱਲੁਕ ਨਹੀਂ। ਮੇਰੀ ਤਜਵੀਜ਼ ਤਾਂ ਵਿਦਿਆ ਸਬੰਧੀ ਹੈ, ਨੌਕਰੀ ਲਈ ਜੋ ਦੋ ਜ਼ੁਬਾਨਾਂ ਪੜ੍ਹਨੀਆਂ ਜ਼ਰੂਰੀ ਹਨ, ਉਹ ਉਵੇਂ ਹੀ ਰਹਿਣਗੀਆਂ। ਪ੍ਰੋਫ਼ੈਸਰ ਸ਼ੇਰ ਸਿੰਘ ਜੀ ਹਰਿਆਣੇ ਵਾਲੇ ਮੇਰੇ ਕੋਲ ਆਏ ਤੇ ਕਹਿਣ ਲੱਗੇ ਕਿ ਤੁਸੀਂ ਇਹ ਕਰ ਦਿਓ ਕਿ ਹਰਿਆਣੇ ਵਾਲੇ ਪੰਜਾਬੀ ਦਾ ਇਮਤਿਆਨ ਪਿਛੋਂ ਪਾਸ ਕਰ ਲਿਆ ਕਰਨ। ਮੈਂ ਕਿਹਾ ਕਿ ਪ੍ਰੋਫ਼ੈਸਰ ਸ਼ੇਰ ਸਿੰਘ ਜੀ, ਇਹ ਬਹੁਤ ਖ਼ਤਰਨਾਕ ਹੈ। ਪਹਿਲੀ ਗੱਲ ਤੇ ਇਹ ਕਿ ਮੈਨੂੰ ਕੋਈ ਅਖ਼ਤਿਆਰ ਹੀ ਨਹੀਂ ਕਿ ਸਰਕਾਰ ਦੇ ਕੰਮਾਂ ਵਿੱਚ ਮੈਂ ਦਖ਼ਲ ਦੇਵਾਂ। ਮੈਂ ਤੇ ਆਪਣੀ ਤਜਵੀਜ਼ ਦੇਣੀਆਂ ਤੇ ਜੇਕਰ ਤੁਹਾਡੀ ਗੱਲ ਮੰਨੀ ਜਾਂਦੀ ਹੈ ਤਾਂ ਨਿਯੁਕਤੀ ਹੋ ਜਾਣ ਪਿੱਛੋਂ ਜੇਕਰ ਕੋਈ ਫੇਲ੍ਹ ਹੋ ਜਾਂਦਾ ਹੈ ਤਾਂ ਕੱਢਣ ਤੇ ਰੌਲਾ ਪੈ ਜਾਣਾ ਏ। ਮੈਂ ਕਿਹਾ ਕਿ ਇਹ ਤਾਂ ਠੀਕ ਨਹੀਂ ਹੋਵੇਗਾ, ਉਸਨੂੰ ਪੰਜਾਬੀ ਤਾਂ ਪਹਿਲਾਂ ਹੀ ਪਾਸ ਕਰਨੀ ਹੋਵੇਗੀ ਤੇ ਇਸ ਤਰ੍ਹਾਂ ਹੀ ਠੀਕ ਰਹੇਗਾ। ਪਰ ਤੁਸੀਂ ਇਸ ਗੱਲ ਲਈ ਸਰਕਾਰ ਨਾਲ ਲੜੋ, ਮੇਰਾ ਤਾਂ ਇਸ ਗੱਲ ਨਾਲ ਕੋਈ ਸਬੰਧ ਹੀ ਨਹੀਂ। ਮੇਰਾ ਤਜ਼ਰਬਾ ਇਹ ਹੈ ਕਿ ਐਜੀਟੇਸ਼ਨ ਤਾਂ ਕਾਮਯਾਬੀ ਦੇ ਨਾਲ ਜ਼ਿੰਮੀਦਾਰ ਹੀ ਕਰ ਸਕਦੇ ਨੇ ਕਿਉਂਕਿ 6 ਮਹੀਨੇ ਤਾਂ ਉਹ ਵਿਹਲੇ ਰਹਿੰਦੇ ਨੇ ਤੇ ਕਹਿੰਦੇ ਨੇ ਕਿ ਘਰ ਨਾ ਬੈਠੇ ਜੇਲ੍ਹ ਵਿੱਚ ਬੈਠੇ ਰਹੇ। ਜਿਹੜੇ ਮੋਰਚੇ ਅਸਾਂ ਲਗਾਏ ਸਨ ਉਹ ਆਮ ਕਰਕੇ ਜ਼ਿੰਮੀਦਾਰਾਂ ਦੇ ਹੀ ਚਲਾਏ ਹੋਏ ਸਨ। ਪੰਜਾਬ ਦੇ ਜਿਹੜੇ ਆਰੀਆ ਸਮਾਜੀ ਸਨ ਤੇ ਇਹ ਆਰੀਆ ਪ੍ਰਤੀਨਿੱਧੀ ਸਭਾ ਤੇ ਕਾਬਜ ਸਨ। ਇਸ ਕਰਕੇ ਤਾਕਤ ਇਹਨਾਂ ਦੇ ਪਾਸ ਸੀ ਤੇ ਕੈਦ ਹਰਿਆਣੇ ਦੇ ਜ਼ਿੰਮੀਦਾਰ ਹੁੰਦੇ ਸਨ। ਮੈਂ ਕਿਹਾ ਕਿ ਜਿਸ ਵੇਲੇ ਮੈਂ ਕਹਿ ਦਿੱਤਾ ਕਿ ਤੁਹਾਡੀ ਮਰਜ਼ੀ ਐ, ਪੰਜਾਬੀ ਪੜ੍ਹੋ ਜਾਂ ਨਾ ਪੜ੍ਹੋ, ਫਿਰ ਇਹ ਕੀ ਆਖਣਗੇ? ਚੁਨਾਂਚਿ ਮੈਂ ਇਹ ਰਿਪੋਰਟ ਦੇ ਦਿੱਤੀ ਕਿ ਪੰਜਾਬੀ ਪੜ੍ਹਨ ਜਾਂ ਨਾ ਪੜ੍ਹਨ। ਇਸ ਤੋਂ ਇਲਾਵਾ ਇਹਦੇ ਵਿੱਚ ਇੱਕ ਹੋਰ ਬਹੁਤ ਹੀ ਜਰੂਰੀ ਗੱਲ ਸੀ ਕਿ ਮੈਂ ਆਖਿਆ ਕਿ

ਮਹਾਜਨ ਸਾਹਿਬ (ਮਿਸਟਰ ਜਸਟਿਸ ਮਹਾਜਨ) ਅਸਾਂ ਲੜਦੇ ਹੀ ਰਹਿਣਾ ਏ? ਜ਼ਬਾਨ ਦੇ ਝਗੜੇ ਦਾ ਕੋਈ ਫ਼ੈਸਲਾ ਕਰ ਲਈਏ। ਮਹਾਜਨ ਸਾਹਿਬ ਭੀ ਉਸ ਕਮੇਟੀ ਦੇ ਮੈਂਬਰ ਸਨ ਜਿਸਨੇ ਸਾਡੀ ਰਿਪੋਰਟ ਤੇ ਫ਼ੈਸਲਾ ਕਰਨਾ ਸੀ। ਉਹਨਾਂ ਕਿਹਾ ਕਿ ਕੀ? ਮੈਂ ਕਿਹਾ ਕਿ ਰਿਜ਼ਨ ਵੰਡੇ ਹੋਏ ਨੇ ਪੰਜਾਬੀ ਤੇ ਹਿੰਦੀ ਦੇ, ਇਥੇ ਪੰਜਾਬੀ ਸ਼ੁਰੂ ਹੋ ਜਾਏ ਪਹਿਲੇ ਤਿੰਨ ਸਾਲਾਂ ਦੇ ਲਈ ਤੇ ਮਗਰੋਂ ਹਿੰਦੀ ਸ਼ੁਰੂ ਹੋ ਜਾਏ। ਇਸ ਤਰ੍ਹਾਂ ਉਧਰ ਹੋ ਜਾਏ ਕਿ ਹਰ ਆਦਮੀ ਪੰਜਾਬੀ ਤੇ ਹਿੰਦੀ, ਦੋਵਾਂ ਇਲਾਕਿਆਂ ਵਿੱਚ ਜ਼ਰੂਰ ਹੀ ਪੜ੍ਹੇ। ਫਿਰ ਸਾਡੀ ਜਦੋਂ ਗਵਰਨਰ ਗਾਡਗਿਲ ਸਾਹਿਬ ਦੇ ਦਫ਼ਤਰ ਮੀਟਿੰਗ ਹੋਈ ਤਾਂ ਕਿਧਰੇ ਮਹਾਜਨ ਸਾਹਿਬ ਉਤੇ ਆਰੀਆ ਸਮਾਜੀਆਂ ਨੇ ਇਹ ਦੋਸ਼ ਲਾਇਐ ਕਿ ਤੁਹਾਨੂੰ ਭਾਈ ਜੋਧ ਸਿੰਘ ਨੇ ਠੱਗ ਲਿਆ ਤੇ ਇੱਧਰ ਸਾਡੇ ਅਕਾਲੀਆਂ ਨੇ ਮੇਰੀ ਗੱਲ ਨਾ ਮੰਨੀ। ਇਹਨਾਂ ਦੇ ਦਿਮਾਗ ਵਿੱਚ ਤਾਂ ਪੰਜਾਬੀ ਸੂਬਾ ਸਮਾਇਆ ਹੋਇਆ ਸੀ। ਮੇਰੀ ਇਹ ਤਜਵੀਜ਼ ਸੱਚਰ ਫਾਰਮੂਲੇ ਨੂੰ ਰੱਦ ਕਰਦੀ ਸੀ। ਮਹਾਜਨ ਸਾਹਿਬ ਨੇ ਆਰੀਆ ਸਮਾਜੀਆਂ ਨੂੰ ਕਿਹਾ ਕਿ ਤੁਸੀਂ ਚਾਹੁੰਦੇ ਹੋ ਹਿੰਦੀ ਪੜ੍ਹੀ ਜਾਏ ਜਾਂ ਕਿ ਤੁਸੀਂ ਚਾਹੁੰਦੇ ਹੋ ਪੰਜਾਬੀ ਨਾ ਰਹੇ। ਜੇ ਤੁਹਾਡਾ ਖ਼ਿਆਲ ਹੈ ਕਿ ਪੰਜਾਬੀ ਨਾ ਰਹੇ ਤਾਂ ਤੁਸੀਂ ਗਲਤੀ ਵਿੱਚ ਹੋ ਤੇ ਜੇ ਤੁਸੀਂ ਚਾਹੁੰਦੇ ਹੋ ਕਿ ਹਿੰਦੀ ਪੜ੍ਹਾਈ ਜਾਏ ਤਾਂ ਭਾਈ ਜੋਧ ਸਿੰਘ ਤਾਂ ਇਹ ਮੰਨਦੇ ਹਨ ਕਿ ਹਰ ਕੋਈ ਹਿੰਦੀ ਪੜ੍ਹੇ, ਤੁਸੀਂ ਕਿਸ ਤਰ੍ਹਾਂ ਪਏ ਕਰਦੇ ਹੋ? ਖ਼ੈਰ ਮਾਸਟਰ ਤਾਰਾ ਸਿੰਘ ਨੇ ਇਹਦੀ ਵਿਰੋਧਤਾ ਕੀਤੀ ਤੇ ਆਰੀਆ ਸਮਾਜੀਆਂ ਨੇ ਭੀ ਵਿਰੋਧਤਾ ਕੀਤੀ। ਇੱਕ ਆਰੀਆ ਸਮਾਜੀਆਂ ਦਾ ਲੀਡਰ ਸੀ, ਉਸਨੇ ਇਸ ਸਬੰਧ ਵਿੱਚ ਮੈਨੂੰ ਕੁਝ ਚਿੱਠੀਆਂ ਲਿਖੀਆਂ ਤੇ ਮੈਨੂੰ ਉਹਦਾ ਠੀਕ ਠੀਕ ਉੱਤਰ ਦੇ ਦਿੱਤਾ। ਮੈਂ ਕਿਹਾ ਕਿ ਮੈਂ ਤਾਂ ਮੰਨਿਆ ਸਾਂ ਕਿ ਪੰਜਾਬੀ ਦੇਵਨਾਗਰੀ ਵਿੱਚ ਵੀ ਲਿਖ ਦੇਣ ਪਰ ਯੂਨੀਵਰਸਿਟੀ ਵਿੱਚ ਆਰੀਆ ਆਗੂਆਂ ਨੇ ਉਹ ਤਜਵੀਜ ਠੁਕਰਾ ਦਿੱਤੀ।

## ਗੁਰਮੁਖੀ ਨਾਲ ਦੇਵਨਾਗਰੀ ਦਾ ਸਵਾਲ

*ਪ੍ਰਸ਼ਨ : ਉਹਨਾਂ ਦਿਨਾਂ ਵਿੱਚ ਇਹ ਭੀ ਅਫਵਾਹ ਸੀ ਕਿ ਭਾਈ ਜੋਧ ਸਿੰਘ ਹੁਰਾਂ ਨੇ ਗੌਰਮਿੰਟ ਦੇ ਕਹਿਣ ਤੇ ਪੰਜਾਬੀ ਨੂੰ ਦੇਵਨਾਗਰੀ ਵਿੱਚ ਲਿਖਣਾ ਮੰਨ ਲਿਆ?*

*ਉੱਤਰ:* ਇਹ ਗੱਲ ਅਕਾਲੀਆਂ ਨੇ ਉਡਾਈ ਸੀ ਤੇ ਰਿਪੋਰਟ ਤਾਂ ਹਾਲੀ ਆਈ ਹੀ ਨਹੀਂ ਸੀ ਪਰ ਪਿੱਛੋਂ ਇਹਨਾਂ ਜਸਟੀਫਿਕੇਸ਼ਨ ਦੇ ਦਿੱਤੀ ਸੀ ਕਿ ਰਿਪਰੋਟ ਇਹਨਾਂ ਮਗਰੋਂ ਬਦਲ ਦਿੱਤੀ ਏ। ਮੈਂ ਬਦਲਣੀ ਕੀ ਸੀ? ਮੇਰਾ ਜਿਹੜਾ ਸਾਥੀ ਸੀ ਸ੍ਰੀ ਜੈ ਚੰਦ ਵਿਦਿਆਲੰਕਾਰ ਸੀ, ਉਹ ਕਹਿੰਦਾ ਸੀ ਕਿ ਭਈ ਪੰਜਾਬੀ ਦੇਵਨਾਗਰੀ ਵਿੱਚ ਲਿਖੀ ਜਾਏ। ਮੈਂ ਕਿਹਾ ਕਿ ਇਹ ਠੀਕ ਨਹੀਂ ਕਿਉਂਕਿ ਅਜਿਹਾ ਕਰਨ ਲਈ ਸਾਨੂੰ ਕਿਸੇ ਭੀ ਆਖਿਆ ਨਹੀਂ। ਗਵਾਹੀਆਂ ਦੇ ਵਿੱਚ ਅਕਾਲੀਆਂ, ਕਮਿਊਨਿਸਟ ਜਾਂ ਕਿਸੇ ਨੇ ਭੀ ਇਸ ਦੇ ਹੱਕ ਵਿੱਚ ਨਹੀਂ ਕਿਹਾ। ਮੇਰੀ ਆਦਤ ਸੀ ਕਿ ਅਸੀਂ ਆਪਣੀ ਰਿਪੋਰਟ ਸਰਕਾਰ ਨੂੰ ਦੇਣੀ ਹੈ, ਇਸ ਲਈ ਕਿਸੇ ਨੂੰ ਇਸ ਸਬੰਧ ਵਿੱਚ ਇੰਟਰਵਿਊ ਨਹੀਂ ਦਿਆ ਕਰਦੇ ਸਾਂ। ਪਰੰਤੂ ਸ੍ਰੀ ਜੈ ਚੰਦ ਵਿਦਿਆਲੰਕਾਰ ਹੁਰੀਂ ਕਦੇ ਕਦੇ ਇਸ ਸਬੰਧ ਵਿੱਚ ਇੰਟਰਵਿਊ ਦੇ ਦਿਆ ਕਰਦੇ ਸੀ। ਮੈਂ ਕਿਹਾ ਕਿ ਮੈਂ ਤਾਂ ਇਸ ਕਮੇਟੀ ਦਾ ਮੈਂਬਰ ਹਾਂ ਤੇ ਉਹ ਰਿਪੋਰਟ ਸਰਕਾਰ ਅੱਗੇ ਕਰਨੀ ਹੈ ਤੇ ਉਹ ਆਪੇ ਦੱਸ ਦੇਣਗੇ।

ਰਿਕਾਰਡ ਕਰਤਾ : ਡਾ ਕਿਰਪਾਲ ਸਿੰਘ

# XXIII
# ਬਿਆਨ ਡਾਕਟਰ ਗੋਪਾਲ ਸਿੰਘ (ਦਰਦੀ)[1]

## ਮੁਢਲਾ ਜੀਵਨ

*ਪ੍ਰਸ਼ਨ : ਡਾਕਟਰ ਸਾਹਿਬ ਤੁਸੀਂ ਆਪਣਾ ਪਿੰਡ ਸਰਾਂ ਨਿਆਮਤ ਖਾਂ ਲਿਖਿਆ ਹੈ, ਇਸ ਦਾ ਇਤਿਹਾਸਕ ਪਿਛੋਕੜ ਕੀ ਹੈ? ਇਸ ਬਾਰੇ ਚਾਨਣਾ ਪਾਉ।*

*ਉੱਤਰ:* ਮੇਰਾ ਆਪਣਾ ਖਿਆਲ ਇਹ ਹੈ ਕਿ ਨਿਆਮਤ ਖਾਂ ਉਥੋਂ ਦਾ ਕੋਈ ਵੱਡਾ ਜ਼ਿਮੀਦਾਰ ਸੀ। ਜਿਸ ਦੇ ਨਾਂ ਉਤੇ ਸਰਾਂ ਨਿਆਮਤ ਖਾਂ ਪ੍ਰਸਿੱਧ ਹੋਇਆ। ਲੇਕਿਨ ਇਸ ਦਾ ਨਾਮ ਸਰਾਇ ਨਿਆਮਤ ਖਾਂ ਪਹਿਲੇ ਨਹੀਂ ਸੀ। ਇਸ ਦਾ ਨਾਮ ਸਿੰਘ ਗੜ੍ਹੀ ਸੀ। ਖਾਸ ਤੌਰ ਤੇ ਜਦੋਂ ਸਰਦਾਰ ਹਰੀ ਸਿੰਘ ਨਲਵੇ ਨੇ ਹਜ਼ਾਰੇ ਉਤੇ ਕਬਜ਼ਾ ਕੀਤਾ ਤੇ ਹਰੀ ਪੁਰ ਸ਼ਹਿਰ ਵਸਾਇਆ, ਉਨ੍ਹਾਂ ਦਿਨਾਂ ਵਿੱਚ ਇਸ ਥਾਂ ਉਤੇ ਇੱਕ ਛੋਟੀ ਜਿਹੀ ਪਹਾੜੀ ਉਤੇ ਕਿਲਾ ਸੀ ਜਿਸ ਵਿੱਚ ਸਿੱਖਾਂ ਦੀ ਫ਼ੌਜ ਕੁਝ ਚਿਰ ਰਹਿੰਦੀ ਰਹੀ ਹੈ ਜਿਸ ਦਾ ਨਾਮ ਸਿੰਘ ਗੜ੍ਹੀ (ਸਿੰਘੜੀ) ਮਸ਼ਹੂਰ ਹੋ ਗਿਆ।

ਉਸ ਤੋਂ ਬਾਅਦ ਇਸ ਪਿੰਡ ਦਾ ਨਾਮ ਵੀ ਸਿੰਘੜੀ ਦੀ ਸਰਾਂ ਕਿਹਾ ਜਾਂਦਾ ਸੀ ਅਤੇ ਉਹ ਦੋਨੋਂ ਹੀ ਨਾਮ ਅਸੀਂ ਲੋਕ ਲੈਂਦੇ ਸਾਂ। ਸਿੰਘੜੀ ਦੀ ਸਰਾਂ ਅਤੇ ਸਰਾਂ ਨਿਆਮਤ ਖਾਂ। ਕਿਉਂਕਿ ਮੁਸਲਮਾਨਾਂ ਦਾ ਜ਼ੋਰ ਸੀ। 95% ਤੋਂ ਲੈ ਕੇ 97% ਤੱਕ ਲੋਕ ਮੁਸਲਮਾਨ ਸਨ ਇਸ ਕਰਕੇ ਬਹੁਤੇ ਇਸ ਨੂੰ ਸਰਾਂ ਨਿਆਮਤ ਖਾਂ ਦੇ ਨਾਮ ਨਾਲ ਹੀ ਯਾਦ ਕਰਨ ਲੱਗ ਪਏ ਸਨ, ਪਰ ਅਸਲ ਵਿੱਚ ਇਸ ਦਾ ਨਾਮ ਘੱਟੋ ਘੱਟ ਸੌ ਸਾਲ ਦੇ ਕਰੀਬ ਸਿੰਘੜੀ ਦੀ ਸਰਾਂ ਰਿਹਾ।

ਇਸ ਵਿੱਚ ਕੋਈ ਪੰਜਾਹ (50) ਘਰ ਹਿੰਦੂਆਂ ਤੇ ਸਿੱਖਾਂ ਦੇ ਹੋਣਗੇ। ਅਸਲ ਵਿੱਚ ਸਿੱਖ ਬਹੁਤ ਚਿਰਾਕੇ ਜਾ ਕੇ ਬਣੇ ਅਤੇ ਸਿੱਖ ਇਥੇ ਕੋਈ ਵੀ ਨਹੀਂ ਸੀ, ਖੱਤਰੀ ਸਨ ਅਤੇ ਉਹਨਾਂ ਨੂੰ ਸਹਿਜਧਾਰੀ ਸਿੱਖ ਕਹਿ ਸਕਦੇ ਹਾਂ, ਕਿਉਂਕਿ ਗੁਰਦੁਆਰਾ ਸੀ। ਸੰਤਾਂ ਦੇ ਵਾਸਤੇ ਮੇਰੇ ਬਾਪ ਨੇ ਇੱਕ ਕੁਟੀਆ ਵੀ ਬਣਾਈ ਹੋਈ ਸੀ। ਬਹੁਤ ਸਾਰੇ ਜਿੰਨੇ ਵੀ ਘਰ ਖੱਤਰੀਆਂ ਦੇ ਸਨ ਇਹ ਜਾਂ ਤਾਂ ਦੁਕਾਨਦਾਰ ਸਨ ਜਾਂ ਜ਼ਿਮੀਂਦਾਰ ਸਨ।

ਜ਼ਮੀਨਾਂ ਉਨ੍ਹਾਂ ਨੇ ਆਮ ਤੌਰ ਤੇ ਮੁਸਲਮਾਨਾਂ ਕੋਲੋਂ ਗਹਿਣੇ ਵਿੱਚ ਲੈ ਲਈਆਂ ਸਨ। ਕਿਉਂਕਿ ਮੁਸਲਮਾਨ ਜ਼ਿਮੀਂਦਾਰ ਹੀ ਆ ਕੇ ਬਹੁਤਾ ਸੌਦਾ ਵਗੈਰਾ ਲੈਂਦੇ ਸਨ ਅਤੇ ਛੇ

---

1. ਗੋਪਾਲ ਸਿੰਘ, ਪੰਜਾਬੀ ਦੇ ਪ੍ਰਸਿੱਧ ਲੇਖਕ ਹੋਏ ਹਨ। ਕਈ ਕਿਤਾਬਾਂ ਲਿਖੀਆਂ ਹਨ। ਅੰਗਰੇਜ਼ੀ ਵਿੱਚ History of Sikh People ਇਨ੍ਹਾਂ ਦੀ ਪ੍ਰਸਿੱਧ ਕਿਤਾਬ ਹੈ। ਆਜ਼ਾਦੀ ਆਗਮਨ ਸਮੇਂ ਉਨ੍ਹਾਂ ਸਿੱਖ ਸਥਿਤੀ ਨੂੰ ਨੇੜਿਓਂ ਦੇਖਿਆ ਹੈ। 1946-47 ਵਿਚ ਉਹ ਹਫਤਾਵਾਰ ਅੰਗਰੇਜ਼ੀ ਅਖਬਾਰ "ਲਿਬਰੇਟਰ" ਦੇ ਐਡੀਟਰ ਸਨ।

ਮਹੀਨਿਆਂ ਮਗਰੋਂ ਆ ਕੇ ਛਿਮਾਹੀ ਚੁਕਾ ਦਿੰਦੇ ਸਨ ਅਤੇ ਰੁਪਏ ਉਹਨਾਂ ਕੋਲ ਹੁੰਦੇ ਨਹੀਂ ਸਨ ਜੋ ਇਹਨਾਂ ਲੋਕਾਂ ਨੇ ਸੂਦ ਲਾ ਲੈਣਾ ਤੇ ਜੋ ਮੂਲ ਹੋਣਾ ਉਹਦੇ ਵਿੱਚ ਇਹਨਾਂ ਨੇ ਉਸਦੀ ਜ਼ਮੀਨ, ਉਸ ਦਾ ਕੁਲਾ-ਕੋਠਾ, ਉਸ ਦੇ ਡੰਗਰ ਵੱਛੇ, ਇਹ ਸਭ ਲੈ ਲੈਣੇ।

ਮੇਰਾ ਬਾਪ ਵੀ ਉਨ੍ਹਾਂ ਵਿੱਚੋਂ ਹੀ ਇੱਕ ਜ਼ਿਮੀਦਾਰ ਤੇ ਦੁਕਾਨਦਾਰ ਵੀ ਸੀ ਅਤੇ ਬਹੁਤ ਚੰਗੇ ਪੈਸੇ ਵਾਲਾ ਸੀ ਅਤੇ ਬਹੁਤ ਧਾਰਮਿਕ ਖਿਆਲਾਂ ਦਾ ਸੀ। ਉਹਨਾਂ ਦਾ ਨਾਮ ਪਹਿਲਾਂ ਆਤਮਾ ਰਾਮ ਸੀ ਅਤੇ ਫਿਰ ਪਿੱਛੋਂ ਜਦੋਂ ਸਿੱਖ ਹੋ ਗਏ ਫਿਰ ਉਹਨਾਂ ਦਾ ਨਾਮ ਆਤਮਾ ਰਾਮ ਸਿੰਘ ਹੋ ਗਿਆ। ਜਿਸ ਦਿਨ ਉਹ ਸਿੱਖ ਹੋਏ ਉਸੇ ਹੀ ਦਿਨ ਉਹਨਾਂ ਦੇ ਬਹੁਤ ਸਾਰੇ ਰਿਸ਼ਤੇਦਾਰ ਭਰਾ ਭਾਈ ਤੇ ਪਿਛੋਂ ਜਾ ਕੇ ਜਿਹੜੇ ਕੁੜਮ ਬਣੇ ਉਹ ਸਾਰੇ ਦੇ ਸਾਰੇ ਇੱਕ ਦਿਨ ਕੋਈ ਵੀਹ ਘਰਾਂ ਨੇ ਅਰਦਾਸਾ ਸੋਧਿਆ ਤੇ ਸਿੰਘ ਬਣੇ। ਇਹ ਕੋਈ 1910 ਦੀ ਗੱਲ ਹੈ। ਗੋਇਆ ਪੰਜਾਹ ਸਾਲ ਮੇਰੇ ਪਿਤਾ ਸਹਿਜਧਾਰੀ ਸਿੱਖ ਹੀ ਸੀ ਅਤੇ ਉਸ ਤੋਂ ਬਾਅਦ ਉਹ ਸਿੰਘ ਬਣੇ। ਉਦੋਂ ਮੈਨੂੰ ਦੱਸਦੇ ਸਨ ਕਿ ਪੰਜਾਬੀ ਜਾਂ ਗੁਰਮੁੱਖੀ ਅੱਖਰ ਅਸੀਂ ਵੀ ਤੇ ਸਾਡੀਆਂ ਜਨਾਨੀਆਂ ਵੀ ਇਹ ਜਾਣਦੇ ਸਨ। ਕਿਉਂਕਿ ਸਵਾਏ ਗੁਰੂ ਗ੍ਰੰਥ ਸਾਹਿਬ ਦੇ ਹੋਰ ਕੋਈ ਪਾਠ ਹੁੰਦਾ ਹੀ ਨਹੀਂ ਸੀ। ਮੰਦਰ ਉਥੇ ਨਹੀਂ ਸੀ, ਇੱਕ ਬ੍ਰਾਹਮਣ ਜ਼ਰੂਰ ਸੀ ਜਿਹੜਾ ਆ ਕੇ ਕ੍ਰਿਆ ਕਰਮ ਵੀ ਕਰਿਆ ਕਰਦਾ ਸੀ ਲੇਕਿਨ ਹੋਰ ਕੋਈ ਮੰਦਰ ਉਥੇ ਨਹੀਂ ਸੀ। ਇਸ ਲਈ ਸਾਰੇ ਹੀ ਲੋਕ ਗੁਰਦੁਆਰੇ ਹੀ ਇਕੱਠੇ ਹੁੰਦੇ ਸਨ ਅਤੇ ਜਿਹੜਾ ਸਾਧੂ ਸੰਤ ਆਉਂਦਾ ਸੀ ਆਮ ਤੌਰ ਤੇ ਸਿੱਖ ਧਰਮ ਦਾ ਹੀ ਪ੍ਰਚਾਰ ਕਰਦਾ ਸੀ ਅਤੇ ਉਸ ਦੇ ਵਾਸਤੇ ਉਹਨਾਂ ਨੇ ਵੱਖਰੀ ਬਗੀਚੇ ਵਿੱਚ ਕੁਟੀਆ ਬਣਾਈ ਹੋਈ ਸੀ ਅਤੇ ਆਏ ਗਏ ਦੀ ਸੇਵਾ ਬਹੁਤ ਕਰਦੇ ਹੁੰਦੇ ਸੀ।

ਇਨ੍ਹਾਂ ਲੋਕਾਂ ਨੇ ਜਦੋਂ ਸਿੱਖ ਧਰਮ ਗ੍ਰਹਿਣ ਕੀਤਾ ਤਾਂ ਹਿੰਦੂ ਧਰਮ ਦੇ ਬਾਕੀ ਜੋ ਰਿਸ਼ਤੇਦਾਰ ਸਨ ਤੇ ਬਲਕਿ ਉਨ੍ਹਾਂ ਦੀਆਂ ਜਨਾਨੀਆਂ ਨੇ ਉਨ੍ਹਾਂ ਦੀ ਕਾਫ਼ੀ ਵਿਰੋਧਤਾ ਕੀਤੀ ਬਹੁਤ ਰੌਲਾ ਪਿਆ ਲੇਕਿਨ ਇਹ ਆਪਣੇ ਇਰਾਦੇ ਉਤੇ ਦ੍ਰਿੜ ਰਹੇ। ਇਥੋਂ ਤੱਕ ਕਿ ਜਦੋਂ 1920-21 ਦੇ ਵਿੱਚ ਅਕਾਲੀ ਲਹਿਰ ਚਲੀ ਤਾਂ ਮੇਰੇ ਚਾਚਾ ਜੀ ਮੇਰੇ ਪਿਤਾ ਜੀ ਇਹ ਦੋਨੋਂ ਹੀ ਕੈਦ ਹੋਣ ਲਈ ਚਲੇ ਗਏ।

ਇਹਨਾਂ ਨੇ ਹਜ਼ਾਰਾ ਖ਼ਾਲਸਾ ਦੀਵਾਨ ਬਣਾਇਆ ਅਤੇ ਸਰਾਏ ਨਿਆਮਤ ਖਾਂ ਦੇ ਵਿੱਚ ਸਾਰੇ ਹਜ਼ਾਰੇ ਜਿਲ੍ਹੇ ਦੀ ਇੱਕ ਵੱਡੀ ਸਿੱਖ ਕਾਨਫਰੰਸ ਹੋਈ। ਇਹ 1918-19 ਦੀ ਗੱਲ ਹੈ।

*ਪ੍ਰਸ਼ਨ : ਤੁਸੀਂ ਹੁਣੇ ਹੀ ਦੱਸਿਆ ਹੈ ਕਿ ਇਹ ਸਾਰੇ ਸਿੱਖ ਬਣ ਗਏ। ਇਸ ਦਾ ਕੀ ਕਾਰਣ ਸੀ? ਕਿੰਨ੍ਹਾ ਦੇ ਪ੍ਰਭਾਵ ਹੇਠ ਆ ਕੇ ਇਹ ਸਿੰਘ ਸਜੇ? ਇਸ ਬਾਰੇ ਦੱਸੋ।*

*ਉੱਤਰ:* ਮੈਨੂੰ ਮੇਰੇ ਮਾਤਾ ਅਤੇ ਪਿਤਾ ਨੇ ਇਹ ਦੱਸਿਆ ਹੈ ਕਿ ਇੱਕ ਸੰਤ ਕਰਤਾਰ ਸਿੰਘ ਰਾਵਲਪਿੰਡੀ ਦੇ ਸਨ। ਉਥੇ ਉਹ ਹਰ ਸਾਲ ਦੇ ਸਾਲ ਪ੍ਰਚਾਰ ਕਰਨ ਲਈ ਜਾਂਦੇ ਸਨ ਜਦੋਂ 1910 ਦੇ ਵਿੱਚ ਉਹ ਦੋ ਤਿੰਨ ਮਹੀਨੇ ਪ੍ਰਚਾਰ ਕਰ ਹਟੇ ਤਾਂ ਜਿਸ ਤਰ੍ਹਾਂ ਆਮ ਰਿਵਾਜ਼ ਸੀ ਕਿ ਜੋ ਸਾਰੇ ਖੱਤਰੀ ਹੁੰਦੇ ਸਨ ਉਹ ਗਲ ਵਿੱਚ ਪੱਲਾ ਪਾ ਕੇ ਖੜ੍ਹੇ ਹੋ ਜਾਂਦੇ ਸਨ ਕਿ ਮਹਾਰਾਜ ਤੁਸੀਂ ਹੁਣ ਚੱਲੇ ਹੋ ਅਸੀਂ ਇਹ ਰੁਪਏ ਤੁਹਾਨੂੰ ਭੇਂਟ ਕਰਨਾ ਚਾਹੁੰਦੇ ਹਾਂ ਜਾਂ ਇਹ ਸੇਵਾ ਤੁਹਾਡੀ ਕਰਨਾ ਚਾਹੁੰਦੇ ਹਾਂ। ਆਮ ਤੌਰ ਤੇ ਉਹ ਸੰਤ ਮਨਜ਼ੂਰ ਕਰ ਲੈਂਦੇ ਸਨ ਪਰ ਇਸ ਵਾਰੀ ਉਨ੍ਹਾਂ ਨੇ ਕਿਹਾ ਕਿ ਮੈਂ ਪੈਸੇ ਨਹੀਂ ਲੈਣੇ। ਮੈਂ ਤੁਹਾਡੇ ਕੋਲੋਂ ਇੱਕ ਦਾਤ ਮੰਗਣਾ ਚਾਹੁੰਦਾ ਹਾਂ। ਜੇ ਬਾਹਲਾ ਹੀ ਤੁਹਾਡੇ ਉਤੇ ਸਿੱਖ ਧਰਮ ਦਾ ਕੋਈ ਪ੍ਰਭਾਵ ਪਿਆ ਹੈ ਤਾਂ

ਅੰਮ੍ਰਿਤ ਛੱਕ ਕੇ ਅੱਜ ਮੇਰੇ ਹੱਥੀਂ ਸਿੰਘ ਸਜ ਜਾਉ। ਸਾਰਿਆਂ ਨੇ ਉਥੇ ਹੀ ਅਰਦਾਸਾ ਸੋਧ ਦਿੱਤਾ। ਕੋਈ ਘਰ ਪੁੱਛਣ ਨਹੀਂ ਆਇਆ। ਸਾਰੇ ਤਕਰੀਬਨ ਇੱਕ ਦੂਜੇ ਦੇ ਰਿਸ਼ਤੇਦਾਰ ਹੀ ਸਨ। ਛੋਟਾ ਜਿਹਾ ਪਿੰਡ ਸੀ। ਕੋਈ ਖੱਤਰੀਆਂ ਦੇ ਪੰਜਾਹ ਕੁ ਘਰ ਉਥੇ ਸਨ। ਉਸ ਦਿਨ ਕੋਈ ਵੀਹ ਘਰ ਖੱਤਰੀਆਂ ਦੇ ਸਿੰਘ ਸਜ ਗਏ ਸਨ। ਮੇਰੇ ਪਿਤਾ ਜੀ ਕਹਿੰਦੇ ਨੇ ਕਿ ਸਭ ਤੋਂ ਪਹਿਲਾਂ ਖ਼ਾਲਸਾ ਸਮਾਚਾਰ ਅਖ਼ਬਾਰ ਦੇ ਤੇ ਹੀਰ ਵਾਰਿਸ਼ ਸ਼ਾਹ ਦੇ ਔਰ ਕਰਤਾਰ ਸਿੰਘ ਕਲਾਸ ਵਾਲੀਆ ਦੇ ਗ੍ਰੰਥਾਂ ਦੇ ਰਾਹੀਂ ਉਨ੍ਹਾਂ ਨੇ ਸਿੱਖੀ ਦੀ ਹੋਰ ਜਾਗ ਆਪਣੇ ਵਿੱਚ ਪੱਕੀ ਕੀਤੀ।

ਮੇਰੇ ਕੋਲ ਆਪਣੇ ਪਿਤਾ ਦੀ ਹਿਸਾਬ ਵਾਲੀ ਵਹੀ ਜਿਹੀ ਹੈ ਜਿਸ ਵਿੱਚ ਕਰਤਾਰ ਸਿੰਘ ਕਲਾਸ ਵਾਲੀਏ ਦੇ ਕਈ ਗ੍ਰੰਥਾਂ ਦੇ ਅਖੀਰਲੇ ਸਫੇ ਉਤੇ ਲਿਖੀ ਹੈ ਤਾਂ ਮੈਂ ਦੇਖਦਾ ਹਾਂ ਕਿ ਉਹਨਾਂ ਲੋਕਾਂ ਦਾ ਉਸ ਵੇਲੇ ਦਾ ਉਨ੍ਹਾਂ ਗ੍ਰੰਥਾਂ ਨੇ ਕਿਵੇਂ ਉਨ੍ਹਾਂ ਤੇ ਸਿੱਖੀ ਦਾ ਪ੍ਰਭਾਵ ਪਾਇਆ ਸੀ।

## 1937 ਦੀ ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਹੜਤਾਲ

*ਪ੍ਰਸ਼ਨ : ਡਾਕਟਰ ਸਾਹਿਬ ਇਹ ਦੱਸੋ ਕਿ ਜਦੋਂ ਤੁਸੀਂ ਖ਼ਾਲਸਾ ਕਾਲਜ ਅੰਮ੍ਰਿਤਸਰ ਪੜ੍ਹਦੇ ਸੀ ਤਾਂ ਕਿੰਨ੍ਹਾ ਪ੍ਰਭਾਵਾਂ ਹੇਠਾਂ ਤੁਸੀਂ ਵਿਦਿਆਰਥੀਆਂ ਦੀ ਲਹਿਰ ਵੱਲ ਕੁੱਦ ਪਏ? ਇਸ ਬਾਰੇ ਦੱਸੋ?*

*ਉੱਤਰ:* ਮੈਨੂੰ ਕਿਉਂਕਿ ਸ਼ੁਰੂ ਵਿੱਚ ਹੀ ਸਿੱਖ ਧਰਮ ਦਾ ਪ੍ਰਭਾਵ ਆਪਣੇ ਮਾਤਾ ਪਿਤਾ ਕੋਲੋਂ ਘੁਟੀ ਵਿੱਚ ਹੀ ਮਿਲਿਆ ਸੀ। ਅਚਾਨਕ ਐਸੀ ਗੱਲ ਹੋਈ ਕਿ ਮੇਰੇ ਪਿਤਾ ਕਾਫੀ ਅਮੀਰ ਆਦਮੀ ਸਨ ਲੇਕਿਨ ਉਨ੍ਹਾਂ ਉਤੇ ਤਿੰਨ ਚਾਰ ਡਾਕੇ ਉਪਰੋਥਲੀ ਪਿੰਡ ਵਿੱਚ ਪਏ। ਇਹ ਸਰਾਏ ਨਿਆਮਤ ਖਾਂ ਦੀ ਗੱਲ ਹੈ ਤੇ ਉਨ੍ਹਾਂ ਨੂੰ ਪਿੰਡ ਛੱਡ ਕੇ ਸ਼ਹਿਰ ਹਰੀਪੁਰ ਹਜ਼ਾਰੇ ਆ ਕੇ ਵਸਣਾ ਪਿਆ।

ਉਥੇ ਮੈਂ ਖ਼ਾਲਸਾ ਹਾਈ ਸਕੂਲ ਦੇ ਵਿੱਚ ਹੀ ਪੜ੍ਹਨ ਲੱਗਿਆ ਤੇ ਦਸ ਵਰ੍ਹੇ ਉਥੇ ਹੀ ਪੜ੍ਹਿਆ। ਉਸ ਦਾ ਪ੍ਰਭਾਵ ਵੀ ਪੈਣਾ ਸੀ। ਰੋਜ਼ਾਨਾ ਗੁਰਦੁਆਰੇ ਜਾਣਾ ਤੇ ਮੇਰਾ ਖਿਆਲ ਹੈ ਪੰਜਵੀਂ-ਛੇਵੀਂ ਜਮਾਤ ਵਿੱਚ ਮੈਨੂੰ ਬਹੁਤ ਸਾਰੇ ਕਿੱਸੇ ਸਿੱਖ ਧਰਮ ਦੇ ਜ਼ਬਾਨੀ ਯਾਦ ਸਨ ਤੇ ਮੈਂ ਲੈਕਚਰ ਦੇਣਾ ਸ਼ੁਰੂ ਕੀਤਾ। ਇਹ ਛੇਵੀਂ ਸੱਤਵੀਂ ਜਮਾਤ ਦੀ ਗੱਲ ਹੈ। ਗੁਰਦੁਆਰੇ ਸਿੰਘ ਸਭਾ ਜਿਥੇ ਕਿ ਮੇਰੇ ਪਿਤਾ ਜੀ ਪ੍ਰਧਾਨ ਸਨ ਅਤੇ ਸਕੂਲ ਵਿੱਚ ਵੀ ਜਦੋਂ ਵੀ ਕੋਈ ਧਾਰਮਿਕ ਕਵਿਤਾ ਲਿਖਣੀ ਹੋਵੇ ਤਾਂ ਮੈਂ ਸਕੂਲ ਦੇ ਵਿਦਿਆਰਥੀਆਂ ਵਿੱਚੋਂ ਅੱਗੇ ਹੋ ਕੇ ਸਿੱਖ ਧਰਮ ਤੇ ਬੋਲਦਾ ਸੀ।

ਮੇਰੇ ਮਨ ਵਿੱਚ ਇਹ ਅਚਾਨਕ ਹੀ ਪ੍ਰਭਾਵ ਪਿਆ। ਹਾਲਾਂ ਕਿ ਮੇਰੇ ਬਾਕੀ ਦੇ ਭਰਾ ਸਾਰੇ ਰਾਵਲਪਿੰਡੀ ਗੌਰਮਿੰਟ ਮਿਸ਼ਨ ਕਾਲਜ ਵਿੱਚ ਪੜ੍ਹਦੇ ਸਨ। ਮੇਰੇ ਮਨ ਵਿੱਚ ਇਹ ਖਿਆਲ ਆਇਆ ਕਿ ਮੈਂ ਦਸਵੀਂ ਕਰਕੇ ਖ਼ਾਲਸਾ ਕਾਲਜ ਅੰਮ੍ਰਿਤਸਰ ਜਾਣਾ ਹੈ। ਪਰਮਾਤਮਾ ਦੀ ਦਾਤ ਹੀ ਸਮਝਣੀ ਚਾਹੀਦੀ ਹੈ ਕਿਉਂਕਿ ਮੈਂ ਸਮਝਦਾ ਹਾਂ ਕਿ ਜ਼ਿੰਦਗੀ ਵਿੱਚ ਜੋ ਵੀ ਘਟਨਾਵਾਂ ਵਾਪਰਦੀਆਂ ਹਨ ਉਹ ਜ਼ਰੂਰੀ ਨਹੀਂ ਕਿ ਹਰ ਇੱਕ ਚੀਜ ਉਹ ਇਨਸਾਨ ਨੇ ਆਪ ਪਲੈਨ ਕੀਤੀ ਹੋਵੇ ਉਹ ਸਤਿਗੁਰੂ ਵੀ ਕਿਤੇ ਨਾ ਕਿਤੇ ਪਲੈਨ ਕਰਦਾ ਹੈ ਅਤੇ ਬਹੁਤ ਵਾਰੀ ਉਹ ਜਿਹੜਾ ਕੁਝ ਪ੍ਰਮੇਸ਼ਵਰ ਨੇ ਤੁਹਾਡੇ ਲਈ ਪਲੈਨ ਕੀਤਾ ਹੁੰਦਾ ਹੈ। ਉਹੀ ਤੁਹਾਡੇ ਲਈ ਪਲੈਨ ਬਣ ਜਾਂਦੀ ਹੈ। ਇਸ ਤਰੀਕੇ ਦੇ ਨਾਲ ਮੈਂ ਖ਼ਾਲਸਾ ਕਾਲਜ

ਅੰਮ੍ਰਿਤਸਰ ਆ ਗਿਆ।

ਜਦੋਂ ਮੈਂ 1932 ਦੇ ਵਿੱਚ ਖ਼ਾਲਸਾ ਕਾਲਜ ਅੰਮ੍ਰਿਤਸਰ ਦਾਖਲ ਹੋਇਆ, ਉਹਨਾਂ ਦਿਨਾਂ ਵਿੱਚ ਖ਼ਾਲਸਾ ਕਾਲਜ ਵਿੱਚ ਕੋਈ ਮੂਵਮੈਂਟ ਨਹੀਂ ਸੀ ਪਰ ਹਵਾ ਕੁਝ ਉਨ੍ਹਾਂ ਦਿਨਾਂ ਵਿੱਚ ਐਸੀ ਸੀ ਕਿ ਕੋਈ ਵੀ ਆਦਮੀ ਰਾਜਨੀਤੀ ਤੋਂ ਬਚ ਕੇ ਨਹੀਂ ਰਹਿ ਸਕਦਾ ਸੀ। ਮੂਵਮੈਂਟ ਯੂਨੀਅਨ ਵਿੱਚ ਜਾਣ ਦਾ ਮਤਬਲ ਹੀ ਇਹ ਹੁੰਦਾ ਸੀ ਕਿ ਤੁਸੀਂ ਪਾਲਿਟਿਕਸ ਦੇ ਵਿੱਚ ਕਿਸੇ ਨਾ ਕਿਸੇ ਪਾਸੇ ਵਿੱਚ ਹੋ ਅਤੇ ਖਾਸ ਤੌਰ ਤੇ ਜੇ ਤੁਸੀਂ ਸਟੂਡੈਂਟ ਯੂਨੀਅਨ ਅੰਦਰ ਹੋ ਤਾਂ ਤੁਸੀਂ ਕਾਂਗਰਸ ਦੇ ਪਾਸੇ ਹੋ ਭਾਵ ਨੈਸ਼ਨਲਿਸਟ ਫੋਰਸਜ਼ ਦੇ ਪਾਸੇ ਹੋ।

ਉਨ੍ਹਾਂ ਦਿਨਾਂ ਵਿੱਚ ਅਕਾਲੀ ਦਲ ਤੇ ਕਾਂਗਰਸ ਦਾ ਇੰਨਾ ਗਠਜੋੜ ਸੀ ਕਿ ਇਹ ਕੋਈ ਨਹੀਂ ਕਹਿ ਸਕਦਾ ਸੀ ਕਿ ਜਿਹੜਾ ਅਕਾਲੀ ਹੈ ਉਹ ਕਾਂਗਰਸੀ ਨਹੀਂ ਤੇ ਜਿਹੜਾ ਸਿੱਖ ਕਾਂਗਰਸੀ ਹੈ ਉਹ ਅਕਾਲੀ ਨਹੀਂ। ਮੈਨੂੰ ਤਾਂ ਪ੍ਰਤਿਸ਼ਟ ਐਸਾ ਕੋਈ ਅਕਾਲੀ ਨਜ਼ਰ ਨਹੀਂ ਸੀ ਆਉਂਦਾ ਜਿਹੜਾ ਕਾਂਗਰਸ ਦਾ ਮੈਂਬਰ ਨਾ ਹੋਵੇ ਜਾਂ ਕਾਂਗਰਸ ਨਾਲ ਕੈਦ ਨਾ ਕੱਟ ਕੇ ਆਇਆ ਹੋਵੇ ਜਾਂ ਕਾਂਗਰਸ ਦੇ ਵਿੱਚ ਹੁੰਦਾ ਹੋਇਆ ਅਕਾਲੀ ਦਲ ਦੇ ਵਿੱਚ ਅਗਰ ਕੋਈ ਗੱਲ ਸਿੱਖ ਵਾਸਤੇ ਕਹਿਣੀ ਹੈ ਤਾਂ ਕਹਿ ਨਾ ਸਕਦਾ ਹੋਵੇ। ਬਲਕਿ ਇਨ੍ਹਾਂ ਦੋਹਾਂ ਦੀ ਮੈਂਬਰੀ ਹਰ ਇੱਕ ਦੀ ਸਾਂਝੀ ਹੁੰਦੀ ਸੀ। ਮੈਂ ਜਦੋਂ ਉਥੇ ਆਇਆ ਤਾਂ ਮੇਰਾ ਇਰਾਦਾ ਕੋਈ ਇਸ ਕਿਸਮ ਦਾ ਨਹੀਂ ਸੀ। ਦਰਬਾਰ ਕਾਲਜ ਮੈਗਜ਼ੀਨ ਦਾ ਐਡੀਟਰ ਮੈਂ ਜਰੂਰ ਬਣ ਗਿਆ ਲੇਕਿਨ ਉਹ ਸਾਰਾ ਲਿਟਰੇਰੀ ਕੰਮ ਸੀ ਔਰ ਇੱਕ ਅਖ਼ਬਾਰ ਪੰਜਾ ਸਾਹਿਬ ਮੈਗਜ਼ੀਨ ਮਾਹਵਾਰੀ ਨਿਕਲਣੀ ਸੀ। ਜਦੋਂ ਮਸਾਂ ਅੱਜੇ ਮੈਂ ਪੰਦਰਾਂ ਸਾਲ ਦਾ ਸੀ ਉਹ ਮੈਨੂੰ ਐਡਿਟ ਕਰਨ ਲਈ ਮਿਲੀ। ਜੋ ਕਿ ਸੱਠ ਸਫੇ ਦੀ ਸੀ। ਉਹ ਸੱਠ ਸਫੇ ਦੀ ਅਖ਼ਬਾਰ ਮੈਂ ਹਰ ਮਹੀਨੇ ਸਿੱਖ ਇਤਿਹਾਸ ਤੇ ਐਡਿਟ ਕਰ ਕੇ ਭੇਜਦਾ ਸੀ। ਫਿਰ ਉਸ ਦੇ ਬਦਲੇ ਮੈਨੂੰ 60 ਰੁਪਏ ਪੰਜਾ ਸਾਹਿਬ ਗੁਰਦੁਆਰਾ ਕਮੇਟੀ ਵਲੋਂ ਮਿਲਦੇ ਸਨ ਅਤੇ ਉਨ੍ਹਾਂ ਦਿਨਾਂ ਵਿੱਚ ਸੱਠ ਰੁਪਏ ਬਹੁਤ ਭਾਰੀ ਰਕਮ ਹੁੰਦੀ ਸੀ। ਫਸਟ ਈਅਰ ਦੇ ਵਿੱਚ ਜਾਂਦੇ ਹੀ ਇੱਕ ਖੋਜਪੱਤ੍ਰ ਮੈਂ ਲਿਖਿਆ ਜਿਸ ਵਿੱਚ ਜੱਜ ਬਣੇ ਪ੍ਰਫੈਸਰ ਤੇਜਾ ਸਿੰਘ ਅਤੇ ਡਾਕਟਰ ਗੰਡਾ ਸਿੰਘ ਅਤੇ ਉਨ੍ਹਾਂ ਦੋਨਾਂ ਨੇ ਮੈਨੂੰ ਪਹਿਲਾ ਇਨਾਮ ਦਿੱਤਾ। ਗੋਲਡ ਮੈਮੋਰੀਅਲ ਮੈਡਲ ਦੂਸਰੇ ਸਾਲ ਜਿੱਤਿਆ। ਇੱਕ ਵਾਰੀ ਭਾਈ ਦਿੱਤ ਸਿੰਘ ਗੋਲਡ ਮੈਡਲ ਮਿਲਿਆ। ਇੱਕ ਵਾਰੀ ਪੰਜਾਹ ਰੁਪਏ ਦਾ ਗੁਰੂ ਅਮਰ ਦਾਸ ਪਰਸ ਮਿਲਿਆ। ਹਰ ਸਾਲ ਮੈਂ ਕੋਈ ਨਾ ਕੋਈ ਪੇਪਰ ਸਿੱਖ ਇਤਿਹਾਸ ਉਤੇ ਲਿਖਦਾ ਸੀ। ਇੱਕ ਖੋਜ ਪੱਤ੍ਰ ਸ਼ਾਇਦ ਸੀ, ਮੁਹਮਡਨਜ਼ ਕਨਵਰਸ਼ਨ ਇਨ ਟੂ ਸਿੱਖਇਜ਼ਮ (Mohammadans Conversion into Sikhism)। ਇੱਕ ਫਸਟ ਈਅਰ ਵਿੱਚ ਲਿਖਿਆ। ਦੂਸਰੇ ਸਾਲ "ਦੀ ਲਾਇਫ ਆਫ਼ ਗੁਰੂ ਅਮਰਦਾਸ" (The Life of Guru Amar Dass)। ਤੀਸਰੇ ਸਾਲ ਕੋਈ ਹੋਰ ਖੋਜ ਪੱਤ੍ਰ ਲਿਖਿਆ ਅਤੇ ਚੌਥੇ ਸਾਲ ਵੀ ਮੈਂ ਹੀ ਫਸਟ ਰਿਹਾ ਪਰ ਉਨ੍ਹਾਂ ਨੇ ਇਨਾਮ ਦੇਣਾ ਮੈਨੂੰ ਬੰਦ ਕਰ ਦਿੱਤਾ ਕਿ ਹਰ ਸਾਲ ਤੂੰ ਹੀ ਇਨਾਮ ਲੈ ਜਾਂਦਾ ਹੈਂ। ਇਸ ਲਈ ਤੇਰਾ ਨਾਮ ਇਨਾਮ ਲੈਣ ਵਿੱਚੋਂ ਕੱਟ ਦਿੱਤਾ ਹੈ। ਉਸ ਤੋਂ ਬਾਅਦ ਮੈਂ ਖੋਜ ਪੱਤ੍ਰ ਨਹੀਂ ਲਿਖਿਆ ਲੇਕਿਨ ਮੈਂ ਦੋ ਸਕਾਲਰਸ਼ਿਪ ਜਰੂਰ ਲਏ। ਇੱਕ ਚੀਫ ਖ਼ਾਲਸਾ ਦੀਵਾਨ ਦਾ, ਇੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ। ਕਿਉਂਕਿ ਧਾਰਮਿਕ ਵਜ਼ੀਫਿਆਂ ਦੇ ਵਿੱਚ ਮੈਂ ਨੰਬਰ ਇੱਕ ਤੇ ਰਹਿੰਦਾ ਸੀ ਇਸ ਕਰਕੇ ਇਹ ਦੋਨੋਂ ਵਜੀਫੇ ਮੈਨੂੰ ਨਾਲੋ ਨਾਲ ਮਿਲਦੇ ਰਹੇ।

ਪਾਲਿਟਿਕਸ ਵਿੱਚ ਮੇਰੀ ਰੁਚੀ ਉਦੋਂ ਹੋਈ ਜਦੋਂ ਸਰਦਾਰ ਚਰਨ ਸਿੰਘ ਸ਼ਹੀਦ ਦੀ

ਮੌਤ 1934 ਦੇ ਪਿਛੋਂ ਜੋ ਉਹ ਅਖ਼ਬਾਰ ਪਰਤਿਸ਼ਟ ਵੀਕਲੀ (ਹਫਤਾਵਾਰ) ਕੱਢਦੇ ਸਨ ਮੈਨੂੰ ਉਸ ਦਾ ਐਡੀਟਰ ਬਣਾਇਆ ਗਿਆ ਅਤੇ ਮੈਂ ਉਸ ਹਫਤਾਵਾਰ ਅਖ਼ਬਾਰ ਨੂੰ ਤਿੰਨ ਸਾਲ ਐਡਿਟ ਕਰਦਾ ਰਿਹਾ। ਕੁਦਰਤੀ ਤੌਰ ਤੇ ਪੋਲੀਟੀਕਲ ਨੋਟ ਵੀ ਲਿਖਣੇ ਪੈਂਦੇ ਸਨ, ਇਸ ਲਈ ਮੇਰੀ ਰੁਚੀ ਪਾਲਿਟਿਕਸ ਦੇ ਵੱਲ ਧਰਮ ਦੇ ਨਾਲ ਨਾਲ ਹੀ ਚਲਦੀ ਰਹੀ।

ਉਸ ਦਾ ਨਤੀਜਾ ਇਹ ਨਿਕਲਿਆ ਕਿ ਮੇਰਾ ਨਾਮ ਜੋ ਸੀ ਉਹ ਸਾਰੇ ਪੰਜਾਬ ਵਿੱਚ ਚਮਕ ਗਿਆ ਇੱਕ ਕਵੀ ਦੇ ਤੌਰ ਤੇ। ਉਨ੍ਹਾਂ ਦਿਨਾਂ ਵਿੱਚ ਕਵਿਤਾ ਵੀ ਲਿਖਦਾ ਹੁੰਦਾ ਸੀ। ਫਿਰ ਮੈਂ ਸੁਥਰੇ ਦੇ ਨਾਮ ਦੀ ਕਵਿਤਾ ਵੀ ਲਿਖਣੀ ਸ਼ੁਰੂ ਕਰ ਦਿੱਤੀ। ਬਾਬੇ ਵਰਿਆਮੇ ਦੀ ਜੋ ਉਹ ਹਫਤਾਵਾਰੀ ਕਾਲਮ ਲਿਖਦੇ ਸਨ ਉਹ ਵੀ ਲਿਖਣਾ ਸ਼ੁਰੂ ਕਰ ਦਿੱਤਾ। ਪਾਲਿਟਿਕਸ ਨੋਟ ਵੀ ਲਿਖਣੇ ਸ਼ੁਰੂ ਕਰ ਦਿੱਤੇ ਅਤੇ ਇਨ੍ਹਾਂ ਹੀ ਦਿਨਾਂ ਵਿੱਚ ਖ਼ਾਲਸਾ ਕਾਲਜ ਵਿੱਚ ਇੱਕ ਹੜਤਾਲ ਸ਼ੁਰੂ ਹੋ ਗਈ ਜਿਸ ਨੂੰ ਕਿ ਇਤਿਹਾਸਕ ਹੜਤਾਲ ਕਹਿਣਾ ਚਾਹੀਦਾ ਹੈ। ਉਸ ਦੇ ਵਿੱਚ ਸ਼ਾਮਲ ਹੋਣ ਕਰਕੇ ਮੇਰੀ ਰੁਚੀ ਪਲਟਾ ਖਾ ਕੇ ਹਮੇਸ਼ਾ ਲਈ ਪਾਲਿਟਿਕਸ ਵੱਲ ਹੋ ਗਈ।

*ਪ੍ਰਸ਼ਨ : ਤੁਹਾਡੇ ਵੇਲੇ ਜਦੋਂ ਭਾਈ ਜੋਧ ਸਿੰਘ ਪ੍ਰਿੰਸੀਪਲ ਸਨ ਉਸ ਵੇਲੇ ਬਹੁਤ ਭਾਰੀ ਹੜਤਾਲ ਹੋਈ, ਉਸ ਵੇਲੇ ਕੁਝ ਪ੍ਰੋਫੈਸਰਜ਼ ਵੀ ਕੱਢ ਦਿੱਤੇ ਸਨ, ਉਸ ਦਾ ਸਾਰਾ ਪਿਛੋਕੜ ਕੀ ਸੀ? ਇਸ ਬਾਰੇ ਦੱਸੋ।*

*ਉੱਤਰ:* ਅਸਲ ਵਿੱਚ ਗੱਲ ਇਹ ਹੈ ਕਿ ਇਹ ਚੀਜ਼ ਇਸ ਤਰ੍ਹਾਂ ਅਚਾਨਕ ਵਾਪਰੀ ਕਿ ਸਾਨੂੰ ਪਤਾ ਵੀ ਨਹੀਂ ਲੱਗਾ ਕਿ ਇਹ ਗੱਲ ਕਿਉਂ ਹੋਈ ਐ। ਇੱਕ ਪੈਂਫਲਿਟ ਜਿਹੜਾ ਕਿ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਦੇ ਨਾਮ ਤੇ ਛਪਿਆ ਹੋਇਆ ਵਿਦਿਆਰਥੀਆਂ ਵਿੱਚ ਵੰਡਿਆ ਗਿਆ। ਮੈਨੂੰ ਪੂਰਾ ਨਾਮ ਯਾਦ ਨਹੀਂ ਪਰ ਮੇਰਾ ਖਿਆਲ ਹੈ ਕਿ ਖ਼ਾਲਸਾ ਜੀ ਮਸੰਦਾਂ ਤੋਂ ਬਚੋ, ਕੁਝ ਇਸ ਤਰ੍ਹਾਂ ਦਾ ਨਾਮ ਹੀ ਸੀ।

ਮਸੰਦ ਸ਼ਬਦ ਜਿਹੜਾ ਸੀ ਉਹ ਪ੍ਰੋਫ਼ੈਸਰ ਨਿਰੰਜਨ ਸਿੰਘ ਲਈ ਵਰਤਿਆ ਗਿਆ ਸੀ ਕਿਉਂਕਿ ਬਹੁਤ ਸਾਰੀਆਂ ਗੱਲਾਂ ਉਸ ਵਿੱਚ ਪ੍ਰੋਫ਼ੈਸਰ ਨਿਰੰਜਨ ਸਿੰਘ ਦੇ ਬਰਖਿਲਾਫ ਹੀ ਕੀਤੀਆਂ ਗਈਆਂ ਸਨ ਜਾਂ ਉਨ੍ਹਾਂ ਪ੍ਰੋਫੈਸਰਾਂ ਦੇ ਬਰਖਿਲਾਫ ਸਨ ਜੋ ਪ੍ਰੋਫ਼ੈਸਰ ਤੇਜਾ ਸਿੰਘ ਗਰੁੱਪ ਦੇ ਸਨ ਜਿਵੇਂ ਕਿ ਪ੍ਰੋਫੈਸਰ ਰਾਜਿੰਦਰ ਸਿੰਘ ਅਤੇ ਇੱਕ ਸਰਦਾਰ ਕਰਤਾਰ ਸਿੰਘ ਜੋ ਕਿ ਉਦੋਂ ਖ਼ਾਲਸਾ ਕਾਲਜ ਦੇ ਅਸਿਸਟੈਂਟ ਸੈਕਟਰੀ ਸਨ ਅਤੇ ਇੱਕ ਸਰਦਾਰ ਸੰਤ ਸਿੰਘ ਜੋ ਕਿ ਪ੍ਰੋਫੈਸਰ ਨਿਰੰਜਨ ਸਿੰਘ ਦੇ ਡਿਪਾਰਟਮੈਂਟ ਵਿੱਚ ਹੀ Demonidstrator ਸਨ। ਤਿੰਨ ਤਾਂ ਕੈਮਿਸਟਰੀ ਦੇ ਪ੍ਰੋਫ਼ੈਸਰ ਸਨ ਤੇ ਜਿਨ੍ਹਾਂ ਬਾਰੇ ਕਿਹਾ ਜਾਂਦਾ ਸੀ ਕਿ ਇਨ੍ਹਾਂ ਤਿੰਨਾਂ ਦਾ ਗਰੁੱਪ ਹੈ ਤੇ ਇੱਕ ਹਿਸਟਰੀ ਦੇ ਪ੍ਰੋਫ਼ੈਸਰ ਸਨ। ਮਗਰ ਬਹੁਤ ਹਮਲਾ ਜੋ ਕੀਤਾ ਹੋਇਆ ਸੀ ਉਹ ਪ੍ਰੋਫ਼ੈਸਰ ਨਿਰੰਜਨ ਸਿੰਘ ਤੇ ਹੀ ਸੀ।

ਇਹ ਜਦੋਂ ਪੈਂਫਲਿਟ ਵੰਡਿਆ ਗਿਆ ਤਾਂ ਨਵਾਂ-ਨਵਾਂ ਚਾਰਜ ਉਨ੍ਹਾਂ ਦਿਨਾਂ ਵਿੱਚ ਸਰਦਾਰ ਬਹਾਦਰ ਬਿਸ਼ਨ ਸਿੰਘ ਤੋਂ ਸਰਦਾਰ ਜੋਧ ਸਿੰਘ ਜੀ ਨੇ ਬਤੌਰ ਪ੍ਰਿੰਸੀਪਲ ਲਿਆ ਸੀ ਅਤੇ ਪ੍ਰਿੰਸੀਪਲ ਜੋਧ ਸਿੰਘ ਦੇ ਕੋਲ ਅਸੀਂ ਸਾਰੇ ਗਏ ਤੇ ਕਿਹਾ ਕਿ ਖ਼ਾਲਸਾ ਕਾਲਜ ਵਿੱਚ ਇਸ ਤਰ੍ਹਾਂ ਦਾ ਪੈਂਫਲਿਟ ਵੰਡਿਆ ਗਿਆ ਤੇ ਲੋਕਾਂ ਦੇ ਮਨਾਂ ਵਿੱਚ ਸ਼ੱਕ ਹੈ ਕਿ ਇਹ ਖ਼ਾਲਸਾ ਕਾਲਜ ਦੇ ਕਿਸੇ ਪ੍ਰੋਫ਼ੈਸਰ ਨੇ ਲਿਖਿਆ ਹੈ। ਇਸ ਉਪਰ ਜੋ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਦਾ ਨਾਮ ਲਿਖਿਆ ਹੈ ਇਹ ਕਿਸੇ ਨੇ ਉਨ੍ਹਾਂ ਦੇ ਨਾਮ ਨੂੰ ਵਰਤਿਆ ਹੈ।

ਕਿਉਂਕਿ ਭਾਈ ਜੋਧ ਸਿੰਘ ਤੇ ਪ੍ਰੋਫ਼ੈਸਰ ਨਿਰੰਜਨ ਸਿੰਘ ਦਾ ਕੋਈ ਆਪਣੀ ਘਰੋਗੀ

ਤਨਾਜ਼ਾ ਵੀ ਚਲਿਆ ਆ ਰਿਹਾ ਸੀ, ਉਹ ਆਪਣਾ ਘਰੋਗੀ ਸੀ। ਪਹਿਲਾਂ ਪਹਿਲ ਆਪਸ ਵਿੱਚ ਦੋਨੋਂ ਸਾਂਝੂ ਸਨ ਫਿਰ ਪਤਾ ਨਹੀਂ, ਉਨ੍ਹਾਂ ਦੀਆਂ ਜਨਾਨੀਆਂ ਵੱਖ ਵੱਖ ਹੋ ਗਈਆਂ। ਪਤਾ ਨਹੀਂ, ਕੁਝ ਇਸ ਤਰ੍ਹਾਂ ਦਾ ਹੋਇਆ। ਪ੍ਰੋਫੈਸਰ ਨਿਰੰਜਨ ਸਿੰਘ ਨੇ ਆਪਣੇ ਘਰੋਂ ਆਪਣੀ ਬੀਵੀ ਨੂੰ ਕੱਢ ਦਿੱਤਾ ਤੇ ਨਵਾਂ ਵਿਆਹ ਕਰ ਲਿਆ। ਇਸ ਕਰਕੇ ਝਗੜਾ ਜਿਹਾ ਚਲਦਾ ਸੀ।

ਪਰ ਲੋਕ ਕਹਿੰਦੇ ਸਨ ਕਿ ਇਨ੍ਹਾਂ ਦਾ ਝਗੜਾ ਜਮਾਤੀ ਵੀ ਤੇ ਜਾਤੀ ਵੀ ਹੈ ਤੇ ਇਹ ਇੱਕ ਦੂਜੇ ਨੂੰ ਪਸੰਦ ਨਹੀਂ ਕਰਦੇ ਹਨ। ਇਸ ਕਰਕੇ ਪ੍ਰਿੰਸੀਪਲ ਦੀ ਸ਼ਹਿ ਨਾਲ ਇਹ ਚੀਜ਼ ਲਿਖਵਾਈ ਗਈ ਹੈ ਤੇ ਪ੍ਰਿੰਸੀਪਲ ਨੂੰ ਵੀ ਕਿਹਾ ਜਾਵੇ ਕਿ ਇਹ ਡਿਸਔਨ (Disown) ਕਰੇ। ਅਸੀਂ ਪ੍ਰਿੰਸੀਪਲ ਜੋਧ ਸਿੰਘ ਕੋਲ ਗਏ ਤੇ ਕਿਹਾ ਕਿ ਤੁਸੀਂ ਇਸ ਨੂੰ ਡਿਸਔਨ ਕਰੋ। ਉਨ੍ਹਾਂ ਨੇ ਕਿਹਾ ਕਿ ਮੈਂ ਭਰੇ ਸ਼ਬਦਾਂ ਵਿੱਚ ਇਸ ਦੀ ਨਿੰਦਾ ਕਰਦਾ ਹਾਂ ਤੇ ਇਸ ਨੂੰ ਡਿਸਔਨ ਵੀ ਕਰਦਾ ਹਾਂ। ਮੇਰਾ ਇਸ ਨਾਲ ਕੋਈ ਤਅੱਲਕ ਨਹੀਂ ਤੇ ਮੈਂ ਪ੍ਰੋਫੈਸਰ ਨਿਰੰਜਨ ਸਿੰਘ ਨੂੰ ਇਹ ਵੀ ਦਾਵਤ ਦਿੰਦਾ ਹਾਂ ਅਗਰ ਉਹ ਕਿਸੇ ਉਤੇ ਮੁਕੱਦਮਾ ਕਰਨਾ ਚਾਹੁੰਦਾ ਹੈ ਕਿ ਜਿਸਨੂੰ ਉਹ ਸਮਝਦਾ ਹੈ ਕਿ ਉਸ ਬਾਰੇ ਜਿਸ ਨੇ ਇਹ ਲਿਖਿਆ ਹੈ ਮੈਂ ਉਸਦੀ ਇਸ ਬਾਰੇ ਮੱਦਦ ਕਰਾਂਗਾ।

ਉਨ੍ਹਾਂ ਨੇ ਇਹ ਇਸ਼ਤਿਹਾਰ ਸਾਈਕਲੋਸਟਾਇਲ ਕਰਾਕੇ ਹਰ ਜਗ੍ਹਾ ਲੱਗਾ ਦਿੱਤਾ। ਅਸੀਂ ਸਮਝਿਆ ਕਿ ਗੱਲ ਠੰਢੀ ਹੋ ਗਈ ਕਿਉਂਕਿ ਮੈਂ ਇਹ ਨਹੀਂ ਸਮਝਦਾ ਸੀ ਕਿ ਇਸ ਦਾ ਕੋਈ ਜਾਤੀ ਮਫਾਦ ਵੀ ਹੈ ਤੇ ਉਸ ਨੂੰ ਵਿਦਿਆਰਥੀ ਇੱਕ ਦੂਜੇ ਦੇ ਬਰਖਿਲਾਫ਼ ਵਰਤਣ। ਸਾਡਾ ਇਹ ਕੰਮ ਨਹੀਂ ਹੈ ਕਿ ਪ੍ਰੋਫੈਸਰ ਨੂੰ ਇੱਕ ਦੂਜੇ ਦੇ ਵਿਰੁੱਧ ਚੁਕੀਏ ਜਾਂ ਇੱਕ ਦੀ ਦੂਜੇ ਲਈ ਮੱਦਦ ਕਰੀਏ। ਇਹ ਸਾਡੇ ਲਈ ਠੀਕ ਨਹੀਂ।

ਪਰ ਦੂਸਰੇ ਦਿਨ ਹੀ ਪ੍ਰੋਫੈਸਰ ਨਿਰੰਜਨ ਸਿੰਘ ਦੇ ਭਤੀਜੇ ਸਰਦਾਰ ਦਲੀਪ ਸਿੰਘ ਨੇ ਖ਼ਾਲਸਾ ਕਾਲਜ ਦੇ ਦਰਵਾਜੇ ਅੱਗੇ ਜਾ ਕੇ ਪਿਕਟਿੰਗ ਸ਼ੁਰੂ ਕਰ ਦਿੱਤੀ ਕਿ 'ਖਾਲਸਾ ਜੀ ਅੰਦਰ ਨਹੀਂ ਅੰਦਰ ਨਹੀਂ'। ਪ੍ਰਿੰਸੀਪਲ ਜੋਧ ਸਿੰਘ ਨੇ ਆ ਕੇ ਕਿਹਾ ਕਿ ਚੂੰਕਿ ਮੈਂ ਹੁਣ ਇਸ ਪੈਂਫਲਿਟ ਨੂੰ ਡਿਸਔਨ ਕਰ ਚੁਕਿਆਂ ਹਾਂ ਇਸ ਲਈ ਤੁਹਾਨੂੰ ਹੁਣ ਕੋਈ ਚਾਰਾ ਨਹੀਂ। ਹੁਣ ਤੁਸੀਂ ਹੜਤਾਲ ਛੱਡ ਦਿਓ।

ਚਾਰ ਵਿਦਿਆਰਥੀ ਜੋ ਕਾਲਜ ਦੇ ਗੇਟ ਤੇ ਖੜ੍ਹੇ ਸਨ ਕਹਿਣ ਲੱਗੇ ਕਿ ਅਸੀਂ ਹੁਣ ਹੜਤਾਲ ਬਿਲਕੁਲ ਨਹੀਂ ਛੱਡ ਸਕਦੇ। ਅਸੀਂ ਜਰੂਰ ਹੜਤਾਲ ਕਰਾਂਗੇ। ਜਦ ਤੱਕ ਕਿ ਦੁੱਧ ਤੇ ਪਾਣੀ ਵੱਖਰਾ ਵੱਖਰਾ ਨਹੀਂ ਹੁੰਦਾ ਤੇ ਸਾਨੂੰ ਪਤਾ ਲੱਗ ਜਾਵੇ ਕਿ ਸੱਚ ਕਿਥੇ ਹੈ? ਕਿਸ ਨੇ ਇਹ ਕਰਵਾਇਆ ਹੈ?

ਪ੍ਰਿੰਸੀਪਲ ਜੋਧ ਸਿੰਘ ਜੀ ਨੇ ਇਹ ਚਾਰੇ ਲੜਕੇ ਕੱਢ ਦਿੱਤੇ। ਉਨ੍ਹਾਂ ਨੂੰ ਕੱਢਣ ਕਾਰਨ ਬਾਕੀ ਵਿਦਿਆਰਥੀਆਂ ਦੀ ਹਮਦਰਦੀ ਉਨ੍ਹਾਂ ਨਾਲ ਹੋ ਗਈ। ਹੁਣ ਝਗੜਾ ਇਹ ਪੈ ਗਿਆ ਕਿ ਲੜਕੇ ਜੋ ਕੱਢੇ ਹਨ, ਉਹ ਵਾਪਿਸ ਲਉ ਤੇ ਪੈਂਫਲਿਟ ਵਾਲੀ ਗੱਲ ਪਿਛੇ ਰਹਿ ਗਈ।

ਪ੍ਰਿੰਸੀਪਲ ਜੋਧ ਸਿੰਘ ਨੇ ਕਿਹਾ ਕਿ ਜੇ ਉਹ ਮਾਫੀ ਮੰਗ ਲੈਣ ਤਾਂ ਮੈਂ ਉਨ੍ਹਾਂ ਨੂੰ ਵਾਪਿਸ ਲੈਣ ਲਈ ਤਿਆਰ ਹਾਂ। ਉਨ੍ਹਾਂ ਦਿਨਾਂ ਵਿੱਚ ਜਦੋਂ ਕਿ ਨੈਸ਼ਨਲ ਮੂਵਮੈਂਟ ਇੰਨੀ ਜ਼ੋਰਾਂ ਤੇ ਸੀ ਤਾਂ ਮਾਫੀ ਮੰਗ ਲੈਣਾ ਜਿਹੜਾ ਸੀ ਇਹ ਬਿਲਕੁਲ ਇਮਪੋਸੀਬਲ ਸੀ। ਗੱਲ ਇਤਨੀ ਵਧੀ ਕਿ ਸਾਰੇ ਦੇ ਸਾਰੇ ਲੜਕੇ ਕਲਾਸਾਂ ਵਿਚੋਂ ਬਾਹਰ ਆ ਗਏ ਅਤੇ ਉਨ੍ਹਾਂ ਦਿਨਾਂ ਵਿੱਚ

ਵਿਦਿਆਰਥੀਆਂ ਵਿੱਚੋਂ ਇੱਕ ਤਾਂ ਮੈਂ ਉਦੋਂ ਬੋਲਦਾ ਚੰਗਾ ਸੀ ਤੇ ਦੂਸਰੇ ਕਿ ਮੈਂ ਦੋ ਅਖ਼ਬਾਰਾਂ ਨੂੰ ਐਡਿਟ ਕਰਦਾ ਸੀ। ਇੱਕ ਅਖ਼ਬਾਰ ਹਫਤਾਵਾਰੀ ਬਾਹਰ ਵੀ ਜਾਂਦੀ ਸੀ। ਪਰੈਸ ਦਾ ਮੇਰੇ ਨਾਲ ਪੂਰਾ ਨਾਤਾ ਜੁੜਿਆ ਹੋਇਆ ਸੀ। ਜਿਸ ਕਰਕੇ ਮੈਂ ਉਛਲਿਆ ਉਛਲਿਆ ਸਟੂਡੈਂਟ ਯੂਨੀਅਨ ਦਾ ਪ੍ਰਧਾਨ ਬਣ ਗਿਆ ਤੇ ਮੈਂ ਹੀ ਉਹ ਇੱਕੀ ਦਿਨ ਦੀ ਹੜਤਾਲ ਜਾਰੀ ਰਖੀ।

*ਪ੍ਰਸ਼ਨ : ਤੁਸੀਂ ਹੜਤਾਲ ਕਰਨ ਦੇ ਹੱਕ ਵਿੱਚ ਹੋ ਗਏ ਸੀ ਕਿ ਨਹੀਂ?*

*ਉੱਤਰ:* ਹਾਂ ਮੈਂ ਹੜਤਾਲ ਦੇ ਹੱਕ ਵਿੱਚ ਹੋ ਗਿਆ ਸੀ ਕਿ ਇਹ ਚਾਰ ਲੜਕੇ ਜੋ ਕੱਢੇ ਹੋਏ ਸਨ ਇਨ੍ਹਾਂ ਚਾਰਾਂ ਨੂੰ ਵਾਪਸ ਲਵੋ। ਇਸ ਗੱਲ 'ਤੇ ਮੈਂ ਪੂਰੀ ਤਰ੍ਹਾਂ ਸਹਿਮਤ ਸਾਂ ਕਿ ਪ੍ਰਿੰਸੀਪਲ ਸਾਹਿਬ ਨੇ ਡਿਸਔਨ ਕਰ ਦਿੱਤਾ ਹੈ ਇਸ ਲਈ ਪੈਂਫਲਿਟ ਦਾ ਮਸਲਾ ਜੋ ਹੈ ਇਹ ਨਹੀਂ ਛੇੜਨਾ ਚਾਹੀਦਾ ਹੈ। ਜੇ ਪ੍ਰੋਫ਼ੈਸਰ ਨਿਰੰਜਨ ਸਿੰਘ ਚਾਹੁੰਦੇ ਹਨ ਤਾਂ ਉਹ ਕੋਰਟ ਜਾ ਸਕਦੇ ਹਨ। ਪ੍ਰਿੰਸੀਪਲ ਉਨ੍ਹਾਂ ਦੀ ਮੱਦਦ ਕਰਨ ਲਈ ਤਿਆਰ ਹੈ। ਇਨ੍ਹਾਂ ਹਾਲਾਤਾਂ ਵਿੱਚ ਸਾਨੂੰ ਇਸ ਪੈਂਫਲਿਟ ਦਾ ਮਸਲਾ ਨਹੀਂ ਛੇੜਨਾ ਚਾਹੀਦਾ। ਮਗਰ ਲੜਕਿਆਂ ਨੂੰ ਵਾਪਿਸ ਜ਼ਰੂਰ ਲੈਣਾ ਚਾਹੀਦਾ ਹੈ। ਉਨ੍ਹਾਂ ਨੇ ਲੜਕੇ ਵਾਪਿਸ ਨਾ ਲਏ। ਅਸੀਂ ਹੜਤਾਲ ਜਾਰੀ ਰੱਖੀ। ਨਤੀਜਾ ਇਹ ਹੋਇਆ ਕਿ ਸਾਰੇ ਪੰਜਾਬ ਤੇ ਫਿਰ ਸਾਰੇ ਹਿੰਦੁਸਤਾਨ ਦੇ ਲੜਕੇ ਸਾਡੇ ਕੋਲ ਆਉਣੇ ਸ਼ੁਰੂ ਹੋ ਗਏ। ਅਸੀਂ ਫਿਰ ਸਭ ਪੁਲੀਟੀਕਲ ਲੀਡਰਾਂ ਨੂੰ ਤਾਰਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਸਿਕੰਦਰ ਹਿਆਤ ਉਨ੍ਹਾਂ ਦਿਨਾਂ ਵਿੱਚ ਪਰਾਈਮ ਮਨਿਸਟਰ ਸੀ ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਉਨ੍ਹਾਂ ਦੇ ਵਜ਼ੀਰ ਸਨ। ਸਰਦਾਰ ਸੁੰਦਰ ਸਿੰਘ ਮਜੀਠੀਆ ਹੀ ਕਾਲਜ ਕੌਂਸਲ ਦੇ ਪਰੈਜ਼ੀਡੈਂਟ ਸਨ ਸੋ ਸਰਦਾਰ ਸੁੰਦਰ ਸਿੰਘ ਨੇ ਸਰ ਸਿਕੰਦਰ ਹਿਆਤ ਨੂੰ ਕਿਹਾ ਕਿ ਜੋ ਲੜਕੇ ਹਨ ਇਹ ਸਾਰੇ ਕਾਂਗਰਸ ਦੇ ਉਕਸਾਏ ਹੋਏ ਹਨ ਅਤੇ ਇਹ ਇੰਸਟੀਚਿਊਟ ਜੋ ਕੌਮ ਅਤੇ ਚੀਫ਼ ਖ਼ਾਲਸਾ ਦੀਵਾਨ ਦੀ ਹੈ ਇਥੋਂ ਇਹ ਸਾਨੂੰ ਕੱਢਣਾ ਚਾਹੁੰਦੇ ਹਨ ਅਤੇ ਕਾਂਗਰਸੀ ਜੋ ਹਨ ਉਹ ਕਬਜ਼ਾ ਕਰਨਾ ਚਾਹੁੰਦੇ ਹਨ। ਇਸ ਤਰੀਕੇ ਦੇ ਨਾਲ ਜਿਹੜੀ ਪੁਲੀਸ ਜਾਂ ਸੀ.ਆਈ.ਡੀ. ਸੀ, ਜੋ ਉਹ ਸਾਡੇ ਬਰਖਿਲਾਫ ਰਿਪੋਰਟਾਂ ਕਰਕੇ ਭੇਜਦੀ ਸੀ ਕਿ ਇਹ ਸਾਰਾ ਕੁਝ ਕਾਂਗਰਸ ਦੀ ਚੁੱਕ 'ਤੇ ਹੀ ਹੋ ਰਿਹਾ ਹੈ। ਕਾਂਗਰਸ ਔਰ ਅਕਾਲੀ ਉਨ੍ਹਾਂ ਦੀ ਚੁੱਕ ਉਤੇ ਜਿਹੜੇ ਮਾਡਰੇਟ ਸੈਕਸ਼ਨ ਦੇ ਪਰੋ-ਗੌਰਮਿੰਟ ਹਨ ਉਨ੍ਹਾਂ ਦੇ ਵਿਰੁੱਧ ਕੰਮ ਹੋ ਰਿਹਾ ਹੈ।

ਨਤੀਜਾ ਇਹ ਹੋਇਆ ਕਿ ਪੁਲੀਸ ਨੇ ਘੋੜੇ ਲਿਆ ਕੇ ਸਾਡੇ ਮੁੰਡਿਆਂ ਦੀ ਜੋ ਡਿਮਾਂਸਟਰੇਸ਼ਨ ਸੀ ਉਨ੍ਹਾਂ ਉਤੇ ਘੋੜੇ ਦੁੜਾਣੇ ਸ਼ੁਰੂ ਕਰ ਦਿੱਤੇ। ਉਸ ਨਾਲ ਹੋਰ ਕੰਮ ਵਧ ਗਿਆ। ਟਰਬਿਊਨ ਅਖ਼ਬਾਰ ਨੇ ਇਸ ਨੂੰ ਬੜਾ ਚੁੱਕਿਆ। ਨਤੀਜਾ ਇਹ ਹੋਇਆ ਕਿ ਡਾ: ਸਤਿਆਪਾਲ, ਦੀਵਾਨ ਚਮਨ ਲਾਲ, ਬੀ.ਵੀ.ਐਲ. ਬੇਦੀ, ਸੋਹਨ ਸਿੰਘ ਜੋਸ਼, ਸੋਹਨ ਸਿੰਘ ਭਕਨਾ, ਡਾਕਟਰ ਐਸ ਡੀ ਕਿਚਲੂ, ਮਾਸਟਰ ਤਾਰਾ ਸਿੰਘ, ਬਾਬਾ ਖੜਕ ਸਿੰਘ ਅਬਦੁਲ ਗੁਫਾਰ ਖਾਨ, ਡਾਕਟਰ ਖਾਨ ਸਾਹਿਬ ਇਥੋਂ ਤੱਕ ਕਿ ਅਸੀਂ ਜਵਾਹਰ ਲਾਲ ਨਹਿਰੂ ਨੂੰ ਵੀ ਤਾਰ ਦੇ ਦਿੱਤੀ ਕਿ ਅਸੀਂ ਇਸ ਤਰੀਕੇ ਦੇ ਨਾਲ ਫੱਟੜ ਕੀਤੇ ਜਾ ਰਹੇ ਹਾਂ। ਪੁਲੀਸ ਸਾਡੇ ਤੇ ਬਹੁਤ ਧੱਕਾ ਕਰ ਰਹੀ ਹੈ। ਇਹ ਲੜਾਈ ਲੌਇਲਿਸਟ (Loyalist) ਅਤੇ ਕਾਂਗਰਸ ਵਿੱਚ ਹੈ ਅਤੇ ਤੁਸੀਂ ਇਸ ਵਿੱਚ ਦਖਲ ਦਿਉ।

ਰੋਜ਼ਾਨਾ ਸਾਡੇ ਜਲਸੇ ਜਲਿਆਂ ਵਾਲੇ ਬਾਗ਼ ਵਿੱਚ ਸ਼ੁਰੂ ਹੋ ਗਏ। ਜਿਥੇ ਅਸੀਂ ਗਰਮ ਗਰਮ ਤਕਰੀਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਤੇ ਕਿਹਾ ਕਿ ਜਿੰਨਾ ਚਿਰ ਤੱਕ ਇਹ

ਖ਼ਾਲਸਾ ਕਾਲਜ ਦੀ ਮੈਨੇਜਮੈਂਟ ਲੌਇਲਿਸਟਸ (Loyalist) ਹੱਥੋਂ ਬਦਲ ਕੇ ਪਰੋਗਰੈਸਿਵ (Progressive) ਹੱਥਾਂ ਵਿੱਚ ਨਹੀਂ ਜਾਂਦੀ, ਇਸ ਦਾ ਫ਼ੈਸਲਾ ਨਹੀਂ ਹੋ ਸਕਦਾ।

ਅਖੀਰ ਦੇ ਉਤੇ ਜਦੋਂ ਅਸੀਂ ਦੇਖਿਆ ਕਿ ਸਾਡੇ ਮਾਪੇ ਔਰ ਸਾਡੇ ਸਾਰੇ ਜੋ ਸਪੋਰਟ (Support) ਕਰਨ ਵਾਲੇ ਹਨ, ਉਹ ਹੌਲੀ ਹੌਲੀ ਸਾਡੇ ਵਿੱਚੋਂ ਹਟ ਰਹੇ ਹਨ ਅਤੇ ਜਗ੍ਹਾ ਜਗ੍ਹਾ ਤਾਰਾਂ ਦੇ ਕੇ ਪ੍ਰਿੰਸੀਪਲ ਨੇ ਸਾਡੇ ਮਾਪਿਆਂ ਨੂੰ ਅਤੇ ਸਾਡੇ ਰਿਸ਼ਤੇਦਾਰਾਂ ਨੂੰ ਬੁਲਾਕੇ ਸਾਡੇ ਤੇ ਪਰੈਸ਼ਰ (Pressure) ਪਾਣਾ ਸ਼ੁਰੂ ਕਰ ਦਿੱਤਾ ਹੈ। ਲੜਕਿਆਂ ਦੇ ਵਿੱਚੋਂ ਹੌਲੀ ਹੌਲੀ ਇਹ ਡੀਮੋਰੇਲਾਈਜ਼ੇਸ਼ਨ (Demoralisation) ਆਉਣੀ ਸ਼ੁਰੂ ਹੋ ਗਈ ਕਿ ਇਸ ਗੱਲ ਨੂੰ ਕਿੰਨਾ ਕੁ ਚਿਰ ਨਿਭਾ ਸਕਾਂਗੇ।

ਇੰਨੇ ਚਿਰ ਨੂੰ ਗਰਮੀ ਦੀਆਂ ਛੁੱਟੀਆਂ ਆ ਰਹੀਆਂ ਸਨ। ਪ੍ਰਿੰਸੀਪਲ ਨੂੰ ਇਹ ਸੀ ਕਿ ਵਧ ਤੋਂ ਵਧ ਲੜਕੇ ਗਰਮੀਆਂ ਦੀਆਂ ਛੁੱਟੀਆਂ ਤੱਕ ਕਰਨਗੇ ਫਿਰ ਘਰ ਚਲੇ ਜਾਣਗੇ। ਮਗਰ ਅਜੇ ਗਰਮੀਆਂ ਦੀਆਂ ਛੁੱਟੀਆਂ ਵਿੱਚ ਮਹੀਨਾ ਰਹਿੰਦਾ ਸੀ। ਚੁਨਾਂਚਿ ਗੱਲ ਇਹ ਹੋਈ ਕਿ ਪ੍ਰਬੋਧ ਚੰਦਰ ਨੂੰ ਇਹ ਸੁੱਝੀ ਜੋ ਪਿਛੋਂ ਜਾ ਕੇ ਐਮ ਪੀ ਬਣਿਆ। ਉਸਨੇ ਮਾਸਟਰ ਤਾਰਾ ਸਿੰਘ ਨੂੰ ਕਿਹਾ ਕਿ ਜੇ ਅਸੀਂ ਛੇਤੀ ਤੋਂ ਛੇਤੀ ਹੜਤਾਲ ਨੂੰ ਖਤਮ ਨਾ ਕਰਾਇਆ ਤੇ ਹੜਤਾਲ ਫੇਲ੍ਹ ਹੋ ਜਾਵੇਗੀ। ਕਿਉਂਕਿ ਬੜੀ ਡੀਮੋਰਲਾਈਜ਼ੇਸ਼ਨ ਆ ਰਹੀ ਹੈ। ਮਾਪੇ ਸਾਡੇ ਤੇ ਬੜੇ ਪਰੈਸ਼ਰ ਪਾ ਰਹੇ ਹਨ। ਮਿਹਰਬਾਨੀ ਕਰੋ ਸਾਨੂੰ ਕੋਈ ਸੁਝਾਅ ਦਿਉ। ਇਹ ਸੁਝਾਅ ਮਾਸਟਰ ਤਾਰਾ ਸਿੰਘ ਨੇ ਦਿੱਤਾ ਕਿ ਤੁਸੀਂ ਹੁਣ ਇਹ ਕਰੋ ਕਿ ਲੜਕਿਆਂ ਦੇ ਕੋਲੋਂ ਇਹ ਮੋਰਚਾ ਫਤਹਿ ਨਹੀਂ ਹੋਣਾ। ਹੁਣ ਮੋਰਚਾ ਸਾਨੂੰ ਟੇਕ ਓਵਰ (Take Over) ਕਰ ਲੈਣਾ ਚਾਹੀਦਾ ਹੈ। ਤੁਸੀਂ ਮੇਨ ਪਲਾਨ (Main Plan) ਇਸ ਦਾ ਇਹ ਰੱਖੋ ਕਿ ਪ੍ਰਿੰਸੀਪਲ ਜੋਧ ਸਿੰਘ ਨੂੰ ਪ੍ਰਿੰਸੀਪਲੀ ਤੋਂ ਹਟਾ ਦਿੱਤਾ ਜਾਵੇ ਤੇ ਇਸੇ ਗੱਲ ਤੇ ਮੋਰਚਾ ਲੱਗਾ ਦਿਉ। ਪਰ ਜਦ ਮੈਂ ਮੋਰਚਾ ਲਗਾਣ ਆਇਆ ਤਾਂ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਪ੍ਰੋਫ਼ੈਸਰ ਨਿਰੰਜਨ ਸਿੰਘ ਮੇਰਾ ਭਰਾ ਹੈ ਲੋਕ ਮੈਨੂੰ ਅਕਿਊਜ਼ (Accuse) ਕਰਨਗੇ ਕਿ ਮੈਂ ਆਪਣੇ ਭਰਾ ਦੀ ਮੱਦਦ ਵਾਸਤੇ ਤੇ ਆਪ ਤਾਕਤ ਲੈਣ ਲਈ ਉਸਨੂੰ ਹਟਾ ਰਿਹਾ ਹਾਂ। ਤੁਸੀਂ ਇਉਂ ਕਰੋ ਕਿ ਬਾਬਾ ਖੜਕ ਸਿੰਘ ਲਾਹੌਰ ਰਹਿੰਦਾ ਹੈ ਤੇ ਸਾਡੇ ਮੁਖਾਲਿਫ ਹੈ। ਲੇਕਿਨ ਉਸਨੂੰ ਕਹੋ ਕਿ ਮੋਰਚਾ ਲਗਾਣਾ ਹੈ। ਬਾਬਾ ਫੌਰਨ ਕੁੱਦ ਪਏਗਾ। ਪਹਿਲਾਂ ਉਹ ਕੈਦ ਹੋ ਜਾਵੇ ਪਿਛੋਂ ਅਸੀਂ ਆ ਜਾਵਾਂਗੇ। ਇਹ ਲਫਜ਼ ਠੀਕ ਹੁਣ ਤੱਕ ਮੇਰੇ ਕੰਨ ਵਿੱਚ ਗੂੰਜ ਰਹੇ ਹਨ।

## ਹੜਤਾਲ ਦਾ ਸਿਆਸੀਕਰਣ

*ਪ੍ਰਸ਼ਨ : ਇਸ ਵਿੱਚ ਪ੍ਰਬੋਧ ਚੰਦਰ ਦਾ ਕੀ ਹੱਥ ਸੀ? ਇਸ ਬਾਰੇ ਦੱਸੋ।*

*ਉੱਤਰ:* ਪ੍ਰਬੋਧ ਚੰਦਰ ਨੂੰ ਭੇਜਿਆ ਗਿਆ ਕਿ ਤੂੰ ਬਾਬਾ ਖੜਕ ਸਿੰਘ ਨੂੰ ਮਨਾ ਕੇ ਇਥੇ ਲੈ ਆ। ਉਹ ਲਾਹੌਰ ਗਿਆ। ਉਸ ਨੇ ਪੈਰੀਂ ਪੈ ਕੇ ਕਿਹਾ ਕਿ ਬਾਬਾ ਜੀ ਮੋਰਚਾ ਲਗਾਣਾ ਹੈ। ਇਸ ਤਰ੍ਹਾਂ ਸਿੱਖ ਬੱਚਿਆਂ ਦੀ ਬੇਇਜ਼ਤੀ ਕੀਤੀ ਗਈ ਹੈ। ਉਹਨਾਂ ਦੇ ਕੇਸ ਪੁੱਟੇ ਗਏ ਹਨ। ਉਹਨਾਂ ਦੀਆਂ ਦਾਹੜੀਆਂ ਪੁੱਟੀਆਂ ਗਈਆਂ ਨੇ। ਉਹਨਾਂ ਉਤੋਂ ਘੋੜੇ ਦੁੜਾਏ ਗਏ ਨੇ ਅਤੇ ਇਸ ਤਰ੍ਹਾਂ ਕਰਕੇ ਹੁਣ ਤੁਸੀਂ ਆ ਕੇ ਮੱਦਦ ਕਰੋ। ਤੁਸੀਂ ਹੀ ਇਸ ਹਾਲਤ ਨੂੰ ਕਾਬੂ ਕਰ ਸਕਦੇ ਹੋ।

ਬਾਬਾ ਖੜਕ ਸਿੰਘ ਨੇ ਜਦ ਇਹ ਸੁਣਿਆ ਕਿ ਪੁਲੀਸ ਨੇ ਇੰਨਾ ਤਸ਼ੱਦਦ ਕੀਤਾ ਹੈ ਅਤੇ ਸਾਰੀ ਸਰਕਾਰ ਮੁੰਡਿਆਂ ਦੇ ਬਰਖਿਲਾਫ ਹੋਈ ਬੈਠੀ ਹੈ ਤਾਂ ਉਨ੍ਹਾਂ ਨੇ ਕਿਹਾ ਮੈਂ

ਆ ਰਿਹਾ ਹਾਂ ਅਤੇ ਮੋਰਚਾ ਲਾਉਣ ਲਈ ਤਿਆਰ ਹਾਂ। ਪਰ ਜਦੋਂ ਇਥੇ ਆਏ ਤਾਂ ਉਨ੍ਹਾਂ ਨੇ ਕਿਹਾ ਕਿ ਬਈ ਗੱਲ ਮੈਂ ਦੋਨਾਂ ਧਿਰਾਂ ਦੀ ਸੁਣਨੀ ਹੈ। ਮੇਰਾ ਇਹ ਨਹੀਂ ਕਿ ਤੁਹਾਡੀ ਗੱਲ ਸੁਣ ਲਈ ਹੈ ਅਤੇ ਦੂਸਰੀ ਧਿਰ ਦੀ ਨਾ ਸੁਣਾਂ। ਉਹਨਾਂ ਜਾ ਕੇ ਪ੍ਰਿੰਸੀਪਲ ਜੋਧ ਸਿੰਘ ਨੂੰ ਕਿਹਾ ਕਿ ਸਰਦਾਰ ਜੋਧ ਸਿੰਘ ਜੀ ਇਹ ਤੁਹਾਡੇ ਬੱਚੇ ਹਨ। ਤੁਸੀਂ ਇਨ੍ਹਾਂ ਨੂੰ ਵਾਪਿਸ ਕਿਉਂ ਨਹੀਂ ਲੈਂਦੇ? ਇੰਨੀ ਨਿੱਕੀ ਜਿਹੀ ਗੱਲ ਤੇ ਇੰਨਾ ਵੱਡਾ ਝਗੜਾ ਪਿਆ ਹੋਇਆ ਹੈ। ਸਾਰੇ ਪੰਥ ਦੀ ਸਿਚੂਏਸ਼ਨ (Situation) ਤਬਾਹ ਹੋ ਰਹੀ ਹੈ।

ਪ੍ਰਿੰਸੀਪਲ ਜੋਧ ਸਿੰਘ ਨੇ ਕਿਹਾ ਕਿ ਮੈਂ ਤਾਂ ਵਾਪਿਸ ਲੈਣ ਨੂੰ ਤਿਆਰ ਹਾਂ। ਤੁਹਾਨੂੰ ਕਿਸ ਨੇ ਕਿਹਾ ਹੈ ਕਿ ਮੈਂ ਵਾਪਿਸ ਲੈਣ ਲਈ ਤਿਆਰ ਨਹੀਂ ਹਾਂ। ਮੈਂ ਸਿਰਫ਼ ਇਹ ਕਹਿੰਦਾ ਹਾਂ ਕਿ ਮੇਰਾ ਡਸਿਪਲਨ ਨਹੀਂ ਰਹਿ ਸਕਦਾ ਜਦ ਤੱਕ ਮੁੰਡੇ ਮੇਰੇ ਕੋਲੋਂ ਮੁਆਫੀ ਨਾ ਮੰਗਣ। ਬਾਬਾ ਖੜਕ ਸਿੰਘ ਨੇ ਕਿਹਾ ਕਿ ਮੁੰਡੇ ਤੇਰੇ ਕੋਲੋਂ ਮੁਆਫੀ ਕਿਉਂ ਨਹੀਂ ਮੰਗਦੇ? ਬਾਬਾ ਜੀ ਨੇ ਮੁੰਡਿਆਂ ਨੂੰ ਬੁਲਾਇਆ ਤੇ ਕਿਹਾ ਕਿ ਤੁਸੀਂ ਮੁਆਫੀ ਕਿਉਂ ਨਹੀਂ ਮੰਗਦੇ? ਤੁਸੀਂ ਬੱਚੇ ਹੋ ਤੁਸੀਂ ਜਾ ਕੇ ਮਾਫੀ ਮੰਗੋ। ਅਸੀਂ ਕਿਹਾ ਕਿ ਬਾਬਾ ਜੀ ਜੇ ਮੁਆਫੀ ਮੰਗਣੀ ਹੁੰਦੀ ਤਾਂ ਤੁਹਾਨੂੰ ਵਿਚਕਾਰ ਕਿਉਂ ਬੁਲਾਂਦੇ। ਤੁਹਾਨੂੰ ਵਿਚਕਾਰ ਇਸ ਵਾਸਤੇ ਬੁਲਾਇਆ ਹੈ ਕਿ ਮੁਆਫੀ ਨਹੀਂ ਮੰਗਣੀ। ਮੁਆਫੀ ਤੋਂ ਬਿਨਾ ਜੇ ਸਾਨੂੰ ਵਾਪਿਸ ਲੈ ਲੈਣ ਤਾਂ ਅਸੀਂ ਤਿਆਰ ਹਾਂ। ਨਹੀਂ ਤਾਂ ਨਹੀਂ ਹੋਣੀ। ਬਾਬਾ ਖੜਕ ਸਿੰਘ ਨੇ ਕਿਹਾ ਕਿ ਮੈਂ ਨਹੀਂ ਮੰਨਦਾ। ਤੁਸੀਂ ਪੰਥ ਦੀ ਸਿਚੂਏਸ਼ਨ ਨੂੰ ਤਬਾਹ ਕਰ ਰਹੇ ਹੋ। ਬਾਬਾ ਖੜਕ ਸਿੰਘ ਬਿਲਕੁਲ ਪੁੱਠਾ ਪੈ ਗਿਆ ਤੇ ਅਸੀਂ ਸਮਝਿਆ ਕਿ ਬਾਬਾ ਖੜਕ ਸਿੰਘ ਵਿਕ ਗਿਆ ਹੈ; ਕਿਉਂਕਿ ਉਹ ਐਂਟੀ ਅਕਾਲੀ ਹੈ। ਐਂਟੀ ਮਾਸਟਰ ਤਾਰਾ ਸਿੰਘ ਹੈ। ਉਸਨੂੰ ਕਾਲਜ ਦੀ ਮੈਂਨਜਮੈਂਟ ਨੇ ਖਰੀਦ ਲਿਆ ਹੈ ਅਤੇ ਇਸ ਤੇ ਭਰੋਸਾ ਨਹੀਂ ਕੀਤਾ ਜਾ ਸਕਦਾ।

ਅਤੇ ਨਾਲ ਹੀ ਚੂੰਕਿ ਬਾਹਰ ਐਲਾਨ ਕਰ ਚੁੱਕੇ ਸੀ ਕਿ ਬਾਬਾ ਖੜਕ ਸਿੰਘ ਜੋ ਫ਼ੈਸਲਾ ਕਰਨਗੇ ਉਹ ਸਾਨੂੰ ਮਨਜ਼ੂਰ ਹੋਵੇਗਾ। ਆਖਰ ਤੇ ਬਾਬਾ ਖੜਕ ਸਿੰਘ ਨੇ ਵਿਚੋਂ ਸਮਝੌਤਾ ਕੱਢਿਆ ਕਿ ਮੁਆਫੀ ਕੋਈ ਵੀ ਕਿਸੇ ਕੋਲੋਂ ਵੀ ਨਾ ਮੰਗੇ। ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਖ਼ਾਲਸਾ ਕਾਲਜ ਦੇ ਗੁਰਦੁਆਰੇ ਵਿੱਚ ਰੱਖਿਆ ਜਾਵੇ ਜਦੋਂ ਭੋਗ ਪਵੇ ਤਾਂ ਮੁੰਡਿਆਂ ਦਾ ਇੱਕ ਲੀਡਰ ਜੋ ਹੈ (ਮੈਂ ਕਿਹਾ ਕਿ ਮੈਂ ਤਾਂ ਇਹ ਇਨਕਾਰ ਕਰਦਾ ਹਾਂ - ਮੈਂ ਤਾਂ ਨਹੀਂ ਜਾਣਾ) ਉਹ ਉਠਕੇ ਇਹ ਕਹਿ ਦੇਵੇ ਕਿ ਹੇ ਸਤਿਗੁਰੂ ਅਗਰ ਸਾਡੇ ਕੋਲੋਂ ਕੋਈ ਇਸ ਦੌਰਾਨ ਕੋਈ ਗਲਤੀ ਹੋਈ ਹੈ ਤਾਂ ਸਾਨੂੰ ਮੁਆਫ ਕਰ ਦੇ ਅਤੇ ਭਾਈ ਜੋਧ ਸਿੰਘ ਵੀ ਇਹੀ ਕਹੇਗਾ ਕਿ ਹੇ ਸਤਿਗੁਰੂ ਅਗਰ ਕੋਈ ਗਲਤੀ ਹੋਈ ਹੈ ਤਾਂ ਮੈਨੂੰ ਮੁਆਫ ਕਰ ਦੇ। ਮੁਆਫੀ ਕਿਸੇ ਕੋਲੋਂ ਵੀ ਨਾ ਹੋਈ। ਬਾਬਾ ਜੀ ਨੇ ਕਿਹਾ ਕਿ ਤੁਸੀਂ ਗੁਰੂ ਕੋਲੋਂ ਤਾਂ ਮੁਆਫੀ ਮੰਗੋਗੇ। ਖ਼ੈਰ ਇਸ ਤਰ੍ਹਾਂ ਇਹ ਸਮਝੌਤਾ ਹੋ ਗਿਆ।

ਅਖੰਡ ਪਾਠ ਰੱਖਿਆ ਗਿਆ। ਵਿਦਿਆਰਥੀਆਂ ਦਾ ਜੋ ਲੀਡਰ ਸੀ ਜਿਸਨੇ ਜਾ ਕੇ ਇਹ ਕਿਹਾ ਸੀ ਉਸਨੂੰ ਵਿਦਿਆਰਥੀਆਂ ਨੇ ਛੇਕ ਦਿੱਤਾ। ਪਰ ਮੁੰਡੇ ਦੇਖ ਰਹੇ ਸਨ ਕਿ ਹੜਤਾਲ ਖਤਮ ਹੁੰਦੀ ਜਾ ਰਹੀ ਹੈ ਅਤੇ ਬਾਬਾ ਖੜਕ ਸਿੰਘ ਨੂੰ ਵੀ ਮਨਾ ਚੁੱਕੇ ਹਾਂ ਕਿ ਤੁਸੀਂ ਵਿੱਚ ਆ ਕੇ ਫ਼ੈਸਲਾ ਕਰੋ। ਜੋ ਹੁਣ ਚਾਰਾ ਕੋਈ ਨਹੀਂ ਸੀ ਰਹਿ ਗਿਆ। ਚੁਨਾਂਚਿ ਅਸੀਂ ਇਹ ਕੀਤਾ ਕਿ ਬਾਬਾ ਖੜਕ ਸਿੰਘ ਤੇ ਸਾਨੂੰ ਕੋਈ ਇਤਬਾਰ ਨਹੀਂ ਅਤੇ ਇਹ ਕਹਿੰਦੇ ਹੋਏ, ਜੈਕਾਰੇ ਛੱਡਦੇ ਹੋਏ ਅਸੀਂ ਵਾਪਿਸ ਚਲੇ ਗਏ। ਉਸ ਤੋਂ ਮਗਰੋਂ ਛੁੱਟੀਆਂ ਹੋਈਆਂ ਤੇ ਛੁੱਟੀਆਂ ਦੇ ਵਿੱਚ ਇਹ ਚਾਰ ਪ੍ਰੋਫ਼ੈਸਰ ਤੇ ਇੱਕ ਸਰਦਾਰ ਕਰਤਾਰ ਸਿੰਘ ਕੱਢ

ਦਿੱਤੇ ਗਏ।

*ਪ੍ਰਸ਼ਨ : ਇਹ ਪ੍ਰੋਫੈਸਰਜ਼ ਕਿਉਂ ਕੱਢੇ ਗਏ? ਜਦੋਂ ਕਿ ਵਿਦਿਆਰਥੀਆਂ ਦਾ ਸਮਝੌਤਾ ਤਾਂ ਹੋ ਗਿਆ ਸੀ।*

*ਉੱਤਰ:* ਇਹ ਇਨਕੁਆਰੀ ਕਰਨ ਮਗਰੋਂ ਕੱਢੇ ਗਏ। ਇਨਕੁਆਰੀ ਕਰਕੇ ਕਮੇਟੀ ਨੇ ਇਹ ਸਿੱਟਾ ਕੱਢਿਆ ਕਿ ਇਹ ਲੋਕ ਇਸ ਗੱਲ ਦੇ ਪਿਛੇ ਹਨ। ਇਸ ਕਾਲਜ ਵਿੱਚ ਪ੍ਰਿੰਸੀਪਲ ਨੂੰ ਕਢਾਣਾ ਚਾਹੁੰਦੇ ਹਨ ਕਿਉਂਕਿ ਮਾਸਟਰ ਤਾਰਾ ਸਿੰਘ ਦਾ ਭਰਾ ਪ੍ਰੋਫੈਸਰ ਨਿਰੰਜਨ ਸਿੰਘ ਕਾਲਜ ਤੇ ਕਬਜ਼ਾ ਕਰਨਾ ਚਾਹੁੰਦਾ ਹੈ। ਜਦ ਤੱਕ ਇਹ ਅਨਸਰ ਕਾਲਜ ਤੇ ਮੈਨਜਮੈਂਟ ਦੇ ਵਿਚਕਾਰ ਬੈਠਾ ਹੈ ਤਦ ਤੱਕ ਇਹ ਕਾਲਜ ਨੂੰ ਸਮੂਥਲੀ (Smoothly) ਕੰਮ ਨਹੀਂ ਕਰਨ ਦੇਣਗੇ। ਇਸ ਲਈ ਉਹਨਾਂ ਨੇ ਬੜੀ ਲੰਮੀ ਚੌੜੀ ਰਿਪੋਰਟ ਕਰਕੇ ਇਨ੍ਹਾਂ ਚਾਰਾਂ ਨੂੰ ਬਰਖਾਸਤ ਕਰ ਦਿੱਤਾ ਤੇ ਨਾਲ ਹੀ ਪ੍ਰੋਫੈਸਰ ਸੰਤ ਸਿੰਘ ਸੇਖੋਂ ਨੂੰ ਜਿਹੜਾ ਕਿ ਕਾਲਜ ਦੀ ਮੈਨਜਮੈਂਟ ਦੇ ਹਰ ਸਮੇਂ ਨਾਲ ਸੀ ਅਤੇ ਸਾਨੂੰ ਹਰ ਵੇਲੇ ਕਹਿੰਦਾ ਸੀ ਕਿ ਖ਼ਾਲਸਾ ਜੀ ਮਸੰਦਾਂ ਦੇ ਆਖੇ ਨਹੀਂ ਲੱਗਣਾ ਤੇ ਉਹ ਸੰਤ ਸਿੰਘ ਸੇਖੋਂ ਨੂੰ ਨਾਲ ਹੀ ਕੱਢ ਦਿੱਤਾ ਗਿਆ ਕਿਉਂਕਿ ਇਹ ਨਗਨ ਸਾਹਿਤ ਲਿਖਦਾ ਹੈ। ਉਹ ਵਿਚਾਰਾ ਖਾਹ-ਮਖ਼ਾਹ ਹੀ ਕੱਢ ਦਿੱਤਾ ਗਿਆ। ਮੈਨਜਮੈਂਟ ਨੇ ਇਹ ਦੱਸਣ ਲਈ ਕਿ ਅਸੀਂ ਨਿਊਟਰਲ ਹਾਂ। ਅਸੀਂ ਇੱਕੋ ਧੜੇ ਦੇ ਆਦਮੀ ਨਹੀਂ ਕੱਢ ਰਹੇ ਹਾਂ। ਆਪਣੇ ਧੜੇ ਦੇ ਆਦਮੀ ਵੀ ਕੱਢ ਰਹੇ ਹਾਂ। ਪਰ ਕੱਢਿਆ ਉਸ ਵਿਚਾਰੇ ਨੂੰ ਇਹ ਚਾਰਜ ਲਗਾਕੇ ਕਿ ਉਹ ਨਗਨ ਸਾਹਿਤ ਲਿਖਦਾ ਹੈ। ਦੂਜੇ ਪਾਸੇ ਪ੍ਰੋਫੈਸਰਜ਼ ਇਹ ਸਨ : ਸਰਦਾਰ ਕਿਰਪਾਲ ਸਿੰਘ, ਸਰਦਾਰ ਰਾਜਿੰਦਰ ਸਿੰਘ ਅਤੇ ਸਰਦਾਰ ਸੰਤ ਸਿੰਘ।

ਕੁਦਰਤੀ ਇਸ ਗੱਲ ਦਾ ਮਾਸਟਰ ਤਾਰਾ ਸਿੰਘ ਨੂੰ ਬਹੁਤ ਦੁੱਖ ਹੋਇਆ ਕਿ ਇਹ ਮੇਰੇ ਨਾਲ ਕੀ ਹੋਇਆ ਹੈ? ਕੀ ਸੋਚਦੇ ਸਾਂ ਕਿ ਪ੍ਰਿੰਸੀਪਲ ਜੋਧ ਸਿੰਘ ਨੂੰ ਕਢਾ ਦੇਣਾ ਹੈ ਤੇ ਹੋਇਆ ਇਹ ਕਿ ਮੇਰੇ ਭਾਈ ਪ੍ਰੋਫੈਸਰ ਨਿਰੰਜਨ ਸਿੰਘ ਤੇ ਉਸਦੇ ਹੋਰ ਸਾਥੀਆਂ ਨੂੰ ਵੀ ਕੱਢ ਦਿੱਤਾ ਗਿਆ ਹੈ। ਚੁਨਾਂਚਿ ਇਸ ਦੇ ਮਨ ਵਿੱਚ ਇਹ ਆਇਆ ਕਿ ਲਾਹੌਰ ਦੇ ਵਿੱਚ ਸਿੱਖ ਕਾਲਜ ਖੋਹਲਿਆ ਜਾਵੇ ਤੇ ਜਿਥੇ ਕਿ ਪ੍ਰੋਫੈਸਰ ਨਿਰੰਜਨ ਸਿੰਘ ਨੂੰ ਪ੍ਰਿੰਸੀਪਲ ਬਣਾਇਆ ਜਾਵੇ।

ਉਥੇ ਲਾਹੌਰ ਬੁੱਧੂ ਦੇ ਆਵੇ ਕੋਲ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜ਼ਮੀਨ ਸੀ। ਉਹ ਜਮੀਨ ਇਨ੍ਹਾਂ ਨੇ ਇੱਕ ਸਿੱਖ ਇੰਸਟੀਚਿਊਟਸ਼ਨ ਬਣਾ ਕੇ ਉਸ ਦੇ ਨਾਮ ਕਰ ਦਿੱਤੀ ਅਤੇ ਉਥੇ ਦੀਵਾਨ ਕਰਕੇ ਕਿਹਾ ਕਿ ਇਥੇ ਅਸੀਂ ਸਿੱਖ ਨੈਸ਼ਨਲ ਕਾਲਜ ਬਨਾਣਾ ਚਾਹੁੰਦੇ ਹਾਂ - ਪੈਸੇ ਦੀ ਲੋੜ ਸੀ। ਚੁਨਾਂਚਿ ਉਹਨਾਂ ਦਿਨਾਂ ਵਿੱਚ ਸਰਦਾਰ ਬਲਦੇਵ ਸਿੰਘ ਨੇ ਕਿਹਾ ਕਿ ਜਿੰਨਾ ਰੁਪਿਆ ਚਾਹੀਦਾ ਹੈ ਉਹ ਮੈਂ ਦੇਵਾਂਗਾ। ਅਤੇ ਉਹ ਐਲਾਨ ਉਹਨਾਂ ਦੇ ਬਾਪ ਨੇ ਸਾਰੀ ਭਰੀ ਸਭਾ ਵਿੱਚ ਕੀਤਾ ਅਤੇ ਪਹਿਲਾਂ ਲੱਖ ਕਿ ਸਵਾ ਲੱਖ ਰੁਪਏ ਉਸ ਨੇ ਦੇ ਵੀ ਦਿੱਤੇ।

ਉਸ ਤੋਂ ਬਾਅਦ ਸਰਦਾਰ ਬਲਦੇਵ ਸਿੰਘ ਸਿੱਖ ਪਾਲਿਟਿਕਸ ਵਿੱਚ ਇਸ ਤਰ੍ਹਾਂ ਛਾਏ ਕਿ ਜਦ ਤੱਕ ਜ਼ਿੰਦਾ ਰਹੇ ਤਦ ਤੱਕ ਪਾਲਿਟਿਕਸ ਜੋ ਸੀ ਉਹ ਸਰਦਾਰ ਬਲਦੇਵ ਸਿੰਘ ਦੇ ਹੱਥ ਵਿੱਚ ਰਿਹਾ ਤੇ ਉਦੋਂ ਤੋਂ ਹੀ ਜੋ ਇਫੈਕਟਿਵ (Effective) ਪਾਲਿਟਿਕਸ ਸੀ ਉਹ ਮਾਸਟਰ ਤਾਰਾ ਸਿੰਘ ਦੇ ਹੱਥੋਂ ਜਾਂਦਾ ਰਿਹਾ।

*ਪ੍ਰਸ਼ਨ : ਡਾਕਟਰ ਸਾਹਿਬ ਇਹ ਦੱਸੋ ਤੁਹਾਡੀਆਂ ਵਿਦਿਆਰਥੀਆਂ ਦੇ ਲੀਡਰ ਦੇ*

*ਤੌਰ ਤੇ ਮੋਟੀਆਂ ਮੋਟੀਆਂ ਸਫਤਲਤਾਵਾਂ ਕੀ ਹਨ? ਇਸ ਬਾਰੇ ਦੱਸੋ।*

*ਉੱਤਰ:* ਉਸ ਤੋਂ ਫੌਰਨ ਬਾਅਦ ਜਦੋਂ ਹੜਤਾਲ ਖਤਮ ਹੋ ਗਈ ਸੀ ਅਤੇ ਛੁੱਟੀਆਂ ਦੇ ਵਿੱਚ ਵਾਪਿਸ ਜਦੋਂ ਆਏ ਤਾਂ ਪ੍ਰੋਫ਼ੈਸਰ ਨਿਰੰਜਨ ਸਿੰਘ ਅਤੇ ਹੋਰ ਸਾਡੇ ਜੋ ਪ੍ਰੋਫ਼ੈਸਰਜ਼ ਕੱਢੇ ਗਏ ਸਨ ਅਤੇ ਅਸੀਂ ਫਿਰ ਛੁੱਟੀਆਂ ਮਗਰੋਂ ਆ ਕੇ ਮੋਰਚਾ ਲਾ ਦਿੱਤਾ ਕਿ ਇਨ੍ਹਾਂ ਪ੍ਰੋਫ਼ੈਸਰਜ਼ ਨੂੰ ਵਾਪਿਸ ਲਿਆਂਦਾ ਜਾਏ। ਚੁਨਾਂਚਿ ਪ੍ਰਿੰਸੀਪਲ ਨੇ ਕਿਹਾ ਕਿ ਜਿਹੜੇ ਖ਼ਾਲਸਾ ਕਾਲਜ ਵਿੱਚ ਨਹੀਂ ਪੜ੍ਹਨਾ ਚਾਹੁੰਦੇ ਉਹ ਬੇਸ਼ੱਕ ਹੋਰ ਕਿਤੇ ਚਲੇ ਜਾਣ। ਮੈਂ ਕਿਸੇ ਪ੍ਰੋਫ਼ੈਸਰ ਨੂੰ ਲੈਣ ਲਈ ਤਿਆਰ ਨਹੀਂ ਹਾਂ। ਤੁਸੀਂ ਐਜ਼ ਏ ਸਟੂਡੈਂਟ ਕੀ ਚਾਹੁੰਦੇ ਹੋ? ਤੁਹਾਡਾ ਕੀ ਮਨੋਰਥ ਹੈ?

ਸੋਚ ਸੋਚ ਕੇ ਅਸੀਂ ਕਿਹਾ ਕਿ ਜੇ ਉਨ੍ਹਾਂ ਨੇ ਪ੍ਰੋਫ਼ੈਸਰਾਂ ਨੂੰ ਵਾਪਿਸ ਨਹੀਂ ਲੈਣਾ ਤਾਂ ਘੱਟੋ ਘੱਟ ਸਾਡੀ ਵੀ ਜੈ ਜੈ ਕਾਰ ਹੋਣੀ ਚਾਹੀਦੀ ਹੈ। ਅੱਗੇ ਵੀ ਸਾਡਾ ਨੱਕ ਕੱਟਿਆ ਗਿਆ ਕਿ ਜੋ ਚਾਰ ਵਿਦਿਆਰਥੀ ਵਾਪਸ ਲਏ ਗਏ ਉਹ ਵੀ ਪਹਿਲੇ ਗੁਰੂ ਗ੍ਰੰਥ ਸਾਹਿਬ ਕੋਲੋਂ ਮੁਆਫੀ ਮੰਗਣ ਅਤੇ ਇੱਕ ਬਹਾਨਾ ਜਿਹਾ ਬਣਾਕੇ ਉਹ ਚੀਜ਼ ਹੋਈ ਹੈ। ਸਾਡਾ ਨੱਕ ਤਾਂ ਹੀ ਰਹਿੰਦਾ ਹੈ ਜੇ ਅਸੀਂ ਕਾਂਗਰਸ ਦਾ ਝੰਡਾ ਜੋ ਹੈ ਉਹ ਅਸੀਂ ਖ਼ਾਲਸਾ ਕਾਲਜ ਦੇ ਉਪਰ ਜਾ ਕੇ ਲਹਿਰਾਈਏ।

ਚੁਨਾਂਚਿ ਪ੍ਰਿੰਸੀਪਲ ਨੂੰ ਅਸੀਂ ਕਿਹਾ ਕਿ ਅਸੀਂ ਇੱਕ ਗੱਲ ਤੇ ਸਮਝੌਤਾ ਕਰਨ ਨੂੰ ਤਿਆਰ ਹਾਂ। ਜੇ ਸਾਡੀ ਅਣਖ ਰਹਿ ਜਾਏ। ਅਸੀਂ ਅਣਖ ਲਈ ਲੜ ਰਹੇ ਹਾਂ। ਸਾਨੂੰ ਤੁਹਾਡੇ 'ਤੇ ਕੋਈ ਪਰਸਨਲ (personal) ਗਿਲਾ ਨਹੀਂ। ਜੇ ਤੁਸੀਂ ਕਹਿੰਦੇ ਹੋ ਕਿ ਮੈਂ ਉਸ ਪੈਂਫਲਿਟ ਨੂੰ ਨਿੰਦਦਾ ਹਾਂ ਫਿਰ ਸਾਨੂੰ ਕੋਈ ਗਿਲਾ ਨਹੀਂ ਰਹਿੰਦਾ। ਜਿਹੜਾ ਉਹ ਕੱਢੇ ਗਏ ਸਾਨੂੰ ਉਨ੍ਹਾਂ ਦੀ ਬੜੀ ਚਿੰਤਾ ਹੈ। ਅਸੀਂ ਚਾਹੁੰਦੇ ਹਾਂ ਕਿ ਉਹ ਵਾਪਿਸ ਲਏ ਜਾਣ ਪਰ ਦਿਸ ਇਜ਼ ਏ ਮੈਟਰ ਬਿਟਵੀਨ ਐਡਮਨਿਸਟਰੇਸ਼ਨ ਐਂਡ ਦੋਜ਼ ਪ੍ਰੋਫ਼ੈਸਰਜ਼ (This is a matter between administration and those professors.) ਇਸ ਵਿੱਚ ਅਸੀਂ ਨਹੀਂ ਆ ਸਕਦੇ। ਪਰ ਇੱਕ ਗੱਲ ਜਦ ਤੱਕ ਸਾਡੀ ਨਹੀਂ ਮੰਨੀ ਜਾਂਦੀ ਕਿ ਕਾਂਗਰਸ ਦਾ ਝੰਡਾ ਅਸੀਂ ਖ਼ਾਲਸਾ ਕਾਲਜ ਤੇ ਨਾ ਚੜ੍ਹਾਈਏ ਤਦ ਤੱਕ ਅਸੀਂ ਕਲਾਸਾਂ ਨੂੰ ਜਾਣ ਲਈ ਤਿਆਰ ਨਹੀਂ।

ਪ੍ਰਿੰਸੀਪਲ ਨੇ ਕਿਹਾ ਕਿ ਇਹ ਝੰਡਾ ਮੈਂ ਤੁਹਾਡੇ ਨਾਲ ਆਪ ਲੈ ਕੇ ਜਾਂਦਾ ਹਾਂ। ਤੁਸੀਂ ਜਾ ਕੇ ਉਸ ਨੂੰ ਪਲਾਂਟ ਕਰੋ ਉਥੇ। ਪ੍ਰਿੰਸੀਪਲ ਸਾਹਿਬ ਸਾਡੇ ਨਾਲ ਗਏ ਅਤੇ ਸਾਰੇ ਲੜਕੇ ਅਸੀਂ ਝੰਡਾ ਝੁਲਾਕੇ ਸਤ ਸ੍ਰੀ ਅਕਾਲ ਤੇ ਇਨਕਲਾਬ ਜ਼ਿੰਦਾਬਾਦ ਦੇ ਨਾਹਰੇ ਮਾਰਦੇ ਹੋਏ ਕਲਾਸਾਂ ਨੂੰ ਚਲੇ ਗਏ। ਅਸੀਂ ਕਿਹਾ ਕਿ ਹੁਣ ਸਾਡੀ ਜੈ ਜੈ ਕਾਰ ਹੋ ਗਈ ਹੈ ਅਤੇ ਨੱਕ ਵੀ ਰਹਿ ਗਿਆ ਹੈ।

ਪਰ ਜਿਹੜੇ ਦੋ ਸਾਲ ਬਾਅਦ ਵਿੱਚ ਮੈਂ ਖ਼ਾਲਸਾ ਕਾਲਜ ਵਿੱਚ ਰਿਹਾ ਹਾਂ। ਹਮੇਸ਼ਾਂ ਮੇਰੇ ਮਨ ਵਿੱਚ ਇਹੀ ਰਿਹਾ ਹੈ ਕਿ ਤੂੰ ਏਥੋਂ ਹੁਣ ਚਲਿਆ ਜਾਹ। ਤੇਰਾ ਕੰਮ ਹੁਣ ਇਥੇ ਕੋਈ ਨਹੀਂ ਚੂੰਕਿ ਤੇਰੇ ਰਹਿਣ ਦੇ ਨਾਲ ਖ਼ਾਲਸਾ ਕਾਲਜ ਵਿੱਚ ਭੜਕਾਣਾ ਹੁੰਦਾ ਰਹਿੰਦਾ ਹੈ। ਇਹ ਗੱਲ ਪ੍ਰਿੰਸੀਪਲ ਜੋਧ ਸਿੰਘ ਨੇ ਕਹੀ ਤੇ ਪ੍ਰੋਫ਼ੈਸਰ ਤੇਜਾ ਸਿੰਘ ਨੇ ਵੀ ਬੁਲਾ ਕੇ ਕਿਹਾ ਅਤੇ ਹੋਰ ਵੀ ਜੋ ਪ੍ਰੋਫ਼ੈਸਰ ਪ੍ਰਿੰਸੀਪਲ ਦੇ ਨੇੜੇ ਸੀ, ਉਨ੍ਹਾਂ ਸਭ ਨੇ ਮੈਨੂੰ ਜਾਣ ਲਈ ਕਿਹਾ। ਉਨ੍ਹਾਂ ਦਿਨਾਂ ਵਿੱਚ ਹੀ ਮੈਂ ਪੰਜਾਬ ਸਟੂਡੈਂਟ ਕਾਂਗਰਸ ਦਾ ਪ੍ਰਧਾਨ ਬਣਾ ਦਿੱਤਾ ਗਿਆ। ਜਿੱਥੇ ਹੜਤਾਲ ਹੋਣੀ ਉਥੇ ਹੀ ਮੈਂ ਚਲੇ ਜਾਣਾ ਅਤੇ ਇਸ ਤੇ ਵੀ ਪ੍ਰਿੰਸੀਪਲ ਤੇ ਪ੍ਰੋਫ਼ੈਸਰਾਂ ਨੂੰ ਦੁੱਖ ਹੋਣਾ ਕਿ ਜਿਹੜਾ ਸਾਡਾ ਵਿਦਿਆਰਥੀ ਹੈ ਉਹ ਜਗ੍ਹਾ ਜਗ੍ਹਾ ਹੜਤਾਲਾਂ

ਕਰਾਂਦਾ ਫਿਰਦਾ ਹੈ ਅਤੇ ਅਸੀਂ ਸਰਕਾਰ ਕੋਲੋਂ ਬੜੀ ਭਾਰੀ ਗਰਾਂਟ ਲੈ ਰਹੇ ਹਾਂ ਅਤੇ ਸਿੱਖ ਸਟੇਟਸ ਕੋਲੋਂ ਗਰਾਂਟ ਲੈ ਰਹੇ ਹਾਂ ਤੇ ਉਹ ਵੀ ਸਾਨੂੰ ਕਹਿ ਰਹੇ ਹਨ ਕਿ ਇਹ ਕੀ ਹੋ ਰਿਹਾ ਹੈ? ਸੋ, ਇਸ ਕਰਕੇ ਮੈਨੂੰ ਹਮੇਸ਼ਾਂ ਇਸ ਬਾਰੇ ਲੱਗਾ ਰਹਿੰਦਾ ਸੀ। ਮੈਂ ਕਿਹਾ ਕਿ ਮੈਨੂੰ ਤੁਸੀਂ ਕੱਢ ਦਿਉ। ਮੈਂ ਆਪ ਨਹੀਂ ਜਾਣਾ ਤਾਂ ਕਿ ਮੈਂ ਹੀਰੋ ਬਣਕੇ ਜਾਵਾਂ। ਮੈਂ ਆਪਣੇ ਤੌਰ ਤੇ ਕਿਵੇਂ ਕਰ ਸਕਦਾ ਹਾਂ। ਚੁਨਾਂਚਿ ਮੈਂ ਉਥੋਂ ਐਮ.ਏ. (ਅੰਗਰੇਜ਼ੀ) ਪਾਸ ਕਰਕੇ ਨਿਕਲਿਆ। ਲੇਕਿਨ ਇਹਨਾਂ ਦਿਨਾਂ ਵਿੱਚ ਇਹ ਹੋਇਆ ਕਿ ਵਿਦਿਆਰਥੀ ਲਹਿਰ ਵਿੱਚ ਸਾਰੇ ਪੰਜਾਬ ਵਿੱਚ ਮੇਰਾ ਨਾਮ ਘੁੰਮ ਗਿਆ ਕਿ ਇਹ ਆਦਮੀ ਆਪਣੀ ਅਣਖ ਨੂੰ ਵੇਚਕੇ ਕੰਪਰੋਮਾਈਜ਼ ਨਹੀਂ ਕਰੇਗਾ। ਉਹ ਆਪਣੀ ਆਤਮਾ ਨੂੰ ਹਰ ਸਮੇਂ ਕਾਇਮ ਰੱਖੇਗਾ।

*ਪ੍ਰਸ਼ਨ : ਇਹ ਦੱਸੋ ਕਿ ਜਿੰਨੇ ਸਟੂਡੈਂਟ ਲੀਡਰ ਹੋਏ ਨੇ ਉਹ ਬਾਅਦ ਵਿੱਚ ਵੀ ਸਟੂਡੈਂਟਸ ਨਾਲ ਸੰਬੰਧ ਰੱਖਦੇ ਆਏ ਨੇ ਅਤੇ ਆਪਣੇ ਆਪ ਨੂੰ ਸਟੂਡੈਂਟ ਸਟਾਈਲ ਕਰਦੇ ਆਏ ਨੇ ਕਿ ਅਸੀਂ ਸਟੂਡੈਂਟਸ ਲੀਡਰ (We are Students leader) ਅਤੇ ਉਨ੍ਹਾਂ ਨੇ ਪਾਲਿਟਿਕਸ ਵਿਚੋਂ ਗੇਨ ਕੀਤਾ ਪਰ ਤੁਹਾਡੇ ਕੋਲੋਂ ਮੈਂ ਹੁਣ ਸੁਣਿਆ ਹੈ ਕਿ ਤੁਸੀਂ ਵੀ ਵਿਦਿਆਰਥੀਆਂ ਦੇ ਲੀਡਰ ਰਹੇ ਹੋ ਪਰ ਤੁਸੀਂ ਕੋਈ ਆਪਣਾ ਨਿੱਜੀ ਫਾਇਦਾ ਨਹੀਂ ਉਠਾਇਆ, ਇਸ ਬਾਰੇ ਦੱਸੋ।*

*ਉੱਤਰ:* ਉਸ ਬਾਰੇ ਇਹ ਹੈ ਕਿ ਮੈਨੂੰ ਹਮੇਸ਼ਾਂ ਹੀ ਇਹ ਨਿੱਜੀ ਗੱਲ ਰਹੀ ਹੈ। ਤੁਸੀਂ ਭਾਵੇਂ ਇਸ ਨੂੰ ਟਰੈਜਡੀ ਕਹਿ ਲਵੋ ਭਾਵੇਂ ਤੁਸੀਂ ਇਸ ਨੂੰ ਕੋਈ ਹੋਰ ਗੱਲ ਕਹਿ ਲਵੋ ਕਿ ਮੈਂ ਕੋਈ ਕੰਮ ਕਰਕੇ ਇਹ ਸੋਚਣ ਲੱਗ ਪੈਂਦਾ ਹਾਂ ਕਿ ਅਗਰ ਮੈਂ ਇਸ ਵਿਚੋਂ ਕੋਈ ਫਾਇਦਾ ਉਠਾਇਆ ਤਾਂ ਮੇਰੀ ਜ਼ਮੀਰ ਮੈਨੂੰ ਲਾਅਨਤ ਪਾਏਗੀ। ਇਸ ਕਰਕੇ ਜਿਹੜਾ ਕੰਮ ਕਿਸੇ ਵੇਲੇ ਕਰ ਲਿਆ, ਤੇ ਬਾਅਦ ਵਿੱਚ ਇਸ ਤੋਂ ਫਾਇਦਾ ਉਠਾਣਾ ਇਹ ਮੈਂ ਨਾਜਾਇਜ਼ ਸਮਝਦਾ ਸੀ। ਇਸ ਬਾਰੇ ਮੈਂ ਕਦੇ ਨਹੀਂ ਕਿਹਾ ਕਿ ਚੂੰਕਿ ਮੈਂ ਵਿਦਿਆਰਥੀ ਲੀਡਰ ਰਿਹਾ ਹਾਂ ਇਸ ਲਈ ਮੈਨੂੰ ਟਿਕਟ ਦੇ ਦਿਉ। ਮੈਂ ਮੰਗਿਆ ਕਿਸੇ ਕੋਲੋਂ ਕੁਝ ਨਹੀਂ। ਜਦ ਤੱਕ ਮੈਨੂੰ ਕਿਸੇ ਨੇ ਮੈਰਿਟ ਤੇ ਕੋਈ ਚੀਜ਼ ਲਿਆ ਕੇ ਨਹੀਂ ਦਿੱਤੀ। ਮੈਂ ਅੱਜ ਤੱਕ ਦਰਖਾਸਤ ਨਹੀਂ ਦਿੱਤੀ ਕਿ ਮੈਨੂੰ ਫਲਾਣੀ ਥਾਂ ਨੌਕਰੀ ਮਿਲ ਜਾਵੇ ਇੱਕ ਵਾਰੀ ਇਹ ਹੋਇਆ ਕਿ ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰੋਫ਼ੈਸਰ ਜੋਧ ਸਿੰਘ ਹੋਰਾਂ ਨੇ ਕਿਹਾ ਕਿ ਅਸੀਂ ਤੈਨੂੰ ਪ੍ਰੋਫ਼ੈਸਰ ਆਫ ਪੰਜਾਬੀ ਹੈਡ ਲੈਣਾ ਚਾਹੁੰਦੇ ਹਾਂ। ਇਹ 1961 ਦੀ ਗੱਲ ਹੈ। ਮੈਂ ਕਿਹਾ ਕਿ ਲੈ ਲਉ ਬੜੀ ਖੁਸ਼ੀ ਦੀ ਗੱਲ ਹੈ ਪਰ ਮੈਂ ਅਰਜ਼ੀ ਨਹੀਂ ਦੇਣੀ। ਉਹ ਕਹਿੰਦੇ ਅਰਜ਼ੀ ਦਿੱਤੇ ਬਿਨਾਂ ਤੇ ਇੰਟਰਵਿਊ ਦਿੱਤੇ ਬਿਨਾਂ ਤਾਂ ਗੱਲ ਨਹੀਂ ਹੋਣੀ। ਮੈਂ ਕਿਹਾ ਕਿ ਇਹ ਬਾਈ ਅਪਾਇੰਟਮੈਂਟ (appointment) ਹੋਣੀ ਚਾਹੀਦੀ ਹੈ। ਦਰਖਾਸਤਾਂ ਨਾਲ ਨਹੀਂ ਹੋਣੀ ਚਾਹੀਦੀ।

ਇਸ ਤਰ੍ਹਾਂ ਪੰਜਾਬੀ ਯੂਨੀਵਰਸਿਟੀ ਵਿੱਚ ਮੈਨੂੰ ਪ੍ਰੋਫ਼ੈਸਰ ਲੈਣ ਲੱਗੇ ਤੇ ਮੈਂ ਉਸ ਸਿਲੈਕਸ਼ਨ ਕਮੇਟੀ ਦਾ ਮੈਂਬਰ ਸੀ। ਉਹ ਕਿਸੇ ਨੂੰ ਵੀ ਸਿਲੈਕੱਟ ਨਾ ਕਰੇ ਤਾਂ ਭਾਈ ਜੋਧ ਸਿੰਘ, ਰੰਧਾਵਾ ਤੇ ਹੋਰ ਸਾਰਿਆਂ ਨੇ ਮਿਲਕੇ ਕਿਹਾ ਕਿ ਗੋਪਾਲ ਸਿੰਘ ਜੀ ਤੁਸੀਂ ਜ਼ਰਾ ਬਾਹਰ ਚਲੇ ਜਾਉ। ਅਸੀਂ ਜ਼ਰਾ ਗੱਲ ਕਰਨਾ ਚਾਹੁੰਦੇ ਹਾਂ। ਮੈਂ ਬਾਹਰ ਆ ਗਿਆ ਤੇ ਪੰਜਾਂ ਮਿੰਟਾਂ ਬਾਅਦ ਬੁਲਾਕੇ ਕਹਿਣ ਲੱਗੇ ਕਿ ਅਸੀਂ ਤੁਹਾਨੂੰ ਪ੍ਰੋਫ਼ੈਸਰ ਲੈਣਾ ਚਾਹੁੰਦੇ ਹਾਂ। ਮੈਂ ਆਖਿਆ ਕਿ ਮੇਰੇ ਲਈ ਬੜੀ ਲਾਅਨਤ ਹੋਵੇਗੀ ਕਿ ਮੈਂ ਸਿਲੈਕਸ਼ਨ ਕਮੇਟੀ ਦਾ ਮੈਂਬਰ ਹੁੰਦਿਆਂ ਹੋਇਆਂ ਆਪ ਪ੍ਰੋਫ਼ੈਸਰ ਬਣ ਜਾਵਾਂ। ਉਨ੍ਹਾਂ ਨੇ ਪੂਰਾ ਜ਼ੋਰ ਲਗਾਇਆ ਤੇ ਪਿਛੋਂ

ਫਿਰ ਲਿਖਕੇ ਭੇਜ ਦਿੱਤਾ ਕਿ ਅਸੀਂ ਤੈਨੂੰ ਪ੍ਰੋਫ਼ੈਸਰ ਲਗਾਂਦੇ ਹਾਂ। ਮੈਂ ਐਸੀਆਂ ਸ਼ਰਤਾਂ ਰੱਖ ਦਿੱਤੀਆਂ ਕਿ ਉਹ ਕਦੇ ਕਬੂਲ ਨਹੀਂ ਕਰ ਸਕਦੇ ਸੀ ਅਤੇ ਉਹ ਫਿਰ ਗੱਲ ਵਿਚੇ ਰਹਿ ਗਈ ਅਤੇ ਭਾਈ ਜੋਧ ਸਿੰਘ ਨੇ ਸਿੰਡੀਕੇਟ ਵਿੱਚ ਕਹਿ ਦਿੱਤਾ ਕਿ ਗੋਪਾਲ ਸਿੰਘ ਨੇ ਐਸੀਆਂ ਕਰੜੀਆਂ ਸ਼ਰਤਾਂ ਰੱਖ ਦਿੱਤੀਆਂ ਹਨ ਕਿ ਅਸੀਂ ਹੁਣ ਉਸਨੂੰ ਨਹੀਂ ਰੱਖ ਸਕਦੇ। ਇਹ ਟਰੈਜਡੀ ਮੇਰੇ ਨਾਲ ਸਾਰੀ ਉਮਰ ਰਹੀ ਹੈ। ਇਸ ਨੂੰ ਟਰੈਜਡੀ ਕਹਿ ਲਵੋ ਭਾਵੇਂ ਕਰੈਕਟਰ ਦੀ ਉਚਤਾ ਕਹਿ ਲਵੋ ਭਾਵੇਂ ਕੁਝ ਕਹਿ ਲਵੋ।

## ਭਾਈ ਜੋਧ ਸਿੰਘ, ਮਾਸਟਰ ਤਾਰਾ ਸਿੰਘ ਤੇ ਬਾਬਾ ਖੜਕ ਸਿੰਘ ਬਾਰੇ

*ਪ੍ਰਸ਼ਨ : ਡਾਕਟਰ ਸਾਹਿਬ ਤੁਸੀਂ ਮਾਸਟਰ ਤਾਰਾ ਸਿੰਘ ਦੇ ਨੇੜੇ ਬਹੁਤ ਰਹੇ ਹੋ, ਉਨ੍ਹਾਂ ਬਾਰੇ ਆਪਣੇ ਵਿਚਾਰ ਦੱਸੋ, ਇਸ ਤੋਂ ਇਲਾਵਾ ਗਿਆਨੀ ਸ਼ੇਰ ਸਿੰਘ, ਬਾਬਾ ਖੜਕ ਸਿੰਘ ਬਾਰੇ ਵੀ ਦੱਸੋ।*

*ਉੱਤਰ:* ਮਾਸਟਰ ਤਾਰਾ ਸਿੰਘ ਦੇ ਮੁੱਤਅਲਕ ਅੱਜ ਤੱਕ ਮੇਰੇ ਮਨ ਵਿੱਚ ਬੜੀ ਸ਼ਰਧਾ ਰਹੀ ਹੈ। ਮੈਂ ਉਨ੍ਹਾਂ ਦੇ ਨਾਲ ਡਿਫਰ (differ) ਵੀ ਕੀਤਾ ਹੈ ਲੇਕਿਨ ਉਨ੍ਹਾਂ ਨੂੰ ਮੈਂ ਬੜਾ ਉੱਚਾ ਆਦਮੀ ਪਾਇਆ ਹੈ। ਇੱਕ ਤਾਂ ਇਸ ਕਰਕੇ ਕਿ ਉਹ ਛੋਟੇ ਹਥਿਆਰਾਂ ਉਤੇ ਕਦੀ ਨਹੀਂ ਉਤਰਦੇ ਸਨ। ਆਪਣੇ ਸਾਥੀ ਨੂੰ ਮੁਆਫ਼ ਕਰਨ ਲੱਗਿਆਂ, ਕਿਸੇ ਨੂੰ ਕੁਝ ਦੇਣ ਲੱਗਿਆਂ, ਘਬਰਾਉਂਦੇ ਨਹੀਂ ਸਨ। ਮਗਰ ਮਾਸਟਰ ਤਾਰਾ ਸਿੰਘ ਦੇ ਵਿੱਚ ਇਹ ਖ਼ੂਬੀਆਂ ਸਨ। ਪੈਸੇ ਦਾ ਲਾਲਚ ਨਹੀਂ ਸੀ। ਇਸ ਦੇ ਬਾਵਜੂਦ ਵੀ ਮਾਸਟਰ ਤਾਰਾ ਸਿੰਘ ਜਦ ਧੜੇਬਾਜ਼ੀ ਵਿੱਚ ਪੈ ਜਾਂਦੇ ਸਨ ਉਸ ਵੇਲੇ ਫਿਰ ਉਨ੍ਹਾਂ ਨੂੰ ਅੱਗਾ ਪਿੱਛਾ ਕੁਝ ਨਹੀਂ ਸੁਝਦਾ ਸੀ। ਫਿਰ ਧੜਾ ਪਿਆਰਾ ਹੋ ਜਾਂਦਾ ਸੀ। ਕੌਮ ਵੀ ਫਿਰ ਪਿਛੇ ਰਹਿ ਜਾਂਦੀ ਸੀ ਅਤੇ ਧੜਾ ਅੱਗੇ ਆ ਜਾਂਦਾ ਸੀ।

*ਪ੍ਰਸ਼ਨ : ਇਸ ਗੱਲ ਦੀ ਵਿਆਖਿਆ ਕਰੋ?*

*ਉੱਤਰ:* ਮਸਾਲ ਦੇ ਤੌਰ ਤੇ ਗਿਆਨੀ ਕਰਤਾਰ ਸਿੰਘ ਨੂੰ ਅੰਦਰੋਂ ਉਹ ਬਹੁਤ ਬੁਰਾ ਮਹਿਸੂਸ ਕਰਦੇ ਸਨ। ਕਈ ਵਾਰ ਪਿਛੋਂ ਕੰਡੀ ਉਸ ਨੂੰ ਝਾੜਦੇ ਵੀ ਸਨ। ਪਰ ਮੂੰਹ ਮੁਲਾਹਜੇ ਵਿੱਚ ਫਸੇ ਰਹਿੰਦੇ ਸਨ ਜਾਂ ਉਸਦੇ ਕਹਿਣ ਤੋਂ ਇੰਨਾ ਡਰਦੇ ਸਨ ਜਾਂ ਕਿਸੇ ਹੋਰ ਆਪਣੇ ਵਿਚਲੇ ਧੜੇ ਨੂੰ ਮਾਰਨ ਦੇ ਵਰਤਣ ਦੇ ਵਾਸਤੇ ਉਸਨੂੰ ਬਾਹਰ ਕਦੀ ਵੀ ਉਸਦੀ ਨਿੰਦਾ ਇਸ ਹੱਦ ਤੱਕ ਨਹੀਂ ਸੀ ਕਰਦੇ ਕਿ ਲੋਕਾਂ ਨੂੰ ਪਤਾ ਲੱਗੇ ਕਿ ਮਾਸਟਰ ਤਾਰਾ ਸਿੰਘ ਗਿਆਨੀ ਕਰਤਾਰ ਸਿੰਘ ਦੇ ਨਾਲ ਨਹੀਂ ਹੈ। ਨਤੀਜਾ ਇਹ ਹੁੰਦਾ ਸੀ ਕਿ ਗਿਆਨੀ ਕਰਤਾਰ ਸਿੰਘ ਇਸਦਾ ਫਾਇਦਾ ਉਠਾਉਂਦਾ ਸੀ। ਉਹ ਕਹਿੰਦੇ ਸੀ ਕਿ ਮਾਸਟਰ ਤਾਰਾ ਸਿੰਘ ਨੂੰ ਪੁੱਛੋ ਨਾ ਉਹ ਮੇਰੇ ਬਾਰੇ ਕੁਝ ਕਹਿੰਦੇ ਨੇ। ਤੁਸੀਂ ਐਵੇਂ ਹੀ ਕਹੀ ਜਾਂਦੇ ਹੋ। ਨਤੀਜਾ ਇਹ ਹੁੰਦਾ ਸੀ ਕਿ ਉਹ ਜੋ ਚਾਹੁੰਦਾ ਸੀ ਕਰ ਲੈਂਦਾ ਸੀ। ਮਾਸਟਰ ਤਾਰਾ ਸਿੰਘ ਤੱਕਦੇ ਰਹਿ ਜਾਂਦੇ ਸਨ। ਇਸੇ ਤਰ੍ਹਾਂ ਜਿਹੜਾ ਦੂਜਾ ਧੜਾ ਨਾਗੋਕੇ ਤੇ ਮਝੈਲਾਂ ਦਾ ਸੀ ਉਹ ਵੀ ਕਹਿ ਜਾਂਦੇ ਸਨ। ਉਨ੍ਹਾਂ ਨੂੰ ਵੀ ਅੰਦਰੋਂ ਕਿਸੇ ਵੇਲੇ ਝਾੜ ਦਿੰਦੇ ਸਨ ਪਰ ਬਾਹਰੋਂ ਉਨ੍ਹਾਂ ਨੂੰ ਵੀ ਕਹਿੰਦੇ ਸਨ।

ਲੋਕਾਂ ਦੇ ਮਨ ਵਿੱਚ ਸ਼ਾਇਦ ਇਹ ਸੀ ਕਿ ਮਾਸਟਰ ਤਾਰਾ ਸਿੰਘ ਦੋਨਾਂ ਧੜਿਆਂ ਨੂੰ ਲੜਾਕੇ ਆਪ ਲੀਡਰੀ ਕਰਨਾ ਚਾਹੁੰਦਾ ਹੈ। ਇੱਕ ਇਮਪਰੈਸ਼ਨ (Impression) ਤਾਂ ਇਹ ਪਿਆ ਰਹਿੰਦਾ ਸੀ। ਦੂਸਰੇ ਮਾਸਟਰ ਤਾਰਾ ਸਿੰਘ ਦੇ ਵੀਊ ਪੁਆਇੰਟ ਦਾ ਪਤਾ ਨਹੀਂ

ਲੱਗਣਾ ਸੀ ਕਿ, ਕੀ ਹੈ? ਕਦੀ ਪਤਾ ਲੱਗਣਾ ਹੈ ਕਿ ਉਹ ਕਾਂਗਰਸ ਦੇ ਨਾਲ ਹਨ ਕਿ ਉਹ ਮਝੈਲਾਂ ਨੂੰ ਚੁੱਕ ਰਹੇ ਹਨ। ਕਦੀ ਪਤਾ ਲੱਗਣਾ ਸੀ ਕੀ ਗਿਆਨੀ ਕਰਤਾਰ ਸਿੰਘ ਨਾਲ ਹਨ ਉਸ ਨੂੰ ਚੁੱਕ ਰਹੇ ਹਨ। ਕਦੇ ਵੀ ਕਿਸੇ ਵੇਲੇ ਵੀ ਕੋਈ ਕਲੀਅਰ ਕੱਟ ਗੱਲ ਨਹੀਂ ਬਣਦੀ ਸੀ। ਜਿਸ ਕਰਕੇ ਲੋਕ ਕਹਿੰਦੇ ਵੀ ਸਨ ਕਿ ਮਾਸਟਰ ਤਾਰਾ ਸਿੰਘ ਬੜਾ ਕਨਫਿਊਜ਼ਡ ਹੈ। ਜਿਸ ਨੂੰ ਪਤਾ ਨਹੀਂ ਕੀ ਕਰਨਾ ਹੈ? ਜਿਸ ਦਾ ਪਰੈਸ਼ਰ ਪੈ ਗਿਆ ਉਧਰ ਹੀ ਹੋ ਗਿਆ।

*ਪ੍ਰਸ਼ਨ : ਮਾਸਟਰ ਜੀ ਇਸ ਤਰ੍ਹਾਂ ਕਿਉਂ ਕਰਦੇ ਸਨ? ਕੀ ਗੱਲ ਸੀ?*

*ਉੱਤਰ:* ਪਾਲਿਟਿਕਸ ਵਿੱਚ ਕਈ ਗੱਲਾਂ ਕਰਨੀਆਂ ਵੀ ਪੈਂਦੀਆਂ ਹਨ। ਇਹ ਨਹੀਂ ਕਿ ਮਾਸਟਰ ਤਾਰਾ ਸਿੰਘ ਹੀ ਇਹ ਕਰਦਾ ਸੀ ਲੇਕਿਨ ਸਾਡੇ ਹਿੰਦੁਸਤਾਨ ਦੇ ਪਾਲਿਟਿਕਸ ਦੀ ਕੁਝ ਵੇਨ (vein) ਰਹੀ ਹੈ ਕਿ ਮਹਾਤਮਾ ਗਾਂਧੀ ਦੀ ਮਿਸਾਲ ਲਓ। ਇੱਕ ਦਿਨ ਇੱਕ ਗੱਲ ਕਹਿ ਜਾਂਦੇ ਸੀ ਦੂਸਰੇ ਦਿਨ ਦੂਸਰੀ ਗੱਲ ਕਹਿ ਜਾਂਦੇ ਸੀ ਅਤੇ ਕਹਿੰਦੇ ਸੀ ਕਿ ਉਹ ਮੌਕੇ 'ਤੇ ਮੈਂ ਉਹ ਗੱਲ ਠੀਕ ਸਮਝੀ ਸੀ ਇਸ ਮੌਕੇ ਤੇ ਮੈਂ ਇਹ ਗੱਲ ਠੀਕ ਸਮਝੀ ਹੈ। ਲੇਕਿਨ ਗਾਂਧੀ ਜੀ ਦਾ ਜੋ ਬੇਸਿਕ ਸਿਧਾਂਤ ਦੇਸ਼ ਦੀ ਆਜ਼ਾਦੀ ਦਾ ਸੀ ਉਸ ਨੂੰ ਨਹੀਂ ਛੱਡਦੇ ਸਨ। ਇਹ ਮਾਸਟਰ ਜੀ ਕਹਿੰਦੇ ਸਨ ਕਿ ਮੈਂ ਪੰਥ ਦੀ ਆਜ਼ਾਦੀ ਚਾਹੁੰਦਾ ਹਾਂ ਲੇਕਿਨ ਪਤਾ ਨਹੀਂ ਸੀ ਲੱਗਦਾ ਕਿ ਆਜ਼ਾਦੀ ਦਾ ਕੋਨਟੈਂਟ (Content) ਕੀ ਹੈ? ਉਹ ਪੰਥ ਦੀ ਆਜ਼ਾਦੀ ਕੀ ਹੈ? ਜਿਸ ਨੂੰ ਉਹ ਚਾਹੁੰਦੇ ਸਨ ਪਰ ਲੋਕ ਕਹਿੰਦੇ ਸਨ ਕਿ "ਦੇਸ਼ ਆਜ਼ਾਦ ਪੰਥ ਆਜ਼ਾਦ" ਪਰ ਪੰਥ ਆਜ਼ਾਦ ਕਿਦਾਂ ਹੋ ਸਕਦਾ ਹੈ? ਉਹ ਨਕਸ਼ਾ ਵੀ ਤਾਂ ਸਾਡੇ ਸਾਹਮਣੇ ਬਣਾਓ। ਉਹ ਨਕਸ਼ਾ ਕਦੀ ਪਰੈਜ਼ੈਂਟ ਨਹੀਂ ਸਨ ਕਰਦੇ। ਉਹ ਕਹਿੰਦੇ ਸਨ ਜਦ ਤੱਕ ਨਕਸ਼ਾ ਵੇਗ (Vague) ਹੈ ਤਦ ਤੱਕ ਪੰਥ ਨਾਲ ਹੈ। ਜਿਸ ਵੇਲੇ ਡਿਫਾਈਨ (Define) ਕਰ ਦਿੱਤਾ ਉਸੇ ਵੇਲੇ ਹੀ ਪੰਥ ਵਿੱਚ ਫੁੱਟ ਪੈ ਜਾਵੇਗੀ। ਇਸ ਕਰਕੇ ਉਹ ਡਿਫਾਈਨ ਨਹੀਂ ਕਰਦੇ ਸੀ ਅਤੇ ਉਹ ਕਹਿੰਦੇ ਹੁੰਦੇ ਸਨ ਕਿ ਮੋਰਚਾ ਐਸੇ ਛੋਟੇ ਜਿਹੇ ਨੁਕਤੇ ਤੇ ਲਗਾਉ ਤੇ ਕਾਮਯਾਬ ਹੋ ਜਾਈਏ ਤਾਂ ਕਿ ਕੌਮ ਦਾ ਸਾਹ ਬਣਿਆ ਰਹੇ ਲੇਕਿਨ ਪੂਰਾ ਮਨੋਰਥ ਕੌਮ ਦਾ ਸਿੱਧ ਹੋਵੇ ਕਿ ਜਾਂ ਨਾ ਉਸ ਬਾਰੇ ਉਹ ਬਹੁਤੀ ਪ੍ਰਵਾਹ ਨਹੀਂ ਸੀ ਕਰਦੇ। ਪਰ ਮੇਰੇ ਵਰਗੇ ਜਗਿਆਸੂ ਲੋਕ ਉਨ੍ਹਾਂ ਕੋਲੋਂ ਬੜੀ ਛੇਤੀ ਲਾਂਭੇ ਹੋ ਜਾਂਦੇ ਸਨ। ਉਹ ਕਹਿੰਦੇ ਸੀ ਕਿ ਕੋਈ ਗੱਲ ਬਣੇ ਕਿ ਪਾਲਿਟਿਕਸ ਹੈ ਕੀ? ਕਿਧਰ ਨੂੰ ਜਾਣਾ ਹੈ? ਇਸ ਬਾਰੇ ਪਤਾ ਨਹੀਂ ਸੀ ਲੱਗਣਾ?

## ਗਿਆਨੀ ਸ਼ੇਰ ਸਿੰਘ ਅਤੇ ਸਿੱਖ ਲੀਗ ਬਾਰੇ

*ਪ੍ਰਸ਼ਨ : ਗਿਆਨੀ ਸ਼ੇਰ ਸਿੰਘ ਬਾਰੇ ਵੀ ਆਪਣੇ ਵਿਚਾਰ ਦੱਸੋ?*

*ਉੱਤਰ:* ਗਿਆਨੀ ਸ਼ੇਰ ਸਿੰਘ ਨੂੰ ਮੈਂ ਦੋ ਚਾਰ ਵਾਰ ਮਿਲਿਆ ਹਾਂ। ਉਹ ਉਨ੍ਹਾਂ ਦਿਨਾਂ ਵਿੱਚ ਰਿਆਸਤਾਂ ਦਾ ਹੀ ਕੰਮ ਕਰਦੇ ਸਨ ਅਤੇ ਮਾਸਟਰ ਤਾਰਾ ਸਿੰਘ ਦੀ ਮੁਖਾਲਫਤ ਕਰਦੇ ਰਹਿੰਦੇ ਸਨ ਅਤੇ ਬਾਬਾ ਖੜਕ ਸਿੰਘ ਦੇ ਨਾਲ ਉਹ ਰਹਿੰਦੇ ਸਨ ਅਤੇ ਸਰਦਾਰ ਬਹਾਦਰ ਮਹਿਤਾਬ ਸਿੰਘ ਅਤੇ ਹੋਰ ਵੀ ਜੋ ਕੋਈ ਲਾਇਲਿਸਟ ਹੋਵੇ ਉਸ ਦੇ ਨਾਲ ਉਹ ਹੋ ਜਾਂਦੇ ਸਨ। ਕਾਂਗਰਸ ਦੀ ਆਪੋਜ਼ੀਸਨ (Opposition) ਕਰਦੇ ਸਨ। ਕਦੇ ਕਦੇ ਕਾਂਗਰਸ ਉਸਨੂੰ ਚੁਕਦੀ ਵੀ ਸੀ ਤਾਂ ਇਸ ਕਰਕੇ ਮੇਰੀ ਗਿਆਨੀ ਸ਼ੇਰ ਸਿੰਘ ਦੇ ਮਤਅਲਕ ਕੋਈ ਅੱਛੀ ਰਾਏ ਕਦੀ ਬਣੀ ਨਹੀਂ। ਐਜ਼ ਏ ਲੀਡਰ ਆਰ ਐਜ਼ ਏ ਕੰਪੀਟੈਂਟ

ਪੁਲੀਟੀਕਲ ਪਰਸਨ (As a leader or as a competent political person) ਇੰਨਾ ਜਰੂਰ ਸੀ ਕਿ ਉਹ ਬੋਲਦਾ ਬੜਾ ਸੁਹਣਾ ਸੀ। ਖਾਸ ਤੌਰ ਤੇ ਇਕੱਠ ਦੇ ਵਿੱਚ ਉਹ ਜਦੋਂ ਬੋਲਦੇ ਸਨ ਤਾਂ ਸਵੇ (sway) ਕਰਕੇ ਸਰੋਤਿਆਂ ਨੂੰ ਆਪਣੇ ਨਾਲ ਲੈ ਜਾਂਦੇ ਸਨ। ਧਾਰਮਿਕ ਆਦਮੀ ਸੀ। ਬੇਸੀਕਲੀ (Basically) ਚੰਗੇ ਆਦਮੀ ਸਨ ਪਰ ਪਾਲਿਟਿਕਸ ਮੈਨੂੰ ਉਨ੍ਹਾਂ ਦਾ ਕਦੇ ਸਮਝ ਨਹੀਂ ਆਇਆ। ਪਾਲਿਟਿਕਸ ਉਨ੍ਹਾਂ ਦਾ ਆਪਰਚਿਊਨਿਸਟ (Opportunist) ਵੀ ਰਿਹਾ ਹੈ। ਉਨ੍ਹਾਂ ਦਾ ਰਿਆਸਤੀ ਜਿਹਾ ਪਾਲਿਟਿਕਸ ਰਿਹਾ ਹੈ ਅਤੇ ਰਿਆਸਤਾਂ ਦੀ ਹੀ ਬੋਲੀ ਬੋਲਣਾ ਤੇ ਰਿਆਸਤਾਂ ਤੋਂ ਹੀ ਪੈਸੇ ਵਗੈਰਾ ਲੈਂਦੇ ਸਨ। ਜਿਸ ਕਰਕੇ ਮੇਰੇ ਮਨ ਵਿੱਚ ਪੋਲੀਟੀਕਲ ਲੀਡਰ ਦੇ ਤੌਰ ਤੇ ਉਨ੍ਹਾਂ ਦਾ ਓਨਾਂ ਆਦਰ ਨਹੀਂ ਰਿਹਾ ਜਿੰਨਾ ਚਾਹੀਦਾ ਹੈ।

ਬਾਬਾ ਖੜਕ ਸਿੰਘ ਨੂੰ ਮੈਂ ਥੋੜਾ ਜਿਹਾ ਹੀ ਮਿਲਿਆ ਹਾਂ ਕਿਉਂਕਿ ਬਹੁਤਾ ਮੇਰਾ ਮੇਲ ਜਿਹੜਾ ਹੈ ਉਹ ਮਾਸਟਰ ਤਾਰਾ ਸਿੰਘ ਹੁਰਾਂ ਦੇ ਨਾਲ ਰਿਹਾ ਹੈ। ਖਾਸ ਤੌਰ 'ਤੇ ਵਿਦਿਆਰਥੀ ਦੇ ਤੌਰ ਤੇ ਫਿਰ ਮਗਰੋਂ ਪਬਲਿਕ ਮੈਨ ਦੇ ਤੌਰ 'ਤੇ। ਲੇਕਿਨ ਜਦੋਂ ਬਾਬਾ ਖੜਕ ਸਿੰਘ ਬਹੁਤ ਛੇਤੀ ਸ਼੍ਰੋਮਣੀ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਤੋਂ ਅਸਤੀਫ਼ਾ ਦੇ ਗਏ ਸਨ। ਇਹ ਸ਼ਾਇਦ 1930-31 ਦੀ ਗੱਲ ਹੈ ।

*ਪ੍ਰਸ਼ਨ : ਅਸਤੀਫ਼ਾ ਕਿਉਂ ਦਿੱਤਾ?*

*ਉੱਤਰ:* ਮਾਸਟਰ ਤਾਰਾ ਸਿੰਘ ਤਾਂ ਕਹਿੰਦੇ ਨੇ ਕਿ ਕਿਉਂਕਿ ਉਹ ਕਾਂਗਰਸ ਦੇ ਬਹੁਤ ਮੁਖਾਲਿਫ ਹੋ ਗਏ ਸਨ ਅਤੇ ਅਸੀਂ ਕਾਂਗਰਸ ਦੇ ਨਾਲ ਸੀ ਇਸ ਕਰਕੇ ਸਾਡੀ ਨਿਭਦੀ ਨਹੀਂ ਸੀ। ਚੁਨਾਂਚਿ ਉਨ੍ਹਾਂ ਨੇ ਕਿਹਾ ਕਿ ਮੈਂ ਜਾਂਦਾ ਹਾਂ। ਪਹਿਲਾਂ ਉਹ ਬਹੁਤ ਕਾਂਗਰਸ ਦੇ ਨਾਲ ਸਨ। ਮਾਸਟਰ ਤਾਰਾ ਸਿੰਘ ਵਗੈਰਾ ਉਹ ਪੰਥਕ ਹੋਣ ਦੀ ਕੋਸ਼ਿਸ਼ ਕਰਦੇ ਸਨ ਪਰ ਪਿਛੋਂ ਮਾਸਟਰ ਤਾਰਾ ਸਿੰਘ ਕਾਂਗਰਸ ਦੇ ਨੇੜੇ ਆ ਗਏ ਅਤੇ ਬਾਬਾ ਖੜਕ ਸਿੰਘ ਕਾਂਗਰਸ ਦੇ ਮੁਖਾਲਿਫ ਹੋ ਗਏ ਅਤੇ ਇਤਨੇ ਮੁਖਾਲਿਫ ਹੋਏ ਕਿ ਮਾਸਟਰ ਤਾਰਾ ਸਿੰਘ ਇਹ ਕਹਿੰਦੇ ਨੇ ਕਿ ਝੰਡੇ ਦਾ ਮਸਲਾ ਜੋ ਸੀ ਉਸ ਤੇ ਮੁਖਾਲਿਫ ਹੋਏ। ਪਹਿਲੇ ਨਹਿਰੂ ਰਿਪੋਰਟ ਦੇ ਮੁਖਾਲਿਫ ਹੋਏ। ਫਿਰ ਉਨ੍ਹਾਂ ਕਿਹਾ ਕਿ ਮਹਾਤਮਾ ਗਾਂਧੀ ਤੇ ਜਵਾਹਰ ਲਾਲ ਮੈਨੂੰ ਮਿਲਣ ਆਉਣ। ਮੈਂ ਕਿਉਂ ਉਨ੍ਹਾਂ ਨੂੰ ਮਿਲਣ ਜਾਵਾਂ। ਮੈਂ ਸਿੱਖਾਂ ਦਾ ਬਾਦਸ਼ਾਹ ਹਾਂ। ਹੰਕਾਰ ਜ਼ਿਆਦਾ ਹੋ ਗਿਆ।

ਪਾਰਟੀ ਦੇ ਬਾਕੀ ਲੀਡਰ ਜੋ ਸਨ ਉਨ੍ਹਾਂ ਨੇ ਸਮਝਿਆ ਕਿ ਸਾਡੇ ਕੋਲੋਂ ਬਹੁਤ ਉੱਚਾ ਹੋ ਗਿਆ। ਆਪਸ ਵਿੱਚ ਈਰਖਾ ਪੈਦਾ ਹੋ ਗਈ। ਕੁਝ ਲੋਕ ਕਹਿੰਦੇ ਹਨ ਕਿ ਪਾਰਟੀ ਬਾਜ਼ੀ ਇੰਨੀ ਵਧ ਗਈ ਤੇ ਉਹ ਜ਼ਿਆਦਾ ਸੋਫੈਸਟੀਕੇਟਡ (sophesticated) ਆਦਮੀ ਸੀ। ਉਸ ਨੇ ਕਿਹਾ ਕਿ ਮੈਂ ਇਸ ਵਿਚੋਂ ਕੀ ਲੈਣਾ ਹੈ? ਉਹ ਵੱਖਰਾ ਹੋ ਗਿਆ। ਉਹ ਨਹੀਂ ਚਾਹੁੰਦੇ ਸਨ ਕਿ ਪੰਥ ਅੱਡੋ-ਅੱਡ ਵਿਖਰ ਜਾਏ ਅਤੇ ਨਾਲ ਹੀ ਐਸੀਆਂ ਪਾਲਸੀਆਂ ਸ਼ੁਰੂ ਕਰ ਦਿੱਤੀਆਂ ਜਿਸ ਕਰਕੇ ਪੰਥ ਇਕੱਠਾ ਨਹੀਂ ਰਹਿਣਾ ਚਾਹੁੰਦਾ ਸੀ। ਐਸੇ ਮੌਕੇ ਤੇ ਕਾਗਰਸ ਦੀ ਵਿਰੋਧਤਾ ਕਰਨੀ ਜਦੋਂ ਕਿ ਸਾਰਾ ਪੰਥ ਕਾਂਗਰਸ ਦੇ ਨਾਲ ਜਾਣਾ ਚਾਹੁੰਦਾ ਸੀ।

ਲੇਕਿਨ ਉਸ ਤੋਂ ਬਾਅਦ ਜਿਨ੍ਹਾਂ ਲੋਕਾਂ ਨਾਲ ਉਹ ਰਹਿਣ ਲੱਗ ਪਏ ਤਾਂ ਉਨ੍ਹਾਂ ਕਦੇ ਸੈਂਟਰਲ ਅਕਾਲੀ ਦਲ ਬਣਾਇਆ। ਕਦੀ ਉਹ ਕਾਂਗਰਸ ਦੀ ਮੁਖਾਲਫਤ ਕਰਨ। ਕਦੀ ਹੱਕ ਵਿੱਚ ਹੋ ਜਾਣ। ਕਦੀ ਸਰਦਾਰ ਸੁੰਦਰ ਸਿੰਘ ਮਜੀਠੀਏ ਦੀ ਮੱਦਦ ਕਰਨ। ਕਦੀ

ਉਸ ਦੀ ਵਿਰੋਧਤਾ ਕਰਨ ਤਾਂ ਉਹ ਕਰਦੇ ਕਰਦੇ ਬਾਬਾ ਖੜਕ ਸਿੰਘ ਦੇ ਅਖੀਰਲੇ 30-40 ਸਾਲਾਂ ਦੀ ਰੋਲ ਰਿਹਾ ਹੈ। ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਬਾਬਾ ਖੜਕ ਸਿੰਘ ਨੇ ਅਕਾਲੀ ਦਲ ਵਿੱਚ ਇੰਨਾ ਭਾਰਾ ਪਾਰਟ ਕਰਕੇ ਫਿਰ ਪਤਾ ਨਹੀਂ ਇਉਂ ਕਿਉਂ ਕੀਤਾ?

*ਪ੍ਰਸ਼ਨ : ਸਿੱਖ ਲੀਗ ਬਾਰੇ ਵੀ ਦੱਸੋ?*

*ਉੱਤਰ:* ਸਿੱਖ ਲੀਗ ਦੇ ਬਾਰੇ ਮੇਰਾ ਇੰਨਾ ਸੰਬੰਧ ਨਹੀਂ ਰਿਹਾ। 1919 ਦੇ ਵਿੱਚ ਇਹ ਆਈ ਤੇ 1931-32 ਤੱਕ ਇਹ ਧੜਕਦੀ ਰਹੀ। ਕੰਮ ਸਾਰਾ ਅਕਾਲੀ ਦਲ ਹੀ ਕਰਦਾ ਰਿਹਾ ਅਤੇ ਸਿੱਖ ਲੀਗ ਦਾ ਕੋਈ ਬਹੁਤਾ ਰੋਲ ਨਹੀਂ ਰਿਹਾ।

ਜਦੋਂ ਮੈਂ ਹੋਸ਼ ਸੰਭਾਲੀ ਤਾਂ ਇਸ ਤੋਂ ਮਗਰੋਂ ਸਿੱਖ ਲੀਗ ਨੇ ਕੋਈ ਖਾਸ ਰੋਲ ਨਹੀਂ ਕੀਤਾ। ਇਹ ਖ਼ਤਮ ਹੋ ਗਈ ਕਿਉਂਕਿ ਦੋ ਚੀਜ਼ਾਂ ਹੋ ਨਹੀਂ ਸਕਦੀਆਂ ਸਨ ਕਿਉਂਕਿ ਇੱਕ ਪਾਸੇ ਸ਼੍ਰੋਮਣੀ ਅਕਾਲੀ ਦਲ ਇਨ੍ਹਾਂ ਸਿੱਖਾਂ ਨੇ ਪੁਲੀਟੀਕਲ ਪਾਰਟੀ ਬਣਾ ਲਿਆ ਅਤੇ ਨਾਲ ਹੀ ਸਿੱਖ ਲੀਗ ਵੀ ਰਖੀ ਹੋਈ। ਇਹ ਬਣ ਨਹੀਂ ਸੀ ਸਕਦੀ।

## ਫਰੰਟੀਅਰ ਦੇ ਖਾਨ ਭਰਾਵਾਂ ਅਤੇ ਦੀਵਾਨ ਚਮਨ ਲਾਲ ਬਾਰੇ

*ਪ੍ਰਸ਼ਨ : ਡਾਕਟਰ ਖਾਨ ਸਾਹਿਬ ਅਤੇ ਅਬਦਲ ਗੁਫਾਰ ਖਾਂ ਬਾਰੇ ਵੀ ਆਪਣੇ ਵਿਚਾਰ ਦੱਸੋ?*

*ਉੱਤਰ:* ਡਾਕਟਰ ਖਾਨ ਸਾਹਿਬ ਬਾਰੇ ਕਿਉਂਕਿ ਮੈਂ ਉਸ ਇਲਾਕੇ ਵਿਚੋਂ ਆਇਆ ਹਾਂ। ਇਹ ਦੋਨੋਂ ਭਰਾਵਾਂ ਦੀ ਉਚਤਾ ਦਾ ਸਾਡੇ ਮਨਾਂ ਉਤੇ ਇੰਨਾ ਅਸਰ ਪਿਆ ਸੀ ਕਿ ਹੁਣ ਤੱਕ ਉਹ ਅਸਰ ਨਹੀਂ ਜਾਂਦਾ। ਮੁਸਲਮਾਨ ਕਾਂਗਰਸ ਵਿੱਚ ਬਹੁਤ ਘੱਟ ਸਨ। ਫਰੰਟੀਅਰ ਦਾ ਸਾਰਾ ਸੂਬਾ ਪਠਾਨ ਜੋ ਤਲਵਾਰ ਵਿੱਚ ਯਕੀਨ ਰੱਖਣ ਵਾਲਾ ਸੀ ਅਤੇ ਹਰ ਗੱਲ ਵਿੱਚ ਲੜਾਈ ਕਰਨ ਵਾਲਾ ਤੇ ਉਹ ਇਸ ਤਰ੍ਹਾਂ ਨਾਨ ਵਾਇਓਲੈਂਟਲੀ (Non-violently) ਡਾਂਗਾਂ ਖਾ ਰਿਹਾ ਹੋਵੇ। ਗੋਲੀਆਂ ਖਾ ਰਿਹਾ ਹੋਵੇ ਅਤੇ ਇਨਕਲਾਬ ਜ਼ਿੰਦਾਬਾਦ ਤੇ ਭਾਰਤ ਮਾਤਾ ਦੀ ਜੈ ਕਹਿ ਰਿਹਾ ਹੋਵੇ। ਮਹਾਤਮਾ ਗਾਂਧੀ ਨੂੰ ਆਪਣਾ ਆਗੂ ਮੰਨ ਰਿਹਾ ਹੋਵੇ। ਅਬਦੁਲ ਗੁਫਾਰ ਖਾਂ ਨੂੰ ਫਰੰਟੀਅਰ ਦਾ ਗਾਂਧੀ ਕਿਹਾ ਜਾ ਰਿਹਾ ਹੋਵੇ। ਹਿੰਦੂ ਅਤੇ ਸਿੱਖਾਂ ਦੇ ਨਾਲ ਸਲੂਕ ਇੰਨਾ ਸੁਹਣਾ ਹੋਵੇ ਕਿ ਜ਼ਿੰਦਗੀ ਭਰ ਵਿੱਚ ਮੁਸਲਮਾਨਾਂ ਬਾਰੇ ਇੰਨਾ ਸੁਣਿਆ ਨਹੀਂ ਸੀ। ਇਕੱਠੇ ਬੈਠ ਕੇ ਉਹ ਰੋਟੀਆਂ ਖਾਣ, ਕੈਂਪ ਲਗਾਣ। ਇਹ ਰੋਲ ਜਿਹੜਾ ਅਬਦੁਲ ਗੁਫਾਰ ਖਾਂ ਦਾ ਸੀ ਉਸ ਨੇ ਸਾਡੇ ਮਨਾਂ ਉਤੇ ਬਹੁਤ ਭਾਰਾ ਅਸਰ ਪਾਇਆ ਹੈ।

*ਪ੍ਰਸ਼ਨ : ਉਸ ਦਾ ਸਿੱਖ ਪਾਲਿਟਿਕਸ ਉਤੇ ਵੀ ਕੋਈ ਅਸਰ ਹੋਇਆ ਕਿ ਨਹੀਂ? ਇਸ ਬਾਰੇ ਦੱਸੋ?*

*ਉੱਤਰ:* ਉਨਾਂ ਦਾ ਸਿੱਖ ਪਾਲਿਟਿਕਸ ਉਤੇ ਇੰਨਾ ਅਸਰ ਹੋਇਆ ਸੀ ਕਿ ਜਿਹੜੇ ਲੋਕ ਬਹੁਤਾ ਕਮਿਊਨਲ ਪਾਲਿਟਿਕਸ ਵਿੱਚ ਯਕੀਨ ਰੱਖਦੇ ਸਨ, ਉਨ੍ਹਾਂ ਦਾ ਯਕੀਨ ਉਨਾ ਕਮਿਊਨਲ ਪਾਲਿਟਿਕਸ ਵਲੋਂ ਟੁੱਟਦਾ ਸੀ ਅਤੇ ਨੈਸ਼ਨਲ ਪਾਲਿਟਿਕਸ ਵੱਲ ਜੁੜਦਾ ਸੀ ਕਿ ਜੇ ਮੁਸਲਮਾਨ ਹੋ ਕੇ ਉਹ ਇਸ ਤਰ੍ਹਾਂ ਕਰ ਸਕਦੇ ਹਨ ਫਿਰ ਤੁਸੀਂ ਕਿਉਂ ਨਹੀਂ ਕਰ ਸਕਦੇ। ਤੁਹਾਡੀ ਤਾਂ ਹਿਸਟਰੀ ਸਾਰੀ ਜੋ ਹੈ ਉਹ ਨੈਸ਼ਨਲਿਜ਼ਮ ਵੱਲ ਰਹੀ ਹੈ।

*ਪ੍ਰਸ਼ਨ : ਦੀਵਾਨ ਚਮਨ ਲਾਲ ਬਾਰੇ ਵੀ ਦੱਸੋ?*

*ਉੱਤਰ:* ਦੀਵਾਨ ਚਮਨ ਲਾਲ ਬੜਾ ਸੁਹਣਾ ਬੋਲਦੇ ਸਨ ਅਤੇ ਉਹ ਸਾਡੇ ਜਲਸਿਆਂ

ਵਿੱਚ ਆ ਕੇ ਬੋਲਦੇ ਸਨ। ਬੀ.ਪੀ.ਐਲ. ਬੇਦੀ ਉਨ੍ਹਾਂ ਦੀ ਪਤਨੀ ਵੀ ਬੋਲਦੇ ਸਨ। ਇਹ ਸਾਡੇ ਹੱਕ ਵਿੱਚ ਬੋਲਦੇ ਸਨ ਅਤੇ ਇਹ ਕਾਂਗਰਸ ਦੇ ਨੇਤਾ ਸਨ ਅਤੇ ਅੰਗਰੇਜ਼ੀ ਚੰਗੀ ਤਰ੍ਹਾਂ ਬੋਲਦੇ ਸਨ ਅਤੇ ਇਸ ਦਾ ਸਾਡੇ ਤੇ ਬਹੁਤ ਪ੍ਰਭਾਵ ਪੈਂਦਾ। ਦੀਵਾਨ ਚਮਨ ਲਾਲ ਰਾਜ ਸਭਾ ਵਿੱਚ ਮੇਰੇ ਸਾਥੀ ਵੀ ਰਹੇ ਹਨ। ਅਸੀਂ ਕਈ ਜਗ੍ਹਾਂ ਹੋਰ ਵੀ ਆਪਸ ਵਿੱਚ ਜਾਂਦੇ ਰਹੇ। ਇਹ ਰਾਵਲ ਪਿੰਡੀ ਦੇ ਸਨ। ਇਹ ਲਾਹੌਰ ਵਿੱਚ ਪਰੈਕਟਿਸ ਕਰਦੇ ਸਨ ਅਤੇ ਘਰੋਂ ਬਹੁਤ ਚੰਗੇ ਸਨ। ਇਹ ਕਾਂਗਰਸੀ ਸਨ। ਅਸਲ ਵਿੱਚ ਜਿੰਨੇ ਵੀ ਵੱਡੇ ਜੋ ਨੇਤਾ ਸਨ ਉਹ ਜਾਂ ਤਾਂ ਡਾਕਟਰ ਸਨ ਜਾਂ ਵਕੀਲ ਸਨ। ਇਸ ਕਰਕੇ ਇਨ੍ਹਾਂ ਲੋਕਾਂ ਦੀ ਵੀ ਚੰਗੀ ਮਹਿਮਾ ਸੀ ਕਿ ਦੇਖੋ ਇਹ ਲੋਕ ਘਰੋਂ ਵੀ ਕਿੰਨੇ ਚੰਗੇ ਹਨ ਅਤੇ ਫਿਰ ਵੀ ਕੈਦ ਹੋਣ ਤੋਂ ਡਰਦੇ ਨਹੀਂ। ਇਹ ਸਾਰੇ ਵਲਾਇਤ ਤੋਂ ਪੜ੍ਹੇ ਹੁੰਦੇ ਸਨ। ਇਸ ਕਰਕੇ ਇਨ੍ਹਾਂ ਦਾ ਸਾਡੇ ਤੇ ਬੜਾ ਚੰਗਾ ਪ੍ਰਭਾਵ ਪੈਂਦਾ ਸੀ। ਆਪਣੇ ਆਪ ਅਸਰ ਪੈਂਦਾ ਸੀ। ਅੰਦਰੋਂ ਉਨ੍ਹਾਂ ਦੇ ਮਨ ਵਿੱਚ ਕੀ ਸੀ ਅਤੇ ਪਿਛੋਂ ਜਾ ਕੇ ਲੀਡਰ ਵੀ ਬਣੇ। ਆਖਰ ਕਾਰ ਇਸ ਤਰ੍ਹਾਂ ਹੀ ਲੀਡਰ ਬਣਦੇ ਹਨ।

*ਪ੍ਰਸ਼ਨ : ਭਾਈ ਜੋਧ ਸਿੰਘ ਦੇ ਬਾਰੇ ਵੀ ਰੋਸ਼ਨੀ ਪਾਉ?*

*ਉੱਤਰ:* ਭਾਈ ਜੋਧ ਸਿੰਘ ਦੇ ਬਾਰੇ ਮੇਰੇ ਮਨ ਵਿੱਚ ਬੜੀ ਸ਼ਰਧਾ ਹੈ। ਉਨ੍ਹਾਂ ਵਰਗਾ ਕਰੈਕਟਰ ਸਿੱਖਾਂ ਨੇ ਬੜਾ ਘੱਟ ਪੈਦਾ ਕੀਤਾ ਹੈ। ਅਸੀਂ ਉਸ ਨੂੰ ਬਹੁਤ ਘੱਟ ਸਮਝਿਆ ਹੈ। ਲੋਕ ਕਹਿੰਦੇ ਹਨ ਕਿ ਉਹ ਸਰਕਾਰੀਏ ਸਨ। ਇੱਕ ਸਮਾਂ ਸੀ ਜਦੋਂ ਉਹ ਸਰਕਾਰੀਏ ਨਹੀਂ ਸਨ ਬਲਕਿ ਉਨ੍ਹਾਂ ਦੇ ਬਰਖਿਲਾਫ ਰਿਪੋਰਟਾਂ ਹੁੰਦੀਆਂ ਸਨ ਕਿ ਉਹ ਐਂਟੀ ਗੌਰਮਿੰਟ ਹਨ। 1911 ਦੀ ਇਨਟੈਲੀਜੈਂਸ ਦੀ ਰਿਪੋਰਟ ਦੇਖੀ ਹੋਣੀ ਹੈ ਜੋ ਕਿ ਪੈਟਰੀਟ (patriot) ਵਿੱਚ ਲਿਖਿਆ ਹੈ ਕਿ ਭਾਈ ਜੋਧ ਸਿੰਘ ਅਤੇ ਤਰਲੋਚਨ ਸਿੰਘ, ਹਰਬੰਸ ਸਿੰਘ ਅਟਾਰੀ, ਸੁੰਦਰ ਸਿੰਘ ਮਜੀਠੀਆ, ਭਾਈ ਵੀਰ ਸਿੰਘ ਆਦਿ ਜੋ ਹਨ ਇਹ ਸਿੱਖ ਮਿਸ਼ਨ ਦਾ ਪਰਚਾਰ ਕਰਨਾ ਚਾਹੁੰਦੇ ਹਨ। ਬਲਕਿ ਸਿੱਖਾਂ ਦੇ ਹੱਥ ਖ਼ਾਲਸਾ ਕਾਲਜ ਨੂੰ ਲਿਆਣ ਲਈ ਵੀ ਇੰਨ੍ਹਾਂ ਨੇ ਜੋ ਐਜੀਟੇਸ਼ਨ ਕੀਤੀ ਸੀ ਅੰਗਰੇਜ਼ ਉਸ ਨੂੰ ਵੀ ਠੀਕ ਨਹੀਂ ਸਮਝਦੇ ਸਨ।

ਲੇਕਿਨ ਬਾਵਜੂਦ ਇਸ ਗੱਲ ਦੇ ਭਾਈ ਜੋਧ ਸਿੰਘ ਨੇ ਦੋ ਗੱਲਾਂ ਪਬਲਿਕ ਲਾਈਫ ਵਿੱਚ ਵਧੀਆ ਕੀਤੀਆਂ ਹਨ। ਇੱਕ ਤਾਂ ਇਹ ਕਿ ਜਿਹੜੀ ਗੱਲ ਉਸਨੇ ਮੁਨਾਸਿਬ ਸਮਝੀ ਉਸ ਉਤੇ ਉਹ ਡਟਿਆ ਰਿਹਾ। ਭਾਵੇਂ ਉਸ ਨਾਲ ਕੋਈ ਆਦਮੀ ਨਹੀਂ ਹੈ। ਉਹ ਖੜ੍ਹਾ ਹੈ ਭਾਵੇਂ ਕੋਈ ਰੌਲਾ ਹੋਵੇ।

ਜਦੋਂ ਸਰਕਾਰ ਨੇ ਇੱਕ ਵਾਰੀ ਕਿਹਾ ਕਿ ਤੇਰੇ ਵਰਗਾ ਆਦਮੀ ਖ਼ਾਲਸਾ ਕਾਲਜ ਵਿੱਚ ਨਹੀਂ ਰਹਿਣਾ ਚਾਹੀਦਾ ਉਸੇ ਵੇਲੇ ਅਸਤੀਫ਼ਾ ਦੇ ਕੇ ਚਲਾ ਗਿਆ। ਦੋ ਤਿੰਨ ਸਾਲ ਬਾਹਰ ਰਿਹਾ ਅਤੇ ਫਿਰ ਜਦ ਤੱਕ ਵਾਪਿਸ ਨਹੀਂ ਬੁਲਾਇਆ ਤਦ ਤੱਕ ਨਹੀਂ ਆਇਆ।

ਜੇ ਉਸ ਨੂੰ ਸਰਕਾਰੀਆ ਕਹਿ ਕੇ ਭੰਡਿਆ ਹੈ ਤਾਂ ਉਸਨੇ ਇਸ ਗੱਲ ਦੀ ਪਰਵਾਹ ਨਹੀਂ ਕੀਤੀ ਹੈ। ਜੇ ਉਸਨੂੰ ਹੋਰ ਕਿਸੇ ਵੇਲੇ ਬੁਲਾਇਆ ਹੈ ਤਾਂ ਉਸ ਨੇ ਉਸ ਚੀਜ਼ ਨੂੰ ਇਸ ਤਰ੍ਹਾਂ ਅਕਸੈਪਟ (accept) ਕੀਤਾ ਹੈ ਕਿ ਉਸਨੇ ਆਪਣਾ ਅਸੂਲ ਨਹੀਂ ਛੱਡਿਆ।

ਗੱਲ ਜਿਹੜੀ ਖਰੀ ਹੈ ਉਹ ਕਹਿ ਦੇਣੀ। ਮਗਰ ਭਾਈ ਜੋਧ ਸਿੰਘ ਵਿੱਚ ਇੱਕ ਵੱਡੀ ਸਿਫਤ ਜਿਹੜੀ ਰਹੀ ਹੈ ਕਿ ਪੰਜਾਬੀ ਜ਼ੁਬਾਨ ਨੂੰ ਬਿਲਡ (build) ਕਰਨ ਲਈ ਅਤੇ ਪੰਜਾਬੀ ਜ਼ੁਬਾਨ ਨੂੰ ਪੂਰਾ ਰੁਤਬਾ ਦੇਣ ਲਈ ਜਿਹੜਾ ਕਿ ਕੋਈ ਫਾਈਟ ਨਹੀਂ ਕਰ ਸਕਦਾ ਸੀ। ਉਹ ਹਮੇਸ਼ਾਂ ਕਰਦੇ ਰਹੇ ਹਨ ਅਤੇ ਕਰੈਕਟਰ ਐਸਾ ਉਨ੍ਹਾਂ ਦਾ ਉੱਚਾ ਹੈ ਕਿ ਅਗਰ ਉਸਨੇ ਤੁਹਾਨੂੰ ਹਾਂ ਕਹਿ ਦਿੱਤਾ ਹੈ ਤਾਂ ਹਾਂ ਹੀ ਸਮਝੋ। ਹਿੰਦੁਸਤਾਨ ਦੇ ਵਿੱਚ ਤੁਹਾਨੂੰ ਬਹੁਤ

ਘੱਟ ਐਸੇ ਆਦਮੀ ਮਿਲਣਗੇ ਜਿਹੜੇ ਤੁਹਾਨੂੰ ਇੱਕ ਤਾਂ ਭਾਈ ਜੋਧ ਸਿੰਘ ਵਾਂਗ ਮੁਆਫ ਕਰ ਸਕਣ ਤੇ ਦੂਸਰੇ ਉਹ ਜੋ ਕਿ ਜੇ ਹਾਂ ਕਹਿ ਦਿੱਤੀ ਤਾਂ ਫਿਰ ਹਾਂ ਪੱਕੀ ਹੈ। ਤੀਸਰਾ ਇਹ ਕਿ ਭਾਈ ਜੋਧ ਸਿੰਘ ਨੇ ਪਬਲਿਕ ਲਾਈਫ ਦੇ ਵਿੱਚ ਆ ਕੇ ਪੈਸੇ ਨੂੰ ਕਦੇ ਹੱਥ ਨਹੀਂ ਲਗਾਇਆ। ਪੈਸੇ ਦਾ ਸੁੱਚਾ ਰਿਹਾ ਹੈ। ਇਹ ਬਹੁਤੇ ਲੀਡਰਾਂ ਬਾਰੇ ਨਹੀਂ ਕਿਹਾ ਜਾ ਸਕਦਾ।

## ਪ੍ਰਿੰਸੀਪਲ ਤੇਜਾ ਸਿੰਘ, ਭਗਤ ਲਛਮਣ ਸਿੰਘ ਆਦਿਕ ਬਾਰੇ

*ਪ੍ਰਸ਼ਨ : ਪ੍ਰਿੰਸੀਪਲ ਤੇਜਾ ਸਿੰਘ ਬਾਰੇ ਵੀ ਦੱਸਣ ਦੀ ਕ੍ਰਿਪਾਲਤਾ ਕਰਨੀ ਜੀ?*

*ਉੱਤਰ:* ਪ੍ਰਿੰਸੀਪਲ ਤੇਜਾ ਸਿੰਘ ਦਾ ਸੁਭਾ ਬਾਕੀ ਲਿਖਾਰੀਆਂ ਨੂੰ ਬਿਲਡ (build) ਕਰਨ ਦਾ ਸੀ। ਕਿ ਉਹ ਆਪ ਲਿਖ ਕੇ ਅੱਗੇ ਹੋਣ ਦੀ ਕੋਸ਼ਿਸ਼ ਕਰਨ। ਲੀਡਰਸ਼ਿਪ - ਉਨ੍ਹਾਂ ਦੀ ਸਾਹਿਤਕ ਲੀਡਰਸ਼ਿਪ ਮੰਨੀ ਜਾ ਸਕਦੀ ਹੈ। ਇਸ ਕਰਕੇ ਜਿਸ ਜਿਸ ਆਦਮੀ ਨੂੰ ਤੇਜਾ ਸਿੰਘ ਨੇ ਉਠਾਣ ਦੀ ਕੋਸ਼ਿਸ਼ ਕੀਤੀ ਉਹੀ ਆਦਮੀ ਹੀ ਸਭ ਉਤੇ ਛਾ ਗਿਆ ਜਿਵੇਂ ਪ੍ਰੋਫੈਸਰ ਮੋਹਨ ਸਿੰਘ, ਇਨ੍ਹਾਂ ਨੂੰ ਭਾਈ ਵੀਰ ਸਿੰਘ ਦੇ ਮੁਕਾਬਲੇ ਤੇ ਉਠਾਣਾ ਤੇਜਾ ਸਿੰਘ ਦਾ ਹੀ ਕੰਮ ਸੀ। ਨਾਨਕ ਸਿੰਘ ਨੂੰ ਇਸ ਤਰ੍ਹਾਂ ਅੱਗੇ ਕੀਤਾ ਸਗੋਂ ਭਾਈ ਵੀਰ ਸਿੰਘ ਦਾ ਇੰਨਾ ਦਾਬਾ ਸੀ ਕਿ ਕੋਈ ਵੀ ਲਿਖਾਰੀ ਭਾਈ ਵੀਰ ਸਿੰਘ ਦੀ ਸੱਨਦ ਲਏ ਬਿਨਾ ਲਿਖਾਰੀ ਜਾਂ ਕਵੀ ਨਹੀਂ ਹੋ ਸਕਦਾ ਸੀ। ਉਦੋਂ ਇਹ ਹੋ ਗਿਆ ਕਿ ਪ੍ਰੋਫੈਸਰ ਤੇਜਾ ਸਿੰਘ ਦੀ ਸਨੱਦ ਲਏ ਬਿਨਾਂ ਕੋਈ ਆਦਮੀ ਕਵੀ ਜਾਂ ਲਿਖਾਰੀ ਨਹੀਂ ਸੀ ਹੋ ਸਕਦਾ। ਪ੍ਰੋਫੈਸਰ ਤੇਜਾ ਸਿੰਘ ਨੇ ਬਹੁਤ ਲਿਖਾਰੀ ਇਸ ਤਰੀਕੇ ਨਾਲ ਪੈਦਾ ਕੀਤੇ ਤੇ ਨਵੇਂ ਨਵੇਂ ਤਿਆਰ ਕੀਤੇ। ਖਾਸ ਤੌਰ 'ਤੇ ਸੈਕੂਲਰ ਲਿਟਰੇਚਰ ਦੇ ਲਈ ਤਿਆਰ ਕਰਨ ਲਈ ਬਹੁਤ ਲਿਖਾਰੀ ਪੈਦਾ ਕੀਤੇ।

*ਪ੍ਰਸ਼ਨ : ਤੁਹਾਡਾ ਭਗਤ ਲਛਮਣ ਸਿੰਘ ਨਾਲ ਸੰਪਰਕ ਕਿਵੇਂ ਪੈਦਾ ਹੋਇਆ? ਤੁਹਾਡੇ ਉਨ੍ਹਾਂ ਬਾਰੇ ਕੀ ਵਿਚਾਰ ਹਨ?*

*ਉੱਤਰ:* ਮੈਂ ਜਦੋਂ ਰਾਵਲਪਿੰਡੀ 1938 ਦੇ ਵਿੱਚ ਗਿਆ ਤੇ ਡੀ. ਏ. ਵੀ ਕਾਲਜ ਦੇ ਵਿੱਚ ਪ੍ਰੋਫੈਸਰ ਲੱਗ ਗਿਆ ਉਨ੍ਹਾਂ ਦਿਨਾਂ ਵਿੱਚ ਭਗਤ ਲਛਮਣ ਸਿੰਘ ਨੇ ਵੀ ਉਥੇ ਆਪਣੀ ਕੁਟੀਆ ਮਾਲ ਰੋਡ ਤੇ ਪਾਈ ਹੋਈ ਸੀ ਕਿਉਂਕਿ ਉਨ੍ਹਾਂ ਨੇ ਖ਼ਾਲਸਾ ਅਖ਼ਬਾਰ ਕੱਢਕੇ ਪੰਥ ਲਈ ਬੜਾ ਕੰਮ ਕੀਤਾ ਸੀ ਅਤੇ ਗੁਰੂ ਗੋਬਿੰਦ ਸਿੰਘ ਦੀ ਲਾਈਫ ਬਾਰੇ ਵੀ ਉਨ੍ਹਾਂ ਨੇ ਲਿਖਿਆ ਸੀ। ਇਸ ਲਈ ਇਹੋ ਜਿਹੇ ਲੋਕਾਂ ਬਾਰੇ ਮੇਰੇ ਮਨ ਦੇ ਅੰਦਰ ਬੜੀ ਸ਼ਰਧਾ ਰਹਿੰਦੀ ਸੀ ਅਤੇ ਤਕਰੀਬਨ ਬਿਮਾਰ ਰਹਿੰਦੇ ਸਨ ਅਤੇ ਮੈਂ ਰੋਜ਼ਾਨਾ ਇਨ੍ਹਾਂ ਨੂੰ ਸੈਰ 'ਤੇ ਨਾਲ ਲੈ ਜਾਂਦਾ ਸੀ ਅਤੇ ਰੋਜ਼ਾਨਾ ਘਰੋਂ ਇਨ੍ਹਾਂ ਦੀ ਸ਼ਾਮ ਦੀ ਰੋਟੀ ਲੈ ਕੇ ਜਾਂਦਾ ਸੀ ਕਿਉਂਕਿ ਇਨ੍ਹਾਂ ਨੂੰ ਨੌਕਰ ਦੀ ਰੋਟੀ ਕੋਈ ਚੰਗੀ ਨਹੀਂ ਸੀ ਲੱਗਦੀ। ਇਨ੍ਹਾਂ ਦਾ ਆਪਣੀ ਪਤਨੀ ਨਾਲ ਮੇਲ ਜੋਲ ਖ਼ਤਮ ਹੋ ਚੁੱਕਾ ਸੀ ਤੇ ਇਹ ਇਕੱਲੇ ਹੀ ਰਹਿੰਦੇ ਸਨ। ਨੌਕਰ ਦੀ ਰੋਟੀ ਖਾਣ ਕਰਕੇ ਉਨ੍ਹਾਂ ਨੂੰ ਅਗਜੀਮਾ ਜਿਹਾ ਹੋ ਗਿਆ ਸੀ ਇਸ ਲਈ ਮੈਂ ਆਪਣੀ ਮਾਤਾ ਨੂੰ ਕਹਿਕੇ ਰੋਟੀ ਰੋਜ਼ ਘਰੋਂ ਪਕਵਾ ਕੇ ਸ਼ਾਮ ਨੂੰ ਨਾਲ ਲੈ ਜਾਂਦਾ ਸੀ। ਉਸ ਤੋਂ ਮਗਰੋਂ ਰੋਟੀ ਖੁਆਕੇ ਇਨ੍ਹਾਂ ਨੂੰ ਸੈਰ ਲਈ ਲੈ ਕੇ ਜਾਂਦਾ ਸੀ। ਰੋਜ਼ਾਨਾ ਹੀ ਤਕਰੀਬਨ ਮੇਰਾ ਇਹ ਨਿਯਮ ਰਿਹਾ। ਇਹ 1938 ਤੋਂ 1944 ਤੱਕ ਮੇਰੀ ਰੋਜ਼ਾਨਾ ਡਿਊਟੀ ਰਹੀ।

ਇਸ ਤਰ੍ਹਾਂ ਗੱਲਾਂ ਗੱਪਾਂ ਮਾਰਦੇ ਰਹਿੰਦੇ ਸਨ। ਮਗਰ ਸਿੱਖ ਕੌਮ ਦੇ ਲਈ ਉਨ੍ਹਾਂ ਦੇ ਮਨ ਵਿੱਚ ਬੜੀ ਸ਼ਰਧਾ ਰਹਿੰਦੀ ਸੀ ਕਿ ਸਿੱਖ ਕੌਮ ਕਿਸੇ ਤਰ੍ਹਾਂ ਉਚੀ ਹੋਵੇ। ਕਿਸੇ ਤਰ੍ਹਾਂ

ਸਿੱਖ ਬੱਚਿਆਂ ਨੂੰ ਅੰਦਰ ਸਿੱਖ ਧਰਮ ਦੀ ਗੁੜਤੀ ਪਾਈ ਜਾਵੇ। ਸਿੱਖ ਸਕੂਲ ਦੇ ਅੰਦਰ ਕਰੈਕਟਰ ਬਾਰੇ ਕੀ ਹੋਣਾ ਚਾਹੀਦਾ ਹੈ? ਸਿੱਖ ਲੀਡਰਾਂ ਨੂੰ ਆਪਣਾ ਆਪ ਛੱਡਕੇ ਸਿੱਖ ਕੌਮ ਵਾਸਤੇ ਕੁਝ ਕਰਨਾ ਚਾਹੀਦਾ ਹੈ। ਇਹ ਵਿਚਾਰਾਂ ਵਗੈਰਾ ਕਰਦੇ ਰਹਿੰਦੇ ਸਨ।

ਬੜੇ ਭਲੇ ਆਦਮੀ ਸਨ ਮਗਰ ਉਨ੍ਹਾਂ ਨੂੰ ਵੀ ਸੁਝਦਾ ਨਹੀਂ ਸੀ ਕਿ ਸਿੱਖ ਕੌਮ ਦਾ ਪੁਲੀਟੀਕਲ ਭਵਿੱਖ ਕੀ ਹੋ ਸਕਦਾ ਹੈ? ਕਿਉਂਕਿ ਸਾਡੇ ਹਾਲਾਤ ਬਾਰੇ ਜਾਣਦੇ ਹੀ ਹੋ। ਇੱਕ ਤਾਂ ਸਾਡੀ ਆਬਾਦੀ ਬੜੀ ਥੋੜ੍ਹੀ ਹੈ। ਇੱਕ ਅਸੀਂ ਬਿਖਰੇ ਹੋਏ ਬਹੁਤ ਜ਼ਿਆਦਾ ਸੀ ਅਤੇ ਇੱਕ ਸਾਡੀ ਲੀਡਰਸ਼ਿਪ ਬਾਰੇ ਪਤਾ ਨਹੀਂ ਸੀ ਕਿ ਉਹ ਕਿੱਧਰ ਜਾ ਰਹੀ ਹੈ। ਇੱਕ ਅਮੀਰਾਂ ਦੇ ਹੱਥ ਵਿੱਚ ਲੀਡਰਸ਼ਿਪ ਆ ਗਈ ਸੀ ਜਿਸ ਨੂੰ ਆਪਣੇ ਸਿਵਾਏ ਹੋਰ ਕੁਝ ਸੁੱਝਦਾ ਨਹੀਂ ਸੀ। ਇਸ ਕਰਕੇ ਉਹ ਅਖੀਰਲੇ ਦਿਨਾਂ ਵਿੱਚ ਬਹੁਤ ਮਾਯੂਸ ਜਿਹੇ ਰਹੇ। ਉਹ ਸਿੱਖਾਂ ਦੇ ਰਾਜਸੀ ਭਵਿੱਖ ਵਲੋਂ ਵੀ ਮਾਯੂਸ ਰਹੇ ਬਲਕਿ ਸਿੱਖਾਂ ਦੇ ਧਾਰਮਿਕ ਭਵਿੱਖ ਬਾਰੇ ਵੀ ਮਾਯੂਸ ਰਹਿੰਦੇ ਸਨ।

*ਪ੍ਰਸ਼ਨ : ਤੁਹਾਡੇ 'ਤੇ ਉਨ੍ਹਾਂ ਦਾ ਕੀ ਅਸਰ ਹੋਇਆ?*

*ਉੱਤਰ:* ਮੇਰੇ ਤੇ ਇਹ ਅਸਰ ਹੋਇਆ ਕਿ ਜਿਉਂ ਉਹ ਮੈਨੂੰ ਕਹਿੰਦੇ ਸਨ ਤਾਂ ਮੈਨੂੰ ਅਹਿਸਾਸ ਹੁੰਦਾ ਸੀ ਕਿ ਸਿੱਖ ਧਰਮ ਲਈ ਕੁਝ ਕਰਨਾ ਚਾਹੀਦਾ ਹੈ। ਇਹ ਜ਼ਰੂਰੀ ਨਹੀਂ ਕਿ ਮੈਂ ਉਹੀ ਕੁਝ ਕਰਾਂ ਜੋ ਬਾਕੀ ਕਰ ਰਹੇ ਹਨ। ਉਹ ਕੁਝ ਕਰਾਂ ਜੋ ਬਾਕੀ ਨਹੀਂ ਕਰ ਰਹੇ। ਉਸ ਦਾ ਮੁਲ ਪਏ ਜਾਂ ਨਾ ਪਏ। ਉਹ ਕਰਨਾ ਜਰੂਰ ਚਾਹੀਦਾ ਹੈ। ਇਹ ਭਾਈ ਮਈਆ ਸਿੰਘ ਤੇ ਗੁਰਮੁਖ ਸਿੰਘ ਦੀਆਂ ਕਹਾਣੀਆਂ ਸੁਣਾਉਂਦੇ ਸਨ। ਹਾਲਾਂ ਕਿ ਉਨ੍ਹਾਂ ਨਾਲ ਬਹੁਤ ਬੁਰਾ ਹੋਇਆ ਸੀ। ਆਪ ਜਾਣਦੇ ਹੀ ਹੋ ਗਿਆਨੀ ਦਿੱਤ ਸਿੰਘ ਨਾਲ ਵੀ ਬਹੁਤ ਬੁਰਾ ਹੋਇਆ ਉਨ੍ਹਾਂ ਦਾ ਬਾਈਕਾਟ ਕੀਤਾ ਗਿਆ। ਉਨ੍ਹਾਂ ਦੇ ਹੁਕਮਨਾਮਾ ਕੱਢ ਕੇ ਕਿਹਾ ਕਿ ਪਤਿਤ ਹਨ ਸਿੱਖ ਹੀ ਨਹੀਂ ਹਨ। ਬਾਵਜੂਦ ਇਸ ਦੇ ਕਿ ਉਨ੍ਹਾਂ ਕੁਝ ਕੀਤਾ ਹੈ। ਅਸੀਂ ਵੀ ਕੁਝ ਨਾ ਕੁਝ ਕਰੀਏ। ਉਨ੍ਹਾਂ ਚੀਜ਼ਾਂ ਨੇ ਹੀ ਮੇਰੇ ਮਨ ਨੂੰ ਪ੍ਰੇਰਣਾ ਦਿੱਤੀ ਕਿ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿੱਚ ਟੀਕਾ ਕਰਨਾ ਚਾਹੀਦਾ ਹੈ।

## ਸਿੱਖ ਸਟੇਟ ਤੇ 1947

*ਪ੍ਰਸ਼ਨ : ਸੰਨ 1944 ਤੋਂ 1947 ਤੱਕ ਅਕਾਲੀ ਲੀਡਰਾਂ ਨੇ ਕੀ ਕੀ ਗਲਤੀਆਂ ਕੀਤੀਆ ਜਾਂ ਕੀ ਕੀ ਚੰਗੇ ਕੰਮ ਕੀਤੇ। ਮਿਸਟਰ ਜਿਨਾਹ ਨੇ ਜੋ ਸਿੱਖ ਸਟੇਟ ਇਨ੍ਹਾਂ ਨੂੰ ਦਿੱਤੀ ਸੀ ਉਹ ਕਿਉਂ ਸਿੱਖਾਂ ਨੂੰ ਸੂਟ ਨਾ ਕੀਤੀ ਤੇ ਇਹ ਗੱਲਬਾਤ ਕਿਉਂ ਫਿਰ ਰਹਿ ਗਈ, ਇਸ ਬਾਰੇ ਰੋਸ਼ਨੀ ਪਾਉ।*

*ਉੱਤਰ:* ਮੈਂ ਆਪ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਿਨਾਂ ਵਿੱਚ 2-3 ਅਪ੍ਰੈਲ 1944 ਨੂੰ ਮੈਂ ਖ਼ਾਲਸਾ ਕਾਲਜ ਰਾਵਲਪਿੰਡੀ ਦੇ ਵਿੱਚ ਨੌਕਰੀ ਛੱਡ ਕੇ ਇਥੇ ਆ ਗਿਆ ਸੀ। ਇਹ ਮੈਂ ਮਾਸਟਰ ਤਾਰਾ ਸਿੰਘ ਦੇ ਕਹਿਣ ਤੇ ਨੌਕਰੀ ਛੱਡੀ ਸੀ। ਉਦੋਂ ਕੈਬਨਿਟ ਮਿਸ਼ਨ ਇਥੇ ਆ ਚੁੱਕਿਆ ਸੀ ਅਤੇ ਸਿੱਖ ਪੰਥ ਦਾ ਇਕੱਠ ਬਾਬਾ ਬਚਿੱਤਰ ਸਿੰਘ ਦੀ ਕੋਠੀ, 5 ਜਾਂ 6 ਹੇਲੀ ਰੋਡ ਉਤੇ ਇਹ ਰੋਜ਼ਾਨਾ ਹੁੰਦਾ ਸੀ ਅਤੇ ਉਸ ਵਿੱਚ ਤਿੰਨ ਮਹੀਨੇ ਪੂਰਾ ਸ਼ਾਮਲ ਹੁੰਦਾ ਰਿਹਾ ਅਤੇ ਜਿਹੜਾ ਡਾਕੂਮੈਂਟ ਉਥੇ ਤਿਆਰ ਕੀਤਾ ਗਿਆ ਕੈਬਨਿਟ ਮਿਸ਼ਨ ਨੂੰ ਦੇਣ ਵਾਸਤੇ ਉਹ ਸਾਰਾ ਮੇਰਾ ਲਿਖਿਆ ਹੋਇਆ ਅਤੇ ਉਸ ਨੂੰ ਮੈਂ ਹੀ ਡਿਫੈਂਡ ਕੀਤਾ ਸੀ।

ਉਨ੍ਹਾਂ ਦਿਨਾਂ ਵਿੱਚ ਮਾਸਟਰ ਤਾਰਾ ਸਿੰਘ ਦੀ ਮੁਲਾਕਾਤ ਜਿਨਾਹ ਨਾਲ ਵੀ ਮਲਕ ਤੇਜਾ ਸਿੰਘ ਦੀ ਕੋਠੀ ਤੇ ਹੋਈ ਜਿਸ ਵਿੱਚ ਨਵਾਬ ਭੁਪਾਲ ਵੀ ਸ਼ਾਮਲ ਸਨ ਅਤੇ ਮਹਾਰਾਜਾ ਪਟਿਆਲਾ ਵੀ ਸ਼ਾਮਲ ਸਨ, ਪਰ ਜਿਸ ਵੇਲੇ ਮਾਸਟਰ ਤਾਰਾ ਸਿੰਘ ਮਿਲਕੇ ਆਏ ਤਾਂ ਉਨ੍ਹਾਂ ਆ ਕੇ ਕਿਹਾ ਕਿ ਜਿਨਾਹ ਦੇਣ ਨੂੰ ਕੁਝ ਤਿਆਰ ਨਹੀਂ। ਉਹ ਸਿਰਫ਼ ਇਹ ਕਹਿੰਦਾ ਹੈ ਕਿ ਤੁਹਾਡੀ ਜਾਇਦਾਦ, ਆਬਾਦੀ ਉਹ ਸਾਰੀ ਪਾਕਿਸਤਾਨ ਵਿੱਚ ਜਾਂਦੀ ਹੈ। ਇਸ ਲਈ ਤੁਸੀਂ ਪਾਕਿਸਤਾਨ ਵਿੱਚ ਰਹਿਕੇ ਮੈਨੂੰ ਦੱਸੋ ਕਿ ਤੁਸੀਂ ਕੀ ਮੰਗਾਂ ਮੰਗ ਸਕਦੇ ਹੋ। ਮੈਂ ਪਾਕਿਸਤਾਨ ਤੋਂ ਬਾਹਰ ਤੁਹਾਡੇ ਵਾਸਤੇ ਕੋਈ ਗੱਲ ਕਰਨ ਨੂੰ ਤਿਆਰ ਨਹੀਂ ਹਾਂ। ਇਹ ਮਾਸਟਰ ਤਾਰਾ ਸਿੰਘ ਨੇ ਆ ਕੇ ਸਾਨੂੰ ਦੱਸਿਆ। ਇਹ ਤਕਰੀਬਨ ਮਈ (1946) ਦੇ ਮਹੀਨੇ ਦੀ ਗੱਲ ਹੈ।

ਗਿਆਨੀ ਕਰਤਾਰ ਸਿੰਘ ਨੇ ਜਿਹੜੇ ਉਨ੍ਹਾਂ ਦਿਨਾਂ ਵਿੱਚ ਮੇਰੇ ਬੜੇ ਨੇੜੇ ਸਨ ਮੇਰੇ ਨਾਲ ਇਹ ਸਲਾਹ ਕੀਤੀ ਕਿ ਇੱਕ ਪੇਪਰ ਜਿਸ ਉਤੇ ਉਨ੍ਹਾਂ ਦੇ ਦਸਤਖਤ ਵੀ ਨਹੀਂ ਹੋਣਗੇ ਉਸ ਨੂੰ ਟਾਈਪ ਕਰ ਲਿਆ ਜਾਵੇ ਤੇ ਫਿਰ ਉਸ ਨੂੰ ਮਿਸਟਰ ਜਿਨਾਹ ਦੇ ਹਵਾਲੇ ਕਰ ਦਿੱਤਾ ਜਾਵੇ। ਲੇਕਿਨ ਇਸ ਬਾਰੇ ਮਾਸਟਰ ਤਾਰਾ ਸਿੰਘ ਤੇ ਹੋਰ ਕਿਸੇ ਲੀਡਰ ਦੀ ਸਲਾਹ ਨ ਲਈ ਜਾਵੇ ਕਿਉਂਕਿ ਅਗਰ ਰਾਏ ਲਈ ਤਾਂ ਝਗੜਾ ਪੈ ਜਾਵੇਗਾ। ਉਹ ਸਿਰਫ਼ ਟੋਹਣਾ ਚਾਹੁੰਦੇ ਸਨ ਕਿ ਆਖਰ ਮਿਸਟਰ ਜਿਨਾਹ ਦੇ ਮਨ ਵਿੱਚ ਕੀ ਹੈ?

ਤਾਂ ਉਨ੍ਹਾਂ ਨੇ ਪਹਿਲੀ ਵਾਰੀ ਇਹ ਲਿਖਿਆ ਕਿ ਜਿਹੜਾ ਅੰਬਾਲਾ ਦੀ ਡਵੀਜ਼ਨ ਹੈ ਉਸ ਵਿਚੋਂ ਮੇਜਰ ਹਿੱਸਾ ਕੱਢ ਕੇ ਹਿੰਦੁਸਤਾਨ ਨਾਲ ਲੱਗਾ ਦਿੱਤਾ ਜਾਵੇ ਅਤੇ ਝਨਾ ਦਰਿਆ ਦਾ ਇੱਕ ਪਾਸਾ ਅਤੇ ਦੂਜਾ ਪਾਸੇ ਕਰਨਾਲ ਤੇ ਸਰਸਾ ਡਵੀਜ਼ਨ ਤੇ ਗੰਗਾ ਨਗਰ ਮਿਲਾਕੇ ਇੱਕ ਸਿੱਖ ਹੋਮ ਲੈਂਡ (within) ਪਾਕਿਸਤਾਨ ਬਣਾ ਦਿੱਤਾ ਜਾਵੇ। ਲੇਕਿਨ ਪਾਕਿਸਤਾਨ ਦੀ ਜਿਹੜੀ ਫੈਡਰਲ ਗੌਰਮਿੰਟ ਹੋਵੇ ਉਸ ਵਿੱਚ ਮੁਸਲਮਾਨਾਂ ਦੀ ਮੈਜੋਰਿਟੀ ਨਾ ਹੋਵੇ ਅਤੇ ਨਾ ਹੀ ਸਾਰੇ ਪੰਜਾਬ ਦੇ ਵਿੱਚ ਮੁਸਲਮਾਨਾਂ ਦੀ ਮੈਜੋਰਿਟੀ ਰਹੇ।

ਜਿਹੜੀ ਫ਼ੌਜ ਹੋਵੇ ਉਸ ਵਿੱਚ 50% ਰਾਈਟ (right) ਸਿੱਖਾਂ ਨੂੰ ਹੋਣ (ਜਿਹੜੀ ਪਾਕਿਸਤਾਨ ਦੀ ਹੋਵੇ)।

ਪਰੈਜ਼ੀਡੈਂਟ ਅਤੇ ਪਰਾਈਮ ਮਨਿਸਟਰ ਦੇ ਮਤੱਅਲਕ ਇਹ ਹੋਵੇ ਕਿ ਅਗਰ ਪਰਾਇਮ ਮਨਿਸਟਰ ਸਿੱਖ ਹੋਵੇ ਤਾਂ ਪਰੈਜ਼ੀਡੈਂਟ ਮੁਸਲਮਾਨ ਹੋਵੇ ਅਤੇ ਵਾਈਸ ਵਰਸਾ ਇਹ ਵੀ ਉਸ ਵਿੱਚ ਕਿਹਾ ਗਿਆ ਜਿਹੜੇ ਹਿੰਦੂ ਉਸ ਵਿੱਚ ਰਹਿ ਜਾਣ ਉਨ੍ਹਾਂ ਨੂੰ ਉਸ ਵਿੱਚ ਵੇਟੇਜ (weightage) ਮਿਲੇ। ਅਸੀਂ ਇਸ ਕਿਸਮ ਦੀਆਂ ਮੰਗਾਂ ਰੱਖਕੇ ਪਾਕਿਸਤਾਨ ਵਿੱਚ ਜਾਣ ਨੂੰ ਤਿਆਰ ਹਾਂ ਪਰ ਸ਼ਰਤ ਵੱਡੀ ਇਹ ਰੱਖੀ ਕਿ ਸਿੱਖ ਹੋਮਲੈਂਡ ਜੋ ਹੋਵੇ ਉਸ ਨੂੰ ਇਹ ਹੱਕ ਹੋਵੇ ਕਿ ਜੇ 10 ਸਾਲਾਂ ਮਗਰੋਂ ਅਗਰ ਉਹ ਚਾਹੇ ਅੱਡ ਹੋ ਸਕੇ।

ਮਿਸਟਰ ਜਿਨਾਹ ਨੂੰ ਮੈਂ ਵਕਤ ਮੁਕੱਰਰ ਕਰਕੇ ਤੇ ਉਹ ਡਾਕੂਮੈਂਟ ਲੈ ਕੇ ਉਨ੍ਹਾਂ ਕੋਲ ਲੈ ਗਿਆ। ਉਸ ਦੀ ਕਾਪੀ ਵੀ ਨਹੀਂ ਰੱਖੀ ਅਤੇ ਕਿਸੇ ਦੇ ਦਸਤਖਤ ਨਹੀਂ ਕੀਤੇ ਸਨ। ਉਨ੍ਹਾਂ ਦੇ ਸੈਕਟਰੀ ਖੁਰਸ਼ੀਦ ਅਹਿਮਦ ਨਾਲ ਟਾਈਮ ਮੁਕਰੱਰ ਕੀਤਾ। ਉਸ ਨੇ ਕਿਹਾ ਕਿ ਤੁਸੀਂ ਆ ਜਾਓ। ਮੈਨੂੰ ਆ ਕੇ ਦੇ ਜਾਓ। ਖੁਰਸੀਦ ਅਹਿਮਦ ਜੋ ਜਿਨਾਹ ਦਾ ਪੀ.ਏ. ਸੀ, ਮੈਂ ਉਸ ਨੂੰ ਇਹ ਡਾਕੂਮੈਂਟ ਔਰੰਗਜ਼ੇਬ ਰੋਡ ਉਤੇ 10 ਨੰਬਰ ਕੋਠੀ ਪੁਚਾ ਦਿੱਤਾ। ਉਸ ਨੇ ਕਿਹਾ ਕਿ ਮਿਸਟਰ ਜਿਨਾਹ ਪੜ੍ਹ ਲੈਣਗੇ ਅਤੇ ਤੁਹਾਨੂੰ ਜੁਆਬ ਲਿਖ ਦਿਆਂਗੇ।

ਪਰ ਸਾਨੂੰ ਜੁਆਬ ਕੋਈ ਨਾ ਆਇਆ। ਦੋ ਮਹੀਨੇ ਬਾਅਦ ਮੈਂ ਤੇ ਗਿਆਨੀ

ਕਰਤਾਰ ਸਿੰਘ ਮਿਸਟਰ ਜਿਨਾਹ ਨੂੰ ਫਿਰ ਮਿਲਣ ਗਏ ਅਤੇ ਜਾ ਕੇ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਨੂੰ ਇੱਕ ਡਾਕੂਮੈਂਟ ਭੇਜਿਆ ਸੀ। ਮਿਸਟਰ ਜਿਨਾਹ ਨੇ ਉਸੇ ਵੇਲੇ ਆਪਣਾ ਬਰੀਫਕੇਸ ਖੋਲ੍ਹਿਆ ਤੇ ਕਿਹਾ ਕਿ ਆਹ ਉਪਰ ਹੀ ਤੁਹਾਡਾ ਡਾਕੂਮੈਂਟ ਪਿਆ ਹੈ। ਮੈਨੂੰ ਬਹੁਤਾ ਟਾਈਮ ਇਸ ਨੂੰ ਪੜ੍ਹਨ ਲਈ ਨਹੀਂ ਮਿਲਿਆ। ਮੈਂ ਇਸ ਨੂੰ ਸਰਸਰੀ ਨਜ਼ਰ ਨਾਲ ਹੀ ਦੇਖਿਆ ਹੈ। ਮਗਰ ਮੈਂ ਇਹ ਚਾਹੁੰਦਾ ਹਾਂ ਕਿ ਇਹ ਡਿਸਕਸ ਕਰਨ ਦੀ ਬਜਾਇ ਪੰਜਾਬ ਦੇ ਪਹਿਲਾਂ ਜਾ ਕੇ ਜੋ ਖਿਜਰ ਹਿਆਤ ਦੀ ਮਨਿਸਟਰੀ ਹੈ ਉਸ ਨੂੰ ਤੋੜੋ। ਅਤੇ ਮੁਸਲਿਮ ਲੀਗ ਨੂੰ ਨਾਲ ਲੈ ਕੇ ਮਨਿਸਟਰੀ ਬਣਾਉ। ਫਿਰ ਕੋਈ ਗੱਲ ਕੀਤੀ ਜਾ ਸਕਦੀ ਹੈ।

ਇਹ ਸ਼ਾਇਦ ਜੁਲਾਈ 1944 ਦੀ ਗੱਲ ਹੈ। ਉਸ ਕਿਹਾ ਹੋਰ ਇਧਰ ਉਧਰ ਦੀਆਂ ਗੱਲਾਂ ਮਾਰਦੇ ਹੋ ਅਤੇ ਜਿਨ੍ਹਾਂ ਚਿਰ ਮੁਸਲਮਾਨਾਂ ਨੂੰ ਇਹ ਪਤਾ ਨਹੀਂ ਲੱਗ ਜਾਂਦਾ ਕਿ ਮੁਸਲਮਾਨਾਂ ਦੇ ਹੱਕ ਜੋ ਹਨ ਉਨ੍ਹਾਂ ਨੂੰ ਪੰਜਾਬ ਵਿੱਚ ਤੁਸੀਂ ਸੁਰੱਖਿਅਤ ਕਰਨ ਲਈ ਤਿਆਰ ਹੋ। ਜਦ ਤੱਕ ਤੁਸੀਂ ਖਿਜਰ ਹਿਆਤ ਦੀ ਮਨਿਸਟਰੀ ਨਹੀਂ ਛੱਡੋਗੇ ਤੇ ਸਾਡੇ ਨਾਲ ਨਹੀਂ ਰਲੋਗੇ। ਗਿਆਨੀ ਕਰਤਾਰ ਸਿੰਘ ਨੇ ਕਿਹਾ ਕਿ ਤੁਹਾਡੇ ਨਾਲ ਬਿਨਾ ਕਿਸੇ ਸ਼ਰਤ ਦੇ ਰਲ ਜਾਣਾ ਸਾਡੀ ਕੌਮ ਨਹੀਂ ਮੰਨੇਗੀ। ਸਾਡੀ ਕੌਮ ਸਾਨੂੰ ਮਾਰ ਦੇਵੇਗੀ। ਉਹ ਕਹੇਗੀ ਕਿ ਤੁਸੀਂ ਮਿਸਟਰ ਜਿਨਾਹ ਨੂੰ ਕਿਸ ਗੱਲ ਤੇ ਸਪੋਰਟ ਕਰ ਰਹੇ ਹੋ। ਇਸ ਗੱਲ ਤੇ ਮਿਸਟਰ ਜਿਨਾਹ ਨੇ ਕਿਹਾ ਕਿ ਮੈਂ ਤਦੇ ਦੇ ਸਕਦਾ ਹਾਂ ਜੇ ਤੁਸੀਂ ਮਿਲ ਜਾਉ। ਉਸ ਤੋਂ ਬਾਅਦ ਹੀ ਜੁਆਬ ਦੇ ਸਕਦਾ ਹਾਂ। ਉਸ ਤੋਂ ਬਾਅਦ ਹੀ ਗੱਲ ਕਰਾਂਗੇ।

ਅਸੀਂ ਉੱਠ ਕੇ ਚਲੇ ਆਏ ਅਤੇ ਕਿਹਾ ਕਿ ਇਸ ਦਾ ਭੋਗ ਤਾਂ ਇਥੇ ਹੀ ਪੈ ਗਿਆ। ਇਹ ਮਿਸਟਰ ਜਿਨਾਹ ਦੇਣ ਵਾਲਾ ਕੁਝ ਨਹੀਂ। ਇਹ ਕੇਵਲ ਸਾਨੂੰ ਪਾਕਿਸਤਾਨ ਵਿੱਚ ਫਸਾਣਾ ਚਾਹੁੰਦਾ ਹੈ ਅਤੇ ਹਿੰਦੂਆਂ ਨਾਲੋਂ ਸਾਨੂੰ ਤੋੜਨਾ ਚਾਹੁੰਦਾ ਹੈ ਕਾਂਗਰਸ ਨਾਲੋਂ ਵੀ ਤੋੜਨਾ ਚਾਹੁੰਦਾ ਹੈ ਅਤੇ ਇੱਕ ਐਲਾਨ ਕਰਵਾਣਾ ਚਾਹੁੰਦਾ ਹੈ ਕਿ ਸਿੱਖ ਮੁਸਲਿਮ ਲੀਗ ਨਾਲ ਹੋ ਗਏ ਨੇ ਪਰ ਪਿਛੋਂ ਸਾਨੂੰ ਦੇਣਗੇ ਕੁਝ ਵੀ ਨਹੀਂ ਅਤੇ ਅਸੀਂ ਦੋਨਾਂ ਪਾਸਿਓਂ ਮਾਰੇ ਜਾਵਾਂਗੇ। ਸਾਨੂੰ ਇੱਕ ਪਾਸਾ ਜਰੂਰ ਤਹਿ ਕਰ ਲੈਣਾ ਚਾਹੀਦਾ ਹੈ ਅਤੇ ਉਹ ਭਾਰੂ ਹੋਣਾ ਚਾਹੀਦਾ ਹੈ ਅਤੇ ਉਸ ਵੇਲੇ ਕਾਂਗਰਸ ਦਾ ਪਾਸਾ ਭਾਰੂ ਸੀ।

ਹੁਣੇ ਹੁਣੇ ਤੁਸੀਂ ਪੜ੍ਹਿਆ ਹੋਵੇਗਾ ਕਿ ਇੱਕ ਨਵੀਂ ਕਿਤਾਬ ਨਿਕਲੀ ਹੈ ਦੀ 'ਵਾਇਸ ਰਾਇਜ਼ ਜਨਰਲ' (The Viceroy's Journal) ਜੋ ਲਾਰਡ ਬੇਵਲ ਦੀ ਆਪਣੀ ਡਾਇਰੀ ਜੋ ਉਨ੍ਹਾਂ ਦਿਨਾਂ 1944-47 ਦੀ ਹੈ, ਉਹ ਉਦੋਂ ਇਥੇ ਵਾਇਸਰਾਏ ਸੀ ਤੇ ਪੇਨਡਰੀਅਲ ਮੂਨ (Penderal Moon) ਨੇ ਉਸ ਨੂੰ 1976 ਵਿੱਚ ਐਡਿਟ ਕੀਤਾ ਹੈ ਤੇ ਭਾਰਤ ਵਿੱਚ ਵੀ ਆਕਸਫੋਰਡ ਯੂਨੀਵਰਸਿਟੀ ਪਰੈਸ ਨੇ ਇਸ ਨੂੰ ਛਾਪ ਦਿੱਤਾ ਹੈ। ਉਸ ਵਿੱਚ ਉਹ ਲਿਖਦਾ ਹੈ ਕਿ ਜਿਸ ਵੇਲੇ ਸਰਦਾਰ ਬਲਦੇਵ ਸਿੰਘ ਵਲਾਇਤ ਤੋਂ ਪੰਡਿਤ ਨਹਿਰੂ ਦੇ ਨਾਲ ਵਾਪਿਸ ਆਏ ਤੇ ਇਥੇ ਆ ਕੇ ਉਸ ਨੂੰ ਮਿਲੇ ਤਾਂ ਉਨ੍ਹਾਂ ਨੇ ਸਾਫ ਤੌਰ ਤੇ ਕਿਹਾ ਕਿ ਮਿਸਟਰ ਜਿਨਾਹ ਨਾਲ ਮੇਰੀ ਗੱਲ ਹੋਈ ਹੈ। ਅਗਰ ਅਸੀਂ ਪਾਕਿਸਤਾਨ ਵਿੱਚ ਵੀ ਚਲੇ ਜਾਈਏ ਤਾਂ ਵੀ ਮਿਸਟਰ ਜਿਨਾਹ ਸਾਨੂੰ ਦੇਣ ਲਈ ਕੁਝ ਵੀ ਤਿਆਰ ਨਹੀਂ। ਇਹ ਗੱਲ ਹੁਣ ਛਪ ਚੁਕੀ ਹੈ।

ਇਹ ਇਮਪਰੈਸ਼ਨ (Impression) ਮਾਸਟਰ ਤਾਰਾ ਸਿੰਘ ਲੈ ਕੇ ਆਏ ਜਿਹੜਾ ਮੈਂ ਤੁਹਾਨੂੰ ਹੁਣੇ ਹੀ ਅਰਜ਼ ਕੀਤੀ ਹੈ। ਉਹ ਨਵਾਬ ਭੂਪਾਲ ਨਾਲ ਤੇ ਮਹਾਰਾਜਾ ਪਟਿਆਲਾ

ਦੀ ਮੌਜੂਦਗੀ ਨਾਲ ਉਸਨੂੰ ਤੇਜਾ ਸਿੰਘ ਮਲਿਕ ਦੀ ਕੋਠੀ ਨਵੀਂ ਦਿੱਲੀ ਤੇ ਮਿਲੇ ਸਨ। ਇਸ ਕਰਕੇ ਮਿਸਟਰ ਜਿਨਾਹ ਦੇ ਵਲੋਂ ਕੋਈ ਵੀ ਕਿਸੇ ਕਿਸਮ ਦੀ ਤਸੱਲੀ ਨਾ ਹੁੰਦੀ ਸੀ ਨਾ ਉਸ ਨੇ ਕੋਈ ਜ਼ਬਾਨੀ ਗੱਲ ਕੀਤੀ। ਨਾ ਕੋਈ ਲਿਖਕੇ ਗੱਲ ਕੀਤੀ ਬਸ ਇਹੋ ਕਹੀ ਜਾਂਦਾ ਸੀ ਕਿ ਮੁਸਲਿਮ ਲੀਗ ਦੇ ਨਾਲ ਮਿਲ ਜਾਉ। ਫਿਰ ਉਸ ਤੋਂ ਬਾਅਦ ਕੋਈ ਵਿਚਾਰ ਹੋਈ ਤਾਂ ਕਰਾਂਗੇ। ਲੇਕਿਨ ਆਪਣੀ ਤਰਫੋਂ ਉਹ ਇਹ ਮੰਨਣ ਲਈ ਤਿਆਰ ਨਹੀਂ ਸੀ। ਸਿੱਖ ਇੱਕ ਵੱਖਰੀ ਕੌਮ ਹੈ। ਉਹ ਕਹਿੰਦਾ ਸੀ, "Sikhs may be a sub-nation but they are not a nation" ਕਿਉਂਕਿ ਕਿਸੇ ਵੀ ਥਾਂ ਤੇ ਉਨ੍ਹਾਂ ਦੀ concentrate ਆਬਾਦੀ ਹੈ ਹੀ ਨਹੀਂ।

*ਪ੍ਰਸ਼ਨ : ਇਸ ਤੋਂ ਅੱਗੇ ਫਿਰ ਕੀ ਹੋਇਆ? ਇਸ ਬਾਰੇ ਦੱਸੋ?*

*ਉੱਤਰ:* ਕੈਬਨਿਟ ਮਿਸ਼ਨ ਨੂੰ ਮਿਲਣ ਮਾਸਟਰ ਤਾਰਾ ਸਿੰਘ ਗਏ ਅਤੇ ਆਪਣਾ ਕੇਸ ਵੀ ਲੈ ਕੇ ਗਏ। ਇਸ ਦੇ ਬਾਰੇ ਵੀ ਕਈ ਕਹਾਣੀਆਂ ਮਸ਼ਹੂਰ ਹੋ ਗਈਆਂ ਚੂੰਕਿ ਮਾਸਟਰ ਤਾਰਾ ਸਿੰਘ ਆਪਣੇ ਨਾਲ ਦੋ ਹੋਰ ਸਾਥੀ ਵੀ ਲੈ ਕੇ ਗਏ ਸਨ ਜਿਨ੍ਹਾਂ ਨੂੰ ਇਨਵਾਈਟ ਨਹੀਂ ਸੀ ਕੀਤਾ ਗਿਆ। ਗਿਆਨੀ ਕਰਤਾਰ ਸਿੰਘ ਅਤੇ ਸਰਦਾਰ ਹਰਨਾਮ ਸਿੰਘ ਜਿਹੜੇ ਪਿਛੋਂ ਜੱਜ ਬਣੇ ਅਤੇ ਹਰ ਇੱਕ ਨੇ ਆਪਣੀ ਆਪਣੀ ਬਾਣੀ ਉਥੇ ਬੋਲੀ।

ਇਹ ਠੀਕ ਹੈ ਕਿ ਵੀ.ਪੀ. ਮੈਨਨ ਆਪਣੀ ਕਿਤਾਬ 'ਟਰਾਂਸਫਰ ਆਫ ਪਾਵਰ' (Transfer of Power) ਵਿੱਚ ਲਿਖਦਾ ਹੈ ਕਿ ਤਿੰਨ ਬੰਦੇ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਇੱਕ ਸਰਦਾਰ ਹਰਨਾਮ ਸਿੰਘ ਐਡਵੋਕੇਟ ਗਏ ਸਨ। ਇਨ੍ਹਾਂ ਦੋਹਾਂ ਨੂੰ ਬੁਲਾਇਆ ਨਹੀਂ ਸੀ ਗਿਆ। ਲੇਕਿਨ ਜਿਸ ਵੇਲੇ ਇਹ ਕਾਰ ਤੇ ਚੜ੍ਹਕੇ ਗਏ ਤਾਂ ਕਾਰ ਤੋਂ ਉਤਰੇ ਤਾਂ ਮੇਜਰ ਸ਼ਾਰਟ ਜਿਹੜਾ ਇਨ੍ਹਾਂ ਨੂੰ ਬਾਹਰ ਲੈਣ ਲਈ ਆਇਆ। ਉਨ੍ਹਾਂ ਇਨ੍ਹਾਂ ਦੋਹਾਂ ਨੂੰ ਕਿਹਾ ਕਿ ਅਸੀਂ ਵੀ ਆ ਜਾਈਏ ਅਤੇ ਮਿਸਟਰ ਸ਼ਾਰਟ ਚੂੰਕਿ ਇਨ੍ਹਾਂ ਦੋਹਾਂ ਨੂੰ ਜਾਣਦਾ ਸੀ ਅਤੇ ਇਹ ਵੀ ਪਤਾ ਸੀ ਕਿ ਇਨ੍ਹਾਂ ਨੇ ਗੱਲ ਇਕੋ ਹੀ ਕਰਨੀ ਹੈ, ਜਾਂ ਸ਼ਾਇਦ ਉਸ ਦੇ ਮਨ ਵਿੱਚ ਹੋਰ ਕੀ ਗੱਲ ਹੋਣੀ ਹੈ ਉਸਨੇ ਕਿਹਾ ਕਿ ਤੁਸੀਂ ਵੀ ਆ ਜਾਉ। ਇਹ ਤਿੰਨੇ ਆਦਮੀ ਇਸ ਤਰੀਕੇ ਨਾਲ ਬਿਲਕੁਲ ਕੈਜ਼ੂਅਲੀ (Casually) ਗਏ। ਮਿਸਟਰ ਵੀ.ਪੀ. ਮੈਨਨ ਨੇ ਲਿਖਿਆ ਹੈ ਕਿ ਇਨ੍ਹਾਂ ਤਿੰਨਾਂ ਨੇ ਵੱਖਰੀ ਵੱਖਰੀ ਆਪਣੀ ਬੋਲੀ ਬੋਲੀ ਲੇਕਿਨ ਮੈਂ ਉਸ ਸਾਰੀ ਚੀਜ਼ ਨੂੰ ਪੜ੍ਹਿਆ ਹੈ ਅਤੇ ਬਾਅਦ ਵਿੱਚ ਕਨਫਰਮ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ। ਲਫਜ਼ ਬੇਸ਼ੱਕ ਉਨ੍ਹਾਂ ਦੇ ਵੱਖਰੇ ਵੱਖਰੇ ਹੋਣੇ ਹਨ ਪਰ ਕਿਸੇ ਨੇ ਵੀ ਇਹ ਉਥੇ ਨਹੀਂ ਕਿਹਾ ਕਿ ਸਾਨੂੰ ਪਹਿਲਾਂ ਅਖੰਡ ਹਿੰਦੁਸਤਾਨ ਨਹੀਂ ਚਾਹੀਦਾ। ਤਿੰਨਾਂ ਨੇ ਕਿਹਾ ਕਿ ਸਾਨੂੰ ਅਖੰਡ ਹਿੰਦੁਸਤਾਨ ਚਾਹੀਦਾ ਹੈ। ਪਰ ਜੇ ਹਿੰਦੁਸਤਾਨ ਅਖੰਡ ਨਾ ਰਹੇ ਤਾਂ ਉਸ ਸੂਰਤ ਵਿਚ ਸਾਨੂੰ ਆਪਣੀ ਸਿੱਖ ਸਟੇਟ ਚਾਹੀਦੀ ਹੈ ਜਦੋਂ ਪੁੱਛਿਆ ਗਿਆ ਕਿ ਤੁਸੀਂ ਸਿੱਖ ਸਟੇਟ ਕਿਥੇ ਬਨਾਣਾ ਚਾਹੁੰਦੇ ਹੋ? ਤਾਂ ਉਨ੍ਹਾਂ ਨੇ ਜੁਆਬ ਦਿੱਤਾ ਕਿ ਚਨਾਬ ਤੋਂ ਲੈ ਕੇ ਘੱਗਰ ਤੱਕ ਇਹ ਇਲਾਕਾ ਜੋ ਹੈ ਇਹ ਸਿੱਖ ਹੋਮ ਲੈਂਡ ਕਰਾਰ ਦਿੱਤਾ ਜਾਵੇ ਜਿਸ ਵਿੱਚ ਕਿਸੇ ਕੌਮ ਦੀ ਬਹੁ ਗਿਣਤੀ ਨਹੀਂ ਹੈ। ਸਿੱਖਾਂ ਦੀ ਮੈਜੋਰਿਟੀ ਨਹੀਂ, ਲੇਕਿਨ ਕਿਸੇ ਹੋਰ ਕੌਮ ਦੀ ਵੀ ਮੈਜੋਰਿਟੀ ਨਹੀਂ, ਇਸ ਨੂੰ ਬਣਾ ਦਿੱਤਾ ਜਾਵੇ। ਲੇਕਿਨ ਉਨ੍ਹਾਂ ਨੇ ਅੱਗੋਂ ਇਹ ਜੁਆਬ ਦਿੱਤਾ ਕਿ ਪਾਕਿਸਤਾਨ ਅਗਰ ਬਣੇ ਤਾਂ ਪਾਕਿਸਤਾਨ ਦੇ ਪੱਲੇ ਕੁਝ ਵੀ ਨਾ ਪਾਇਆ ਜਾਵੇ ਅਤੇ ਜਿਹੜਾ ਉਸ ਦਾ ਅੱਛਾ ਇਲਾਕਾ ਹੈ ਉਹ ਬਾਹਰ ਕੱਢ ਲਿਆ ਜਾਵੇ। ਜੇ ਤੁਹਾਡੀ ਆਬਾਦੀ ਹੋਵੇ ਤੇ ਫਿਰ ਕੋਈ ਗੱਲ ਕੀਤੀ ਜਾ ਸਕਦੀ ਹੈ। ਇਨ੍ਹਾਂ ਨੇ ਕਿਹਾ

ਕਿ ਸਾਡੀ ਪਰਾਪਰਟੀ ਜਿਆਦਾ ਹੈ। ਅਸੀਂ ਰੈਵੇਨਿਊ ਜਿਆਦਾ ਦਿੰਦੇ ਹਾਂ। ਉਸ ਨੇ ਕਿਹਾ ਕਿ ਐਸ ਮੌਕੇ ਤੇ ਜਦੋਂ ਲੇਬਰ ਗੌਰਮਿੰਟ ਇੰਗਲੈਂਡ ਵਿੱਚ ਰਾਜ ਕਰ ਰਹੀ ਹੈ ਤਾਂ ਉਹ ਜਾਇਦਾਦ ਜਾਂ ਮਾਮਲੇ ਦੇ ਮਸਲੇ ਉਤੇ ਕੋਈ ਸਟੇਟ ਬਨਾਣ ਲਈ ਤਿਆਰ ਨਹੀਂ। ਇਸ ਵੇਲੇ ਤਾਂ ਆਬਾਦੀ ਦਾ ਮਸਲਾ ਚਲਦਾ ਹੈ। ਤੁਸੀਂ ਆਬਾਦੀ ਦੀ ਗੱਲ ਕਰੋ। ਲੇਕਿਨ ਇਹ ਮਾਯੂਸ ਹੋ ਕੇ ਆਪਣਾ ਆਪਣਾ ਡਾਕੂਮੈਂਟ ਦੇ ਕੇ ਚਲੇ ਗਏ। ਲੇਕਿਨ ਇੱਕ ਗੱਲ ਜੋ ਆਮ ਤੌਰ ਤੇ ਲੋਕਾਂ ਦੇ ਸਾਹਮਣੇ ਜੋ ਨਹੀਂ ਆਈ ਉਹ ਇਹ ਸੀ ਕਿ ਅੱਧਾ ਘੰਟਾ ਕੈਬਨਿਟ ਮਿਸ਼ਨ ਦੇ ਮਿਲਣੇ ਤੋਂ ਪਹਿਲਾਂ ਮੇਜਰ ਸ਼ਾਰਟ ਜੋ ਸਿੱਖਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਅਤੇ ਉਹ ਜੰਗ ਦੇ ਦਿਨਾਂ ਵਿੱਚ ਸਿੱਖਾਂ ਦੀ ਭਰਤੀ ਕਰਵਾਉਂਦਾ ਰਿਹਾ ਸੀ ਅਤੇ ਹੁਣ ਵੀ ਕੈਬਨਿਟ ਮਿਸ਼ਨ ਨੇ ਇਸੇ ਲਈ ਨਾਲ ਲਿਆਂਦਾ ਸੀ ਕਿ ਸਿੱਖਾਂ ਦੇ ਮਸਲੇ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਹੈ। ਉਹ ਮੇਜਰ ਸ਼ਾਰਟ ਮਾਸਟਰ ਤਾਰਾ ਸਿੰਘ ਨੂੰ ਮਿਲਣ ਬਾਬਾ ਬਚਿੱਤਰ ਸਿੰਘ ਦੀ ਕੋਠੀ ਅੱਧਾ ਘੰਟਾ ਪਹਿਲਾ ਕੈਬਨਿਟ ਮਿਸ਼ਨ ਤੋਂ ਆ ਗਿਆ ਅਤੇ ਇੱਕ ਚਿੱਠੀ ਲੈ ਕੇ ਆਇਆ ਜੋ ਕਿ ਅੱਧੇ ਸਫੇ ਦੀ ਸੀ ਜਿਸ ਵਿੱਚ ਇਹ ਲਿਖਿਆ ਸੀ ਕਿ ਸਿੱਖ ਕੈਬਨਿਟ ਮਿਸ਼ਨ ਅੱਗੇ ਹੋਰ ਆਪਣਾ ਕੋਈ ਕੇਸ ਪੇਸ਼ ਨਹੀਂ ਕਰਨਾ ਚਾਹੁੰਦੇ ਉਹ ਹਿੰਦੁਸਤਾਨ ਤੇ ਮੁਸਲਮਾਨਾਂ ਦੇ ਮਸਲੇ ਜੋ ਵੀ ਮੁਸਲਿਮ ਲੀਗ ਅਤੇ ਕਾਂਗਰਸ ਕਹਿਣ ਸਿਰਫ਼ ਉਸ ਨੂੰ ਉਹ ਮੰਨਣ। ਸਿਰਫ਼ ਇਹ ਚਾਹੁੰਦੇ ਹਨ ਕਿ ਸਿੱਖਾਂ ਨੇ ਕਿੰਨੀ ਮਾਰ ਉਨ੍ਹਾਂ (ਅੰਗ੍ਰੇਜ) ਵਾਸਤੇ ਮਾਰੀ ਹੈ। ਉਹ ਇਸ ਗੱਲ ਦਾ ਖਿਆਲ ਰੱਖਣ ਅਤੇ ਉਨ੍ਹਾਂ ਨੂੰ ਨਜ਼ਰੋਂ ਉਹਲੇ ਨਾ ਕਰਨ। ਇਸ ਤੋਂ ਵਧ ਸਿੱਖਾਂ ਨੂੰ ਹੋਰ ਕੋਈ ਮੰਗ ਨਹੀਂ ਕਰਨੀ ਚਾਹੀਦੀ ਅਤੇ ਇਸ ਉਤੇ ਅੱਧਾ ਘੰਟਾ ਮਾਸਟਰ ਤਾਰਾ ਸਿੰਘ, ਸਰਦਾਰ ਬਲਦੇਵ ਸਿੰਘ ਅਤੇ ਮੇਜਰ ਸ਼ਾਰਟ ਇਕੱਠੇ ਬੈਠੇ ਗੱਲਾਂ ਕਰਦੇ ਬਹਿਸ ਕਰਦੇ ਰਹੇ। ਇਹ ਗੱਲ ਸਾਨੂੰ ਬਾਅਦ ਵਿੱਚ ਪਤਾ ਲੱਗੀ ਜਦੋਂ ਕੈਬਨਿਟ ਮਿਸ਼ਨ ਨੂੰ ਮਿਲਕੇ ਵਾਪਿਸ ਆਏ ਤਾਂ ਪਤਾ ਲੱਗਾ ਕਿ ਇਹ ਮੇਜਰ ਸ਼ਾਰਟ ਕੀ ਲੈਣ ਆਇਆ ਜਾਂ ਕੀ ਦੇਣ ਆਇਆ ਸੀ।

## ਸਰਦਾਰ ਬਲਦੇਵ ਸਿੰਘ ਬਾਰੇ

ਪਿਛੋਂ ਜਦੋਂ ਗਿਆਨੀ ਕਰਤਾਰ ਸਿੰਘ ਨੇ ਮੇਜਰ ਸ਼ਾਰਟ ਨੂੰ ਮਿਲਕੇ ਕਿਹਾ ਕਿ ਸਾਡੇ ਕੇਸ ਦਾ ਕੋਈ ਕੈਬਨਿਟ ਮਿਸ਼ਨ ਤੇ ਕੋਈ ਅਸਰ ਪਿਆ। ਉਸ ਨੇ ਕਿਹਾ ਕਿ ਉਨ੍ਹਾਂ ਉਤੇ ਕੋਈ ਅਸਰ ਨਹੀਂ ਪਿਆ। ਕਿਉਂਕਿ ਤੁਹਾਡਾ ਕੇਸ ਤੁਸੀਂ ਜਿਸ ਤਰੀਕੇ ਨਾਲ ਪੇਸ਼ ਕੀਤਾ ਹੈ ਉਸ ਕੇਸ ਵਿੱਚੋਂ ਤੁਹਾਨੂੰ ਮਿਲਦਾ ਕੁਝ ਨਹੀਂ ਕਿਉਂਕਿ ਤੁਹਾਡੀ ਆਬਾਦੀ ਕਿਤੇ ਹੈ ਨਹੀਂ। ਤੁਹਾਡੇ ਵਾਸਤੇ ਤਾਂ ਰਸਤਾ ਇੱਕੋ ਹੀ ਹੈ ਕਿ ਜਾਂ ਤਾਂ ਸਾਰੇ ਦੇ ਸਾਰੇ ਤੁਸੀਂ ਪਾਕਿਸਤਾਨ ਚਲੇ ਜਾਂਦੇ ਜਾਂ ਵਧ ਤੋਂ ਵਧ ਇਹ ਹੋ ਸਕਦਾ ਹੈ ਕਿ ਕੁਝ ਹਿੱਸਾ ਤੁਹਾਡਾ ਨਿਕਲ ਕੇ ਉਹ ਹਿੰਦੁਸਤਾਨ ਦੇ ਨਾਲ ਮਿਲ ਜਾਏ। ਕੱਟੋਗੇ ਤਾਂ ਤੁਸੀਂ ਹਰ ਹਾਲਤ ਵਿੱਚ ਅੱਧ ਵਿਚਕਾਰ ਤੋਂ ਹੀ। ਇਸ ਤੋਂ ਬਾਅਦ ਅਗਲੇ ਦਿਨ ਦੀ ਗੱਲ ਹੈ ਕਿ ਕਿਸੇ ਤਰੀਕੇ ਦੇ ਨਾਲ ਸਰਦਾਰ ਬਲਦੇਵ ਸਿੰਘ ਨੂੰ ਵੀ ਬੁਲਾ ਲਿਆ ਗਿਆ ਕਿਸੇ ਹੋਰ ਪਾਰਟੀ ਦੇ ਵਿਚੋਂ ਦੋ ਧੜੇ ਨਹੀਂ ਬੁਲਾਏ ਗਏ। ਜੇ ਕਾਂਗਰਸ ਬੁਲਾਈ ਗਈ ਤਾਂ ਕਾਂਗਰਸ ਦਾ ਇਕੋ ਹੀ ਡੈਲੀਗੇਸ਼ਨ ਮਿਲਣ ਗਿਆ। ਜੇ ਮੁਸਲਿਮ ਲੀਗ ਸੀ ਤਾਂ ਇਕੋ ਡੈਲੀਗੇਸ਼ਨ ਗਿਆ।

ਲੇਕਿਨ ਸਿੱਖਾਂ ਦੇ ਦੋ ਡੈਲੀਗੇਸ਼ਨ ਮਿਲਣ ਗਏ। ਪਹਿਲਾਂ ਮਾਸਟਰ ਤਾਰਾ ਸਿੰਘ ਮਿਲਣ ਗਏ। ਉਸ ਤੋਂ ਕੁਝ ਦਿਨਾਂ ਬਾਅਦ ਸਰਦਾਰ ਬਲਦੇਵ ਸਿੰਘ ਨੂੰ ਬੁਲਾਇਆ ਗਿਆ। ਮਾਸਟਰ ਤਾਰਾ ਸਿੰਘ ਨੇ ਮੇਰੀ ਮੌਜੂਦਗੀ ਵਿੱਚ ਪੁਛਿਆ ਕਿ ਤੁਹਾਨੂੰ ਕਿਸ ਤਰ੍ਹਾਂ

ਬੁਲਾਇਆ ਗਿਆ ਹੈ? ਤਾਂ ਉਨ੍ਹਾਂ ਨੇ ਕਿਹਾ ਕਿ ਮੈਨੂੰ ਅੰਦਰ ਮੈਨੋਰਿਟੀ (Other minority) ਤੇ ਬਿਹਾਫ (Behalf) ਤੇ ਬੁਲਾਇਆ ਗਿਆ। ਅਦਰ ਮੈਨੋਰਿਟੀ (Other minority) ਦਾ ਪਤਾ ਨਹੀਂ ਸੀ ਲੱਗਣਾ ਕਿ ਉਨ੍ਹਾਂ ਨੂੰ ਈਸਾਈਆਂ ਦਾ ਬਿਹਾਫ (Behalf) ਤੇ ਜਾਂ ਅਛੂਤਾਂ ਦੇ ਬਿਹਾਫ (Behalf) ਤੇ ਬੁਲਾਇਆ ਗਿਆ। ਨਾਲੇ ਉਨ੍ਹਾਂ ਨੇ ਕਿਹਾ ਕਿ ਉਹ ਮੈਨੂੰ ਪੁੱਛਣਾ ਚਾਹੁੰਦੇ ਨੇ ਕਿ ਪੰਜਾਬ ਦੀ ਗੌਰਮਿੰਟ ਕਿਸ ਤਰ੍ਹਾਂ ਕੰਮ ਕਰ ਰਹੀ ਏ? ਅਤੇ ਤੁਸੀਂ ਉਸ ਵਿੱਚ ਕੀ ਪਾਰਟ ਪਲੇ ਕਰ ਰਹੇ ਹੋ। ਮਗਰ ਇਹ ਪੱਕਾ ਪਤਾ ਲੱਗਾ ਕਿ ਉਨ੍ਹਾਂ ਨੇ ਗਵਰਨਰ ਜੈਕਿੰਨ ਦੀ ਮਾਰਫਤ ਆਪਣੀ ਇਨਵੀਟੇਸ਼ਨ ਵੱਖਰੀ ਮੰਗਵਾ ਲਈ ਸੀ। ਜਿਸ ਵੇਲੇ ਉਥੇ ਮਿਲੇ। ਇੱਕ ਗੱਲ ਜਿਹੜੀ ਉਨ੍ਹਾਂ ਮਾਸਟਰ ਤਾਰਾ ਸਿੰਘ ਨਾਲ ਨਹੀਂ ਸੀ ਕੀਤੀ ਪਰ ਬਲਦੇਵ ਸਿੰਘ ਨਾਲ ਕੀਤੀ ਸੀ। ਉਹ ਬੜੀ ਜਰੂਰੀ ਗੱਲ ਸੀ। ਉਹ ਇਹ ਸੀ। ਉਨ੍ਹਾਂ ਨੇ ਇਹ ਕਿਹਾ ਸਰ ਸਟੈਫਰਡ ਗਰਿਪਸ ਨੇ ਉਸ ਇਲਾਕੇ ਜਿਸ ਨੂੰ ਅਸੀਂ ਪੰਜਾਬੀ ਸੂਬਾ ਕਹਿੰਦੇ ਹਾਂ। ਲਕੀਰ ਮਾਰਕੇ ਉਸ ਨੇ ਕਿਹਾ ਕਿ ਇਸ ਇਲਾਕੇ ਵਿੱਚ ਕਿਸੇ ਦੀ ਬਹੁ-ਗਿਣਤੀ ਨਹੀਂ। ਸਿੱਖ ਸਟੇਟ ਨੂੰ ਇਸ ਵਿੱਚ ਮਿਲਾ ਦਿੰਦੇ ਹਾਂ। ਤਕਰੀਬਨ ਰਾਵੀ ਉਤੇ ਉਸ ਦੀ ਲਕੀਰ ਪੈਂਦੀ ਸੀ ਅਤੇ ਇਧਰ ਘੱਗਰ ਤੱਕ ਪੈਂਦੀ ਸੀ। ਇਸ ਇਲਾਕੇ ਨੂੰ ਅਸੀਂ ਇਕੱਠਾ ਕਰਕੇ ਅਗਰ ਅਸੀਂ ਸਿੱਖ ਹੋਮਲੈਂਡ ਦਾ ਨਾਮ ਕਰਾਰ ਦੇ ਦੇਈਏ ਅਤੇ ਇਸ ਨੂੰ ਮਰਜੀ ਹੈ ਉਹ ਪਾਕਿਸਤਾਨ ਨਾਲ ਜਾਵੇ ਮਰਜੀ ਹੈ ਹਿੰਦੁਸਤਾਨ ਨਾਲ ਜਾਵੇ ਲੇਕਿਨ ਇਸ ਵਿੱਚ ਸਿੱਖਾਂ ਨੂੰ ਸਪੈਸ਼ਲ ਰਾਈਟਸ (Special Rights) ਦਿੱਤੇ ਜਾਣ ਤਾਂ ਕੀ ਇਸ ਦੇ ਮੰਨਣ ਲਈ ਤੁਸੀਂ ਤਿਆਰ ਹੋ?

ਸਰਦਾਰ ਬਲਦੇਵ ਸਿੰਘ ਨੇ ਕਿਹਾ ਕਿ ਇਹ ਗੱਲ ਅਸੀਂ ਮੰਨਣ ਲਈ ਬਿਲਕੁਲ ਤਿਆਰ ਨਹੀਂ ਕਿਉਂਕਿ ਸਾਡਾ ਤਾਂ ਜਿਹੜਾ ਹੱਦ ਬੰਨਾ ਹੈ ਉਹ ਰਾਵੀ ਨਹੀਂ ਉਹ ਚਨਾਬ ਤੱਕ ਹੋਣਾ ਚਾਹੀਦਾ ਹੈ ਤਾਂ ਕਿ ਸਾਡੇ ਗੁਰਦੁਆਰੇ ਵੀ ਅਤੇ ਸਾਡੀਆਂ ਜਮੀਨਾਂ ਉਸ ਵਿੱਚ ਆ ਜਾਣ। ਇਹ ਗੱਲ ਉਥੇ ਹੀ ਰੁਕ ਗਈ। ਇਹ ਅਗਰ ਪੰਜਾਬੀ ਸੂਬਾ ਜਿਸ ਲਈ ਪਿਛੋਂ ਸਿੱਖ ਵੀਹ ਸਾਲ ਲੜਾਈ ਲੜਦੇ ਰਹੇ ਨੇ ਅਗਰ ਉਸ ਵੇਲੇ ਇਹ ਮੰਗਣਾ ਚਾਹੁੰਦੇ ਤਾਂ ਇਹ ਮਿਲ ਸਕਦਾ ਸੀ।

## 1947 ਵਿੱਚ ਸਿੱਖ ਸਟੇਟ-ਪੰਜਾਬੀ ਸੂਬਾ, ਕਾਂਗਰਸ-ਅਕਾਲੀ ਸੰਬੰਧ

*ਪ੍ਰਸ਼ਨ : ਤੁਹਾਡੀ ਗੱਲਬਾਤ ਤੋਂ ਪਤਾ ਲੱਗਦਾ ਹੈ ਕਿ ਬਲਦੇਵ ਸਿੰਘ ਓਵਰ ਐਂਡ ਅਲੋਨ (over and alone) ਮਾਸਟਰ ਤਾਰਾ ਸਿੰਘ ਨੂੰ ਮਿਲਦਾ ਸੀ।*

*ਉੱਤਰ:* ਮੇਰੇ ਮਨ ਵਿੱਚ ਇਮਪਰੈਸ਼ਨ ਇਹੀ ਹੈ। ਉਸ ਵੇਲੇ ਸਿੱਖ ਲੀਡਰਾਂ ਦੇ ਮਨ ਵਿੱਚ ਇਹ ਹੀ ਇਮਪਰੈਸ਼ਨ ਸੀ। ਅਗਰ ਇੱਕ ਗੱਲ ਦਾ ਬਰਿਟਿਸ਼ ਗੌਰਮਿੰਟ, ਕਾਂਗਰਸ ਤੇ ਮੁਸਲਿਮ ਲੀਗ ਉਤੇ ਸਭ ਤੇ ਪ੍ਰਭਾਵ ਇਹੀ ਸੀ ਕਿ ਜੋ ਫ਼ੈਸਲਾ ਸਰਦਾਰ ਬਲਦੇਵ ਸਿੰਘ ਕਰ ਆਏਗਾ ਉਸ ਨੂੰ ਮਾਸਟਰ ਤਾਰਾ ਸਿੰਘ ਜਾਂ ਅਕਾਲੀ ਦਲ ਨਾਂਹ ਨਹੀਂ ਕਰੇਗਾ। ਅਲਬਤਾ ਇਹ ਹੋ ਸਕਦਾ ਹੈ ਕਿ ਜਿਹੜਾ ਫ਼ੈਸਲਾ ਮਾਸਟਰ ਜੀ ਕਰ ਆਉਣ ਉਸ ਨੂੰ ਸਰਦਾਰ ਬਲਦੇਵ ਸਿੰਘ ਕਹਿ ਸਕਦਾ ਹੈ ਕਿ ਮੈਂ ਨਹੀਂ ਮੰਨਦਾ ਅਤੇ ਇਹ ਹੋਇਆ ਵੀ। ਜਿਸ ਵੇਲੇ ਕੈਬਨਿਟ ਮਿਸ਼ਨ ਨੇ ਆਪਣੀ ਸਟੇਟਮੈਂਟ ਦਿੱਤੀ ਔਰ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਮੈਂ ਇਸ ਨੂੰ ਮਨਜ਼ੂਰ ਨਹੀਂ ਕਰਦਾ। ਸਰਦਾਰ ਬਲਦੇਵ ਸਿੰਘ ਨੇ ਕਿਹਾ ਅਸੀਂ ਇਸ ਨੂੰ ਅਕਸੈਪਟ ਕਰਦੇ ਹਾਂ। ਇਹ ਉਸ ਵੇਲੇ ਹੋਇਆ ਜਦੋਂ ਪਾਕਿਸਤਾਨ ਦਾ 1947

ਵਿੱਚ ਐਲਾਨ ਕੀਤਾ ਗਿਆ ਤਾਂ ਉਸ ਵੇਲੇ ਮਾਸਟਰ ਤਾਰਾ ਸਿੰਘ ਨੇ ਕਿਹਾ ਕਿ ਅਸੀਂ ਇਸ ਦੇ ਬਰਖਿਲਾਫ ਲੜਾਂਗੇ ਅਤੇ ਰੇਡੀਉ ਦੇ ਉਤੇ ਸਰਦਾਰ ਬਲਦੇਵ ਸਿੰਘ ਨੇ ਜਾ ਕੇ ਕਹਿ ਦਿੱਤਾ ਕਿ ਇਟ ਇਜ਼ ਏ ਸੈਟਲਮੈਂਟ, ਵੀ ਅਕਸੈਪਟ ਇਟ (It is a settlement, we accept it)। ਜਿਹੜੀ ਤਿੰਨ ਜੂਨ ਦੀ ਪਲੈਨ ਸੀ। ਮਾਸਟਰ ਤਾਰਾ ਸਿੰਘ ਨੇ ਜਿਸਨੂੰ ਕਿਹਾ ਸੀ ਕਿ ਅਸੀਂ ਨਹੀਂ ਮੰਨਾਗੇ ਉਹਨਾਂ ਨੇ ਅਕਾਲ ਤਖ਼ਤ ਤੇ ਜਾ ਕੇ ਸੌਹਾਂ ਸੁਗੰਧਾਂ ਚੁੱਕ ਕੇ ਕਿਹਾ ਸੀ ਕਿ ਅਸੀਂ ਇਸ ਨੂੰ ਬਿਲਕੁਲ ਅਕਸੈਪਟ ਨਹੀਂ ਕਰਾਂਗੇ ਲੇਕਿਨ ਸਰਦਾਰ ਬਲਦੇਵ ਸਿੰਘ ਨੇ ਰੇਡੀਉ ਉਤੇ ਪਹਿਲੀ ਰਾਤ ਕਹਿ ਦਿੱਤਾ ਸੀ ਕਿ ਇਟ ਇਜ਼ ਏ ਸੈਟਲਮੈਂਟ ਐਂਡ ਵੀ ਵਿਲ ਐਕਸੈਪਟ ਇਟ। ਹੋਰ ਕੋਈ ਚਾਰਾ ਨਹੀਂ।

ਮਗਰ ਮੈਂ ਇਹ ਸਮਝਦਾ ਹਾਂ ਕਿ ਇਸ ਵਿੱਚ ਅਕਿਊਜ਼ (Accuse) ਕਿਸੇ ਨੂੰ ਵੀ ਨਹੀਂ ਕੀਤਾ ਜਾ ਸਕਦਾ। ਸਾਡੀ ਪੋਜ਼ੀਸ਼ਨ ਉਸ ਵੇਲੇ ਐਸੀ ਸੀ ਕਿ ਵਧ ਤੋਂ ਵਧ ਅਸੀਂ ਮਾਰ ਮਾਰ ਕੇ ਇਹ ਗੱਲ ਕਰ ਸਕੇ ਹਾਂ ਕਿ ਪਾਕਿਸਤਾਨ ਜਿਸ ਨੂੰ ਜਿਨਾਹ ਕਹਿੰਦਾ ਸੀ ਕਿ ਲੰਗੜਾ ਪਾਕਿਸਤਾਨ ਹੈ, ਇਸ ਨੂੰ ਮੈਂ ਮਨਜੂਰ ਨਹੀਂ ਕਰਦਾ। ਉਸ ਪਾਕਿਸਤਾਨ ਦੇ ਵਿੱਚੋਂ ਜਿੰਨਾ ਇਲਾਕਾ ਅਸੀਂ ਹਿੰਦੂ ਸਿੱਖਾਂ ਦਾ ਬਚਾ ਸਕਦੇ ਸਾਂ ਉਹ ਬਚਾ ਲਿਆ। ਅਲਟੀਮੇਟਲੀ ਉਸ ਇਲਾਕੇ ਵਿੱਚ ਜਾ ਕੇ ਸਾਡੀ ਆਬਾਦੀ ਵਸੀ। ਉਹੀ ਪੰਜਾਬੀ ਸੂਬਾ ਬਣਿਆ। ਉਹੀ ਡੋਮੀਨੇਟਡ (dominated) ਸਿੱਖ ਏਰੀਆ ਹੈ। ਅਗਰ ਉਹ ਨਾ ਬਣਦਾ ਤਾਂ ਸਾਡੇ ਕੋਲ ਜੋ ਮਿਲਿਆ ਹੋਇਆ ਹੈ ਉਹ ਵੀ ਨਾ ਮਿਲਦਾ। ਇਸ ਕਰਕੇ ਮੈਂ ਸਮਝਦਾ ਹਾਂ ਕਿ ਵਧ ਤੋਂ ਵਧ ਇਹੀ ਹੋ ਸਕਦਾ ਸੀ ਕਿ ਕਿਸੇ ਤਰ੍ਹਾਂ ਪੰਜਾਬ ਦੀ ਵੰਡ ਕਰਾਈ ਜਾਵੇ। ਉਹ ਇਹ ਕਰਵਾ ਦਿੱਤੀ ਗਈ ਅਤੇ ਇਹ ਕਾਂਗਰਸ ਨੂੰ ਮਨਾ ਕੇ ਤੇ ਉਸ ਦੀ ਮਰਜ਼ੀ ਨਾਲ ਕਰਵਾਈ ਗਈ। ਅਗਰ ਕਾਂਗਰਸ ਨਾ ਮੰਨਦੀ ਅਤੇ ਕਾਂਗਰਸ ਹਿੰਦੂਆਂ ਨੂੰ ਕਹਿ ਦਿੰਦੀ ਕਿ ਅਸੀਂ ਓਵਰ ਆਲ ਸੈਟਲਮੈਂਟ (Overall Settlement) ਹਿੰਦੁਸਤਾਨ ਦੀ ਕਰਨਾ ਚਾਹੁੰਦੇ ਹਾਂ। ਇਸ ਕਰਕੇ ਤੁਸੀਂ ਸਿੱਖਾਂ ਦੇ ਨਾਲ ਨਾ ਰਹੋ ਤਾਂ ਅਸੀਂ ਬਿਲਕੁਲ ਡੂਮ (doom) ਹੋ ਗਏ ਸੀ ਅਤੇ ਸਾਰੇ ਪਾਕਿਸਤਾਨ ਵਿੱਚ ਚੱਲੇ ਸੀ। ਕੋਈ ਚੀਜ਼ ਸਾਨੂੰ ਬਚਾ ਨਹੀਂ ਸਕਦੀ ਸੀ।

*ਪ੍ਰਸ਼ਨ : ਜਿਸ ਵੇਲੇ ਸਰਦਾਰ ਬਲਦੇਵ ਸਿੰਘ ਮਾਸਟਰ ਤਾਰਾ ਸਿੰਘ ਹੋਰਾਂ ਦੇ ਇਨਡੀਪੈਂਡੇਂਟ ਹੋ ਕੇ ਕੋਈ ਐਕਸ਼ਨ ਕਰਦਾ ਸੀ ਤਾਂ ਕੀ was he under the infuence of Congress or was he under the influence of Brithish Government ?*

*ਉੱਤਰ:* He was under no influence of both and particularly he wanted to protect his own interest also.

ਭਾਵ ਜ਼ਿਹੜਾ ਵੀ ਕੋਈ ਇਨਟੈਰਿਮ ਗੌਰਮਿੰਟ ਵਿੱਚ ਆਵੇ ਉਹ ਸਿੱਖ ਆਵੇ ਅਤੇ ਉਹ ਸਿਰਫ਼ ਬਲਦੇਵ ਸਿੰਘ ਆਵੇ। ਇਹ ਉਸਦਾ ਵੱਡਾ ਮੇਜਰ ਇਨਟਰੈਸਟ ਸੀ ਅਤੇ ਇਸ ਬਾਰੇ ਬਰਿਟਿਸ਼ ਸਰਕਾਰ ਨੂੰ ਵੀ ਪਤਾ, ਕਾਂਗਰਸ ਨੂੰ ਵੀ ਪਤਾ ਅਤੇ ਮੁਸਲਿਮ ਲੀਗ ਨੂੰ ਵੀ ਪਤਾ ਸੀ ਕਿ ਅਗਰ ਬਲਦੇਵ ਸਿੰਘ ਨੂੰ ਲੈ ਲਿਆ ਜਾਵੇ ਤਾਂ ਮਾਸਟਰ ਜੀ ਵਿਰੋਧਤਾ ਨਹੀਂ ਕਰਨਗੇ।

*ਪ੍ਰਸ਼ਨ : ਜਿਹੜੀ ਕੈਬਨਿਟ ਮਿਸ਼ਨ ਪਲੈਨ ਸਨ ਉਸ ਵਿੱਚ ਮਾਸਟਰ ਤਾਰਾ ਸਿੰਘ ਦਾ ਨਾਮ ਸੀ। As the nominee of Interim Govt. or his nominee.*

*ਉੱਤਰ:* ਮਗਰ ਮਾਸਟਰ ਤਾਰਾ ਸਿੰਘ ਨੇ ਜਿਸ ਵੇਲੇ ਆਪਣਾ ਨਾਮ ਦਿੱਤਾ ਉਸ ਵੇਲੇ

ਉਨ੍ਹਾਂ ਦਾ ਨਾਮ ਅਕਸੈਪਟ ਨਹੀਂ ਕੀਤਾ ਗਿਆ। ਸਰਦਾਰ ਬਲਦੇਵ ਸਿੰਘ ਦਾ ਨਾਮ ਉਨ੍ਹਾਂ ਦੀ ਮਰਜੀ ਤੋਂ ਬਿਨ੍ਹਾਂ ਦਿੱਤਾ ਗਿਆ ਅਤੇ ਫਿਰ ਉਨ੍ਹਾਂ ਨੂੰ ਅਕਸੈਪਟ ਕਰਨਾ ਪਿਆ। ਉਥੇ ਹੋਰ ਕੋਈ ਚਾਰਾ ਨਹੀਂ ਸੀ। ਮਾਸਟਰ ਤਾਰਾ ਸਿੰਘ ਹੈਲਪਲੈਸ (helpless) ਸੀ।

*ਪ੍ਰਸ਼ਨ : ਮਾਸਟਰ ਤਾਰਾ ਸਿੰਘ ਹੈਲਪਲੈਸ ਕਿਉਂ ਸੀ?*

*ਉੱਤਰ:* ਸੁਆਲ ਇਹ ਸੀ ਕਿ ਮਾਸਟਰ ਤਾਰਾ ਸਿੰਘ ਦੇ ਪਿਛੇ ਪੰਜਾਬ ਦੇ ਐਮ.ਐਲ.ਏ. ਨਹੀਂ ਸੀ ਰਹੇ। ਆਰਗੇਨਾਈਜੇਸ਼ਨ ਸੀ ਪਰ ਐਮ.ਐਲ.ਏਜ਼ ਕਿਸੇ ਨਾ ਕਿਸੇ ਤਰ੍ਹਾਂ ਬਲਦੇਵ ਸਿੰਘ ਨੇ ਆਪਣੇ ਨਾਲ ਮਿਲਾ ਲਏ ਸਨ। ਇਹ ਗਿਆਨੀ ਕਰਤਾਰ ਸਿੰਘ ਦੇ ਰਾਹੀਂ ਮਿਲਾ ਲਏ ਸਨ ਅਤੇ ਗਿਆਨੀ ਕਰਤਾਰ ਸਿੰਘ ਆਪਣੀਆਂ ਗੋਲੀਆਂ ਖੇਡ ਰਿਹਾ ਸੀ ਕਿ ਇੱਕ ਵਾਰੀ ਜੇ ਬਲਦੇਵ ਸਿੰਘ ਸੈਂਟਰ ਦੇ ਵਿੱਚ ਆ ਜਾਵੇ ਤਾਂ ਪੰਜਾਬ ਵਿੱਚ ਵਜ਼ੀਰ ਹੋ ਜਾਵਾਂ। ਉਹ ਆਪਣੇ ਵਾਸਤੇ ਸੀਟ ਬਣਾ ਰਿਹਾ ਸੀ। ਇਸ ਲਈ ਇਨ੍ਹਾਂ ਦੋਹਾਂ ਨੇ ਮਿਲਕੇ ਆਪਣਾ ਇਕੱਠਾ ਜੁੱਟ ਬਣਾ ਲਿਆ ਸੀ ਕਿ ਸਰਦਾਰ ਬਲਦੇਵ ਸਿੰਘ ਸੈਂਟਰ ਦੇ ਵਿੱਚ ਆ ਜਾਣ ਤੇ ਕਰਤਾਰ ਸਿੰਘ ਪੰਜਾਬ ਵਿੱਚ ਆ ਜਾਣ ਅਤੇ ਅਖ਼ੀਰ ਵਿੱਚ ਇਹੀ ਹੀ ਹੋਇਆ ਅਤੇ ਮਜਬੂਰ ਹੋ ਕੇ ਉਨ੍ਹਾਂ ਨੂੰ ਗਿਆਨੀ ਕਰਤਾਰ ਸਿੰਘ ਨੂੰ ਪੰਜਾਬ ਗੌਰਮਿੰਟ ਵਿੱਚ ਲੈਣਾ ਪਿਆ।

ਇੱਕ ਗੱਲ ਜਿਹੜੀ ਕਿ ਅਜੇ ਤੱਕ ਪਤਾ ਨਹੀਂ ਲੱਗਿਆ ਉਹ ਇਹ ਹੈ ਕਿ ਗਿਆਨੀ ਕਰਤਾਰ ਸਿੰਘ ਤੇ ਮੈਂ ਮਹਾਤਮਾ ਗਾਂਧੀ ਨੂੰ ਮਿਲਣ ਗਏ। ਇਹ ਜੁਲਾਈ 1947 ਦਾ ਸਮਾਂ ਸੀ ਅਤੇ ਸਥਿਤੀ ਗੰਭੀਰ ਸੀ। ਅਜੇ ਮੁਸਲਮਾਨ ਇਧਰੋਂ ਗਏ ਨਹੀਂ ਸਨ ਅਤੇ ਸਭ ਤੋਂ ਵੱਡੀ ਮੈਂ ਸਮਝਦਾ ਸੀ ਕਿ ਜੋ ਗਲਤੀ ਅਸਾਂ ਕੀਤੀ ਕਿ ਜਿਹੜੀ ਮੁਸਲਮਾਨਾਂ ਨੂੰ ਬਾਹਰ ਕੱਢਕੇ ਈਸਟ ਪੰਜਾਬ ਵਿੱਚ ਧੱਕ ਦਿੱਤਾ। ਅਗਰ ਉਹ ਰਹਿ ਜਾਂਦੇ ਤਾਂ ਮੁਸਲਮਾਨ ਤੇ ਅਸੀਂ ਜੋ ਵੀ ਡਿਕਟੇਸ਼ਨ ਅਸੀਂ ਦਿੰਦੇ ਉਹ ਕਾਂਗਰਸ ਨੂੰ ਮਨਜ਼ੂਰ ਕਰਨੀ ਪੈਣੀ ਸੀ।

ਪਿਛੋਂ ਸਾਨੂੰ ਓਵਰ ਆਲ ਸਾਰੇ ਹਿੰਦੁਸਤਾਨ ਦੇ ਨਾਲ ਮਿਲਕੇ ਐਕਸ਼ਨ ਲੈਣਾ ਪੈਂਦਾ ਸੀ। ਕਿਉਂਕਿ ਮੁਸਲਮਾਨ ਚਲੇ ਗਏ ਸਨ ਅਤੇ ਹਿੰਦੂ ਉਹੀ ਬੋਲੀ ਬੋਲਦੇ ਸਨ ਜੋ ਬਾਕੀ ਹਿੰਦੁਸਤਾਨ ਬੋਲਦਾ ਸੀ। ਮੁਸਲਮਾਨ ਦੀ ਪੁਛ ਨਹੀਂ ਸੀ ਰਹੀ ਸਾਡੀ ਪੁੱਛ ਵੀ ਘੱਟ ਗਈ ਸੀ। ਮਗਰ ਅਜੇ ਮੁਸਲਮਾਨ ਗਏ ਨਹੀਂ ਸਨ। ਅਸੀ ਮਹਾਤਮਾ ਗਾਂਧੀ ਨੂੰ ਮਿਲਣ ਗਏ ਅਤੇ ਅਸੀਂ ਕਿਹਾ ਕਿ ਜਿਸ ਇਲਾਕੇ ਵਿੱਚ ਕਿਸੇ ਦੀ ਬਹੁ-ਗਿਣਤੀ ਨਹੀਂ ਹੁਣ ਉਹੀ ਗੱਲ ਜੋ ਕੈਬਨਿਟ ਮਿਸ਼ਨ ਨੂੰ ਅਸੀਂ ਪੇਸ਼ ਕੀਤੀ ਸੀ ਅਤੇ ਸਰਦਾਰ ਬਲਦੇਵ ਸਿੰਘ ਨਾਂਹ ਕਰ ਆਏ ਸੀ, ਉਹੀ ਹੀ ਗੱਲ ਅਸੀਂ ਹੁਣ ਮਹਾਤਮਾ ਗਾਂਧੀ ਕੋਲੋਂ ਮੰਨਵਾਉਣ ਲਈ ਗਏ ਅਤੇ ਕਿਹਾ ਕਿ ਤੁਸੀਂ ਹੁਣ ਸਾਡੀ ਮੱਦਦ ਕਰੋ। ਮਹਾਤਮਾ ਗਾਂਧੀ ਬੜੇ ਫਰਸਟਰੇਟਡ ਮੂਡ (Frustrated mood) ਵਿੱਚ ਸਨ। ਉਹਨਾਂ ਨੇ ਕਿਹਾ ਕਿ ਮੇਰੀ ਕੋਈ ਕਾਂਗਰਸ ਮੇਂ ਸੁਨਤਾ ਨਹੀਂ। ਆਪ ਸਰਦਾਰ ਪਟੇਲ ਸੇ ਬੋਲੋ। ਆਪ ਪੰਡਤ ਜੀ ਸੇ ਬੋਲੋ। ਮੇਰੀ ਤੋ ਕੋਈ ਕਾਂਗਰਸ ਮੇ ਸੁਨਤਾ ਨਹੀਂ। ਆਪ ਸਿੱਖ ਸਟੇਟ ਚਾਹਤੇ ਹੋ ਆਪ ਸਿੱਖ ਸਟੇਟ ਚਾਹਤੇ ਹੈਂ। ਜਿਸ ਵੇਲੇ ਮੈਂ ਕਿਹਾ ਕਿ ਅਸੀਂ ਸਿੱਖ ਸਟੇਟ ਨਹੀਂ ਚਾਹਤੇ ਅਸੀਂ ਪੰਜਾਬੀ ਸਪੀਕਿੰਗ ਸਟੇਟ (Punjabi Speaking State) ਚਾਹੁੰਦੇ ਹਾਂ। ਅਸੀਂ ਉਹ ਸਟੇਟ ਚਾਹੁੰਦੇ ਹਾਂ ਜਿਸ ਵਿੱਚ ਕਿਸੇ ਕੌਮ ਦੀ ਬਹੁ-ਗਿਣਤੀ ਨਹੀਂ ਹਿੰਦੂ, ਮੁਸਲਮਾਨ, ਸਿੱਖ ਬਰਾਬਰ ਬਰਾਬਰ ਹਨ। ਤਾਂ ਮਹਾਤਮਾਂ ਗਾਂਧੀ ਨੇ ਫੌਰਨ ਆਪਣਾ ਪੈਂਤੜਾ ਬਦਲ ਲਿਆ ਤੇ ਕਿਹਾ ਕਿ ਅਗਰ ਐਸੀ ਬਾਤ ਹੈ ਤੋ ਇਸਕਾ ਬਲਿਊ ਪਰਿੰਟ ਛਾਪੋ। ਕਿਸੀ ਕੋ ਬੋਲੋ। ਉਸ ਵੇਲੇ ਕਿਸੀ ਨੇ ਬਲਿਊ ਪਰਿੰਟ

ਛਾਪਣ ਦੀ ਹਿੰਮਤ ਨਾ ਕੀਤੀ। ਸਾਰੇ ਡਰਦੇ ਸਨ ਕਿ ਅਗਰ ਰਾਵੀ ਦੇ ਉਤੇ ਹੱਦ ਬੰਨਾ ਪਾ ਲਿਆ ਤਾਂ ਸਾਨੂੰ ਸਿੱਖ ਕੌਮ ਖਾ ਜਾਏਗੀ। ਕਿਉਂ ਕਿ ਅਸੀਂ ਪਹਿਲਾਂ ਲੋਕਾਂ ਨੂੰ ਕਹਿੰਦੇ ਸੀ ਕਿ ਘੱਟੋ ਘੱਟ ਚਨਾਬ ਉਤੇ ਹੱਦ ਬੰਨਾ ਅਸੀਂ ਬਨਾਉਣਾ ਹੈ।

## ਆਜ਼ਾਦ ਪੰਜਾਬ

*ਪ੍ਰਸ਼ਨ : ਜਿਸ ਵੇਲੇ ਸਰ ਸਟੂਆਰਡ ਕਰਿਪਸ 1942 ਵਿੱਚ ਇਥੇ ਆਇਆ ਉਦੋਂ ਸਿੱਖਾਂ ਨੇ ਜਿਹੜਾ ਮੈਮੋਰੰਡਮ ਦਿੱਤਾ ਉਸ ਦੀ ਹੱਦ ਬੰਦੀ ਲਿਖਤੀ ਰਾਵੀ ਮੰਨੀ। ਉਦੋਂ ਰੌਲਾ ਕਿਉਂ ਨਹੀਂ ਪਿਆ। ਹੁਣ ਫਿਰ ਕੀ ਗੱਲ ਸੀ, ਇਸ ਬਾਰੇ ਦੱਸੋ?*

*ਉੱਤਰ:* ਗੱਲ ਇਹ ਸੀ ਕਿ ਉਸ ਤੋਂ ਫੌਰਨ ਬਾਅਦ ਆਜ਼ਾਦ ਪੰਜਾਬ ਦੀ ਸਕੀਮ ਇਨ੍ਹਾਂ ਨੇ ਬਹੁਤੀ ਚਲਾਈ। ਬਾਅਦ ਵਿੱਚ ਹੀ ਜ਼ੋਰ ਦਿੱਤਾ। ਥੋੜੀ ਜਿਹੀ ਵਿਰੋਧਤਾ ਰਾਵਲਪਿੰਡੀ ਜਿਲ੍ਹੇ ਵਿਚੋਂ ਹੋਣੀ ਸੀ ਉਹ ਅਕਸੈਪਟ (accept) ਕਰ ਲੈਣੀ ਚਾਹੀਦੀ ਸੀ ਅਤੇ ਕੁਝ ਇਹ ਸੀ ਕਿ ਇਸ ਦੇ ਨਾਲ ਪਾਕਿਸਤਾਨ ਦਾ ਜੋ ਅਸੂਲ ਹੈ ਉਹ ਮੰਨਿਆ ਜਾਂਦਾ ਹੈ। ਅਸੀਂ ਇਹ ਕਹਿੰਦੇ ਹਾਂ ਕਿ ਜੇ ਪਾਕਿਸਤਾਨ ਬਨਣਾ ਹੈ ਤੇ ਚਨਾਬ ਦੇ ਉਤੇ ਅਸੀਂ ਹੱਦ ਬੰਨੀ ਪਾ ਲੈਂਦੇ ਹਾਂ। ਹਿੰਦੂਆਂ ਨੇ ਕਿਹਾ ਕਿ ਅਸੀਂ ਪਾਕਿਸਤਾਨ ਮੰਨ ਲੈਣਾ ਹੈ। ਮਗਰ ਉਨ੍ਹਾਂ ਨੇ ਮਖਾਲਫਤ ਕਰਨੀ ਸ਼ੁਰੂ ਕਰ ਦਿੱਤੀ। ਸਿੱਖਾਂ ਦੇ ਮਨ ਵਿੱਚ ਇਹ ਗੱਲ ਤਾਂ ਸੀ ਕਿ ਘੱਟੋ ਘੱਟ ਆਜ਼ਾਦ ਪੰਜਾਬ ਤਾਂ ਬਣ ਸਕਦਾ ਹੈ। ਹੁਣ ਜਦੋਂ ਤੁਸੀਂ ਕਿਸੇ ਹੱਦ ਨੂੰ ਤਿੰਨ ਚਾਰ ਸਾਲ ਕਹਿੰਦੇ ਰਹੇ ਤੇ ਫਿਰ ਕਹੋ ਕਿ ਰਾਵੀ ਵੀ ਬਣ ਸਕਦੀ ਹੈ ਅਤੇ ਜਿਨ੍ਹਾਂ ਲੋਕਾਂ ਦੀਆਂ ਜ਼ਮੀਨਾਂ ਮਿੰਟਗੁਮਰੀ ਵਿੱਚ ਲਾਇਲਪੁਰ ਤੇ ਹੋਰ ਇਲਾਕਿਆਂ ਵਿੱਚ ਸੀ ਅਤੇ ਜਿਹੜੇ ਅਮੀਰ ਆਦਮੀ ਸਨ। ਜਿਹੜੇ ਅਕਾਲੀ ਦਲ ਦੇ ਸਪੋਰਟਰ (supporter) ਸਨ, ਉਨ੍ਹਾਂ ਨੇ ਕਿਹਾ ਕਿ ਤੁਸੀਂ ਆਪਣੇ ਆਪ ਹੀ ਦੇਈ ਜਾਂਦੇ ਹੋ। ਤੁਸੀਂ ਮੰਗੋ ਉਹ ਅੱਗੋਂ ਨਾ ਦੇਣ ਤਾਂ ਵੱਖਰੀ ਗੱਲ ਹੈ। ਸੋ ਇਨ੍ਹਾਂ ਨੇ ਰੌਲਾ ਪਾ ਪਾ ਕੇ ਅਤੇ ਕਹਿ ਕਹਿ ਕੇ ਕਿ ਅਸੀਂ ਚਨਾਬ ਜਰੂਰ ਮਨਾਵਾਂਗੇ। ਉਸ ਵੇਲੇ ਰਾਵੀ ਦੇ ਬਾਰੇ ਕਹਿਕੇ ਆਪਣਾ ਗਲਾ ਕਟਾਣ ਦੇ ਬਰਾਬਰ ਸੀ। 1942 ਵਿੱਚ ਭਾਵੇਂ ਇਹ ਗੱਲ ਕਹੀ ਸੀ ਪਰ ਪਿਛੋਂ ਬਦਲ ਗਏ ਸੀ।

*ਪ੍ਰਸ਼ਨ : ਜਿਨਾਹ ਨੇ ਜਿਹੜੀ ਸਿੱਖ ਸਟੇਟ ਸਿੱਖਾਂ ਨੂੰ ਪਾਕਿਸਤਾਨ ਵਿੱਚ ਦੇਣ ਦੀ ਪੇਸ਼ਕਸ਼ ਕੀਤੀ ਸੀ, ਉਸ ਬਾਰੇ ਦੱਸੋ।*

*ਉੱਤਰ:* ਮਿਸਟਰ ਜਿਨਾਹ ਨੇ ਕਿਸੇ ਵੇਲੇ ਵੀ ਸਿੱਖ ਸਟੇਟ ਦੀ ਪੇਸ਼ਕਸ਼ ਵਿਦਿਨ ਪਾਕਿਸਤਾਨ (Within Pakistan) ਨਹੀਂ ਸੀ ਕੀਤੀ। ਉਹ ਇਹੀ ਕਹਿੰਦਾ ਸੀ ਕਿ ਪੰਜਾਬ ਦੇ ਵਿੱਚ ਤੁਸੀਂ ਆ ਜਾਉ। ਤੁਸੀਂ ਹਿੰਦੂਆਂ ਦੀ ਗੱਲ ਨਾ ਕਰੋ। ਉਨ੍ਹਾਂ ਨਾਲ ਮੈਂ ਆਪ ਸਾਰੇ ਹਿੰਦੁਸਤਾਨ ਵਿੱਚ ਸੈਟਲਮੈਂਟ ਕਰਨੀ ਹੈ। ਅਸੀਂ ਜਦੋਂ ਜਾਂਦੇ ਸੀ ਕਿ ਇੰਨੀ ਫੀਸਦੀ ਸਿੱਖਾਂ ਨੂੰ ਮਿਲੇ। ਇੰਨੇ ਫੀਸਦੀ ਹਿੰਦੂਆਂ ਨੂੰ ਮਿਲੇ। ਇੰਨੇ ਫੀਸਦੀ ਮੁਸਲਮਾਨ ਰਹਿ ਜਾਣ। ਉਹ ਕਹਿੰਦਾ ਸੀ ਕਿ ਹਿੰਦੂਆਂ ਦੀ ਗੱਲ ਤੁਸੀਂ ਨਾ ਕਰੋ। ਦੂਜੀ ਗੱਲ ਇਹ ਕਿ ਜਦੋਂ ਅਸੀਂ ਕਹਿੰਦੇ ਸੀ ਕਿ ਸਿੱਖਾਂ ਦੀ ਗੱਲ ਕਰਦੇ ਹਾਂ। ਸਿੱਖਾਂ ਨੂੰ ਕੀ ਦਿੰਦੇ ਹੋ? ਤਾਂ ਜਿਨਾਹ ਕਹਿੰਦਾ ਸੀ ਕਿ ਪਹਿਲਾਂ ਪਾਕਿਸਤਾਨ ਦਾ ਅਸੂਲ ਮੰਨੋ। ਉਸ ਤੋਂ ਬਾਅਦ ਗੱਲ ਕਰਾਂਗੇ ਤੇ ਜਦੋਂ ਅਸੀਂ ਕਿਹਾ ਕਿ ਅੱਛਾ ਇਨ੍ਹਾਂ ਸ਼ਰਤਾਂ ਤੇ ਪਾਕਿਸਤਾਨ ਨਾਲ ਗੱਲ ਕਰਨੀ ਮੰਨਦੇ ਹਾਂ ਤਾਂ ਉਸ ਨੇ ਗੱਲ ਕਰਨ ਦੀ ਲੋੜ ਹੀ ਨਹੀਂ ਸਮਝੀ ਬਲਕਿ ਉਹ ਕਹਿੰਦਾ ਸੀ ਕਿ ਦੋ ਸਫਿਆਂ ਦਾ ਡਾਕੂਮੈਂਟ ਵੀ ਮੈਂ ਦੋ ਮਹੀਨਿਆਂ ਵਿੱਚ ਪੜ੍ਹ ਨਹੀਂ ਸਕਿਆ। ਇਸ ਦਾ ਮਤਲਬ ਇਹ

ਸੀ ਕਿ ਉਹ ਸਾਨੂੰ ਤੇ ਸਾਡੀ ਇਨਟੈਲੀਜੈਂਸੀ ਨੂੰ ਬਿਲਕੁਲ ਤੇ ਸਾਡੇ ਫਿਊਚਰ ਨੂੰ ਵੀ ਇਨਸਲਟ ਕਰਨਾ ਚਾਹੁੰਦਾ ਸੀ। ਦੇਣ ਲਈ ਕੁਝ ਵੀ ਤਿਆਰ ਨਹੀਂ ਸੀ।

ਇਹ ਗੱਲ ਬਿਲਕੁਲ ਗਲਤ ਹੈ ਕਿ ਅੰਗਰੇਜ਼ ਸਰਕਾਰ ਸਾਨੂੰ ਕੁਝ ਦਿਵਾਣ ਲਈ ਤਿਆਰ ਸੀ ਜਾਂ ਮਿਸਟਰ ਜਿਨਾਹ ਸਾਨੂੰ ਸਿੱਖ ਸਟੇਟ ਦੇਣ ਲਈ ਤਿਆਰ ਸੀ। (Even within Pakistan) ਇਹ ਸਭ ਕੁਝ ਝੂਠ ਹੈ ਅਤੇ ਇਹ ਝੂਠੀ ਕਹਾਣੀ ਘੜੀ ਹੋਈ ਹੈ।

## ਪਾਕਿਸਤਾਨ ਤੇ ਸਿੱਖ

*ਪ੍ਰਸ਼ਨ : ਮੇਜਰ ਸ਼ਾਰਟ ਬਾਰੇ ਤੁਸੀਂ ਆਪਣੇ ਖਿਆਲ ਦੱਸੋ?*

*ਉੱਤਰ:* ਮੈਂ ਮੇਜਰ ਸ਼ਾਰਟ ਨੂੰ ਆਪਣੇ ਘਰ ਵੀ ਦੋ ਵਾਰ ਬੁਲਾਇਆ ਸੀ ਉਹ ਬਜਾਇ ਇਸ ਗੱਲ ਦੇ ਕਿ ਉਹ ਚਾਹੁੰਦਾ ਸੀ ਕਿ ਸਿੱਖ ਪਾਕਿਸਤਾਨ ਵਿੱਚ ਸ਼ਾਮਲ ਹੋ ਜਾਣ ਕਿਉਂਕਿ ਅੰਗਰੇਜ਼ ਸਰਕਾਰ ਵੀ ਇਹੀ ਚਾਹੁੰਦੀ ਸੀ। ਉਹ ਹਮੇਸ਼ਾਂ ਇਹੀ ਕਹਿੰਦੇ ਸੀ ਕਿ ਸਿੱਖ ਪਾਕਿਸਤਾਨ ਵਿੱਚ ਜਾਣ। ਕਿਉਂਕਿ ਜਿਨਾਂ ਪਾਕਿਸਤਾਨ ਤਕੜਾ ਹੁੰਦਾ ਸੀ ਉਨ੍ਹਾਂ ਹੀ ਜਿਆਦਾ ਬ੍ਰਿਟਿਸ਼ ਇਮਪੀਰੀਅਲਇਜ਼ਮ ਇਥੇ ਤਕੜੀ ਹੋਣੀ ਸੀ। ਅਸੀਂ ਇਸ ਗੱਲ ਨੂੰ ਸਮਝਦੇ ਸਾਂ ਅਤੇ ਇਸ ਕਰਕੇ ਬਹੁਤੇ ਅਸੀਂ ਕਾਂਗਰਸ ਨਾਲ ਚਾਹੁੰਦੇ ਸੀ ਪਰ ਅੰਗਰੇਜ਼ ਸਰਕਾਰ ਸਾਨੂੰ ਪਾਕਿਸਤਾਨ ਵਿੱਚ ਧੱਕ ਕੇ ਰਾਜ਼ੀ ਸੀ। ਉਹ ਕੋਸ਼ਿਸ਼ ਕਰ ਰਹੇ ਸਨ ਜਿੰਨੇ ਵੀ ਆਦਮੀ ਸਾਨੂੰ ਮਿਲਦੇ ਸੀ ਕਿ ਤੁਸੀਂ ਦੋ ਹਿਸਿਆਂ ਵਿੱਚ ਵੰਡੇ ਜਾਓਗੇ ਪਰ ਤੁਸੀਂ ਪਾਕਿਸਤਾਨ ਦੇ ਵਿਚੋਂ ਨਾ ਨਿਕਲੋ। ਉਨ੍ਹਾਂ ਨਾਲ ਮਿਲ ਜਾਓ ਅਤੇ ਤੁਸੀਂ ਉਨ੍ਹਾਂ ਨਾਲ ਮਿਲਕੇ ਸਾਰੇ ਹਿੰਦੁਸਤਾਨ ਤੇ ਰਾਜ ਕਰੋਗੇ।

ਲੇਕਿਨ ਮੈਂ ਸਮਝਦਾ ਹਾਂ ਕਿ ਪਾਕਿਸਤਾਨ ਨੂੰ ਮੁਸਲਮਾਨਾਂ ਨੇ ਬਣਾਕੇ ਆਪਣੀ ਜਿਹੜੀ ਜੜ੍ਹ ਗਾਲੀ ਹੈ ਸ਼ਾਇਦ ਸਾਡਾ ਤਾਂ ਜੋ ਕੁਝ ਹੋਣਾ ਸੀ ਹੋ ਗਿਆ, ਪਰ ਮੈਂ ਸਮਝਦਾ ਹਾਂ ਕਿ ਸਿੱਖ ਇਤਿਹਾਸ ਵਿੱਚ ਸਾਨੂੰ ਪਹਿਲੀ ਵਾਰ ਇੱਕ ਅਜਿਹਾ ਇਲਾਕਾ ਮਿਲਿਆ ਹੈ ਜਿਸ ਵਿੱਚ ਅਸੀਂ ਬਹੁ-ਗਿਣਤੀ ਵਿੱਚ ਹਾਂ ਅਤੇ ਇਹ ਸਾਨੂੰ ਕੁਰਬਾਨੀ ਦੇ ਕੇ ਮਿਲਿਆ ਹੈ। ਇਹ ਸਾਨੂੰ ਬੜੀ ਇੱਕ ਲਹੂ ਦੀ ਨਦੀ ਵਿੱਚ ਦੀ ਲੰਘ ਕੇ ਮਿਲਿਆ ਹੈ।

ਲੇਕਿਨ ਮੁਸਲਮਾਨਾਂ ਨੇ ਜੋ ਆਪਣੀ ਜੜ੍ਹ ਗਾਲੀ ਹੈ ਜਿਤਨੇ ਛੇ ਸੱਤ ਕਰੋੜ ਮੁਸਲਮਾਨ ਹਨ, ਉਨ੍ਹਾਂ ਨੇ ਸੈਕੰਡ ਸਿਟੀਜ਼ਨ ਬਣਾ ਦਿੱਤਾ ਹੈ। ਦੋ ਹਿਸਿਆਂ ਵਿੱਚ ਮੁਸਲਮਾਨਾਂ ਨੂੰ ਈਸਟ ਅਤੇ ਵੈਸਟ ਵਿੱਚ ਵੰਡ ਦਿੱਤਾ ਹੈ। ਹੁਣ ਈਸਟ ਵੀ ਵੱਖਰਾ ਹੋ ਗਿਆ ਹੈ ਅਤੇ ਵੈਸਟ ਵਿੱਚ ਵੀ ਝਗੜਾ ਚਲ ਰਿਹਾ ਹੈ। ਪਤਾ ਨਹੀਂ ਇਸ ਕੌਮ ਦਾ ਕੀ ਹੋਣਾ ਹੈ? ਉਹ ਮੁਸਲਮਾਨ ਕੌਮ ਜਿਸ ਨੂੰ 40% ਮਹਾਤਮਾ ਗਾਂਧੀ ਜੀ ਸੈਂਟਰਲ ਗੌਰਮਿੰਟ ਵਿੱਚ ਦੇ ਕੇ ਰਾਜ਼ੀ ਸੀ। ਸੈਟਰਲ ਗੌਰਮਿੰਟ ਦੀਆ ਪਾਵਰਜ਼ (Powers) ਘਟਾ ਕੇ ਰਾਜ਼ੀ ਸੀ। ਪਰੋਵਿੰਸੀਅਲ ਗੌਰਮਿੰਟ (Provincial Govt) ਇਨ੍ਹਾਂ ਦੇ ਕੋਲ ਪੰਜ ਹੋਣੀਆਂ ਸਨ ਅਤੇ ਕੋਈ ਵੀ ਤਾਕਤ ਹਿੰਦੁਸਤਾਨ ਦੀ ਪੰਜਾਬ ਅਤੇ ਬੰਗਾਲ ਨੂੰ ਵੰਡ ਨਹੀਂ ਸਕਦੀ ਸੀ। ਅਗਰ ਮੁਸਲਮਾਨ ਪਾਕਿਸਤਾਨ ਨਾ ਬਣਾਉਂਦੇ। 50% ਉਹ ਫ਼ੌਜ ਵਿੱਚ ਸਨ। 40% ਉਨ੍ਹਾਂ ਨੂੰ ਗੌਰਮਿੰਟ ਵਿੱਚ ਦੇਣ ਲਈ ਤਿਆਰ ਸਨ। ਪੰਜ ਸੂਬੇ ਉਨ੍ਹਾਂ ਦੇ ਸਰਹੱਦ ਦੇ ਸਾਰਾ ਆਸਾਮ, ਫਰੰਟੀਅਰ ਪੰਜਾਬ, ਸਿੰਧ ਇਹ ਉਨ੍ਹਾਂ ਕੋਲ ਹੋਣੇ ਸਨ ਅਤੇ ਇਨ੍ਹਾਂ ਹਾਲਾਤਾਂ ਵਿੱਚ ਉਨ੍ਹਾਂ ਨੇ ਬਾਕੀ ਮੀਨੋਰਟੀਜ਼ (Minorities) ਤੇ ਰਾਜ ਕਰਨਾ ਸੀ। ਸਾਰਾ ਹਿੰਦੁਸਤਾਨ ਉਨ੍ਹਾਂ ਦੇ ਨਾਲ ਸੀ। ਪਾਕਿਸਤਾਨ ਬਣਾਕੇ ਉਨ੍ਹਾਂ ਨੇ ਆਪਣੇ ਆਪ ਨੂੰ ਮੁਸਲਮਾਨ ਕੌਮ ਨੂੰ ਹਮੇਸ਼ਾਂ ਇਸ ਸਬ

ਕੰਟੀਨੈਂਟ (Sub continent) ਵਿੱਚੋਂ ਖਤਮ ਕਰ ਲਿਆ।

## ਗਿਆਨੀ ਕਰਤਾਰ ਸਿੰਘ ਬਾਰੇ

*ਪ੍ਰਸ਼ਨ : ਤੁਹਾਡੇ ਗਿਆਨੀ ਕਰਤਾਰ ਸਿੰਘ ਬਾਰੇ ਕੀ ਵਿਚਾਰ ਹਨ?*

*ਉੱਤਰ:* ਗਿਆਨੀ ਕਰਤਾਰ ਸਿੰਘ ਦੇ ਮੁਤੱਅਲਕ ਮੇਰੇ ਖਿਆਲ ਬਹੁਤ ਚੰਗੇ ਨਹੀਂ ਹਨ; ਕਿਉਂਕਿ ਇਹ ਆਦਮੀ ਬੜਾ ਮੌਕਾ ਤਲਾਸ਼ ਸੀ। ਇਹ ਆਦਮੀ ਬੜਾ ਦਗੇਬਾਜ਼ ਸੀ। ਇਸ ਆਦਮੀ ਦਾ ਬਾਹਰ ਦਾ ਜੋ ਪਹਿਰਾਵਾ ਸੀ ਕਿ ਇਹ ਆਦਮੀ ਆਪਣੇ ਲਈ ਕੁਝ ਨਹੀਂ ਕਰਦਾ। ਇਹ ਕੌਮ ਦਾ ਫਕੀਰ ਹੈ। ਇਹ ਕਪੜੇ ਮੈਲੇ ਪਾਉਂਦਾ ਹੈ। ਆਪਣੇ ਵਾਸਤੇ ਕੁਝ ਨਹੀਂ ਰੱਖਦਾ। ਘਰ ਬਾਰ ਛੱਡ ਦਿੱਤਾ ਹੈ। ਇਹ ਸਾਰਾ ਇਸਦਾ ਪੋਜ਼ (Pose) ਸੀ।

ਕਿਉਂਕਿ ਜਿਸ ਵੇਲੇ ਵੀ ਇਸ ਨੂੰ ਤਾਕਤ ਮਿਲੀ ਇਸ ਨੇ ਛੱਡੀ ਨਹੀਂ ਚਾਹੇ ਅਕਾਲੀ ਦਲ ਦਾ ਪ੍ਰਧਾਨ ਹੋਣ ਵੇਲੇ ਤੇ ਖਾਸ ਤੌਰ ਤੇ ਸਾਰੇ ਅਕਾਲੀ ਦਲ ਨੂੰ ਤੋੜ ਕੇ ਇਹ ਅੱਗੇ ਤੋਂ ਸਿਆਸਤ ਵਿੱਚ ਦਖਲ ਨਹੀਂ ਦੇਵੇਗਾ ਤੇ ਕੇਵਲ ਇਹ ਕਲਚਰਲ ਬਾਡੀ (cultural body) ਰਹੇਗੀ। ਸਿਰਫ਼ ਇਸ ਲਈ ਕਿ ਮੈਂ ਵਜ਼ੀਰ ਬਣ ਜਾਵਾਂ ਅਤੇ ਇਹ ਦੋ ਵਾਰੀ ਉਸਨੇ ਕੀਤਾ ਤੇ ਅਕਾਲੀ ਦਲ ਇੱਕ ਨਵਾਂ ਬਣਿਆ ਜਿਹੜਾ ਕਿ ਕਾਂਗਰਸ ਨੂੰ ਮੱਦਦ ਕਰਦਾ ਸੀ। ਇਹ ਮਾਸਟਰ ਤਾਰਾ ਸਿੰਘ ਦੇ ਅਕਾਲੀ ਦਲ ਦੇ ਬਰਖਿਲਾਫ ਸੀ।

ਜਿਤਨੀ ਉਸਦੀ ਹਿਸਟਰੀ ਉਸਦੇ ਬਾਅਦ ਦੇ ਵਿੱਚ ਹੋਈ ਹੈ ਉਸ ਵਿੱਚ ਤੁਸੀਂ ਦੇਖੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਗਿਆਨੀ ਕਰਤਾਰ ਸਿੰਘ ਨੇ ਸਿਰਫ਼ ਅਪਰਚਿਊਨਿਸਟ (opportunist) ਰੋਲ ਕਰਨ ਦੇ, ਭਰਾ ਤੋਂ ਭਰਾ ਪਾੜਨ ਦੇ, ਸਾਜ਼ਸ਼ ਕਰਨ ਤੇ ਇੱਕ ਦੂਜੇ ਤੇ ਚਿੱਕੜ ਸੁੱਟਣ ਤੇ ਬਲਕਿ ਆਪਣੇ ਸਾਥੀਆਂ ਨੂੰ ਕੈਦ ਕਰਾਉਣ ਵਾਸਤੇ ਦੂਜਿਆਂ ਨਾਲ ਰਲਕੇ ਜੋ ਉਸਨੇ ਰੋਲ ਕੀਤਾ ਹੈ ਮੇਰੇ ਅੰਦਰ ਉਸ ਦੀ ਪ੍ਰਸ਼ੰਸਾ ਲਈ ਕੋਈ ਸ਼ਬਦ ਨਹੀਂ ਹਨ। ਔਰ ਮਾਸਟਰ ਤਾਰਾ ਸਿੰਘ ਨੇ ਵੀ ਖੁਸ਼ਕਿਸਮਤੀ ਨਾਲ ਜਿਸ ਨੂੰ ਉਸ ਨੇ ਬਿਲਡ (Build) ਕੀਤਾ ਸੀ ਉਸ ਨੇ ਵੀ ਆਪਣੀ ਰਾਏ ਆਪਣੀ ਜੀਵਨ ਕਥਾ ਜੋ ਕਿਤਾਬ "ਜੀਵਨ ਅਤੇ ਸੰਘਰਸ਼" ਹੈ ਉਸ ਵਿੱਚ ਵੀ ਇਹੀ ਲਿਖਿਆ ਹੋਇਆ ਹੈ ਜੋ ਬਾਅਦ ਵਿੱਚ ਉਸ ਦੇ ਲੜਕੇ ਜਸਵੰਤ ਸਿੰਘ ਨੇ ਛਾਪੀ ਹੈ।

## ਪੰਜਾਬੀ ਸੂਬੇ ਵਿੱਚ ਯੋਗਦਾਨ

*ਪ੍ਰਸ਼ਨ : ਤੁਹਾਡੇ ਪੰਜਾਬੀ ਸੂਬੇ ਦੇ ਸੰਘਰਸ਼ ਲਈ ਜੋ ਜੋ ਯੋਗਦਾਨ ਹੈ, ਉਸ ਬਾਰੇ ਦੱਸੋ।*

*ਉੱਤਰ:* ਮੈਂ ਤਾਂ ਇਹੀ ਸਮਝਦਾ ਹਾਂ ਕਿ ਪੰਜਾਬੀ ਸੂਬੇ ਦਾ ਪਹਿਲਾ ਨਕਸ਼ਾ ਜੋ ਸੀ ਉਹ ਮੈਂ ਲਿਬਰੇਟਰ (Liberator) ਅਖ਼ਬਾਰ ਦੇ ਵਿੱਚ 1947 ਦੇ ਸ਼ੁਰੂ ਵਿੱਚ ਹੀ ਛਾਪ ਦਿੱਤਾ ਸੀ ਅਤੇ ਇਹ ਪਹਿਲੀ ਵਾਰੀ ਸੀ ਕਿ ਜਿਸ ਵੇਲੇ ਅਸੀਂ ਇਹ ਨਕਸ਼ਾ ਪੇਸ਼ ਕੀਤਾ ਕਿ ਇੱਕ ਇਲਾਕਾ ਐਸਾ ਹੋ ਸਕਦਾ ਹੈ ਕਿ ਜਿਸ ਵਿੱਚ ਸਿੱਖਾਂ ਦੀ ਡੋਮੀਨੇਸ਼ਨ (Domination) ਹੋਵੇ ਹਾਲਾਂ ਕਿ ਉਸ ਵੇਲੇ ਸਿੱਖਾਂ ਦੀ ਮੈਜੋਰਿਟੀ ਨਹੀਂ ਸੀ। ਉਸ ਤੋਂ ਬਾਅਦ ਮਹਾਤਮਾ ਗਾਂਧੀ ਨੂੰ ਜਦੋਂ ਅਸੀਂ ਮਿਲੇ ਉਸ ਦੇ ਸਾਹਮਣੇ ਵੀ ਇਹੀ ਗੱਲ ਕਹੀ ਸੀ। ਲਿਬਰੇਟਰ ਅਖ਼ਬਾਰ ਜਿਹੜਾ ਪੰਜ ਸਾਲ ਚਲਦਾ ਰਿਹਾ, ਮੈਂ ਪੰਜਾਬੀ ਸੂਬੇ ਦੀ ਹਮਾਇਤ ਕਰਦਾ ਰਿਹਾ ਲੇਕਿਨ

ਇੱਕ ਗੱਲ ਮੇਰੇ ਮਨ ਵਿੱਚ ਜੋ ਰੜਕਦੀ ਰਹੀ ਹੈ ਕਿ ਪੰਜਾਬੀ ਸੂਬਾ ਬਿਨਾ ਸੰਘਰਸ਼ ਮਿਲ ਸਕਦਾ ਸੀ। ਕੈਬਨਿਟ ਮਿਸ਼ਨ ਨੇ ਪੇਸ਼ ਕੀਤੀ ਸੀ। ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਮੈਨੂੰ ਬਲਿਊ ਪਰਿੰਟ (Blue Print) ਬਣਾ ਕੇ ਦਿਉ। ਜਦ ਇਹ ਕਾਂਗਰਸ ਵਿੱਚ ਸ਼ਾਮਲ ਹੋ ਰਹੇ ਸਨ ਤਾਂ ਜ਼ੋਰ ਪਾ ਕੇ ਪੰਜਾਬੀ ਸੂਬੇ ਦਾ ਅਸੂਲ ਮੰਨਵਾ ਕੇ ਸ਼ਾਮਲ ਹੋ ਸਕਦੇ ਸਨ।

ਉਸ ਤੋਂ ਬਾਅਦ ਜਦੋਂ ਇਨ੍ਹਾਂ ਨੇ ਰਿਜਨਲ ਫਾਰਮੂਲਾ 1956 ਵਿੱਚ ਮੰਨ ਲਿਆ ਉਸ ਵੇਲੇ ਪੰਜਾਬੀ ਸੂਬੇ ਨੂੰ ਮੰਨਵਾ ਸਕਦੇ ਸਨ। ਮੈਂ ਸਮਝਦਾ ਹਾਂ ਕਿ ਜਿਤਨਾ ਸੰਘਰਸ਼ ਤੇ ਨਾਅਰੇਬਾਜ਼ੀ ਤੇ ਕੌਮ ਦਾ ਪੈਸਾ ਲੱਗਿਆ ਹੈ ਅਤੇ ਕੌਮ ਵਿੱਚ ਫੁੱਟ ਪਈ ਹੈ ਅਤੇ ਹਿੰਦੂ ਸਿੱਖਾਂ ਦਾ ਤਕਾਜਾ ਚਲਿਆ ਹੈ। ਇਹ ਨਾ ਚਲਦਾ ਜੇਕਰ ਇਸ ਨੂੰ ਬਤੌਰ ਸਿੱਖ ਸਲੋਗਨ (Sikh slogan) ਦੇ ਪਰੋਜੈਕੱਟ ਕਰਨ ਦੇ ਬਜਾਏ ਇਸ ਨੂੰ ਪੰਜਾਬੀ ਸਪੀਕਿੰਗ ਪੀਉਪਲ ਦੇ ਫਰੰਟ ਦੀ ਮਾਰਫਤ ਪਰਚਾਰ ਕੀਤਾ ਜਾਂਦਾ ਤਾਂ ਇਸਦਾ ਨਕਸ਼ਾ ਕੁਝ ਹੋਰ ਹੋਣਾ ਸੀ ਜਿਹੜਾ ਅਸੀਂ ਅੱਜ ਵੀ ਕਹਿ ਰਹੇ ਹਾਂ ਕਿ ਸਾਡੇ ਇਲਾਕੇ ਵਿੱਚ ਪੰਜਾਬ ਵਿਚੋਂ ਬਾਹਰ ਕੱਢ ਦਿੱਤੇ ਹਨ ਇਹ ਕਦੇ ਵੀ ਨਾ ਕੱਢੇ ਜਾਂਦੇ। ਜੇ ਇਸਦੀ ਸਟਰੱਗਲ (Struggle) ਦੀ ਬੁਨਿਆਦ ਪੰਜਾਬੀ ਲੋਕ ਹੁੰਦੇ। ਉਹ ਨਿਰੇ ਸਿੱਖ ਨਾ ਹੁੰਦੇ। ਇਸ ਕਰਕੇ ਮੈਂ ਉਸ ਬੇਸਿਸ ਦੇ ਉਤੇ ਪੰਜਾਬੀ ਸੂਬਾ ਬਨਾਣ ਦੇ ਹੱਕ ਵਿੱਚ ਨਹੀਂ ਸੀ। ਹੁਣ ਵੀ ਨਹੀਂ ਹਾਂ। ਮੈਂ ਅਜੇ ਵੀ ਕਹਿੰਦਾ ਹਾਂ ਕਿ ਸਿੱਖ ਉਥੇ ਸਰਦਾਰੀ ਕਰਨਗੇ। ਸਿੱਖਾਂ ਦਾ ਕਲਚਰ ਉੱਥੇ ਪ੍ਰਫੁਲਤ ਹੋਵੇਗਾ ਲੇਕਿਨ ਉਸ ਨੂੰ ਸਿੱਖ ਸੂਬਾ ਬਣਾਕੇ ਆਪਣੇ ਆਪ ਨੂੰ ਬਾਕੀ ਦੁਨੀਆਂ ਦੇ ਨਾਲੋਂ ਹਿੰਦੁਸਤਾਨ ਨਾਲੋਂ ਕੱਟ ਨਹੀਂ ਸਕਦੇ।

ਹਿੰਦੁਸਤਾਨ ਦੇ ਵਿੱਚ ਰਹਿ ਕੇ ਅਗਰ ਇਹ ਕਹੀਏ ਕਿ ਸਿੱਖ ਸੂਬਾ ਬਣ ਜਾਵੇ ਤਾਂ ਇਹ ਸਾਡੇ ਲਈ ਗਲਤੀ ਹੋਵੇਗੀ। ਕਸ਼ਮੀਰ ਦੇ ਮੁਸਲਮਾਨ ਵੀ ਇਹ ਨਹੀਂ ਕਹਿ ਰਹੇ। ਉਹ ਵੀ ਕਹਿ ਰਹੇ ਹਨ ਕਿ ਜੰਮੂ ਸਾਡੇ ਨਾਲ ਜਰੂਰ ਰਹਿਣਾ ਚਾਹੀਦਾ ਹੈ ਉਹ ਜੰਮੂ ਨੂੰ ਕਟਵਾਕੇ ਰਾਜੀ ਨਹੀਂ। ਉਹ ਵੀ ਕਹਿੰਦੇ ਹਨ ਕਿ ਕਸ਼ਮੀਰ ਨੂੰ ਸੈਕੂਲਰ ਪਾਰਟ ਅਤੇ ਹਿੰਦੁਸਤਾਨ ਨਾਲ ਰੱਖਣਾ ਚਾਹੁੰਦੇ ਹਾਂ। ਸਾਨੂੰ ਵੀ ਇਹ ਚਾਹੀਦਾ ਹੈ ਕਿਉਂਕਿ ਇਸ ਵਿੱਚ ਸਾਡਾ ਭਲਾ ਹੈ। ਇਹ ਨਹੀਂ ਕਿ ਅਸੀਂ ਹਿੰਦੁਸਤਾਨ ਵਿੱਚ ਖਿਲਰੇ ਹੋਏ ਹਾਂ ਬਲਕਿ ਹਿੰਦੁਸਤਾਨ ਦੀ ਤਾਕਤ ਜਦ ਤੱਕ ਸਾਡੇ ਪਿਛੇ ਨਹੀਂ ਹੈ ਤਦ ਤੱਕ ਪੰਜਾਬੀ ਸੂਬਾ ਕਦੇ ਪਰਫੁਲਤ ਨਹੀਂ ਹੋ ਸਕਦਾ। ਇਹ ਮੇਰੀ ਵਿਚਾਰਧਾਰਾ ਹੈ। ਅਗਰ ਮੇਰੀ ਮੁਖਾਲਫਿਤ ਮਗਰੋਂ ਪੰਜਾਬੀ ਸੂਬੇ ਬਾਰੇ ਰਹੀ ਹੈ ਤਾਂ ਉਹ ਇਹ ਹੈ ਕਿ ਪੰਜਾਬੀ ਸੂਬੇ ਨੂੰ ਸਿੱਖ ਸੂਬਾ ਬਣਾ ਕੇ ਨਾ ਰੱਖੋ। ਇਸ ਨੂੰ ਪੰਜਾਬੀ ਸਪੀਕਿੰਗ ਦਾ ਪਲੇਟ ਫਾਰਮ ਬਣਾ ਕੇ ਲੜੋ ਵੀ ਅਤੇ ਲਵੋ ਵੀ।

*ਪ੍ਰਸ਼ਨ : Kindly throw some light on the Akali Congress relations during the fiftees of the present century.*

*ਉੱਤਰ:* ਇਸ ਵਿੱਚ ਤਾਂ ਤੁਸੀਂ ਇਹ ਸਮਝ ਲਉ ਕਿ ਕਈ ਵਾਰੀ ਅਕਾਲੀ ਦਲ ਨੇ ਆਪਣੇ ਆਪ ਨੂੰ ਇੱਕ ਕਲਚਰਲ ਬਾਡੀ ਬਨਾਣ ਦੀ ਕੋਸ਼ਿਸ਼ ਕੀਤੀ ਹੈ ਪਹਿਲੀ 1948 ਦੇ ਮਾਰਚ ਵਿੱਚ ਜਦੋਂ ਇਹ ਕਾਂਗਰਸ ਵਿੱਚ ਮਰਜ (Merge) ਕਰ ਗਏ ਸਨ ਫਿਰ ਮਾਸਟਰ ਤਾਰਾ ਸਿੰਘ ਨੇ ਰਿਵਾਈਵ (Revive) ਕਰਨ ਦੀ ਕੋਸ਼ਿਸ਼ ਕੀਤੀ ਐ। ਉਹ ਗੱਲ ਬਣੀ ਨਾ। ਕਿਉਂਕਿ ਗਿਆਨੀ ਕਰਤਾਰ ਸਿੰਘ ਨੇ ਮਿੰਨੀ ਅਕਾਲੀ ਦਲ ਬਣਾ ਲਿਆ। ਫਿਰ 1956 ਦੇ ਵਿੱਚ ਉਨ੍ਹਾਂ ਨੇ ਰਿਜਨਲ ਫਾਰਮੂਲਾ ਬਣਾ ਕੇ ਇਹ ਗੱਲ ਕੀਤੀ ਕਿ ... ਸੋ ਮੈਂ ਦੱਸ ਰਿਹਾ ਸੀ ਕਿ ਕਾਂਗਰਸ ਦੇ ਵਿੱਚ ਲੋਕੀਂ ਬਹੁਤੇ ਇਸੇ ਕਰਕੇ ਸ਼ਾਮਲ ਹੋ ਗਏ ਕਿ ਜਦੋਂ ਲੋਕਾਂ ਨੇ ਦੇਖਿਆ ਕਿ ਅਕਾਲੀ ਦਲ ਦੋ ਵਾਰ ਆਪਣੀ ਆਜ਼ਾਦ ਪੁਲੀਟੀਕਲ ਹਸਤੀ ਨੂੰ ਕਾਂਗਰਸ

ਵਿੱਚ ਮਰਜ (Merge) ਕਰ ਗਿਆ ਲੇਕਿਨ ਅਚਾਨਕ ਹੀ ਜਦੋਂ ਉਨ੍ਹਾਂ ਨੂੰ ਅੰਦਰ ਜਾਣਾ ਠੀਕ ਲੱਗਣਾ ਤਾਂ ਕਹਿੰਦੇ ਤਾਂ ਸਾਡਾ ਧਰਮ ਤੇ ਪਾਰਟੀ ਵੱਖਰਾ ਵੱਖਰਾ ਹੈ। ਜਦੋਂ ਸੂਟ ਲੱਗਣਾ ਤਾਂ ਕਹਿੰਦੇ ਕਿ ਇਕੱਠਾ ਹੈ। ਇਸ ਕਰਕੇ ਜਿਹੜੇ ਲੋਕ ਸੀਰੀਅਸ ਸੀ ਉਹ ਜਾਂ ਤਾਂ ਕਾਂਗਰਸ ਵਿੱਚ ਮਰਜ ਕਰ ਗਏ ਜਾਂ ਬਹੁਤ ਥੋੜੇ ਜੋ ਅਕਾਲੀ ਦਲ ਵਿੱਚ ਰਹੇ ਵੀ ਉਹ ਜਦੋਂ ਮੌਕਾ ਮਿਲਦਾ ਸੀ ਤਾਂ ਕਾਂਗਰਸ ਵਿੱਚ ਚਲੇ ਜਾਂਦੇ। ਤੁਸੀਂ ਦੇਖੋਗੇ ਕਿ ਕੋਈ ਵੀ ਸਿੱਖ ਲੀਡਰ ਅਜਿਹਾ ਨਹੀਂ ਜਿਹੜਾ ਅਕਾਲੀ ਦਲ ਵਿੱਚ ਨਾ ਰਿਹਾ ਹੋਵੇ ਅਤੇ ਫਿਰ ਉਹ ਕਾਂਗਰਸ ਵਿੱਚ ਨਾ ਆ ਗਿਆ ਹੋਵੇ ਜਾਂ ਕਾਂਗਰਸ ਵਿੱਚ ਦੇਖਿਆ ਕਿ ਮੇਰੇ ਲਈ ਹਾਲਾਤ ਚੰਗੇ ਨਹੀਂ ਹਨ ਤਾਂ ਉਹ ਅਕਾਲੀ ਦਲ ਵਿੱਚ ਚਲਿਆ ਗਿਆ। ਜਦੋਂ ਪੁਲੀਟੀਕਲ ਪਾਰਟੀ ਦਾ ਇਸ ਤਰ੍ਹਾਂ ਆਪਰਚਿਊਨਿਸਟਿਕ (Opportunistic) ਰੋਲ ਹੋਵੇ ਤਾਂ ਉਸ ਪਾਰਟੀ ਨੂੰ ਤੁਸੀਂ ਸੀਰੀਅਸ ਨਹੀਂ ਲੈ ਸਕਦੇ।

ਅਕਾਲੀਆਂ ਨੂੰ ਕਾਂਗਰਸ ਨੇ ਵੀ ਸੀਰੀਅਸਲੀ ਲੈਣਾ ਬੰਦ ਕਰ ਦਿੱਤਾ। ਤੁਸੀਂ ਦੇਖਿਆ ਹੋਵੇਗਾ ਕਿ ਸਿਵਾਏ ਹੁਣੇ ਹੁਣੇ ਉਸ ਤੋਂ ਪਹਿਲੇ ਅਕਾਲੀ ਦਲ ਗਿਣਤੀ ਦੇ ਵਿੱਚ ਨਾ ਕਦੀ ਪੰਜਾਬ ਅਸੰਬਲੀ ਵਿੱਚ ਜਾਂਦੇ ਅਤੇ ਨਾ ਹੀ ਪਾਰਲੀਆਮੈਂਟ ਵਿੱਚ ਜਾਂਦੇ ਸਨ ਅਤੇ 1947 ਤੋਂ ਲੈ ਕੇ 1977 ਤੱਕ ਉਨ੍ਹਾਂ ਨੇ ਕੋਈ ਇਫੈਕਟਿਵ ਰੋਲ ਨਹੀਂ ਕੀਤਾ। ਜਿਸ ਤੋਂ ਪਤਾ ਲੱਗੇ ਕਿ ਅਕਾਲੀਆਂ ਦੀ ਮੋਹਰ ਛਾਪ ਪੰਜਾਬ ਦੀ ਸਿਆਸਤ ਜਾਂ ਹਿੰਦੁਸਤਾਨ ਦੀ ਸਿਆਸਤ ਉਤੇ ਲੱਗੀ ਹੋਵੇ।

*ਪ੍ਰਸ਼ਨ : ਦਰਦੀ ਸਾਹਿਬ ! ਇਹ ਦੱਸੋ ਕਿ ਪੰਜਾਬੀ ਸੂਬਾ ਕਿਵੇਂ ਬਣਿਆ?*

*ਉੱਤਰ:* ਪੰਜਾਬੀ ਸੂਬਾ ਤਾਂ ਇਹ ਸੰਤ ਫਤਹਿ ਸਿੰਘ ਨੇ ਸਮਝਿਆ ਕਿ ਉਨ੍ਹਾਂ ਦੇ ਮੋਰਚਾ ਲਾਉਣ ਨਾਲ ਬਣ ਗਿਆ ਹੈ। ਪਰ ਅਸਲ ਗੱਲ ਇਹ ਸੀ ਕਿ ਮਿਸਿਜ਼ ਇੰਦਰਾ ਗਾਂਧੀ ਨੇ ਜਦੋਂ ਰਾਜ ਸੰਭਾਲਿਆ ਸੀ ਤਾਂ ਉਹ ਸਮਝਦੀ ਸੀ ਕਿ ਸਿੱਖਾਂ ਦੀ ਹਮਦਰਦੀ ਆਪਣੇ ਨਾਲ ਰੱਖੀ ਜਾਵੇ। ਇਸ ਕਰਕੇ ਇਹ ਸੂਬਾ ਮਿਸਿਜ਼ ਇੰਦਰਾ ਗਾਂਧੀ ਕਰਕੇ ਬਣਿਆ ਹੈ ਨਾ ਕਿ ਮੋਰਚੇ ਕਰਕੇ ਪੰਜਾਬੀ ਸੂਬਾ ਬਣਿਆ; ਕਿਉਂਕਿ ਮੋਰਚੇ ਕਰਕੇ ਤਾਂ ਉਹ ਚੀਜ਼ ਦੋਨੋਂ ਵਾਰ ਫੇਲ੍ਹ ਹੋ ਗਈ ਸੀ। ਸੰਤ ਫਤਹਿ ਸਿੰਘ ਨੇ ਦੋਨੋਂ ਵਾਰ ਜਦੋਂ ਵੀ ਉਨ੍ਹਾਂ ਨੇ ਮੋਰਚਾ ਲਾਇਆ ਜਾਂ ਉਸ ਨੇ ਵਰਤ ਰੱਖਿਆ ਤਾਂ ਉਦੋਂ ਸੂਬਾ ਨਹੀਂ ਬਣ ਸਕਿਆ। ਨਾ ਮਾਸਟਰ ਤਾਰਾ ਸਿੰਘ ਵੇਲੇ ਇਹ ਬਣਿਆ। ਨਾ ਹੀ ਸੰਤ ਫਤਹਿ ਸਿੰਘ ਵੇਲੇ ਬਣਿਆ। ਬਲਕਿ ਮਿਸਿਜ਼ ਇੰਦਰਾ ਗਾਂਧੀ ਨੇ ਇਹ ਸੋਚ ਕੇ ਕਿ ਸਰਹੱਦ ਦੇ ਉਤੇ ਹਰ ਵੇਲੇ ਸਿੱਖਾਂ ਨੂੰ ਨਾਰਾਜ਼ ਨਹੀਂ ਰੱਖਣਾ ਚਾਹੀਦਾ ਅਤੇ ਮੰਗ ਜਾਇਜ਼ ਵੀ ਹੈ। ਜਦੋਂ ਉਸਨੇ ਹਕੂਮਤ ਸੰਭਾਲੀ ਸੀ ਉਸ ਨੇ ਪਹਿਲਾਂ ਕੰਮ ਇਹੀ ਕੀਤਾ ਕਿ ਪੰਜਾਬੀ ਸੂਬੇ ਦਾ ਐਲਾਨ ਕੀਤਾ।

## ਰੀਜ਼ਨਲ ਫਾਰਮੂਲਾ

*ਪ੍ਰਸ਼ਨ : ਰਿਜਨਲ ਫਾਰਮੂਲੇ ਬਾਰੇ ਵੀ ਆਪਣੇ ਵਿਚਾਰ ਦੱਸੋ?*

*ਉੱਤਰ:* ਮੇਰਾ ਰਿਜਨਲ ਫਾਰਮੂਲੇ ਦੇ ਮੁਤੱਅਲਕ ਬੜਾ ਹੀ ਭੈੜਾ ਵਿਚਾਰ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਮਨਜ਼ੂਰ ਨਹੀਂ ਕਰਨਾ ਚਾਹੀਦਾ ਸੀ। ਇਹ ਇਨ੍ਹਾਂ ਨੇ ਸਿਰਫ਼ ਆਪਣੀਆ ਮਨਿਸਟਰੀਆਂ ਲਈ ਕੀਤਾ ਸੀ ਕਿ ਆਹ ਆਹ ਆਦਮੀ ਵਜ਼ੀਰ ਬਣ ਜਾਣਗੇ। ਇੰਨੀਆਂ ਟਿਕਟਾਂ ਸਾਨੂੰ ਮਿਲ ਜਾਣਗੀਆਂ। ਇਹ ਇਹ ਆਦਮੀ ਸੈਂਟਰ ਵਿੱਚ ਵਜ਼ੀਰ ਬਣ ਜਾਵੇਗਾ। ਇੰਨੀਆਂ ਟਿਕਟਾਂ ਅਸੈਂਬਲੀ ਦੀਆਂ ਮਿਲ ਜਾਣਗੀਆਂ। ਇਹ

ਸਿਰਫ਼ ਸਮਝੌਤਾ ਸੀ। ਇਸ ਫਾਰਮੂਲੇ ਦੇ ਵਿੱਚ ਕੁਝ ਨਹੀਂ ਸੀ ਅਤੇ ਤੁਸੀਂ ਦੇਖਿਆ ਕਿੰਨਾ ਰਿਜਨਲ ਫਾਰਮੂਲੇ ਨੇ ਵਰਕ (Work) ਕੀਤਾ। ਨਾ ਇਸ ਨੂੰ ਵਰਕ ਕਰਨ ਦਿੱਤਾ ਗਿਆ।

*ਪ੍ਰਸ਼ਨ : ਇਸ ਫਾਰਮੂਲੇ ਦੇ ਆਰਕੀਟੈਕੱਟ (Architect) ਕੌਣ ਸਨ, ਉਨ੍ਹਾਂ ਬਾਰੇ ਦੱਸੋ।*

*ਉੱਤਰ:* ਇਸ ਦੇ ਆਰਕੀਟੈਕੱਟ ਤੁਸੀਂ ਇਹ ਸਮਝ ਲਉ ਕਿ ਜਿੰਨੇ ਵੀ ਆਦਮੀਆਂ ਨੇ ਉਸ ਤੋਂ ਬਾਅਦ ਫਾਇਦਾ ਉਠਾਇਆ ਉਹ ਸਾਰੇ ਹੀ ਉਸਦੇ ਆਰੀਕਟੈਕਟ ਸਨ। ਹੁਕਮ ਸਿੰਘ ਹੋਰੀਂ ਵੀ ਸਨ। ਸਰਦਾਰ ਗਿਆਨ ਸਿੰਘ ਰਾੜੇਵਾਲਾ ਵੀ ਸੀ। ਉਸ ਵਿੱਚ ਗਿਆਨੀ ਕਰਤਾਰ ਸਿੰਘ ਵੀ ਸੀ। ਉਸਦੇ ਵਿੱਚ ਸਾਬਕਾ ਗਵਰਨਰ ਸਰਦਾਰ ਜੁਗਿੰਦਰ ਸਿੰਘ ਵੀ ਸਨ, ਮਾਸਟਰ ਤਾਰਾ ਸਿੰਘ ਵੀ ਸਨ। ਕਿਉਂਕਿ ਮਾਸਟਰ ਤਾਰਾ ਸਿੰਘ ਨੂੰ ਅਲਟੀਮੇਟਲੀ (Ultimately) ਇਹ ਕਿਹਾ ਜਾਂਦਾ ਸੀ ਕਿ ਇਸ ਨੂੰ ਅਕਸੈਪਟ (Accept) ਕਰ ਲਵੋ। ਇਸ ਤੋਂ ਬਾਅਦ ਫਿਰ ਮੋਰਚਾ ਲਾ ਕੇ ਇਸ ਤੋਂ ਵੱਡੀ ਗੱਲ ਲੈ ਲਿਓ। ਲੇਕਿਨ ਹਰ ਵੇਲੇ ਕੌਮ ਨੂੰ ਮੋਰਚੇ ਉਤੇ ਹੀ ਪਾਈ ਰੱਖਣਾ ਅਤੇ ਜਿਹੜੀ ਗੱਲ ਹੋ ਸਕਦੀ ਹੋਵੇ ਉਸ ਵੇਲੇ ਹੋ ਸਕਦੀ ਸੀ। 1956 ਵਿੱਚ ਕਾਂਗਰਸ ਤੇ ਇੰਨਾ ਪਰੈਸ਼ਰ (Pressure) ਪਿਆ ਸੀ ਉਹ ਕੋਈ ਵੀ ਗੱਲ ਮੰਨਣ ਲਈ ਤਿਆਰ ਸਨ। ਇਹ ਆਪ ਹੀ ਕਿ ਥੋੜ੍ਹੀ ਬਹੁਤੀ ਗੱਲ ਮੰਨਵਾਈਏ ਕਿਤੇ ਬਹੁਤੀ ਵਿੱਚ ਟੁੱਟ ਨਾ ਜਾਵੇ।

*ਪ੍ਰਸ਼ਨ : ਸੁਣਿਆ ਹੈ ਕਿ ਪੰਡਿਤ ਨਹਿਰੂ ਪੰਜਾਬੀ ਸੂਬੇ ਬਾਰੇ ਨਹੀਂ ਮੰਨਦਾ ਸੀ, ਇਸ ਬਾਰੇ ਦੱਸੋ।*

*ਉੱਤਰ:* ਪੰਡਿਤ ਨਹਿਰੂ ਇਸ ਕਰਕੇ ਨਹੀਂ ਮੰਨਦਾ ਸੀ ਕਿ ਇਹ ਸਿੱਖਾਂ ਵਾਸਤੇ ਨੁਕਸਾਨਦੇਹ ਹੋਵੇਗਾ। ਸਿੱਖ ਇੱਕਸਪੈਂਡ (expand) ਕਰਨਾ ਚਾਹੁੰਦੇ ਨੇ। ਸਿੱਖ ਪਰੋਗਰੈਸਿਵ (Progressive) ਕੌਮ ਨੇ। ਛੋਟੀ ਜਿਹੀ ਜਗ੍ਹਾ ਵਿੱਚ ਇਨ੍ਹਾਂ ਦੀ ਐਕਸਪੈਨਸ਼ਨ (Expansion) ਨਹੀਂ ਹੋਣੀ। ਹਰਿਆਣੇ ਵਿੱਚ ਇਨ੍ਹਾਂ ਦੀਆਂ ਜਮੀਨਾਂ ਨੇ, ਇੰਡਸਟਰੀ ਹੈ। ਹਿਮਾਚਲ ਵਿੱਚ ਐਸੀ ਚੀਜ਼ ਹੈ ਇਨ੍ਹਾਂ ਨੂੰ ਇੱਕਸਪੈਂਡ ਕਰਨ ਲਈ ਹੋਰ ਮੌਕਾ ਚਾਹੀਦਾ ਹੈ। ਬਾਕੀ ਸੂਬੇ ਆਪਣੇ ਆਪ ਨੂੰ ਵਧਾ ਰਹੇ ਹਨ। ਉਹ ਇਹ ਗੱਲ ਸਮਝ ਨਹੀਂ ਸੀ ਸਕੇ। ਉਹ ਸਿੱਖਾਂ ਦੀ ਹਮਦਰਦੀ ਚਾਹੁੰਦੇ ਸਨ। ਜੇ ਐਸੀ ਗੱਲ ਨਾ ਹੁੰਦੀ ਤਾਂ ਉਸਦੀ ਲੜਕੀ ਇੰਦਰਾ ਗਾਂਧੀ ਵੀ ਸਿੱਖਾਂ ਦੀ ਗੱਲ ਨਾ ਮੰਨਦੀ। ਪੰਡਿਤ ਨਹਿਰੂ ਕਹਿੰਦਾ ਸੀ ਕਿ ਮੈਂ ਸਿੱਖਾਂ ਦੀ ਹਮਦਰਦੀ ਕਰਕੇ ਹੀ ਇਹ ਗੱਲ ਕਹਿੰਦਾ ਹਾਂ ਮੈਂ 50% ਸਿੱਖਾਂ ਨੂੰ ਕੈਬਨਿਟ ਵਿੱਚ ਵੀ ਲੈਣਾ ਚਾਹੁੰਦਾ ਹਾਂ। ਚੀਫ ਮਨਿਸਟਰ ਹਮੇਸ਼ਾਂ ਲਈ ਸਿੱਖ ਬਨਾਉਣਾ ਚਾਹੁੰਦਾ ਹਾਂ। ਪੰਜਾਬੀ ਜੁਬਾਨਾਂ ਨੂੰ ਡੋਮੀਨੇਟ ਲੈਂਗੁਏਜ (Dominate language) ਮੰਨਣ ਲਈ ਤਿਆਰ ਹਾਂ। ਸਿੱਖ ਪੰਜਾਬ ਨੂੰ ਹੋਰ ਛੋਟਾ ਨਾ ਕਰਨ। ਕਿਉਂਕਿ ਕੱਲ ਨੂੰ ਸਿੱਖਾਂ ਨੇ ਫਿਰ ਕਹਿਣਾ ਹੈ ਕਿ ਸਾਨੂੰ ਸੂਬਾ ਹੋਰ ਵਧਾ ਕੇ ਦਿਉ। ਹੁਣ ਉਹੀ ਹੀ ਕਰ ਰਹੇ ਹਨ। ਹੁਣ ਕਹਿੰਦੇ ਹਨ ਕਿ ਇਹ ਵੀ ਰਹਿ ਗਿਆ। ਇਹ ਵੀ ਨਾਲ ਪਾ ਲਉ। ਇਹ ਵੀ ਰਹਿ ਗਿਆ ਹੈ। ਕੋਈ ਪੁਛੇ ਤੁਸੀਂ ਦੱਸੋ ਕਿ ਕਾਂਗੜੇ ਦਾ ਜਿਲ੍ਹਾ ਕਿਉਂ ਕੱਢਿਆ ਗਿਆ। ਸਿਰਫ਼ ਇਸ ਲਈ ਕੱਢਿਆ ਗਿਆ ਕਿ ਉਥੇ ਆਬਾਦੀ ਹਿੰਦੂ ਸੀ। ਜਦੋਂ ਤੁਸੀਂ ਕੰਮ ਇਹ ਆਪ ਹੀ ਕਰਦੇ ਹੋ। ਹਿੰਦੂ ਅਤੇ ਸਿੱਖ ਦੀ ਬੁਨਿਆਦ ਤੇ ਪਹਿਲਾਂ ਵੰਡਣ ਦੀ ਕੋਸ਼ਿਸ਼ ਕਰਦੇ ਹੋ, ਫਿਰ ਕਹਿੰਦੇ ਹੋ ਕਿ ਕੁਝ ਇਲਾਕਾ ਹਿੰਦੂ ਵੀ ਨਾਲ ਆ ਜਾਏ ਤਾਂ ਮਾੜਾ ਨਹੀਂ। ਹਰਿਆਣੇ ਵਾਲਾ ਸੂਬਾ ਬਨਾਣ ਲਈ ਤਿਆਰ ਨਹੀਂ ਸਨ। ਅਸੀਂ ਉਨ੍ਹਾਂ ਦੇ ਘਰ ਆਪ ਗਏ ਕਿ ਮੰਗੋ। ਹਿਮਾਚਲ ਵਾਲੇ

ਤਾਂ ਕਹਿੰਦੇ ਸਨ ਕਿ ਅਸੀਂ ਤਾਂ ਮਰ ਜਾਵਾਂਗੇ। ਪਰ ਅਸੀਂ ਉਨ੍ਹਾਂ ਕੋਲ ਵੀ ਗਏ ਕਿ ਜੋ ਮੰਗਦੇ ਹੋ ਸਾਰਾ ਪਹਾੜ ਤੁਹਾਨੂੰ ਦੇਵਾਂਗੇ।

ਇਹ ਸਾਰੀ ਚੀਜ਼ ਅਸਾਂ ਕੀਤੀ ਹੈ। ਆਰਥਿਕ ਤੌਰ ਤੇ ਅਸੀਂ ਕੋਈ ਬਹੁਤਾ ਫਾਇਦਾ ਨਹੀਂ ਉਠਾਇਆ। ਧਾਰਮਿਕ ਤੌਰ ਤੇ ਵੀ ਕੋਈ ਫਾਇਦਾ ਨਹੀਂ ਉਠਾਇਆ ਕਿਉਂਕਿ ਐਸ ਵੇਲੇ ਤੁਸੀਂ ਦੇਖੋਗੇ ਕਿ ਸਭ ਤੋਂ ਜਿਆਦਾ ਮਾਈਗਰੇਸ਼ਨ (Migration) ਪੰਜਾਬ ਵਿਚੋਂ ਹੋਈ। ਇਸ ਵੇਲੇ ਤੁਸੀਂ ਦੇਖੋਗੇ ਕਿ ਪੰਜਾਬੀ ਜ਼ਬਾਨ ਜੇ ਘੱਟ ਪੜ੍ਹੀ ਜਾ ਰਹੀ ਹੈ ਤਾਂ ਉਹ ਪੰਜਾਬ ਵਿੱਚ ਦੇਖੋਗੇ। ਹੁਣ ਵੀ ਹਿੰਦੀ ਉਥੇ ਜਿਆਦਾ ਪੜ੍ਹੀ ਜਾਂਦੀ ਹੈ ਕਿਉਂਕਿ ਲੋਕ ਕਹਿੰਦੇ ਨੇ ਹਿੰਦੀ ਅਤੇ ਅੰਗਰੇਜ਼ੀ ਕਰਕੇ ਹੀ ਅਸੀਂ ਸਾਰੇ ਹਿੰਦੁਸਤਾਨ ਵਿੱਚ ਜਾਂ ਦੁਨੀਆਂ ਵਿੱਚ ਜਾ ਕੇ ਕੰਮ ਕਰ ਸਕਦੇ ਹਾਂ। ਜਿਵੇਂ ਸਾਡੇ ਪੰਜਾਬੀ ਸੂਬੇ ਵਿੱਚ ਹੋ ਰਿਹਾ ਹੈ। ਇਸੇ ਤਰ੍ਹਾਂ ਹੀ ਬਾਕੀ ਸੂਬਿਆਂ ਵਿੱਚ ਹੋ ਰਿਹਾ ਹੈ। ਅਸੀਂ ਇਹ ਸਿੱਖਾਂ ਦੀ ਕੌਮ ਇੰਨਾ ਭਾਰੀ ਪਰੋਗਰੈਸਿਵ ਹੈ ਕਿ ਉਹ ਨਿਰਾ ਪੰਜਾਬੀ ਸੂਬੇ ਦੇ ਨਾਲ ਅਤੇ ਪੰਜਾਬੀ ਜ਼ੁਬਾਨ ਨਾਲ ਜੁੜਕੇ ਤਰੱਕੀ ਨਹੀਂ ਕਰ ਸਕੀ। ਉਸ ਨੂੰ ਬਾਹਰ ਜਾਣਾ ਪਏਗਾ ਉਸ ਨੂੰ ਹੋਰ ਜ਼ੁਬਾਨਾਂ ਸਿੱਖਣੀਆਂ ਪੈਣਗੀਆਂ ਸਹਿਯੋਗ ਦੇਣਾ ਵੀ ਪਵੇਗਾ ਅਤੇ ਲੈਣਾ ਵੀ ਪਏਗਾ ਅਤੇ ਬਾਕੀ ਇਹ ਕਹਿਣਾ ਕਿ ਸਿੱਖ ਹੋਮ ਲੈਂਡ ਬਣ ਜਾਵੇ ਤੇ ਸਾਨੂੰ ਹੋਰ ਤਕੜਾਈ ਮਿਲ ਜਾਵੇਗੀ। ਇਸ ਨਾਲ ਸਾਡੇ ਕੁਝ ਨਹੀਂ ਬਣ ਸਕਦਾ।

*ਪ੍ਰਸ਼ਨ : ਤੁਹਾਡਾ ਸਾਚੀ ਸਾਖੀ ਜੋ ਸਰਦਾਰ ਕਪੂਰ ਸਿੰਘ ਹੋਰਾਂ ਨੇ ਲਿਖੀ ਹੈ ਉਸ ਬਾਰੇ ਕੀ ਵਿਚਾਰ ਹੈ?*

*ਉੱਤਰ:* ਮੇਰਾ ਖਿਆਲ ਹੈ ਕਿ ਜਿਤਨਾ ਝੂਠ ਸਰਦਾਰ ਕਪੂਰ ਸਿੰਘ ਨੇ ਸਾਚੀ ਸਾਖੀ ਵਿੱਚ ਲਿਖਿਆ ਹੈ ਉਨ੍ਹਾਂ ਤੁਹਾਨੂੰ ਹੋਰ ਕਿਸੇ ਕਿਤਾਬ ਵਿੱਚ ਨਹੀਂ ਮਿਲੇਗਾ। It is all cock and bull stories. Built on false. ਇਹ ਸਭ ਝੂਠ ਤੇ ਹੀ ਬਣਾਈ ਗਈ ਹੈ ਅਤੇ ਸਾਰੀਆਂ ਜਿੰਨੀਆਂ ਕਹਾਣੀਆਂ ਨੇ ਉਹ ਸਭ ਹੀਅਰ ਸੇ (Hear say) ਵੀ ਨਹੀਂ ਹਨ। ਉਹ ਸਭ ਉਨ੍ਹਾਂ ਨੇ ਆਪਣੇ ਕੋਲੋਂ ਬਣਾਈਆਂ ਹੋਈਆਂ ਹਨ। ਉਹ ਜਿਹੜੇ ਸਾਰੇ ਲੋਕ ਮਰ ਗਏ ਹਨ ਉਨ੍ਹਾਂ ਨੂੰ ਕੋਟ (Quote) ਕਰੀ ਜਾ ਰਹੇ ਹਨ। ਇਹ ਨਹੀਂ ਸੋਚਦੇ ਕਿ ਨਾ ਲਾਰਡ ਬੇਵਲ ਨੇ ਜਿਨ੍ਹਾਂ ਨੇ ਮੈਮੋਆਇਰ (Memoire) ਆਪਦੇ ਛਾਪ ਦਿਤੇ ਨੇ, ਨਾ ਹੀ ਮਿਸਟਰ ਜਿਨਾਹ ਨੇ ਜਿਸ ਬਾਰੇ ਅੱਖਰ ਅੱਖਰ ਛਪ ਚੁੱਕਾ ਹੈ, ਨਾ ਹੀ ਕੋਈ ਹੋਰ ਸਿੱਖ ਲੀਡਰ ਨੇ ਜਿਸ ਨੇ ਕਿ ਆਪਣੀਆਂ ਜੀਵਨੀਆਂ ਛਾਪੀਆਂ ਨੇ, ਜਿਵੇਂ ਕਿ ਮਾਸਟਰ ਤਾਰਾ ਸਿੰਘ ਨੇ। ਕਿਸੇ ਨੇ ਇਹ ਕਦੇ ਕੋਈ ਗੱਲ ਨਹੀਂ ਕਹੀ ਕਿ ਸਾਨੂੰ ਸਿੱਖ ਸਟੇਟ ਮਿਲਦੀ ਸੀ ਜਾਂ ਮਿਸਟਰ ਜਿਨਾਹ ਨੇ (offer) ਕੀਤੀ ਸੀ ਜਾਂ ਅਗਰ ਅਸੀਂ ਇਹ ਨਹੀਂ ਤਾਂ ਇਹ ਕਰ ਲੈਂਦੇ ਤਾਂ ਸਾਨੂੰ ਸਿੱਖ ਸਟੇਟ ਮਿਲ ਜਾਣੀ ਸੀ। ਇਹ ਕਿਸੇ ਨੇ ਨਹੀਂ ਕਿਹਾ। ਇਹ ਸਰਦਾਰ ਕਪੂਰ ਸਿੰਘ ਦੀਆਂ ਸਾਰੀਆਂ ਸਾਚੀਆਂ ਸਾਖੀਆਂ ਨਿਰੀਆਂ ਝੂਠੀਆਂ ਸਾਖੀਆਂ ਨੇ ਤੇ ਉਹ ਨਿਰੀਆਂ ਝੂਠ ਤੇ ਬਣਾਈਆਂ ਗਈਆਂ ਹਨ।

*ਪ੍ਰਸ਼ਨ : ਤੁਸੀਂ ਅਕਾਲੀਆਂ ਦੇ ਨਾਲ ਸਾਰੀ ਉਮਰ ਰਹੇ। ਉਨ੍ਹਾਂ ਦੇ ਰੈਜ਼ੋਲੇਸ਼ਨ ਤੇ ਮੈਮੋਰੰਡਮ ਲਿਖੇ। ਸਾਰਾ ਕੁਝ ਕੀਤਾ। ਤੁਸੀਂ ਉਨ੍ਹਾਂ ਨਾਲ ਕਦੋਂ ਵੱਖ ਹੋ ਗਏ ਤੇ ਇਹ ਰਿਫਟ (rift) ਜਿਹੜੀ ਸੀ ਕਦੋਂ ਕੰਪਲੀਟ ਹੋਈ?*

*ਉੱਤਰ:* ਮੇਰੇ ਮੁਤੱਅਲਕ ਜਿਹੜਾ ਤੁਹਾਨੂੰ ਇਹ ਵਹਿਮ ਹੈ ਕਿ ਮੈਂ ਜਦੋਂ ਅਕਾਲੀਆਂ ਦੇ ਨਾਲ ਰਿਹਾ ਹਾਂ। ਇਹ ਗਲਤ ਵਹਿਮ ਹੈ ਕਿਉਂਕਿ ਸਟੂਡੈਂਟ ਦੇ ਤੌਰ ਤੇ ਜਦੋਂ ਅਸੀਂ

ਐਜੀਟੇਸ਼ਨ ਲੜ ਰਹੇ ਸੀ ਅਤੇ ਪ੍ਰੋਫੈਸਰ ਨਿਰੰਜਨ ਸਿੰਘ ਦੇ ਹੱਕ ਵਿੱਚ ਲੜਦੇ ਸੀ ਅਤੇ ਪ੍ਰੋਫ਼ੈਸਰ ਨਿਰੰਜਨ ਸਿੰਘ ਮਾਸਟਰ ਤਾਰਾ ਸਿੰਘ ਦਾ ਭਰਾ ਸੀ ਅਤੇ ਉਹ ਸਾਨੂੰ ਸਪੋਰਟ (Support) ਕਰਦੇ ਸੀ ਅਤੇ ਕਾਂਗਰਸ ਅਤੇ ਅਕਾਲੀ ਸਾਰੇ ਸਾਂਝੇ ਸਨ। ਇਸ ਕਰਕੇ ਜਿਹੜਾ ਅਕਾਲੀਆਂ ਨੂੰ ਸਪੋਰਟ ਕਰ ਰਿਹਾ ਸੀ ਉਹ ਕਾਂਗਰਸ ਨੂੰ ਵੀ ਨਾਲ ਹੀ ਮੱਦਦ ਕਰ ਰਿਹਾ ਸੀ ਅਤੇ ਜਿਹੜਾ ਕਾਂਗਰਸ ਨੂੰ ਮੱਦਦ ਕਰ ਰਿਹਾ ਸੀ ਉਹ ਅਕਾਲੀਆਂ ਨੂੰ ਮੱਦਦ ਕਰ ਰਿਹਾ ਸੀ। ਜਿਸ ਵੇਲੇ ਮੈਂ ਇਹ ਦੇਖਿਆ ਕਿ ਸਰਦਾਰ ਬਲਦੇਵ ਸਿੰਘ ਨੇ ਸਾਰੀ ਤਾਕਤ ਸੰਭਾਲ ਲਈ ਹੈ ਅਤੇ ਉਹ ਨਿਕਲਿਆ ਉਸ ਵਿੱਚੋਂ ਇਹ ਹੈ ਕਿ 1940 ਵਿੱਚ ਆ ਕੇ ਮਾਸਟਰ ਤਾਰਾ ਸਿੰਘ ਵੱਖਰੇ ਹੋ ਗਏ ਨੇ ਕਾਂਗਰਸ ਨਾਲੋਂ। ਉਸ ਵੇਲੇ ਮੈਂ ਵੀ ਉਨ੍ਹਾਂ ਦਾ ਲੜ ਛੱਡ ਦਿੱਤਾ। ਲੇਕਿਨ ਜਿਸ ਵੇਲੇ ਉਨ੍ਹਾਂ ਨੇ ਮੁੜਕੇ ਸਿੱਖਾਂ ਦੇ ਬਾਰੇ 1944 ਤੋਂ ਮੁੜ ਵਿਚਾਰ ਕਰਨੀ ਸ਼ੁਰੂ ਕਰ ਦਿੱਤੀ ਤਾਂ ਮੈਨੂੰ ਉਸ ਵੇਲੇ ਦ੍ਰਿੜ ਨਿਸ਼ਚਾ ਹੋ ਗਿਆ ਸੀ ਕਿ ਪਾਕਿਸਤਾਨ ਬਨਣ ਵਾਲਾ ਹੈ। ਰਾਜ ਗੋਪਾਲ ਅਚਾਰੀਆ ਨੇ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਮਹਾਤਮਾ ਗਾਂਧੀ ਮਿਸਟਰ ਜਿਨਾਹ ਨੂੰ ਮਿਲੇ ਸੀ। ਉਨ੍ਹਾਂ ਨੇ ਵੀ ਇਹੀ ਕਹਿਣਾ ਸ਼ੁਰੂ ਕਰ ਦਿੱਤਾ ਸੀ। ਉਸ ਤੋਂ ਬਾਅਦ ਫਿਰ ਜਦੋਂ ਕੈਬਨਿਟ ਮਿਸ਼ਨ ਆਇਆ ਉਦੋਂ ਵੀ ਦੇਖਿਆ। ਪਾਕਿਸਤਾਨ ਬਨਣ ਦੇ ਵੇਲੇ ਅਤੇ ਉਸ ਤੋਂ ਤਿੰਨ ਚਾਰ ਸਾਲ ਪਹਿਲਾਂ ਮੈਂ ਪੂਰੀ ਤਰ੍ਹਾਂ ਅਕਾਲੀਆਂ ਦੀ ਮੱਦਦ ਕੀਤੀ ਕਿ ਜੋ ਇਸ ਵੇਲੇ ਸਿੱਖ ਕੌਮ ਦਾ ਬਣ ਸਕਦਾ ਹੈ ਉਹ ਬਣੇ ਤੇ ਕੋਈ ਵੀ ਵੱਖਰੀ ਆਵਾਜ਼ ਨਾ ਕੱਢੀ ਜਾਵੇ। ਲੇਕਿਨ ਫਿਰ 16 ਮਾਰਚ 1948 ਦੇ ਵਿੱਚ ਜਦੋਂ ਉਨ੍ਹਾਂ ਨੇ ਰੈਜ਼ੋਲੇਸ਼ਨ ਡਰਾਫਟ ਕੀਤਾ ਸੀ ਕਿ ਅਸੀਂ ਪੰਜਾਬੀ ਸੂਬੇ ਦੇ ਹੱਕ ਮੰਨਵਾਣ ਵਾਸਤੇ ਜਾ ਰਹੇ ਹਾਂ ਲੇਕਿਨ ਚੂੰਕਿ ਰੈਜ਼ੋਲੇਸ਼ਨ ਸਵੇਰੇ ਛਪਿਆ ਨਾ। ਮੈਂ ਉਸ ਵੇਲੇ ਆਪਣੇ ਅਖ਼ਬਾਰ ਲਿਬਰੇਟਰ ਵਿੱਚ ਜਾ ਕੇ ਸਖਤ ਨਿੰਦਾ ਕੀਤੀ। ਅਕਾਲੀ ਦਲ ਦੀ ਕਿ It is an opportunistic party ਕੋਈ ਸੂਝਵਾਨ ਆਦਮੀ ਇਸ ਨਾਲ ਰਹਿ ਨਹੀਂ ਸਕਦਾ। ਉਸ ਤੋਂ ਬਾਅਦ ਮੈਂ ਅਕਾਲੀ ਦਲ ਦੇ ਕਦੀ ਨੇੜੇ ਨਹੀਂ ਗਿਆ।

1948 ਦੇ ਦਿਨ ਤੋਂ ਅੱਜ 1979 ਦਾ ਦਿਨ ਆ ਗਿਆ ਹੈ। ਅਕਾਲੀ ਦਲ ਦੇ ਨਾਲ ਕਦੀ ਵੀ ਕਿਸੇ ਮਾਮਲੇ ਵਿੱਚ ਨਹੀਂ ਗਿਆ। ਫਿਰ ਇਨ੍ਹਾਂ ਨੇ 1956 ਦੇ ਵਿੱਚ ਜਦੋਂ ਕਿਹਾ ਕਿ ਆਪਣੇ ਰਾਈਟ ਲਈ ਕਦੀ ਵੀ ਅਕਾਲੀ ਦਲ ਰਾਹੀਂ ਨਹੀਂ ਲੜਾਂਗੇ ਅਤੇ ਆਪਣੇ ਆਪ ਨੂੰ ਫਿਰ ਕਾਂਗਰਸ ਵਿੱਚ ਮਰਜ (Merge) ਕਰਦੇ ਹਾਂ। ਆਪਣੀ ਅਡੈਂਟਟੀ (identity) ਨੂੰ ਹਮੇਸ਼ਾਂ ਲਈ ਖਤਮ ਕਰਦੇ ਹਾਂ। ਤਾਂ ਮੈਂ ਕਿਹਾ ਕਿ ਜਦ ਉਹ ਇੱਕ ਵਾਰੀ ਕਾਂਗਰਸ ਵਿੱਚ ਮਰਜ ਕਰ ਗਏ ਨੇ ਤੇ ਫਿਰ 1956 ਦੇ ਵਿੱਚ ਰਪੀਟ ਕਰਦੇ ਨੇ। ਇਨ੍ਹਾਂ ਲੋਕਾਂ ਦੇ ਨਾਲ ਹੋਣਾ ਜਾਂ ਨਾ ਹੋਣਾ ..... ਇਹ ਨਾਨ ਸੀਰੀਅਸ ਪਾਰਟੀ ਹੈ। ਇਸ ਨੂੰ ਜੋ ਸੁਝਦਾ ਹੈ ਕਰ ਦਿੰਦੇ ਨੇ। ਇਹ ਅਪਰਚੂਨਿਸਟ ਪਾਰਟੀ ਹੈ। ਇਸਦਾ ਮਨ ਸੀਰੀਅਸ ਨਹੀਂ ਅਤੇ ਮੈਨੂੰ ਕਾਨਸੀਅਸ (Conscious) ਹੋਣ ਕਰਕੇ ਇਨ੍ਹਾਂ ਦੇ ਨਾਲ ਨਹੀਂ ਹੋਣਾ ਚਾਹੀਦਾ ਅਤੇ ਮੈਂ ਉਸ ਤੋਂ ਮਗਰੋਂ ਕਦੇ ਇਨ੍ਹਾਂ ਦੇ ਨਾਲ ਨਹੀਂ ਗਿਆ।

## ਦਾਸ ਕਮਿਸ਼ਨ

*ਪ੍ਰਸ਼ਨ : ਦਾਸ ਕਮਿਸ਼ਨ ਬਾਰੇ ਵੀ ਆਪਣੇ ਵਿਚਾਰ ਦੱਸੋ?*

*ਉੱਤਰ:* ਦਾਸ ਕਮਿਸ਼ਨ ਬਾਰੇ ਇਹ ਸੀ ਕਿ ਮਾਸਟਰ ਤਾਰਾ ਸਿੰਘ ਨੇ ਆਪਣਾ ਵਰਤ ਤਦ ਛੱਡਿਆ ਕਿ ਮੈਨੂੰ ਇੱਕ ਕਮਿਸ਼ਨ ਬਣਾਕੇ ਦਿਓ ਕਿ ਜਿਸ ਕਮਿਸ਼ਨ ਦੇ ਅੱਗੇ ਅਸੀਂ

ਆਪਣੀਆਂ ਮੰਗਾਂ ਨੂੰ ਪੇਸ਼ ਕਰ ਸਕੀਏ। ਇਹ 1961 ਦਸੰਬਰ ਦੀ ਗੱਲ ਹੈ। ਜਦੋਂ ਕਮਿਸ਼ਨ ਗੌਰਮਿੰਟ ਨੇ ਬਨਾਣਾ ਮੰਨ ਲਿਆ ਤਾਂ ਉਸ ਵੇਲੇ ਉਨ੍ਹਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਇਹਦੇ ਮੈਂਬਰ ਨਹੀਂ ਬਣੇ ਜਿਹੜੇ ਸਾਨੂੰ ਚਾਹੀਦੇ ਸੀ। ਮੈਨੂੰ ਹੈਰਾਨੀ ਹੁੰਦੀ ਹੈ ਕਿ ਜਿਹੜਾ ਮੁਕੱਦਮਾ ਕਰਨ ਜਾਵੇ ਅਤੇ ਨਾਲ ਹੀ ਇਹ ਕਹੇ ਕਿ ਕਚਹਿਰੀ ਵਿੱਚ ਮੈਂ ਜਾਣਾ ਚਾਹੁੰਦਾ ਹਾਂ ਅਤੇ ਨਾਲ ਹੀ ਜੱਜ ਵੀ ਮੇਰੇ ਮੁਤਾਬਿਕ ਹੀ ਹੋਣਾ ਚਾਹੀਦਾ ਹੈ। ਉਹੀ ਜੱਜ ਬਣਾਉ ਜਿਹੜਾ ਮੈਂ ਕਹਿੰਦਾ ਹਾਂ। ਫਿਰ ਫ਼ੈਸਲਾ ਉਹ ਆਪ ਹੀ ਘਰੇ ਆਪਣੇ ਕਰ ਲਵੇ। ਕਚਹਿਰੀ ਵਿੱਚ ਜਾਣ ਦੀ ਕੋਈ ਲੋੜ ਨਹੀਂ ਹੈ। ਇਹ ਠੀਕ ਹੈ ਹੋ ਸਕਦਾ ਹੈ ਕਿ ਕੋਈ ਨਾਮ ਜੋ ਇਨ੍ਹਾਂ ਨੇ ਸੁਜੈਸਟ ਕੀਤੇ ਹੋਣ ਉਹ ਨਾ ਲਏ ਗਏ ਹੋਣ। ਪਰ ਜਿਹੜੇ ਤਿੰਨ ਨਾਮ ਮੰਨੇ ਗਏ ਸਨ ਉਹ ਇਨੇ ਉਚੇ ਸਨ - ਇੱਕ ਮਿਸਟਰ ਐਮ.ਸੀ. ਛਾਗਲਾ, ਇੱਕ ਸੀ.ਪੀ. ਰਾਮਾਸੁਆਮੀ ਆਇਰ ਜੋ ਕਿ ਖੁਦ ਆਜ਼ਾਦੀ ਦੇ ਹੱਕ ਵਿੱਚ ਸੀ, ਤੀਜਾ ਮਿਸਟਰ ਦਾਸ ਜੋ ਸੁਪਰੀਮ ਕੋਰਟ ਦਾ ਚੀਫ ਜਸਟਿਸ ਰਹਿ ਚੁੱਕਾ ਸੀ। ਉਹ ਚੇਅਰਮੈਨ ਸੀ। ਅਸੀਂ ਕੁਝ ਇਨਟਲੇਕਚੁਅਲ ਨੇ ਇੱਕ ਡਰਾਫਟ ਤਿਆਰ ਕੀਤਾ ਜੋ ਕਿ 16 ਸਫੇ ਦਾ ਸੀ। ਜਿਸ ਵਿੱਚ ਦੱਸਿਆ ਕਿ ਇਥੇ ਇਥੇ ਡਿਸਕਰੀਮੀਨੇਸ਼ਨਜ਼ ਸਾਡੇ ਨਾਲ ਹੋ ਰਹੀਆਂ ਹਨ। ਮੇਰੇ ਮਨ ਵਿੱਚ ਆਇਆ ਕਿ ਇਥੇ ਕਮਿਸ਼ਨ ਬੈਠਾ ਹੋਇਆ ਹੈ ਅਤੇ ਕੋਈ ਆਦਮੀ ਜਾ ਕੇ ਜਦੋਂ ਕਹੇਗਾ ਨਹੀਂ ਕਿ ਸਾਡੇ ਨਾਲ ਡਿਸਕਰੀਮੀਨੇਸ਼ਨਜ਼ ਹੋ ਰਹੀਆਂ ਨੇ। ਜਦੋਂ ਮਾਸਟਰ ਤਾਰਾ ਸਿੰਘ ਨੇ ਬਾਈਕਾਟ ਕਰ ਦਿੱਤਾ ਤੇ ਕਿਹਾ ਕਿ ਮੈਂ ਇਸ ਕਮਿਸ਼ਨ ਅੱਗੇ ਆਪਣੀ ਗੱਲ ਪੇਸ਼ ਨਹੀਂ ਕਰਨਾ ਚਾਹੁੰਦਾ। ਅਸੀਂ ਕਿਹਾ ਕਿ ਘੱਟੋ ਘੱਟ ਸਾਡਾ ਕੇਸ ਜੋ ਹੈ ਬਾਈ ਦਾ ਫਾਲਟ (By the fault) ਨਾ ਚਲਿਆ ਜਾਵੇ। ਮੈਂ ਉਸ ਵਿੱਚ ਅੱਠ ਥਾਵਾਂ ਤੇ ਡਿਸਕਰੀਮੀਨੇਸ਼ਨਜ਼ ਮੈਨਸ਼ਨ (mention) ਕੀਤੀ ਸੀ ਕਿ ਐਥੇ ਐਥੇ ਵਿਤਕਰਾ ਹੋ ਰਿਹਾ ਹੈ। ਇਹ ਗੱਲ ਗਲਤ ਹੈ ਕਿ ਮੈਂ ਉਥੇ ਜਾ ਕੇ ਕਹਿਆ ਹੋਵੇ ਕਿ ਸਾਡੇ ਨਾਲ ਕੋਈ ਵਿਤਕਰਾ ਨਹੀਂ ਹੋ ਰਿਹਾ। ਮੇਰੇ ਕੋਲ ਉਸ ਮੈਮੋਰੰਡਮ ਦੀ ਕਾਪੀ ਵੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਕਈ ਸਿੱਖ ਪੇਪਰਾਂ ਨੇ ਕਿਹਾ ਕਿ ਬਿਨ੍ਹਾਂ ਮੈਮੋਰੰਡਮ ਪੜ੍ਹੇ ਹੀ ਇਸ ਚੀਜ਼ ਨੂੰ ਕਨਡੈਮ (condemn) ਕਰ ਦੇਣਾ ਕਿ ਕੋਈ ਸਿੱਖ ਉਸ ਸਾਹਮਣੇ ਪੇਸ਼ ਕਿਉਂ ਹੋਵੇ।

*ਪ੍ਰਸ਼ਨ : What are your relations with Sardar Patel and Pandit Jawahar Lal Nehru ?*

*ਉੱਤਰ:* ਸਰਦਾਰ ਪਟੇਲ ਦੇ ਨਾਲ ਮੇਰੇ ਸਬੰਧ ਕਦੀ ਵੀ ਨਹੀਂ ਹੋਏ। ਇੱਕ ਵਾਰੀ ਮੈਂ ਉਨ੍ਹਾਂ ਨੂੰ ਗਿਆਨੀ ਕਰਤਾਰ ਸਿੰਘ ਹੁਰਾਂ ਨਾਲ ਮਿਲਿਆ ਸਾਂ। 1946 ਦੀ ਇਹ ਗੱਲ ਹੈ। ਓਦੋਂ ਸ਼ਾਇਦ ਉਹ ਸ਼ਿਮਲੇ ਇਨਟੈਰਿਮ ਗੌਰਮਿੰਟ ਬਨਾਉਣ ਲਈ ਜਾ ਰਹੇ ਸਨ। ਉਦੋਂ ਜਾ ਕੇ ਕੁਝ ਗੱਲਾਂ ਹੋਈਆਂ ਸਨ। ਮੇਰੇ ਸਰਦਾਰ ਪਟੇਲ ਨਾਲ ਕੋਈ ਤਅੱਲਕਾਤ ਨਹੀਂ ਰਹੇ। ਉਸ ਤੋਂ ਬਾਅਦ ਮੈਂ ਉਨ੍ਹਾਂ ਨੂੰ ਕਦੀ ਨਹੀਂ ਮਿਲਿਆ।

ਪੰਡਿਤ ਜਵਾਹਰ ਲਾਲ ਨਹਿਰੂ ਨੂੰ ਇੱਕ ਵਾਰ ਮੈਂ ਮਿਲਿਆ ਹਾਂ ਜਦੋਂ ਮੈਂ ਪੰਜਾਬ ਸਟੂਡੈਂਟ ਕਾਂਗਰਸ ਦਾ ਪਰੈਜ਼ੀਡੈਂਟ ਸੀ। ਓਦੋਂ ਉਹ ਅੰਮ੍ਰਿਤਸਰ ਸਟੇਸ਼ਨ ਤੋਂ ਲੰਘ ਰਹੇ ਸਨ। ਮੈਂ ਉਨ੍ਹਾਂ ਨੂੰ ਰਸੀਵ ਕਰਨ ਗਿਆ ਸੀ। 1946-47 ਤੋਂ 48 ਤੱਕ ਮੇਰਾ ਜਵਾਹਰ ਲਾਲ ਨਾਲ ਕੋਈ ਤਅੱਲਕ ਨਹੀਂ ਰਿਹਾ । ਮਹਾਤਮਾਂ ਗਾਂਧੀ ਨੂੰ ਮੈਂ ਇੱਕ ਵਾਰ ਮਿਲਿਆ ਮਿਸਟਰ ਜਿਨਾਹ ਨੂੰ ਦੋ ਵਾਰ ਮਿਲਿਆ ਹਾਂ। ਇਹ ਦੋਨੋਂ ਵਾਰ ਮੈਂ ਗਿਆਨੀ ਕਰਤਾਰ ਸਿੰਘ ਨਾਲ ਮਿਲਿਆ ਹਾਂ। ਨਾ ਮੈਂ ਪੰਡਿਤ ਜਵਾਹਰ ਲਾਲ ਨੂੰ ਫਿਰ ਕਦੀ ਮਿਲਿਆ ਹਾਂ।

ਮੈਂ ਪੰਡਿਤ ਜਵਾਹਰ ਲਾਲ ਨੂੰ 1960 ਵਿੱਚ ਪਹਿਲੀ ਵਾਰੀ ਗੁਰੂ ਗ੍ਰੰਥ ਸਾਹਿਬ ਦਾ ਚਾਰ ਵਾਲਿਊਮਜ਼ ਦਾ ਤਰਜਮਾ ਜਿਹੜਾ ਅੰਗਰੇਜ਼ੀ ਵਿੱਚ ਕੀਤਾ ਸੀ ਉਹ ਭੇਟਾ ਕਰਨ ਗਿਆ ਤੇ ਨਾਲ ਮੇਰੇ ਨਾਲ ਪੰਦਰਾਂ ਸਿੱਖ ਹੋਰ ਸਨ। ਸਰਦਾਰ ਸੰਤ ਸਿੰਘ ਲਾਇਲਪੁਰੀ, ਸਰਦਾਰ ਗੁਰਬਖ਼ਸ਼ ਸਿੰਘ ਨਾਲ। ਸਰਦਾਰ ਗਿਆਨ ਸਿੰਘ ਆਦਿ ਮੇਰੇ ਨਾਲ ਗਏ ਸਨ। ਉਸ ਤੋਂ ਬਾਅਦ ਮੈਂ 1960 ਤੋਂ 1964 ਤੱਕ ਪੰਡਿਤ ਜੀ ਨੂੰ ਮਿਲਦਾ ਰਿਹਾ ਹਾਂ। ਉਸ ਵਿੱਚ ਮੈਂ ਉਨ੍ਹਾਂ ਨਾਲ ਕਈ ਵਾਰ ਲਿਖਤ ਪੜ੍ਹਤ ਵੀ ਕੀਤੀ ਹੈ। ਮੇਰੇ ਮਨ ਅੰਦਰ ਉਨ੍ਹਾਂ ਬਾਰੇ ਬੜਾ ਸਤਿਕਾਰ ਰਿਹਾ ਹੈ। ਬਲਕਿ ਉਨ੍ਹਾਂ ਨੇ ਇਹ ਵੀ ਕੀਤਾ ਕਿ ਜਦੋਂ ਸਵਰਨ ਸਿੰਘ ਕਸ਼ਮੀਰ ਬਾਰੇ ਪੰਡਿਤ ਜਵਾਹਰ ਲਾਲ ਨੇ ਭੇਜੇ ਸਨ। ਇਹ 1963 ਦੀ ਗੱਲ ਹੈ। ਚੀਨ ਦੇ ਹਮਲੇ ਤੋਂ ਬਾਅਦ ਦੀ ਗੱਲ ਹੈ। ਮੈਂ ਉਸ ਵੇਲੇ ਪੰਡਿਤ ਜੀ ਨੂੰ ਮਿਲਿਆ ਅਤੇ ਕਿਹਾ ਕਿ ਮੇਰੀ ਵੀ ਇੱਕ ਬੇਨਤੀ ਹੈ ਕਿ ਨਨਕਾਣਾ ਸਾਹਿਬ ਨੂੰ ਵੈਟੀਕਨ ਦਾ ਦਰਜਾ ਦਿੱਤਾ ਜਾਵੇ। ਪੰਡਿਤ ਜੀ ਨੇ ਕਿਹਾ ਕਿ ਤੁਸੀਂ ਇਹ ਲਿਖਕੇ ਪੇਸ਼ ਕਰ ਦਿਉ। ਉਹ ਮੈਂ ਲਿਖਕੇ ਪੇਸ਼ ਕੀਤਾ ਤੇ ਪੰਡਿਤ ਜੀ ਨੇ ਕਿਹਾ ਕਿ ਇਹ ਜੋ ਡਾਕਟਰ ਗੋਪਾਲ ਸਿੰਘ ਕਹਿ ਰਿਹਾ ਹੈ ਇਹ ਜਰੂਰ ਕਰਕੇ ਆਉਣਾ।

ਸਰਦਾਰ ਸਵਰਨ ਸਿੰਘ ਨੂੰ ਜਦੋਂ ਮੈਂ ਬਾਅਦ ਵਿੱਚ ਮਿਲਿਆ ਉਨ੍ਹਾਂ ਨੇ ਕਿਹਾ ਕਿ ਮੌਕਾ ਨਹੀਂ ਮਿਲਿਆ। ਉਨ੍ਹਾਂ ਨੇ ਕਿਹਾ ਕਿ ਇਸ ਕਰਕੇ ਮੈਂ ਗੱਲ ਨਹੀਂ ਕਰ ਸਕਿਆ। ਪਰ ਪੰਡਿਤ ਜਵਾਹਰ ਲਾਲ ਨਹਿਰੂ ਨੇ ਮੈਨੂੰ ਸਿੱਖਾਂ ਦੇ ਮਾਮਲੇ ਉਤੇ ਪੂਰੀ ਤਰ੍ਹਾਂ ਇਨਕਰੇਜ਼ (encourage) ਕੀਤਾ। ਜਿਸ ਵੇਲੇ ਵੀ ਕੋਈ ਗੱਲ ਕੀਤੀ ਮਿਸਾਲ ਦੇ ਤੌਰ ਤੇ ਜਦੋਂ ਮੈਂ ਕਿਹਾ ਕਿ ਪੰਜਾਬ ਦੀ ਡੋਮੀਨੇਟ ਜ਼ੁਬਾਨ ਪੰਜਾਬੀ ਹੋਣੀ ਚਾਹੀਦੀ ਹੈ। ਮੇਰੇ ਕੋਲੋਂ ਕਿਸ ਵੇਲੇ ਵੀ ਲਿਖਾ ਲਉ। ਇਹ ਪੰਡਿਤ ਜੀ ਨੇ ਕਿਹਾ।

ਜਦੋਂ ਮਾਸਟਰ ਤਾਰਾ ਸਿੰਘ ਨੇ ਇਥੇ ਆ ਕੇ ਵਰਤ ਰੱਖਣਾ ਚਾਹਿਆ ਤੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਦੀ ਪ੍ਰਧਾਨਗੀ ਵਿੱਚੋਂ ਕੱਢਣ ਲਈ ਜਵਾਹਰ ਲਾਲ ਨਹਿਰੂ ਦਾ ਹੱਥ ਹੈ ਤੇ ਮੈਂ ਪੰਡਿਤ ਜਵਾਹਰ ਲਾਲ ਨੂੰ ਜਾ ਕੇ ਕਿਹਾ ਸੀ ਕਿ ਤੇਰਾ ਦਿਲ ਦੁਖਿਆ ਹੈ ਤਾਂ ਮੈਂ ਤੇਰੇ ਕੋਲੋਂ ਮੁਆਫੀ ਮੰਗਦਾ ਹਾਂ। ਇਹ 1960 ਅਖ਼ੀਰ ਦੀ ਗੱਲ ਹੈ ਅਤੇ ਇਸ ਗੱਲ ਦਾ ਮਾਸਟਰ ਤਾਰਾ ਸਿੰਘ ਤੇ ਇੰਨਾ ਅਸਰ ਸੀ ਕਿ ਉਨ੍ਹਾਂ ਨੇ ਆਪਣੀ ਜੀਵਨਕਥਾ ਵਿੱਚ ਲਿਖਿਆ ਹੈ ਕਿ ਦੋ ਭਲੇ ਮਾਣਸ ਆਦਮੀ ਮੇਰੇ ਕੋਲ ਆਏ। ਉਹ ਇੱਕ ਮੈਂ ਸੀ ਤੇ ਜਿਨ੍ਹਾਂ ਨੇ ਆ ਕੇ ਫ਼ੈਸਲਾ ਕਰਾ ਦਿੱਤਾ ਸੀ। ਉਸ ਤੋਂ ਇਲਾਵਾ ਜਦੋਂ ਪੰਜਾਬੀ ਸੂਬਾ ਬਣਿਆ ਹੈ ਤੇ ਪੰਜਾਬੀ ਬੋਲਦੇ ਕਈ ਇਲਾਕੇ ਬਾਹਰ ਕੱਢੇ ਗਏ। ਸਭ ਤੋਂ ਬੈਟਰ ਸਪੀਚ ਜਿਹੜੀ ਰਾਜ ਸਭਾ ਵਿੱਚ ਸੀ ਉਹ ਮੇਰੀ ਸੀ। ਇਹ ਸਰਕਾਰ ਦੇ ਵਿਰੁੱਧ ਮੇਰੇ ਵਲੋਂ ਸੀ ਕਿ ਤੁਸੀਂ ਇਹ ਕੱਢਕੇ ਸਿੱਖ ਸਟੇਟ ਬਨਾਣ ਦੀ ਕੋਸ਼ਿਸ਼ ਕੀਤੀ ਹੈ। ਪੰਜਾਬੀ ਸੂਬਾ ਨਹੀਂ ਬਣਾਇਆ ਅਤੇ ਤੁਸੀਂ ਸਾਡੇ ਨਾਲ ਵੀ ਧੱਕਾ ਕੀਤਾ ਹੈ। ਮੈਂ ਰਾਜ ਸਭਾ ਦਾ ਮੈਂਬਰ 1962 ਤੋਂ 68 ਤੱਕ ਰਿਹਾਂ ਹਾਂ। ਜਿਸ ਵੇਲੇ ਇਹ ਗੁਰੂ ਗ੍ਰੰਥ ਸਾਹਿਬ ਦਾ ਚਾਰ ਵਾਲਿਊਮਜ਼ ਦਾ ਤਰਜਮਾ ਛੱਪ ਚੁੱਕਿਆ ਤਦ ਫੌਰਨ ਬਾਅਦ ਮੈਨੂੰ ਰਾਜ ਸਭਾ ਦਾ ਮੈਂਬਰ ਨੋਮੀਨੇਟ ਕਰ ਦਿੱਤਾ ਸੀ।

*ਪ੍ਰਸ਼ਨ : ਪੰਡਿਤ ਜੀ ਦੇ ਬਾਰੇ ਹੋਰ ਵੀ ਤੁਸੀਂ ਆਪਣੇ ਮੇਲ-ਜੋਲ ਬਾਰੇ ਦੱਸੋ?*

*ਉੱਤਰ:* ਪੰਡਿਤ ਜੀ ਦੇ ਨਾਲ ਹੋਰ ਹਰ ਕਿਸਮ ਦੀਆਂ ਗੱਲਾਂ ਮਿਸਾਲ ਦੇ ਤੌਰ ਤੇ ਪਾਕਿਸਤਾਨ ਨੇ ਸ਼ਰਾਰਤ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ ਕਿਹਾ ਕਿ ਕਸ਼ਮੀਰ ਉਤੇ ਸਾਡੇ ਨਾਲ ਫ਼ੈਸਲਾ ਕਰੋ। ਉਧਰ ਚੀਨ ਦੇ ਨਾਲ ਲੜ ਰਹੇ ਸੀ। ਉਨ੍ਹਾਂ ਦਿਨਾਂ ਦੇ ਵਿੱਚ ਜਿਹੜੀਆਂ

ਚਿੱਠੀਆਂ ਹੋਈਆਂ ਤਾਂ ਉਹਨਾਂ ਵਿੱਚੋਂ ਮੇਰੇ ਕੋਲ ਕੁਝ ਚਿੱਠੀਆਂ ਕਾਨਫੀਡੈਂਸਲ ਵੀ ਹਨ। ਉਹ ਮੇਰੇ ਕੋਲ ਹਨ। ਜਿਸ ਵਿੱਚ ਉਨ੍ਹਾਂ ਨੇ ਕਿਹਾ ਸੀ ਕਿ ਇਹ ਕਸ਼ਮੀਰ ਵਾਲੇ ਸਿਰਫ਼ ਕਸ਼ਮੀਰ ਦਾ ਫ਼ੈਸਲਾ ਹੀ ਨਹੀਂ ਕਰਨਾ ਚਾਹੁੰਦੇ। ਇਹ ਸਾਡਾ ਹੋਰ ਵੀ ਬਹੁਤ ਸਾਰਾ ਕੁਝ ਲੈਣਾ ਚਾਹੁੰਦੇ ਹਨ ਅਤੇ ਸਾਡੇ ਮੁਲਕ ਨੂੰ ਡਿਸਰਪਟ (Disrupt) ਕਰਨਾ ਚਾਹੁੰਦੇ ਨੇ ਅਤੇ ਤੋੜਨਾ ਚਾਹੁੰਦੇ ਨੇ। ਇਹ ਉਨ੍ਹਾਂ ਨੇ ਲਿਖਿਆ।

ਮੇਰੀ ਇਨਟਲੈਕਚੁਅਲ ਸਾਂਝ ਸੀ। ਮੇਰੀ ਪੋਲੀਟੀਕਲ ਸਾਂਝ ਕਦੀ ਨਹੀਂ ਰਹੀ ਅਤੇ ਤੁਸੀਂ ਹੈਰਾਨ ਹੋਵੋਗੇ ਕਿ ਮੈਂ ਕਦੀ ਵੀ ਕਾਂਗਰਸ ਪਾਰਟੀ ਜਾਂ ਅਕਾਲੀ ਪਾਰਟੀ ਦਾ ਅੱਜ ਤੱਕ ਮੈਂਬਰ ਨਹੀਂ ਰਿਹਾ। ਹੁਣ ਜਿਹੜਾ ਤੁਸੀਂ ਦੇਖੋਗੇ ਕਿ ਜਿਹੜਾ ਸਿੱਖਾਂ ਦਾ ਮੈਂ ਇਤਿਹਾਸ ਲਿਖਿਆ ਹੈ ਉਥੇ ਕਈ ਥਾਂ ਮੈਂ ਕਾਂਗਰਸ ਨੂੰ ਨਿੰਦਿਆ ਹੈ। ਜਿਸ ਤਰਾਂ ਮੈਂ ਅਕਾਲੀ ਦਲ ਦਾ ਕਰਿਟੀਕ (Critic) ਰਿਹਾ ਹਾਂ ਉਸ ਤੋਂ ਅੱਗੇ ਕਈ ਵਾਰੀ ਕਾਂਗਰਸ ਦਾ ਮੈਂ ਸਿਵੀਅਰ ਕਰਿਟਿਕ (Severe Critic) ਰਿਹਾ ਹਾਂ ਬਲਕਿ ਕਈ ਦਫਾ ਮੈਂ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮਹਾਤਮਾ ਗਾਂਧੀ ਦਾ ਵੀ ਮੈਂ ਕਰਿਟਿਕ ਰਿਹਾ ਹਾਂ। ਇਸ ਲਈ ਮੈਂ ਆਪਣੀ ਇਨਟੈਲੈਕਚੂਅਲ ਇਨਟੈਗਰਿਟੀ ਕਾਇਮ ਰੱਖੀ ਹੈ। ਅਗਰ ਮੈਂ ਅਕਾਲੀ ਨੂੰ ਕੁਝ ਕਹਿ ਸਕਦਾ ਹਾਂ ਤਾਂ ਕਾਂਗਰਸੀ ਨੂੰ ਵੀ ਮੈਂ ਕਹਿ ਸਕਦਾ ਹਾਂ। ਮੇਰੀਆਂ ਸਪੀਚਾਂ ਪੜੋ ਅਗਰ ਕਿਸੇ ਵੀ ਸਿੱਖ ਨੂੰ ਕੰਡਾ ਚੁੱਭਿਆ ਹੈ ਤੇ ਕਿਸੇ ਸਿੱਖ ਨੇ ਆ ਕੇ ਮੇਰਾ ਦਰਵਾਜਾ ਖੜਕਾਇਆ ਹੈ ਤਾਂ ਮੈਂ ਉਸ ਵੇਲੇ ਨਾਲ ਗਿਆ ਹਾਂ ਤਾਂ ਕਿ ਕੋਈ ਇਹ ਨਾ ਕਹੇ ਕਿ ਮੈਂ ਸਿੱਖ ਹਾਂ ਤੇ ਇਹ ਕਿਤੇ ਕੋਈ ਕੋਮੂਨਲ ਗੱਲ ਨਹੀਂ ਕਰ ਰਿਹਾ। ਮੈਂ ਇਸ ਗੱਲ ਤੋਂ ਕਦੀ ਨਹੀਂ ਡਰਿਆ। ਇਸ ਤੋਂ ਇਲਾਵਾ ਧੀਬਰ ਭਾਈ ਸ੍ਰੀ ਮਾਨ ਨਰਾਇਣ ਤੇ ਪਰਤਾਪ ਸਿੰਘ ਕੈਰੋਂ ਨਾਲ ਖਤੋ ਖਿਤਾਬਤ ਹੁੰਦੀ ਰਹਿੰਦੀ ਸੀ।

*ਪ੍ਰਸ਼ਨ : ਤੁਹਾਡੇ ਪਰਤਾਪ ਸਿੰਘ ਕੈਰੋਂ ਨਾਲ ਪੰਜਾਬੀ ਸੂਬੇ ਬਾਰੇ ਖਿਆਲਾਤ ਮਿਲਦੇ ਹਨ। ਤੁਹਾਡੀ ਉਨ੍ਹਾਂ ਨਾਲ ਕੀ ਸਾਂਝ ਸੀ? ਉਸ ਬਾਰੇ ਦੱਸੋ।*

*ਉੱਤਰ:* ਬੱਸ ਇਸ ਤਰ੍ਹਾਂ ਦੀ ਸਾਂਝ ਸੀ ਕਿ ਮੈਂ ਚਾਹੁੰਦਾ ਸੀ ਕਿ ਪੰਜਾਬੀ ਸੂਬਾ ਬਣੇ ਲੇਕਿਨ ਪੰਜਾਬੀ ਸੂਬਾ ਸਾਰਿਆਂ ਲੋਕਾਂ ਲਈ ਬਣੇ। ਸਿਰਫ਼ ਸਿੱਖ ਉਸ ਲਈ ਨਾ ਫਾਈਟ ਕਰਨ ਸਗੋਂ ਹਿੰਦੂ ਸਿੱਖ ਸਾਂਝਾ ਪਲੇਟ ਫਾਰਮ ਬਣਾ ਕੇ ਕਰਨ। ਪ੍ਰਤਾਪ ਸਿੰਘ ਇਸ ਦੇ ਉਲਟ ਸੀ ਕਿ ਪੰਜਾਬੀ ਸੂਬਾ ਬਨਣ ਨਾਲ ਸਿੱਖਾਂ ਦੀ ਹਸਤੀ ਖਤਮ ਹੋ ਜਾਵੇਗੀ। ਸਿੱਖ ਬੜੇ ਛੋਟੇ ਜਿਹੇ ਖਿਤੇ ਵਿੱਚ ਬੰਦ ਹੋ ਜਾਣਗੇ। ਇਨ੍ਹਾਂ ਦੀ ਤਰੱਕੀ ਬੰਦ ਹੋ ਜਾਵੇਗੀ। ਉਸ ਦਾ ਵੀਊ-ਪੁਆਇੰਟ ਹੋਰ ਸੀ ਮੇਰਾ ਹੋਰ ਸੀ। ਪਰ ਜਿਹੜੀ ਤਰੱਕੀ ਪ੍ਰਤਾਪ ਸਿੰਘ ਕੈਰੋਂ ਨੇ ਪੰਜਾਬ ਵਿੱਚ ਕੀਤੀ ਹੈ ਉਹ ਸਿੱਖਾਂ ਦੀ ਮੁਲਾਜਮਤ ਵਿੱਚ 50% ਭਰਤੀ ਕਰਨ ਲਈ ਹਰ ਵੇਲੇ ਤਿਆਰ ਰਹਿੰਦਾ ਸੀ। ਇਸ ਕਰਕੇ ਉਹ ਮੈਨੂੰ ਚੰਗਾ ਲੱਗਦਾ ਸੀ। ਉਹ ਹਰ ਵੇਲੇ ਤਿਆਰ ਰਹਿੰਦਾ ਸੀ। ਉਹ ਬੜਾ ਤਕੜਾ ਸੀ ਜੋ ਕਰਦਾ ਸੀ ਉਸ ਨੂੰ ਕੋਈ ਸ਼ੱਕ ਨਹੀਂ ਕਰਦਾ ਸੀ ਉਸਦੇ ਆਲੇ-ਦੁਆਲੇ ਨਿਰੇ ਸਿੱਖ ਸਨ ਪਰ ਉਸ ਨੂੰ ਕੋਈ ਕਹਿ ਨਹੀਂ ਸਕਦਾ ਸੀ ਕਿ ਉਹ ਕਮਿਊਨਲ ਹੈ।

*ਪ੍ਰਸ਼ਨ : ਹੋਰ ਕੋਈ ਗੱਲ ਪ੍ਰਤਾਪ ਸਿੰਘ ਕੈਰੋਂ ਬਾਰੇ ਦੱਸੋ।*

*ਉੱਤਰ:* ਪ੍ਰਤਾਪ ਸਿੰਘ ਦੇ ਵਿੱਚ ਔਗੁਣ ਵੀ ਸਨ। ਆਪਣੇ ਵਿਰੋਧੀ ਨੂੰ ਉਹ ਸਹਿ ਨਹੀਂ ਸੀ ਸਕਦਾ। ਬੁਰੀ ਭਲੀ ਗੱਲ ਕਹਿਣੀ ਸੋਚਦਾ ਵੀ ਨਹੀਂ ਸੀ। ਵਿਰੋਧੀ ਨੂੰ ਮਾਰਨ ਲੱਗਿਆਂ ਸੋਚਦਾ ਨਹੀਂ ਕਿ ਬਹੁਤਾ ਨਹੀਂ ਮਾਰਨਾ ਚਾਹੀਦਾ। ਉਹ ਦੁਸ਼ਮਣੀ ਬਹੁਤ ਹੱਦ

ਤੱਕ ਜਾ ਕੇ ਕੱਢਣ ਦੀ ਕੋਸ਼ਿਸ਼ ਕਰਦਾ ਸੀ। ਜਿਸ ਵਿੱਚ ਕਿ ਅਸੀਂ ਉਸ ਨੂੰ ਮਨ੍ਹਾ ਕਰਦੇ ਸੀ ਪਰ ਉਹ ਰੁਕਦਾ ਨਹੀਂ ਸੀ ਅਖ਼ੀਰ ਤੇ ਨਤੀਜਾ ਇਹ ਹੋਇਆ ਕਿ ਇਨ੍ਹਾਂ ਚੰਗਾ ਤੇ ਵੱਡਾ ਆਦਮੀ ਹੁੰਦੇ ਹੋਏ ਵੀ ਅੰਤ ਉਸ ਦਾ ਬੁਰਾ ਹੋਇਆ। ਗੁਣ ਉਸ ਵਿੱਚ ਏਨੇ ਚੰਗੇ ਸਨ ਕਿ ਉਹ ਸੋਚਦਾ ਸੀ ਕਿ ਪੰਜਾਬ ਨੂੰ ਇੱਕ ਨੰਬਰ ਦਾ ਸੂਬਾ ਹਿੰਦੁਸਤਾਨ ਵਿੱਚ ਬਣਾ ਦਿਆਂ। ਇਹ ਕੈਲੇਫੋਰਨੀਆ ਵਰਗਾ ਹੋਣਾ ਚਾਹੀਦਾ ਹੈ ਅਤੇ ਉਨ੍ਹੀ ਹੀ ਪੰਜਾਬ ਦੀ ਆਰਥਿਕ ਤਰੱਕੀ ਹੋਣੀ ਚਾਹੀਦੀ ਹੈ। ਸਿੱਖਾਂ ਦਾ ਬਤੌਰ ਨੈਸ਼ਲਿਸਟ ਦੇ ਤੌਰ ਤੇ ਨਾ ਸਿਰਫ਼ ਪੰਜਾਬ ਵਿੱਚ ਹੀ ਸਗੋਂ ਸਾਰੇ ਹਿੰਦੁਸਤਾਨ ਵਿੱਚ ਇਸ ਦਾ ਜਾਲ ਫੈਲਿਆ ਹੋਣਾ ਚਾਹੀਦਾ ਹੈ। ਨਾ ਬਲਕਿ ਪੰਜਾਬ ਵਿੱਚ ਹੋਣ ਬਲਕਿ ਸੈਂਟਰ ਵਿੱਚ ਵੀ ਪੱਗੜੀ ਉਚੀ ਨਜ਼ਰ ਆਵੇ ਇਸ ਕਰਕੇ ਜਦੋਂ ਵੀ ਉਸ ਨੂੰ ਸਿੱਖਾਂ ਬਾਰੇ ਫਲਾਣੀ ਥਾਂ ਗੱਲ ਹੋ ਰਹੀ ਹੈ ਤਾਂ ਉਹ ਗੱਲ ਭਾਵੇਂ ਕਹਿੰਦਾ ਹੋਰ ਤਰ੍ਹਾਂ ਸੀ ਪਰ ਕਰਵਾ ਲਿਆਉਂਦਾ ਸੀ। ਮਿਸਾਲ ਦੇ ਤੌਰ ਤੇ ਜਦੋਂ ਖ਼ੁਦ ਵੀ ਚੀਫ ਮਨਿਸਟਰ ਬਣਿਆ ਤਾਂ ਅੰਬਾਲੇ ਦਾ ਅਬਦੁਲ ਗੁਫਾਰ ਖਾਂ ਕਾਂਗਰਸੀ ਐਮ.ਐਲ.ਏ. ਨੇ ਇਹ ਗੱਲ ਜਾ ਕੇ ਪੰਡਿਤ ਨਹਿਰੂ ਨੂੰ ਕਹੀ ਕਿ ਆਪ ਨੇ ਸੱਚਰ ਕੋ ਇਸ ਲੀਏ ਪੰਜਾਬ ਕਾ ਚੀਫ ਮਨਿਸਟਰ ਬਣਾਇਆ ਹੈ ਔਰ ਪ੍ਰਤਾਪ ਸਿੰਘ ਇਸ ਲਈ ਨਹੀਂ ਬਣ ਸਕਾ ਕਿ ਉਸ ਕੇ ਮੂੰਹ ਪਰ ਦਾੜ੍ਹੀ ਹੈ। ਪੰਡਿਤ ਜੀ ਹੱਸਣ ਲੱਗੇ। ਉਹ ਕਹਿਣ ਲੱਗਿਆ ਕਿ ਯਹ ਹੱਸਣੇ ਕੀ ਬਾਤ ਨਹੀਂ ਰੋਨੇ ਕੀ ਬਾਤ ਹੈ। ਮੈਂ ਮੁਸਲਮਾਨ ਹੂੰ ਔਰ ਮੈਂ ਆਪ ਕੋ ਕਹਿਨੇ ਆਇਆ ਹੂੰ ਕਿ ਕੱਲ ਮੇਰਾ ਕਿਆ ਹਸ਼ਰ ਹੋਗਾ ਕਿ ਇਸ ਕੇ ਸਾਥ ਤੋ ਮੁਸਲਮਾਨ ਹੀ ਕੋਈ ਨਹੀਂ ਹੈ। ਮੈਂ ਜੋ ਸਾਰੀ ਉਮਰ ਕਾਂਗਰਸ ਮੇਂ ਰਹਿ ਕਰ ਲੜਤਾ ਰਹਾਂ ਹੂ ਮੈਂ ਕਹਾਂ ਜਾਊਂ। ਇਹ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਸੂਟ (suit) ਕੀਤੀ ਅਤੇ ਲੱਗੀ ਵੀ ਬੁਰੀ ਤਰ੍ਹਾਂ ਅਤੇ ਅਲਟੀਮੇਟਲੀ (Ultimately) ਭਾਵੇਂ ਸਰਦਾਰ ਪਰਤਾਪ ਸਿੰਘ ਡਿਵੈਲਪਮੈਂਟ ਮਨਿਸਟਰ ਬਣਿਆ ਪਰ ਅਸਲੀ ਤਾਕਤ ਸਰਦਾਰ ਪ੍ਰਤਾਪ ਸਿੰਘ ਦੇ ਹੱਥ ਵਿੱਚ ਸੀ। ਉਦੋਂ ਵੀ ਜਦੋਂ ਸੱਚਰ ਸੀ ਅਤੇ ਜਦੋਂ ਸੱਚਰ ਗਿਆ ਉਸ ਤੋਂ ਬਾਅਦ ਕੋਈ ਕੰਮ ਨਹੀਂ ਜਿਹੜਾ ਪਰਤਾਪ ਸਿੰਘ ਕੈਰੋਂ ਨੇ ਨਹਿਰੂ ਨੂੰ ਕਿਹਾ ਹੋਵੇ ਅਤੇ ਉਸਨੇ ਨਾ ਕੀਤਾ ਹੋਵੇ। ਅੱਠ ਸਾਲ ਉਹ ਰਿਹਾ। ਮਰਵਾਣ ਵਿੱਚ ਪੰਡਿਤ ਨਹਿਰੂ ਦਾ ਉਨ੍ਹਾਂ ਹੱਥ ਨਹੀਂ ਜਿਨ੍ਹਾਂ ਮਾਸਟਰ ਤਾਰਾ ਸਿੰਘ ਦਾ ਸੀ। ਦਾਸ ਕਮਿਸ਼ਨ ਬਣਿਆ। ਇਹ ਮਾਸਟਰ ਤਾਰਾ ਸਿੰਘ ਹੋਰਾਂ ਨੇ ਲਿਖਕੇ ਦਿੱਤਾ ਸੀ। ਇਨ੍ਹਾਂ ਨਹਿਰੂ ਦਾ ਕੰਮ ਨਹੀਂ ਸੀ। ਅਖ਼ੀਰ ਦੇ ਵਿੱਚ ਜਿਹੜਾ ਫ਼ੈਸਲਾ ਹੋਇਆ ਹੈ ਉਸ ਵਿੱਚ ਲਿਖਿਆ ਹੈ ਕਿ Master Tara Singh and others pleaded this case against Partap Singh ਬਨਾਣ ਵਿੱਚ ਮਾਸਟਰ ਤਾਰਾ ਸਿੰਘ ਦਾ ਹੱਥ ਸੀ ਅਤੇ ਮਾਰਨ ਲੱਗਿਆਂ ਵੀ ਮਾਸਟਰ ਜੀ ਦਾ ਹੀ ਹੱਥ ਸੀ। ਜਦੋਂ ਉਸਨੇ ਦੇਖਿਆ ਕਿ ਸਿੱਖ ਸਿੱਖ ਨੂੰ ਮਾਰ ਸਕਦਾ ਹੈ ਤਦ ਉਸਨੇ ਇਹ ਯੂਜ਼ (Use) ਕਰ ਲਿਆ ਪਰ ਉਹ ਵੀ ਪੰਡਿਤ ਨਹਿਰੂ ਦੇ ਮਰਨ ਦੇ ਬਾਅਦ ਲਾਲ ਬਹਾਦਰ ਸ਼ਾਸ਼ਤਰੀ ਦੇ ਵੇਲੇ ਆ ਕੇ ਉਸ ਨੂੰ ਕੱਢਿਆ ਗਿਆ। ਜੇ ਨਹਿਰੂ ਜੀਊਂਦਾ ਰਹਿੰਦਾ ਤਦ ਵੀ ਉਸਨੇ ਉਸਨੂੰ ਉਥੋਂ ਕੱਢਕੇ ਕਿੱਧਰੇ ਹੋਰ ਪਾਸੇ ਪਾ ਦੇਣਾ ਸੀ।

*ਪ੍ਰਸ਼ਨ : What are your impressions about the Sikhs and Punjabi living abroad when you visited various countries as an Ambassador ?*

*ਉੱਤਰ:* ਜਿਨ੍ਹਾਂ ਇਲਾਕਿਆਂ ਵਿੱਚ ਮੈਂ ਰਾਜਦੂਤ 1970-76 ਤੱਕ ਬਣਕੇ ਗਿਆ ਉਹਨਾਂ ਇਲਾਕਿਆਂ ਦੇ ਵਿੱਚ ਸਿੱਖ ਨਾ ਹੋਣ ਦੇ ਬਰਾਬਰ ਸੀ। ਇੱਕ ਮੈਂ ਬਲਗੇਰੀਆ ਵਿੱਚ

ਰਿਹਾ ਜਿਹੜਾ ਕਮਿਊਨਿਸਟ ਮੁਲਕ ਹੈ। ਉਥੇ ਸਿੱਖ ਕੋਈ ਨਹੀਂ ਸੀ। ਇੱਕ ਮੈਂ ਗਿਆਨਾ, ਇੱਕ ਮੈਂ ਸੁਰੀਨਮ ਫਰੈਂਚ ਗਿਆਨਾ। ਇਥੇ ਮੈਂ ਹਾਈ ਕਮਿਸ਼ਨਰ ਸੀ। ਉਥੇ ਕੋਈ ਵੀ ਸਿੱਖ ਨਹੀਂ ਸੀ। ਉਥੇ ਜਿਹੜੇ ਹਿੰਦੁਸਤਾਨੀ ਸਨ ਉਹ ਬਿਹਾਰ, ਯੂ.ਪੀ. ਦੇ ਰਹਿਣ ਵਾਲੇ ਸਨ। ਲੇਕਿਨ ਸਿੱਖਾਂ ਦੇ ਨਾਲ ਸੰਪਰਕ ਮੈਂ ਆਪਣਾ ਕਾਇਮ ਰੱਖਿਆ। ਮੈਂ ਜਾਂਦਾ ਆਉਂਦਾ ਅਮਰੀਕਾ, ਇਗਲੈਂਡ, ਕਨੇਡਾ ਜਾ ਕੇ ਬੋਲਦਾ ਰਿਹਾ ਕਿਉਂਕਿ ਮੈਂ ਸਰਬ ਧਰਮਾਂ ਵਿੱਚ ਕੰਮ ਕਰਦਾ ਰਿਹਾ ਹਾਂ ਇਸ ਕਰਕੇ ਮੈਨੂੰ ਵਰਲਡ ਕਾਂਗਰਸ ਚਰਚਜ਼ ਨੇ ਨੈਰੋਬੀ ਵਿੱਚ ਬੁਲਾਇਆ। ਉਥੇ ਮੈਂ ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜੀ ਦਾ ਤਰਜਮਾ ਪੋਪ ਨੂੰ ਸੁਣਾਇਆ। ਮੇਰੇ ਤਾਲੁਕਾਤ ਉਸ ਨਾਲ ਬਹੁਤ ਚੰਗੇ ਹੋ ਗਏ ਫਿਰ ਮੈਂ ਯੂਸ਼ੂ ਮਸੀਹ ਤੇ ਕਿਤਾਬ ਲਿਖੀ। "The Man Who Never Die". ਉਹ ਪੋਇਟਰੀ ਦੀ ਕਿਤਾਬ ਹੈ। ਉਹ ਵੈਟੀਕਨ ਨੇ ਕਿਹਾ ਰੇਡਿਉ ਉਤੇ ਆ ਕੇ ਉਹ ਸਾਰੀ ਕਵਿਤਾ ਰੀਸਾਇਟ ਕਰੋ। ਉਹ ਮੈਂ ਕੀਤੀ। ਇਸ ਨਾਲ ਇਸ ਜਗਤ ਵਿੱਚ ਵੀ ਸਿੱਖ ਧਰਮ ਦਾ ਪ੍ਰਚਾਰ ਜਾਰੀ ਹੋ ਗਿਆ ਅਤੇ ਜਰਮਨ ਦੇ ਵਿੱਚ ਵੀ ਇੱਕ ਪਾਦਰੀ ਮਿਸਟਰ ਐਗੱਲੇ ਨੇ ਸਿੱਖ ਧਰਮ ਉਤੇ ਕੋਈ ਤੀਹ ਸਫੇ ਦਾ ਪੈਂਫਲੈਟ ਲਿਖਿਆ ਕਿ ਜਿਸ ਆਦਮੀ ਨੇ ਈਸਾ ਦੇ ਉਤੇ ਇਹ ਕਿਤਾਬ ਲਿਖੀ ਹੈ ਉਸ ਦਾ ਆਪਣਾ ਧਰਮ ਇਹ ਹੈ। ਇਸੇ ਤਰੀਕੇ ਦੇ ਨਾਲ ਮੈਂ ਸਿੱਖ ਧਰਮ ਦਾ ਪ੍ਰਚਾਰ ਈਸਾਈਆਂ ਵਿੱਚ ਕਰਦਾ ਰਿਹਾਂ ਹਾਂ। ਮੁਸਲਮਾਨਾਂ ਵਿੱਚ ਕਰਦਾ ਰਿਹਾ ਹਾਂ ਅਤੇ ਆਪਣੇ ਸਿੱਖ ਪਰਿਵਾਰ ਵਿੱਚ ਕਰਦਾ ਰਿਹਾ ਹਾਂ। ਜਿਥੇ ਜਿਥੇ ਜਾ ਸਕਿਆਂ ਹਾਂ ਤੇ ਮੈਂ ਚਾਹੁੰਦਾ ਹਾਂ ਕਿ ਨਿਊਯਾਰਕ ਦੇ ਵਿੱਚ ਇੱਕ ਵਰਲਡ ਸਿੱਖ ਸੈਂਟਰ ਕਾਇਮ ਕੀਤਾ ਜਾਵੇ ਕਿ ਜਿਥੋਂ ਸਿੱਖ ਧਰਮ ਦਾ ਪ੍ਰਚਾਰ ਨਿਰੋਲ ਪੋਲੀਟਿਕਸ ਤੋਂ ਵੱਖਰਾ ਕਰਕੇ ਕੀਤਾ ਜਾਵੇ। ਉਥੋਂ ਫਿਰ ਪ੍ਰਚਾਰ ਸਾਰੇ ਹਿੰਦੁਸਤਾਨ ਤੇ ਨਹੀਂ ਸਗੋਂ ਸਿੱਖ ਧਰਮ ਦਾ ਪ੍ਰਚਾਰ ਸਾਰੀ ਦੁਨੀਆਂ ਵਿੱਚ ਕੀਤਾ ਜਾਵੇ।

*ਪ੍ਰਸ਼ਨ : ਡਾਕਟਰ ਸਾਹਿਬ ਤੁਸੀਂ ਸਾਰੀ ਜਿੰਦਗੀ ਇੰਨਾ ਕੰਮ ਕੀਤਾ - ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕੀਤਾ, ਹੋਰ ਬਹੁਤ ਕੁਝ ਲਿਖਿਆ, ਇਨ੍ਹਾਂ ਸਾਰੀਆਂ ਗੱਲਾਂ ਦੇ ਪਿਛੇ ਕੀ ਇਨਸਪੀਰੇਸ਼ਨ (Inspiritation) ਸੀ?*

*ਉੱਤਰ:* ਮੈਂ ਇਹ ਸਮਝਦਾ ਹਾਂ ਕਿ ਗੁਰੂ ਦੀ ਕੋਈ ਮੇਹਰ ਹੋਈ ਹੈ। ਇੱਕ ਵਾਰੀ ਐਸਾ ਹੋਇਆ ਕਿ ਮੈਂ ਸੁੱਤਾ ਹੋਇਆ ਸੀ ਅਤੇ ਬਿਮਾਰੀ ਤੋਂ ਉਠਿਆ ਸੀ ਅਤੇ ਮੈਂ ਦੇਖਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਮੇਰੀ ਪਿੱਠ ਉਤੇ ਥਾਪੀ ਦੇ ਰਹੇ ਹਨ ਅਤੇ ਮੈਂ ਘੰਟਾ ਭਰ ਸੁੱਤਾ ਰਿਹਾ ਹੋਵਾਂਗਾ ਅਤੇ ਮੈਂ ਦਿਨ ਵੇਲੇ ਸੁੱਤਾ ਹੋਇਆ ਸੀ। ਉਨ੍ਹਾਂ ਨੇ ਸਾਰਾ ਟਾਇਮ ਮੇਰੀ ਪਿਠ ਤੇ ਥਾਪੀ ਦਿਤੀ ਅਤੇ ਮੈਂ ਜਦੋਂ ਉਠਿਆ ਤਾਂ ਨਿਹਾਲ ਜਿਹਾ ਸੀ ਤੇ ਮੈਂ ਸੋਚਿਆ ਕਿ ਸਤਿਗੁਰ ਮੇਥੋਂ ਕੋਈ ਅਜਿਹਾ ਕੰਮ ਕਰਾਣਾ ਚਾਹੁੰਦੇ ਹਨ ਉਹਨਾਂ ਦੀ ਮੇਰੇ ਤੇ ਮਿਹਰ ਹੈ। ਉਸ ਤੋਂ ਮਗਰੋਂ ਮੈਂ ਮੁੜ ਕੇ ਪਿਛੇ ਨਹੀਂ ਤੱਕਿਆ। ਕਿਤੇ ਵੀ ਭਾਵੇਂ ਮੈਂ ਰਿਹਾ। ਮੈਂਬਰ ਪਾਰਲੀਮੈਂਟ ਵਿੱਚ ਰਿਹਾ ਹਾਂ, ਬਾਹਰ ਰਿਹਾ ਹਾਂ। ਚੰਗੇ ਹਾਲਾਤ ਵਿੱਚ ਰਿਹਾ ਹਾਂ। ਸਿੱਖ ਧਰਮ ਅਤੇ ਸਿੱਖ ਇਤਿਹਾਸ ਦਾ ਕੰਮ ਹੀ ਕਰਦਾ ਰਿਹਾ ਹਾਂ। ਨਤੀਜਾ ਇਹ ਹੋਇਆ ਕਿ ਖਰਬਰਕ ਜਿਸ ਨੇ ਪਹਿਲੀ ਵਾਰੀ ਮੇਰਾ ਗੁਰੂ ਗ੍ਰੰਥ ਸਾਹਿਬ ਦਾ ਤਰਜ਼ਮਾ ਦੇਖਿਆ ਤਾਂ ਉਸ ਨੇ ਇਹ ਲਿਖਿਆ ਕਿ ਮੈਨੂੰ ਬਾਕੀ ਦੇ ਧਰਮਾਂ ਦੇ ਪੜ੍ਹਨ ਦਾ ਵੀ ਮੌਕਾ ਮਿਲਿਆ ਹੈ ਪਰ ਜਿਹੋ ਜਿਹਾ ਇਸ ਗ੍ਰੰਥ ਨੇ ਮੇਰੇ ਮਨ ਤੇ ਅਸਰ ਪਾਇਆ ਹੋਰ ਕਿਸੇ ਨੇ ਨਹੀਂ ਪਾਇਆ ਹਾਲਾਂਕਿ ਉਹ ਆਪ ਰੋਮਨ ਕੈਥੋਲਿਕ ਤੇ ਉਸ ਦਾ ਬਾਪ ਪਾਦਰੀ ਸੀ ਅਤੇ

ਉਸ ਨੇ ਮੇਰਾ ਨਾਮ ਨੋਬਲ ਪਰਾਇਜ਼ ਲਈ ਪੇਸ਼ ਕੀਤਾ। ਉਸ ਨੇ ਪੇਸ਼ ਕੀਤਾ ਅਤੇ ਰਾਧਾ ਕਰਿਸ਼ਨ ਨੇ ਸਪੋਰਟ ਕੀਤੀ। ਇਹ ਸਾਰੇ ਲਈ ਉਸ ਸਤਿਗੁਰ ਦੀ ਜੋ ਮਿਹਰ ਹੈ ਕਿ ਮੈਂ ਸਾਰਾ ਦਿਨ ਵਰਸਾਇਆ ਹੋਇਆ ਤੁਰਿਆ ਫਿਰਦਾ ਹਾਂ ਅਤੇ ਨਿਹਾਲ ਹੋਇਆ ਫਿਰਦਾ ਹਾਂ ਕਿ ਜਿਸ ਸਤਿਗੁਰ ਨੇ ਮੇਰੇ ਤੇ ਇਨੀ ਮਿਹਰ ਕੀਤੀ ਹੈ। ਮੈਂ ਕੁਝ ਨਾ ਕੁਝ ਉਸ ਸਤਿਗੁਰ ਲਈ ਆਪਣੀ ਢੋਆਈ ਪੇਸ਼ ਕਰਨਾ ਚਾਹੁੰਦਾ ਹਾਂ।

ਪ੍ਰਸ਼ਨ ਕਰਤਾ : ਡਾ. ਕਿਰਪਾਲ ਸਿੰਘ

# XXIV

## ਸ਼੍ਰੀਮਤੀ ਅਨੰਤ ਐਚ ਸਿੰਘ[1] ਦਾ ਬਿਆਨ

### 1947 ਦੇ ਦੰਗਿਆਂ ਵਿੱਚ ਗਵਾਚੀਆਂ ਇਸਤ੍ਰੀਆਂ ਦੇ ਹਾਲ
### ਪ੍ਰਸ਼ਨ ਕਰਤਾ ਡਾਕਟਰ ਕ੍ਰਿਪਾਲ ਸਿੰਘ

ਬਿਆਨ ਮਿਸਜ਼ ਅਨੰਤ ਐਚ ਸਿੰਘ, ਅੰਮ੍ਰਿਤਸਰ, ਜੋ 8 ਮਈ 1980 ਨੂੰ ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਹਿਸਟੋਰੀਕਲ ਸਟੱਡੀਜ਼ ਡੀਪਾਰਟਮੈਂਟ ਦੇ ਓਰਲ ਹਿਸਟਰੀ ਸੈਲ ਦੇ ਸਾਊਂਡ ਪਰੂਫ ਕਮਰੇ ਵਿੱਚ ਡਾਕਟਰ ਕ੍ਰਿਪਾਲ ਸਿੰਘ ਅਤੇ ਸਰਦਾਰ ਸੁਖਦਿਆਲ ਸਿੰਘ ਰਾਹੀਂ ਟੇਪ ਰਿਕਾਰਡ ਕੀਤਾ ਗਿਆ।

ਇਹ ਬਿਆਨ 1947 ਦੀ ਵੰਡ ਦੇ ਹਾਲਾਤ ਬਾਰੇ ਅਤੇ ਖਾਸ ਕਰਕੇ ਉਹਨਾਂ ਔਰਤਾਂ ਤੇ ਲੜਕੀਆਂ ਬਾਰੇ ਹੈ ਜਿਨ੍ਹਾਂ ਨੂੰ ਅਗਵਾ ਕਰ ਲਿਆ ਗਿਆ ਸੀ ਤੇ ਫਿਰ ਵੱਖ ਵੱਖ ਥਾਵਾਂ ਤੋਂ ਅਜਿਹੀਆਂ ਲੜਕੀਆਂ ਨੂੰ ਲੱਭ ਕੇ ਆਪੋ ਆਪਣੇ ਮਾਪਿਆਂ ਕੋਲ ਭੇਜਿਆ ਗਿਆ ਸੀ। ਮਿਸਜ਼ ਅਨੰਤ ਐਚ ਸਿੰਘ ਇਸ ਕੰਮ ਵਿੱਚ ਲੱਗੇ ਹੋਏ ਸਨ।

*ਪ੍ਰਸ਼ਨ : ਤੁਹਾਡਾ ਮੁੱਢਲਾ ਜੀਵਨ ਕਿਹੋ ਜਿਹਾ ਸੀ? ਕਿਥੋਂ ਦੇ ਰਹਿਣ ਵਾਲੇ ਹੋ? ਜਨਮ ਦੀ ਤਾਰੀਖ਼ ਕੀ ਹੈ?*

*ਉੱਤਰ:* ਅਸੀਂ ਗੁਜਰਾਂਵਾਲੇ (ਪਾਕਿਸਤਾਨ) ਦੇ ਰਹਿਣ ਵਾਲੇ ਸੀ। ਮੇਰਾ ਜਨਮ ਨੁਸ਼ਿਹਰੇ ਹੋਇਆ ਸੀ। 10 ਜੁਲਾਈ 1927 ਨੂੰ ਮੇਰਾ ਜਨਮ ਹੋਇਆ ਸੀ। ਮੇਰੇ ਪਿਤਾ ਜੀ ਆਰਮੀ ਆਫੀਸਰ ਸਨ। ਛੋਟਿਆਂ ਹੁੰਦਿਆਂ ਮੈਂ ਨੁਸ਼ਿਹਰੇ ਦੇ ਇੰਗਲਿਸ਼ ਮੀਡੀਅਮ ਸਕੂਲ ਵਿੱਚ ਪੜ੍ਹੀ ਸੀ। ਫਿਰ ਬਲਵੰਤ ਸਿੰਘ ਖ਼ਾਲਸਾ ਸਕੂਲ ਵਿੱਚੋਂ ਅੱਠਵੀਂ ਕੀਤੀ। ਫਿਰ ਦਸਵੀਂ ਕਰ ਲਈ ਸੀ। ਫਿਰ ਕਾਲਜ ਵਿੱਚ ਦੋ ਸਾਲ ਗੁਜਰਾਂਵਾਲੇ ਪੜ੍ਹੀ। ਫਿਰ ਐਫ ਸੀ ਕਾਲਿਜ ਲਾਹੌਰ ਆ ਕੇ ਪੜ੍ਹਣ ਲੱਗ ਪਈ। ਇਥੋਂ ਬੀ. ਏ. ਕੀਤੀ। ਐਮ. ਏ. ਵੇਲੇ ਪਾਰਟੀਸ਼ਨ ਹੋ ਗਈ ਸੀ। ਇਸ ਲਈ ਐਮ. ਏ. ਇਧਰ ਆ ਕੇ ਕੀਤੀ।

*ਪ੍ਰਸ਼ਨ : ਤੁਸੀਂ ਸੋਸ਼ਲ ਕੰਮਾਂ ਵਾਲੇ ਪਾਸੇ ਕਿਸ ਤਰ੍ਹਾਂ ਲੱਗ ਪਏ। ਆਮ ਤੌਰ ਤੇ ਮੁੰਡੇ ਤੇ ਕੁੜੀਆਂ ਇਸ ਪਾਸੇ ਵੱਲ ਨਹੀਂ ਆਉਂਦੇ। ਤੁਹਾਡਾ ਇੱਧਰ ਆਉਣ ਦਾ ਰਾਜ਼ ਕੀ ਹੈ? ਕਿਉਂਕਿ ਸੇਵਾ ਦਾ ਕੰਮ ਔਖਾ ਹੁੰਦਾ ਹੈ।*

*ਉੱਤਰ:* ਬੱਸ ਜੀ ਇਹ ਸਭ ਕੁਝ ਘਰੋਂ ਹੀ ਪ੍ਰਾਪਤ ਕੀਤਾ ਹੈ ਜਾਂ ਕੁਝ ਸਟੱਡੀ ਵੀ ਕੀਤੀ ਸੀ ਕਿ ਹਰ ਇਨਸਾਨ ਸਿਰਫ਼ ਆਪਣੇ ਲਈ ਹੀ ਜਿਉਂਦਾ ਹੈ, ਦੂਜਿਆਂ ਲਈ ਕੋਈ

---

1. ਸ਼੍ਰੀਮਤੀ ਐਚ. ਅਨੰਤ ਸਿੰਘ, ਡਾਕਟਰ ਹਰਚਰਨ ਸਿੰਘ, ਪ੍ਰੋਫੈਸਰ ਮੈਡੀਕਲ ਕਾਲਜ, ਅੰਮ੍ਰਿਤਸਰ ਦੀ ਧਰਮ ਪਤਨੀ ਸੀ। ਇਨ੍ਹਾਂ ਬੜ੍ਹੀ ਹਿੰਮਤ ਤੇ ਦਲੇਰੀ ਨਾਲ ਇਸਤ੍ਰੀ ਜਾਤੀ ਦੀ ਅਗਵਾਈ ਕੀਤੀ। ਇਸ ਨਾਜ਼ੁਕ ਤੇ ਗੰਭੀਰ ਵਿਸ਼ੇ ਤੇ ਬਿਆਨ ਦੇਣ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ।

ਨਹੀਂ ਜਿਉਂਦਾ। ਮੈਂ ਸੋਚਿਆ ਸੀ ਕਿ ਆਪਾਂ ਨੇ ਦੂਜਿਆਂ ਲਈ ਕੰਮ ਕਰਨਾ ਹੈ। ਫਿਰ ਉਸ ਸਮੇਂ ਅੰਧਕਾਰ ਵੀ ਐਸਾ ਮਚਿਆ ਸੀ। ਮੇਰੀ ਆਪਣੀ ਭੈਣ ਬੜੀ ਮੁਟਿਆਰ ਸੀ ਅਤੇ ਉਸਦੇ ਪਤੀ ਗੁਜਰਾਂਵਾਲੇ ਰੇਲਵੇ ਸਟੇਸ਼ਨ ਤੇ ਚਾਕੂ ਮਾਰ ਕੇ ਮਾਰ ਦਿੱਤੇ ਗਏ ਸੀ। ਇਥੋਂ ਮੇਰੇ ਦਿਲ ਨੂੰ ਬੜਾ ਧੱਕਾ ਲੱਗਾ। ਸਾਰੇ ਪਾਸੇ ਕਹਿਰ ਮਚਿਆ ਹੋਇਆ ਸੀ। ਗੱਡੀਆਂ ਵਿੱਚ ਵੱਢੇ-ਟੁੱਕੇ ਲੋਕ ਆ ਰਹੇ ਸਨ। ਨੌਜੁਆਨ ਕੁੜੀਆਂ ਨਾਲ ਬੜੇ ਮਾੜੇ ਸਲੂਕ ਹੋ ਰਹੇ ਸਨ। ਖ਼ਾਲਸਾ ਕਾਲਿਜ ਅੰਮ੍ਰਿਤਸਰ ਦੇ ਕੈਂਪ ਵਿੱਚ ਵੀ ਜਾ ਕੇ ਦੇਖਿਆ ਸੀ ਕਿ ਲੋਕ ਬੜੇ ਦੁੱਖੀ ਸਨ। ਭਾਵੇਂ ਅਸੀਂ ਆਪ ਉਧਰੋਂ ਹੀ ਰਿਫੀਊਜੀ ਬਣ ਕੇ ਹੀ ਆਏ ਸੀ ਫਿਰ ਵੀ ਮੈਂ ਸੋਚਿਆ ਕਿ ਉਧਰੋਂ ਆਉਣ ਵਾਲੇ ਲੋਕਾਂ ਲਈ ਕੁਝ ਕਰੀਏ। ਇਸ ਕਰਕੇ ਅਸੀਂ ਖ਼ਾਲਸਾ ਕਾਲਿਜ ਦੇ ਕੈਂਪ ਵਿੱਚ ਸਵੇਰੇ ਸ਼ਾਮ ਜਾਣਾ ਅਤੇ ਉਥੇ ਲੋਕਾਂ ਨੂੰ ਰੋਂਦੇ ਕੁਰਲਾਂਦੇ ਦੇਖਣਾ। ਉਨ੍ਹਾਂ ਦੀਆ ਔਕੜਾਂ ਤੇ ਮੁਸੀਬਤਾਂ ਬਾਰੇ ਪੁੱਛਣਾ। ਉਨ੍ਹਾਂ ਦੀਆਂ ਜਰੂਰਤਾਂ ਬਾਰੇ ਪੁੱਛਣਾ। ਇਸ ਤੋਂ ਇਲਾਵਾ ਮੇਰੇ ਆਪਣੇ ਖਾਨਦਾਨ ਵਿੱਚ ਵੀ ਸੇਵਾ ਭਾਵਨਾ ਬਹੁਤ ਸੀ। ਮੇਰੇ ਗਰੈਂਡ ਫਾਦਰ ਤੇ ਫਾਦਰ ਵੀ ਸੇਵਾ ਭਾਵਨਾ ਬਹੁਤ ਰੱਖਦੇ ਸਨ। ਇਸ ਦਾ ਕੁਦਰਤੀ ਤੌਰ 'ਤੇ ਵਿਰਸੇ ਵਿੱਚ ਪ੍ਰਾਪਤ ਹੋਣਾ ਸੀ।

*ਪ੍ਰਸ਼ਨ : ਤੁਸੀਂ ਦੱਸਿਆ ਸੀ ਕਿ ਤੁਸੀਂ ਅੰਮ੍ਰਿਤਸਰ ਕੋਈ ਜਲੂਸ ਦੇਖਿਆ ਸੀ। ਕਿਸੇ ਮੁਸਲਮਾਨ ਨੂੰ ਮਾਰਦਿਆਂ ਦੇਖਿਆ। ਉਸਦਾ ਵੀ ਤੁਹਾਡੇ ਤੇ ਕੋਈ ਅਸਰ ਹੋਇਆ ਹੋਵੇਗਾ।*

*ਉੱਤਰ:* ਜੀ ਹਾਂ। ਇਸ ਦਾ ਵੀ ਬੜਾ ਅਸਰ ਹੋਇਆ ਸੀ। ਇਕ ਵਾਰ ਅਸੀਂ ਹਕੀਮਾਂ ਦੇ ਗੇਟ ਕੋਲ ਦੀ ਲੰਘ ਰਹੇ ਸਾਂ। ਮੈਂ ਸੀ ਤੇ ਮੇਰਾ ਭਰਾ ਸੀ। ਅੱਗੇ ਕਈ ਨੌਜੁਆਨ ਮੁਸਲਮਾਨ ਕੁੜੀਆਂ ਸਨ। ਕਈ ਸਰਦਾਰਾਂ ਤੇ ਹਿੰਦੂਆਂ ਦੇ ਮੁੰਡੇ ਸਨ। ਉਹ ਉਨ੍ਹਾਂ ਕੁੜੀਆਂ ਨੂੰ ਬੜਾ ਛੇੜ ਰਹੇ ਸਨ। ਉਨ੍ਹਾਂ ਕੁੜੀਆਂ ਦੇ ਕੱਪੜੇ ਪਾਟੇ ਹੋਏ ਸਨ। ਉਹ ਆਪਣੇ ਕੇਸਾਂ ਨੂੰ ਅੱਗੇ ਕਰਕੇ ਆਪਣੇ ਸਰੀਰ ਲਕੋਂਦੀਆਂ ਸਨ। ਭਾਵੇਂ ਉਹ ਮੁਸਲਮਾਨਾਂ ਦੀਆਂ ਹੀ ਕੁੜੀਆਂ ਸਨ ਲੇਕਿਨ ਸੀ ਤਾਂ ਕੁੜੀਆਂ। ਉਹਨਾਂ ਦੀ ਹਾਲਤ ਬੜੀ ਹੀ ਤਰਸਯੋਗ ਸੀ। ਇਨ੍ਹਾਂ ਕੁੜੀਆਂ ਦਾ ਕੀ ਕਸੂਰ ਸੀ। ਠੀਕ ਹੈ ਕੁਝ ਬੰਦੇ ਭੈੜੇ ਵੀ ਹੁੰਦੇ ਹਨ। ਪਰ ਉਨ੍ਹਾਂ ਦੀ ਸਜ਼ਾ ਮਾਸੂਮ ਤੇ ਗਰੀਬ ਲੋਕਾਂ ਨੂੰ ਕਿਉਂ ਭੁਗਤਣੀ ਪਵੇ।

*ਪ੍ਰਸ਼ਨ : ਉਹ ਕਿੰਨੀਆਂ ਕੁ ਕੁੜੀਆਂ ਸਨ?*

*ਉੱਤਰ:* ਉਹ ਦਸ ਬਾਰ੍ਹਾਂ ਤਾਂ ਜਰੂਰ ਸਨ। ਇਹ ਗੱਲ ਅਗਸਤ ਦੇ ਅਖ਼ੀਰ ਜਾਂ ਸਤੰਬਰ 1947 ਦੇ ਸ਼ੁਰੂ ਦੀ ਹੈ।

## 1947 ਦੀ ਵੰਡ ਦਾ ਦਰਦ

*ਪ੍ਰਸ਼ਨ : 1947 ਦੇ ਵੇਲੇ ਇਸ ਤਰ੍ਹਾਂ ਦੀਆਂ ਮੁਸੀਬਤਾਂ, ਉਹਨਾਂ ਦੇ ਦੁੱਖਾਂ ਬਾਰੇ ਕੁਝ ਦੱਸੋ? ਇਹ ਵੀ ਦੱਸੋ ਕਿ ਤੁਸੀਂ ਕਿੰਨੀਆਂ ਕੁ ਔਰਤਾਂ ਨੂੰ ਬਚਾਇਆ?*

*ਉੱਤਰ:* ਰਿਕਵਰੀ ਕਰਨਾ ਤਾਂ ਮੇਰਾ ਕੰਮ ਨਹੀਂ ਸੀ, ਕਿਉਂਕਿ ਮਹਿਕਮੇ ਵਾਲੇ ਕਹਿੰਦੇ ਸੀ ਕਿ ਤੁਸੀਂ ਜੁਆਨ ਕੁੜੀਆਂ ਹੋ ਤੁਹਾਡਾ ਜਾਣਾ ਠੀਕ ਨਹੀ। ਮੇਰੀ ਉਮਰ ਉਸ ਵੇਲੇ 21 ਸਾਲ ਦੀ ਸੀ। ਹਾਂ ਸ਼ੌਕ ਨਾਲ ਉਨ੍ਹਾਂ ਦੇ ਨਾਲ ਜ਼ਰੂਰ ਚਲੇ ਜਾਈਦਾ ਸੀ। ਜਦੋਂ ਕਦੇ ਬਜ਼ੁਰਗ ਆਦਮੀ ਜਾਂਦੇ ਤਾਂ ਅਸੀਂ ਉਨ੍ਹਾਂ ਨੂੰ ਕਹਿ ਦਿੰਦੀਆਂ ਸਾਂ ਕਿ ਸਾਨੂੰ ਵੀ ਨਾਲ ਲੈ ਚਲੋ ਅਸੀਂ ਵੀ ਦੇਖਾਂਗੀਆਂ। ਸੋ ਅਸੀਂ ਜਲੰਧਰ ਕੋਲ ਇਕ ਪਿੰਡ ਵਿੱਚ ਗਏ। ਸਾਨੂੰ

ਪਤਾ ਲੱਗਿਆ ਕਿ ਇਥੋਂ ਦੇ ਇਕ ਸਰਦਾਰ ਨੇ ਇਕ ਮੁਸਲਮਾਨ ਕੁੜੀ ਨੂੰ ਰੱਖਿਆ ਹੈ। ਗਏ ਤਾਂ ਉਹ ਜਨਾਨੀ ਮੱਝ ਦੀ ਧਾਰ ਕੱਢ ਰਹੀ ਸੀ। ਵਲਟੋਹੀ ਉਸ ਦੇ ਗੋਡਿਆਂ ਦੇ ਵਿਚਕਾਰ ਫੜੀ ਹੋਈ ਸੀ। ਸਾਨੂੰ ਤਾਂ ਪਤਾ ਨਹੀਂ ਸੀ ਕਿ ਇਹ ਜਨਾਨੀ ਹੈ। ਪਰ ਜਦ ਉਹ ਸਾਨੂੰ ਦੇਖਣ ਸਾਰ ਵਲਟੋਹੀ ਛੱਡ ਕੇ ਦੌੜ ਗਈ ਤੇ ਅੰਦਰ ਜਾਕੇ ਲੁਕ ਗਈ। ਫਿਰ ਸਾਨੂੰ ਪਤਾ ਲੱਗਿਆ ਕਿ ਇਹ ਜਨਾਨੀ ਹੈ। ਤਾਂ ਅਸੀਂ ਸਾਰੇ ਉਸਦੇ ਪਿੱਛੇ ਗਏ। ਉਹ ਆਪਣੇ ਕਣਕ ਪਾਉਣ ਵਾਲੇ ਮਿੱਟੀ ਦੇ ਭੜੋਲਿਆਂ ਦੇ ਪਿੱਛੇ ਲੁਕ ਗਈ। ਫਿਰ ਉਸਨੂੰ ਰੋਂਦੀ ਪਿੱਟਦੀ ਨੂੰ ਬਾਹਰ ਚੁੱਕ ਕੇ ਲਿਆ ਕੇ ਜੀਪ ਦੇ ਵਿੱਚ ਪਾ ਲਿਆ ਫਿਰ ਕੈਂਪ ਵਿੱਚ ਲਿਆਂਦਾ। ਇਸ ਜਨਾਨੀ ਨੂੰ ਉਸ ਦੇ ਮਾਪੇ ਬਹੁਤ ਹੀ ਚਾਹੁੰਦੇ ਸਨ ਕਿ ਉਸਨੂੰ ਪਾਕਿਸਤਾਨ ਮੰਗਵਾਇਆ ਜਾਵੇ।

*ਪ੍ਰਸ਼ਨ : ਇਸ ਤਰ੍ਹਾਂ ਹੋਰ ਕੋਈ ਘਟਨਾ ਦੱਸੋ?*

*ਉੱਤਰ:* ਇਸ ਤਰ੍ਹਾਂ ਹੋਰ ਪਤਾ ਲੱਗ ਜਾਂਦਾ ਸੀ। ਉਹਨਾਂ ਦੇ ਪੇਰੈਂਟਸ ਕੋਲੋਂ ਪਾਕਿਸਤਾਨ ਵਿੱਚੋਂ ਸਾਡੇ ਦਫਤਰ ਵਿੱਚ ਚਿੱਠੀਆਂ ਆ ਜਾਂਦੀਆਂ ਸਨ। ਅਸੀਂ ਫਿਰ ਉਨ੍ਹਾਂ ਚਿੱਠੀਆਂ ਵਿੱਚ ਦੱਸੀਆਂ ਗੱਲਾਂ ਦੇ ਆਧਾਰ ਤੇ ਕੁੜੀਆਂ ਦੀ ਤਲਾਸ਼ ਕਰਦੇ ਸਾਂ। ਮੇਰਾ ਕੰਮ ਸਰਚ ਕਰਨ ਦਾ ਸੀ। ਮੈਂ ਫੀਲਡ ਵਰਕ ਨਹੀਂ ਸੀ ਕਰਦੀ। ਜਿੰਨੇ ਵੀ ਕੇਸ ਹੁੰਦੇ ਸਨ ਸਾਰਿਆਂ ਨੂੰ ਮੈਂ ਹੀ ਡੀਲ ਕਰਦੀ ਸਾਂ। ਸਾਡੇ ਕੋਲ ਆਰਮੀ ਵਲੋਂ ਵੀ ਕੁਝ ਕੇਸਾਂ ਬਾਰੇ ਜਾਣਕਾਰੀ ਮਿਲਦੀ ਸੀ। ਸਕਿਉਰਿਟੀ ਅਫ਼ਸਰ ਵੀ ਆਉਂਦੇ ਸਨ। ਅਸੀਂ ਉਹਨਾਂ ਕੋਲੋਂ ਪੁੱਛ ਗਿਛ ਕਰਨੀ ਹੁੰਦੀ ਸੀ ਕਿ ਕਿਹੜੇ ਰਸਤਿਓ ਆਏ ਹੋ ਤੇ ਕਿੰਨੇ ਦਰਿਆ ਪਾਰ ਕੀਤੇ ਨੇ। ਇਸ ਤਰ੍ਹਾਂ ਅਸੀਂ ਪੁੱਛਗਿੱਛ ਕਰਕੇ ਇਲਾਕੇ ਬਾਰੇ ਅਤੇ ਪਿੰਡਾਂ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰ ਲੈਂਦੇ ਸਾਂ। ਕੇਸਾਂ ਦਾ ਤਾਂ ਸਾਨੂੰ ਸਾਰਾ ਪਤਾ ਹੁੰਦਾ ਸੀ ਕਿ ਕਿਸ ਤਰ੍ਹਾਂ ਲਿਆਂਦੀਆਂ ਗਈਆਂ ਹਨ ਤੇ ਕਿਸ ਤਰ੍ਹਾਂ ਅਗਵਾ ਕੀਤੀਆਂ ਗਈਆਂ ਸਨ। ਉਹ ਕੁੜੀਆਂ ਕਾਫੀ ਰੋਂਦੀਆਂ ਪਿੱਟਦੀਆਂ ਆਉਂਦੀਆਂ ਸਨ। ਕਈ ਕੁੜੀਆਂ ਦਾ ਤਾਂ ਆਪਣੇ ਅਗਵਾਕਾਰਾਂ ਨਾਲ ਬੜਾ ਹੀ ਪਿਆਰ ਪੈ ਗਿਆ ਸੀ। ਉਹ ਉਨ੍ਹਾਂ ਕੋਲੋਂ ਅੱਡ ਨਹੀਂ ਸਨ ਹੋਣਾ ਚਾਹੁੰਦੀਆਂ। ਖਾਸ ਕਰਕੇ ਜਿਨ੍ਹਾਂ ਮੁਸਲਮਾਨ ਕੁੜੀਆਂ ਨੂੰ ਸਰਦਾਰਾਂ ਦੇ ਮੁੰਡਿਆਂ ਨੇ ਅਗਵਾ ਕਰ ਲਿਆ ਸੀ ਉਹ ਕੁੜੀਆਂ ਆਪਣੇ ਅਗਵਾਕਾਰਾਂ ਨਾਲ ਬਹੁਤ ਹੀ ਖੁਸ਼ ਸਨ। ਹਿੰਦੂਆਂ ਦੇ ਘਰਾਂ ਵਿੱਚ ਜ਼ਿਆਦਾ ਖੁਸ਼ ਨਹੀਂ ਸਨ। ਹਾਂ ਸਾਡੀਆਂ ਕੁੜੀਆਂ ਜਿਹੜੀਆਂ ਉਧਰ ਅਗਵਾ ਕਰ ਲਈਆਂ ਸਨ ਉਹ ਐਨੀਆਂ ਖੁਸ਼ ਨਹੀਂ ਸਨ। ਕਿਉਂਕਿ ਸਾਡੀਆਂ ਕੁੜੀਆਂ ਪਹਿਲਾਂ ਹੀ ਉਚੇ ਉਚੇ ਘਰਾਣਿਆਂ ਦੀਆਂ ਸਨ। ਅਗਵਾ ਉਨ੍ਹਾਂ ਨੂੰ ਗਰੀਬ ਘਰਾਂ ਦੇ ਮੁੰਡਿਆਂ ਨੇ ਕੀਤਾ ਸੀ। ਜਿਹੜੀਆਂ ਇੱਧਰ ਮੁਸਲਮਾਨ ਕੁੜੀਆਂ ਸਨ ਇਹ ਪਹਿਲਾਂ ਹੀ ਗਰੀਬ ਖਾਨਦਾਨਾਂ ਦੀਆਂ ਕੁੜੀਆਂ ਸਨ ਤੇ ਅਮੀਰ ਸਰਦਾਰਾਂ ਦੇ ਘਰ ਜਾ ਕੇ ਬੜੀਆਂ ਹੀ ਖੁਸ਼ ਰਹਿੰਦੀਆਂ ਸਨ। ਉਨ੍ਹਾਂ ਦਾ ਜੀਅ ਬਿਲਕੁਲ ਹੀ ਨਹੀਂ ਸੀ ਕਰਦਾ ਉਨ੍ਹਾਂ ਦੇ ਘਰੋਂ ਆਉਣ ਨੂੰ। ਕਈ ਕੁੜੀਆਂ ਨੇ ਦੱਸਿਆ ਕਿ ਉਹ ਆਪਣੇ ਸਰਦਾਰ ਅਗਵਾਕਾਰਾਂ ਦੇ ਘਰੀਂ ਬਹੁਤ ਖੁਸ਼ ਹਨ। ਕਿਉਂਕਿ ਸਰਦਾਰ ਐਸ਼ੋ ਇਸ਼ਰਤ ਚੰਗੀ ਕਰਾਉਂਦੇ ਸਨ। ਮੇਲਿਆਂ ਤੇ ਵੀ ਲੈ ਜਾਂਦੇ ਸਨ। ਖੁਵਾਉਂਦੇ ਵੀ ਚੰਗਾ ਸਨ। ਚੰਗੀਆਂ ਗਊਆਂ ਮੱਝਾਂ ਵੀ ਹੁੰਦੀਆਂ ਸਨ। ਇਥੋਂ ਤੱਕ ਕਹਿੰਦੀਆਂ ਸਨ ਕਿ ਅਸੀਂ ਜਿੰਨੀ ਦੇਰ ਸਰਦਾਰਾਂ ਦੇ ਘਰਾਂ ਵਿੱਚ ਰਹਿਕੇ ਆਈਆਂ ਹਾਂ, ਉਨਾਂ ਚਿਰ ਰਾਜ ਕਰਕੇ ਆਈਆਂ ਹਾਂ। ਪਰ ਕਿਉਂਕਿ ਇਹ ਸਰਕਾਰ ਦੀਆਂ ਬੜੀਆਂ ਹੀ ਸਖਤ ਹਦਾਇਤਾਂ ਸਨ ਕਿ ਭਾਵੇਂ ਕੁਝ ਵੀ ਹੋਵੇ ਭਾਰਤ ਵਿੱਚ

ਮੁਸਲਮਾਨ ਅਗਵਾ ਕੀਤੀਆਂ ਕੁੜੀਆਂ ਨੂੰ ਜਰੂਰ ਹੀ ਪਾਕਿਸਤਾਨ ਭੇਜਿਆ ਜਾਵੇ। ਮਿਸਜ਼ ਸਾਰਾਬਾਈ ਬੜੀ ਹੀ ਇਸ ਕੰਮ ਵਿੱਚ ਲੱਗੀ ਹੋਈ ਸੀ। ਇਸ ਕਰਕੇ ਅਸੀਂ ਜਬਰਦਸਤੀ ਕੁੜੀਆਂ ਚੁੱਕ ਕੇ ਲੈ ਆਉਂਦੇ ਸੀ। ਕਈ ਵਾਰ ਬੜਾ ਹੀ ਚੀਕ ਚਿਹਾੜਾ ਪੈਂਦਾ। ਕੁੜੀਆਂ ਆਪਣੇ ਸਰਦਾਰ ਅਗਵਾਕਾਰਾਂ ਨੂੰ ਛੱਡਣਾ ਨਹੀਂ ਸੀ ਚਾਹੁੰਦੀਆਂ। ਜਦ ਅਸੀਂ ਮੱਲੋ-ਮੱਲੀ ਚੁਕਦੇ ਤਾਂ ਸਾਡੇ ਕੱਪੜੇ ਵੀ ਪਾੜ ਦਿੰਦੀਆਂ ਤੇ ਬਹੁਤ ਰੋਂਦੀਆਂ ਕੁਰਲਾਉਂਦੀਆਂ। ਪਰ ਅਸੀਂ ਜਬਰਦਸਤੀ ਰੋਂਦੀਆਂ ਕੁਰਲਾਉਂਦੀਆਂ ਨੂੰ ਚੁੱਕ ਕੇ ਲੈ ਆਉਂਦੇ ਸੀ ਤੇ ਪਾਕਿਸਤਾਨ ਭੇਜ ਦਿੰਦੇ ਸੀ।

*ਪ੍ਰਸ਼ਨ : ਤੁਸੀਂ ਕੁਝ ਐਸੇ ਕੇਸ ਦੱਸੋ ਜਿਨ੍ਹਾਂ ਬਾਰੇ ਤੁਹਾਨੂੰ ਫਸਟ-ਹੈਂਡ ਨਾਲਿਜ ਹੋਵੇ?*

*ਉੱਤਰ:* ਇਥੋਂ ਜਿਹੜੀਆਂ ਔਰਤਾਂ ਜਾਂਦੀਆਂ ਸੀ। ਜਿਸ ਤਰ੍ਹਾਂ ਕਿ ਇਕ ਕਰਤਾਰਪੁਰ ਵਿੱਚ ਸੀ, ਉਹ ਆਪਣੇ ਅਗਵਾਕਾਰ ਕੋਲ ਰਹਿ ਰਹੀ ਸੀ। ਉਸਨੂੰ ਫੜ ਕੇ ਲੈ ਗਏ ਸੀ।

*ਪ੍ਰਸ਼ਨ : ਤੁਹਾਨੂੰ ਉਹਨਾਂ ਕੁੜੀਆਂ ਦੇ ਕੁਝ ਨਾਂ ਵੀ ਪਤਾ ਹਨ।*

*ਉੱਤਰ:* ਨਾਵਾਂ ਦਾ ਪਤਾ ਤਾਂ ਬੜੀ ਮੁਸ਼ਕਲ ਨਾਲ ਲੱਗਦਾ ਸੀ। ਅਸਲ ਵਿੱਚ ਹਰ ਅਗਵਾ ਕੀਤੀ ਕੁੜੀ ਦਾ ਸਰਦਾਰ ਆਪਣੇ ਘਰ ਲਿਜਾ ਕੇ ਨਾਂ ਬਦਲਾ ਦਿੰਦੇ ਸਨ। ਅਸਲੀ ਨਾਂ ਹੋਰ ਹੁੰਦਾ ਸੀ। ਪਰ ਕਿਉਂਕਿ ਸਾਡੇ ਕੋਲ ਪੂਰੀ ਲਿਸਟ ਹੁੰਦੀ ਸੀ ਇਸ ਲਈ ਅਸੀਂ ਪਤਾ ਲਾ ਲੈਂਦੇ ਸੀ। ਹੁਣ ਮੇਰੇ ਕੋਈ ਨਾਂ ਯਾਦ ਨਹੀਂ। ਇਕ ਦੋ ਯਾਦ ਹੈ ਜਿਵੇਂ ਕਿ ਇਕ ਕੁੜੀ ਦਾ ਨਾਂ ਤਾਂ ਆਸ ਕੌਰ ਰੱਖਿਆ ਸੀ ਪਰ ਅਸਲੀ ਨਾਂ ਫਾਤਮਾ ਸੀ। ਕੁੜੀ ਛੋਟੀ ਸੀ। ਉਸ ਦਾ ਨਿਕਾਹ ਹੋਇਆ ਸੀ। ਉਸ ਦਾ ਆਦਮੀ ਗੁਲਾਮ ਮੁਹੰਮਦ ਆਰਮੀ ਵਿੱਚ ਸੀ। ਉਸਦੀ ਸਾਨੂੰ ਰੋਜ ਚਿੱਠੀ ਆਉਂਦੀ ਸੀ ਕਿ ਮੇਰੀ ਬੀਵੀ ਦੀ ਭਾਲ ਕਰਕੇ ਭੇਜੋ। ਉਹ ਕੁੜੀ ਮਸਾਂ ਪੰਦਰਾਂ ਕੁ ਸਾਲਾਂ ਦੀ ਹੋਵੇਗੀ। ਪਰ ਉਸਦਾ ਅਗਵਾਕਾਰ ਮਜ਼੍ਹਬੀ ਸਿੱਖ ਸੀ। ਉਹ ਉਥੇ ਖੁਸ਼ ਨਹੀਂ ਸੀ। ਉਸ ਦਾ ਅਗਵਾਕਰਤਾ ਹਰ ਰੋਜ਼ ਹੀ ਕੈਂਪ ਵਿੱਚ ਆ ਜਾਂਦਾ ਸੀ ਤੇ ਕਹਿੰਦਾ ਹੁੰਦਾ ਸੀ ਕਿ, "ਮੈਨੂੰ ਮੇਰੀ ਆਸੀ ਮਿਲਾਓ।" ਅਸੀਂ ਫਿਰ ਹਾਸੇ ਮਜ਼ਾਕ ਨਾਲ ਕੁੜੀ ਨੂੰ ਕਹਿਣਾ ਕਿ ਆਪਣੇ ਆਦਮੀ ਨੂੰ ਮਿਲ ਲੈ। ਪਰ ਉਹ ਅੱਗੋਂ ਬੜੀਆਂ ਗਾਲ੍ਹਾਂ ਕੱਢਦੀ ਤੇ ਚੱਪਲਾਂ ਵੀ ਮਾਰਨ ਦੀ ਕੋਸ਼ਿਸ਼ ਕਰਦੀ। ਕਿਉਂਕਿ ਉਹ ਕੁੜੀ ਉਸ ਕੋਲ ਰਹਿ ਕੇ ਖੁਸ਼ ਨਹੀਂ ਸੀ ਉਹ ਕਹਿੰਦੀ ਸੀ ਕਿ ਇਹ ਚੂਹੜਾ ਹੈ ਮੈਂ ਇਸ ਕੋਲ ਨਹੀਂ ਜਾਣਾ। ਬਾਕੀ ਐਸੀਆਂ ਵੀ ਜਿਆਦਾਤਰ ਕੁੜੀਆਂ ਸਨ ਜਿਹੜੀਆਂ ਕਿ ਅਗਵਾਕਾਰਾਂ ਨਾਲ ਖੁਸ਼ ਸਨ।

ਇਕ ਕੁੜੀ ਫਿਰੋਜ਼ਪੁਰ ਤੋਂ ਸਾਡੇ ਕੋਲ ਲਿਆਂਦੀ ਗਈ। ਬੜੀ ਜੁਆਨ ਤੇ ਖੂਬਸੂਰਤ ਸੀ। ਉਹ ਸਾਨੂੰ ਕਹਿਣ ਲੱਗੀ ਕਿ ਤੁਸੀਂ ਮੈਨੂੰ ਜਬਰਦਸਤੀ ਪਾਕਿਸਤਾਨ ਭੇਜਣ ਲੱਗੇ ਹੋ ਤੇ ਆਹ ਮੇਰੀ ਕਾਂਟਿਆਂ ਦੀ ਜੋੜੀ ਆਪਦੇ ਪਾਸ ਰੱਖ ਲਉ। "ਜਦ ਮੇਰਾ ਸਰਦਾਰ ਤੁਹਾਡੇ ਕੋਲ ਆਇਗਾ ਤਾਂ ਉਸ ਨੂੰ ਦੇ ਦੇਣਾ। ਮੈਂ 15-20 ਦਿਨ ਵਿੱਚ ਵਾਪਸ ਆ ਜਾਵਾਂਗੀ।" ਮੈਂ ਉਸਨੂੰ ਪੁਛਿਆ ਕਿ, "ਤੂੰ 15-20 ਦਿਨਾਂ ਵਿੱਚ ਕਿਸ ਤਰ੍ਹਾਂ ਆ ਜਾਵੇਂਗੀ।" ਉਸਨੇ ਕਿਹਾ ਕਿ, "ਮੇਰੇ ਸਰਦਾਰ ਨੇ ਮੈਨੂੰ ਸਾਰਾ ਰਾਹ ਵਿਖਾ ਦਿੱਤਾ ਹੈ। ਮੈਂ ਉਸੇ ਰਾਹ ਵਾਪਸ ਆ ਜਾਵਾਂਗੀ।" ਅਸੀਂ ਕਿਹਾ ਕਿ ਇਹ ਕਾਂਟੇ ਤਾਂ ਅਸੀਂ ਨਹੀਂ ਰੱਖਣੇ। ਪਰ ਉਸਨੇ ਕਿਹਾ ਕਿ ਇਹ ਤੁਸੀਂ ਜ਼ਰੂਰ ਰੱਖੋ। ਅਸੀਂ ਫਿਰ ਉਸਦੇ ਕਾਂਟੇ ਜਮ੍ਹਾਂ ਕਰਵਾ ਦਿੱਤੇ। ਦੂਸਰੇ ਦਿਨ ਉਸਦਾ ਅਗਵਾਕਾਰ ਸਰਦਾਰ ਆਇਆ ਤੇ ਪੁੱਛਣ ਲੱਗਿਆ ਕਿ ਮੇਰੀ ਬੀਵੀ ਕਿਥੇ ਹੈ। ਅਸੀਂ ਕਿਹਾ ਕਿ ਉਹ ਪਾਕਿਸਤਾਨ ਭੇਜ ਦਿੱਤੀ ਗਈ ਹੈ। ਇੰਨਾਂ ਸੁਣਨ ਸਾਰ ਉਹ ਬੇਹੋਸ਼

ਜਿਹਾ ਹੋ ਗਿਆ। ਕਹਿੰਦਾ ਸੀ ਕਿ ਉਹ ਬੜੀ ਸਿਆਣੀ ਸੀ, ਸਾਰੇ ਪਿੰਡ ਨੂੰ ਅਖ਼ਬਾਰ ਪੜ੍ਹ ਕੇ ਸੁਣਾਉਂਦੀ ਹੁੰਦੀ ਸੀ। ਅਸੀਂ ਦੱਸਿਆ ਕਿ ਉਹ ਕਹਿੰਦੀ ਸੀ ਕਿ ਉਹ 15-20 ਦਿਨਾਂ ਵਿੱਚ ਆ ਜਾਵੇਗੀ ਪਰ ਅਸੀਂ ਆਉਣ ਨਹੀਂ ਦੇਣਾ ਕਿਉਂਕਿ ਗੌਰਮਿੰਟ ਦੇ ਸਖ਼ਤ ਆਰਡਰ ਹਨ। ਪਰ ਉਹ ਪੂਰੇ 15 ਦਿਨਾਂ ਬਾਅਦ ਸਾਡੇ ਕੋਲ ਵਾਪਸ ਆ ਗਈ। ਉਸ ਦੀਆਂ ਲੱਤਾਂ ਗਲੀਆਂ ਪਈਆਂ ਸਨ, ਉਸ ਦੱਸਿਆ ਕਿ ਉਹ ਕਿਸ ਤਰ੍ਹਾਂ ਦਰਖਤਾਂ ਤੇ ਚੜ੍ਹ ਕੇ ਦਰਿਆ ਪਾਰ ਕਰਕੇ ਆਈ ਹੈ। ਸਾਨੂੰ ਕਹਿਣ ਲੱਗੀ ਕਿ ਮੇਰੇ ਕਾਂਟੇ ਵਾਪਸ ਕਰੋ। ਅਸੀਂ ਫਿਰ ਕਾਂਟੇ ਵਾਪਸ ਕਰਕੇ ਭੇਜ ਦਿੱਤਾ ਕਿਉਂਕਿ ਦੂਜੀ ਵਾਰ ਅਸੀਂ ਜਿਆਦਾ ਜ਼ੋਰ ਨਹੀਂ ਪਾਉਂਦੇ ਸਾਂ।

*ਪ੍ਰਸ਼ਨ : ਤੁਸੀਂ ਕਿੰਨੀ ਵਾਰ ਪਾਕਿਸਤਾਨ ਗਏ ਹੋ?*

*ਉੱਤਰ:* ਮੈਂ ਪਾਕਿਸਤਾਨ 1950 ਵਿੱਚ ਸਿਰਫ਼ ਇੱਕੋ ਵਾਰ ਹੀ ਗਈ ਹਾਂ। ਉਦੋਂ ਇਕ ਲੜਕੀ ਨਿਰਮਲ ਦਾ ਕੇਸ ਸੀ। ਉਹ ਪਾਕਿਸਤਾਨ ਵਿੱਚ ਰਹਿ ਗਈ ਸੀ। ਉਸ ਦਾ ਘਰ ਸਾਡੇ ਘਰ ਦੇ ਕੋਲ ਹੀ ਸੀ। ਉਸਦਾ ਅਗਵਾਕਾਰ ਸ਼ਾਦ ਸੀ। ਪਰ ਜਦ ਅਸੀਂ ਗਏ ਤਾਂ ਸ਼ਾਦ ਨੇ ਦੱਸ ਦਿੱਤਾ ਕਿ ਇਸ ਨਾਲ ਮੇਰੀ ਸ਼ਾਦੀ ਪਾਰਟੀਸ਼ਨ ਤੋਂ ਪਹਿਲਾਂ ਹੀ ਹੋਈ ਸੀ। ਪਰ ਉਹ ਕੁੜੀ 14 ਸਾਲ ਦੀ ਹੀ ਸੀ। ਉਹ ਸ਼ਾਦ ਨਾਲ ਰਹਿ ਕੇ ਬਹੁਤ ਹੀ ਖ਼ੁਸ਼ ਸੀ। ਵਾਪਸ ਆਉਣ ਲਈ ਤਿਆਰ ਨਹੀਂ ਸੀ। ਉਸਨੂੰ ਉਥੋਂ ਲਿਆ ਕੇ ਗੰਗਾ ਰਾਮ ਕੈਂਪ ਵਿੱਚ ਲੈ ਆਏ ਸੀ। ਉਥੇ ਆ ਕੇ ਉਸ ਕੁੜੀ ਦੇ ਇਕ ਬੱਚਾ ਵੀ ਹੋਇਆ। ਬੱਚਾ ਬੜਾ ਪਿਆਰਾ ਸੀ। ਜਦ ਮੈਂ ਉਸ ਕੋਲ ਗਈ ਤਾਂ ਉਹ ਕਹਿਣ ਲੱਗੀ ਕਿ, "ਜੇ ਤੂੰ ਮੇਰੀ ਭੈਣ ਹੈ ਤਾਂ ਤੂੰ ਇਹ ਬਿਆਨ ਦੇਵੀਂ ਕਿ ਮੇਰੀ ਸ਼ਾਦੀ ਪਹਿਲੋਂ ਹੀ ਸ਼ਾਦ ਨਾਲ ਹੋਈ ਸੀ।" ਮੈਂ ਕਿਹਾ ਕਿ ਮੈਂ ਝੂਠ ਨਹੀਂ ਬੋਲ ਸਕਦੀ। ਨਾਲੇ ਤੂੰ ਬਹੁਤ ਛੋਟੀ ਹੈਂ। ਸ਼ਾਦ ਵੀ ਉਥੇ ਆ ਗਿਆ ਤੇ ਛਾਤੀ ਨੰਗੀ ਕਰਕੇ ਲੇਟ ਗਿਆ। ਮੈਨੂੰ ਕਹਿਣ ਲਗਾ ਕਿ, "ਜੇ ਤੂੰ ਮੇਰੀ ਭੈਣ ਹੈ ਤਾਂ ਜਾਂ ਤਾਂ ਇਸ ਨੂੰ ਮੇਰੇ ਕੋਲ ਛੱਡ ਜਾ ਤੇ ਜਾਂ ਫਿਰ ਮੇਰੀ ਛਾਤੀ ਵਿੱਚ ਗੋਲੀ ਮਾਰ ਦੇਹ।" ਮੈਂ ਕਿਹਾ ਕਿ, "ਮੈਂ ਇਸ ਵਿੱਚ ਕੁਝ ਨਹੀਂ ਕਰ ਸਕਦੀ।" ਫਿਰ ਅਸੀਂ ਉਸ ਕੁੜੀ ਨੂੰ ਲੈ ਤਾਂ ਆਏ ਲੇਕਿਨ ਉਹ ਕੁੜੀ ਬੜਾ ਹੀ ਰੋਈ। ਉਹ ਕਹਿੰਦੀ ਸੀ ਕਿ ਮੈਂ ਮਰਕੇ ਸ਼ਾਦ ਕੋਲ ਆਵਾਂਗੀ ਫਿਰ ਪਤਾ ਲਗਿਆ ਸੀ ਕਿ ਉਹ ਦੋ ਚਾਰ ਮਹੀਨਿਆਂ ਵਿੱਚ ਵਾਪਸ ਸ਼ਾਦ ਕੋਲ ਚਲੀ ਗਈ ਸੀ।

*ਪ੍ਰਸ਼ਨ : ਕੈਂਪ ਵਿਚਲੀ ਲਾਈਫ ਬਾਰੇ ਕੁਝ ਦੱਸੋ?*

*ਉੱਤਰ:* ਕੈਂਪ ਦੇ ਵਿੱਚ ਜਿਹੜੀਆਂ ਪਾਕਿਸਤਾਨ ਤੋਂ ਆਉਂਦੀਆਂ ਸਨ, ਉਹ ਬੜੇ ਅੱਛੇ ਘਰ੍ਹਾਂ ਦੀਆਂ ਕੁੜੀਆਂ ਸਨ। ਪਿੰਡਾਂ ਦੀਆਂ ਸਨ। ਪਰ ਭਾਰਤ ਰਹਿ ਗਈਆਂ ਮੁਸਲਮਾਨ ਕੁੜੀਆਂ ਨਾਲੋਂ ਪਾਕਿਸਤਾਨ ਵਿੱਚ ਰਹਿ ਗਈਆਂ ਸਾਡੀਆਂ ਕੁੜੀਆਂ ਅੱਛੇ ਪਰਿਵਾਰਾਂ ਦੀਆਂ ਸਨ। ਕੱਟੜ ਗੁਰਸਿੱਖ ਪਰਿਵਾਰਾਂ ਦੀਆਂ। ਪਰ ਇਹ ਦੱਸਦੀਆਂ ਸਨ ਕਿ ਉਨ੍ਹਾਂ ਦੇ ਅਗਵਾਕਾਰ ਵੀ ਚੰਗੇ ਸਨ। ਕਈ ਹਵਾਲਦਾਰ ਤੇ ਸੂਬੇਦਾਰ ਦੱਸਦੀਆਂ ਸਨ। ਉਨਾਂ ਵਿੱਚੋਂ ਵੀ ਥੋੜ੍ਹੀਆਂ ਆਉਣਾ ਨਹੀਂ ਚਾਹੁੰਦੀਆਂ ਸੀ ਕਿਉਂਕਿ ਉਹ ਉਥੇ ਰਹਿ ਕੇ ਹੀ ਖ਼ੁਸ਼ ਸਨ। ਅਟੈਚਮੈਂਟ ਹੋ ਗਈ ਸੀ। ਕਈਆਂ ਦੇ ਅਬੌਰਸ਼ਨਜ਼ ਕਰਵਾਏ। ਕਈਆਂ ਨੇ ਕਿਹਾ ਕਿ ਸਾਡੇ ਬੱਚੇ ਹੀ ਉਨ੍ਹਾਂ ਕੋਲ ਭੇਜ ਦਿਉ। ਤਾਂ ਕਿ ਕੁਝ ਨਾ ਕੁਝ ਤਾਂ ਰਿਸ਼ਤਾ ਜੁੜਿਆ ਰਹੇ। ਅਸੀਂ ਉਨ੍ਹਾਂ ਦੀਆਂ ਮੁਸੀਬਤਾਂ ਸੁਣਦੇ ਸਾਂ। ਹਰ ਜਰੂਰਤ ਪੂਰੀ ਕਰਦੇ ਸਾਂ। ਉਨ੍ਹਾਂ ਨੂੰ ਸਮਝਾਉਦੀਆਂ ਸਾਂ। ਉਨ੍ਹਾਂ ਦੇ ਮਾਪਿਆਂ ਨੂੰ ਵੀ ਬੁਲਾਉਂਦੇ ਸਾਂ। ਮਾਪੇ ਆਉਂਦੇ ਸਨ।

ਮਿਲਕੇ ਰੋ ਕੇ ਚਲੇ ਜਾਂਦੇ ਸਨ। ਪਰ ਆਪਣੀਆਂ ਕੁੜੀਆਂ ਨੂੰ ਲਿਜਾਣ ਵੇਲੇ ਉਹ ਵੀ ਕਾਫੀ ਝਿਜਕਦੇ ਸਨ। ਉਹ ਕਹਿੰਦੇ ਸਨ ਕਿ ਅਸੀਂ ਲਿਜਾਕੇ ਕਿਵੇਂ ਵਿਆਹ ਕਰਾਂਗੇ। ਕੌਣ ਇਹਨਾਂ ਨਾਲ ਵਿਆਹ ਕਰਵਾਏਗਾ। ਅਸੀਂ ਸਮਝਾਉਂਦੇ ਸਾਂ ਕਿ ਤੁਹਾਡੇ ਬੱਚੇ ਹਨ ਤੁਸੀਂ ਲੈ ਜਾਉ। ਸੁਸਾਇਟੀ ਵੀ ਇਹੋ ਜਿਹੀ ਸੀ ਕਿ ਐਸੀਆਂ ਕੁੜੀਆਂ ਨੂੰ ਕਬੂਲ ਨਹੀਂ ਕਰਦੀ ਸੀ। ਸਕੂਲ ਵੀ ਖੋਲ੍ਹ ਦਿੱਤੇ ਸਨ ਸਰਕਾਰ ਨੇ। ਕਈ ਟਰੇਨਿੰਗ ਸਕੂਲ ਖੋਲ੍ਹ ਦਿੱਤੇ ਸਨ। ਸਰਕਾਰ ਨੇ ਮੈਰਜਿਜ਼ ਵੀ ਕਈ ਕਰਵਾਈਆਂ ਸਨ ਤੇ ਇਹਨਾਂ ਲੜਕੀਆਂ ਨਾਲ ਵਿਆਹ ਕਰਾਉਣ ਨੂੰ ਉਤਸ਼ਾਹ ਦਿੱਤਾ ਜਾਂਦਾ ਸੀ। ਕਈ ਅੱਛੇ ਮਾਪੇ ਵੀ ਸਨ ਜਿਹੜੇ ਲੈ ਗਏ ਸਨ। ਅਸੀਂ ਅਬੌਰਸ਼ਨ ਵਾਸਤੇ ਲੁਧਿਆਣੇ ਬਰਾਊਨ ਹਸਪਤਾਲ ਭੇਜਦੇ ਸਾਂ। ਕਈਆਂ ਦਾ ਜਿਨ੍ਹਾਂ ਦਾ ਫੁੱਲ ਟਾਈਮ ਸੀ, ਉਨ੍ਹਾਂ ਦੇ ਬੱਚੇ ਲੈ ਕੇ ਅਲਾਹਬਾਦ ਮਿਸ ਸਾਰਾਬਾਈ ਹੋਮ ਵਿੱਚ ਭੇਜ ਦਿੰਦੇ ਸਾਂ। ਪਰ ਕਈ ਕੁੜੀਆਂ ਬੱਚੇ ਦਿੰਦੀਆਂ ਨਹੀਂ ਸਨ ਕਿਉਂਕਿ ਮਾਂ ਦੀ ਮਮਤਾ ਵੀ ਤਾਂ ਹੁੰਦੀ ਹੈ। ਉਥੇ ਮਿਸ ਸਾਰਾਬਾਈ ਬੱਚੇ ਸੰਭਾਲਦੀ ਸੀ ਤੇ ਕਈ ਲੋਕ ਉਥੇ ਬੱਚੇ ਗੋਦ ਲੈਣ ਵਾਸਤੇ ਵੀ ਜਾਂਦੇ ਸਨ।

*ਪ੍ਰਸ਼ਨ : ਜਿਹੜੇ ਕੇਸ ਤੁਸੀਂ ਭਾਰਤ ਤੋਂ ਭੇਜਦੇ ਸੀ ਉਨ੍ਹਾਂ ਦੀ ਕੈਂਪ ਦੀ ਲਾਇਫ ਬਾਰੇ ਕੁਝ ਦੱਸੋ।*

*ਉੱਤਰ:* ਉਹ ਬੜੀਆਂ ਖੁਸ਼ ਸਨ ਕਿਉਂਕਿ ਇਹ ਜ਼ਿਆਦਾਤਰ ਜੁਲਾਹਿਆਂ ਤੇਲੀਆਂ ਆਦਿ ਜਾਤਾਂ ਦੀਆਂ ਸਨ। ਸਰਦਾਰਾਂ ਦੇ ਘਰਾਂ ਵਿੱਚ ਰਹਿੰਦੀਆਂ ਸਨ। ਇਸ ਕਰਕੇ ਖੁਸ਼ ਸਨ। ਉਹ ਜਾਣਾ ਨਹੀਂ ਚਾਹੁੰਦੀਆਂ ਸਨ। ਉਹ ਇਕ ਵਾਰ ਅਸੀਂ ਬੜੀ ਹੀ ਮੁਸ਼ਕਲ ਨਾਲ ਉਨ੍ਹਾਂ ਨੂੰ ਟਰੱਕ ਵਿੱਚ ਬਿਠਾਇਆ। ਉਹ ਬੜੀਆਂ ਚਿਲਾਉਣ। ਪਾਣੀ ਮੰਗਣ ਫੇਰ ਬੇਹੋਸ਼ ਹੋ ਜਾਣ। ਸਾਨੂੰ ਬੜੀਆਂ ਗਾਲ੍ਹਾਂ ਕੱਢਣ। ਸਾਨੂੰ ਮਾਰਨ ਕੁੱਟਣ ਨੂੰ ਪੈਣ। ਕਹਿਣ ਕੇ ਅਸੀਂ ਨਹੀਂ ਜਾਣਾ। ਤੁਸੀਂ ਸਾਡੇ ਸਰਦਾਰ ਸੰਭਾਲ ਲੈਣਾ, ਅਸੀਂ ਚੱਲੀਆਂ, ਸਾਡੇ ਸਰਦਾਰ ਦਾ ਖਿਆਲ ਰੱਖਣਾ, ਪਰ ਜਦ ਉਹੀ ਕੁੜੀਆਂ ਬਾਰਡਰ ਟੱਪ ਕੇ ਪਾਕਿਸਤਾਨ ਗਈਆਂ ਤੇ ਮੁਸਲਮਾਨਾਂ ਨੂੰ ਦੇਖਿਆ ਤਾਂ ਬੜੀਆਂ ਖੁਸ਼ ਹੋਈਆਂ ਤੇ ਇਕ ਦਮ ਸਾਡੇ ਖਿਲਾਫ਼ ਹੋ ਗਈਆਂ। ਮੇਰੇ ਦੁੱਪਟੇ ਪਾੜ ਦਿੱਤੇ। ਮੇਰੀਆਂ ਬਾਹਾਂ ਤੇ ਨਹੁੰਦਰਾਂ ਮਾਰੀਆਂ ਸਨ। ਕਈ ਵਾਰ ਤਾਂ ਬੁਰਾ ਹਾਲ ਕਰ ਦਿੰਦੀਆਂ ਸਨ।

*ਪ੍ਰਸ਼ਨ : ਕੈਂਪ ਦੀ ਮੈਨਜਮੈਂਟ ਸਿਰਫ਼ ਔਰਤਾਂ ਹੀ ਕਰਦੀਆਂ ਸਨ ਜਾਂ ਕੋਈ ਆਦਮੀ ਵੀ ਸਨ?*

*ਉੱਤਰ:* ਨਾ ਜੀ ਸਾਰੀਆਂ ਔਰਤਾਂ ਹੀ ਸਨ। ਕਿਸੇ ਆਦਮੀ ਨੂੰ ਕੈਂਪ ਵਿੱਚ ਆਉਣ ਦੀ ਇਜਾਜ਼ਤ ਨਹੀਂ ਸੀ। ਸਾਰਾ ਕੰਮ ਔਰਤਾਂ ਹੀ ਕਰਦੀਆਂ ਸਨ।

*ਪ੍ਰਸ਼ਨ : ਤੁਹਾਡੇ ਰਿਕਵਰੀ ਆਫੀਸਰ ਦੇ ਤੌਰ 'ਤੇ ਕੀ ਕੀ ਤਜਰਬੇ ਹਨ?*

*ਉੱਤਰ:* ਮੈਂ ਆਪਣੇ ਮਨ ਨਾਲ ਸੋਚਦੀ ਹੁੰਦੀ ਸੀ ਕਿ ਇਨ੍ਹਾਂ ਕੁੜੀਆਂ ਨਾਲ ਜ਼ਿਆਦਤੀ ਹੋ ਰਹੀ ਹੈ। ਇੱਕ ਤਾਂ ਪਹਿਲਾਂ ਜ਼ਿਆਦਤੀ ਹੋਈ ਜਦੋਂ ਕਿ ਉਨ੍ਹਾਂ ਨੂੰ ਅਗਵਾ ਕਰ ਲਿਆ ਗਿਆ ਸੀ। ਫਿਰ ਜਦ ਅਗਵਾ ਕਰਕੇ ਆਪੋ ਆਪਣੇ ਅਗਵਾਕਾਰਾਂ ਕੋਲ ਰਹਿਣ ਲੱਗ ਪਈਆਂ, ਇਕ ਦੂਜੇ ਨਾਲ ਅਟੈਚਮੈਂਟ ਹੋ ਗਈ, ਪਿਆਰ ਪੈ ਗਏ, ਤਾਂ ਦੂਜੀ ਵਾਰੀ ਜ਼ਿਆਦਤੀ ਉਦੋਂ ਹੋਈ ਜਦ ਅਸੀਂ ਉਨ੍ਹਾਂ ਨੂੰ ਜਬਰਦਸਤੀ ਚੁੱਕ ਕੇ ਲਿਆ ਕੇ ਉਨ੍ਹਾਂ ਦੇ ਆਪੋ ਆਪਣੇ ਦੇਸ਼ ਪਹੁੰਚਾ ਦਿੱਤਾ। ਕੋਈ ਵੀ ਕੁੜੀ ਆਪਣੇ ਅਗਵਾਕਾਰ ਨੂੰ ਛੱਡਣਾ ਨਹੀਂ ਚਾਹੁੰਦੀ ਸੀ ਕਿਉਂਕਿ ਉਨ੍ਹਾਂ ਨਾਲ ਮੋਹ ਪੈ ਗਿਆ ਸੀ। ਨੌਜਵਾਨ ਕੁੜੀਆਂ ਸਨ।

ਆਪਣੇ ਆਪਣੇ ਅਗਵਾਕਾਰ ਨਾਲ ਅਟੈਚਮੈਂਟ ਹੋ ਗਈ ਸੀ। ਅਸੀਂ ਐਵੇਂ ਧਰਮ ਦਾ ਨਾਂ ਵਰਤ ਕੇ ਉਨ੍ਹਾਂ ਨੂੰ ਅੱਡੋ ਅੱਡ ਕਰਦੇ ਸਾਂ। ਇਹ ਇਕ ਕਿਸਮ ਦਾ ਉਹਨਾਂ ਨਾਲ ਧੱਕਾ ਹੀ ਸੀ। ਮਿਸ ਸਾਰਾਬਾਈ ਬੜੀ ਹੀ ਸਖਤ ਸੀ। ਉਸਦਾ ਸਖਤ ਆਰਡਰ ਸੀ ਕਿ ਹਰ ਇੱਕ ਕੁੜੀ ਨੂੰ ਉਸਦੇ ਅਸਲੀ ਥਾਂ ਭੇਜਣਾ ਹੈ। ਕਈ ਤਾਂ ਐਸੇ ਕੇਸ ਸਨ ਜਿਹੜੀਆਂ ਕਹਿ ਦਿੰਦੀਆਂ ਸਨ ਕਿ ਅਸੀਂ ਗੱਡੀ ਹੇਠ ਆਕੇ ਮਰ ਜਾਵਾਂਗੀਆਂ, ਦਰਿਆਵਾਂ ਵਿੱਚ ਛਾਲ ਮਾਰ ਕੇ ਮਰ ਜਾਵਾਂਗੀਆਂ। ਐਸੇ ਕੁਝ ਕੇਸ ਹੋਏ ਵੀ ਨੇ।

*ਪ੍ਰਸ਼ਨ : ਬੱਚਿਆਂ ਬਾਰੇ ਕੁਝ ਦੱਸੋ, ਉਹਨਾਂ ਨੂੰ ਕਿਥੇ ਭੇਜਦੇ ਸੀ, ਕਿਵੇ ਰੱਖਦੇ ਸੀ? ਕੈਂਪ ਵਿੱਚ ਉਨ੍ਹਾਂ ਦਾ ਕਿਹੋ ਜਿਹਾ ਹਾਲ ਸੀ?*

*ਉੱਤਰ:* ਬੱਚੇ ਬੜੇ ਛੋਟੇ ਛੋਟੇ ਸਨ। 1948 ਵਿੱਚ ਇਕ ਰਾਤ ਦੋ ਵੱਜੇ ਇਕ ਟਰੱਕ ਛੋਟੇ ਛੋਟੇ ਬੱਚਿਆਂ ਦਾ ਆਇਆ। ਅਸੀਂ ਰਸੀਵ ਕੀਤੇ। ਸ਼ੇਖੂਪੁਰਾ ਇਲਾਕੇ ਦੇ ਸਨ। ਬੜੇ ਛੋਟੇ ਛੋਟੇ ਬੱਚੇ ਸਨ ਬੜੇ ਹੀ ਪਿਆਰੇ ਸਨ। ਕੋਈ ਸੁੱਤਾ ਪਿਆ ਸੀ, ਕੋਈ ਰੋ ਰਿਹਾ ਸੀ। ਕਿਸੇ ਨੇ ਮੂੰਹ ਵਿੱਚ ਉਂਗਲਾਂ ਪਾਈਆਂ ਹੋਈਆਂ ਸਨ। ਅਸੀਂ ਸਾਰਿਆਂ ਨੂੰ ਗੋਦੀ ਚੁੱਕਿਆ ਤੇ ਪਿਆਰ ਕੀਤਾ। ਉਨ੍ਹਾਂ ਨੂੰ ਪੁੱਛਿਆ ਕਿ ਤੁਹਾਡੇ ਮੰਮੀ ਡੈਡੀ ਦਾ ਕੀ ਨਾਂ ਹੈ। ਉਹ ਕਹਿਣ ਅੱਬਾ ਜੀ, ਆਪੀ ਜੀ, ਬਾਜੀ। ਬੱਸ ਇਹੀ ਨਾਂ ਲੈਂਦੇ ਸਨ। ਉਨ੍ਹਾਂ ਨੂੰ ਆਪਣੇ ਮਾਤਾ ਪਿਤਾ ਦਾ ਪਤਾ ਹੀ ਨਹੀਂ ਸੀ। ਉਨ੍ਹਾਂ ਵਿੱਚ ਕਈ ਬੱਚੇ ਐਸੇ ਸਨ ਜਿਨ੍ਹਾਂ ਦੀਆਂ ਆਦਤਾਂ ਤੋਂ ਉਹਨਾਂ ਦੇ ਚੰਗੇ ਪਰਿਵਾਰ ਨਾਲ ਸਬੰਧਤ ਹੋਣ ਦਾ ਪਤਾ ਲਗਦਾ ਸੀ। ਮਸਲਨ ਜਦੋਂ ਰੋਟੀ ਖਾਣੀ ਤਾਂ ਉਨਾਂ ਕਹਿਣਾ ਕਿ ਮੈਨੂੰ ਚਮਚਾ ਦੇਉ, ਜਾਂ ਮੈਂ ਇਸ ਗੰਦੇ ਬੱਚੇ ਨਾਲ ਰੋਟੀ ਨਹੀਂ ਖਾਣੀ। ਇਹ ਗੰਦਾ ਹੈ। ਇਸ ਵਿੱਚ ਮੱਖੀ ਹੈ, ਮੈਂ ਭੁੰਜੇ ਨਹੀਂ ਸੌਣਾ। ਇਨ੍ਹਾਂ ਗੱਲਾਂ ਤੋਂ ਪਤਾ ਲੱਗਦਾ ਸੀ ਕਿ ਉਹ ਕਿਸੇ ਉਚੀ ਫੈਮਲੀ ਨਾਲ ਸੰਬੰਧ ਰੱਖਦੇ ਸਨ। ਅਸੀਂ ਫਿਰ ਪੂਰਾ ਜੋਰ ਲਾ ਕੇ ਵੀ ਉਨ੍ਹਾਂ ਦੀ ਹਰ ਸਹੂਲਤ ਪੂਰੀ ਕਰਨ ਦੀ ਕੋਸ਼ਿਸ਼ ਕਰਦੇ ਸੀ। ਉਹਨਾਂ ਬੱਚਿਆਂ ਵਾਸਤੇ ਸਾਨੂੰ ਆਪਣੇ ਕੋਲੋਂ ਖਰਚ ਕਰਨਾ ਪੈਂਦਾ। ਮੈਂ ਤਾਂ ਸਗੋਂ ਰਾਤ ਨੂੰ ਆਪਣਾ ਬਿਸਤਰਾ ਉਹਨਾਂ ਬੱਚਿਆਂ ਦੇ ਵਿਚਕਾਰ ਹੀ ਵਿਛਾ ਕੇ ਸੌਂਦੀ ਹੁੰਦੀ ਸੀ। ਉਨ੍ਹਾਂ ਨਾਲ ਗਾਉਂਦੀ ਹੁੰਦੀ ਸੀ। ਉਹ ਵੀ ਸਾਰੇ ਨਾਲ ਗਾਉਂਦੇ ਹੁੰਦੇ ਸਨ। ਫਿਰ ਇਸ ਤਰ੍ਹਾਂ ਹੌਲੀ ਹੌਲੀ ਸਾਰੇ ਬੱਚੇ ਮਾਹੌਲ ਅਨੁਸਾਰ ਐਡਜਸਟਮੈਂਟ ਕਰਨ ਲੱਗ ਪਏ। ਇੱਕ ਬੱਚਾ ਸੀ ਉਸ ਦੀਆਂ ਛੇ ਉਂਗਲਾਂ ਸਨ। ਇਕ ਦਿਨ ਇਕ ਕੈਪਟਨ ਤੇ ਉਸਦੀ ਪਤਨੀ ਆਏ। ਉਹ ਕਹਿਣ ਲੱਗੇ ਕਿ ਸਾਡਾ ਬੱਚਾ ਰਹਿ ਗਿਆ ਸੀ। ਮੈਂ ਕਿਹਾ ਕਿ ਕੋਈ ਨਿਸ਼ਾਨੀ ਦੱਸੋ। ਉਹ ਕਹਿੰਦੇ ਕਿ ਬੱਚੇ ਦੀਆਂ ਛੇ ਉਂਗਲਾਂ ਸਨ। ਅਸੀਂ ਮੀਰ ਪੁਰੋਂ ਚੱਲੇ ਸਾਂ। ਕਾਫੀ ਕਾਫਲਾ ਸੀ। ਪਿੱਛੋਂ ਅਟੈਕ ਹੋ ਗਿਆ ਅਸੀਂ ਦੌੜ ਆਏ ਸਾਂ। ਛੇ ਉਂਗਲਾਂ ਵਾਲਾ ਬੱਚਾ ਬੜਾ ਹੀ ਪਿਆਰਾ ਸੀ। ਉਸਦੇ ਕਾਲੀਆਂ ਜੁਰਾਬਾਂ ਤੇ ਸੈਂਡਲ ਪਾਏ ਹੁੰਦੇ ਸਨ। ਅਸੀਂ ਉਸਦਾ ਪੈਰ ਨੰਗਾ ਕਰਕੇ ਉਨਾਂ ਨੂੰ ਛੇ ਉਗਲਾਂ ਦਿਖਾਈਆਂ। ਫਿਰ ਉਸਦੀ ਘਰ ਵਾਲੀ ਕਹਿਣ ਲੱਗੀ ਕਿ ਨਿਸ਼ਾਨੀਆਂ ਤਾਂ ਠੀਕ ਹਨ। ਪਰ ਮੇਰਾ ਖੂਨ ਕਹਿੰਦਾ ਹੈ ਕਿ ਇਹ ਮੇਰਾ ਬੱਚਾ ਨਹੀਂ। ਮੈਂ ਕਿਹਾ ਕਿ ਤੇਰਾ ਖੂਨ ਕੀ ਕਹਿੰਦਾ ਹੈ? ਉਹ ਬੱਚਾ ਕਿੰਨਾ ਪਿਆਰਾ ਹੈ। Well Behaved ਹੈ। ਗੱਲ ਕਰਦਿਆਂ ਮੰਮੀ ਡੈਡੀ ਕਹਿੰਦਾ ਹੈ। ਬੜੇ ਅੱਛੇ ਮੈਨਰਜ਼ ਹਨ। ਤੁਸੀਂ ਕਿਉਂ ਨਹੀਂ ਲਿਜਾਂਦੇ। ਕਾਫੀ ਕਨਵਿੰਸ ਕਰਨ ਦੀ ਕੋਸ਼ਿਸ਼ ਬਾਅਦ ਉਹ ਲੈ ਗਏ।

ਇੱਕ ਗੱਡੀ ਕਾਮੋਕੀ (ਜ਼ਿਲ੍ਹਾ ਗੁੱਜਰਾਂਵਾਲਾ) ਵੱਢੀ ਗਈ ਸੀ। ਉਥੇ ਬੱਚੇ ਨਹੀਂ ਵੱਢੇ ਸਨ। ਆਦਮੀਆਂ ਤੇ ਔਰਤਾਂ ਨੂੰ ਵੱਢ ਦਿੱਤਾ ਸੀ। ਉਥੋਂ ਦੇ ਬੜੇ ਬੱਚੇ ਆਏ ਸਨ। ਬੜਾ

ਹੀ ਦਰਦਨਾਕ ਦ੍ਰਿਸ਼ ਸੀ। ਅਸੀਂ ਸ਼ਾਮ ਸਵੇਰੇ ਪਾਠ ਕਰਾਉਂਦੇ ਸਤਿਨਾਮ ਵਾਹਿਗੁਰੂ ਕਹਿਣਾ। ਇਕ ਵਾਰ ਮੇਰੀ ਕਿਸੇ ਨੇ ਸਰਕਾਰ ਕੋਲ ਸ਼ਿਕਾਇਤ ਕਰ ਦਿੱਤੀ ਕਿ ਹਿੰਦੂ ਬੱਚਿਆਂ ਨੂੰ ਸਿੱਖ ਬਣਾ ਰਹੀ ਹੈ। ਮੈਂ ਕਿਹਾ ਸੀ ਕਿ ਇਹ ਸਾਰੇ ਬੱਚੇ ਸਿੰਘਾਂ ਦੇ ਨੇ ਤੇ ਅਸੀਂ ਇਨ੍ਹਾਂ ਨੂੰ ਸਿੰਘ ਹੀ ਬਨਾਉਣਾ ਹੈ। ਮੇਰੇ ਚਾਚਾ ਜੀ ਸਰਦਾਰ ਅਨੂਪ ਸਿੰਘ ਸਨ। ਉਨ੍ਹਾਂ ਨੇ ਗਿਆਨੀ ਕਰਤਾਰ ਸਿੰਘ ਨਾਲ ਗੱਲ ਕੀਤੀ। ਗਿਆਨੀ ਜੀ ਕੈਂਪ ਵਿੱਚ ਆਏ ਤੇ ਆ ਕੇ ਕਹਿਣ ਲੱਗੇ ਕਿ "ਕੁੜੀਏ ਤੇਰੀਆਂ ਸ਼ਿਕਾਇਤਾਂ ਆਈਆਂ ਨੇ ਕਿ ਤੂੰ ਹਿੰਦੂਆਂ ਨੂੰ ਸਿੱਖ ਬਣਾ ਰਹੀ ਹੈ।" ਇਹ ਸ਼ਿਕਾਇਤਾਂ ਹਿੰਦੂ ਕਰਦੇ ਸਨ। ਮੈਂ ਕਿਹਾ ਸੀ ਕਿ ਜਿੰਨੇ ਸਾਡੇ ਕੋਲ ਬੱਚੇ ਆਉਂਦੇ ਨੇ ਸਭ ਦੇ ਨਾਂ ਸਿੰਘ ਨੇ। ਤੇ ਜਿੰਨੇ ਮਾਪੇ ਆਪਣੇ ਬੱਚੇ ਲੈਣ ਆਉਂਦੇ ਨੇ ਉਹ ਵੀ ਸਾਰੇ ਸਿੱਖ ਨੇ। ਜਿਸ ਇਲਾਕੇ ਵਿੱਚੋਂ ਬੱਚੇ ਆਏ ਨੇ ਉਹ ਵੀ ਸਾਰਾ ਸਿੱਖਾਂ ਦਾ ਇਲਾਕਾ ਸੀ। ਫਿਰ ਗਿਆਨੀ ਜੀ ਨੇ ਅਸੈਂਬਲੀ ਵਿੱਚ ਇਹ ਪ੍ਰਸ਼ਨ ਉਠਾਇਆ। ਕਾਫੀ ਰੌਲਾ ਰੱਪਾ ਪਾਉਣ ਦੇ ਬਾਦ ਫਿਰ ਗੌਰਮਿੰਟ ਚੁੱਪ ਕਰ ਗਈ। ਆਰੀਆ ਸਮਾਜੀ ਰੌਲਾ ਪਾਉਂਦੇ ਸਨ ਕਿ ਇਨ੍ਹਾਂ ਬੱਚਿਆਂ ਦੇ ਹਵਨ ਕਰਾਉ। ਇਨ੍ਹਾਂ ਨੂੰ ਸ਼ੁੱਧ ਕਰਾਉ। ਇਹ ਹਿੰਦੂ ਹਨ। ਇਨ੍ਹਾਂ ਨੂੰ ਸਿੱਖ ਬਣਾਇਆ ਜਾ ਰਿਹਾ ਹੈ। ਕੈਂਪ ਦਾ ਪ੍ਰਬੰਧ ਹਿੰਦੂ ਔਰਤਾਂ ਨੂੰ ਦਿਉ। ਇਸ ਤਰ੍ਹਾਂ ਦਾ ਰੌਲਾ ਪਾਉਂਦੇ ਸਨ। ਮੈਂ ਕਿਹਾ ਕਿ ਕਰਾ ਕੇ ਦੇਖੋ ਹਵਨ ਅਸੀਂ ਨਹੀਂ ਕਰਨ ਦੇਣੇ। ਸਾਡੇ ਬੱਚੇ ਹਨ ਅਸੀਂ ਜੋ ਕੁਝ ਸਿੱਖਿਆ ਹੈ ਉਹੋ ਕੁਝ ਇਨ੍ਹਾਂ ਨੂੰ ਸਿਖਾਉਣਾ ਹੈ। ਕਈ ਵਾਰ ਉਹ ਇਸ ਬਹਾਨੇ ਨਾਲ ਬੱਚਿਆਂ ਦੇ ਵਾਲ ਕੱਟ ਦਿੰਦੇ ਸਨ ਕਿ ਜੀ ਇਨ੍ਹਾਂ ਤੋਂ ਸੰਭਾਲੇ ਨਹੀਂ ਜਾਂਦੇ। ਮੈਂ ਕਿਹਾ ਕਿਉਂ ਨਹੀਂ ਸੰਭਾਲੇ ਜਾਂਦੇ। ਕੋਈ ਲੋੜ ਨਹੀਂ ਵਾਲ ਕੱਟਣ ਦੀ। ਜੇ ਸਟਾਫ ਘੱਟ ਹੈ ਤਾਂ ਸਰਕਾਰ ਨੂੰ ਲਿਖੋ ਕਿ ਉਹ ਹੋਰ ਸਟਾਫ ਭਰਤੀ ਕਰੇ। ਖ਼ਬਰਦਾਰ ਜੇ ਅੱਗੇ ਤੋਂ ਵਾਲ ਕੱਟੇ। ਮੈਂ ਆਪ ਇਨ੍ਹਾਂ ਦੇ ਵਾਲ ਸੰਭਾਲਾਂਗੀ। ਗਿਆਨੀ ਕਰਤਾਰ ਸਿੰਘ ਤੇ ਹੋਰ ਕਈ ਸਿੱਖ ਲੀਡਰ ਵੀ ਕੈਂਪ ਵਿੱਚ ਆਉਂਦੇ ਰਹਿੰਦੇ ਸਨ ਤੇ ਸਾਰੀਆਂ ਗੱਲਾਂ ਤੇ ਨਜ਼ਰ ਰੱਖਦੇ ਸਨ।

ਸਹੀ/-
ਅਨੰਤ ਐਚ. ਸਿੰਘ

# XXV
# ਬਿਆਨ ਡਾਕਟਰ ਐਮ ਐਸ ਰੰਧਾਵਾ
## ਮਾਰਚ 11, 1978

*ਪ੍ਰਸ਼ਨ: ਤੁਸੀਂ ਸਾਨੂੰ ਆਪਣੇ ਜੀਵਨ ਦੀਆਂ ਓਹ ਗੱਲਾਂ ਦੱਸੋ ਜਿਹਨਾਂ ਗੱਲਾਂ ਤੋਂ ਪ੍ਰਭਾਵਤ ਹੋ ਕੇ ਤੁਸੀਂ ਵੱਡੇ ਕੰਮ ਛੋਹੇ ਅਤੇ ਹੋਰ ਵੀ ਜੀਵਨ ਵਿਚ ਅਜਿਹੀਆਂ ਕਿਹੜੀਆਂ ਕਿਹੜੀਆਂ ਖਾਸ ਘਟਨਾਵਾਂ ਸਨ ਜਿਹਨਾਂ ਨੇ ਤੁਹਾਨੂੰ ਇਧਰ ਅੱਛੇ ਕੰਮਾਂ ਨੂੰ ਨੇਪਰੇ ਚਾੜ੍ਹਨ ਲਈ ਪ੍ਰੇਰਿਆ ਹੈ?*

*ਉੱਤਰ:* ਮੇਰਾ ਜਨਮ ਸਤੰਬਰ 1908 (ਉਨੀ ਸੌ ਅੱਠ) ਵਿੱਚ ਜੀਰਾ ਦੇ ਮੁਕਾਮ ਤੇ ਹੋਇਆ। ਉਥੇ ਮੇਰੇ ਪਿਤਾ ਜੀ ਨਾਇਬ ਤਹਿਸੀਲਦਾਰ ਲੱਗੇ ਹੋਏ ਸਨ। ਇਸ ਤੋਂ ਬਾਅਦ ਸਾਨੂੰ ਯਾਦ ਹੈ ਕਿ ਅਸੀਂ ਕਰਤਾਰਪੁਰ (ਜਲੰਧਰ) ਸਕੂਲ ਵਿੱਚ ਦਾਖਲ ਹੋਏ। ਪਿਤਾ ਜੀ ਉਥੇ ਉਸ ਵੇਲੇ ਕੋਰਟ ਆਫ ਵਾਰਡ ਮੇਨੈਜਰ ਸਨ। ਉਸ ਤੋਂ ਬਾਅਦ ਫਲੌਰ ਤੇ ਉਸ ਦੇ ਮਗਰੋਂ ਉਹਨਾਂ ਦੀ ਊਨਾ ਪੋਸਟਿੰਗ ਹੋਈ। ਉਨਾਂ ਦਿਨਾਂ ਵਿੱਚ ਉਹ ਬੀਮਾਰ ਪੈ ਗਏ। ਅਸੀਂ ਆਪਣੇ ਪਿੰਡ ਬੋਂਦਲਾ ਜ਼ਿਲਾ ਹੁਸ਼ਿਆਰਪੁਰ ਵਿੱਚ ਸਾਰੇ ਵਾਪਿਸ ਆ ਗਏ।

*ਪ੍ਰਸ਼ਨ: ਤੁਹਾਡੇ ਪਿਤਾ ਜੀ ਕੀ ਕੰਮ ਕਰਦੇ ਸਨ? ਉਹਨਾਂ ਦੇ ਕਿੱਤੇ ਦਾ ਤੁਹਾਡੇ ਤੇ ਕੋਈ ਅਸਰ ਹੋਇਆ?*

*ਉੱਤਰ:* ਹਾਂ, ਤੁਹਾਨੂੰ ਅੱਗੇ ਵੀ ਦੱਸ ਚੁਕਾ ਹਾਂ ਓਹ ਪਹਿਲੇ ਨਾਇਬ ਤਹਿਸੀਲਦਾਰ ਸਨ ਤੇ ਪਿੱਛੋਂ ਮੇਨੈਜਰ ਕਰਤਾਰ ਪੁਰ ਲੱਗੇ ਹੋਏ ਸਨ ਤੇ ਇਹਦੇ ਬਾਅਦ ਫਲੌਰ ਤਹਿਸੀਲਦਾਰ ਲੱਗੇ। ਉਹਨਾਂ ਦੇ ਕਿਤੇ ਦਾ ਇਹ ਅਸਰ ਹੋਇਆ ਕਿ ਮੈਂ ਦੇਖਦਾ ਸੀ ਕਿ ਉਹਨਾਂ ਦੀ ਸ਼ੋਹਰਤ ਤੇ ਈਮਾਨਦਾਰੀ ਬਹੁਤ ਜ਼ਿਆਦਾ ਸੀ। ਬੜੇ ਮਿਹਨਤੀ ਸਨ। ਇਸ ਕਰਕੇ ਮੈਂ ਸਮਝਦਾ ਹਾਂ ਓਹਨਾਂ ਦੇ ਇਸ ਤਰ੍ਹਾਂ ਦੇ ਪਿਛੋਕੜ ਦਾ ਮੇਰੇ ਤੇ ਬੜਾ ਭਾਰੀ ਅਸਰ ਸੀ; ਕਿਉਂਕਿ ਜਿਸ ਘਰ ਵਿੱਚ ਵਾਤਾਵਰਨ ਸਾਫ ਰਹੇ ਬੱਚੇ ਵੀ ਅੱਗੇ ਸਾਫ ਤੇ ਈਮਾਨਦਾਰ ਹੀ ਰਹਿੰਦੇ ਸਨ। ਉਹਨਾਂ ਦੇ ਮਨਾਂ ਵਿੱਚ ਰਿਸ਼ਵਤ ਖੋਰੀ ਜਾਂ ਬੇਈਮਾਨੀ ਇਸ ਤਰ੍ਹਾਂ ਦੇ ਖਿਆਲ ਆ ਹੀ ਨਹੀਂ ਸਕਦੇ।

ਮੈਂ ਤੁਹਾਨੂੰ ਦੱਸ ਰਿਹਾ ਸੀ ਕਿ ਜਦ ਉਹ ਬੀਮਾਰ ਪੈ ਗਏ, ਕੋਈ 1921 ਦੇ ਕਰੀਬ ਅਸੀਂ ਉਨਾਂ ਤੋਂ ਪਿੰਡ ਬੋਦਲਾ ਵਿੱਚ ਆ ਗਏ। ਮੈਂ ਸਮਝਦਾ ਹਾਂ ਕਿ ਓਹ ਜੋ ਪੀਰੀਅਡ ਸੀ ਉਸ ਨੇ ਮੇਰੀ ਜ਼ਿੰਦਗੀ ਤੇ ਬੜਾ ਅਸਰ ਪਾਇਆ ਹੈ। ਅਸੀਂ ਤਿੰਨ ਮੀਲ ਡੀ.ਏ.ਵੀ. ਸਕੂਲ ਬਲੱਗਣ ਪੜ੍ਹਨ ਜਾਂਦੇ ਸੀ। ਸਵੇਰੇ ਤਾਰਿਆਂ ਦੀ ਲੋਅ ਵਿੱਚ ਹੀ ਉਠਣਾ ਤੇ ਆਪਣੀਆਂ ਰੋਟੀਆਂ ਅਚਾਰ ਨਾਲ ਬੰਨ੍ਹਕੇ ਅਸੀਂ ਤਿੰਨ ਮੀਲ ਤੁਰਕੇ ਸਕੂਲ ਨੂੰ ਜਾਣਾ। ਫਿਰ ਦੁਪਹਿਰ ਜਾਂ ਸ਼ਾਮ ਨੂੰ ਤਿੰਨ ਮੀਲ ਫਿਰ ਤੁਰ ਕੇ ਵਾਪਿਸ ਆਉਣਾ। ਇਸ ਦਾ ਮੈਂ ਸਮਝਦਾ ਹਾਂ ਕਿ ਮੇਰੀ ਜ਼ਿੰਦਗੀ ਦਾ ਜੋ ਪੈਟਰਨ ਬਣਿਆ ਇਸ ਤੇ ਬੜਾ ਭਾਰੀ ਅਸਰ ਹੈ

ਕਿਉਂਕਿ ਮੈਂ ਦੇਖਿਆ ਹੈ ਕਿ ਜਦੋਂ ਗਰਮੀਆਂ ਵਿੱਚ ਅਸੀਂ ਸਕੂਲ ਤੋਂ ਵਾਪਿਸ ਆਉਂਦੇ ਸੀ ਰਾਹ ਵਿੱਚ ਚੋਏ ਆਉਂਦੇ ਸੀ। ਕਈ ਮੁੰਡੇ ਸਾਡੇ ਨਾਲ ਅਜਿਹੇ ਸਨ ਜਿਹਨਾਂ ਕੋਲ ਜੁੱਤੀਆਂ ਵੀ ਨਹੀਂ ਹੁੰਦੀਆਂ ਸਨ। ਓਹਨਾਂ ਨੇ ਪੈਰਾਂ ਨੂੰ ਅੱਕਾਂ ਦੇ ਪੱਤੇ ਲੀਰਾਂ ਦੇ ਨਾਲ ਬੰਨਕੇ ਇਸ ਤਰੀਕੇ ਨਾਲ ਓਹਨਾਂ ਵਿਚੋਂ ਲੰਘਣਾ।

ਸੋ ਇਸ ਤਰੀਕੇ ਦੇ ਨਾਲ ਜ਼ਿੰਦਗੀ ਦੀਆਂ ਔਕੜਾਂ ਜਿਹੜੀਆਂ ਮੈਂ ਪਹਿਲੇ ਦੇਖੀਆਂ, ਇਸ ਦਾ ਮੈਂ ਸਮਝਦਾ ਹਾਂ ਕਿ ਮੇਰੇ ਤੇ ਬੜਾ ਭਾਰੀ ਅਸਰ ਹੋਇਆ ਹੈ। ਓਸ ਸਮੇਂ ਹੀ ਭਾਰਤ ਵਿੱਚ ਸੁਤੰਤਰਤਾ ਲਹਿਰ ਚੱਲ ਰਹੀ ਸੀ। ਓਸ ਵੇਲੇ ਤਾਂ ਬਦੇਸ਼ੀ ਕਪੜੇ ਦੇ ਖਿਲਾਫ਼ ਲਹਿਰ ਵੀ ਵਿਦਿਆਰਥੀਆਂ ਵਿੱਚ ਚਲ ਰਹੀ ਸੀ ਤੇ ਸਾਰਿਆਂ ਨੇ ਆਪਣੀਆਂ ਪੱਗਾਂ ਤੇ ਹੋਰ ਜੋ ਬਦੇਸ਼ੀ ਕਪੜਾ ਸੀ ਓਹਨਾਂ ਸਾਰਿਆਂ ਨੇ ਫੂਕ ਦਿੱਤੇ, ਭਾਵੇਂ ਉਹ ਗਰੀਬ ਹੀ ਸਨ।

ਜਦੋਂ ਅਸੀਂ ਡੀ.ਏ.ਵੀ. ਸਕੂਲ ਪੜ੍ਹਦੇ ਸੀ ਤਾਂ ਖੱਦਰ ਦੇ ਮੋਟੇ ਧਾਰੀਦਾਰ ਪਜਾਮੇ ਪਾਉਂਦੇ ਸੀ। ਇੰਨੇ ਮਜਬੂਤ ਹੁੰਦੇ ਸਨ ਕਿ ਜਦੋਂ ਅਸੀਂ ਇਹਨਾਂ ਕਪੜਿਆਂ ਤੋਂ ਤੰਗ ਆ ਜਾਣਾ, ਓਹਨਾਂ ਨੇ ਤਾਂ ਵੀ ਨਾ ਪਾਟਣਾ। ਅਸੀਂ ਫਿਰ ਚਾਕੂਆਂ ਨਾਲ ਉਹਨਾਂ ਨੂੰ ਪਾੜ ਦਿਤਾ। ਮੈਂ ਇਹ ਸਮਝਦਾ ਹਾਂ ਕਿ ਪਿੰਡ ਦੀ ਜ਼ਿੰਦਗੀ ਦੀਆਂ ਮੁਸ਼ਕਲਾਂ ਬਾਰੇ ਕਾਫੀ ਕੁਝ ਸਿੱਖਿਆ ਤੇ ਕਾਫੀ ਤਜਰਬਾ ਮਿਲਿਆ। ਜਦੋਂ ਟਾਈਮ ਮਿਲਣਾ ਤਾਂ ਦਾਤੀ ਲੈ ਕੇ ਪੱਠੇ ਲੈਣ ਜਾਣਾ ਤੇ ਪੱਠਿਆਂ ਨੂੰ ਕੁਤਰਣਾ। ਚਰ੍ਹੀ ਦੀਆਂ ਭਰੀਆਂ ਵੀ ਕਦੇ ਕਦੇ ਚੁੱਕਣੀਆਂ।

ਇਸ ਤੋਂ ਮੈਂ ਸਮਝਦਾ ਹਾਂ ਕਿ ਜ਼ਿਮੀਂਦਾਰਾਂ ਦੇ ਮੁੰਡੇ ਪੂਰੀ ਪੜ੍ਹਾਈ ਨਹੀਂ ਕਰ ਸਕਦੇ। ਕਿਉਂਕਿ ਘਰ ਦਾ ਕੰਮ ਵੀ ਨਾਲ ਨਾਲ ਹੁੰਦਾ ਹੈ। ਇਸ ਦੀ ਵੱਡੀ ਵਜ੍ਹਾ ਇਹੀ ਹੈ ਕਿ ਓਹਨਾਂ ਨੂੰ ਇਡੀ ਮੁਸ਼ੱਕਤ ਕਰਨੀ ਪੈਂਦੀ ਹੈ ਕਿ ਓਹਨਾਂ ਦਾ ਦਿਮਾਗ ਨਹੀਂ ਚਲ ਸਕਦਾ ਕਿਉਂਕਿ ਮੈਂ ਸਮਝਦਾ ਹਾਂ ਕਿ ਉਹਨਾਂ ਦਾ ਦਿਮਾਗ ਸਖ਼ਤ ਕੰਮ ਕਰਨ ਕਰਕੇ ਮਾਰਿਆ ਜਾਂਦਾ ਹੈ। ਸੋ ਇਹ ਬਿਲਕੁਲ ਠੀਕ ਹੈ। ਕਿ ਓਹ ਇਸ ਲਈ ਦਿਮਾਗੀ ਤੌਰ ਤੇ ਓਹਨਾਂ ਸ਼ਹਿਰੀ ਮੁੰਡੀਆਂ ਤੋਂ ਪਿਛੇ ਰਹਿ ਜਾਂਦੇ ਹਨ ਜੋ ਆਰਾਮ ਨਾਲ ਰਹਿੰਦੇ ਹਨ।

*ਪ੍ਰਸ਼ਨ: ਤੁਸੀਂ ਬੋਦਲਾਂ ਤੋਂ ਕਿਹੜੇ ਡੀ.ਏ. ਵੀ ਸਕੂਲ ਪੜ੍ਹਨ ਜਾਂਦੇ ਸੀ?*

*ਉੱਤਰ:* ਡੀ.ਏ.ਵੀ. ਸਕੂਲ ਦਸੂਹੇ ਵਿੱਚ ਹੈ। ਪਿੰਡ ਦਾ ਨਾਮ ਬਲੱਗਣ ਹੈ। ਇਹ ਵੈਸੇ ਦਸੂਹੇ ਦੇ ਨਜ਼ਦੀਕ ਹੈ। ਨੌਵੀਂ ਜਮਾਤ ਅਸੀਂ ਖ਼ਾਲਸਾ ਸਕੂਲ ਮੁਕਤਸਰ ਵਿੱਚ ਪੜ੍ਹੀ। ਓਹ ਸਮਾਂ ਵੀ ਮੈਂ ਸਮਝਦਾ ਹਾਂ ਬੜਾ ਜਰੂਰੀ ਹੈ। ਓਹ ਸਕੂਲ ਹਾਲੇ ਨਵਾਂ ਬਣ ਰਿਹਾ ਸੀ। ਉਥੋਂ ਦੇ ਹੈਡਮਾਸਟਰ ਸਰਦਾਰ ਹਰਭਜਨ ਸਿੰਘ ਬੜੇ ਡਿਸਪਲਿਨ ਦੇ ਪੱਕੇ ਸਨ ਤੇ ਲੜਕਿਆਂ ਦਾ ਬੜਾ ਖਿਆਲ ਰੱਖਦੇ ਸਨ ਅਤੇ ਕਦੀ ਵੀ ਕਿਸੇ ਲੜਕੇ ਨੂੰ ਉਲਟ ਰਸਤੇ ਤੇ ਨਹੀਂ ਚੱਲਣ ਦਿੰਦੇ ਸਨ।

ਮੈਂ ਉਥੇ ਦੇਖਿਆ ਪਹਿਲੀ ਵਾਰ ਦੀ ਗੱਲ ਹੈ ਕਿ ਉਹਨਾਂ ਨੇ ਇਕ ਡਰਾਮਾ ਕੀਤਾ ਸੀ ਸੈਕਸ਼ਪੀਅਰ ਦਾ ਜੂਲੀਅਸ ਸੀਜਰ। ਓਸ ਵਿੱਚ ਮਾਰਕ ਐਨਥੋਨੀ ਦਾ ਜੋ ਪਾਰਟ ਹੈ ਓਹ ਬੜਾ ਲੰਮਾ ਪਾਰਟ ਹੈ। ਮੈਂ ਬੜਾ ਹੈਰਾਨ ਹੁੰਦਾ ਸੀ ਕਿ ਇੰਨੇ ਅੰਗਰੇਜ਼ੀ ਦੇ ਸਫੇ ਯਾਦ ਹੋ ਜਾਣਗੇ। ਇਹ ਪਾਰਟ ਮੈਨੂੰ ਦਿੱਤਾ ਗਿਆ ਸੀ ਪਰ ਮੈਂ ਇਹ ਬੜੀ ਆਸਾਨੀ ਨਾਲ ਸਾਰੇ ਯਾਦ ਕੀਤੇ ਅਤੇ ਬੜੀ ਚੰਗੀ ਤਰ੍ਹਾਂ ਪਾਰਟ ਅਦਾ ਕੀਤਾ, ਤੇ ਇਸ ਤੋਂ ਮੈਨੂੰ ਇਹ ਅਨੁਭਵ ਹੋਇਆ ਕਿ ਦਿਮਾਗ ਦੇ ਵਿੱਚ ਬੜੀਆਂ ਸ਼ਕਤੀਆਂ ਹਨ। ਇਹਨਾਂ ਨੂੰ ਜੇ ਵਰਤਿਆ ਜਾਵੇ ਤਾਂ ਬਹੁਤ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ।

ਦੂਸਰੇ ਮੈਂ ਅੰਗਰੇਜ਼ੀ ਦੇ ਵਿੱਚ ਬਹੁਤ ਅੱਛਾ ਲਿਖਦਾ ਸੀ ਅਤੇ ਮਜਮੂਨ ਵਿੱਚ ਮੈਂ ਸਭ

ਤੋਂ ਫਸਟ ਆਉਂਦਾ ਸੀ। ਖੇਡਾਂ ਵਿੱਚ ਮੈਨੂੰ ਬਹੁਤ ਘੱਟ ਸ਼ੌਕ ਸੀ। ਮੇਰੇ ਐਨਕਾਂ ਲੱਗੀਆਂ ਸਨ ਅਤੇ ਮੈਂ ਹਾਕੀ ਆਦਿ ਤਾਂ ਨਹੀਂ ਖੇਡ ਸਕਦਾ ਸੀ ਪਰ ਮੈਂ ਆਪਣੇ ਸਰੀਰਕ ਡਿਵੈਲਪਮੈਂਟ ਵਲ ਬਹੁਤ ਧਿਆਨ ਦਿੱਤਾ ਤੇ ਵਰਜ਼ਿਸ਼ ਕਰਨੀ। ਇਸ ਤਰ੍ਹਾਂ ਸਰੀਰਕ ਵਰਜ਼ਸ਼ ਵੀ ਹੋ ਜਾਣੀ ਤੇ ਸਮਾਂ ਵੀ ਬਚ ਜਾਣਾ ਤੇ ਪੜ੍ਹਾਈ ਵੀ ਕਰ ਲੈਣੀ। ਤੇ ਦਸਵੀਂ ਵਿੱਚ ਮੈਂ ਐਗਰੀਕਲਚਰ ਮਜ਼ਮੂਨ ਲਿਆ ਸੀ। ਉਸ ਵੇਲੇ ਐਗਰੀਕਲਚਰ ਵੀ ਸਕੂਲਾਂ ਵਿੱਚ ਪੜ੍ਹਾਈ ਜਾਂਦੀ ਸੀ। ਤਾਂ ਮੈਂ ਸਮਝਦਾ ਹਾਂ ਕਿ ਖੇਤੀਬਾੜੀ ਦਾ ਪੜ੍ਹਾਣਾ ਤੇ ਬੂਟਿਆਂ ਆਦਿ ਬਾਰੇ ਗਿਆਨ ਪ੍ਰਾਪਤ ਕਰਨਾ ਇਸ ਨਾਲ ਮੈਨੂੰ ਬੜਾ ਫਾਇਦਾ ਹੋਇਆ। ਉਸ ਸਕੂਲ ਵਿੱਚ ਮੈਂ ਸਾਰਿਆਂ ਵਿਚੋਂ ਫਸਟ ਨਿਕਲਿਆ। ਤੇ ਦੂਸਰਾ ਮੇਰਾ ਭਰਾ ਸੀ ਸਰਦਾਰ ਰਾਜਿੰਦਰ ਸਿੰਘ ਰੰਧਾਵਾ ਜੋ ਪੰਜਾਬ ਵਿਚੋਂ ਫਾਈਨੈਂਸੀਅਲ ਕਮਿਸ਼ਨਰ ਦੇ ਤੌਰ ਤੇ ਰਿਟਾਇਰ ਹੋਇਆ। ਓਹਦੇ 519 ਨੰਬਰ ਸਨ ਅਤੇ ਮੇਰੇ 520 ਸਨ। ਅਸੀਂ ਬੜੇ ਨੇੜੇ ਨੇੜੇ ਸੀ।

*ਪ੍ਰਸ਼ਨ : ਤੁਹਾਡੇ ਵਿਦਿਆਰਥੀ ਜੀਵਨ ਵਿੱਚ ਕੀ ਕੀ ਇੱਛਾਵਾਂ ਤੇ ਆਦਰਸ਼ ਸਨ? ਇਸ ਬਾਰੇ ਚਾਨਣਾ ਪਾਉ?*

*ਉੱਤਰ:* ਉਸ ਵੇਲੇ ਬਹੁਤਾ ਖਿਆਲ ਇਹੀ ਆਉਂਦਾ ਸੀ ਕਿ ਜਿਵੇਂ ਅਸੀਂ ਕਿਤਾਬਾਂ ਹੋਰ ਮੁਲਕਾਂ ਦੀਆਂ ਪੜ੍ਹਦੇ ਸੀ। ਦੂਸਰੇ ਮੁਲਕਾਂ ਦੀ ਬੜੀ ਤਰੱਕੀ ਐ। ਓਹਨਾਂ ਲੋਕਾਂ ਦਾ ਰਹਿਣ ਸਹਿਣ, ਜੀਵਣ ਵਿੱਚ ਬੜਾ ਹੀ ਬੇਹਤਰ ਐ। ਮੈਂ ਸੋਚਦਾ ਸੀ ਕਿਤੇ ਸਾਡੇ ਲੋਕ ਵੀ ਬਦਲਣਗੇ ਤੇ ਤਰੱਕੀ ਕਰਨਗੇ। ਇਸ ਤਰ੍ਹਾਂ ਖਿਆਲਾਤ ਦਿਲ ਵਿੱਚ ਪੈਦਾ ਹੁੰਦੇ ਸਨ।

*ਪ੍ਰਸ਼ਨ : ਦਸਵੀਂ ਪਾਸ ਕਰਨ ਤੋਂ ਮਗਰੋਂ ਤੁਸੀਂ ਕੀ ਕੀਤਾ?*

*ਉੱਤਰ:* ਦਸਵੀਂ ਪਾਸ ਕਰਨ ਤੋਂ ਮਗਰੋਂ ਮੈਂ ਇਹ ਫ਼ੈਸਲਾ ਕਰਨਾ ਸੀ ਕਿ ਲਾਹੌਰ ਕਿਹੜੇ ਕਾਲਜ ਵਿੱਚ ਦਾਖਲ ਹੋਇਆ ਜਾਵੇ। ਸਾਡੇ ਨੰਬਰ ਤਾਂ ਚੰਗੇ ਸੀ। ਭਾਵੇਂ ਕਿਸੇ ਵੀ ਕਾਲਜ ਵਿੱਚ ਦਾਖਲ ਹੋ ਸਕਦੇ ਸੀ। ਆਪਣੇ ਪਿਤਾ ਜੀ ਦੀ ਸਲਾਹ ਲਈ ਅਤੇ ਉਹਨਾਂ ਨੇ ਕਿਹਾ ਕਿ ਤੁਹਾਨੂੰ ਗੌਰਮਿੰਟ ਕਾਲਜ ਵਿੱਚ ਦਾਖਲ ਨਹੀਂ ਹੋਣਾ ਚਾਹੀਦਾ। ਅਸੀਂ ਪੁੱਛਿਆ, ਕਿਉ? ਉਹਨਾਂ ਨੇ ਕਿਹਾ ਕਿ ਉਥੇ ਤਾਂ ਮੈਂ ਗਿਆ ਹਾਂ ਤੇ ਮੈਂ ਦੇਖਿਆ ਹੈ ਕਿ ਉਥੇ ਤਾ ਕੇਵਲ ਅਮੀਰਾਂ ਦੇ ਮੁੰਡੇ ਹੀ ਪੜ੍ਹਦੇ ਹਨ। ਅਤੇ ਓਹ ਨੱਕ ਵੀ ਰੇਸ਼ਮੀ ਨਾਲ ਪੂੰਝਦੇ ਹਨ ਤਾਂ ਇਸ ਕਰਕੇ ਮੈਂ ਨਹੀਂ ਚਾਹੁੰਦਾ ਕਿ ਤੁਸੀਂ ਉਹਨਾਂ ਦੇ ਵਿੱਚ ਜਾ ਕੇ ਰਹੋ। ਓਹਨਾਂ ਨੇ ਫਿਰ ਮੈਨੂੰ ਮਿਸ਼ਨ ਕਾਲਜ ਲਾਹੌਰ ਵਿੱਚ ਦਾਖਲ ਕਰਵਾ ਦਿੱਤਾ। ਓਥੋਂ ਮੈਂ ਐਫ.ਐਸ.ਸੀ. ਕੀਤੀ, ਤੇ ਫਿਰ ਬੀ.ਐਸ.ਸੀ. ਆਨਰਜ਼ ਸਕੂਲ, ਗੌਰਮਿੰਟ ਕਾਲਜ ਵਿੱਚ ਸੀ, ਅਸੀਂ ਫਿਰ ਓਥੇ ਦਾਖਲ ਹੋ ਗਏ। ਇਹ ਕੋਈ 1927 ਦੀ ਗੱਲ ਹੈ।

*ਪ੍ਰਸ਼ਨ : ਅੱਛਾ ਇਹ ਦੱਸੋ ਜਦੋਂ ਤੁਸੀਂ ਲਾਹੌਰ ਪੜ੍ਹਦੇ ਸੀ ਤਾਂ ਲੋਕਾਂ ਵਿੱਚ ਕੋਈ ਰਾਜਸੀ ਹਿਲ-ਜੁਲ ਆਮ ਸੀ ਕਿ ਨਹੀਂ। ਆਮ ਲੋਕਾਂ ਦੀ ਕੀ ਵਿਚਾਰਧਾਰਾ ਸੀ? ਇਸ ਬਾਰੇ ਦਸੋ?*

*ਉੱਤਰ:* ਉਸ ਵੇਲੇ ਵਿਦਿਆਰਥੀਆਂ ਵਿੱਚ ਭਗਤ ਸਿੰਘ ਦੀ ਸ਼ਹੀਦੀ ਕਰਕੇ ਬੜਾ ਜੋਸ਼ ਪਾਇਆ ਜਾਂਦਾ ਸੀ। ਓਹਨਾਂ ਵਿੱਚ ਬੜੀ ਐਜੀਟੇਸ਼ਨ ਰਹਿੰਦੀ ਸੀ। ਅਸੀਂ ਜਿਹੜੇ ਲੋਕ ਪਿੰਡਾਂ ਵਿਚੋਂ ਆਉਂਦੇ ਸੀ ਬੜੀ ਮੁਸ਼ਕਿਲ ਨਾਲ ਪੜ੍ਹਦੇ ਸੀ। ਮੇਰੇ ਪਿਤਾ ਜੀ ਦੀ ਮੌਤ 1925 ਵਿੱਚ ਹੋ ਗਈ ਸੀ ਅਤੇ ਇਸ ਕਰਕੇ ਸਾਡੇ ਮਨ ਵਿੱਚ ਇਹ ਸੀ ਕਿ ਪੜ੍ਹਕੇ ਕੁਛ ਬਣੀਏ ਜਾਂ ਫਿਰ ਓਹੀ ਪਿੰਡਾਂ ਵਿੱਚ ਗਰੀਬੀ ਕੱਟੀਏ। ਇਸ ਕਰਕੇ ਮੈਂ ਤਾਂ ਕਿਸੇ

ਪੁਲੀਟਿਕਲ ਅੰਦੋਲਨ ਵਲ ਧਿਆਨ ਨਹੀਂ ਦਿਤਾ। ਤੇ ਆਪਣੀ ਪੜ੍ਹਾਈ ਵਲ ਹੀ ਬਹੁਤਾ ਧਿਆਨ ਰਖਦਾ ਸੀ। ਦੂਸਰਾ ਇਹ ਸੀ ਕਿ ਸਾਇੰਸ ਦੇ ਮਜਮੂਨ ਸਨ। ਓਸ ਵਿੱਚ ਸਾਨੂੰ ਲਿਬਾਰਟਰੀ ਦਾ ਕੰਮ ਵੀ ਬਹੁਤ ਕਰਨਾ ਪੈਂਦਾ ਸੀ। ਸਵੇਰੇ ਅੱਠ ਵਜੇ ਜਾਣਾ ਅਤੇ ਸ਼ਾਮ ਨੂੰ 6 ਵਜੇ ਤੋਂ ਪਹਿਲਾਂ ਵਾਪਸ ਹੀ ਨਹੀਂ ਆ ਸਕਦੇ ਸੀ। ਛੁੱਟੀ ਵਾਲੇ ਦਿਨ ਵੀ ਸਾਰਾ ਦਿਨ ਪੜ੍ਹਦੇ ਰਹਿੰਦੇ ਸੀ। ਇਸ ਕਰਕੇ ਸਾਨੂੰ ਪੁਲੀਟੀਕਲ ਮੂਵਮੈਂਟ ਜਾਂ ਐਜੀਟੇਸ਼ਨ ਲਈ ਕੋਈ ਵਿਹਲ ਨਹੀਂ ਮਿਲਦੀ ਸੀ ਤੇ ਨਾ ਹੀ ਇਹਨਾਂ ਕੰਮਾਂ ਵਲ ਰੁਚੀ ਸੀ।

## ਜਿੰਦਗੀ ਦੀ ਬੁਨਿਆਦ ਬਚਪਨ ਤੋਂ ਹੀ ਸ਼ੁਰੂ ਹੁੰਦੀ ਹੈ

*ਪ੍ਰਸ਼ਨ : ਤੁਸੀ ਕਿਹੜੇ ਸਾਲ ਆਈ.ਸੀ.ਐਸ. (I.C.S.) ਵਿੱਚ ਆਏ ਤੇ ਓਸ ਤੋਂ ਬਾਅਦ ਦਾ ਤੁਹਾਡਾ ਜੀਵਨ ਕਿਵੇਂ ਦਾ ਸ਼ੁਰੂ ਹੋਇਆ?*

*ਉੱਤਰ:* ਮੈਂ 1930 ਵਿੱਚ ਐਮ ਐਸ ਸੀ ਆਨਰਜ਼ ਬਾਟਨੀ (MSc Honour botany) ਦੀ ਕੀਤੀ ਤੇ ਇਸ ਮਗਰੋਂ ਆਈ.ਸੀ.ਐਸ. ਦਾ ਦਾਖਲਾ ਭੇਜਿਆ। ਇਸ ਵੇਲੇ ਸਾਨੂੰ ਪਤਾ ਨਹੀਂ ਸੀ ਕਿ ਇਹ ਨੌਕਰੀਆਂ ਕੀ ਹੁੰਦੀਆਂ ਹਨ? ਇਕ ਦਿਨ ਅਚਾਨਕ ਮੈਂ ਇਕ ਲਾਇਬ੍ਰੇਰੀ ਵਿੱਚ ਗਿਆ ਉਥੇ ਮੈਂ ਕੰਪੀਟੀਸ਼ਨਾਂ ਦੇ ਪੇਪਰ ਦੇਖੇ। ਫਿਰ ਮੈਨੂੰ ਪਤਾ ਲਗਾ ਕਿ ਇਸਨੂੰ ਆਈ.ਸੀ.ਐਸ. ਦਾ ਇਮਤਿਹਾਨ ਕਹਿੰਦੇ ਹਨ। ਹੋਰ ਜਿਹੜੇ ਸੁਆਲ ਤੇ ਜਨਰਲ ਨਾਲਜ ਸੀ ਓਸ ਤੋਂ ਪੜ੍ਹਕੇ ਮੈਂ ਸੋਚਿਆ ਕਿ ਮੈਂ ਇਹਨਾਂ ਸੁਆਲਾਂ ਦੇ ਜੁਆਬ ਦੇ ਸਕਦਾ ਹਾਂ। ਮੈਂ ਫਿਰ ਦਾਖਲਾ ਭੇਜ ਦਿੱਤਾ। ਕਿਉਂਕਿ ਉਸ ਵੇਲੇ ਬੜੀ ਮੁਸ਼ਕਲਾਤ ਦਾ ਜ਼ਮਾਨਾ ਸੀ। ਕੋਈ ਮੱਦਦ ਕਿਧਰੋਂ ਉਸ ਵੇਲੇ ਦਿਖਾਈ ਨਹੀਂ ਦਿੰਦੀ ਸੀ ਤੇ ਦਾਖਲਾ ਦੇਣ ਲਈ ਵੀ ਕੋਲ ਪੈਸੇ ਨਹੀਂ ਸਨ ਤਾਂ ਮੈਂ ਬੀਕਾਨੇਰ ਚੱਕ ਨੰਬਰ 2 ਐਫ ਐਫ ਬੀ ਜਿਥੇ ਅਸੀਂ ਜ਼ਮੀਨ ਲਈ ਸੀ ਓਥੇ ਮੈਂ ਇਮਤਿਹਾਨ ਦੀ ਤਿਆਰੀ ਕਰਦਾ ਸੀ ਤੇ ਇਕ ਆਦਮੀ ਵੀ ਓਥੇ ਨਹੀਂ ਸੀ ਜਿਹੜਾ ਅੰਗਰੇਜ਼ੀ ਬੋਲ ਸਕਦਾ ਹੋਵੇ, ਜਿਸ ਨਾਲ ਕਿ ਬੋਲਣ ਦੀ ਪ੍ਰੈਕਟਿਸ ਕੀਤੀ ਜਾ ਸਕੇ। ਕੱਚਿਆਂ ਕੋਠਿਆਂ ਵਿੱਚ ਰਹਿ ਕੇ ਤਿਆਰੀ ਕੀਤੀ। ਡਿੱਗੀ ਦਾ ਪਾਣੀ ਪੀਣਾ, ਔਰ ਸਾਰਾ ਦਿਨ ਛੱਪਰ ਹੇਠ ਮੰਜੀ ਤੇ ਬੈਠਕੇ ਪੜ੍ਹਦੇ ਰਹਿਣਾ। ਦੁੱਧ ਦੀ ਗੜਵੀ ਦੁਪਹਿਰ ਦੇ ਵੇਲੇ ਇਕ ਪੀ ਲੈਣੀ ਔਰ ਸ਼ਾਮ ਨੂੰ ਜੋ ਸੂਆ ਸੀ ਉਸਦੇ ਕੰਢੇ ਸੈਰ ਕਰ ਲੈਣੀ।

ਇਸ ਤਰ੍ਹਾਂ ਟਾਈਮ ਟੇਬਲ ਬਣਾਕੇ ਬੜੀ ਮਿਹਨਤ ਨਾਲ ਮੈਂ ਤਿਆਰੀ ਕੀਤੀ। ਇਸ ਤਰ੍ਹਾਂ ਮਾਲੂਮ ਹੁੰਦਾ ਸੀ ਕਿ ਤਖਤ ਜਾਂ ਤਖਤਾ ਕਿ ਜਾਂ ਤਾਂ ਕੁਛ ਬਣ ਜਾਵਾਂ ਜਾਂ ਬਿਲਕੁਲ ਹੀ ਡਿਗ ਜਾਵਾਂਗਾ। ਤੇ ਇਸ ਚੈਲੰਜ ਕਰਕੇ ਵੀ ਬਹੁਤ ਮਿਹਨਤ ਕਰਨੀ ਪਈ। ਓਹਦਾ ਫਿਰ ਫਾਇਦਾ ਇਹ ਹੋ ਗਿਆ ਕਿ ਇਕ ਤਾਂ ਆਦਮੀ ਦੇ ਗਿਆਨ ਵਿੱਚ ਵਾਧਾ ਹੋ ਜਾਂਦਾ ਹੈ ਤੇ ਦੂਸਰੇ ਆਦਤ ਐਸੀ ਪੈ ਜਾਂਦੀ ਹੈ ਕਿ ਸਾਰੀ ਉਮਰ ਹੀ ਜਿੰਦਗੀ ਦਾ ਢਾਂਚਾ ਬਦਲ ਜਾਂਦਾ ਹੈ ਤੇ ਅੱਜ ਵੀ ਉਹ ਢਾਂਚਾ ਜ਼ਿੰਦਗੀ ਵਿੱਚ ਕੰਮ ਦੇ ਰਿਹਾ ਹੈ।

*ਪ੍ਰਸ਼ਨ : ਆਈ.ਸੀ.ਐਸ. (I.C.S.) ਦੇ ਵਿੱਚ ਆਉਣ ਤੋਂ ਬਾਅਦ ਤੁਹਾਡੀ ਪਹਿਲੀ ਪੋਸਟਿੰਗ ਕਿਥੇ ਹੋਈ? ਓਥੋਂ ਦੇ ਤਜਰਬਿਆਂ ਬਾਰੇ ਵੀ ਕੁਝ ਰੋਸ਼ਨੀ ਪਾਉ। ਜੋ ਕੁਛ ਤੁਹਾਨੂੰ ਯਾਦ ਹੈ ਓਸ ਬਾਰੇ ਦੱਸੋ?*

*ਉੱਤਰ:* ਆਈ.ਸੀ.ਐਸ. 1934 ਵਿੱਚ ਦੋ ਸਾਲ ਇੰਗਲੈਂਡ ਵਿੱਚ ਟਰੇਨਿੰਗ ਕਰਕੇ ਰਹਿ ਕੇ ਮੈਂ ਸਹਾਰਨਪੁਰ ਅਸਿਸਟੈਂਟ ਮੈਜਿਸਟਰੇਟ ਦੇ ਤੌਰ ਤੇ ਲੱਗਾ। ਸਹਾਰਨਪੁਰ ਦੇ ਪਿੰਡਾਂ ਦੀ ਹਾਲਤ ਬਿਲਕੁਲ ਹੀ ਮਾੜੀ ਸੀ। ਓਹਨਾਂ ਦੇ ਮੁਕਾਬਲੇ ਪੰਜਾਬ ਦੇ ਪਿੰਡਾਂ ਦੀ

ਹਾਲਤ ਉਸ ਵੇਲੇ ਕਈ ਦਰਜੇ ਚੰਗੀ ਸੀ। ਉਸ ਦਾ ਕਾਰਨ ਇਹ ਸੀ ਕਿ ਸਹਾਰਨਪੁਰ ਦੇ ਜੋ ਜ਼ਿਮੀਂਦਾਰ ਸਨ ਓਹ ਸ਼ਹਿਰ ਦੇ ਬਾਣੀਏ ਹੀ ਸਨ ਤੇ ਸਵਾਏ ਮਜ਼ਾਰਿਆਂ ਤੋਂ ਲਗਾਨ ਦੀ ਵਸੂਲੀ ਦੇ ਓਹ ਖੇਤੀ ਵਿੱਚ ਕੋਈ ਦਿਲਚਸਪੀ ਨਹੀਂ ਰੱਖਦੇ ਸਨ, ਅਤੇ ਉਹ ਕਈ ਪਿੰਡਾਂ ਦੇ ਮਾਲਕ ਸਨ। ਇਸ ਕਰਕੇ ਪਿੰਡਾਂ ਦੀ ਬਹੁਤ ਹੀ ਭੈੜੀ ਹਾਲਤ ਸੀ। ਗਰਾਮ ਸੁਧਾਰ ਦਾ ਜਜ਼ਬਾ ਲੈ ਕੇ ਹੀ ਮੈਂ ਇਹ ਨੌਕਰੀ ਵਿੱਚ ਦਾਖਲ ਹੋਇਆ ਸੀ ਅਤੇ ਹਮੇਸ਼ਾਂ ਦਿਲ ਵਿੱਚ ਇਹੀ ਉਮੰਗ ਰਹਿੰਦੀ ਸੀ ਕਿ ਇਹਨਾਂ ਪਿੰਡਾਂ ਦੀ ਹਾਲਤ ਸੁਧਾਰੀ ਜਾਏ ਅਤੇ ਇਹਨਾਂ ਦਾ ਜੀਵਨ ਚੰਗਾ ਬਣਾਇਆ ਜਾਵੇ। ਇਸ ਸਿਲਸਿਲੇ ਵਿੱਚ ਅਸੀਂ ਪਿੰਡਾਂ ਦੇ ਬਹੁਤ ਸਾਰੇ ਘਰਾਂ ਵਿੱਚ ਰੋਸ਼ਨਦਾਨ ਲਗਵਾਏ ਤੇ ਹੋਰ ਵੀ ਬਹੁਤ ਕੁਛ ਕੀਤਾ। ਪਰ ਮੈਂ ਵੇਖਿਆ ਕਿ ਜੇ ਤੁਸੀਂ ਆਰਥਕ ਹਾਲਤ ਨਾ ਸੁਧਾਰੋ, ਤੇ ਸਿਰਫ਼ ਸਫਾਈ ਦਾ ਹੀ ਪ੍ਰਚਾਰ ਕਰੋ ਤਾਂ ਇਸ ਦਾ ਅਸਰ ਅੱਛਾ ਨਹੀਂ ਹੁੰਦਾ। ਓਹ ਜੋ ਰੋਸ਼ਨਦਾਨ ਲਗਾਏ ਸਨ ਓਹਨਾਂ ਨੂੰ ਪੇਂਡੂ ਬੋਰੀਆਂ ਨਾਲ ਹੀ ਬੰਦ ਕਰ ਦਿੰਦੇ। ਮੈ ਉਹਨਾਂ ਨੂੰ ਪੁਛਿਆ ਕਿ ਤੁਸੀਂ ਰੋਸ਼ਨਦਾਨ ਕਿਉਂ ਬੰਦ ਕਰ ਦਿਤੇ ਹਨ, ਤਾਂ ਓਹ ਕਹਿੰਦੇ ਕਿ ਸਾਨੂੰ ਡਰ ਹੈ ਕਿ ਕੋਈ ਦੁਸ਼ਮਣ ਇਹਨਾਂ ਰਾਹੀਂ ਸਾਡੇ ਘਰ ਵਿੱਚ ਅਫੀਮ ਦੀ ਪੁੜੀ ਜਾਂ ਹੋਰ ਕੋਈ ਚੀਜ਼ ਨਾ ਸੁਟ ਦੇਵੇ, ਤੇ ਉਹਨਾਂ ਤੇ ਕੋਈ ਬਣਾਕੇ ਫਸਾ ਨਾ ਦੇਵੇ।

*ਪ੍ਰਸ਼ਨ : ਸਹਾਰਨਪੁਰ ਤੋਂ ਇਲਾਵਾ ਤੁਸੀਂ ਹੋਰ ਕਿਥੇ ਕਿਥੇ ਉਤਰਪ੍ਰਦੇਸ਼ ਵਿੱਚ ਰਹੇ ਹੋ? ਇਸ ਬਾਰੇ ਵੀ ਦੱਸੋ?*

*ਉੱਤਰ :* ਸਹਾਰਨਪੁਰ ਤੋਂ ਫਿਰ ਮੇਰੀ ਬਦਲੀ 1936 ਵਿੱਚ ਫੈਜ਼ਾਬਾਦ ਵਿਖੇ ਹੋਈ। ਮੈਂ ਸਮਝਦਾ ਹਾਂ ਕਿ ਫੈਜ਼ਾਬਾਦ ਮੇਰੀ ਜ਼ਿੰਦਗੀ ਦਾ ਬੜਾ ਜਰੂਰੀ ਚੈਪਟਰ ਹੈ। ਓਸ ਵੇਲੇ ਕਾਂਗਰਸ ਮਨਿਸਟਰੀ ਯੂ.ਪੀ. ਵਿੱਚ ਆ ਗਈ ਸੀ। ਔਰ ਡਾਕਟਰ ਕਾਟਜੂ ਡਿਵੈਲਮੈਂਟ ਮਨਿਸਟਰ ਸੀ। ਉਥੇ ਮੈਂ ਗਰਾਮ ਸੁਧਾਰ ਦਾ ਸੈਕਟਰੀ ਲੱਗਿਆ ਤੇ ਬੜੇ ਜੋਸ਼ ਨਾਲ ਓਹਨਾਂ ਪਿੰਡਾਂ ਵਿੱਚ ਕੰਮ ਕੀਤਾ। ਕਈ ਪਿੰਡਾਂ ਵਿੱਚ ਪੰਚਾਇਤ ਘਰ ਬਣਾਏ। ਇਹ ਜੋ ਲਫਜ਼ ਪੰਚਾਇਤ ਘਰ ਹੈ ਇਹ ਮੇਰਾ ਹੀ ਘੜਿਆ ਹੋਇਆ ਹੈ। ਪਹਿਲਾਂ ਕੋਈ ਜਾਣਦਾ ਨਹੀਂ ਸੀ ਕਿ ਪੰਚਾਇਤ ਘਰ ਕੀ ਹੁੰਦਾ ਹੈ। ਪੰਚਾਇਤ ਘਰ ਦਾ ਮੇਰਾ ਇਹ ਆਈਡੀਆ (Idea) ਇਕ ਬਿਲਡਿੰਗ ਜਿਹਦੇ ਵਿੱਚ ਇਕ ਲਾਇਬ੍ਰੇਰੀ ਹੋਵੇ, ਰੇਡੀਓ, ਕਿਤਾਬਾਂ ਤੇ ਇਕ ਬੀਜ ਗੁਦਾਮ ਹੋਵੇ, ਚੰਗੇ ਬੀਜ ਰਖੇ ਜਾ ਸਕਣ ਤੇ ਖੇਤੀ ਸੰਦ ਉਹ ਵੀ ਜ਼ਿਮੀਂਦਾਰਾਂ ਦੀ ਹਰ ਜਰੂਰਤ ਨੂੰ ਪੂਰਾ ਕਰੇ। ਬਾਅਦ ਦੇ ਵਿੱਚ ਵਿਲੇਜ ਲੈਵਲ ਵਰਕਰ ਔਰ ਪੰਚਾਇਤ ਘਰ ਦੀ ਸਕੀਮ ਦੀ ਮੁਲਕ ਦੇ ਵਿੱਚ ਕਮਿਊਨਿਟੀ ਡਿਵੈਲਮੈਂਟ ਸਕੀਮ (1950-52) ਦੇ ਕਰੀਬ ਇਸ ਨੇ ਸ਼ਕਲ ਲਈ। ਮੈਂ ਫੈਜ਼ਾਬਾਦ ਨੂੰ ਹੀ ਸਾਰੀਆਂ ਇਨ੍ਹਾਂ ਸਕੀਮਾਂ ਦਾ ਮੁੱਢ ਸਮਝਦਾ ਹਾਂ।

## ਨੇਕ ਨੀਤੀ ਅਫ਼ਸਰ ਦੇਸ਼ ਦੀ ਨੁਹਾਰ ਬਦਲ ਦਿੰਦੇ ਹਨ

*ਪ੍ਰਸ਼ਨ : ਤੁਸੀਂ ਫੈਜ਼ਾਬਾਦ ਤੋਂ ਮਗਰੋਂ ਕਿੱਥੇ ਕਿੱਥੇ ਕੰਮ ਕੀਤਾ ਕਿਉਂਕਿ ਤੁਸੀਂ 1947 ਵਿੱਚ ਦਿੱਲੀ ਸੀ?*

*ਉੱਤਰ:* ਫੈਜ਼ਾਬਾਦ ਤੋਂ ਮਗਰੋਂ ਅਲਮੋੜਾ ਬਦਲੀ ਹੋਈ। ਅਲਮੋੜਾ ਪੰਡਿਤ ਗੋਬਿੰਦ ਬਲਭਪੰਤ ਦਾ ਜਨਮ ਅਸਥਾਨ ਸੀ। ਓਹ ਚਾਹੁੰਦੇ ਸਨ ਕਿ ਅਜਿਹਾ ਅਫ਼ਸਰ ਉਥੇ ਲੱਗੇ ਜੋ ਪਿੰਡਾਂ ਦੀ ਤਰੱਕੀ ਵਿੱਚ ਦਿਲਚਸਪੀ ਰਖੇ। ਮੈਂ ਛੇ (6) ਮਹੀਨੇ ਉਥੇ ਰਿਹਾ ਪਰ ਉਥੋਂ

ਦੀ ਜਲਵਾਯੂ ਮੈਨੂੰ ਠੀਕ ਨਾ ਲੱਗੀ। ਪਾਣੀ ਖਰਾਬ ਸੀ ਕਿਉਂਕਿ ਹਿਲ ਡਾਇਰੀਆਂ ਉਥੇ ਆਮ ਹੋ ਜਾਂਦਾ ਸੀ। ਪਰ ਉਸਦੇ ਦੌਰਾਨ ਵੀ ਮੈਂ ਓਹਨਾਂ ਇਲਾਕਿਆਂ ਦਾ ਕਾਫੀ ਸਫ਼ਰ ਕੀਤਾ ਤੇ ਉਥੋਂ ਦੇ ਇਲਾਕਿਆਂ ਚੋਂ ਕਈ ਨਵੀਆਂ ਚੀਜ਼ਾਂ ਲੱਭੀਆਂ। ਖਾਸ ਕਰਕੇ ਕਾਈਆਂ (algae) ਜੋ ਸਾਇੰਸ ਨੂੰ ਪਹਿਲਾਂ ਪਤਾ ਨਹੀਂ ਸਨ। ਫਿਰ ਮੈਂ ਇਥੋਂ ਬਦਲ ਕੇ ਅਲਾਹਾਬਾਦ ਆਇਆ। ਓਸ ਵੇਲੇ ਦੂਸਰੀ ਵੱਡੀ ਜੰਗ ਸ਼ੁਰੂ ਹੋ ਗਈ ਸੀ ਤੇ ਕਾਂਗਰਸ ਮਨਿਸਟਰੀ ਟੁੱਟ ਗਈ ਸੀ। ਮੈਂ ਸਮਝਦਾ ਹਾਂ ਕਿ ਮੁਲਕ ਇਕ ਮੁਸ਼ਕਲ ਵਿੱਚ ਹੀ ਪੈ ਗਿਆ ਸੀ। ਮੈਨੂੰ ਯਾਦ ਹੈ ਕਿ ਇਕ ਮੀਟਿੰਗ ਹੋਈ ਓਸ ਵਿੱਚ ਇਕ ਮੁਸਲਮਾਨ ਡਿਪਟੀ ਕੁਲੈਕਟਰ ਨੇ ਕਿਹਾ ਕਿ ਪਿੰਡਾਂ ਵਿੱਚ ਜੋ ਪੰਚਾਇਤਾਂ ਦਾ ਪੈਸਾ ਹੈ ਜੋ ਪੁਲੀਆਂ ਆਦਿ ਦੀ ਮੁਰੰਮਤ ਕਰਨ ਤੇ ਲੱਗਣਾ ਹੈ ਇਸ ਨੂੰ ਵਾਰ ਫੰਡ ਵਿੱਚ ਪਾ ਦਿੱਤਾ ਜਾਵੇ। ਮੈਨੂੰ ਇਹ ਗੱਲ ਬਹੁਤ ਬੁਰੀ ਲੱਗੀ ਤੇ ਮੈਂ ਮੀਟਿੰਗ ਵਿੱਚ ਹੀ ਕਿਹਾ ਕਿ ਜੇ ਇਸ ਪੰਚਾਇਤੀ ਫੰਡ ਦੇ ਕੁਝ ਹਜ਼ਾਰ ਰੁਪਏ ਵਾਰ ਫੰਡ ਵਿੱਚ ਪਾ ਵੀ ਦਿੱਤਾ ਤਾਂ ਇਸ ਨਾਲ ਤੁਹਾਡਾ ਇਕ ਹਵਾਈ ਜਹਾਜ਼ ਵੀ ਨਹੀਂ ਆਉਣਾ। ਇਸ ਦਾ ਕੀ ਫਾਇਦਾ ਹੋਵੇਗਾ? ਇਸ ਦੇ ਮੁਕਾਬਲੇ ਪਿੰਡਾਂ ਦੇ ਲੋਕ ਐਵੇਂ ਹੀ ਮੁਸ਼ਕਲ ਵਿੱਚ ਪੈ ਜਾਣਗੇ ਤੇ ਓਹਨਾਂ ਦੀਆਂ ਪੁਲੀਆਂ ਆਦਿ ਦੀ ਮੁਰੰਮਤ ਵੀ ਹੋਣੀ ਹੈ ਤੇ ਨਾ ਓਹਨਾਂ ਦੇ ਰਸਤੇ ਠੀਕ ਹੋਣਗੇ। ਇਹ ਗੱਲ ਜਾਇਜ਼ ਨਹੀਂ ਹੈ। ਅੰਗਰੇਜ਼ ਸਰਕਾਰ ਨੇ ਇਸ ਗੱਲ ਨੂੰ ਬੜਾ ਬੁਰਾ ਮਨਾਇਆ ਤੇ ਮੇਰੀ ਬਦਲੀ ਓਸ ਦੇ ਬਾਦ ਹੀ ਆਗਰੇ ਹੋ ਗਈ ਤਾਂ ਆਗਰੇ ਦੇ ਵਿੱਚ 6 (ਛੇ) ਮਹੀਨੇ ਮੈਂ ਜੁਆਇੰਟ ਮੈਜਿਸਟਰੇਟ ਰਿਹਾ। ਇਹ ਨੌਕਰੀ ਪਹਿਲੀ ਨਾਲੋਂ ਨੀਚੇ ਸੀ। ਮੈਨੂੰ ਬੜਾ ਦੁੱਖ ਹੋਇਆ। ਪਰ ਓਹਨਾਂ ਦਿਨਾਂ ਵਿੱਚ ਵੁੱਡ ਉਥੇ ਕਮਿਸ਼ਨਰ ਲੱਗਿਆ ਹੋਇਆ ਸੀ। ਓਸ ਦੀ ਗੁਸਲਖਾਨੇ ਵਿੱਚ ਤਿਲਕ ਕੇ ਲੱਤ ਟੁਟ ਗਈ ਤਾਂ ਖੁਰਸ਼ੀਦ ਅਹਿਮਦ ਖਾਂ ਜਿਹੜਾ ਓਥੇ ਕੁਲੈਕਟਰ ਲੱਗਿਆ ਹੋਇਆ ਸੀ। ਓਸ ਨੂੰ ਕਮਿਸ਼ਨਰ ਬਣਾ ਦਿੱਤਾ ਤੇ ਮੈਨੂੰ ਓਥੋਂ ਦਾ ਕੁਲੈਕਟਰ ਬਣਾ ਦਿੱਤਾ । ਇਸ ਤਰ੍ਹਾਂ ਜ਼ਿੰਦਗੀ ਦੇ ਵਾਕਿਆਤ ਹੁੰਦੇ ਸਨ। ਮੈਂ ਸਮਝਦਾ ਹਾਂ ਕਿ ਜ਼ਿੰਦਗੀ ਵਿੱਚ ਜਦੋਂ ਮਾੜੀਆਂ ਘਟਨਾਵਾਂ ਵਾਪਰੀਆਂ ਹਨ ਤਾਂ ਓਸ ਤੋਂ ਘਬਰਾਓਣਾ ਨਹੀਂ ਚਾਹੀਦਾ। ਅੱਗੇ ਜਾ ਕੇ ਆਪੇ ਹੀ ਸਮਾਂ ਆ ਜਾਂਦਾ ਹੈ ਕਿ ਇਹ ਸਭ ਕੁਝ ਆਪੇ ਹੀ ਠੀਕ ਹੋ ਜਾਂਦਾ ਹੈ।

ਓਹਨਾਂ ਦਿਨਾਂ ਵਿੱਚ ਜਿੰਨੇ ਸਿਆਸੀ ਕੈਦੀ ਸਨ ਓਹ ਆਗਰੇ ਜੇਲ੍ਹ ਵਿੱਚ ਕੈਦ ਕੀਤੇ ਹੋਏ ਸਨ। ਇਥੇ ਹੀ ਭੰਡਾਰੀ ਜੇਲ੍ਹ ਸੁਪਰਡੰਟ ਸੀ। ਬੜਾ ਸਖਤ ਜਿਹਾ ਆਦਮੀ ਸੀ। ਆਗਰਾ ਹਿੰਦੁਸਤਾਨ ਵਿੱਚ ਸਭ ਤੋਂ ਗਰਮ ਜਗ੍ਹਾ ਹੈ। ਜੇਲ੍ਹ ਦੇ ਅਫ਼ਸਰਾਂ ਦਾ ਤਰੀਕਾ ਇਹ ਸੀ ਕਿ ਅੱਠ ਵਜੇ ਦੇ ਕਰੀਬ ਬੈਰਕਾਂ ਵਿੱਚ ਕੈਦੀਆ ਨੂੰ ਬੰਦ ਕਰ ਦਿੰਦੇ ਸੀ ਤਾਂ ਟਾਈਮ ਸਨ ਸੈੱਟ (Sun Set) ਲਿਖ ਦਿੰਦੇ ਸੀ। ਓਥੇ ਭੰਡਾਰੀ ਜਦੋਂ ਬਦਲ ਕੇ ਆਇਆ ਤਾਂ ਓਸਨੇ ਕਿਹਾ ਸੀ ਕਿ ਇਹਨਾਂ ਨੂੰ ਸੂਰਜ ਡੁਬਦੇ ਸਾਰ ਹੀ ਬੰਦ ਕਰ ਦੇਣਾ ਚਾਹੀਦਾ ਹੈ। ਮੈਂ ਸੋਚਿਆ ਕਿ ਇਹ ਬੜਾ ਇਨਸਾਨੀ ਜ਼ੁਲਮ ਹੈ। ਇੰਨੀ ਸਖਤ ਗਰਮੀ ਵਿੱਚ ਇਸ ਤਰ੍ਹਾਂ ਕੀਤਾ ਜਾਣਾ। ਮੈਂ ਕਿਹਾ ਕਿ ਜਿਵੇਂ ਪਹਿਲਾਂ ਸੀ ਓਵੇਂ ਕਰੀ ਜਾਓ। ਓਸਨੇ ਕਿਹਾ ਕਿ ਲਿਖ ਕੇ ਦਿਓ। ਮੈਂ ਕਿਹਾ ਕਿ ਇਹ ਲਿਖਕੇ ਦੇਣ ਵਾਲੀ ਗਲ ਨਹੀਂ। ਇਹ ਤੈਨੂੰ ਆਪੇ ਹੀ ਕਰ ਲੈਣਾ ਚਾਹੀਦਾ ਹੈ। ਤੈਨੂੰ ਸਮਝਾ ਦਿੱਤਾ ਹੈ। ਓਹ ਨਾ ਮੰਨਿਆ। ਮੈਂ ਕਿਹਾ ਕਿ ਤੈਨੂੰ ਹੋਰ ਕੀ ਚਾਹੀਦਾ ਹੈ? ਓਸਨੇ ਕਿਹਾ ਕਿ ਮੈਨੂੰ 100 (ਇਕ ਸੌ) ਪੁਲਿਸ ਦੇ ਆਦਮੀ ਦਿਓ। ਮੈਂ ਇਕ ਸੌ ਪੁਲੀਸ ਦੇ ਆਦਮੀ ਦੇ ਦਿਤੇ। ਓਹਨਾਂ ਨੇ ਸਾਰਿਆਂ ਕੈਦੀਆਂ ਨੂੰ ਚੁਕ ਕੇ ਆਪਣੇ ਸੈਲਾਂ ਵਿੱਚ ਬੰਦ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਦਸ ਗਿਆਰਾਂ ਬਜ ਗਏ ਤਾਂ ਮੈਂ

ਜਾ ਕੇ ਦੇਖਿਆ ਕਿ ਬੜਾ ਸ਼ੋਰ ਮਚਿਆ ਹੋਇਆ ਸੀ ਤਾਂ ਕੈਦੀ ਓਹ ਜੋ ਅੰਗਰੇਜ਼ ਐਸ ਪੀ ਸੀ ਉਸ ਨੂੰ ਕਹਿ ਰਹੇ ਸਨ, 'ਕਰੀਟ ਜਾਓ ਜੂਤੇ ਖਾਓ'। ਓਸ ਵੇਲੇ ਅੰਗਰੇਜ਼ ਕਰੀਟ ਵਿੱਚ ਹਾਰ ਗਏ ਸਨ। ਓਹਨਾਂ ਕੈਦੀਆਂ ਨੂੰ ਨਾ ਕੋਈ ਰੋਟੀ ਨਾ ਪਾਣੀ, ਜੂਠੇ ਪਾਣੀ ਕੁਠਾਲੀ ਭਰੀ ਹੋਈ ਸੀ ਓਹ ਮੇਰੇ ਤੋਂ ਡੋਲ੍ਹ ਦਿਤੀ। ਬਾਕੀ ਜਿਹੜਾ ਸਟਾਫ ਸੀ ਓਹ ਸਮਝਦੇ ਸਨ ਕਿ ਪਤਾ ਨਹੀਂ ਇਹਨਾਂ ਕੈਦੀਆ ਨੂੰ ਕੀ ਸਜ਼ਾ ਮਿਲੇਗੀ? ਇਹਨਾਂ ਨੇ ਜੋ ਸਖਤ ਜੁਰਮ ਕੀਤਾ ਹੈ। ਮੈਂ ਉਹਨਾਂ ਨੂੰ ਕਿਹਾ, "ਤੁਸੀਂ ਮਹਾਤਮਾ ਗਾਂਧੀ ਦੇ ਚੇਲੇ ਕਹਾਉਂਦੇ ਹੋ। ਤੁਹਾਡੇ ਅੰਦਰ ਹਿੰਸਾ ਹਾਲੇ ਨਹੀਂ ਗਈ ਹੈ, ਤਾਂ ਜਿਸ ਨੇ ਵੀ ਪਾਣੀ ਡੋਲ੍ਹਿਆ ਹੈ ਓਹ ਅੱਗੇ ਆ ਕੇ ਮਾਫੀ ਮੰਗੇ।" ਜਦੋਂ ਮੈਂ ਇੰਨੀ ਗੱਲ ਕਹੀ ਤਾਂ ਓਹਨਾਂ ਸਾਰਿਆਂ ਵਿੱਚ ਸਨਾਟਾ ਛਾ ਗਿਆ ਤੇ ਸਾਰਿਆਂ ਨੂੰ ਬੜੀ ਸ਼ਰਮ ਜਿਹੀ ਮਹਿਸੂਸ ਹੋਈ ਤੇ ਅਗਲੇ ਦਿਨ ਜਦੋਂ ਮੈਂ ਘਰ ਮੁੜਕੇ ਆਇਆ ਤਾਂ ਅਗਲੇ ਦਿਨ ਹੀ ਜੇਲ੍ਹ ਵਿਚੋਂ ਇਕ ਚਿੱਠੀ ਆਈ ਤਾਂ ਓਹਨਾਂ ਸਾਰਿਆਂ ਹੀ ਕੈਦੀਆਂ ਨੇ ਲਿਖਿਆ ਸੀ ਕਿ ਅਸੀਂ ਸਾਰੇ ਤੁਹਾਡੇ ਕੋਲੋਂ ਮੁਆਫੀ ਮੰਗਦੇ ਹਾਂ, ਤੇ ਜਿਸ ਆਦਮੀ ਨੇ ਇਹ ਹਰਕਤ ਕੀਤੀ ਸੀ ਓਹ ਵੀ ਮੁਆਫੀ ਮੰਗਦਾ ਹੈ। ਤਾਂ ਮੈਂ ਇਸ ਤੋਂ ਇਹ ਨਤੀਜਾ ਲਗਾਇਆ ਕਿ ਕਿਸੇ ਨੂੰ ਮਾਮੂਲੀ ਗੱਲ ਤੋਂ ਸਜ਼ਾ ਨਹੀਂ ਦੇਣੀ ਚਾਹੀਦੀ, ਤੇ ਇਸ ਨਾਲ ਰੂਹਾਨੀ ਜਿੱਤ ਮਿਲਦੀ ਹੈ। ਇਹ ਫਿਜ਼ੀਕਲ ਵਿਕਟਰੀ ਨਾਲੋਂ ਬਹੁਤ ਜ਼ਰੂਰੀ ਹੈ। ਜੇ ਨਿੱਕੀਆਂ ਨਿੱਕੀਆਂ ਗਲਾਂ ਤੋਂ ਸਜ਼ਾ ਦੇਈਏ ਤਾਂ ਓਸਦਾ ਨਤੀਜਾ ਮਾੜਾ ਨਿਕਲਦਾ ਹੈ। ਓਹਨਾਂ ਵਿਚੋਂ ਕਈ ਉਘੇ ਕੈਦੀ ਵੀ ਸਨ, ਪਿਛੋਂ ਕਈ ਮਿਲੇ ਤੇ ਕਹਿਣ ਕਿ ਤੁਸੀਂ ਬੜੀ ਸਿਆਣਪ ਦੇ ਨਾਲ ਉਸ ਗੱਲ ਨੂੰ ਨਜਿੱਠਿਆ ਸੀ।

## ਖੇਤੀ ਬਾੜੀ ਤੇ ਕਾਨੂੰਨੀ ਵਿਵਸਥਾ ਵਿੱਚ ਸੁਧਾਰ

*ਪ੍ਰਸ਼ਨ : ਤੁਸੀਂ 1947 ਤੋਂ ਪਹਿਲਾਂ ਅੰਗਰੇਜ਼ਾਂ ਦੇ ਕਾਫੀ ਕਨਟੈਕਟ ਵਿੱਚ ਆਏ ਹੋਵੋਗੇ ਅੰਗਰੇਜ਼ ਅਫ਼ਸਰਾਂ ਨੂੰ ਵੀ ਮਿਲੇ ਹੋਵੋਗੇ। ਓਹਨਾਂ ਬਾਰੇ ਤੁਹਾਡੇ ਕੀ ਵਿਚਾਰ ਹਨ? ਦੱਸਣ ਦੀ ਕ੍ਰਿਪਾਲਤਾ ਕਰੋ?*

*ਉੱਤਰ:* ਮੈਂ ਸਮਝਦਾ ਹਾਂ ਕਿ ਇਸ ਵੇਲੇ ਅੰਗਰੇਜ਼ ਬੜੇ ਡੀਮੋਰੇਲਾਈਜ਼ਡ (Demoralized) ਸਨ। ਉਹਨਾਂ ਨੂੰ ਯਕੀਨ ਹੋ ਗਿਆ ਸੀ ਕਿ ਹੁਣ ਹਿੰਦੁਸਤਾਨ ਛੱਡਣਾ ਹੀ ਪਏਗਾ। ਪੰਜਾਬ ਨਾਲੋਂ ਯੂ.ਪੀ. ਵਿੱਚ ਅੰਗਰੇਜ਼ਾਂ ਦੀ ਹਾਲਤ ਨਿਰਾਲੀ ਸੀ; ਕਿਉਂਕਿ ਜਿਹੜੇ ਉਥੋਂ ਦੇ ਹਿੰਦੁਸਤਾਨੀ ਆਈ.ਸੀ.ਐਸ. ਅਫ਼ਸਰ ਸਨ ਉਹ ਪੰਜਾਬ ਨਾਲੋਂ ਕੁਛ ਜ਼ਿਆਦਾ ਦੇਸ਼ ਭਗਤ ਸਨ। ਉਨ੍ਹਾਂ ਵਿੱਚ ਵੀ ਉਨੀ ਹੀ ਖਾਹਿਸ਼ ਰਹਿੰਦੀ ਦੇਸ਼ ਦੀ ਆਜ਼ਾਦੀ ਲਈ ਜਿੰਨੀ ਕੁ ਇਕ ਪੁਲੀਟਿਕਲ ਲੀਡਰ ਵਿੱਚ। ਆਗਰੇ ਤੋਂ ਫੇਰ ਮੈਂ ਰਾਏਬਰੇਲੀ ਡਿਪਟੀ ਕਮਿਸ਼ਨਰ ਦੇ ਤੌਰ ਤੇ ਗਿਆ ਤਾਂ 1945 ਦੇ ਵਿੱਚ ਗੌਰਮਿੰਟ ਆਫ ਇੰਡੀਆ ਨੇ ਮੈਨੂੰ ਇਮਪੀਰੀਅਲ ਕੌਂਸਿਲ ਆਫ ਐਗਰੀਕਲਚਰ ਰੀਸਰਚ ਦਾ ਸੈਕਟਰੀ ਲਗਾ ਦਿੱਤਾ। ਇਸ ਵਿੱਚ ਸਰਦਾਰ ਸਰ ਜੁਗਿੰਦਰ ਸਿੰਘ ਦਾ ਬੜਾ ਹੱਥ ਸੀ। ਓਹ ਐਗਰੀਕਲਚਰ ਮਨਿਸਟਰ ਲੱਗੇ ਹੋਏ ਸਨ। ਓਹਨਾਂ ਨੇ ਮੈਨੂੰ ਇਸ ਲਈ ਚੁਣਿਆ ਸੀ ਕਿਉਂਕਿ ਮੈਂ ਯੂ.ਪੀ. ਵਿੱਚ ਗਰਾਮ ਸੁਧਾਰ ਦਾ ਬੜਾ ਕੰਮ ਕੀਤਾ ਸੀ। ਆਪਣੀ ਜ਼ਿੰਦਗੀ ਵਿੱਚ ਲੈਂਡ ਮਾਰਕ ਸਮਝਦਾ ਹਾਂ ਕਿਉਂਕਿ ਹਿੰਦੁਸਤਾਨ ਵਿੱਚ ਐਗਰੀਕਲਚਰ ਦੀ ਇਹ ਸਭ ਤੋਂ ਵੱਡੀ ਸੰਸਥਾ ਸੀ। ਓਥੇ ਸਾਰਿਆਂ ਲੋਕਾਂ ਨਾਲ ਜਿਹੜੇ ਐਗਰੀਕਲਚਰ ਰੀਸਰਚ ਨਾਲ ਸੰਬੰਧਤ ਸਨ ਸਾਰੀਆਂ ਸਟੇਟਾਂ ਵਿਚੋਂ ਓਥੇ ਆਉਂਦੇ ਸਨ, ਤੇ ਉਹਨਾਂ ਨੂੰ ਮਿਲਣ ਦਾ ਮੌਕਾ ਮਿਲਦਾ ਸੀ

ਅਤੇ ਓਹਨਾਂ ਦੇ ਵਿਚਾਰਾਂ ਦਾ ਪਤਾ ਲਗਦਾ ਸੀ।

1946 ਦੇ ਵਿੱਚ ਜੋ ਐਫ.ਏ.ਓ. ਕਾਨਫ਼ਰੰਸ ਕਿਊਬਾ ਵਿਖੇ ਹੋਈ ਓਥੇ ਜਾਣ ਦਾ ਮੌਕਾ ਮਿਲਿਆ। ਪਹਿਲੀ ਵਾਰੀ ਇੰਟਰਨੈਸ਼ਨਲ ਕਾਨਫ਼ਰੰਸ ਵਿੱਚ ਹਿੱਸਾ ਲਿਆ, ਤਾਂ ਓਹ ਵੀ ਬੜਾ ਕਾਰ ਆਮਦ ਸਾਬਤ ਹੋਇਆ ਕਿਉਂਕਿ ਮੈਂ ਦੇਖਿਆ ਕਿ ਓਸ ਵੇਲੇ ਅਮਰੀਕਾ ਵਿੱਚ ਜਿਹੜੀ ਤਰੱਕੀ ਹੋ ਰਹੀ ਸੀ ਓਸ ਬਾਰੇ ਲੋਕ ਬੜੀਆਂ ਗੱਲਾਂ ਕਰਦੇ ਸਨ। ਓਥੇ ਫਿਰ ਮੈਂ ਕਈ ਫਾਰਮਾਂ ਨੂੰ ਦੇਖਿਆ ਤੇ ਸੋਚਿਆ ਕਿ ਕਿਹੜੀ ਚੀਜ਼ ਅਸੀਂ ਇਹਨਾਂ ਤੋਂ ਗ੍ਰਹਿਣ ਕਰ ਸਕਦੇ ਹਾਂ। ਓਸ ਵੇਲੇ ਮੈਨੂੰ ਟਿਊਬਵੈਲ ਦਾ ਖਿਆਲ ਆਇਆ ਕਿ ਜੇ ਬਿਜਲੀ ਦੀਆਂ ਛੋਟੀਆਂ ਮੋਟਰਾਂ ਨੂੰ ਲਗਾਇਆ ਜਾਵੇ ਤਾਂ ਖੇਤੀ ਬਦਲ ਸਕਦੀ ਹੈ। ਫਿਰ ਬਾਅਦ ਵਿੱਚ ਜਦੋਂ ਮੈਨੂੰ ਰਿਫਊਜੀਆਂ ਨੂੰ ਮੁੜ ਵਸਾਉਣ ਦਾ ਮੌਕਾ ਮਿਲਿਆ ਤਾਂ ਮੈਂ ਆਪਣੀਆਂ ਸਕੀਮਾਂ ਨੂੰ ਇਸੇ ਤਰ੍ਹਾਂ ਹੀ ਢਾਲਿਆ।

*ਪ੍ਰਸ਼ਨ : ਐਫ.ਏ.ਓ. (F.A.O) ਦਾ ਕੀ ਮਤਲਬ ਹੈ ਜਿਹੜਾ ਤੁਸੀਂ ਕਹਿੰਦੇ ਹੋ?*

*ਉੱਤਰ:* ਫੂਡ ਐਂਡ ਐਗਰੀਕਲਚਰ ਆਰਗੇਨਾਈਜੇਸ਼ਨ ਆਫ ਯੂਨਾਈਟਡ ਨੇਸ਼ਨਜ਼। 1946 ਵਿੱਚ ਜਦੋਂ ਮੈਂ ਉਸ ਕਾਨਫ਼ਰੰਸ ਤੋਂ ਵਾਪਸ ਆਇਆ ਤਾਂ ਉਸ ਵੇਲੇ ਮੁਲਕ ਦੀ ਹਾਲਤ ਵਿਗੜੀ ਹੋਈ ਸੀ। ਸੈਕਟਰੀਏਟ ਵਗੈਰਾ ਤਕਰੀਬਨ ਬੰਦ ਰਹਿੰਦੇ ਸਨ; ਕਿਉਂਕਿ ਹਾਲਾਤ 1947 ਤੋਂ ਪਹਿਲਾਂ ਹੀ ਠੀਕ ਨਹੀਂ ਸੀ। ਟੈਨਸ਼ਨ (Tension) ਪਹਿਲਾਂ ਹੀ ਮੌਜੂਦ ਸੀ। ਤਾਂ ਇਨਟੈਰਿਮ ਗੌਰਮਿੰਟ ਵੀ ਓਸ ਸਮੇਂ ਬਣੀ। ਮੁਸਲਿਮ ਲੀਗ ਤੇ ਕਾਂਗਰਸ ਵੀ ਤੇ ਹੋਰ ਪਾਰਟੀਆਂ ਵੀ ਸ਼ਾਮਲ ਸਨ। ਓਸ ਵੇਲੇ ਦਿਲੀ ਦੀ ਹਾਲਤ ਬਹੁਤ ਖਰਾਬ ਹੋ ਗਈ। ਮੈਨੂੰ ਸਰਦਾਰ ਪਟੇਲ ਨੇ ਸੱਦਿਆ ਤੇ ਕਿਹਾ ਕਿ ਤੁਹਾਨੂੰ ਅਸੀਂ ਦਿੱਲੀ ਦਾ ਡਿਪਟੀ ਕਮਿਸ਼ਨਰ ਬਨਾਣਾ ਚਾਹੁੰਦੇ ਹਾਂ। ਇਹ ਨਵੰਬਰ 1946 ਦੀ ਗੱਲ ਹੈ ਓਸ ਵੇਲੇ ਲੀਬੇਲੀ ਦਿਲੀ ਦਾ ਡਿਪਟੀ ਕਮਿਸ਼ਨਰ ਲੱਗਿਆ ਹੋਇਆ ਸੀ। ਤਾਂ ਮੈਨੂੰ ਪਟੇਲ ਨੇ ਕਿਹਾ ਕਿ ਤੁਹਾਨੂੰ ਡਿਪਟੀ ਕਮਿਸ਼ਨਰ ਦੇ ਨਾਲ ਅਟੈਚ (Attach) ਕਰ ਦਿੰਦੇ ਹਾਂ। ਤੁਹਾਨੂੰ ਸਾਰੇ ਸ਼ਹਿਰ ਦਾ ਪੂਰਾ ਪਤਾ ਲੱਗ ਜਾਵੇਗਾ। ਫਿਰ ਤੁਸੀਂ 10-12 ਦਿਨਾਂ ਬਾਅਦ ਪੂਰਾ ਚਾਰਜ ਲੈ ਲੈਣਾ। ਮੈਂ ਕਿਹਾ ਕਿ ਇਸ ਤਰ੍ਹਾਂ ਕੰਮ ਕਰਨ ਦਾ ਤਰੀਕਾ ਠੀਕ ਨਹੀਂ ਹੈ। ਮੈਂ ਕਿਹਾ ਕਿ ਸ਼ਹਿਰ ਨੂੰ ਜਾਣਦਾ ਹਾਂ। ਮੈਂ ਏ.ਡੀ.ਐਮ. ਤੇ ਡਿਸਟ੍ਰਿਕਟ ਮੈਜਿਸਟਰੇਟ ਦੇ ਤੌਰ ਤੇ ਵੱਡਿਆਂ ਸ਼ਹਿਰਾਂ ਵਿੱਚ ਕੰਮ ਕੀਤਾ ਸੀ। ਮੈਨੂੰ ਪਤਾ ਸੀ ਕਿ ਵਡੇ ਸ਼ਹਿਰਾਂ ਵਿੱਚ ਕੀ ਮਸਲੇ ਹੁੰਦੇ ਹਨ। ਮੈਂ ਆਗਰੇ ਤੇ ਅਲਾਹਾਬਾਦ ਵੀ ਰਿਹਾ ਸੀ। ਮੈਂ ਉਸ ਨੂੰ ਕਿਹਾ ਕਿ ਕੱਲ ਨੂੰ ਮੈਂ ਜਾ ਕੇ ਚਾਰਜ ਲਵਾਂਗਾ ਤੇ ਲੇਬੇਲੀ ਨੂੰ ਹੁਣੇ ਛੁੱਟੀ ਕਰ ਦਿੱਤੀ ਜਾਵੇ। ਓਸਨੇ ਫਿਰ ਉਸੇ ਤਰੀਕੇ ਨਾਲ ਕੀਤਾ। ਫਿਰ ਮੈਂ ਚਾਰਜ ਲਿਆ ਤੇ ਮੈਂ ਖਜਾਨਾ ਗਿਣ ਰਿਹਾ ਸੀ ਕਿਉਂਕਿ ਖਜਾਨਾ ਗਿਨਣਾ ਜਰੂਰੀ ਹੁੰਦਾ ਹੈ ਕਿਉਂਕਿ ਜੇ ਇਹ ਨਾ ਗਿਣਿਆ ਜਾਵੇ ਤਾਂ ਇੰਨੀ ਜੁਮੇਵਾਰੀ ਦੀ ਗੱਲ ਹੁੰਦੀ ਹੈ ਕਿ ਆਦਮੀ ਮੁਸ਼ਕਲਾਤ ਵਿੱਚ ਫਸ ਸਕਦਾ ਹੈ।

ਖਜ਼ਾਨੇ ਵਿੱਚ ਬੜੇ ਪੈਸੇ ਤੇ ਸਟੈਂਪ ਹੁੰਦੇ ਹਨ। ਸਵੇਰੇ ਤੋਂ ਲੈ ਕੇ ਸ਼ਾਮ ਤਕ ਗਿਣਦੇ ਰਹੇ। ਤਾਂ ਹਰ ਦਸ ਵੀਹ ਮਿੰਟ ਮਗਰੋਂ ਖਬਰ ਆਉਂਦੀ ਸੀ ਕਿ ਫਲਾਣੀ ਜਗਾ ਆਦਮੀ ਮਾਰਿਆ ਗਿਆ। ਤਾਂ ਮੈਂ ਇਹੀ ਸੋਚਦਾ ਸੀ ਕਿ ਇਹ ਹੁਣ ਖਜ਼ਾਨਾ ਗਿਣਕੇ ਹੀ ਛਡਾਂਗਾ। ਤੇ ਅਗਲੇ ਦਿਨ ਇਹ ਝਗੜੇ ਠੀਕ ਹੋ ਜਾਣਗੇ। ਅੰਗਰੇਜ਼ ਇਹ ਚਾਹੁੰਦੇ ਸਨ ਕਿ ਮੁਲਕ ਦੇ ਹਾਲਾਤ ਹੋਰ ਵਿਗੜਣ। ਹੋਰ ਕਾਬੂ ਤੋਂ ਬਾਹਰ ਹੋ ਜਾਣ।

ਅਗਲੇ ਦਿਨ ਤੋਂ ਮੈਂ ਆਪਣੇ ਮਯੀਰਜ਼ (Measures) ਲੈਣੇ ਸ਼ੁਰੂ ਕੀਤੇ। ਸਾਰੇ

ਹਾਲਾਤ ਸਟੱਡੀ ਕੀਤੇ। ਤੇ ਦੇਖਿਆ ਕਿ ਸ਼ਹਿਰ ਵਿੱਚ ਫਸਾਦ ਕਿਵੇਂ ਰੋਕੇ ਜਾਣ। ਮੇਰਾ ਯਕੀਨ ਸੀ ਕਿ ਜਿਥੇ ਭੀ ਕੋਈ ਗੰਭੀਰ ਘਟਨਾ ਹੋਵੇ। ਉਥੇ ਪਹੁੰਚਣਾ ਬੜਾ ਜ਼ਰੂਰੀ ਹੈ। ਤੇ ਇਹ ਨਹੀਂ ਬਾਕੀਆਂ ਵਾਂਗ ਟੈਲੀਫੋਨ ਸੁਣੀ ਜਾਵੇ। ਜਿਥੇ ਵੀ ਵਾਕਿਆ ਹੋਵੇ ਓਥੇ ਹੀ ਮਿੰਟ ਵਿੱਚ ਪੁਲੀਸ ਨਾਲੋਂ ਪਹਿਲਾਂ ਹੀ ਪਹੁੰਚ ਜਾਂਦਾ ਸੀ।

ਓਸਦਾ ਅਸਰ ਇਹ ਹੋਇਆ ਕਿ ਪੁਲੀਸ ਵਾਲੇ ਵੀ ਚੁਕੱਨੇ ਹੋ ਗਏ ਤੇ ਓਹਨਾਂ ਨੇ ਪਹਿਲਾਂ ਵਾਲੀ ਢਿੱਲ ਛੱਡ ਦਿਤੀ ਤੇ ਜਦੋਂ ਕਰਫਿਊ ਲਗਦਾ ਸੀ ਤਾਂ ਮਜਾਲ ਹੈ ਕਿ ਕੋਈ ਚਿੜੀ ਵੀ ਫੜਕ ਜਾਵੇ। ਤੇ ਇਸ ਤਰੀਕੇ ਨਾਲ ਸ਼ਹਿਰ ਕਾਬੂ ਕੀਤਾ। ਪਰ ਕੁਝ ਇਲਾਕਿਆਂ ਵਿੱਚ ਛੁਰੇਬਾਜ਼ੀ ਹਟਦੀ ਨਹੀਂ ਸੀ ਤੇ ਓਥੇ ਮੈਂ ਇਹ ਕਹਿ ਦਿੱਤਾ ਕਿ ਜਿਹੜਾ ਛੁਰਾ ਬਾਜ਼ੀ ਕਰੇ ਤਾਂ ਉਸ ਨੂੰ ਗੋਲੀ ਨਾਲ ਮਾਰ ਦਿੱਤਾ ਜਾਵੇ। ਇਕ ਮੁਸਲਮਾਨ ਬੁੱਚੜ ਨੇ ਇਕ ਮੁੰਡੇ ਨੂੰ ਛੁਰੇ ਨਾਲ ਮਾਰ ਦਿੱਤਾ ਤੇ ਇਕ ਸਿੱਖ ਪੁਲੀਸ ਕਾਂਸਟੇਬਲ ਨੇ ਓਸ ਦੋਸ਼ੀ ਨੂੰ ਮਾਰ ਦਿੱਤਾ ਸੀ। ਮੈਜਿਸਟਰੇਟ ਨੂੰ ਮੈਂ ਕਿਹਾ ਕਿ ਇਸ ਤੇ ਕੇਸ ਚੱਲਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਚੀਫ ਕਮਿਸ਼ਨਰ ਮੈਨੂੰ ਕਹਿਣ ਲੱਗਿਆ ਕਿ ਤੁਸੀਂ ਇਹ ਕਿਹੜੇ ਕਾਨੂੰਨ ਹੇਠਾਂ ਹੁਕਮ ਪਾਸ ਕੀਤਾ ਹੈ। ਮੈਂ ਕਿਹਾ ਕਿ ਕਾਨੂੰਨ ਓਦੋਂ ਹੀ ਲੱਗ ਸਕਦਾ ਹੈ ਜਦੋਂ ਹਾਲਾਤ ਠੀਕ ਹੋਣ। ਮੁਲਕ ਦੇ ਹਾਲਾਤ ਨਾਜ਼ਕ ਹਨ ਤੇ ਆਮ ਕਾਨੂੰਨ ਨਾਲ ਇਹ ਚੀਜ਼ ਕਾਬੂ ਨਹੀਂ ਆ ਸਕਦੀ। ਇਹ ਤਾਂ ਜੇ ਐਕਸਟਰਾ ਆਰਡੀਨੇਰੀ ਮਯੀਰਜ਼ (Extra Ordinary Measures) ਜੇ ਹੋਣਗੇ ਤਾਂ ਇਹ ਭੈੜੀ ਹਾਲਤ ਕਾਬੂ ਆਏਗੀ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਓਸ ਵੇਲੇ ਹਾਲਾਤ ਬੜੇ ਖਰਾਬ ਸਨ। ਬੜੇ ਹੌਂਸਲੇ ਨਾਲ ਹੀ ਹਾਲਾਤ ਕਾਬੂ ਹੋ ਸਕਦੇ ਸਨ। ਸੀ.ਆਈ.ਡੀ. ਨਾਲ ਤੇ ਲੋਕਾਂ ਵਲੋਂ ਵੀ ਕਾਫੀ ਇਤਲਾਹਾਂ ਆਉਦੀਆਂ ਸਨ। ਕਾਫੀ ਬਦਮਾਸ਼ਾਂ ਨੂੰ ਫੜ ਲਿਆ ਗਿਆ। ਸ਼ਹਿਰ ਦੀ ਹਾਲਤ ਪਹਿਲਾਂ ਨਾਲੋਂ ਸੁਧਰ ਗਈ ਤੇ ਲੋਕਾਂ ਦਾ ਕਾਫੀ ਵਿਸ਼ਵਾਸ ਬੱਝ ਗਿਆ। ਅਸੀਂ ਕਈ ਵਾਰੀ ਫ਼ੌਜ ਵੀ ਬੁਲਾ ਲੈਂਦੇ ਸੀ ਤੇ ਇਸ ਨਾਲ ਵੀ ਬਦਮਾਸ਼ ਬਹੁਤ ਡਰਦੇ ਰਹਿੰਦੇ ਸਨ।

ਫਿਰ 15 ਅਗਸਤ 1947 ਨੂੰ ਜਦ ਹਿੰਦੁਸਤਾਨ ਦੀ ਵੰਡ ਹੋ ਗਈ ਤਾਂ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਪੰਜਾਬ ਤੋਂ ਆਉਣੇ ਸ਼ੁਰੂ ਹੋ ਗਏ। ਫਿਰ ਕਾਫੀ ਮੁਸ਼ਕਲ ਹੋ ਗਈ। ਰੀਫਿਊਜੀ ਆਉਂਦੇ ਸਨ। ਸਾਡੇ ਕੋਲ ਕੋਈ ਇੰਤਜ਼ਾਮ ਨਹੀਂ ਸੀ। ਮੇਰੇ ਕੋਲ ਓਸ ਵੇਲੇ ਕੋਈ ਚਾਲੀ ਟਰੱਕ ਖਾਦ ਢੋਣ ਲਈ ਸਨ। ਮੈਂ ਕਿਹਾ ਕਿ ਹੁਣ ਖਾਦ ਢੋਣ ਦੀ ਲੋੜ ਨਹੀਂ ਹੈ। ਪਹਿਲਾਂ ਬੰਦਿਆ ਨੂੰ ਢੋਇਆ ਜਾਵੇ।

ਕਿੰਗਜ਼ਵੇ ਕੈਂਪ ਵਿੱਚ ਬਾਰਕਾਂ ਖਾਲੀ ਪਈਆਂ ਸਨ। ਮੈਂ ਗੌਰਮਿੰਟ ਆਫ ਇੰਡੀਆ ਦੇ ਪੁੱਛੇ ਬਗੈਰ ਹੀ ਸਾਰੇ ਰਿਫਊਜੀ ਉਥੇ ਬਿਠਾ ਦਿੱਤੇ। ਪੁਰਾਣੀ ਦਿੱਲੀ ਵਿੱਚ ਬੜੀਆਂ ਵੱਡੀਆਂ ਵੱਡੀਆਂ ਕੋਠੀਆਂ ਸਨ। ਉਹਨਾਂ ਵਿੱਚ ਨੌਕਰਾਂ ਦੇ ਵੱਡੇ ਵੱਡੇ ਕੁਆਰਟਰ ਸਨ। ਮੈਂ ਉਹਨਾਂ ਸਾਰਿਆਂ ਕੋਠੀ ਮਾਲਕਾਂ ਨੂੰ ਕਿਹਾ ਕਿ ਤੁਸੀਂ ਆਰਾਮ ਨਾਲ ਬੈਠੇ ਰਹੋ। ਇਹ ਉਜੜ ਕੇ ਆਏ ਹਨ। ਤੁਸੀਂ ਤਾਂ ਕੋਈ ਤਕਲੀਫ ਨਹੀਂ ਦੇਖੀ। ਇਹਨਾਂ ਉਜੜੇ ਹੋਏ ਲੋਕਾਂ ਨੂੰ ਆਪਣੇ ਕੁਆਰਟਰਾਂ ਵਿੱਚ ਰਹਿਣ ਦਿਉ। ਪਨਾਹਗੀਰਾਂ ਨੂੰ ਤਾਂ ਇਹ ਇਸ਼ਾਰਾ ਮਿਲਣਾ ਹੀ ਕਾਫੀ ਸੀ ਕਿ ਐਡਮਨਿਸਟਰੇਸ਼ਨ ਓਹਨਾਂ ਦੀ ਮੱਦਦ ਕਰ ਰਹੀ ਹੈ ਤਾਂ ਬਹੁਤ ਸਾਰੇ ਰਿਫਊਜੀ ਆਪ ਹੀ ਕੁਆਰਟਰਾਂ ਵਿੱਚ ਘੁਸ ਗਏ। ਮੇਰਾ ਆਪਣਾ ਮਕਾਨ ਵੀ ਰਿਫਊਜੀ ਕੈਂਪ ਹੀ ਬਣਿਆ ਹੋਇਆ ਸੀ। ਜਿੰਨੇ ਦੋਸਤ ਅਤੇ ਰਿਸ਼ਤੇਦਾਰ ਜੋ ਲਾਹੌਰ ਤੋਂ ਉਜੜ ਕੇ ਆਏ ਸਨ ਓਹ ਸਾਰੇ ਮੇਰੇ ਕੋਲ ਹੀ ਰੋਟੀ ਖਾਂਦੇ ਸਨ। ਇਸ ਤਰੀਕੇ ਦੇ ਨਾਲ ਅਸੀਂ

ਉਜੱੜਿਆਂ ਪੁੱਜੜਿਆਂ ਦੀ ਹਰ ਤਰ੍ਹਾਂ ਦੀ ਮੱਦਦ ਕੀਤੀ। ਉਹਨਾਂ ਦਿਨਾਂ ਵਿੱਚ ਮੇਰਾ ਖਿਆਲ ਹੈ ਕਿ ਕਿਰਪਾਲਨੀ ਰੀਹੈਬੀਲੀਟੇਸ਼ਨ ਸੈਕਟਰੀ ਲੱਗਿਆ ਹੋਇਆ ਸੀ। ਓਸ ਦਾ ਟੈਲੀਫੋਨ ਆਇਆ ਕਿ ਦਰਿਆ ਰਾਵੀ ਦੇ ਤੱਟ ਤੇ ਹਜ਼ਾਰਾਂ ਆਦਮੀ ਭੁੱਖੇ ਮਰ ਰਹੇ ਹਨ ਤਾਂ ਉਸੇ ਵੇਲੇ ਮੇਰੀ ਪਤਨੀ ਇਕਬਾਲ ਕੌਰ ਨੇ ਬਹੁਤ ਸਾਰੀਆਂ ਔਰਤਾਂ ਗੁਰਦੁਆਰਾ ਸੀਸ ਗੰਜ ਵਿਖੇ ਇਕੱਠੀਆਂ ਕੀਤੀਆਂ ਔਰਤਾਂ ਆਪਣਾ ਆਪਣਾ ਆਟਾ ਲੈ ਆਈਆਂ ਤੇ ਰੋਟੀਆਂ ਪਕਾ ਕੇ ਤੇ ਇਕ ਰਾਵਲਪਿੰਡੀ ਦਾ ਸਰਦਾਰ ਸੀ ਓਹ ਆਚਾਰ ਦੇ ਪੀਪੇ ਲੈ ਆਇਆ ਅਸੀਂ ਉਹ ਸਾਰਾ ਸਮਾਨ ਲਦਵਾਕੇ ਸੁਬਾ ਪੰਜ ਵਜੇ ਹਵਾਈ ਜਹਾਜ਼ ਵਿੱਚ ਭੇਜ ਦਿੱਤਾ।

ਮੈਨੂੰ ਯਾਦ ਹੈ ਕਿ ਕਈ ਲੋਕਾਂ ਨੇ ਬਾਦ ਵਿੱਚ ਮੈਨੂੰ ਦੱਸਿਆ ਕਿ ਓਹਨਾਂ ਨੂੰ ਪਤਾ ਲਗਿਆ ਕਿ ਜਹਾਜ਼ ਆਵੇਗਾ ਤੇ ਰੋਟੀਆਂ ਸੁੱਟੇਗਾ। ਤਾਂ ਉਹਨਾਂ ਲੋਕਾਂ ਦਾ ਹੌਸਲਾ ਉੱਚਾ ਹੋਇਆ। ਉਹਨਾਂ ਇਹ ਮਹਿਸੂਸ ਕੀਤਾ ਕਿ ਸਾਡੀ ਵੀ ਕੋਈ ਰਖਵਾਲੀ ਕਰ ਰਿਹਾ ਹੈ।

ਕਿਉਂਕਿ ਮੈਂ ਪੰਜਾਬੀ ਰਿਫਊਜੀਆਂ ਦੀ ਮੱਦਦ ਕਰਦਾ ਸੀ, ਮੈਂ ਦੇਖਿਆ ਕਿ ਦਿੱਲੀ ਦਾ ਬਨੀਆ ਆਬਾਦੀ ਜੋ ਬਹੁਤ ਸਾਰੀ ਕਾਂਗਰਸ ਵਿੱਚ ਸ਼ਾਮਲ ਸੀ ਓਹ ਮੇਰੇ ਬਰਖਿਲਾਫ ਹੋ ਗਏ। ਓਹ ਸਮਝਣ ਲੱਗੇ ਕਿ ਮੈਂ ਉਹਨਾਂ ਦਾ ਵਪਾਰ ਖੋਹ ਕੇ ਇਹਨਾਂ ਨੂੰ ਦੇ ਰਿਹਾ ਹਾਂ। ਓਸ ਵੇਲੇ ਦੇਸ਼ ਬੰਧੂ ਗੁਪਤਾ ਦਿਲੀ ਦਾ ਬੜਾ ਕਾਂਗਰਸੀ ਲੀਡਰ ਸੀ। ਉਸਨੇ ਕੀ ਕਰਨਾ ਕਿ ਇਕ ਪਾਸੇ ਮੇਰੇ ਕੋਲ ਆ ਕੇ ਸਿਫਾਰਸ਼ਾਂ ਕਰਨੀਆਂ ਕਿ ਕਿਸੇ ਨੂੰ ਬੰਦੂਕ ਦਾ ਲਾਇਸੰਸ ਦੇ ਦਿਉ ਤੇ ਦੂਸਰੇ ਪਾਸੇ ਉਸ ਨੇ ਜਵਾਹਰ ਲਾਲ ਤੇ ਮੌਲਾਨਾ ਆਜ਼ਾਦ ਕੋਲ ਮੇਰੀਆਂ ਝੂਠੀਆਂ ਸ਼ਿਕਾਇਤਾਂ ਕਰਨੀਆਂ। ਇਕ ਦਿਨ ਦਾ ਵਾਕਿਆ ਹੈ ਕਿ ਉਸ ਨੇ ਇਕ ਆਦਮੀ ਭੇਜਿਆ। ਮੈਂ ਲੋਕਾਂ ਦੀਆਂ ਅਰਜ਼ੀਆਂ ਬਾਹਰ ਲਾਅਨ ਵਿੱਚ ਬੈਠਾ ਹੀ ਦੇਖ ਰਿਹਾ ਸੀ। ਇਕ ਆਦਮੀ ਦੇਸ਼ ਬੰਧੂ ਦੀ ਚਿੱਠੀ ਲੈ ਕੇ ਆਇਆ ਤੇ ਕਹਿਣ ਲੱਗਿਆ ਕਿ ਇਹ ਚਿੱਠੀ ਦੇਸ਼ ਬੰਧੂ ਦੀ ਹੈ। ਮੈਂ ਉਹੀ ਚਿੱਠੀ ਪਾੜ ਕੇ ਉਸ ਦੇ ਹੱਥ ਵਿੱਚ ਫੜਾ ਦਿਤੀ ਤੇ ਕਿਹਾ ਕਿ ਜਾਓ ਇਹ ਦੇਸ਼ ਬੰਧੂ ਜੀ ਕੋ ਦੇ ਦਿਉ। ਦੇਸ਼ ਬੰਧੂ ਜੀ ਅਧੇ ਘੰਟੇ ਮਗਰੋਂ ਆ ਗਏ ਮੈਨੂੰ ਦੇਖ ਕੇ ਉਸ ਨੂੰ ਬੜਾ ਗੁੱਸਾ ਆਇਆ। ਮੈਂ ਕਿਹਾ ਦੇਖੋ ਲਾਲਾ ਜੀ, ਜੇ ਤਾਂ ਤੂੰ ਮੇਰਾ ਦੁਸ਼ਮਣ ਹੈਂ ਤਾਂ ਮੈਨੂੰ ਸਿਫਾਰਸ਼ਾਂ ਨਾਂ ਭੇਜਿਆ ਕਰ, ਤੇ ਜੇ ਤੂੰ ਦੋਸਤ ਹੈਂ ਤਾਂ ਆਪਣਾ ਮਨ ਸਾਫ ਕਰ, ਤੇ ਫਿਰ ਚੁਗਲੀਆਂ ਕਿਉਂ ਕਰਦਾ ਹੈ। ਇੰਨੀ ਗੱਲ ਕਹਿਣ ਦੀ ਸੀ ਕਿ ਲਾਲਾ ਜੀ ਦੇ ਸੌ ਘੜੇ ਪਾਣੀ ਦੇ ਸਿਰ ਤੇ ਪੈ ਗਏ। ਮੈਨੂੰ ਇਹ ਸੱਚ ਬੋਲ ਕੇ ਬੜਾ ਸੁਆਦ ਆਇਆ। ਸੱਚ ਵਿੱਚ ਬੜੀ ਤਾਕਤ ਹੈ।

ਉਸ ਦੌਰਾਨ ਮੇਰੇ ਸਾਰੇ ਪੁਲੀਟੀਕਲ ਲੀਡਰਾਂ ਨਾਲ ਸੰਬੰਧ ਪੈਂਦਾ ਸੀ। ਸਰਦਾਰ ਪਟੇਲ ਹੋਰੀਂ ਹੋਮ ਮਨਿਸਟਰ ਸਨ, ਉਹਨਾਂ ਨਾਲ ਤਾਂ ਖਾਸ ਸੰਬੰਧ ਸੀ, ਕਿਉਂਕਿ ਜਦ ਵੀ ਹਾਲਾਤ ਖਰਾਬ ਹੁੰਦੇ ਸੀ ਤਾਂ ਮੈਂ ਸੱਤ ਵਜੇ ਸ਼ਾਮ ਦੇ ਕਰੀਬ ਰਾਊਂਡ ਲਗਾਉਂਦਾ ਸੀ, ਤਾਂ ਉਸ ਦੇ ਘਰ ਵੱਲ ਦੀ ਚਲਿਆ ਜਾਂਦਾ ਸੀ ਤਾਂ ਸਾਰੀ ਗੱਲ ਮੈਂ ਓਹਨਾਂ ਨੂੰ ਸਮਝਾ ਦੇਣੀ ਕਿ ਇਹ ਕੁਛ ਅਸੀਂ ਕਰ ਰਹੇ ਹਾਂ ਤਾਂ ਉਸ ਨੇ ਚੁੱਪ ਕਰਕੇ ਮੇਰੀ ਸਾਰੀ ਗੱਲ ਸੁਨਣੀ, ਤੇ ਕਦੇ ਕੰਮ ਵਿੱਚ ਦਖਲ ਦੇਣ ਦੀ ਕੋਸ਼ਿਸ਼ ਨਾ ਕਰਨਾ।

ਇਸ ਕਰਕੇ ਮੇਰੇ ਮਨ ਵਿੱਚ ਪਟੇਲ ਦੀ ਬੜੀ ਇੱਜ਼ਤ ਪੈਦਾ ਹੋਈ। ਉਹ ਬੜਾ ਸੁਲਝਿਆ ਹੋਇਆ ਸਟੇਟਸਮੈਨ ਸੀ, ਅਤੇ ਘਬਰਾਣ ਵਾਲਾ ਆਦਮੀ ਨਹੀਂ ਸੀ। ਬੜੇ ਠਰੰਮੇ ਵਾਲਾ ਸੀ। ਉਸਦੇ ਮੁਕਾਬਲੇ ਪੰਡਿਤ ਜਵਾਹਰ ਲਾਲ ਨਹਿਰੂ ਸਾਇੰਸ ਅਤੇ ਆਰਟ

ਵਿੱਚ ਬੜੀ ਦਿਲਚਸਪੀ ਰੱਖਦੇ ਸਨ। ਉਹਨਾਂ ਦਾ ਬਰਾਡ ਇੰਟਰਨੈਸ਼ਨਲ (Broad Internatioanl) ਆਊਟ ਲੁਕ (Out Look) ਸੀ। ਪਰ ਜਿਹੜੇ ਮੁਲਕ ਦੇ ਮਾਮਲੇ ਸਨ ਉਹਨਾਂ ਦੇ ਨਾਲ ਨਿਪਟਣ ਲਈ ਮੈਂ ਸਮਝਦਾ ਹਾਂ ਕਿ ਓਹਨਾਂ ਵਿੱਚ ਕੋਈ ਜ਼ਿਆਦਾ ਹੌਸਲਾ ਨਹੀਂ ਸੀ।

ਉਹ ਆਮ ਤੌਰ ਤੇ ਮੈਂ ਵੇਖਿਆ ਸੀ ਘਬਰਾ ਜਾਂਦੇ ਸਨ ਤੇ ਐਧਰ ਉਧਰ ਅਫ਼ਸਰਾਂ ਦੇ ਕੰਮਾਂ ਵਿੱਚ ਵੀ ਦਖਲ ਦਿੰਦੇ ਸਨ। ਇਸ ਤਰੀਕੇ ਦੇ ਨਾਲ ਮੈਂ ਸਮਝਦਾ ਹਾਂ ਕਿ ਕੰਮ ਵਿੱਚ ਦਖਲ ਦੇਣ ਦੇ ਕਾਰਨ ਇਨਐਫੀਸ਼ੀਐਂਸੀ (inefficiency) ਪੈਦਾ ਹੁੰਦੀ ਸੀ।

ਤੁਸੀਂ ਮਿਰਦੁਲਾ ਸਾਰਾ ਭਾਈ ਬਾਰੇ ਸੁਣਿਆ ਹੋਵੇਗਾ, ਉਹ ਪੰਡਿਤ ਨਹਿਰੂ ਦੇ ਬੜੇ ਨੇੜੇ ਸੀ। ਮੈਂ ਸੁਣਿਆ ਸੀ ਕਿ ਉਹ ਪੰਡਿਤ ਨਹਿਰੂ ਦੇ ਸਰਹਾਣੇ ਤਵੀਤ ਵੀ ਰੱਖ ਦਿੰਦੀ ਸੀ। ਕਹਿੰਦੇ ਸਨ ਕਿ ਉਹ ਨਹਿਰੂ ਨਾਲ ਸ਼ਾਦੀ ਕਰਨਾ ਚਾਹੁੰਦੀ ਸੀ। ਉਹ ਦਿੱਲੀ ਦੀ ਬੇਤਾਜ ਬੇਗਮ ਬਣੀ ਫਿਰਦੀ ਸੀ ਤੇ ਇਸ ਤਰ੍ਹਾਂ ਉਹ ਵੀ ਕੰਮ ਵਿੱਚ ਦਖਲ ਦੇ ਕੇ ਬਦਇੰਤਜ਼ਾਮੀ ਪੈਦਾ ਕਰਦੀ ਸੀ। ਸਰਦਾਰ ਪਟੇਲ ਇਹਨਾਂ ਗੱਲਾਂ ਨੂੰ ਚੰਗਾ ਨਹੀਂ ਸਮਝਦਾ ਸੀ ਕਿ ਬਾਹਰਲੇ ਆਦਮੀ ਇਸ ਤਰ੍ਹਾਂ ਇੰਤਜ਼ਾਮੀ ਮਾਮਲਿਆਂ ਵਿੱਚ ਦਖਲ ਦੇਣ ਤੇ ਕੰਮ ਰੋਕਣ। ਇਹ ਮੈਂ ਤੁਹਾਨੂੰ ਇਸ ਲਈ ਦੱਸਣਾ ਚਾਹੁੰਦਾ ਹਾਂ ਕਿ ਓਦੋਂ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਸਨ ਕਿ ਇਕ ਪਾਸੇ ਨਹਿਰੂ ਦੀ ਪਾਰਟੀ ਸੀ ਤੇ ਦੂਜੇ ਪਾਸੇ ਪਟੇਲ ਦੀ ਪਾਰਟੀ ਸੀ। ਇਸ ਤਰ੍ਹਾਂ ਨਾਲ ਐਡਮਨਿਸਟਰੇਸ਼ਨ ਤੇ ਅਸਰ ਪੈਂਦਾ ਸੀ। ਓਹਨਾਂ ਦਿਨਾਂ ਵਿੱਚ ਜਦੋਂ ਗੜਬੜ ਹੋ ਰਹੀ ਸੀ। ਉਹਨਾਂ ਦਿਨਾਂ ਵਿੱਚ ਅਸੀਂ ਸਪੈਸ਼ਲ ਪੁਲੀਸ ਅਫ਼ਸਰ ਲਗਾ ਰਹੇ ਸੀ ਤੇ ਇਹਨਾਂ ਅਫ਼ਸਰਾਂ ਦੀਆਂ ਨਿਯੁਕਤੀਆਂ ਦੇ ਫਾਰਮਾਂ ਤੇ ਮੇਰੇ ਡਿਪਟੀ ਕਮਿਸ਼ਨਰ ਦੀ ਹੈਸੀਅਤ ਵਿੱਚ ਦਸਤਖਤ ਹੁੰਦੇ ਸਨ। ਉਹਨਾਂ ਵਿੱਚ ਦੇਖਿਆ ਗਿਆ ਕਿ ਕੁਝ ਕਾਗਜ਼ਾਂ ਤੇ ਬ੍ਰਹਮ ਪ੍ਰਕਾਸ਼ ਵੀ ਮੇਰੇ ਦਸਤਖਤ ਕਰਦਾ ਸੀ। ਜਦੋਂ ਪਟੇਲ ਨੂੰ ਪਤਾ ਲੱਗਾ ਕਿ ਇਸ ਨੇ ਫੌਰਜਰੀ (ਜਾਲ ਸਾਜ਼ੀ) ਕੀਤੀ ਹੈ ਤਾਂ ਪਟੇਲ ਨੇ ਕਿਹਾ ਕਿ ਇਸਨੂੰ ਗਿਰਫਤਾਰ ਕੀਤਾ ਜਾਵੇ। ਬ੍ਰਹਮ ਪ੍ਰਕਾਸ਼ ਪੰਡਿਤ ਜਵਾਹਰ ਲਾਲ ਨਹਿਰੂ ਦੇ ਬੜਾ ਨਜ਼ਦੀਕੀ ਸੀ। ਮੈਂ ਸਮਝਦਾ ਸੀ ਕਿ ਇਸ ਨੂੰ ਫੜਨ ਨਾਲ ਹੋਰ ਸ਼ੋਰ ਮਚੇਗਾ ਤਾਂ ਮੈਂ ਠੀਕ ਨਾ ਸਮਝਿਆ ਕਿ ਉਸ ਦੀ ਗ੍ਰਿਫਤਾਰੀ ਕੀਤੀ ਜਾਵੇ।

ਇਸੇ ਤਰ੍ਹਾਂ ਹੀ ਮੈਂ ਤੁਹਾਨੂੰ ਹਰਿੰਦਰ ਸਿੰਘ ਰਾਜਾ ਫ਼ਰੀਦਕੋਟ ਮਤਅਲਕ ਦੱਸਣਾ ਚਾਹੰਦਾ ਹਾਂ। ਰਾਜਾ ਫ਼ਰੀਦਕੋਟ ਦੋ ਪਾਸੇ ਚਲਦਾ ਸੀ। ਇਕ ਤਾਂ ਉਸ ਦੀ ਸਟੇਟ ਬਾਰਡਰ ਨਾਲ ਲਗਦੀ ਸੀ। ਕਦੇ ਸੋਚਦਾ ਸੀ ਪਾਕਿਸਤਾਨ ਨਾਲ ਮਿਲ ਜਾਵੇ ਤੇ ਕਦੇ ਸੋਚਦਾ ਸੀ ਕਿ ਹਿੰਦੁਸਤਾਨ ਨਾਲ ਮਿਲ ਜਾਵੇ, ਤੇ ਇਸ ਤਰ੍ਹਾਂ ਉਸਦੇ ਖਿਆਲਾਤ ਸਨ। ਗੌਰਮਿੰਟ ਆਫ ਇੰਡੀਆ ਉਸਨੂੰ ਪਸੰਦ ਨਹੀਂ ਕਰਦੀ ਸੀ। ਇਕ ਦਿਨ ਹੁਕਮ ਹੋਇਆ ਕਿ ਉਸਨੂੰ ਗ੍ਰਿਫਤਾਰ ਕੀਤਾ ਜਾਵੇ। ਪਰ ਕੁਝ ਦੇਰ ਮਗਰੋਂ ਉਸਨੂੰ ਫੜਨ ਦੇ ਹੁਕਮ ਰੱਦ ਹੋ ਗਏ। ਉਸ ਵੇਲੇ ਇਸਦੇ ਗਿਰਫਤਾਰ ਹੋਣ ਦੀ ਪੂਰੀ ਤਿਆਰੀ ਹੋ ਗਈ ਸੀ।

*ਪ੍ਰਸ਼ਨ : ਰੰਧਾਵਾ ਸਾਹਿਬ! ਇਹ ਕਿਤਾਬਾਂ ਵਿੱਚ ਆਮ ਲਿਖਿਆ ਮਿਲਦਾ ਹੈ ਕਿ ਪੰਡਿਤ ਨਹਿਰੂ ਨੇ ਲਾਰਡ ਮਾਊਂਟ ਬੇਟਨ ਨੂੰ ਸ਼ਿਮਲੇ ਤੋਂ ਸੱਦਿਆ ਜਦੋਂ ਦਿੱਲੀ ਦੇ ਵਿੱਚ ਹਾਲਾਤ ਬਿਲਕੁਲ ਖਰਾਬ ਹੋ ਗਈ ਸੀ ਤਾਂ ਓਸ ਵੇਲੇ ਲਾਰਡ ਮਾਊਂਟ ਬੇਟਨ ਨੇ ਆ ਕੇ ਦਿਲੀ ਵਿੱਚ ਕੀ ਕੀਤਾ? ਉਸ ਨੂੰ ਕਿਉਂ ਸੱਦਿਆ ਗਿਆ? ਉਸਦੇ ਇਸ ਰੋਲ ਬਾਰੇ ਚਾਨਣਾ ਪਾਓ।*

*ਉੱਤਰ :* ਅਗਸਤ ਦੇ ਆਖਰ ਵਿੱਚ ਜਦੋਂ ਲੱਖਾਂ ਆਦਮੀ ਦਿੱਲੀ ਵਿੱਚ ਆ ਗਏ ਤਾਂ ਇੰਤਜਾਮ ਕਾਬੂ ਤੋਂ ਬਾਹਰ ਹੋ ਚੁੱਕਾ ਸੀ। ਉਸ ਵੇਲੇ ਲੋਕਲ ਐਡਮਨਿਸਟਰੇਸ਼ਨ ਦੀ ਮੱਦਦ ਲਈ ਗੌਰਮਿੰਟ ਆਫ ਇੰਡੀਆ ਦੇ ਅਫ਼ਸਰ ਉਥੇ ਆਏ ਹੋਏ ਸਨ। ਇਕ ਐਮਰਜੈਂਸੀ ਕਮੇਟੀ ਬਣਾਈ ਗਈ ਸੀ। ਕਾਂਗਰਸ ਮਨਿਸਟਰ ਮਿਸਟਰ ਭਾਬਾ ਉਸਦੇ ਚੇਅਰਮੈਨ ਸਨ ਐਚ ਐਮ ਪਟੇਲ ਔਰ ਬਾਕੀ ਗੌਰਮਿੰਟ ਦੇ ਸਾਰੇ ਸੈਕਟਰੀ ਸਾਡੇ ਨਾਲ ਮਿਲਕੇ ਕੰਮ ਕਰਦੇ ਸਨ। ਇਹ ਐਮਰਜੈਂਸੀ ਕਮੇਟੀ ਹੀ ਸਾਰਾ ਕੰਮ ਹੈਂਡਲ ਕਰਦੀ ਸੀ।

ਉਹਨਾਂ ਦਿਨਾਂ ਵਿੱਚ ਮੈਨੂੰ ਵੀ ਪੀ ਮੈਨਨ ਦੇ ਨਾਲ ਵੀ ਮਿਲਣ ਦਾ ਮੌਕਾ ਮਿਲਿਆ। ਉਹ ਕਹਿਣ ਲੱਗਿਆ ਕਿ ਹੁਣ ਇਕ ਡਿਪਟੀ ਕਮਿਸ਼ਨਰ ਮਾਮਲਾ ਨਹੀਂ ਸੰਭਾਲ ਸਕਦਾ। ਹੁਣ ਇਕ ਆਦਮੀ ਦੀ ਜੁੰਮੇਵਾਰੀ ਹੋਣੀ ਚਾਹੀਦੀ ਹੈ। ਬਹੁਤਿਆਂ ਦੀ ਜੁੰਮੇਵਾਰੀ ਠੀਕ ਨਹੀਂ ਰਹਿੰਦੀ। ਉਹਦੀ ਇਹ ਗੱਲ ਫਜ਼ੂਲ ਹੈ। ਮੈਂ ਸੋਚਿਆ ਕਿ ਵੀ ਪੀ ਮੈਨਨ ਜਿਹੜਾ ਕਿ ਹੇਠੋਂ ਸਰਵਿਸ ਕਰਦਾ (ਸਟੈਨੋ ਤੋਂ) ਸੈਕਟਰੀ ਬਣਿਆ ਹੈ ਜਿਹੜੇ ਕਿ ਐਗਜ਼ੈਕਟਿਵ ਦੇ ਮਾਮਲੇ ਹਨ ਉਹਨਾਂ ਬਾਰੇ ਇਸ ਨੂੰ ਸਮਝ ਨਹੀਂ ਸੀ।

ਇਹ ਜਿਹੜਾ ਕਿਹਾ ਜਾਂਦਾ ਹੈ ਕਿ ਪੰਡਿਤ ਨਹਿਰੂ ਤੇ ਪਟੇਲ ਨੇ ਮਾਊਂਟ ਬੈਟਨ ਨੂੰ ਕਿਹਾ ਕਿ ਤੁਸੀਂ ਆ ਕੇ ਇੰਤਜਾਮ ਸੰਭਾਲ ਲਵੋ ਸਾਥੋਂ ਕੰਟਰੋਲ ਕਾਬੂ ਤੋਂ ਬਾਹਰ ਹੈ। ਇਹ ਬਿਲਕੁਲ ਝੂਠ ਹੈ। ਕੋਈ ਸਥਿਤੀ ਕਾਬੂ ਤੋਂ ਬਾਹਰ ਨਹੀਂ ਸੀ।

ਇਹ ਜਿਹੜਾ ਖਿਆਲ ਜੋ ਲਾਰਡ ਮਾਊਂਟ ਬੈਟਨ ਦੇ ਮਨ ਵਿੱਚ ਪਾਇਆ ਇਹ ਵੀ ਪੀ ਮੈਨਨ ਨੇ ਹੀ ਪਾਇਆ। ਨਹਿਰੂ ਜਾਂ ਪਟੇਲ ਨੇ ਅਜਿਹਾ ਕੁਛ ਨਹੀਂ ਕਿਹਾ। ਕਿ ਆ ਕੇ ਇੰਤਜ਼ਾਮ ਸੰਭਾਲ ਲਵੋ। ਲਾਰਡ ਮਾਊਂਟ ਬੈਟਨ ਨੇ ਆ ਕੇ ਇੰਤਜ਼ਾਮ ਕੀ ਸੰਭਾਲਣਾ ਸੀ। ਐਮਰਜੈਂਸੀ ਕਮੇਟੀ ਨੇ ਸਾਰਾ ਜ਼ੋਰ ਹਾਲਾਤ ਨੂੰ ਕਾਬੂ ਕਰਨ ਤੇ ਲਾ ਰਖਿਆ ਸੀ। ਜਿੰਨਾ ਵੀ ਕੁਝ ਹੋ ਸਕਦਾ ਹੈ ਓਹ ਅਸੀਂ ਕਰ ਰਹੇ ਸੀ।

ਇਹ ਜਿਹੜਾ ਫਰੀਡਮ ਐਟ ਮਿਡ ਨਾਈਟ ਵਿੱਚ ਲਿਖਿਆ ਹੈ – ਇਹ ਬਿਲਕੁਲ ਝੂਠ ਹੈ। ਇਸ ਵਿੱਚ ਕੋਈ ਅਸਲੀਅਤ ਨਹੀਂ ਹੈ। ਮਾਊਂਟ ਬੇਟਨ ਦਾ ਦਿੱਲੀ ਦੀ ਐਡਮਨਿਸਟਰੇਸ਼ਨ ਵਿੱਚ ਕੋਈ ਹੱਥ ਨਹੀਂ ਸੀ। ਅਸੀਂ ਕਦੀ ਵੀ ਉਸ ਨੂੰ ਐਮਰਜੈਂਸੀ ਕਮੇਟੀ ਦੀ ਮੀਟਿੰਗ ਵਿੱਚ ਨਹੀਂ ਬੁਲਾਇਆ ਤੇ ਨਾਂ ਹੀ ਕਦੇ ਉਸਦੀ ਸਲਾਹ ਲਈ ਸੀ।

ਮੈਨੂੰ ਯਾਦ ਹੈ ਕਿ ਇਕ ਵਾਰੀ ਦੁਸ਼ਹਿਰਾ ਹੋਣਾ ਸੀ ਤਾਂ ਦਿਲੀ ਵਿੱਚ ਇਹ ਆਮ ਰਿਵਾਜ ਹੈ ਕਿ ਦਿਲੀ ਦੇ ਸ਼ਹਿਰੀ ਇਸ ਮੌਕੇ ਤੇ ਵਡੇ ਤੋਂ ਵਡੇ ਅਫ਼ਸਰ ਨੂੰ ਬੁਲਾਉਣਾ ਚਾਹੁੰਦੇ ਹਨ। ਰਾਮ ਲੀਲਾ ਕਮੇਟੀ ਵਾਲਿਆਂ ਨੇ ਮੈਨੂੰ ਕਿਹਾ ਕਿ ਲਾਰਡ ਮਾਊਂਟ ਬੇਟਨ ਨੂੰ ਬੁਲਾਇਆ ਜਾਵੇ ਤਾਂ ਮੈਂ ਪਟੇਲ ਨਾਲ ਗੱਲ ਬਾਤ ਕੀਤੀ। ਉਸਨੇ ਕਿਹਾ ਕਿ ਮਾਊਂਟ ਬੇਟਨ ਨੂੰ ਬੁਲਾਣ ਦੀ ਕੋਈ ਲੋੜ ਨਹੀਂ। ਪਟੇਲ ਨੂੰ ਪਤਾ ਸੀ ਕਿ ਕਿਹੜੇ ਆਦਮੀ ਨੂੰ ਕਿੱਥੇ ਰੱਖਿਆ ਜਾਵੇ।

*ਪ੍ਰਸ਼ਨ : ਡਾਕਟਰ ਸਾਹਿਬ ਜਦੋਂ ਈਸਟ ਪੰਜਾਬ ਵਿਚੋਂ ਮੁਸਲਮਾਨ ਜਾ ਰਹੇ ਸਨ ਤੇ ਵੈਸਟ ਪੰਜਾਬ ਵਿਚੋਂ ਹਿੰਦੂ ਤੇ ਸਿੱਖ ਆ ਰਹੇ ਸਨ ਤਾਂ ਕਈਆਂ ਲੋਕਾਂ ਦਾ ਖਿਆਲ ਹੈ ਕਿ ਸਰਦਾਰ ਪਟੇਲ ਦੀ ਇਹ ਚਾਲ ਸੀ ਕਿ ਮੁਸਲਮਾਨਾਂ ਨੂੰ ਈਸਟ ਪੰਜਾਬ ਵਿਚੋਂ ਕੱਢ ਦਿੱਤਾ ਜਾਵੇ ਤਾਂ ਕਿ ਜਦੋਂ ਕਦੇ ਪਾਕਿਸਤਾਨ ਨਾਲ ਲੜਾਈ ਹੋਵੇ ਤਾਂ ਉਹ ਲੋਕ ਪਾਕਿਸਤਾਨ ਫਾਰ ਦਾ ਸਕਿਓਰਿਟੀ ਆਫ ਇੰਡੀਆ ਸੋਰਸ ਆਫ ਐਂਗਰ (For the security of India source of anger) ਨਾ ਬਣ ਸਕਣ। ਇਸ ਬਾਰੇ ਤੁਹਾਡਾ ਕੀ ਖਿਆਲ ਹੈ?*

*ਉੱਤਰ:* ਹਾਲਾਤ ਓਸ ਵੇਲੇ ਇੰਨੀ ਤੇਜ਼ੀ ਨਾਲ ਬਦਲ ਰਹੇ ਸਨ ਕਿ ਜੋ ਪੁਰਾਣੇ ਖਿਆਲਾਤ ਸਨ ਓਸ ਦੀ ਜਗ੍ਹਾ ਨਵੀਆਂ ਸਿਚੂਏਸ਼ਨਜ਼ ਦਾ ਪੈਦਾ ਹੋਣਾ। ਇਸ ਤਰ੍ਹਾਂ ਲੋਕਾਂ ਦੇ ਖਿਆਲ ਵੀ ਬਦਲ ਰਹੇ ਸਨ ਤਾਂ ਮੈਂ ਇਹ ਨਹੀਂ ਕਹਿ ਸਕਦਾ ਕਿ ਸਰਦਾਰ ਪਟੇਲ ਦੀ ਕੋਈ ਚਾਲ ਸੀ। ਮੈਂ ਤਾਂ ਇਹੀ ਕਹਾਂਗਾ ਕਿ ਹਾਲਾਤ ਜੋ ਬਦਲ ਰਹੇ ਸਨ। ਜੋ ਲੋਕ ਪਾਕਿਸਤਾਨ ਚੋਂ ਘਰ ਜਾਇਦਾਦ ਛੱਡਕੇ ਇਧਰ ਆ ਰਹੇ ਸਨ ਤਾਂ ਓਹ ਦਿਲੀ ਦੇ ਲੋਕਾਂ ਨੂੰ ਜੋ ਆਰਾਮ ਨਾਲ ਬੈਠ ਰਹੇ ਸਨ ਤਾਂ ਉਹਨਾਂ ਨੂੰ ਦੇਖ ਕੇ ਦੁਖੀ ਸਨ। ਉਸ ਤਰੀਕੇ ਦੇ ਨਾਲ ਉਹ ਉਹਨਾਂ ਨੂੰ ਨੁਕਸਾਨ ਪੁਚਾਣ ਦੀ ਵੀ ਕੋਸ਼ਿਸ਼ ਕਰਦੇ ਸਨ। ਉਹ ਚਾਹੁੰਦੇ ਸਨ, ਘਰ ਤੇ ਜ਼ਮੀਨ।

ਮੈਨੂੰ ਇਕ ਵਾਕਿਆ ਯਾਦ ਹੈ ਕਿ ਗੁੜਗਾਉਂ ਦੇ ਇਲਾਕੇ ਕੁਛ ਖਾਲੀ ਹੋ ਗਏ ਸਨ ਤਾਂ ਮਿਰਦੁਲਾ ਸਾਰਾ ਭਾਈ ਫਿਰ ਉਹਨਾਂ ਲੋਕਾਂ ਨੂ ਲਿਆਕੇ ਉਹਨਾਂ ਘਰਾਂ ਵਿੱਚ ਪਚਾਉਂਦੀ ਸੀ ਤਾਂ ਜਦ ਸਰਦਾਰ ਪਟੇਲ ਦੇ ਨੋਟਿਸ ਵਿੱਚ ਆਇਆ ਤਾਂ ਮੈਂ ਕਿਹਾ ਕਿ ਇਹ ਸੁਦੈਣ ਜਿਹੀ ਔਰਤ ਹੈ। ਇਸ ਤਰ੍ਹਾਂ ਦੀਆਂ ਗੱਲਾਂ ਕਰਦੀ ਐ। ਤਾਂ ਪਟੇਲ ਨੇ ਕਿਹਾ ਕਿ "ਮੈਨੇਂ ਉਸ ਕੋਂ ਬੁਲਾ ਕਰ ਕਹਾ ਕਿ ਜੋ ਲੋਗ ਉਧਰ ਪਾਕਿਸਤਾਨ ਮੇ ਆ ਰਹੇ ਹੈ ਮੈਂ ਅਪਨੇ ਸਿਰ ਪਰ ਬਠਾਊਂ।" ਉਸ ਵੇਲੇ ਇਹ ਝਗੜਾ ਜੋ ਚੱਲ ਰਿਹਾ ਸੀ ਉਹ ਫਿਰਕੂ ਹੀ ਨਹੀਂ ਸੀ, ਸਿਵਲ ਵਾਰ ਵੀ ਚੱਲ ਰਹੀ ਸੀ। ਦੋਨਾਂ ਕੌਮਾਂ ਦੀ ਚਲ ਰਹੀ ਸੀ। ਜਿਹਨਾਂ ਦਾ ਘਰਾਂ ਦਾ ਉਜਾੜਾ ਤੇ ਜ਼ਮੀਨਾਂ ਪਾਕਿਸਤਾਨ ਰਹਿ ਗਈਆਂ ਸਨ ਜਿੰਨਾ ਚਿਰ ਉਹਨਾਂ ਨੂੰ ਕੁਛ ਮਿਲ ਨਹੀਂ ਜਾਣਾ ਸੀ, ਉਹ ਚੈਨ ਨਾਲ ਕਿਸ ਤਰ੍ਹਾਂ ਬੈਠ ਸਕਦੇ ਸੀ।

*ਪ੍ਰਸ਼ਨ : ਤੁਹਾਡਾ ਵੱਡੇ ਵੱਡੇ ਲੀਡਰਾਂ ਪੰਡਿਤ ਨਹਿਰੂ, ਸਰਦਾਰ ਪਟੇਲ ਆਦਿ ਬਾਰੇ ਅਤੇ ਲਾਰਡ ਮਾਊਂਟ ਬੇਟਨ ਬਾਰੇ ਤੁਹਾਡੇ ਤੇ ਕੀ ਪ੍ਰਭਾਵ ਹਨ? ਇਸ ਬਾਰੇ ਆਪਣੇ ਵਿਚਾਰ ਦਸੋ?*

*ਉੱਤਰ :* ਨਹਿਰੂ ਤੇ ਪਟੇਲ ਬਾਰੇ ਤਾਂ ਮੈਂ ਤੁਹਾਨੂੰ ਪਹਿਲਾਂ ਹੀ ਦੱਸ ਚੁਕਿਆ ਹਾਂ ਕਿ ਉਹਨਾਂ ਬਾਰੇ ਮੇਰਾ ਕੀ ਅੰਦਾਜ਼ਾ ਸੀ। ਬਾਕੀ ਮਾਊਂਟ ਬੇਟਨ ਨੂੰ ਜ਼ਿਆਦਾ ਮਿਲਣ ਦਾ ਮੌਕਾ ਨਹੀਂ ਮਿਲਿਆ। ਮੈਂ ਤਾਂ ਉਸਨੂੰ ਦੂਰੋਂ ਹੀ ਦੇਖਿਆ ਹੈ ਕਿ ਉਸਦੇ ਬਹੁਤ ਸਾਰੇ ਮੈਡਲ ਲੱਗੇ ਹੋਏ ਸਨ। ਯੂਨੀਫਾਰਮਜ਼ ਹੀ ਪਾਈਆਂ ਹੁੰਦੀਆਂ ਸਨ। ਉਹ ਵਿਖਾਵਾ ਬਹੁਤ ਕਰਦਾ ਸੀ ਤੇ ਸ਼ੇਖੀ ਖੋਰਾ ਜਿਹਾ ਸੀ। ਮੈਂ ਤਾਂ ਉਸਨੂੰ ਕੋਈ ਜ਼ਿਆਦਾ ਕੁਝ ਨਹੀਂ ਸਮਝਦਾ ਸੀ। ਉਸਦੇ ਮੁਕਾਬਲੇ ਉਸਦੀ ਪਤਨੀ ਲੇਡੀ ਮਾਊਂਟ ਬੇਟਨ ਬੜੀ ਪਤਲੀ ਜਿਹੀ ਤੇ ਚੁਸਤ ਸੀ। ਉਹ ਹਰ ਇਕ ਮਾਮਲੇ ਵਿੱਚ ਜਿਵੇਂ ਮੈਂ ਉਥੇ ਦਰੱਖਤ ਲਗਾਵਾਉਣ ਦਾ ਹਫਤਾ ਸ਼ੁਰੂ ਕੀਤਾ ਉਸ ਵਿੱਚ ਵੀ ਉਹ ਦਿਲਚਸਪੀ ਲੈਂਦੀ ਰਹੀ। ਫਿਰ ਇਕ ਬਲਾਈਂਡੈਂਜ਼ ਹੋਮ ਸੀ ਉਥੇ ਵੀ ਉਹ ਬੜੀ ਦਿਲਚਸਪੀ ਲੈਂਦੀ ਹੁੰਦੀ ਸੀ। ਰਿਫੂਜੀਆਂ ਦੇ ਵਸਾਉਣ ਲਈ ਵੀ ਬੜਾ ਕੰਮ ਕਰਦੀ ਸੀ। ਉਸ ਔਰਤ ਦਾ ਮੇਰੇ ਮਨ ਤੇ ਬੜਾ ਅਸਰ ਪਿਆ। ਕਿ ਉਹ ਕਿੰਨੀ ਇਨਟੈਲੀਜੈਂਟ ਅਤੇ ਐਕਟਿਵ ਔਰਤ ਸੀ।

*ਪ੍ਰਸ਼ਨ : ਰੰਧਾਵਾ ਸਾਹਿਬ! ਜੋ ਪੰਜਾਬ ਦੇ ਬਹੁਤ ਸਾਰੇ ਲੀਡਰ ਉਸ ਸਮੇ ਉੱਥੇ ਦਿੱਲੀ ਵਿੱਚ ਜਿਵੇਂ ਕਿ ਸਰਦਾਰ ਬਲਦੇਵ ਸਿੰਘ, ਭੀਮ ਸੈਨ ਸੱਚਰ, ਸਵਰਨ ਸਿੰਘ, ਗੋਪੀ ਚੰਦ ਭਾਰਗੋ ਜੀ ਅਤੇ ਗਿਆਨੀ ਕਰਤਾਰ ਸਿੰਘ ਜੀ ਇਹਨਾਂ ਬਾਰੇ ਵੀ ਆਪਣੀ ਜਾਣਕਾਰੀ ਦਿਉ?*

*ਉੱਤਰ:* ਉਸ ਵੇਲੇ ਪੰਜਾਬ ਦੇ ਲੀਡਰਾਂ ਵਿਚੋਂ ਸਰਦਾਰ ਬਲਦੇਵ ਸਿੰਘ ਦੇ ਬਾਰੇ ਜੋ

ਮੇਰਾ ਖਿਆਲ ਹੈ ਕਿ ਉਹ ਅਮੀਰ ਆਦਮੀ ਸੀ ਪਰ ਜਿਥੇ ਤਕ ਉਚੀ ਲਿਆਕਤ ਦਾ ਤਾਲਕ ਸੀ ਉਸ ਵਿੱਚ ਨਹੀਂ ਸੀ।

ਇਕੋ ਵਾਕਿਆ ਵਿੱਚ ਮੈਂ ਉਸਦਾ ਕਰੈਕਟਰ ਵੇਖ ਲਿਆ ਹੈ। ਜਦੋਂ ਦਿੱਲੀ ਦੇ ਵਿੱਚ ਸਿੱਖ ਕੌਮ ਮੁਸਲਮਾਨਾਂ ਦਾ ਬੜਾ ਨੁਕਸਾਨ ਕਿਰਪਾਨਾਂ ਨਾਲ ਕਰ ਰਹੇ ਸਨ, ਤਾਂ ਮੈਂ ਇਹ ਅਨੁਭਵ ਕੀਤਾ ਕਿ ਇਸ ਵੇਲੇ ਕਿਰਪਾਨਾਂ ਦੀ ਇਜਾਜ਼ਤ ਨਹੀਂ ਦਿੱਤੀ ਜਾਣੀ ਚਾਹੀਦੀ ਹੈ। ਮੀਟਿੰਗ ਹੋਈ, ਜਿਸ ਵਿੱਚ ਪੰਡਿਤ ਨਹਿਰੂ, ਮੌਲਾਨਾ ਆਜ਼ਾਦ ਤੇ ਪਟੇਲ ਸ਼ਾਮਲ ਸਨ ਤਾਂ ਬਲਦੇਵ ਸਿੰਘ ਮੇਰੇ ਕੰਨ ਵਿੱਚ ਆ ਕੇ ਕਹਿਣ ਲਗਾ ਕਿ ਕਿਰਪਾਨ ਤੇ ਪਾਬੰਦੀ ਨਹੀਂ ਲੱਗਣੀ ਚਾਹੀਦੀ ਇਹ ਸਿੱਖਾਂ ਦਾ ਮਜ਼ਬੀ ਚਿੰਨ ਹੈ ਮੈਂ ਕਿਹਾ ਕਿ ਇਹ ਗੱਲ ਤੁਸੀਂ ਸਾਰਿਆਂ ਦੇ ਸਾਹਮਣੇ ਕਰੋ। ਉਸ ਦਾ ਉਹਨਾਂ ਦੇ ਸਾਹਮਣੇ ਇਹ ਗੱਲ ਕਰਨ ਦਾ ਹੌਂਸਲਾ ਨਹੀਂ ਪਿਆ।

ਮੇਰਾ ਇੰਤਜ਼ਾਮੀਆ ਪੁਆਇੰਟ ਆਫ ਵੀਊ ਨਾਲ ਇਹ ਅਨੁਭਵ ਸੀ ਕਿ ਕਿਰਪਾਨ ਇਸ ਵੇਲੇ ਜ਼ਰੂਰ ਰੋਕਣੀ ਚਾਹੀਦੀ ਹੈ ਕਿਉਂਕਿ ਕਿਰਪਾਨ ਦੀ ਇਸ ਵੇਲੇ ਬਹੁਤ ਨਾਜਾਇਜ਼ ਵਰਤੋਂ ਹੋ ਰਹੀ ਸੀ। ਤੇ ਜੇ ਪਾਬੰਦੀ ਨਾ ਲਾਈ ਤਾਂ ਫਸਾਦ ਹੋਰ ਵੀ ਵਧਦੇ ਜਾਣਗੇ। ਇਸ ਵਾਕਿਆ ਤੋਂ ਮੇਰੇ ਦਿਲ ਵਿੱਚ ਬਲਦੇਵ ਸਿੰਘ ਦੀ ਇੱਜ਼ਤ ਜਾਂਦੀ ਰਹੀ ਕਿ ਜੋ ਉਸਦੀ ਰਾਏ ਸੀ। ਉਸਨੂੰ ਉਹ ਸਪੱਸ਼ਟ ਤੌਰ ਤੇ ਨਹੀਂ ਸੀ ਕਹਿ ਸਕਦਾ ਸੀ। ਤਾਂ ਉਸਦੀ ਕੌਣ ਇਜ਼ਤ ਕਰ ਸਕਦਾ ਹੈ। 1946 ਈਸਵੀ ਵਿੱਚ ਜਦੋਂ ਮੈਂ ਦਿੱਲੀ ਡਿਪਟੀ ਕਮਿਸ਼ਨਰ ਸਾਂ ਉਥੇ ਪੰਜਾਬ ਦੇ ਸਾਰੇ ਲੀਡਰ ਆਉਂਦੇ ਸਨ। ਗਿਆਨੀ ਕਰਤਾਰ ਸਿੰਘ ਅਕਸਰ ਮੈਨੂੰ ਮਿਲਦੇ ਰਹਿੰਦੇ ਸਨ। ਮੈਂ ਇਕ ਪੈਂਫਲਿਟ ਲਿਖਿਆ "ਸਿਖ ਹਿੰਦੂ ਪ੍ਰਾਵਿਨਸ"। ਮੈਂ ਗਿਆਨੀ ਕਰਤਾਰ ਸਿੰਘ ਨੂੰ ਕਿਹਾ ਕਿ ਮੌਜੂਦਾ ਸਥਿਤੀ ਦਾ ਇਕੋ ਹੱਲ ਸਿਖ ਹਿੰਦੂ ਪ੍ਰਾਵਿਨਸ ਹੈ। ਤੁਹਾਨੂੰ ਇਸ ਤੇ ਜ਼ੋਰ ਦੇਣਾ ਚਾਹੀਦਾ ਹੈ। ਉਹ ਇਹ ਗੱਲ ਮੰਨ ਗਿਆ ਤੇ ਮੈਂ ਉਸੇ ਵੇਲੇ ਪ੍ਰੈਸ ਵਾਲੇ ਨੂੰ ਸੱਦਿਆ ਤੇ ਇਹ ਪੈਂਫਲਿਟ ਛਾਪਣ ਲਈ ਕਹਿ ਦਿਤਾ। ਇਹ ਪੈਂਫਲਿਟ ਮੇਰਾ ਲਿਖਿਆ ਹੈ ਅਤੇ ਗਿਆਨੀ ਕਰਤਾਰ ਸਿੰਘ ਦੇ ਨਾਂ ਨਾਲ ਛਪਿਆ ਹੈ।

*ਪ੍ਰਸਨ : ਇਹ ਕਿਰਪਾਨ ਬਾਰੇ ਜੋ ਪਾਬੰਦੀ ਲਗਾਈ ਗਈ ਇਹ ਕਿਹੜੇ ਮਹੀਨੇ ਦੀ ਗੱਲ ਹੈ?*

*ਉੱਤਰ :* ਮੇਰਾ ਖਿਆਲ ਹੈ ਕਿ ਅਗਸਤ ਦਾ ਅਖ਼ੀਰ ਹੋਵੇਗਾ। ਸੁਚੇਤਾ ਕਿਰਪਾਲਨੀ ਨੇ ਬੜੀ ਦਿਲਚਸਪੀ ਨਾਲ ਰਿਫੂਜੀਆਂ ਦੀ ਮੱਦਦ ਕੀਤੀ। ਇਹ ਦੁਖੀ ਲੋਕਾਂ ਨੂੰ ਚਿਟ ਦੇ ਦਿੰਦੀ ਸੀ ਤੇ ਜੋ ਖਾਲੀ ਮਕਾਨ ਹੁੰਦੇ ਸਨ ਤੇ ਰਿਫਊਜੀ ਉਥੇ ਜਾ ਕੇ ਬੈਠ ਜਾਂਦੇ ਸਨ। ਮੈਂ ਵੀ ਇਸ ਕੰਮ ਬਾਰੇ ਉਸ ਦੀ ਮੱਦਦ ਕੀਤੀ। ਫਿਰ ਰੀਹੈਬੀਲੀਟੇਸ਼ਨ ਡਿਪਾਰਟਮੈਂਟ ਆ ਗਿਆ। ਔਰ ਉਹਨਾਂ ਨੇ ਫਿਰ ਆ ਕੇ ਸਾਲਾਂ ਵਿੱਚ ਵੀ ਕੰਮ ਨਹੀਂ ਮੁਕਾਇਆ ਜੋ ਪਹਿਲੇ ਦਿਨਾਂ ਵਿੱਚ ਹੋਇਆ ਸੀ।

ਸੁਚੇਤਾ ਕਿਰਪਾਲਨੀ ਬਾਰੇ ਮੇਰੇ ਮਨ ਵਿੱਚ ਬਹੁਤ ਇੱਜ਼ਤ ਹੈ। ਕਿਉਂਕਿ ਬੜੀ ਮਿਹਨਤੀ ਅਤੇ ਸੈਲਫਲੈਸ ਸੀ, ਅਤੇ ਪੰਜਾਬ ਦੇ ਲੀਡਰਾਂ ਜੋ ਦਿੱਲੀ ਵਿੱਚ ਬੈਠੇ ਸਨ ਉਹ ਬਿਲਕੁਲ ਹੀ ਬੋਲਦੇ ਨਹੀਂ ਸਨ, ਤੇ ਉਹਨਾਂ ਨੂੰ ਮੈਂ ਕੋਈ ਬਹੁਤਾ ਅੱਛਾ ਨਹੀਂ ਸਮਝਦਾ ਕਿਉਂਕਿ ਉਹਨਾਂ ਵਿਚੋਂ ਮੈਂ ਕੋਈ ਉਚੇ ਕਰੈਕਟਰ ਵਾਲਾ ਜਾਂ ਹੌਸਲੇ ਵਾਲਾ ਬੰਦਾ ਨਹੀਂ ਦੇਖਿਆ। ਜਦੋਂ ਸੈਂਟਰਲ ਲੀਡਰਾਂ ਦੇ ਸਾਹਮਣੇ ਉਹ ਜਾਂਦੇ ਤਾਂ ਭੇਡਾਂ ਬੱਕਰੀਆਂ ਵਾਂਗੂ ਓਹੀ ਗੱਲਾਂ ਕਹਿੰਦੇ ਸੀ ਜੋ ਉਹਨਾਂ ਨੂੰ ਸੁਨਣ ਵਾਲਿਆਂ ਲੀਡਰਾਂ ਦੇ ਮਨ ਪਸੰਦ ਹੋਣ। ਤੇ ਉਹ

ਰਿਫਊਜੀਆਂ ਦੇ ਮਸਲੇ ਨੂੰ ਸੈਕੰਡਰੀ ਜਿਹਾ ਸਮਝਦੇ ਸੀ।

## ਮੁੜ ਵਸੇਬੇ ਦੇ ਯਤਨ

*ਪ੍ਰਸ਼ਨ : ਰੰਧਾਵਾ ਸਾਹਿਬ ਤੁਸੀਂ ਰਿਫਊਜੀਆਂ ਦੀਆਂ ਬਹਾਦਰੀ ਦੀਆਂ ਗੱਲਾਂ ਬਾਰੇ ਸੁਣਿਆ ਹੋਵੇਗਾ? ਕੀ ਤੁਹਾਨੂੰ ਇਹ ਵੇਖਣ ਵਿੱਚ ਆਇਆ ਹੈ ਕਿ ਜਿਥੇ ਮੁਸਲਮਾਨਾਂ ਨੇ ਗੈਰ ਮੁਸਲਮਾਨਾਂ ਦੀ ਅਤੇ ਗੈਰ ਮੁਸਲਮਾਨਾਂ ਨੇ ਮੁਸਲਮਾਨਾਂ ਦੀ ਮੱਦਦ ਕੀਤੀ ਹੋਵੇ?*

*ਉੱਤਰ :* ਇਹ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਵੇਲੇ ਦੇ ਇੰਨੇ ਵਾਕਿਆਤ ਹੋਏ ਸਨ ਕਿ ਕਿਤਾਬਾਂ ਭਰ ਗਈਆਂ। ਜਿਹੜੀ ਕਿਤਾਬ ਮੈਂ ਲਿਖੀ ਹੈ ਉਸ ਵਿੱਚ ਪੰਜਾਬ ਦੀ ਰੀਹੈਬੀਲੀਟੇਸ਼ਨ ਬਾਰੇ ਲਿਖਿਆ ਹੈ। ਓਹਦੇ ਵਿੱਚ ਇਹ ਵਾਕਿਆਤ ਜ਼ਿਕਰ ਕੀਤੇ ਹਨ।

ਦਿਲੀ ਵਿੱਚ ਹੀ ਦੇਖ ਲਉ। ਉਥੇ ਦੋ ਮੁਸਲਮਾਨ ਲੀਡਰ ਬਹੁਤ ਅੱਛੇ ਸਨ। ਮੀਰ ਮਸ਼ਤਾਕ ਅਹਿਮਦ ਤੇ ਅਜ਼ੀਜ਼ ਹੁਸੈਨ ਬਕਾਈ। ਇਹਨਾਂ ਨੇ ਰਿਫੂਜੀਆਂ ਦੀ ਹਿੰਦੂ ਸਿੱਖਾਂ ਦੀ ਮੱਦਦ ਕੀਤੀ, ਤਾਂ ਇਸ ਤਰ੍ਹਾਂ ਪਾਕਿਸਤਾਨ ਵਿੱਚ ਵੀ ਬਹੁਤ ਵਾਕਿਆਤ ਹੋਏ ਹਨ। ਜਿਥੇ ਦੂਜੇ ਕੌਮਾਂ ਦੀਆਂ ਜਾਨਾਂ ਬਚਾਈਆਂ ਤੇ ਇਸ ਤਰ੍ਹਾਂ ਦੇ ਵਾਕਿਆਤ ਦੀ ਕਮੀ ਨਹੀਂ ਹੈ।

*ਪ੍ਰਸ਼ਨ : 1947 ਤੋਂ ਬਾਅਦ ਪੰਜਾਬ ਦੀ ਸਭ ਤੋਂ ਵੱਡੀ ਸਮੱਸਿਆ ਮੁੜ ਵਸਾਉਣ ਦੀ ਸੀ। ਉਸ ਸਾਰੇ ਮਸਲੇ ਨੂੰ ਕਿਵੇਂ ਹੱਲ ਕੀਤਾ? ਤੁਸੀਂ ਇਸ ਵਿੱਚ ਕੀ ਰੋਲ ਅਦਾ ਕੀਤਾ? ਉਸ ਬਾਰੇ ਚਾਨਣਾ ਪਾਉ?*

*ਉੱਤਰ :* ਸੰਨ 1947 ਵਿੱਚ ਪੰਜਾਬ ਵਿੱਚ ਮੇਰੀ ਤਾਇਨਾਤ ਹੋਈ ; ਕਿਉਂਕਿ ਪਾਰਟੀਸ਼ਨ ਮਗਰੋਂ ਆਈ.ਸੀ.ਐਸ. ਅਫਸਰਾਂ ਨੂੰ ਉਹਨਾਂ ਨੇ ਮੌਕਾ ਦਿੱਤਾ ਕਿ ਉਹ ਜੇ ਚਾਹੁਣ ਤਾਂ ਆਪਣਾ ਸੂਬਾ ਬਦਲ ਸਕਦੇ ਹਨ, ਤਾਂ ਮੈਂ ਯੂ.ਪੀ. ਤੋਂ ਬਦਲ ਕੇ ਆਪਣਾ ਸੂਬਾ ਪੰਜਾਬ ਕਰਵਾ ਲਿਆ ਪਰ ਗਵਰਨਮੈਂਟ ਆਫ ਇੰਡੀਆ ਨੇ ਕਈ ਔਫਰਜ਼ (offers) ਦਿੱਤੀਆਂ। ਚੀਫ ਕਮਿਸ਼ਨਰ ਵਿੰਧੀਆ ਪਰਦੇਸ਼ ਵਗੈਰਾ ਦਾ ਅੰਡੇਮਾਨ ਨਿਕੋਬਾਰ ਦਾ। ਪਰ ਮੈਨੂੰ ਇਹ ਕੋਈ ਅਪੀਲ ਨਹੀਂ ਕਰ ਸਕੀ। ਮੈਂ ਸੋਚਿਆ ਕਿ ਪੰਜਾਬ ਦੇ ਮਸਲੇ ਗੰਭੀਰ ਹਨ। ਜੋ ਵੀ ਕੰਮ ਹੈ ਉਥੇ ਕਰਨਾ ਚਾਹੀਦਾ ਹੈ। ਪਹਿਲਾਂ ਮੈਂ ਫਿਰ ਦਿਲੀ ਤੋਂ ਅੰਬਾਲੇ ਆ ਗਿਆ, ਤੇ ਕੁਛ ਮਹੀਨੇ ਇਥੇ ਰਿਹਾ। ਇਨ੍ਹਾਂ ਦਿਨਾਂ ਦੇ ਦੌਰਾਨ ਹੀ ਸਰਦਾਰ ਜੋਗਿੰਦਰ ਸਿੰਘ ਮਾਨ, ਉਹਨਾਂ ਨੇ ਕਿਹਾ ਕਿ ਏਸ ਵੇਲੇ ਪੰਜਾਬ ਦੀ ਮੁੜ ਵਸਾਉਣ ਦਾ ਕੰਮ ਬਹੁਤ ਜ਼ਰੂਰੀ ਸੀ। ਉਸ ਵੇਲੇ ਤਾਂ ਮੈਨੂੰ ਐਡੀਸ਼ਨ ਡਾਇਰੈਕਟਰ ਜਨਰਲ (ਰੀਹੈਬੀਲੀਟੇਸ਼ਨ Rehalibitation) ਤਾਇਨਾਤ ਕੀਤਾ ਤਾਂ ਉਸ ਵੇਲੇ ਮਿਸਟਰ ਪੀ ਐਨ ਥਾਪਰ ਰੀਹੈਬੀਲੀਟੇਸ਼ਨ ਦੇ ਫਾਈਨੇਸੀਅਲ ਕਮਿਸ਼ਨਰ ਤੇ ਸਰਦਾਰ ਤਰਲੋਕ ਸਿੰਘ ਡਾਇਰੈਕਟਰ ਜਨਰਲ ਸਨ। ਸਰਦਾਰ ਤਰਲੋਕ ਸਿੰਘ ਪਲਾਨਿੰਗ ਦੇ ਵਿੱਚ ਬਹੁਤ ਅੱਛੇ ਸਨ। ਕਾਗਜ਼ ਲਿਖਣ ਵਿੱਚ ਬਹੁਤ ਮਾਹਰ ਸਨ। ਪਰ ਜਿਥੇ ਪਰੈਕਟੀਕਲ ਕੰਮ ਆਉਂਦਾ ਸੀ ਉਥੇ ਫ਼ੈਸਲਾ ਕੁਝ ਨਹੀਂ ਸੀ। ਇਸ ਲਈ ਮੈਂ ਦੇਖਿਆ ਹੈ ਕਿ ਉਹ ਕੰਮ ਜਿਵੇਂ ਸਾਰਾ ਫਸਿਆ ਜਿਹਾ ਪਿਆ ਸੀ ਤੇ ਜਕੜਿਆ ਜਿਹਾ ਲੱਗਦਾ ਸੀ।

ਜਿਸ ਵੇਲੇ ਮੈਂ ਜਲੰਧਰ ਗਿਆ। ਉਥੇ ਬੈਠਾ ਜਿਥੇ ਲੋਕਾਂ ਦੀਆਂ ਸ਼ਕਾਇਤਾਂ ਆਉਂਦੀਆਂ ਸਨ। ਸ਼ਕਾਇਤਾਂ ਸੁਣ ਕੇ ਮੈਂ ਦੇਖਿਆ ਕਿ ਉਹਨਾਂ ਦੀਆਂ ਕੀ ਕੀ ਮੁਸ਼ਕਲਾਤਾਂ ਹਨ। ਫਿਰ ਮੈਂ ਥਾਪਰ ਸਾਹਿਬ ਨੂੰ ਕਿਹਾ ਕਿ ਪਟਵਾਰੀ ਲੋਕਾਂ ਤੋਂ ਰੁਪਏ ਖਾ

ਕੇ ਬੜਾ ਤੰਗ ਕਰਦੇ ਹਨ। ਇਸ ਵੇਲੇ ਸਕੀਮ ਨੂੰ ਰਿਵੀਊ ਕਰਨਾ ਬੜਾ ਜ਼ਰੂਰੀ ਹੈ। ਉਹ ਇਸ ਗੱਲ ਨੂੰ ਮੰਨ ਗਏ। ਤੇ ਸਾਰੀਆਂ ਗਲਤੀਆਂ ਦੂਰ ਕਰਨ ਕਾਰਣ ਲੋਕਾਂ ਦਾ ਕਾਨਫੀਡੈਂਸ ਬੈਠਾ ਕਿਉਂਕਿ ਇਹ ਐਨਾ ਵੱਡਾ ਓਪਰੇਸ਼ਨ ਸੀ ਕਿ 5000 ਤੋਂ ਉਪਰ ਪਟਵਾਰੀ ਕੰਮ ਕਰ ਰਹੇ ਸਨ। ਚਾਰੇ ਪਾਸੇ ਸੈਕਟਰੀਏਟ ਜਿਥੇ ਬਣਿਆ, ਕੰਡਿਆਲੀ ਤਾਰਾਂ ਵਲਗੀਆਂ ਹੋਈਆਂ ਸਨ। ਪੰਜਾਬ ਵਿੱਚ ਬੜੀ ਬੇਚੈਨੀ ਸੀ।

ਪਹਿਲਾਂ ਤਰਲੋਕ ਸਿੰਘ ਕੋਲ ਪੰਜਾਬ ਦਾ ਕੰਮ ਸੀ। ਫੇਰ ਅੱਧਾ ਮੈਨੂੰ ਦੇ ਦਿੱਤਾ ਗਿਆ। ਪਰ ਫਿਰ ਵੀ ਉਹ ਰਾਤ ਨੂੰ 9 ਵਜੇ ਤਕ ਦਫਤਰ ਵਿੱਚ ਬੈਠੇ ਰਹਿੰਦੇ। ਐਤਵਾਰ ਨੂੰ ਵੀ ਬੈਠੇ ਰਹਿੰਦੇ। ਮੇਰਾ ਕੰਮ ਕਰਨ ਦਾ ਤਰੀਕਾ ਇਹ ਨਹੀਂ ਹੈ। ਮੇਰਾ ਇਹ ਕਹਿਣਾ ਹੈ ਕਿ ਲੋਕ ਕੰਮ ਵੀ ਕਰਨ ਤੇ ਆਰਾਮ ਵੀ ਕਰਨ।

ਜਿਸ ਵੇਲੇ ਪੰਜਾਬ ਦਾ ਸਾਰਾ ਕੰਮ ਮੇਰੇ ਕੋਲ ਆ ਗਿਆ ਤਾ ਸਰਦਾਰ ਤਰਲੋਕ ਸਿੰਘ ਫਿਰ ਵੀ ਉਨਾ ਹੀ ਕੰਮ ਕਰਦਾ ਸੀ। ਮੇਰਾ ਕਹਿਣ ਦਾ ਮਤਲਬ ਹੈ ਕਿ ਜੇ ਤੁਸੀਂ ਉਲਝਵੇਂ ਤਰੀਕੇ ਨਾਲ ਕੰਮ ਕਰੋ ਤਾਂ ਕਲੀਅਰ ਹੈਡਡ ਨਾ ਹੋਵੇ ਤਾਂ ਤੁਹਾਡਾ ਕੰਮ ਲਮਕ ਜਾਂਦਾ ਹੈ। ਇਸੇ ਚੀਜ਼ ਨੂੰ ਹੀ ਮੈਂ ਰੋਕਣਾ ਚਾਹੁੰਦਾ ਸਾਂ।

ਪਹਿਲਾਂ ਤਾਂ ਮੈਂ ਪਟਵਾਰੀਆਂ ਨੂੰ ਐਤਵਾਰ ਦੀ ਛੁੱਟੀ ਕਰਨੀ ਸ਼ੁਰੂ ਕੀਤੀ ਤੇ ਸੋਚਿਆ ਕਿ ਪੰਜ ਵਜੇ ਤੋਂ ਬਾਅਦ ਕੰਮ ਕਰਕੇ ਉਹ ਆਪਣੇ ਆਪਣੇ ਘਰ ਚਲੇ ਜਾਣ।

ਦੂਸਰੇ ਮੈਂ ਦੇਖਿਆ ਸੀ ਕਿ ਜੋ ਪਟਵਾਰੀ ਤੇ ਕਲਰਕ ਸਨ ਉਹ ਲੋਕਾਂ ਦੇ ਆਰਡਰਜ਼ ਨੂੰ ਗੁੰਮ ਕਰਕੇ ਬੜਾ ਤੰਗ ਕਰਦੇ ਸਨ। ਮੈਂ ਉਥੇ ਇਹ ਆਰਡਰ ਕੀਤਾ ਕਿ ਜੋ ਵੀ ਆਰਡਰ ਕਰਨਾ ਹੈ ਉਸ ਦੀਆਂ ਤਿੰਨ ਕਾਪੀਆਂ ਹੋਣ। ਇਕ ਆਪਣੀ ਫਾਈਲ ਵਿੱਚ ਰੱਖਣੀ। ਇਕ ਪੀ ਏ ਨੂੰ ਦੇਣੀ ਹੈ ਇਕ ਓਸ ਆਦਮੀ ਨੂੰ ਦੇਣੀ ਹੈ, ਜਿਸ ਦਾ ਕੰਮ ਹੋਵੇ। ਇਸ ਤਰੀਕੇ ਨਾਲ ਲੋਕਾਂ ਨੂੰ ਬਹੁਤ ਸਾਰਾ ਇਨਸਾਫ ਮਿਲਿਆ। ਫਿਰ ਗਾਰਡਨਿੰਗ ਕਾਲੋਨੀ ਤੇ ਬਾਗਾਂ ਦੀ ਅਲਾਟਮੈਂਟ ਦੀਆਂ ਸਕੀਮਾਂ ਵੀ ਬਣਾਈਆਂ।

ਫਿਰ ਸਭ ਤੋਂ ਜਰੂਰੀ ਕੰਮ ਜੋ ਉਥੇ ਸ਼ੁਰੂ ਕੀਤਾ ਗਿਆ। ਪੰਜਾਬ ਦੀ ਖੇਤੀ ਨੂੰ ਨਵਾਂ ਮੋੜ ਲਿਆਂਦਾ। ਪਹਿਲਾਂ ਪੰਜਾਬ ਵਿੱਚ ਟਿਊਬਵੈਲ ਕੋਈ ਨਹੀਂ ਹੁੰਦਾ ਸੀ ਤੇ ਟਿਊਬਵੈਲ ਦਾ ਰਿਵਾਜ ਮੈਂ ਇਹ ਰੀਹੈਬੀਲੀਟੇਸ਼ਨ ਸਕੀਮ ਵਿੱਚ ਆਪ ਪਾਇਆ।

ਏਸੇ ਤਰ੍ਹਾਂ ਹੀ ਟਰੈਕਟਰਾਂ ਵਗੈਰਾ ਦਾ ਰਿਵਾਜ ਵੀ ਮੈਂ ਓਦੋਂ ਪਾਇਆ ਪਹਿਲਾਂ ਕੋਈ ਟਰੈਕਟਰ ਨਹੀਂ ਲੈਂਦਾ ਸੀ। ਇਸ ਦੀ ਖਬਰ ਜਦੋਂ ਜ਼ਮੀਨਾਂ ਦੀ ਅਲਾਟਮੈਂਟ ਮੁਕ ਗਈ ਤਾਂ ਜਲੰਧਰ ਦੇ ਵਿੱਚ ਮੇਲਾ ਕੀਤਾ ਤਾਂ ਜਿਹੜੇ ਜਿਹੜੇ ਇਨਟਾਈਟਲਡ (entitled) ਲੋਕ ਸਨ ਜਿਹਨਾਂ ਦੀਆਂ ਅਰਜ਼ੀਆਂ ਪਹਿਲਾਂ ਹੀ ਚੁਣ ਲਈਆਂ ਸਨ। ਓਹਨਾਂ ਲੋਕਾਂ ਨੇ ਮੇਲਾ ਵੇਖਿਆ। ਜਿਸ ਵਕਤ ਉਹਨਾਂ ਨੂੰ ਕੋਈ ਪੰਪ ਪਸੰਦ ਹੈ ਕਿਸੇ ਨੂੰ ਮੋਟਰ ਪਸੰਦ ਹੈ ਉਹ ਦੇਖ ਲੈਂਦਾ ਸੀ। ਲੋਨ ਚਿੱਟ (Loan) ਉਹਨਾਂ ਨੂੰ ਦੇ ਦਿੱਤੀਆ ਸਨ ਤੇ ਉਹ ਮਨਪਸੰਦ ਮਸ਼ੀਨਰੀ ਖਰੀਦ ਲੈਂਦੇ ਸਨ।

ਸੋ, ਇਸ ਤਰ੍ਹਾਂ ਜਿਹੜਾ ਕੰਮ ਕਈ ਮਹੀਨਿਆਂ ਵਿੱਚ ਲਮਕ ਜਾਣਾ ਸੀ ਉਹ ਦੋ ਤਿੰਨਾਂ ਦਿਨਾਂ ਵਿੱਚ ਹੀ ਮੁਕਾ ਦਿੱਤਾ ਤੇ ਲੋਕ ਆਪਣਾ ਸਮਾਨ ਘਰਾਂ ਨੂੰ ਲੈ ਗਏ। ਪੰਜਾਬ ਦੀ ਖੇਤੀ ਦੁਬਾਰਾ ਉਠਣ ਲਗੀ ਤੇ ਫਿਰ ਤਰੱਕੀ ਦਾ ਰਸਤਾ ਸ਼ੁਰੂ ਹੋ ਗਿਆ। ਜੇ ਇਹ ਪ੍ਰੋਗਰਾਮ ਜਲੰਧਰ ਇਨੀ ਐਫੀਸ਼ੀਐਂਸੀ (Efficiency) ਨਾਲ ਨਾ ਹੁੰਦਾ ਤਾਂ ਪੰਜਾਬ ਦੀ ਹਾਲਤ ਬੜੀ ਤਰਸਯੋਗ ਹੁੰਦੀ।

*ਪ੍ਰਸ਼ਨ : ਤੁਸੀਂ ਇਹ ਦੱਸੋ ਤੁਸੀਂ ਬਹੁਤ ਸਾਰੀਆਂ ਕਿਤਾਬਾਂ ਆਰਟ ਤੇ ਲਿਖੀਆਂ। ਪੁਰਾਣੇ ਕਲਚਰ ਤੇ ਲਿਖੀਆਂ। ਪਹਾੜੀ ਪੇਟਿੰਗਜ਼ ਤੇ ਲਿਖੀਆਂ। ਇਹਨਾਂ ਸਾਰੀਆਂ ਚੀਜ਼ਾਂ ਬਾਰੇ ਲਿਖਣ ਲਈ ਤੁਹਾਨੂੰ ਕਿਥੋਂ ਤੇ ਕਿਵੇਂ ਪ੍ਰੇਰਣਾ ਮਿਲੀ?*

*ਉੱਤਰ:* ਸਭ ਤੋਂ ਪਹਿਲਾਂ ਤਾਂ ਤੁਹਾਨੂੰ ਪੰਜਾਬੀ ਲਿਟਰੇਚਰ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਜਦੋਂ ਰੀਹੈਬੀਲੀਟੇਸ਼ਨ ਦਾ ਕੰਮ ਮੁਕਿਆ ਤਾਂ ਕੁਛ ਦੇਰ ਮੈਂ ਕਮਿਸ਼ਨਰ ਅੰਬਾਲਾ ਲੱਗਿਆ। ਉਥੇ 1951 ਦੇ ਵਿੱਚ ਜਾ ਕੇ ਇਹ ਜੋ ਕਿਤਾਬ ਆਊਟ ਆਫ ਦੀ ਐਸ਼ਿਜ਼ ਹੈ ਜਿਸ ਦੇ ਵਿੱਚ ਸਾਰਾ ਰੀਹੈਬੀਲੀਟੇਸ਼ਨ ਦਾ ਹਾਲ ਦਿੱਤਾ ਹੈ ਉਹ ਲਿਖਿਆ ਫਿਰ ਜਦੋਂ ਡਿਵੈਲਪਮੈਂਟ ਕਮਿਸ਼ਨਰ ਦੇ ਤੌਰ ਤੇ ਸ਼ਿਮਲੇ ਚਲਿਆ ਗਿਆ ਓਸ ਵੇਲੇ ਪੰਜਾਬ ਗੌਰਮਿੰਟ ਸਾਰੀ ਸ਼ਿਮਲੇ ਹੁੰਦੀ ਸੀ।

ਤਾਂ ਓਸ ਸਿਲਸਿਲੇ ਵਿੱਚ ਮੈਂ ਸਾਰੇ ਪੰਜਾਬ ਦੇ ਦੌਰੇ ਕੀਤੇ ਤਾਂ ਜਿੰਨੇ ਸੋਸ਼ਲ ਐਜੂਕੇਸ਼ਨ ਆਰਗੇਨਾਈਜ਼ਰ, ਖਾਸ ਕਰਕੇ ਔਰਤਾਂ ਓਹਨਾਂ ਦੇ ਰਾਹੀਂ ਸਾਰੇ ਪੰਜਾਬ ਦੇ ਕੋਨੇ ਕੋਨੇ ਤੇ ਲੋਗ ਗੀਤ ਇਕੱਠੇ ਕੀਤੇ। ਫਿਰ ਇਹਨਾਂ ਨੂੰ ਤਰਤੀਬ ਦੇ ਕੇ ਖੂਬਸੂਰਤੀ ਨਾਲ ਛਪਵਾਇਆ। ਇਹ ਮੈਂ ਸਮਝਦਾ ਹਾਂ ਕਿ ਪੰਜਾਬੀ ਦੀ ਉਸ ਵੇਲੇ ਬੜੀ ਭਾਰੀ ਸੇਵਾ ਹੋਈ।

ਫਿਰ ਮੈਂ ਦੇਖਦਾ ਸੀ ਕਿ ਜਿੰਨੇ ਲੋਕ ਗੀਤ ਹਨ ਇਸ ਦਾ ਪੇਂਟਿੰਗਜ਼ ਦੇ ਨਾਲ ਵੀ ਬੜਾ ਸੰਬੰਧ ਹੈ। 1952 ਦੀ ਇਕ ਗੱਲ ਹੈ ਕਿ ਡਾਕਟਰ ਡਬਲਯੂ ਜੀ ਆਰਚਰ ਜਿਹੜੇ ਬਿਹਾਰ ਵਿਚ I.C.S. ਅਫਸਰ ਸਨ, ਉਹਨਾਂ ਦੀ ਕਿਤਾਬ ਪੇਟਿੰਗ ਇਨ ਦੀ ਪੰਜਾਬ ਹਿਲਜ਼ ਨਿਕਲੀ। ਉਹਨਾਂ ਦਿਨਾਂ ਵਿੱਚ ਮੈਂ ਕਾਂਗੜੇ ਦੇ ਦੌਰੇ ਕੀਤੇ ਸਨ, ਤਾਂ ਉਸ ਵੇਲੇ ਸਰਦਾਰ ਸੋਭਾ ਸਿੰਘ ਅੰਦਰੇਟੇ ਵਸੇ ਹੋਏ ਸਨ। ਉਹਨਾਂ ਕੋਲੋਂ ਵੀ ਪਤਾ ਲੱਗਿਆ ਕਿ ਇਥੇ ਕਿਹੜੇ ਕਿਹੜੇ ਖਾਨਦਾਨਾਂ ਦੇ ਕੋਲ ਚਿਤਰਾਂ ਦੇ ਸੰਗਰਹਿ ਹਨ, ਤਾਂ ਓਹਨਾਂ ਬਾਰੇ ਪਤਾ ਕਰਨਾ ਸ਼ੁਰੂ ਕੀਤਾ ਤਾਂ ਉਸ ਦੌਰਾਨ ਹਰੀਪੁਰ ਗੁਲੇਰ ਜਾਣ ਦਾ ਮੌਕਾ ਮਿਲਿਆ। ਕੰਮਾ ਗਰਾਊ ਨੂਰਪੁਰ ਆਦਿ ਭੀ ਗਏ।

ਮਿਸਟਰ ਆਰਚਰ ਦਾ ਇਹ ਖਿਆਲ ਸੀ ਕਿ ਕਾਂਗੜਾ ਪੇਟਿੰਗ ਹਰੀਪੁਰ ਗੁਲੇਰ ਤੋਂ ਸ਼ੁਰੂ ਹੋਈ। ਜਿਸ ਵੇਲੇ ਮੈਂ ਸਾਰੀਆਂ ਤਸਵੀਰਾਂ ਦੀ ਸਟੱਡੀ ਕੀਤੀ ਤਾਂ ਮੈਂ ਵੀ ਇਸ ਹੀ ਨਤੀਜੇ ਤੇ ਪੁੱਜਿਆ। ਪਰ ਮੇਰੇ ਮਨ ਵਿੱਚ ਇਹ ਹੈਰਾਨੀ ਹੋਈ ਕਿ ਇਕ ਆਦਮੀ ਐਨੀ ਦੂਰੋਂ ਬਗੈਰ ਕਿਸੇ ਮੈਟੀਰੀਅਲ ਦੇ ਸਟੱਡੀ ਕਰਕੇ ਇਸ ਨਤੀਜੇ ਤੇ ਪਹੁੰਚਦਾ ਹੈ ਤਾਂ ਮੈਂ ਉਹ ਨੂੰ ਨਿਘਾ ਜਿਹਾ ਖਤ ਲਿਖਿਆ। ਫਿਰ ਸਾਡੀ ਕਾਫੀ ਦੋਸਤੀ ਹੋ ਗਈ। ਉਹ ਫਿਰ ਪੰਜ ਛੇ ਵਾਰ ਇਥੇ ਆਏ। ਅਸੀਂ ਫਿਰ ਪਹਾੜਾਂ ਦੇ ਦੌਰੇ ਕੀਤੇ। ਤੇ ਮੈਂ ਜਦੋਂ ਦੋ ਤਿੰਨ ਵਾਰ ਅਮਰੀਕਾ ਵਲ ਗਿਆ ਤਾਂ ਉਹਨਾਂ ਕੋਲ ਲੰਡਨ ਵਿੱਚ ਠਹਿਰਿਆ। ਇਸ ਦੋਸਤੀ ਨੇ ਮੇਰੀ ਪੇਟਿੰਗਜ਼ ਦੀ ਸਟੱਡੀ ਵਿੱਚ ਬੜੀ ਮੱਦਦ ਕੀਤੀ।

ਇਸ ਤਰ੍ਹਾਂ ਹੀ ਜਦੋਂ ਮੈਂ ਦਿੱਲੀ ਲੱਗਿਆ ਹੋਇਆ ਸੀ ਤਾਂ ਪ੍ਰੋਫੈਸਰ ਗਾਰਬ੍ਰੈਥ ਜਿਹੜੇ ਬੜੇ ਮਸ਼ਹੂਰ ਇਕਨਾਮਿਸਟ ਹਨ ਔਰ ਉਸ ਵੇਲੇ ਅਮਰੀਕਾ ਦੇ ਅਮਬੈਸਡਰ ਲੱਗੇ ਹੋਏ ਸਨ ਓਹਨਾਂ ਨਾਲ ਵੀ ਮੇਰੀ ਪੇਟਿੰਗਜ਼ ਦੇ ਮਾਮਲੇ ਵਿੱਚ ਦੋਸਤੀ ਹੋ ਗਈ ਤਾਂ ਅਸੀਂ ਇਕ ਕਿਤਾਬ ਇੰਡੀਅਨ ਪੇਟਿੰਗਜ਼ ਦੇ ਨਾਮ ਛਾਪੀ। ਜਿਹੜੀ ਸਾਰੀ ਦੁਨੀਆਂ ਵਿੱਚ ਮਸ਼ਹੂਰ ਹੋਈ ਹੈ।

ਮੇਰਾ ਕਹਿਣ ਦਾ ਮਤਲਬ ਹੈ ਕਿ ਇਹ ਜਿਹੜੇ ਸ਼ੁਗਲ ਹੁੰਦੇ ਹਨ ਇਹਨਾਂ ਲਈ ਇਕ ਤਾਂ ਬੇਸਿਕ ਅਰਜ (Basic urge) ਹੋਣੀ ਚਾਹੀਦੀ ਹੈ। ਖਾਸ ਤਰ੍ਹਾਂ ਦੇ ਰੰਗਾਂ ਤੋਂ ਮੈਂ ਬੜਾ

ਪ੍ਰਭਾਵਤ ਹੁੰਦਾ ਹਾਂ। ਲੋਕ ਗੀਤਾਂ ਤੇ ਮੈਂ ਬੜਾ ਪ੍ਰਭਾਵਤ ਹੁੰਦਾ ਹਾਂ। ਇਹ ਦੋਨੋਂ ਚੀਜ਼ਾਂ ਕਾਂਗੜਾ ਕਲਾ ਵਿੱਚ ਪਾਈਆਂ ਜਾਂਦੀਆਂ ਹਨ। ਔਰ ਸਾਥ ਹੀ ਇਸ ਤਰ੍ਹਾਂ ਦੀ ਦੋਸਤੀ ਹੋਣੀ ਚਾਹੀਦੀ ਹੈ ਕਿ ਤੁਸੀਂ ਇਕ ਦੂਸਰੇ ਦੀ ਦੋਸਤੀ ਤੇ ਕਰਿਟੀਸਿਜ਼ਮ (Criticism ) ਲੈ ਸਕੋ। ਸੁਜੈਸ਼ਨ (suggestion) ਲੈ ਸਕੋ। ਸੋ ਇਸ ਤਰ੍ਹਾਂ ਦੀਆਂ ਜੋ ਸੱਚੀਆਂ ਦੋਸਤੀਆਂ ਹੁੰਦੀਆਂ ਹਨ ਇਹ ਵੀ ਇਸ ਕੰਮ ਵਿੱਚ ਬਹੁਤ ਹਿੱਸਾ ਪਾਉਂਦੀਆਂ ਹਨ।

## ਲੈਂਡ ਸਕੇਪਿੰਗ ਦੀ ਕੰਨਸੈਪਟ ਤੇ ਆਰਟ ਮਿਊਜ਼ੀਅਮ ਦਾ ਬਣਾਉਣਾ

*ਪ੍ਰਸ਼ਨ : ਤੁਸੀਂ ਚੰਡੀਗੜ੍ਹ ਵਿੱਚ ਚੀਫ ਕਮਿਸ਼ਨਰ ਦੇ ਤੌਰ ਤੇ ਰਹੇ ਹੋ। ਇਥੇ ਤੁਸੀਂ ਕੀ ਕੀ ਵਡੇ ਕੰਮ ਕੀਤੇ? ਜਿਹਨਾਂ ਦੇ ਨਾਲ ਚੰਡੀਗੜ੍ਹ ਨੂੰ ਪਰਮਾਨੈਂਟ (Permanent) ਤੌਰ ਤੇ ਫਾਇਦਾ ਹੋਇਆ ਅਤੇ ਸਦੀਵੀ ਤੌਰ ਤੇ ਕਲਚਰ ਤੇ ਸੁੰਦਰਤਾ ਠੀਕ ਤਰੀਕਿਆਂ ਨਾਲ ਸਾਂਭੀਆਂ ਗਈਆਂ ਤੇ ਚੰਡੀਗੜ੍ਹ ਦੀ ਰੌਣਕ ਵਿੱਚ ਵਾਧਾ ਹੋਇਆ?*

*ਉੱਤਰ :* ਚੰਡੀਗੜ੍ਹ ਨਾਲ ਮੇਰਾ ਬੜਾ ਪੁਰਾਣਾ ਸੰਬੰਧ ਹੈ। 1952-53 ਵਿੱਚ ਜਦੋਂ ਮੈਂ ਇਥੇ ਪੰਜਾਬ ਦਾ ਡਿਵੈਲਪਮੈਂਟ ਕਮਿਸ਼ਨਰ ਸੀ ਤਾਂ ਉਸ ਵੇਲੇ ਮੈਂ ਮਿਸਟਰ ਪੀ.ਐਨ. ਥਾਪਰ ਜਿਹੜੇ ਚੰਡੀਗੜ੍ਹ ਦੇ ਐਡਮਨਿਸਟਰੇਟਰ ਲੱਗੇ ਹੋਏ ਸਨ ਉਹਨਾਂ ਨੂੰ ਕਿਹਾ ਕਿ ਤੁਸੀਂ ਇਕ ਲੈਂਡ ਸਕੇਪ (Land Scape) ਕਮੇਟੀ ਬਣਾ ਦਿਉ ਤੇ ਮੈਨੂੰ ਚੇਅਰਮੈਨ ਬਣਾ ਦਿਉ ਤੇ ਬਾਕੀ ਜਿਹੜੇ ਲੋਕ ਦਿਲਚਸਪੀ ਰੱਖਦੇ ਹਨ ਉਹਨਾਂ ਨੂੰ ਮੈਂ ਲੈ ਲਵਾਂਗਾ। ਤੇ ਇਹ ਲੈਂਡ ਸਕੇਪ ਕਿਸੇ ਢੰਗ ਸਿਰ ਹੋਏਗੀ ਤਾਂ ਉਸ ਸਿਲਸਿਲੇ ਵਿੱਚ ਜਿਹੜੀ ਬੀਊਟੀਫੀਕੇਸ਼ਨ (Beautification) ਬਾਰੇ ਕਿਤਾਬ ਲਿਖੀ ਹੈ Beautification ਉਸ ਵਿੱਚ ਸਾਰੇ ਗਰਾਊਂਡ ਤੇ ਲੇਅ ਕਰਨ (Lay) ਦਾ ਮੌਕਾ ਮਿਲਿਆ ਤੇ ਤਰ੍ਹਾਂ ਤਰ੍ਹਾਂ ਦੇ ਰੰਗਦਾਰ ਫੁਲਾਂ ਵਾਲੇ ਦਰਖਤ ਜੋ ਬਹੁਤ ਹੀ ਖੂਬਸੂਰਤ ਹਨ ਉਹਨਾਂ ਨੂੰ ਚੁਣਕੇ ਸਾਰੀਆਂ ਸੜਕਾਂ ਉਪਰ ਲਗਾਇਆ, ਪਾਰਕਾਂ ਸਜਾਈਆਂ ਤੇ ਲੈਂਡ ਸਕੇਪਿੰਗ ਦੇ ਜੋ ਨਵੇਂ ਕਾਨਸੈਪਟ (Concept) ਹਨ ਉਹ ਸਾਰੇ ਚੰਡੀਗੜ੍ਹ ਤੋਂ ਪੈਦਾ ਹੋਏ ਔਰ ਭਾਰਤ ਵਿੱਚ ਇਥੋਂ ਹੀ ਫੈਲੇ।

ਔਰ ਦੂਸਰਾ ਚੰਡੀਗੜ੍ਹ ਵਿੱਚ ਜੋ ਵੀ ਮੁਸ਼ਕਲਾਤਾਂ ਆਈਆਂ। ਉਸ ਵਿੱਚ ਵੀ ਮੱਦਦ ਕਰਨ ਦਾ ਮੌਕਾ ਮਿਲਿਆ। ਮੈਨੂੰ ਯਾਦ ਹੈ ਕਿ ਮਿਸਟਰ ਪੀ ਐਲ ਵਰਮਾ ਜਿਹੜੇ ਚੀਫ ਇੰਜੀਨੀਅਰ ਸਨ ਉਹ ਇਥੋਂ ਬਦਲਕੇ ਦਿਲੀ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਬਣਕੇ ਚਲੇ ਗਏ ਤੇ ਉਹਨਾਂ ਦੇ ਪਿਛੋਂ ਚੀਫ ਇੰਜੀਨੀਅਰ ਆਇਆ। ਜਿਸਦਾ ਨਾਮ ਮਿਸਟਰ ਨਾਇਰ ਸੀ। ਉਸ ਦੀਆਂ ਪਾਲਸੀਆਂ ਸਭ ਫ਼ਾਊ ਸਨ। ਉਹ ਸਮਝਦਾ ਸੀ ਕਿ ਆਰਕੀਟੈਕਟਾਂ ਦੀ ਕੀ ਲੋੜ ਹੈ? ਉਹ ਸਮਝਦਾ ਸੀ ਕਿ ਜੋ ਡਿਜ਼ਾਇਨ ਬਣੇ ਹਨ ਇਹਨਾਂ ਨੂੰ ਰੀਪੀਟ (Repeat) ਕਰੀ ਜਾਓ ਅਤੇ ਆਰਕੀਟੈਕਟਾਂ ਦਾ ਦਖਲ ਬੰਦ ਹੋ ਜਾਣਾ ਚਾਹੀਦਾ ਹੈ। ਇਹ ਗੱਲ ਸੁਣਕੇ ਸਾਰੇ ਮਾਯੂਸ ਹੋਏ ਕਿ ਚੰਡੀਗੜ੍ਹ ਇਕ ਨਵਾਂ ਸ਼ਹਿਰ ਹੈ। ਜਿਥੇ ਨਵੀਨ ਆਰਕੀਟੈਕਚਰ ਦਾ ਜਨਮ ਹੋਇਆ। ਮੈਂ ਸੋਚਿਆ ਕਿ ਜੇ ਇਸ ਤਰ੍ਹਾਂ ਦਾ ਫ਼ਾਊ ਇੰਜੀਨੀਅਰ ਏਥੇ ਰਹੇਗਾ ਤਾਂ ਸ਼ਹਿਰ ਦਾ ਨੁਕਸਾਨ ਹੋ ਜਾਵੇਗਾ। ਕਾਰਬੂਸੀਆ ਨੇ ਜਵਾਹਰ ਲਾਲ ਨਹਿਰੂ ਨੂੰ ਕਿਹਾ ਕਿ ਇਕ ਕਮੇਟੀ ਬਣਾਓ ਜਿਹੜੀ ਮੇਰੀ ਚੇਅਰਮਨਸ਼ਿਪ ਵਿੱਚ ਹੋਵੇ। ਉਹਨਾਂ ਨੇ ਮੈਨੂੰ ਚੇਅਰਮੈਨ ਬਣਾਇਆ, ਤੇ ਫਿਰ ਇਹ ਕਮੇਟੀ ਬਣਾਕੇ ਜੋ ਇਥੇ ਗਲਤੀਆਂ ਹੋਣੀਆਂ ਸਨ, ਉਨ੍ਹਾਂ ਤੋਂ ਚੰਡੀਗੜ੍ਹ ਨੂੰ ਬਚਾ ਲਿਆ। ਮੈਂ ਪਰਤਾਪ ਸਿੰਘ ਕੈਰੋਂ ਨੂੰ ਕਿਹਾ ਕਿ ਨਈਅਰ ਇਥੇ ਨਹੀਂ ਰਹਿਣਾ ਚਾਹੀਦਾ। ਉਸਦੀ ਬਦਲੀ ਨਾ ਹੁੰਦੀ ਤਾਂ

ਚੰਡੀਗੜ੍ਹ ਨੂੰ ਬਹੁਤ ਧੱਕਾ ਲੱਗਣਾ ਸੀ।

1966 ਦੇ ਵਿੱਚ ਫਿਰ ਮੈਂ ਗੌਰਮਿੰਟ ਆਫ ਇੰਡੀਆ ਤੋਂ ਪੰਜਾਬ ਵਾਪਿਸ ਆਇਆ। ਉਸ ਵੇਲੇ ਪੰਜਾਬ ਦਾ ਬਟਵਾਰਾ ਹੋ ਰਿਹਾ ਸੀ। ਜੂਨ 1966 ਦੇ ਵਿੱਚ ਮੈਂ ਜਦ ਵਾਪਿਸ ਆਇਆ ਤਾਂ ਮੈਨੂੰ ਪੰਜਾਬ ਗੌਰਮਿੰਟ ਨੇ ਫਾਈਨੈਂਸੀਅਲ ਕਮਿਸ਼ਰ ਕੈਪੀਟਲ ਲਗਾਇਆ ਤਾਂ ਮੇਰੇ ਦੋਸਤ ਮਿਸਟਰ ਧਰਮਵੀਰ ਜਿਹੜੇ ਕੈਬਨਿਟ ਸੈਕਟਰੀ ਸਨ ਤੇ ਬਾਅਦ ਵਿੱਚ ਆ ਕੇ ਪੰਜਾਬ ਵਿੱਚ ਗਵਰਨਰ ਲਗੇ। ਉਹਨਾਂ ਦੀ ਮੱਦਦ ਨਾਲ ਬਹੁਤ ਸਾਰਾ ਕੰਮ ਹੁੰਦਾ ਰਿਹਾ। ਬਾਅਦ ਵਿੱਚ ਚੀਫ ਕਮਿਸ਼ਨਰ ਯੂਨੀਅਨ ਟੈਰੀਟਰੀ ਚੰਡੀਗੜ੍ਹ ਲੱਗਿਆ। ਇਸ ਦੇ ਵਿੱਚ ਸਭ ਤੋਂ ਵੱਡਾ ਤਜਰਬਾ ਇਹ ਸੀ ਕਿ ਨਵੀਂ ਗੌਰਮਿੰਟ ਕਿਸ ਤਰ੍ਹਾਂ ਬਣਾਈ ਦੀ ਹੈ।

ਉਸ ਵਿੱਚ ਮੈਂ ਦੇਖਿਆ ਗੌਰਮਿੰਟ ਚਾਹੇ ਛੋਟੀ ਹੋਵੇ ਚਾਹੇ ਵੱਡੀ ਸਾਰੇ ਮਹਿਕਮੇ ਹੀ ਬਣਾਉਣੇ ਪੈਂਦੇ ਹਨ। ਤਾਂ ਇਸ ਤਰੀਕੇ ਨਾਲ ਇਕ ਨਵੀਂ ਗੌਰਮਿੰਟ ਆਰਗੇਨਾਈਜ਼ ਕਰਨ ਦਾ ਮੌਕਾ ਮਿਲਿਆ।

ਸਭ ਤੋਂ ਜਰੂਰੀ ਕੰਮ ਜਿਹੜਾ ਸੀ ਉਹ ਸੀ ਆਰਟਸ ਮਿਊਜ਼ੀਅਮ ਦਾ ਬਨਾਣਾ। ਇਹ ਆਰਟ ਮਿਊਜ਼ੀਅਮ ਕਈ ਸਾਲਾਂ ਤੋਂ ਲਟਕ ਰਿਹਾ ਸੀ। ਇਹ ਮੇਰੀ ਆਪਣੀ ਸਕੀਮ ਬਣਾਈ ਹੋਈ ਸੀ ਕਿ ਜਿੰਨੇ ਪੇਟਿੰਗ ਸੰਗ੍ਰਹਿ ਕੀਤੇ ਹਨ ਇਹਨਾਂ ਨੂੰ ਅੱਛੇ ਤਰੀਕੇ ਨਾਲ ਲਗਾ ਕੇ ਪੰਜਾਬ ਦੇ ਲੋਕਾਂ ਨੂੰ ਆਪਣੇ ਕਲਚਰ ਦੇ ਮੁਤੱਲਕ ਵਾਕਫੀਅਤ ਕਰਵਾਈ ਜਾਵੇ।

ਇਹ ਮਿਊਜ਼ੀਅਮ ਨੂੰ ਖੁਦ ਮੈਂ ਆਪਣੀ ਨਿਗਰਾਨੀ ਹੇਠਾਂ ਕੁਲਬੀਰ ਸਿੰਘ ਚੀਫ ਇੰਜੀਨੀਅਰ ਤੋਂ ਬਣਵਾਇਆ, ਰਤਨਾ ਫਾਬਰੀ ਦਿਲੀ ਤੋਂ ਸੱਦਕੇ ਡਿਸਪਲੇਅ (Display) ਕਰਵਾਏ। ਇਹ ਮਿਊਜ਼ੀਅਮ ਮੇਰੇ ਖਿਆਲ ਵਿੱਚ ਸਾਰੇ ਹਿੰਦੁਸਤਾਨ ਵਿੱਚ ਸਭ ਤੋਂ ਅੱਛਾ ਹੈ।

ਇਸ ਵਿੱਚ ਗੰਧਾਰ ਦੀਆਂ ਮੂਰਤੀਆਂ, ਕਾਂਗੜਾ ਕਲਾ ਔਰ ਕਾਨਟੈਂਪਰੇਰੀ ਆਰਟ (Comtemporary Art)। ਉਹ ਸਾਰਿਆਂ ਦੇ ਜਿੰਨੇ ਕੁਲੈਕਸਨਜ਼ (Collections) ਸਨ ਉਹ ਸਾਰੇ ਮੌਜੂਦ ਹਨ। ਔਰ ਮੈਂ ਸਮਝਦਾ ਹਾਂ ਕਿ ਇਹ ਬੜੀ ਅੱਛੀ ਚੀਜ਼ ਬਣੀ।

ਦੂਸਰਾ ਮੇਰਾ ਖਿਆਲ ਸੀ ਕਿ ਇਕ ਸਾਇੰਸ ਮਿਊਜ਼ੀਅਮ ਹੋਣਾ ਚਾਹੀਦਾ ਹੈ। ਇਸ ਮਿਊਜ਼ੀਅਮ ਦੀਆਂ ਬੜੀਆਂ ਸੁਹਣੀਆਂ ਪੇਟਿੰਗ ਜੇਵੰਤ ਸਿੰਘ ਆਰਟਿਸ਼ਟ ਤੋਂ ਬਣਵਾਈਆਂ ਗਈਆਂ। ਜਿਸ ਵਿੱਚ ਕਿ ਜ਼ਿੰਦਗੀ ਕਿਸ ਤਰ੍ਹਾਂ ਪੈਦਾ ਹੋਈ। ਕਿੰਨ੍ਹਾਂ ਕਿੰਨ੍ਹਾਂ ਹਾਲਤਾਂ ਵਿਚੋਂ ਲੰਘਕੇ ਆਦਮੀ ਤੱਕ ਕਿਵੇਂ ਪਹੁੰਚੀ? ਇਹ ਸਾਰਾ ਕੁਝ ਇਹਨਾਂ ਤਸਵੀਰਾਂ ਰਾਹੀਂ ਦੱਸਿਆ ਗਿਆ ਹੈ, ਤੇ ਨਾਲ ਹੀ ਕੁਮੈਂਟਰੀ ਵੀ ਹੈ ਤੇ ਇਸ ਮਿਊਜ਼ੀਅਮ ਦੇ ਬਨਾਣ ਵਿੱਚ ਵੀ ਬੜਾ ਸੋਚਣਾ ਪਿਆ। ਬੜੀਆਂ ਨਵੀਆਂ ਗੱਲਾਂ ਸੋਚਣੀਆਂ ਪਈਆਂ। ਫਿਰ ਇਹ ਮਿਊਜ਼ੀਅਮ ਬਣਾ ਕੇ ਜਿੰਨੇ ਸਕੂਲ ਸਨ ਉਹਨਾਂ ਨਾਲ ਇਸ ਦਾ ਸੰਬੰਧ ਪੈਦਾ ਕੀਤਾ ਗਿਆ ਕਿ ਜਿੰਨੇ ਬਚੇ ਹਨ ਸਾਇੰਸ ਦੀਆਂ ਖੋਜਾਂ ਸਮਝਣ। ਅਤੇ ਇਹ ਸਮਝਣ ਕਿ ਇਨਸਾਨ ਦੀ ਯੂਨੀਵਰਸ (Universe) ਵਿੱਚ ਕੀ ਪੁਜ਼ੀਸਨ ਹੈ ਕਿ ਜ਼ਿੰਦਗੀ ਅੱਗੇ ਜਾ ਰਹੀ ਹੈ ਤੇ ਤਰੱਕੀ ਕਰ ਰਹੀ ਹੈ ਜਿਹੜਾ ਇਹ ਪਰੋਗਰੈਸ (Progress) ਦਾ ਖਿਆਲ ਹੈ ਇਹ ਤਾਂ ਹੀ ਹੋ ਸਕਦਾ ਹੈ ਜੇ ਸਾਰੀ ਜ਼ਿੰਦਗੀ ਦੀ ਇਕੱਠੀ ਵੀਊ (View) ਲਈ ਜਾਵੇ। ਤਾਂ ਇਸ ਤਰ੍ਹਾਂ ਹੀ ਮੈਂ ਲੈਂਡ ਸਕੇਪਿੰਗ (Land Spacing) ਵੱਲ ਵੀ ਬੜਾ ਧਿਆਨ ਦਿੱਤਾ, ਔਰ ਉਸ ਵਿੱਚ ਜੋ ਗੁਲਾਬ ਬਾਗ (Rose Garden) ਨੂੰ ਸਾਰੇ ਲੋਕ ਪਸੰਦ ਕਰਦੇ ਹਨ, ਇਸ ਨੂੰ ਇਥੇ ਬਣਾਇਆ।

ਮੈਨੂੰ ਯਾਦ ਹੈ ਕਿ ਜਿਸ ਵੇਲੇ ਪੰਜਾਬ ਦੇ ਵਿੱਚ ਮੈਂ ਕੰਮ ਕਰ ਰਿਹਾ ਸੀ ਉਸ ਵੇਲੇ ਫਾਈਨੈਂਸ ਸੈਕਟਰੀ ਸੰਪੂਰਨ ਸਿੰਘ ਨੂੰ ਕਿਹਾ ਸੀ ਕਿ ਇਸ ਬਾਗ ਦੀ ਖ਼ਾਤਰ ਪੈਸਾ ਕੱਢੋ। ਉਸ ਜਵਾਬ ਦਿੱਤਾ ਕਿ ਪੈਸਾ ਨਹੀਂ। ਮੈਨੂੰ ਇਹ ਪਤਾ ਹੈ ਕਿ ਪੈਸਾ ਹਮੇਸ਼ਾਂ ਕਿਸੇ ਖੱਲ ਖੂੰਜੇ ਵਿੱਚ ਮੌਜੂਦ ਹੁੰਦਾ ਹੈ। ਸਿਰਫ਼ ਇਕ ਬੜਾ ਭਾਰੀ ਸਟਰੌਂਗ ਡਿਜ਼ਾਇਰ ਦਾ (Strong Desire) ਆਦਮੀ ਹੋਣਾ ਚਾਹੀਦਾ ਹੈ, ਕਿ ਕੋਈ ਚੀਜ਼ ਬਨੌਣੀ ਹੈ, ਉਹ ਚੀਜ਼ ਹੋ ਜਾਂਦੀ ਹੈ। ਬਾਅਦ ਵਿੱਚ ਆਪਣੀ ਗੌਰਮਿੰਟ ਜਦ ਬਣੀ ਬਾਗ ਸ਼ੁਰੂ ਕੀਤਾ। ਹੁਣ ਸਾਰੇ ਲੋਕ ਇਸਦਾ ਸਵਾਦ ਲੈਂਦੇ ਹਨ, ਔਰ ਸੰਪੂਰਨ ਸਿੰਘ ਵੀ ਇਕ ਵਾਰੀ ਮੈਂ ਉਸ ਬਾਗ ਵਿੱਚ ਸੈਰ ਕਰਦਾ ਦੇਖਿਆ।

*ਪ੍ਰਸ਼ਨ : ਡਾ: ਸਾਹਿਬ ਇਹ ਦੱਸੋ ਕਿ ਪੰਜਾਬੀ ਯੂਨੀਵਰਸਿਟੀ ਦੀ ਉਸਾਰੀ ਵਿਚ, ਸੀਲੈਕਸ਼ਨ ਆਫ ਸਾਈਟ (Selection of site) ਵਿੱਚ ਜਾਂ ਹੋਰ ਉਥੇ ਕਲਾ ਤੇ ਡਿਵੈਲਪਮੈਂਟ ਬਾਰੇ ਜੋ ਹੋ ਰਿਹਾ ਹੈ ਉਸ ਵਿੱਚ ਤੁਹਾਡਾ ਕੀ ਹੱਥ ਹੈ?*

*ਉੱਤਰ :* ਜਿਸ ਵੇਲੇ ਯੂਨੀਵਰਸਿਟੀ ਬਨਾਣ ਦੀ ਸਕੀਮ ਆਈ ਸੀ ਤਾਂ ਉਹਨਾਂ ਨੇ ਇਕ ਕਮੇਟੀ (Siting Committee) ਬਣਾਈ ਸੀ ਜਿਸ ਵਿੱਚ ਮੈਂ ਵੀ ਮੈਂਬਰ ਸੀ ਮੇਰੇ ਖਿਆਲ ਵਿੱਚ ਡਾ: ਭਾਈ ਜੋਧ ਸਿੰਘ ਵੀ ਸਨ। ਹੋਰ ਵੀ ਸਨ। ਮੇਰੇ ਜ਼ੋਰ ਦੇਣ ਤੇ ਕਿ ਯੂਨੀਵਰਸਿਟੀ ਰਾਜਪੁਰੇ ਦੀ ਤਰਫ ਬਨਣੀ ਚਾਹੀਦੀ ਹੈ। ਇਹ ਸੁਝਾਅ ਸਭ ਨੇ ਪਰਵਾਣ ਕੀਤਾ।

ਤੇ ਦੂਸਰਾ ਇਸ ਯੂਨੀਵਰਸਿਟੀ ਨੂੰ ਮੈਂ ਜੋ ਸਮਝਦਾ ਹਾਂ ਓਹ ਆਰਕੀਟੈਕਚਰ ਦੇ ਤਅਲਕ ਹੈ। ਮੈਂ ਉਸ ਵੇਲੇ ਵਾਈਸ-ਚਾਂਸਲਰ ਨੂੰ ਇਹੀ ਕਿਹਾ ਕਿ ਇਸ ਵਿੱਚ ਮਾਡਰਨ ਆਰਕੀਟੈਕਚਰ ਆਉਣਾ ਚਾਹੀਦਾ ਹੈ। ਅਤੇ ਨਾਲ ਹੀ ਲੈਂਡ ਸਕੇਪਿੰਗ ਵੀ ਹੋਵੇ। ਜਿਸ ਤਰ੍ਹਾਂ ਚੰਡੀਗੜ੍ਹ ਹੈ। ਇਸ ਤਰ੍ਹਾਂ ਇਹ ਵੀ ਇਕ ਮਿੰਨੀ ਚੰਡੀਗੜ੍ਹ ਪਟਿਆਲੇ ਦੇ ਵਿਚਕਾਰ ਬਨਣਾ ਚਾਹੀਦਾ ਹੈ। ਇਸ ਦੇ ਨਾਲ ਜਿਹੜੀ ਹੋਰ ਸ਼ਹਿਰ ਦੀ ਉਸਾਰੀ ਹੋਣੀ ਹੈ ਉਸ ਨੂੰ ਵੀ ਇਕ ਸੇਧ ਮਿਲੇਗੀ। ਅਤੇ ਇਕ ਨਵਾਂ ਸ਼ਹਿਰ ਕੁਝ ਅਰਸੇ ਬਾਅਦ ਬਨਣਾ ਸ਼ੁਰੂ ਹੋ ਜਾਵੇਗਾ।

ਤਾਂ ਦੂਸਰਾ ਆਰਟ ਵਲ ਭੀ ਮੈਂ ਇਹਨਾਂ ਨੂੰ ਪ੍ਰੇਰਿਆ। ਜਿਸ ਵਿੱਚ ਆਰਟ ਗੈਲਰੀ ਵੀ ਹੋਣੀ ਚਾਹੀਦੀ ਹੈ ਜਿਸ ਵਿੱਚ ਪੰਜਾਬ ਦਾ ਆਰਟ ਦੇਖਣ ਦਾ ਮੌਕਾ ਵੀ ਮਿਲੇ। ਤੇ ਜਿਹੜੇ ਵਿਦਿਆਰਥੀ ਅਤੇ ਟੀਚਰ ਹਨ ਓਹਨਾਂ ਦੇ ਮਨ ਸੁਕਸ਼ਮ ਹੋਣ ਤੇ ਓਹ ਇਸ ਦਾ ਵੀ ਸੁਆਦ ਲੈਣ।

ਪਰ ਇਸ ਦੇ ਮੁਤੱਅਲਕ ਮੈਂ ਸਮਝਦਾ ਹਾਂ ਕਿ ਇਸ ਦੇ ਬਾਰੇ ਕੋਈ ਬਹੁਤੀ ਕਾਮਯਾਬੀ ਨਹੀਂ ਹੋਈ, ਕਿਉਂਕਿ ਇਕ ਗੈਲਰੀ ਬਣੀ ਹੋਈ ਹੈ। ਇਕ ਆਰਟ ਗੈਲਰੀ ਜਾਂ ਮਿਊਜ਼ੀਅਮ ਜ਼ਰੂਰ ਬਨਣਾ ਚਾਹੀਦਾ ਹੈ।

## ਖੇਤੀ ਬਾੜੀ ਵਿੱਚ ਸਾਇੰਸ ਦਾ ਯੋਗਦਾਨ

*ਪ੍ਰਸ਼ਨ: ਡਾਕਟਰ ਸਾਹਿਬ ਐਗਰੀਕਲਚਰ ਯੂਨੀਵਰਸਿਟੀ ਵਿੱਚ ਤੁਹਾਡੀਆਂ ਮੁੱਖ ਪਰਾਪਤੀਆਂ ਕੀ ਹਨ? ਉਸ ਦੇ ਨਾਲ ਪੰਜਾਬ ਨੂੰ ਸਮੁੱਚੇ ਤੌਰ ਤੇ ਕੀ ਲਾਭ ਹੋਇਆ? ਇਸ ਬਾਰੇ ਦੱਸੋ?*

*ਉੱਤਰ :* ਸੰਨ 1968 ਦੇ ਵਿੱਚ ਮੈਨੂੰ ਪੰਜਾਬ ਗੌਰਮਿੰਟ ਨੇ ਪੰਜਾਬ ਐਗਰੀਕਲਚਰ

ਯੂਨੀਵਰਸਿਟੀ ਲੁਧਿਆਣਾ ਦਾ ਵਾਈਸ ਚਾਂਸਲਰ ਨਿਯੁਕਤ ਕੀਤਾ। ਉਸ ਯੂਨੀਵਰਸਿਟੀ ਨਾਲ ਮੇਰਾ ਬੜਾ ਪੁਰਾਣਾ ਸੰਬੰਧ ਹੈ ਕਿਉਂਕਿ ਇਹ ਸਕੀਮ ਵੀ ਜਿਸ ਵੇਲੇ ਮੈਂ ਇੰਡੀਅਨ ਕੌਂਸਿਲ ਐਗਰੀਕਲਚਰ ਰੀਸਰਚ ਦਾ ਵਾਂਈਸ ਪਰੈਜ਼ੀਡੰਟ ਸੀ ਉਸ ਵੇਲੇ ਇਹ ਸਕੀਮ ਬਣਾਈ ਗਈ ਸੀ। ਮੈਂ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਪ੍ਰੇਰਿਆ ਕਿ ਇਸ ਤਰ੍ਹਾਂ ਯੂਨੀਵਰਸਿਟੀ ਪੰਜਾਬ ਵਿੱਚ ਜਰੂਰ ਬਣਨੀ ਚਾਹੀਦੀ ਹੈ। ਉਹਨਾਂ ਨੇ ਇਸ ਗੱਲ ਨੂੰ ਮੰਨਕੇ ਬੜੇ ਜੋਸ਼ ਦੇ ਨਾਲ ਇਹ ਯੂਨੀਵਰਸਿਟੀ ਬਣਾਈ।

ਇਸ ਦੇ ਪਹਿਲੇ ਵਾਈਸ ਚਾਂਸਲਰ ਮਿਸਟਰ ਪੀ ਐਨ ਥਾਪਰ ਬਣੇ ਸਨ ਜਿਹੜੇ ਕਿ ਗੌਰਮਿੰਟ ਆਫ ਇੰਡੀਆ ਦੇ ਐਗਰੀਕਲਚਰ ਡਿਪਾਰਟਮੈਂਟ ਦੇ ਸੈਕਟਰੀ ਵੀ ਰਹਿ ਚੁਕੇ ਸਨ। ਉਹ ਬੀਮਾਰ ਪੈ ਗਏ ਸਨ, ਤੇ ਯੂਨੀਵਰਸਿਟੀ ਢਿੱਲੀ ਪੈ ਗਈ ਸੀ, ਤਾਂ ਉਸ ਵੇਲੇ ਪੰਜਾਬ ਗੌਰਮਿੰਟ ਨੇ ਮੈਨੂੰ ਕਿਹਾ ਕਿ ਤੁਸੀਂ ਇਹ ਯੂਨੀਵਰਸਿਟੀ ਸੰਭਾਲੋ। ਇਹ ਕੰਮ ਮੈਂ ਅੱਠ ਸਾਲ ਕੀਤਾ ਤੇ ਇਸ ਦੌਰਾਨ ਫਿਰ ਪੰਜਾਬ ਦੀ ਖੇਤੀ ਵਿੱਚ ਬਹੁਤ ਭਾਰੀ ਮੋੜ ਪੈਦਾ ਹੋਇਆ। ਜਿਹੜੀ ਨਵੀਂ ਖੇਤੀ ਹੈ ਜਿਸ ਵਿੱਚ ਹਾਈ ਯੀਲਡਿੰਗ ਕਿਸਮਾਂ ਧਾਨਾਂ ਤੇ ਕਣਕ ਦੀਆਂ ਆਈਆਂ। ਇਹਨਾਂ ਦਾ ਰਿਵਾਜ ਪਿਆ। ਕੈਮੀਕਲ ਖਾਦਾਂ ਆਦਿ ਦੀ ਵਰਤੋਂ ਤੇ ਕੀੜੇ ਮਾਰ ਦਵਾਈਆਂ ਦਾ ਵੀ ਰਿਵਾਜ ਪਿਆ।

ਜੋ ਕਾਢਾਂ ਸਾਇੰਸ ਪੈਦਾ ਕਰ ਸਕਦੀ ਸੀ ਉਹ ਜਿਮੀਂਦਾਰਾਂ ਤੱਕ ਪੁਚਾਈਆਂ ਗਈਆਂ ਤੇ ਮੈਂ ਸਭ ਤੋਂ ਵੱਡੀ ਖੂਬੀ ਇਸ ਯੂਨੀਵਰਸਿਟੀ ਦੀ ਇਹ ਸਮਝਦਾ ਹਾਂ ਕਿ ਇਸਦਾ ਜ਼ਿਮੀਂਦਾਰਾਂ ਨਾਲ ਬੜਾ ਪੱਕਾ ਸੰਬੰਧ ਹੈ। ਜ਼ਿਮੀਦਾਰ ਇਸ ਤੋਂ ਫਾਇਦਾ ਉਠਾਉਂਦੇ ਹਨ। ਜੋ ਕੁਝ ਵੀ ਇਥੇ ਕਾਢਾਂ ਨਿਕਲਦੀਆਂ ਹਨ ਉਸ ਨੂੰ ਗ੍ਰਹਿਣ ਕਰਦੇ ਹਨ ਤੇ ਇਸ ਕਰਕੇ ਹੀ ਪੰਜਾਬ ਦੀ ਖੇਤੀ ਦੀ ਬੜੀ ਤਰੱਕੀ ਹੋਈ ਹੈ। ਤਰੱਕੀ ਕਰਕੇ ਹੀ ਪੰਜਾਬ ਦੀ ਕਣਕ ਦੀ ਪੈਦਾਵਾਰ 300% ਜਿਆਦਾ ਹੋ ਗਈ ਤੇ ਇਸ ਦੇ ਨਾਲ ਨਾ ਸਿਰਫ਼ ਜ਼ਿਮੀਦਾਰਾਂ ਦੀ ਹੀ ਹਾਲਤ ਠੀਕ ਹੋਈ, ਬਲਕਿ ਸਾਰੇ ਪੰਜਾਬ ਦੇ ਲੋਕਾਂ ਦੀ ਹਾਲਤ ਠੀਕ ਹੋ ਗਈ।

ਦੁਕਾਨਦਾਰਾਂ ਨੂੰ ਜੀਵਨ ਦੇ ਨਵੇਂ ਰਸਤੇ ਲੱਭ ਗਏ। ਉਹਨਾਂ ਖਾਦ ਦੀ ਸੇਲ (Sale) ਦੇ ਸੈਂਟਰ, ਖੇਤੀ ਸੇਵਾ ਸੈਂਟਰ ਖੋਹਲੇ। ਟਰੈਕਟਰਾਂ ਦੀ ਮੁਰੰਮਤ ਆਦਿ ਦਾ ਕਈ ਲੋਕਾਂ ਨੂੰ ਕੰਮ ਮਿਲ ਗਿਆ, ਅਤੇ ਨਵੇਂ ਨਵੇਂ ਕਿੱਤੇ ਲੱਭ ਗਏ। ਆਮ ਮਜਦੂਰਾਂ ਕੋਲ ਪੈਸਾ ਚੰਗਾ ਆਉਣ ਲੱਗ ਪਿਆ। ਉਹਨਾਂ ਨੂੰ ਦਿਹਾੜੀ ਅੱਛੀ ਮਿਲਣ ਲੱਗ ਗਈ ਤੇ ਜਿਸ ਕਰਕੇ ਗਰੀਬ ਤਬਕੇ ਵਿੱਚ ਵੀ ਬੜੀ ਭਾਰੀ ਤਬਦੀਲੀ ਆਈ। ਉਹਨਾਂ ਦਾ ਰਹਿਣਾ ਸਹਿਣਾ ਚੰਗਾ ਹੋ ਗਿਆ।

ਪੈਸੇ ਦੇ ਫੈਲਣ ਕਰਕੇ ਬੜੀ ਭਾਰੀ ਨਵੀ ਮਾਰਕੀਟ ਪੈਦਾ ਹੋ ਗਈ। ਸਿਲਕ, ਕੱਪੜੇ ਸਿਉਣ ਦੀਆਂ ਮਸ਼ੀਨਾਂ, ਸਾਈਕਲਾਂ, ਕੱਪੜਿਆਂ ਦੀ ਵਿਕਰੀ ਵਧ ਗਈ, ਜਿਸ ਨਾਲ ਸਾਰੇ ਹੀ ਆਮ ਲੋਕਾਂ ਦੀ ਜ਼ਿੰਦਗੀ ਬਦਲ ਗਈ।

ਯੂਨੀਵਰਸਿਟੀ ਵਿੱਚ ਨਾ ਸਿਰਫ਼ ਮੈਂ ਐਗਰੀਕਲਚਰ ਵਲ ਧਿਆਨ ਦਿੱਤਾ ਸਗੋਂ ਕਲਚਰ ਵਲ ਵੀ ਧਿਆਨ ਦਿਤਾ। ਉਥੇ ਪੰਜਾਬੀ, ਸਾਹਿਤ, ਅਕਾਡਮੀ ਵਲ ਵੀ ਪੂਰਾ ਧਿਆਨ ਦਿੱਤਾ ਤੇ ਯੂਨੀਵਰਸਿਟੀ ਵਿੱਚ ਇਕ ਮਿਊਜ਼ੀਅਮ ਬਣਾਇਆ ਤੇ ਪਿੰਡਾਂ ਦੀ ਪੁਰਾਣੀ ਸਭਿਅਤਾ ਬਾਰੇ ਸਾਰੀਆਂ ਚੀਜ਼ਾਂ ਇਕੱਠੀਆਂ ਕੀਤੀਆਂ, ਤੇ ਇਸ ਮਿਊਜ਼ੀਅਮ ਨੂੰ ਦੇਖਣ ਲਈ ਬੜੇ ਲੋਕ ਆਉਂਦੇ ਹਨ। ਇਸ ਮਿਊਜ਼ੀਅਮ ਨੂੰ ਬਣਾਉਣ ਦਾ ਇਸ ਤਰ੍ਹਾਂ ਖਿਆਲ ਆਇਆ ਕਿ ਮੈਂ ਦੇਖਿਆ ਕਿ ਜਿਹੜੀਆਂ ਕੁੜੀਆਂ ਹੁਣ ਹੋਮ ਸਾਇੰਸ ਪੜ੍ਹ

ਰਹੀਆਂ ਹਨ ਇਹਨਾਂ ਨੂੰ ਚਾਟੀ, ਮਧਾਣੀ, ਅਟੇਰਨਾ ਇਹੋ ਜਿਹੀਆਂ ਚੀਜ਼ਾਂ ਦੇ ਨਾਮ ਵੀ ਨਹੀਂ ਆਉਂਦੇ ਸਨ। ਮੈਂ ਕਿਹਾ ਕਿ ਇਹਨਾਂ ਨੂੰ ਤਾਂ ਪੰਜਾਬੀ ਜ਼ਿੰਦਗੀ ਦਾ ਕੁਝ ਪਤਾ ਨਹੀਂ ਤਾਂ ਉਹਨਾਂ ਨੂੰ ਰੀਮਾਇੰਡ (Reminding) ਕਰਨ ਲਈ ਸਾਰੀਆਂ ਚੀਜ਼ਾਂ ਇਕ ਜਗ੍ਹਾ ਇਕੱਠੀਆਂ ਕੀਤੀਆਂ ਜੋ ਅਲੋਪ ਹੋ ਰਹੀਆਂ ਹਨ ਤੇ ਇਹਨਾਂ ਦੇ ਮਤੱਅਲਕ ਇਹਨਾਂ ਦੀ ਜਾਣਕਾਰੀ ਰਹੇ ਤੇ ਲੋਕ ਇਹਨਾਂ ਨੂੰ ਯਾਦ ਰੱਖਣ।

ਇਸ ਮਿਊਜ਼ੀਅਮ ਨੂੰ ਲੋਕ ਬੜੀ ਦੂਰ ਤੋਂ ਦੇਖਣ ਆਉਂਦੇ ਹਨ ਤਾਂ ਉਸ ਵੇਲੇ ਇਸ ਦਾ ਨਾਮ ਮਿਊਜ਼ੀਅਮ ਆਫ ਰੂਰਲ ਪੰਜਾਬ (Museum of Rural Punjab) ਰੱਖਿਆ।

ਮੈਨੂੰ ਲਾਇਬ੍ਰੇਰੀਆਂ ਦਾ ਵੀ ਸ਼ੁਰੂ ਤੋਂ ਸ਼ੌਕ ਰਿਹਾ ਹੈ। ਜਦੋਂ ਡਿਵੈਲਪਮੈਂਟ ਕਮਿਸ਼ਨਰ ਸੀ ਤਾਂ ਉਸ ਵੇਲੇ ਸਾਰੇ ਬੜੇ ਬੜੇ ਪਿੰਡਾਂ ਵਿੱਚ ਲਾਇਬ੍ਰੇਰੀਆਂ ਬਣਾਈਆਂ। ਲਾਇਬ੍ਰੇਰੀਆਂ ਬਣਾਉਣ ਦਾ ਇਕ ਨਤੀਜਾ ਇਹ ਹੋਇਆ ਕਿ ਪੰਜਾਬੀ ਲਿਟਰੇਚਰ ਦਾ ਜੋ ਨਵਾਂ ਨਵਾਂ ਛਪਣਾ ਪੰਜਾਬ ਵਿੱਚ ਸ਼ੁਰੂ ਹੋਇਆ ਸੀ ਉਸ ਨੂੰ ਮੱਦਦ ਮਿਲ ਗਈ। ਜਿਹੜੇ ਪਬਲਿਸ਼ਰਜ਼ ਸਨ ਉਹਨਾਂ ਦੀਆਂ ਤਿੰਨ ਚਾਰ ਸੌ ਕਿਤਾਬਾਂ ਇਸ ਤਰ੍ਹਾਂ ਵਿਕ ਜਾਂਦੀਆਂ ਸਨ ਜੇ ਉਸ ਵੇਲੇ ਇਹ ਲਾਇਬ੍ਰੇਰੀਆਂ ਵਾਲਾ ਉਤਸ਼ਾਹ ਨਾ ਚਲਦਾ ਤਾਂ ਪੰਜਾਬ ਲਿਟਰੇਚਰ ਚਲਣਾ ਹੀ ਨਹੀਂ ਸੀ। ਸਾਰੇ ਕਸਬਿਆਂ ਦੇ ਸ਼ਹਿਰਾਂ ਵਿੱਚ ਲਾਇਬ੍ਰੇਰੀਆਂ ਬਣਾਈਆਂ। ਸੋ ਜਿਨ੍ਹਾਂ ਸਾਰੀਆਂ ਚੀਜ਼ਾਂ ਦਾ ਨਿਚੋੜ ਹੁੰਦਾ ਹੈ ਤਾਂ ਇਹ ਲੁਧਿਆਣੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿੱਚ ਮੈਂ ਆਪਣੇ ਸਾਰੇ ਖਿਆਲਾਤ ਪ੍ਰਗਟ ਕੀਤੇ। ਲਾਇਬ੍ਰੇਰੀ ਸਿਰਫ਼ ਇਹੋ ਨਹੀਂ ਹੋਣੀ ਚਾਹੀਦੀ ਕਿ ਇਸ ਵਿੱਚ ਸਿਰਫ਼ ਕਿਤਾਬਾਂ ਹੋਣ ਪਰ ਇਸ ਵਿੱਚ ਮਾਈਕਰੋ ਫਿਲਮਜ਼, ਜ਼ੀਰੋਕਸ (Microfilm, Zerox) ਇਹ ਵੀ ਹੋਣੀਆਂ ਚਾਹੀਦੀਆਂ ਹਨ। ਇਸ ਤੋਂ ਇਲਾਵਾ ਇਕ ਆਡੀਟੋਰੀਅਮ ਹੋਣੀ ਚਾਹੀਦੀ ਹੈ। ਉਸ ਲਾਇਬ੍ਰੇਰੀ ਵਿੱਚ ਇਕ ਕਮਰਾ ਮੈਂ ਉਹਨਾਂ ਆਦਮੀਆਂ ਲਈ ਰੱਖਿਆ ਜਿਹਨਾਂ ਨੇ ਪੰਜਾਬ ਦੀ ਐਗਰੀਕਲਚਰ ਦੀ ਸੇਵਾ ਕੀਤੀ ਹੈ, ਇਸ ਦਾ ਹਾਲ ਆਫ ਫੇਮ (Half of Fame) ਨਾਮ ਰੱਖਿਆ।

ਦੂਸਰਾ ਕਮਰਾ ਖੇਤੀ ਦਾ ਜੋ ਪਸਾਰ ਹੈ ਜੋ ਡਿਵੈਲਪਮੈਂਟ ਹੈ ਉਸ ਨੂੰ ਤਸਵੀਰਾਂ ਰਾਹੀਂ ਦੱਸਿਆ ਗਿਆ ਹੈ, ਤਾਂ ਉਸ ਨੂੰ ਦੇਖਣ ਲਈ ਵੀ ਆਮ ਜ਼ਿਮੀਂਦਾਰ ਤੱਕ ਆਉਂਦੇ ਹਨ, ਕਿ ਇਹ ਖੇਤੀ ਦਾ ਪਿਛੋਕੜ ਕੀ ਹੈ? ਇਹ ਇਕ ਸਿਰਫ਼ ਲਾਈਬ੍ਰੇਰੀ ਹੀ ਨਹੀਂ ਆਰਟ ਗੈਲਰੀ ਵੀ ਹੈ। ਉਥੇ ਬੈਠਣ ਨਾਲ ਬੜਾ ਸੁਆਦ ਆਉਂਦਾ ਹੈ ਤੇ ਉਤਸ਼ਾਹ ਮਿਲਦਾ ਹੈ।

ਆਦਮੀ ਕਿਤਾਬਾਂ ਨੂੰ ਦੇਖਕੇ, ਪੜ੍ਹਕੇ ਬੜਾ ਆਨੰਦ ਮਾਣਦਾ ਹੈ। ਉਸੇ ਲਾਇਬ੍ਰੇਰੀ ਵਿੱਚ ਮੈਂ ਆਪਣੀਆਂ ਕਿਤਾਬਾਂ ਐਗਰੀਕਲਚਰ ਤੇ ਸਾਇੰਸ ਦੇ ਕੁਲੈਕਸ਼ਨਜ਼ ਸਨ ਉਹ ਵੀ ਮੈਂ ਉਥੇ ਹੀ ਦੇ ਦਿਤੇ। ਉਹਨਾਂ ਨੇ ਬੜੀ ਚੰਗੀ ਤਰ੍ਹਾਂ ਸੰਭਾਲ ਕੇ ਰਖਿਆ ਹੋਇਆ ਹੈ, ਤੇ ਮੈਨੂੰ ਖੁਦ ਵੀ ਜਦੋਂ ਲੋੜ ਹੁੰਦੀ ਹੈ ਤਾਂ ਮੈਂ ਉਹਨਾਂ ਕੋਲੋਂ ਕਿਤਾਬ ਮੰਗ ਕੇ ਆਪਣਾ ਕੰਮ ਕਰਦਾ ਹਾਂ।

*ਪ੍ਰਸ਼ਨ : ਡਾਕਟਰ ਸਾਹਿਬ ਸਰਦਾਰ ਪਰਤਾਪ ਸਿੰਘ ਨਾਲ ਤੁਸੀਂ ਕੰਮ ਵੀ ਕੀਤਾ ਹੈ। ਉਸ ਬਾਰੇ ਵਿਅਕਤੀਗਤ ਤੌਰ ਤੇ, ਪ੍ਰਬੰਧਕ ਤੌਰ ਤੇ ਜਾਂ ਹੋਰ ਵੀ ਆਮ ਜੋ ਕੁਛ ਤੁਸੀਂ ਉਹਨਾਂ ਬਾਰੇ ਜਾਣਦੇ ਹੋ ਚਾਨਣਾ ਪਾਉ?*

*ਉੱਤਰ :* ਜਦੋਂ ਸਰਦਾਰ ਪਰਤਾਪ ਸਿੰਘ ਕੈਰੋਂ ਡਿਵੈਲਪਮੈਂਟ ਮਨਿਸਟਰ ਪੰਜਾਬ ਸਨ ਤਾਂ ਮੈਂ ਉਹਨਾਂ ਨਾਲ ਡਿਵੈਲਪਮੈਂਟ ਕਮਿਸ਼ਨਰ ਦੇ ਤੌਰ ਤੇ ਕੰਮ ਕੀਤਾ। ਇਹ 1953 ਦੀ ਗੱਲ ਹੈ। ਮੈਂ ਦੇਖਦਾ ਸੀ ਕਿ ਸਰਦਾਰ ਪਰਤਾਪ ਸਿੰਘ ਦੇ ਅੰਦਰ ਪਿੰਡਾਂ ਨੂੰ ਉਠਾਣ ਲਈ

ਯੂਨੀਵਰਸਿਟੀ ਲੁਧਿਆਣਾ ਦਾ ਵਾਈਸ ਚਾਂਸਲਰ ਨਿਯੁਕਤ ਕੀਤਾ। ਉਸ ਯੂਨੀਵਰਸਿਟੀ ਨਾਲ ਮੇਰਾ ਬੜਾ ਪੁਰਾਣਾ ਸੰਬੰਧ ਹੈ ਕਿਉਂਕਿ ਇਹ ਸਕੀਮ ਵੀ ਜਿਸ ਵੇਲੇ ਮੈਂ ਇੰਡੀਅਨ ਕੌਂਸਿਲ ਐਗਰੀਕਲਚਰ ਰੀਸਰਚ ਦਾ ਵਾਂਈਸ ਪਰੈਜ਼ੀਡੰਟ ਸੀ ਉਸ ਵੇਲੇ ਇਹ ਸਕੀਮ ਬਣਾਈ ਗਈ ਸੀ। ਮੈਂ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਪ੍ਰੇਰਿਆ ਕਿ ਇਸ ਤਰ੍ਹਾਂ ਯੂਨੀਵਰਸਿਟੀ ਪੰਜਾਬ ਵਿੱਚ ਜਰੂਰ ਬਣਨੀ ਚਾਹੀਦੀ ਹੈ। ਉਹਨਾਂ ਨੇ ਇਸ ਗੱਲ ਨੂੰ ਮੰਨਕੇ ਬੜੇ ਜੋਸ਼ ਦੇ ਨਾਲ ਇਹ ਯੂਨੀਵਰਸਿਟੀ ਬਣਾਈ।

ਇਸ ਦੇ ਪਹਿਲੇ ਵਾਈਸ ਚਾਂਸਲਰ ਮਿਸਟਰ ਪੀ ਐਨ ਥਾਪਰ ਬਣੇ ਸਨ ਜਿਹੜੇ ਕਿ ਗੌਰਮਿੰਟ ਆਫ ਇੰਡੀਆ ਦੇ ਐਗਰੀਕਲਚਰ ਡਿਪਾਰਟਮੈਂਟ ਦੇ ਸੈਕਟਰੀ ਵੀ ਰਹਿ ਚੁਕੇ ਸਨ। ਉਹ ਬੀਮਾਰ ਪੈ ਗਏ ਸਨ, ਤੇ ਯੂਨੀਵਰਸਿਟੀ ਢਿੱਲੀ ਪੈ ਗਈ ਸੀ, ਤਾਂ ਉਸ ਵੇਲੇ ਪੰਜਾਬ ਗੌਰਮਿੰਟ ਨੇ ਮੈਨੂੰ ਕਿਹਾ ਕਿ ਤੁਸੀਂ ਇਹ ਯੂਨੀਵਰਸਿਟੀ ਸੰਭਾਲੋ। ਇਹ ਕੰਮ ਮੈਂ ਅੱਠ ਸਾਲ ਕੀਤਾ ਤੇ ਇਸ ਦੌਰਾਨ ਫਿਰ ਪੰਜਾਬ ਦੀ ਖੇਤੀ ਵਿੱਚ ਬਹੁਤ ਭਾਰੀ ਮੋੜ ਪੈਦਾ ਹੋਇਆ। ਜਿਹੜੀ ਨਵੀਂ ਖੇਤੀ ਹੈ ਜਿਸ ਵਿੱਚ ਹਾਈ ਯੀਲਡਿੰਗ ਕਿਸਮਾਂ ਧਾਨਾਂ ਤੇ ਕਣਕ ਦੀਆਂ ਆਈਆਂ। ਇਹਨਾਂ ਦਾ ਰਿਵਾਜ ਪਿਆ। ਕੈਮੀਕਲ ਖਾਦਾਂ ਆਦਿ ਦੀ ਵਰਤੋਂ ਤੇ ਕੀੜੇ ਮਾਰ ਦਵਾਈਆਂ ਦਾ ਵੀ ਰਿਵਾਜ ਪਿਆ।

ਜੋ ਕਾਢਾਂ ਸਾਇੰਸ ਪੈਦਾ ਕਰ ਸਕਦੀ ਸੀ ਉਹ ਜਿਮੀਂਦਾਰਾਂ ਤੱਕ ਪੁਚਾਈਆਂ ਗਈਆਂ ਤੇ ਮੈਂ ਸਭ ਤੋਂ ਵੱਡੀ ਖੂਬੀ ਇਸ ਯੂਨੀਵਰਸਿਟੀ ਦੀ ਇਹ ਸਮਝਦਾ ਹਾਂ ਕਿ ਇਸਦਾ ਜ਼ਿਮੀਂਦਾਰਾਂ ਨਾਲ ਬੜਾ ਪੱਕਾ ਸੰਬੰਧ ਹੈ। ਜ਼ਿਮੀਦਾਰ ਇਸ ਤੋਂ ਫਾਇਦਾ ਉਠਾਉਂਦੇ ਹਨ। ਜੋ ਕੁਝ ਵੀ ਇਥੇ ਕਾਢਾਂ ਨਿਕਲਦੀਆਂ ਹਨ ਉਸ ਨੂੰ ਗ੍ਰਹਿਣ ਕਰਦੇ ਹਨ ਤੇ ਇਸ ਕਰਕੇ ਹੀ ਪੰਜਾਬ ਦੀ ਖੇਤੀ ਦੀ ਬੜੀ ਤਰੱਕੀ ਹੋਈ ਹੈ। ਤਰੱਕੀ ਕਰਕੇ ਹੀ ਪੰਜਾਬ ਦੀ ਕਣਕ ਦੀ ਪੈਦਾਵਾਰ 300% ਜਿਆਦਾ ਹੋ ਗਈ ਤੇ ਇਸ ਦੇ ਨਾਲ ਨਾ ਸਿਰਫ਼ ਜ਼ਿਮੀਦਾਰਾਂ ਦੀ ਹੀ ਹਾਲਤ ਠੀਕ ਹੋਈ, ਬਲਕਿ ਸਾਰੇ ਪੰਜਾਬ ਦੇ ਲੋਕਾਂ ਦੀ ਹਾਲਤ ਠੀਕ ਹੋ ਗਈ।

ਦੁਕਾਨਦਾਰਾਂ ਨੂੰ ਜੀਵਨ ਦੇ ਨਵੇਂ ਰਸਤੇ ਲੱਭ ਗਏ। ਉਹਨਾਂ ਖਾਦ ਦੀ ਸੇਲ (Sale) ਦੇ ਸੈਂਟਰ, ਖੇਤੀ ਸੇਵਾ ਸੈਂਟਰ ਖੋਹਲੇ। ਟਰੈਕਟਰਾਂ ਦੀ ਮੁਰੰਮਤ ਆਦਿ ਦਾ ਕਈ ਲੋਕਾਂ ਨੂੰ ਕੰਮ ਮਿਲ ਗਿਆ, ਅਤੇ ਨਵੇਂ ਨਵੇਂ ਕਿੱਤੇ ਲੱਭ ਗਏ। ਆਮ ਮਜਦੂਰਾਂ ਕੋਲ ਪੈਸਾ ਚੰਗਾ ਆਉਣ ਲੱਗ ਪਿਆ। ਉਹਨਾਂ ਨੂੰ ਦਿਹਾੜੀ ਅੱਛੀ ਮਿਲਣ ਲੱਗ ਗਈ ਤੇ ਜਿਸ ਕਰਕੇ ਗਰੀਬ ਤਬਕੇ ਵਿੱਚ ਵੀ ਬੜੀ ਭਾਰੀ ਤਬਦੀਲੀ ਆਈ। ਉਹਨਾਂ ਦਾ ਰਹਿਣਾ ਸਹਿਣਾ ਚੰਗਾ ਹੋ ਗਿਆ।

ਪੈਸੇ ਦੇ ਫੈਲਣ ਕਰਕੇ ਬੜੀ ਭਾਰੀ ਨਵੀ ਮਾਰਕੀਟ ਪੈਦਾ ਹੋ ਗਈ। ਸਿਲਕ, ਕੱਪੜੇ ਸਿਉਣ ਦੀਆਂ ਮਸ਼ੀਨਾਂ, ਸਾਈਕਲਾਂ, ਕੱਪੜਿਆਂ ਦੀ ਵਿਕਰੀ ਵਧ ਗਈ, ਜਿਸ ਨਾਲ ਸਾਰੇ ਹੀ ਆਮ ਲੋਕਾਂ ਦੀ ਜ਼ਿੰਦਗੀ ਬਦਲ ਗਈ।

ਯੂਨੀਵਰਸਿਟੀ ਵਿੱਚ ਨਾ ਸਿਰਫ਼ ਮੈਂ ਐਗਰੀਕਲਚਰ ਵਲ ਧਿਆਨ ਦਿੱਤਾ ਸਗੋਂ ਕਲਚਰ ਵਲ ਵੀ ਧਿਆਨ ਦਿਤਾ। ਉਥੇ ਪੰਜਾਬੀ, ਸਾਹਿਤ, ਅਕਾਡਮੀ ਵਲ ਵੀ ਪੂਰਾ ਧਿਆਨ ਦਿੱਤਾ ਤੇ ਯੂਨੀਵਰਸਿਟੀ ਵਿੱਚ ਇਕ ਮਿਊਜ਼ੀਅਮ ਬਣਾਇਆ ਤੇ ਪਿੰਡਾਂ ਦੀ ਪੁਰਾਣੀ ਸਭਿਅਤਾ ਬਾਰੇ ਸਾਰੀਆਂ ਚੀਜ਼ਾਂ ਇਕੱਠੀਆਂ ਕੀਤੀਆਂ, ਤੇ ਇਸ ਮਿਊਜ਼ੀਅਮ ਨੂੰ ਦੇਖਣ ਲਈ ਬੜੇ ਲੋਕ ਆਉਂਦੇ ਹਨ। ਇਸ ਮਿਊਜ਼ੀਅਮ ਨੂੰ ਬਣਾਉਣ ਦਾ ਇਸ ਤਰ੍ਹਾਂ ਖਿਆਲ ਆਇਆ ਕਿ ਮੈਂ ਦੇਖਿਆ ਕਿ ਜਿਹੜੀਆਂ ਕੁੜੀਆਂ ਹੁਣ ਹੋਮ ਸਾਇੰਸ ਪੜ੍ਹ

ਰਹੀਆਂ ਹਨ ਇਹਨਾਂ ਨੂੰ ਚਾਟੀ, ਮਧਾਣੀ, ਅਟੇਰਨਾ ਇਹੋ ਜਿਹੀਆਂ ਚੀਜ਼ਾਂ ਦੇ ਨਾਮ ਵੀ ਨਹੀਂ ਆਉਂਦੇ ਸਨ। ਮੈਂ ਕਿਹਾ ਕਿ ਇਹਨਾਂ ਨੂੰ ਤਾਂ ਪੰਜਾਬੀ ਜ਼ਿੰਦਗੀ ਦਾ ਕੁਝ ਪਤਾ ਨਹੀਂ ਤਾਂ ਉਹਨਾਂ ਨੂੰ ਰੀਮਾਇੰਡ (Reminding) ਕਰਨ ਲਈ ਸਾਰੀਆਂ ਚੀਜ਼ਾਂ ਇਕ ਜਗ੍ਹਾ ਇਕੱਠੀਆਂ ਕੀਤੀਆਂ ਜੋ ਅਲੋਪ ਹੋ ਰਹੀਆਂ ਹਨ ਤੇ ਇਹਨਾਂ ਦੇ ਮਤੱਅਲਕ ਇਹਨਾਂ ਦੀ ਜਾਣਕਾਰੀ ਰਹੇ ਤੇ ਲੋਕ ਇਹਨਾਂ ਨੂੰ ਯਾਦ ਰੱਖਣ।

ਇਸ ਮਿਊਜ਼ੀਅਮ ਨੂੰ ਲੋਕ ਬੜੀ ਦੂਰ ਤੋਂ ਦੇਖਣ ਆਉਂਦੇ ਹਨ ਤਾਂ ਉਸ ਵੇਲੇ ਇਸ ਦਾ ਨਾਮ ਮਿਊਜ਼ੀਅਮ ਆਫ ਰੂਰਲ ਪੰਜਾਬ (Museum of Rural Punjab) ਰੱਖਿਆ।

ਮੈਨੂੰ ਲਾਇਬ੍ਰੇਰੀਆਂ ਦਾ ਵੀ ਸ਼ੁਰੂ ਤੋਂ ਸ਼ੌਕ ਰਿਹਾ ਹੈ। ਜਦੋਂ ਡਿਵੈਲਪਮੈਂਟ ਕਮਿਸ਼ਨਰ ਸੀ ਤਾਂ ਉਸ ਵੇਲੇ ਸਾਰੇ ਬੜੇ ਬੜੇ ਪਿੰਡਾਂ ਵਿੱਚ ਲਾਇਬ੍ਰੇਰੀਆਂ ਬਣਾਈਆਂ। ਲਾਇਬ੍ਰੇਰੀਆਂ ਬਣਾਉਣ ਦਾ ਇਕ ਨਤੀਜਾ ਇਹ ਹੋਇਆ ਕਿ ਪੰਜਾਬੀ ਲਿਟਰੇਚਰ ਦਾ ਜੋ ਨਵਾਂ ਨਵਾਂ ਛਪਣਾ ਪੰਜਾਬ ਵਿੱਚ ਸ਼ੁਰੂ ਹੋਇਆ ਸੀ ਉਸ ਨੂੰ ਮੱਦਦ ਮਿਲ ਗਈ। ਜਿਹੜੇ ਪਬਲਿਸ਼ਰਜ਼ ਸਨ ਉਹਨਾਂ ਦੀਆਂ ਤਿੰਨ ਚਾਰ ਸੌ ਕਿਤਾਬਾਂ ਇਸ ਤਰ੍ਹਾਂ ਵਿਕ ਜਾਂਦੀਆਂ ਸਨ ਜੇ ਉਸ ਵੇਲੇ ਇਹ ਲਾਇਬ੍ਰੇਰੀਆਂ ਵਾਲਾ ਉਤਸ਼ਾਹ ਨਾ ਚਲਦਾ ਤਾਂ ਪੰਜਾਬ ਲਿਟਰੇਚਰ ਚਲਣਾ ਹੀ ਨਹੀਂ ਸੀ। ਸਾਰੇ ਕਸਬਿਆਂ ਦੇ ਸ਼ਹਿਰਾਂ ਵਿੱਚ ਲਾਇਬ੍ਰੇਰੀਆਂ ਬਣਾਈਆਂ। ਸੋ ਜਿਨ੍ਹਾਂ ਸਾਰੀਆਂ ਚੀਜ਼ਾਂ ਦਾ ਨਿਚੋੜ ਹੁੰਦਾ ਹੈ ਤਾਂ ਇਹ ਲੁਧਿਆਣੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿੱਚ ਮੈਂ ਆਪਣੇ ਸਾਰੇ ਖਿਆਲਾਤ ਪ੍ਰਗਟ ਕੀਤੇ। ਲਾਇਬ੍ਰੇਰੀ ਸਿਰਫ਼ ਇਹੋ ਨਹੀਂ ਹੋਣੀ ਚਾਹੀਦੀ ਕਿ ਇਸ ਵਿੱਚ ਸਿਰਫ਼ ਕਿਤਾਬਾਂ ਹੋਣ ਪਰ ਇਸ ਵਿੱਚ ਮਾਈਕਰੋ ਫਿਲਮਜ਼, ਜ਼ੀਰੋਕਸ (Microfilm, Zerox) ਇਹ ਵੀ ਹੋਣੀਆਂ ਚਾਹੀਦੀਆਂ ਹਨ। ਇਸ ਤੋਂ ਇਲਾਵਾ ਇਕ ਆਡੀਟੋਰੀਅਮ ਹੋਣੀ ਚਾਹੀਦੀ ਹੈ। ਉਸ ਲਾਇਬ੍ਰੇਰੀ ਵਿੱਚ ਇਕ ਕਮਰਾ ਮੈਂ ਉਹਨਾਂ ਆਦਮੀਆਂ ਲਈ ਰੱਖਿਆ ਜਿਹਨਾਂ ਨੇ ਪੰਜਾਬ ਦੀ ਐਗਰੀਕਲਚਰ ਦੀ ਸੇਵਾ ਕੀਤੀ ਹੈ, ਇਸ ਦਾ ਹਾਲ ਆਫ ਫੇਮ (Half of Fame) ਨਾਮ ਰੱਖਿਆ।

ਦੂਸਰਾ ਕਮਰਾ ਖੇਤੀ ਦਾ ਜੋ ਪਸਾਰ ਹੈ ਜੋ ਡਿਵੈਲਪਮੈਂਟ ਹੈ ਉਸ ਨੂੰ ਤਸਵੀਰਾਂ ਰਾਹੀਂ ਦੱਸਿਆ ਗਿਆ ਹੈ, ਤਾਂ ਉਸ ਨੂੰ ਦੇਖਣ ਲਈ ਵੀ ਆਮ ਜ਼ਿਮੀਂਦਾਰ ਤੱਕ ਆਉਂਦੇ ਹਨ, ਕਿ ਇਹ ਖੇਤੀ ਦਾ ਪਿਛੋਕੜ ਕੀ ਹੈ? ਇਹ ਇਕ ਸਿਰਫ਼ ਲਾਈਬ੍ਰੇਰੀ ਹੀ ਨਹੀਂ ਆਰਟ ਗੈਲਰੀ ਵੀ ਹੈ। ਉਥੇ ਬੈਠਣ ਨਾਲ ਬੜਾ ਸੁਆਦ ਆਉਂਦਾ ਹੈ ਤੇ ਉਤਸ਼ਾਹ ਮਿਲਦਾ ਹੈ।

ਆਦਮੀ ਕਿਤਾਬਾਂ ਨੂੰ ਦੇਖਕੇ, ਪੜ੍ਹਕੇ ਬੜਾ ਆਨੰਦ ਮਾਣਦਾ ਹੈ। ਉਸੇ ਲਾਇਬ੍ਰੇਰੀ ਵਿੱਚ ਮੈਂ ਆਪਣੀਆਂ ਕਿਤਾਬਾਂ ਐਗਰੀਕਲਚਰ ਤੇ ਸਾਇੰਸ ਦੇ ਕੁਲੈਕਸ਼ਨਜ਼ ਸਨ ਉਹ ਵੀ ਮੈਂ ਉਥੇ ਹੀ ਦੇ ਦਿਤੇ। ਉਹਨਾਂ ਨੇ ਬੜੀ ਚੰਗੀ ਤਰ੍ਹਾਂ ਸੰਭਾਲ ਕੇ ਰਖਿਆ ਹੋਇਆ ਹੈ, ਤੇ ਮੈਨੂੰ ਖੁਦ ਵੀ ਜਦੋਂ ਲੋੜ ਹੁੰਦੀ ਹੈ ਤਾਂ ਮੈਂ ਉਹਨਾਂ ਕੋਲੋਂ ਕਿਤਾਬ ਮੰਗ ਕੇ ਆਪਣਾ ਕੰਮ ਕਰਦਾ ਹਾਂ।

*ਪ੍ਰਸ਼ਨ : ਡਾਕਟਰ ਸਾਹਿਬ ਸਰਦਾਰ ਪਰਤਾਪ ਸਿੰਘ ਨਾਲ ਤੁਸੀਂ ਕੰਮ ਵੀ ਕੀਤਾ ਹੈ। ਉਸ ਬਾਰੇ ਵਿਅਕਤੀਗਤ ਤੌਰ ਤੇ, ਪ੍ਰਬੰਧਕ ਤੌਰ ਤੇ ਜਾਂ ਹੋਰ ਵੀ ਆਮ ਜੋ ਕੁਛ ਤੁਸੀਂ ਉਹਨਾਂ ਬਾਰੇ ਜਾਣਦੇ ਹੋ ਚਾਨਣਾ ਪਾਉ?*

*ਉੱਤਰ :* ਜਦੋਂ ਸਰਦਾਰ ਪਰਤਾਪ ਸਿੰਘ ਕੈਰੋਂ ਡਿਵੈਲਪਮੈਂਟ ਮਨਿਸਟਰ ਪੰਜਾਬ ਸਨ ਤਾਂ ਮੈਂ ਉਹਨਾਂ ਨਾਲ ਡਿਵੈਲਪਮੈਂਟ ਕਮਿਸ਼ਨਰ ਦੇ ਤੌਰ ਤੇ ਕੰਮ ਕੀਤਾ। ਇਹ 1953 ਦੀ ਗੱਲ ਹੈ। ਮੈਂ ਦੇਖਦਾ ਸੀ ਕਿ ਸਰਦਾਰ ਪਰਤਾਪ ਸਿੰਘ ਦੇ ਅੰਦਰ ਪਿੰਡਾਂ ਨੂੰ ਉਠਾਣ ਲਈ

ਬੜੀ ਭਾਰੀ ਲਗਨ ਸੀ। ਔਰ ਦਿਨ ਰਾਤ ਉਹ ਇਹੋ ਜਿਹੇ ਮਸਲਿਆਂ ਬਾਰੇ ਵਿਚਾਰ ਕਰਦੇ ਰਹਿੰਦੇ ਸਨ ਤੇ ਇਹੋ ਤਰਕੀਬਾਂ ਅਸੀਂ ਕੱਢਦੇ ਰਹਿੰਦੇ ਸੀ ਕਿ ਕਿਸ ਤਰ੍ਹਾਂ ਪਿੰਡਾਂ ਦੇ ਵਿੱਚ ਤਬਦੀਲੀ ਲਿਆਂਦੀ ਜਾਵੇ।

ਉਹਨਾਂ ਨੇ ਚੱਕ ਬੰਦੀ ਦੀ ਸਕੀਮ ਵਿੱਚ ਬੜੀ ਦਿਲਚਸਪੀ ਲਈ। ਨਵੀਆਂ ਫ਼ਿਰਨੀਆਂ ਬਣੀਆਂ। ਖੇਤ ਇਕੱਠੇ ਹੋਏ। ਢਾਂਚਾ ਬਦਲਿਆ। ਨਵੀਆਂ ਸੜਕਾਂ ਬਣੀਆਂ। ਮੈਂ ਸਮਝਦਾ ਹਾਂ ਕਿ ਪਿੰਡਾਂ ਦੀ ਉਨਤੀ ਲਈ ਇਹ ਬੜਾ ਭਾਰੀ ਕਦਮ ਸੀ।

## ਚੱਕ ਬੰਦੀ ਦਾ ਕਿਸਾਨਾਂ ਨੂੰ ਲਾਭ

*ਪ੍ਰਸ਼ਨ : ਚੱਕ ਬੰਦੀ ਦਾ ਕੀ ਭਾਵ ਸੀ? ਇਸ ਵਿੱਚ ਤੁਸੀਂ ਕੀ ਕਦਮ ਲਏ? ਇਸ ਬਾਰੇ ਦੱਸੋ?*

*ਉੱਤਰ :* ਚੱਕ ਬੰਦੀ ਦਾ ਮਤਲਬ ਇਹ ਹੈ ਕਿ ਪਹਿਲਾਂ ਫਰਜ਼ ਕਰੋ ਕਿ ਇਕ ਆਦਮੀ ਕੋਲ ਪੰਜ ਏਕੜ ਜ਼ਮੀਨ ਹੈ ਤਾਂ ਉਹ ਸੱਤਾਂ ਏਕੜਾਂ ਵਿੱਚ ਅੱਡੋ ਅੱਡ ਦੂਰ ਦੂਰ ਖਿਲਰੀ ਪਈ ਸੀ। ਨਾ ਤਾਂ ਉਹਨਾਂ ਨੂੰ ਪਤਾ ਸੀ ਕਿ ਖੇਤ ਕਿਥੇ ਹਨ ਨਾ ਉਹ ਖੂਹ ਲਾ ਸਕਦੇ ਸਨ ਅਤੇ ਨਾ ਹੀ ਟਿਊਬਵੈਲ ਲਾ ਸਕਦੇ ਸਨ। ਨਾ ਹੀ ਕੋਈ ਹੋਰ ਉੱਨਤੀ ਦਾ ਕੰਮ ਕਰ ਸਕਦੇ ਸੀ। ਇਸ ਕਰਕੇ ਖੇਤਾਂ ਨੂੰ ਇਕੱਠੇ ਕਰਨਾ ਜਰੂਰੀ ਸੀ। ਇਸੇ ਕਰਕੇ ਹੀ ਬਾਅਦ ਵਿੱਚ ਪੰਜਾਬ ਦੀ ਉਨਤੀ ਹੋਈ ਹੈ। ਜੇ ਇਹ ਕੰਮ ਨਾ ਹੁੰਦਾ ਤਾਂ ਪੰਜਾਬ ਦੀ ਇੰਨੀ ਜਲਦੀ ਤਰੱਕੀ ਕਦੇ ਨਾ ਹੁੰਦੀ, ਤੇ ਦੂਸਰੀ ਗੱਲ ਮੈਂ ਕੈਰੋਂ ਵਿੱਚ ਇਹ ਦੇਖੀ ਸੀ ਕਿ ਉਹ ਬੜਾ ਨਿੱਘਾ ਇਨਸਾਨ ਸੀ। ਔਰ ਜਿਹਨਾਂ ਲੋਕਾਂ ਨੂੰ ਉਹ ਈਮਾਨਦਾਰ ਮਿਹਨਤੀ ਤੇ ਸੱਚੇ ਸਮਝਦਾ ਸੀ ਉਹ ਉਹਨਾਂ ਲੋਕਾਂ ਦੀ ਦਿਲੋਂ ਇੱਜ਼ਤ ਕਰਦਾ ਸੀ।

ਮੈਨੂੰ ਯਾਦ ਹੈ ਕਿ ਜਿਸ ਵੇਲੇ ਸ਼ਿਮਲੇ ਅਸੀਂ ਹੁੰਦੇ ਸੀ ਤਾਂ ਉਸ ਨੇ ਮੈਨੂੰ ਘਰ ਬੁਲਾਇਆ ਤਾਂ ਆਪ ਰੋਟੀ ਪਰੋਸ ਕੇ ਮੇਰੇ ਸਾਹਮਣੇ ਰਖੀ। ਕਦੇ ਫੁਲਕੇ ਲਿਆਂਦੇ ਕਦੇ ਦਾਲ ਲਿਆਂਦੀ। ਆਮ ਤੌਰ ਤੇ ਤੁਸੀਂ ਦੇਖੋਗੇ ਕਿ ਲੋਕਾਂ ਦੀ ਬੜੀ ਮਜਾਜ ਹੁੰਦੀ ਹੈ ਕਿ ਜਿਹੜਾ ਛੋਟਾ ਅਫ਼ਸਰ ਹੈ ਉਸ ਤੋਂ ਉਪਰਲਾ ਆਪਣੇ ਆਪ ਨੂੰ ਵੱਡਾ ਸਮਝਦਾ ਹੈ, ਜਿਹੜਾ ਮਨਿਸਟਰ ਹੈ ਉਹ ਆਪਣੇ ਆਪ ਨੂੰ ਅਫ਼ਸਰਾਂ ਤੋਂ ਨਿਰਾਲੀ ਚੀਜ਼ ਹੀ ਸਮਝਦਾ ਹੈ। ਇਸ ਤਰ੍ਹਾਂ ਦੇ ਭੇਦ ਭਾਵ ਸਰਦਾਰ ਪਰਤਾਪ ਸਿੰਘ ਕੈਰੋਂ ਅੰਦਰ ਬਿਲਕੁਲ ਹੀ ਨਹੀਂ ਸਨ।

ਉਹਦਾ ਇਕੋ ਨਿਸ਼ਾਨਾ ਸੀ ਕਿ ਜਿਹੜੇ ਕਾਬਲ ਤੋਂ ਕਾਬਲ ਆਦਮੀ ਹਨ ਉਹਨਾਂ ਤੋਂ ਫ਼ਾਇਦਾ ਉਠਾਇਆ ਜਾਵੇ। ਉਹਨਾਂ ਦੀ ਇੱਜ਼ਤ ਕੀਤੀ ਜਾਵੇ ਤੇ ਜਿਹੜੇ ਬੇਈਮਾਨ ਸਨ ਉਨ੍ਹਾਂ ਨੂੰ ਉਹ ਪਬਲੀਕਲੀ ਨਿੰਦਦਾ ਸੀ। ਤੇ ਇਸ ਕਰਕੇ ਆਮ ਇਮਪਰੈਸ਼ਨ ਲੋਕਾਂ ਵਿੱਚ ਇਹ ਪੈ ਗਿਆ ਸੀ ਕਿ ਉਹ ਅਫ਼ਸਰਾਂ ਨਾਲ ਦੁਸ਼ਮਣੀ ਕਰਦਾ ਹੈ। ਬੁਰਾ ਸਲੂਕ ਦਿੰਦਾ ਸੀ। ਜਿਹੜੇ ਬੇਈਮਾਨ ਹੋਣ ਤੇ ਜਿੰਨਾਂ ਦੀ ਇਨਟੈਗਰਿਟੀ ਠੀਕ ਨਾ ਹੋਵੇ। ਉਨ੍ਹਾਂ ਲੋਕਾਂ ਨਾਲ ਹੀ ਉਹ ਇਹੋ ਜਿਹਾ ਸਲੂਕ ਕਰਦਾ ਸੀ।

ਪਰਤਾਪ ਸਿੰਘ ਦਾ ਪੰਜਾਬ ਐਗਰੀਕਲਚਰ ਯੂਨਵਰਸਿਟੀ ਲੁਧਿਆਣਾ, ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਬਨਾਉਣ ਵਿੱਚ ਬੜਾ ਭਾਰੀ ਹੱਥ ਹੈ। ਜਦੋਂ ਐਗਰੀਕਲਚਰ ਯੂਨੀਵਰਸਿਟੀ ਦੀਆਂ ਸਕੀਮਾਂ ਅਸੀਂ ਦਿੱਲੀ ਵਿੱਚ ਬਣਾਈਆਂ। ਇਹ 1958-59 ਦੀ ਗੱਲ ਹੈ ਤਾਂ ਮੈ ਉਸ ਵੇਲੇ ਕਿਹਾ ਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਜਰੂਰ ਬਣਾਉ। ਪਲੈਨਿੰਗ ਕਮਿਸ਼ਨ ਨਹੀਂ ਮੰਨਦਾ ਸੀ। ਉਸ ਨੇ ਕਿਹਾ ਕਿ ਜੇ ਤੁਸੀਂ ਮੱਦਦ ਨਹੀਂ

ਕਰਦੇ ਤਾਂ ਅਸੀ ਖੁਦ ਹੀ ਬਣਾ ਲਵਾਂਗੇ। ਤਾਂ ਇਸ ਬੋਲਡਨੈਸ ਕਰਕੇ ਹੀ ਇਹ ਯੂਨੀਵਰਸਿਟੀ ਬਣੀ। ਨਹੀਂ ਤਾਂ ਜੋ ਤਰੱਕੀ ਕੀਤੀ ਹੈ। ਇਹ ਕਦੇ ਵੀ ਨਾ ਹੁੰਦੀ, ਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨਾ ਹੁੰਦੀ।

ਇਸ ਤਰ੍ਹਾਂ ਹੀ ਜ਼ਬਾਨ ਦਾ ਮਸਲਾ ਸੀ। ਪੰਜਾਬੀ ਨਾਲ ਉਸਨੂੰ ਬੜਾ ਭਾਰੀ ਪ੍ਰੇਮ ਸੀ। ਮੈਂ ਸਮਝਦਾ ਹਾਂ ਜਿੰਨੇ ਮੈਂ ਪੰਜਾਬੀ ਬੋਲਣ ਵਾਲੇ ਸੁਣੇ ਹਨ। ਉਹਨਾਂ ਵਿੱਚ ਸਭ ਬੜੀ ਐਲੋਕੁਐਂਟ (Eloquent) ਸਪੀਕਰ ਪਰਤਾਪ ਸਿੰਘ ਕੈਰੋਂ ਹੀ ਸੀ। ਔਰ ਬੜੀ ਸਿਨਸੀਰੀਅਲੀ (Sincerely) ਬੋਲਦਾ ਸੀ ਤੇ ਬੜੀਆਂ ਆਮ ਗੱਲਾਂ ਕਰਦਾ ਸੀ। ਜਿਹੜੀਆਂ ਆਮ ਲੋਕ ਸਮਝ ਸਕਣ ਔਰ ਉਹਨਾਂ ਦੇ ਲੈਵਲ ਤੋਂ ਹੋ ਕੇ ਬੋਲਦਾ ਸੀ। ਤਾਂ ਜਦੋਂ ਪੰਜਾਬੀ ਸੂਬੇ ਦਾ ਰੌਲਾ ਸੀ, ਉਸ ਨੇ ਇਹੀ ਸਮਝਿਆ ਕਿ ਜੇ ਤੁਸੀਂ ਪੰਜਾਬੀ ਜ਼ਬਾਨ ਦੀ ਤਰੱਕੀ ਕਰਨਾ ਚਾਹੁੰਦੇ ਹੋ ਤਾਂ ਮੈਂ ਤੁਹਾਨੂੰ ਯੂਨੀਵਰਸਿਟੀ ਬਣਾ ਕੇ ਦਿੰਦਾ ਹਾਂ। ਇਸ ਕਰਕੇ ਹੀ ਉਸ ਨੇ ਪੰਜਾਬੀ ਯੂਨੀਵਰਸਿਟੀ ਬਣਾਈ ਤੇ ਮੈਂ ਸਮਝਦਾ ਹਾਂ ਕਿ ਇਹ ਪੰਜਾਬੀ ਦੀ ਡਿਵੈਲਪਮੈਂਟ ਲਈ ਨੀਂਹ ਪੱਥਰ ਹੈ।

ਉਹਦਾ ਇਹ ਵਿਚਾਰ ਸੀ ਕਿ ਪੰਜਾਬ ਛੋਟਾ ਨਹੀਂ ਹੋਣਾ ਚਾਹੀਦਾ। ਉਸਦਾ ਖਿਆਲ ਸੀ ਕਿ ਪੰਜਾਬੀ ਲੋਕਾਂ ਵਿੱਚ ਸਾਰੀ ਐਨਰਜੀ ਹੈ, ਇਥੋਂ ਜ਼ਿਮੀਦਾਰ ਜਿਹੜੇ ਹਨ ਉਹ ਖੇਤੀ ਵਿੱਚ ਦਿਲਚਸਪੀ ਲੈਂਦੇ ਹਨ। ਬਜਾਏ ਇਸਦੇ ਕਿ ਉਹ ਮੁਲਕ ਦਾ ਛੋਟਾ ਜਿਹਾ ਟੁਕੜਾ ਲੈ ਕੇ ਬੈਠ ਜਾਣ, ਉਹ ਚਾਹੁੰਦਾ ਸੀ ਕਿ ਉਹ ਰਾਜਸਥਾਨ, ਯੂ.ਪੀ. ਤੇ ਹੋਰ ਸਭਨਾ ਥਾਵਾਂ ਤੇ ਫ਼ੈਲ ਜਾਣ। ਜਿਸ ਨਾਲ ਹਿੰਦੁਸਤਾਨ ਦੀ ਆਰਥਿਕ ਉਨਤੀ ਵਿੱਚ ਜ਼ਿਆਦਾ ਹਿੱਸਾ ਵਟਾਉਣ।

ਉਸਨੇ ਪੋਲੀਟੈਕਨੀਕ ਖੋਹਲੇ। ਉਸਨੂੰ ਪਤਾ ਸੀ ਕਿ ਕਈ ਮੁੰਡੇ ਅਠਵੀਂ ਦਸਵੀਂ ਥਰਡ ਡਵੀਜ਼ਨ ਵਿੱਚ ਪਾਸ ਕਰ ਲੈਂਦੇ ਹਨ ਪਰ ਉਹਨਾਂ ਵਿੱਚ ਹੋਰ ਸ਼ਕਤੀਆਂ ਹੁੰਦੀਆਂ ਹਨ ਜਿਵੇਂ ਕਿ ਹੱਥ ਨਾਲ ਕੰਮ ਕਰਨ ਦੀਆਂ, ਔਰ ਉਹ ਹੋ ਸਕਦਾ ਹੈ ਕਿ ਦਿਮਾਗੀ ਤੌਰ ਤੇ ਯਾਦ ਕਰਨ ਵਿੱਚ ਚੰਗੇ ਨਾ ਹੋਣ। ਇਸ ਕਰਕੇ ਉਹਨਾਂ ਨੂੰ ਮੌਕਾ ਦੇਣ ਦੀ ਖਾਤਰ ਉਸਨੇ ਪਾਲੀਟੈਕਨੀਕ ਜਗਾ ਜਗ੍ਹਾ ਜਗ੍ਹਾ ਖੋਹਲੇ।

ਇਹਦੇ ਵਿੱਚ ਏਅਰ ਵਾਈਸ ਮਾਰਸਲ ਹਰਜਿੰਦਰ ਸਿੰਘ ਨੇ ਉਹਨਾਂ ਦੀ ਬੜੀ ਮੱਦਦ ਕੀਤੀ। ਪਰਤਾਪ ਸਿੰਘ ਨੂੰ ਆਮ ਤੌਰ ਤੇ ਐਲਰਜੀ (allergy) ਬਹੁਤ ਹੋਇਆ ਕਰਦੀ ਸੀ। ਕੋਈ ਵੀ ਆਦਮੀ ਐਕਟਿਵ ਹੋ ਕੇ ਕੰਮ ਕਰੇ ਉਸ ਨੂੰ ਕੋਈ ਨਾ ਕੋਈ ਇਸ ਤਰ੍ਹਾਂ ਦੀ ਬੀਮਾਰੀ ਜਰੂਰ ਲੱਗੀ ਰਹਿੰਦੀ ਹੈ। ਜਿਹੜਾ ਆਦਮੀ ਫਿਰ ਇਸ ਤਰ੍ਹਾਂ ਕੁਝ ਬੀਮਾਰ ਰਹੇ ਤਾਂ ਉਸ ਨੂੰ ਡਾਕਟਰਾਂ ਦੀ ਲੋੜ ਜਰੂਰ ਪੈਂਦੀ ਰਹਿੰਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਬਹੁਤ ਸਾਰੇ ਕੰਮ ਜਿਹੜੇ ਹਨ ਉਹ ਪਰਸਨਲ ਵੀਊਜ਼ ਤੋਂ ਨਿਕਲਦੇ ਹਨ। ਉਸ ਨੇ ਸੋਚਿਆ ਕਿ ਚੰਡੀਗੜ੍ਹ ਵਿੱਚ ਸਭ ਤੋਂ ਅੱਛਾ ਮੈਡੀਕਲ ਇਨਸਟੀਚਿਊਟ ਬਨਣਾ ਚਾਹੀਦਾ ਹੈ। ਬਜਾਇ ਇਸ ਦੇ ਕਿ ਚੰਡੀਗੜ੍ਹ ਵਿੱਚ ਹੀ ਹੋਣਾ ਚਾਹੀਦਾ ਹੈ। ਉਹਨਾਂ ਨੇ ਫਿਰ ਡਾਕਟਰ ਤੁਲਸੀ ਦਾਸ ਅਤੇ ਡਾ : ਸੰਤੋਖ ਸਿੰਘ ਅਨੰਦ ਇਹਨਾਂ ਦੀ ਕੁਆਪਰੇਸ਼ਨ ਨਾਲ ਪੋਸਟ ਗਰੈਜੂਏਟ ਮੈਡੀਕਲ ਇਨਸਟੀਚਿਊਟ ਚੰਡੀਗੜ੍ਹ ਬਣਵਾਇਆ।

ਫਿਰ ਇਕ ਆਰਟ ਪਰਚੇਜ਼ ਕਮੇਟੀ ਬਣਾਈ ਹੋਈ ਸੀ ਜਿਸਦਾ ਮੈਂ ਚੇਅਰਮੈਨ ਸੀ ਇਸਦੇ ਜ਼ਰੀਏ ਪੁਰਾਣੀਆਂ ਤਸਵੀਰਾਂ ਇਕੱਠੀਆਂ ਕੀਤੀਆਂ ਜੋ ਹੁਣ ਚੰਡੀਗੜ੍ਹ ਮਿਊਜ਼ੀਅਮ ਵਿੱਚ ਹਨ। ਇਹਨਾਂ ਆਰਟ ਦੇ ਮਾਮਲਿਆਂ ਵਿੱਚ ਉਹ ਆਪ ਹੀ ਮੰਨਦੇ ਸਨ

ਕਿ ਸਾਨੂੰ ਤਾਂ ਕੁਛ ਸਮਝ ਨਹੀਂ ਆਉਂਦੀ ਪਰ ਜੋ ਕੁਛ ਇਹ ਕਰ ਰਿਹਾ ਹੈ ਠੀਕ ਕਰ ਰਿਹਾ ਹੈ। ਉਹ ਪੂਰਾ ਇਤਬਾਰ ਕਰਦੇ ਸਨ। ਇਸ ਤਰੀਕੇ ਦੇ ਨਾਲ ਇਹ ਆਰਟ ਦਾ ਕੰਮ ਵੀ ਬਹੁਤ ਕਾਮਯਾਬ ਹੋ ਗਿਆ।

*ਪ੍ਰਸ਼ਨ : ਡਾਕਟਰ ਸਾਹਿਬ ਇਹ ਦੱਸੋ ਕਿ ਤੁਸੀਂ ਡਾ: ਗੋਪੀ ਚੰਦ ਭਾਰਗੋ ਦੇ ਸੰਪਰਕ ਵਿੱਚ ਆਏ ਸੀ ਉਹ ਕਿਹੋ ਜਿਹੇ ਬੰਦੇ ਸਨ। ਉਹਨਾਂ ਬਾਰੇ ਆਪਣੇ ਵਿਚਾਰ ਦੱਸੋ?*

*ਉੱਤਰ:* ਜਿਸ ਵੇਲੇ ਮੈਂ ਦਿਲੀ ਤੋਂ ਪੰਜਾਬ ਆਇਆ ਤਾਂ ਉਸ ਵੇਲੇ ਡਾ: ਗੋਪੀ ਚੰਦ ਭਾਰਗੋ ਪੰਜਾਬ ਦੇ ਚੀਫ ਮਨਿਸਟਰ ਸਨ। ਪਹਿਲੀ ਮੁਲਾਕਾਤ ਵੇਲੇ ਮੈਂ ਇਹ ਦੇਖਿਆ ਕਿ ਉਹ ਬੜੇ ਨਿੱਘੇ ਸੁਭਾਅ ਵਾਲੇ ਸਨ ਤੇ ਬੜੇ ਮਿਲਣਸਾਰ ਸਨ। ਉਸ ਦੇ ਬਾਅਦ ਜਦੋਂ ਫਿਰ ਮੁੜ ਵਸਾਊ ਮਹਿਕਮਾ ਤੇ ਜ਼ਮੀਨਾਂ ਦੀ ਅਲਾਟਮੈਂਟ ਹੋਈ ਤਾਂ ਰੀਹੈਬੀਲੀਟੇਸ਼ਨ ਦਾ ਕੰਮ ਸ਼ੁਰੂ ਹੋਇਆ ਉਸ ਵਿੱਚ ਮੇਰੀ ਕਾਫ਼ੀ ਵਾਰ ਮੁਲਾਕਾਤ ਉਹਨਾਂ ਨਾਲ ਹੋਈ।

ਉਹ ਬੜੀ ਲਗਨ ਨਾਲ ਕੰਮ ਕਰਦੇ ਸਨ। ਫਾਈਨੈਂਸ ਦੇ ਕੰਮਾਂ ਬਾਰੇ ਉਹ ਕਾਫੀ ਮਾਹਿਰ ਸਨ। ਚੰਡੀਗੜ੍ਹ ਸਕੀਮ ਵਿੱਚ ਉਹਨਾਂ ਦਾ ਬੜਾ ਭਾਰੀ ਰੋਲ ਰਿਹਾ ਹੈ। ਚਾਰੇ ਪਾਸੇ ਪਰੈਸ਼ਰ ਪੈ ਰਿਹਾ ਸੀ ਕਿ ਇਹ ਚੰਡੀਗੜ੍ਹ ਦੀ ਜਗ੍ਹਾ ਜਲੰਧਰ ਰਾਜਧਾਨੀ ਬਣਾਈ ਜਾਵੇ ਜਾਂ ਕਿਸੇ ਹੋਰ ਜਗ੍ਹਾ ਬਣਵਾਇਆ ਜਾਵੇ ਉਨ੍ਹਾਂ ਨੇ ਇਕ ਕਮੇਟੀ ਰਾਜਧਾਨੀ ਲਈ ਮੁਕੱਰਰ ਕੀਤੀ। ਉਸ ਵਿੱਚ ਪੀ.ਐਲ. ਵਰਮਾ ਤੇ ਹੋਰ ਆਦਮੀ ਮੌਜੂਦ ਸਨ। ਉਹਨਾਂ ਨੇ ਇਹ ਸਿਫਾਰਸ਼ ਕੀਤੀ ਕਿ ਚੰਡੀਗੜ੍ਹ ਹੀ ਕੈਪੀਟਲ ਬਣਾਈ ਜਾਵੇ ਗੋਪੀ ਚੰਦ ਨੇ ਇਸ ਸਕੀਮ ਨੂੰ ਬੜੀ ਦ੍ਰਿੜਤਾ ਨਾਲ ਨਿਭਾਇਆ। ਇਹ ਉਹਨਾਂ ਦਾ ਪੰਜਾਬ ਤੇ ਬੜਾ ਭਾਰੀ ਅਹਿਸਾਨ ਹੈ ਇਸ ਨੂੰ ਕਦੇ ਨਹੀਂ ਭੁਲਣਾ ਚਾਹੀਦਾ।

ਦੂਸਰੇ ਡਾਕਟਰ ਭਾਰਗੋ ਨੂੰ ਆਪਣਾ ਖਾਦੀ ਤੇ ਪੇਂਡੂ ਇੰਡਸਟਰੀ ਦਾ ਵੀ ਬੜਾ ਸ਼ੌਕ ਸੀ। ਜਦ ਵੀ ਮਿਲਦੇ ਸੀ ਕਹਿੰਦੇ ਤਾਂ ਮੈਂ ਚਾਰ ਪੰਜ ਏਕੜ ਜ਼ਮੀਨ ਕਿਧਰੇ ਲੈ ਲਵਾਂ ਉਸ ਵਿੱਚ ਕੋਹਲੂ ਤੇ ਖਰਾਸ ਲਾਉਣਾ ਹੈ, ਰੂੰ ਪਿੰਜਣੀਆਂ, ਤੇ ਖੱਦਰ ਬੁਨਣ ਦਾ ਕੰਮ ਤੇ ਹੋਰ ਕਾਫੀ ਕੁਝ ਲਾਉਣਾ ਹੈ। ਉਹ ਗਾਂਧੀਅਨ ਖਿਆਲਾਤ ਦੇ ਹਾਮੀ ਸਨ ਤੇ ਮਸ਼ੀਨਰੀ ਦੇ ਬਹੁਤੇ ਹੱਕ ਵਿੱਚ ਨਹੀਂ ਸਨ। ਹਰ ਇਕ ਆਦਮੀ ਦੇ ਆਪਣੇ ਵੱਖਰੇ ਵਿਚਾਰ ਹੁੰਦੇ ਹਨ। ਉਹ ਇਸ ਵਿਚਾਰ ਦੇ ਸਨ।

*ਪ੍ਰਸ਼ਨ : ਡਾ: ਸਾਹਿਬ ਤੁਸੀਂ ਲਾਲਾ ਭੀਮ ਸੈਨ ਸੱਚਰ ਬਾਰੇ ਵੀ ਦੱਸੋ?*

*ਉੱਤਰ:* ਗੋਪੀ ਚੰਦ ਦੇ ਬਾਦ ਪੰਜਾਬ ਦਾ ਚੀਫ ਮਨਿਸਟਰ ਲਾਲਾ ਭੀਮ ਸੈਨ ਸੱਚਰ ਬਣਿਆ। ਭੀਮ ਸੈਨ ਸੱਚਰ ਬੜੇ ਮੱਧਰੇ ਜਿਹੇ ਕੱਦ ਦਾ ਆਦਮੀ ਸੀ ਤੇ ਪੱਕਾ ਆਰੀਆ ਸਮਾਜੀ ਸੀ। ਉਸ ਦਾ ਕੰਮ ਕਰਨ ਦਾ ਜੋ ਤਰੀਕਾ ਸੀ ਉਹ ਬੜਾ ਰਿਜਡ (rigid) ਜਿਹਾ ਸੀ। ਉਸਦਾ ਅਫ਼ਸਰਾਂ ਤੇ ਕੋਈ ਪ੍ਰਭਾਵ ਨਹੀਂ ਪਿਆ ਤੇ ਦੂਸਰੇ ਪਰਤਾਪ ਸਿੰਘ ਨਾਲ ਉਸਦੀ ਬੜੀ ਲੱਗਦੀ ਸੀ। ਜਿਹੜੇ ਅਫ਼ਸਰ ਪਰਤਾਪ ਸਿੰਘ ਦੇ ਨੇੜੇ ਸਨ ਉਹਨਾਂ ਨੂੰ ਉਹ ਅੱਛਾ ਨਹੀਂ ਸਮਝਦਾ ਸੀ। ਮੈਂ ਸਮਝਦਾ ਹਾਂ ਕਿ ਮੈਂ ਵੀ ਉਹਨਾਂ ਵਿਚੋਂ ਹੀ ਸੀ ।

ਇਕ ਗੱਲ ਜੋ ਮੈਂ ਕਦੇ ਭੁੱਲ ਨਹੀਂ ਸਕਦਾ ਸੈਕਟਰੀਏਟ ਜਿਹੜਾ ਜਲੰਧਰ ਵਿੱਚ ਪੁਰਾਣਾ ਅਸਲਾਮੀਆ ਕਾਲਜ ਸੀ ਅਸੀਂ ਸੋਚਿਆ ਕਿ ਉਥੇ ਕੰਮ ਮੁੱਕ ਗਿਆ ਹੈ। ਉਸਨੂੰ ਅਲਾਟ ਕਰ ਦਿੱਤਾ ਜਾਵੇ। ਲਾਇਲਪੁਰ ਖ਼ਾਲਸਾ ਕਾਲਜ ਵੀ ਉਥੇ ਸੀ। ਉਹਨਾਂ ਦੀ ਪਾਕਿਸਤਾਨ ਦੇ ਅਸਲਾਮੀਆ ਕਾਲਜ ਨਾਲ ਆਪਸ ਵਿੱਚ ਗੱਲ ਚੱਲ ਰਹੀ ਸੀ। ਮੈਂ ਸੋਚਿਆ ਕਿ ਬਿਲਡਿੰਗਜ ਦੇ ਜੇ ਅਦਲਾ ਬਦਲੀ ਹੋ ਜਾਵੇ ਮੈਂ ਸਮਝਿਆ ਕਿ ਠੀਕ ਹੈ।

ਮੈਂ ਇਹ ਬਿਲਡਿੰਗ ਲਾਇਲਪੁਰ ਖ਼ਾਲਸਾ ਕਾਲਜ ਨੂੰ ਅਲਾਟ ਕਰ ਦਿਤੀ। ਭੀਨ ਸੈਨ ਨੇ ਬੜਾ ਰੌਲਾ ਪਾਇਆ। ਉਹ ਬੜਾ ਤੰਗ ਹੋਇਆ ਜਦੋਂ ਮੈਂ ਦੇਖਿਆ ਕਿ ਭੀਮ ਸੈਨ ਸੱਚਰ ਇੰਨਾ ਤੰਗ ਖਿਆਲਾਂ ਦਾ ਹੈ ਤਾਂ ਮੇਰੇ ਮਨ ਵਿੱਚ ਉਸ ਦੇ ਬਾਰੇ ਬੜੀ ਨਿਰਾਸ਼ਤਾ ਪੈਦਾ ਹੋਈ।

ਜੇ ਦੇਖਿਆ ਜਾਏ ਤਾਂ ਇਸ ਤਰ੍ਹਾਂ ਦੇ ਤੰਗ ਖਿਆਲਾਂ ਦੇ ਆਦਮੀ ਹੀ ਸਨ ਜਿਹਨਾਂ ਨੇ ਪੰਜਾਬੀ ਸੂਬੇ ਦੀ ਨੀਂਹ ਰਖੀ।

*ਪ੍ਰਸ਼ਨ : ਡਾ: ਸਾਹਿਬ ਗਿਆਨੀ ਗੁਰਮੁੱਖ ਸਿੰਘ ਮੁਸਾਫਿਰ ਬਾਰੇ ਦੱਸੋ ਓਹ ਕਿਹੋ ਜਿਹਾ ਪ੍ਰਬੰਧਕ ਸੀ। ਉਹ ਕਵੀ ਤੇ ਲਿਖਾਰੀ ਵੀ ਸੀ। ਇਸ ਬਾਰੇ ਰੋਸ਼ਨੀ ਪਾਓ?*

*ਉੱਤਰ :* ਗਿਆਨੀ ਗੁਰਮੁੱਖ ਸਿੰਘ ਮੁਸਾਫਿਰ ਨੂੰ ਮੈਂ ਪੰਜਾਬ ਵਿੱਚ ਵੀ ਮਿਲਦਾ ਰਹਿੰਦਾ ਸੀ ਤੇ ਦਿਲੀ ਵਿੱਚ ਮਿਲਣ ਦਾ ਵੀ ਕਾਫੀ ਮੌਕਾ ਮਿਲਿਆ। ਉਹ ਬੜੇ ਚੰਗੇ ਇਨਸਾਨ ਸਨ। ਬੜੀ ਸੋਹਣੀ ਸਖਸ਼ੀਅਤ ਸੀ। ਬੜਾ ਖੂਬਸੂਰਤ ਚਿਹਰਾ ਤੇ ਚਿੱਟੀ ਦਾੜ੍ਹੀ ਸੀ। ਉਹਨਾਂ ਨੂੰ ਮਿਲਕੇ ਮੈਨੂੰ ਹਮੇਸ਼ਾ ਹੀ ਖੁਸ਼ੀ ਹੁੰਦੀ। ਉਹਨਾਂ ਦੀਆਂ ਨਿੱਕੀਆਂ ਕਹਾਣੀਆਂ ਮੈਨੂੰ ਬੜੀਆਂ ਦਿਲਚਸਪ ਲਗਦੀਆਂ।

ਪੰਜਾਬੀ ਸੂਬੇ ਦੀ ਜਦ ਐਜੀਟੇਸ਼ਨ ਸੀ ਉਹਨਾਂ ਦਿਨਾਂ ਵਿੱਚ ਉਹਨਾਂ ਨੂੰ ਚੀਫ ਮਨਿਸਟਰ ਬਣਨ ਦਾ ਮੌਕਾ ਮਿਲਿਆ ਹੈ। ਮੈਂ ਦੇਖਿਆ ਹੈ ਕਿ ਉਹਨਾਂ ਦਾ ਚੀਫ ਸੈਕਟਰੀ ਜਾਂ ਸੈਕਟਰੀਆਂ ਤੇ ਕੋਈ ਕੰਟਰੋਲ ਨਹੀਂ ਸੀ। ਉਹ ਕਵੀ ਸਨ ਤੇ ਉਹ ਐਡਮਨਿਸਟਰੇਸ਼ਨ ਵਿੱਚ ਮਹਿਸੂਸ ਕਰਦੇ ਸਨ ਕਿ ਫਸ ਗਏ ਹਨ।

## ਪ੍ਰੀਤ ਲੜੀ ਦਾ ਪੰਜਾਬੀ ਲਿਟਰੇਚਰ ਵਿੱਚ ਯੋਗਦਾਨ

*ਪ੍ਰਸ਼ਨ : ਡਾ: ਸਾਹਿਬ ਗੁਰਬਖਸ਼ ਸਿੰਘ ਪ੍ਰੀਤ ਲੜੀ ਤੁਹਾਡੇ ਬਾਰੇ ਬੜੀਆਂ ਭਾਵਨਾਵਾਂ ਨਾਲ ਲਿਖਦੇ ਸਨ। ਤੁਸੀਂ ਉਹਨਾਂ ਨੂੰ ਕਾਫੀ ਸਹੂਲਤਾਂ ਦਿੱਤੀਆਂ ਸਨ। ਉਹਨਾਂ ਬਾਰੇ ਵੀ ਵਿਚਾਰ ਦਸੋ?*

*ਉੱਤਰ:* ਮੇਰੇ ਖਿਆਲ ਦੇ ਵਿੱਚ ਗੁਰਬਖ਼ਸ਼ ਸਿੰਘ ਪ੍ਰੀਤਲੜੀ ਪੰਜਾਬ ਦੇ ਸਭ ਤੋਂ ਉਘੇ ਲਿਖਾਰੀ ਸਨ। ਉਹਨਾਂ ਨੇ ਪੰਜਾਬੀ ਨੂੰ ਨਵੀਂ ਸ਼ਕਲ ਦਿਤੀ ਅਤੇ ਪੰਜਾਬੀਆਂ ਦੇ ਵਿੱਚ ਕਲਚਰ ਸਪਰੈਡ ਕਰਨ ਦੀ ਕੋਸ਼ਿਸ ਕੀਤੀ। ਉਹਨਾਂ ਨੇ ਹਿਊਮਨਇਜ਼ਮ (Humanism) ਪ੍ਰੀਤਲੜੀ ਦੇ ਜ਼ਰੀਏ ਪਰੀਚ (Preach) ਕੀਤੀ। ਮੈਂ ਸਮਝਦਾ ਹਾਂ ਉਹਨਾਂ ਨੇ ਪੰਜਾਬੀ ਲਿਟਰੇਚਰ ਵਿੱਚ ਨਵਾਂ ਮੋੜ ਲਿਆਂਦਾ। ਇਸਦੇ ਇਲਾਵਾ ਉਹ ਹਮੇਸ਼ਾ ਸ਼ਾਂਤ ਰਹਿੰਦੇ। ਇਨਸਾਨ ਦੇ ਨਾਤੇ ਬਹੁਤ ਹੀ ਉਚੇ ਇਨਸਾਨ ਸਨ। ਤੇ ਕਿਸੇ ਵੀ ਸਮੇਂ ਕੋਈ ਵੀ ਮਸਲੇ ਆ ਜਾਣ ਉਹ ਬਿਲਕੁਲ ਹੀ ਠੰਢੇ ਦਿਲ ਨਾਲ ਵਿਚਾਰਦੇ। ਉਹਨਾਂ ਦੀ ਬੜੀ ਪਿਆਰੀ ਨੇਚਰ ਸੀ। ਮੇਰੇ ਦਿਲ ਵਿੱਚ ਉਹਨਾਂ ਦੀ ਬੜੀ ਇਜ਼ਤ ਹੈ। ਔਰ ਜਿਸ ਵੇਲੇ ਮੈਂ ਲੁਧਿਆਣੇ ਵਾਈਸ ਚਾਂਸਲਰ ਸੀ ਮੇਰੇ ਖਿਆਲ ਵਿੱਚ ਉਹਨਾਂ ਦੀ ਸ਼ਾਇਦ ਸਤਾਰਵੀਂ ਸੈਲੀਬਰੇਸ਼ਨ ਹੋਈ ਤਾਂ ਉਹਨਾਂ ਨੂੰ ਅਭਿਨੰਦਨ ਗ੍ਰੰਥ ਪੇਸ਼ ਕੀਤਾ।

ਮੇਰੇ ਗੁਰਬਖ਼ਸ਼ ਸਿੰਘ ਨਾਲ ਮੁਲਾਕਾਤ ਕੋਈ 1935-36 ਤੋਂ ਹੈ ਜਿਸ ਵੇਲੇ ਉਹ ਲਾਹੌਰ ਹੁੰਦੇ ਸਨ। ਔਰ ਜ਼ਿਆਦਾ ਮੇਰੀ ਇਨਟੀਮੇਸੀ ਉਹਨਾਂ ਨਾਲ ਇਸ ਕਰਕੇ ਹੋਈ ਕਿ ਪੰਜਾਬੀ ਲਿਟਰੇਚਰ ਜਿਹੜਾ ਸੀ ਪਹਿਲਾਂ ਤਾਂ ਸਿਰਫ਼ ਮਜ਼ਹਬੀ ਰੰਗ ਵਿੱਚ ਰੰਗਿਆ ਹੋਇਆ ਸੀ ਉਹਨਾਂ ਨੇ ਇਸ ਨੂੰ ਸੈਕੂਲਰ ਬਣਾਇਆ। ਉਹਨਾਂ ਨੇ ਇਸ ਨੂੰ ਸਾਇੰਸ ਦੀ

ਟੱਚ ਵੀ ਦਿੱਤੀ ਔਰ ਉਹਨਾਂ ਨੇ ਅਸਲੀ ਅਰਥਾਂ ਵਿੱਚ ਸੈਕੂਲਰ ਪੰਜਾਬੀ ਲਿਟਰੇਚਰ ਪੈਦਾ ਕੀਤਾ। ਲੋਕਾਂ ਵਿੱਚ ਰੈਸ਼ਨੇਲਿਜ਼ਮ (Rationalism) ਦਾ ਪ੍ਰਚਾਰ ਕੀਤਾ। ਕਿਉਂਕਿ ਬਹੁਤ ਸਾਰੇ ਲੋਕ ਕਰਾਮਾਤ, ਵਹਿਮਾਂ ਤੇ ਭਰਮਾਂ ਵਿੱਚ ਹੀ ਡੁੱਬੇ ਰਹਿੰਦੇ ਤੇ ਉਹਨਾਂ ਨੇ ਜੋ ਲੋਕਾਂ ਦੇ ਮਨਾਂ ਨੂੰ ਆਜ਼ਾਦ ਕੀਤਾ ਤੇ ਮਜ਼ਬਾਂ ਦਿਆਂ ਪਿੰਜਰਿਆਂ ਤੋਂ ਆਜ਼ਾਦ ਕੀਤਾ। ਉਹਨਾਂ ਨੇ ਆਪਣੇ ਮਜ਼ਬੂਨ ਪ੍ਰੀਤ ਲੜੀ ਵਿੱਚ ਲਿਖ ਕੇ ਕਈ ਤਰ੍ਹਾਂ ਦੇ ਲੋਕਾਂ ਦੇ ਮਨਾਂ ਦੇ ਵਹਿਮ ਭਰਮ ਦੂਰ ਕਰਨ ਦੀ ਕੋਸ਼ਿਸ਼ ਕੀਤੀ।

*ਪ੍ਰਸ਼ਨ : ਡਾ : ਬਲਬੀਰ ਸਿੰਘ ਬਾਰੇ ਜੋ ਕੁਛ ਤੁਸੀਂ ਜਾਣਦੇ ਹੋ ਦੱਸੋ?*

*ਉੱਤਰ:* ਜਿਸ ਵੇਲੇ ਮੈਂ ਦਿੱਲੀ (ਆਈ ਸੀ ਆਰ ਵਿੱਚ ) ਦੀ ਗੌਰਮਿੰਟ ਵਿੱਚ ਵਾਈਸ ਪ੍ਰੈਜ਼ੀਡੰਟ ਸੀ ਉਸ ਵੇਲੇ ਕਦੇ ਕਦੇ ਮੈਨੂੰ ਡੇਹਰਾਦੂਨ ਜਾਣ ਦਾ ਵੀ ਮੌਕਾ ਮਿਲਦਾ ਸੀ। ਜਦ ਮੈਂ ਉਥੇ ਫੌਰੈਸਟ ਰੀਸਰਚ ਇਨਸਟੀਚਿਊਟ ਵਿੱਚ ਠਹਿਰਦਾ ਤਾਂ ਉਥੇ ਡਾਕਟਰ ਬਲਬੀਰ ਸਿੰਘ ਹੁਰਾਂ ਦਾ ਘਰ ਵੀ ਦੂਰ ਨਹੀਂ ਸੀ, ਤੇ ਮੈਂ ਉਥੇ ਜਰੂਰ ਜਾਂਦਾ। ਡਾਕਟਰ ਬਲਬੀਰ ਸਿੰਘ ਬਾਰੇ ਮੈਨੂੰ ਇਕ ਜਰੂਰੀ ਵਾਕਿਆ ਯਾਦ ਹੈ। ਉਹਨਾਂ ਦਿਨਾਂ ਵਿੱਚ ਮੈਂ ਪੂਰਨ ਸਿੰਘ ਦੀਆਂ ਲਿਖਤਾਂ ਵਿੱਚ ਬੜੀ ਦਿਲਚਸਪੀ ਲੈ ਰਿਹਾ ਸੀ, ਤੇ ਮੈਂ ਚਾਹੁੰਦਾ ਸੀ ਕਿ ਉਹਨਾਂ ਦੀ ਜੋ ਬਾਇਓਗਰਾਫੀ ਹੈ ਉਹ ਬੜੀ ਅੱਛੀ ਸ਼ਕਲ ਵਿੱਚ ਨਿਕਲੇ।

ਉਸ ਸਿਲਸਿਲੇ ਵਿੱਚ ਹੀ ਮੈਂ ਜਦੋਂ ਬਲਬੀਰ ਸਿੰਘ ਦੇ ਘਰ ਗਿਆ ਤਾਂ ਵੇਖਿਆ ਚਾਰ ਪੰਜ ਇਸਤਰੀਆਂ ਉਥੇ ਬੈਠੀਆਂ ਸਨ। ਮੈਂ ਪੂਰਨ ਸਿੰਘ ਦੇ ਕੰਮ ਦੀ ਬੜੀ ਸਲਾਹਣਾ ਕੀਤੀ ਤਾਂ ਮੈਂ ਦੇਖਿਆ ਕਿ ਉਹਨਾਂ ਵਿਚੋਂ ਇਕ ਇਸਤਰੀ ਦੀਆਂ ਅੱਖਾਂ ਵਿੱਚ ਆਂਸੂ ਆ ਗਏ। ਮੈਂ ਉਸ ਤੋਂ ਪੁਛਿਆ ਕਿ ਇਹ ਕੌਣ ਹਨ ਤਾਂ ਉਹਨਾਂ ਨੇ ਦੱਸਿਆ ਕਿ ਇਹ ਮਿਸਜ਼ ਪੂਰਨ ਸਿੰਘ ਮਾਇਆ ਦੇਵੀ ਹਨ ਤਾਂ ਜਿਸ ਵੇਲੇ ਮੈਂ ਉਹਨਾਂ ਨਾਲ ਜਾਣ ਪਛਾਣ ਕੀਤੀ ਤੇ ਕਿਹਾ ਕਿ ਤੁਸੀਂ ਬੜੇ ਉਚੇ ਤੇ ਨਿਰਾਲੇ ਇਨਸਾਨ ਨਾਲ ਜ਼ਿੰਦਗੀ ਬਤੀਤ ਕੀਤੀ ਹੈ, ਤੇ ਤੁਸੀਂ ਜੋ ਕੁਛ ਵਾਕਿਆਤ ਉਹਨਾਂ ਦੀ ਜ਼ਿੰਦਗੀ ਦੇ ਯਾਦ ਹਨ ਉਹ ਤੁਸੀਂ ਮੈਨੂੰ ਲਿਖਕੇ ਦਿਉ। ਤਾਂ ਉਹਨਾਂ ਨੇ ਕਿਹਾ ਕਿ ਮੈਂ ਕਿਹੜੀ ਲਿਖਾਰੀ ਹਾਂ ਮੈਂ ਕਿਹਾ ਕਿ ਹਰੇਕ ਆਦਮੀ ਹੁੰਦਾ ਹੈ ਜੋ ਇਨਸਾਨ ਦਾ ਸੱਚਾ ਤਜਰਬਾ ਹੋਵੇ ਉਸ ਨੂੰ ਜੇ ਉਹ ਸਚਾਈ ਨਾਲ ਲਿਖੇ, ਤਾਂ ਉਹ ਲਿਖਤ ਹੁੰਦੀ ਹੈ। ਉਹਨਾਂ ਨੇ ਮੇਰੀ ਗੱਲ ਮੰਨਦੇ ਹੋਏ ਹਰ ਹਫਤੇ ਕੁਛ ਪੱਤਰ ਮੈਨੂੰ ਲਿਖਕੇ ਭੇਜਦੇ ਰਹੇ। ਮੈਂ ਦੇਖਿਆ ਕਿ ਉਹਨਾਂ ਨੇ ਬੜਾ ਅੱਛਾ ਲਿਖਿਆ ਸੀ।

ਉਹਨਾਂ ਨੇ ਫਿਰ ਇਸ ਤਰ੍ਹਾਂ ਮੇਰੇ ਖਤ ਦੇ ਲਿਖਣ ਮਗਰੋਂ ਚਾਰ ਪੰਜ ਮਹੀਨੇ ਵਿੱਚ ਜੋ ਉਹਨਾਂ ਕੋਲ ਸੀ ਉਹ ਮੈਂ ਕਢਾ ਲਿਆ ਤੇ ਇਹਦੇ ਬਾਅਦ ਰੱਬ ਦੀ ਕੁਦਰਤ, ਉਹਨਾਂ ਦੀ ਮੌਤ ਹੋ ਗਈ। ਜੇ ਉਸ ਵੇਲੇ ਸਾਰਾ ਮਟੀਰੀਅਲ ਨਾ ਲਿਆ ਜਾਂਦਾ ਤਾਂ ਹਮੇਸ਼ਾਂ ਲਈ ਅਸੀਂ ਇਹ ਲਿਖਤਾਂ ਤੋਂ ਵਾਂਝੇ ਰਹਿ ਜਾਣਾ ਸੀ।

*ਪ੍ਰਸ਼ਨ : ਇਹ ਦਸੋ ਕਿ ਸਰਦਾਰ ਸਵਰਨ ਸਿੰਘ ਤੁਹਾਡੇ ਜਮਾਤੀ ਰਹੇ ਨੇ। ਉਹਨਾਂ ਬਾਰੇ ਤੁਸੀਂ ਕਾਫੀ ਕੁਝ ਜਾਣਦੇ ਹੋਵੋਗੇ ਤੇ ਉਸਤੇ ਚਾਨਣਾ ਪਾਉ?*

*ਉੱਤਰ:* ਸਰਦਾਰ ਸਵਰਨ ਸਿੰਘ ਮੇਰੇ ਨਾਲ ਗੌਰਮਿੰਟ ਕਾਲਜ ਲਾਹੌਰ ਵਿੱਚ 1926-30 ਤੱਕ ਇਕੱਠੇ ਪੜ੍ਹਦੇ ਰਹੇ ਹਨ। ਉਹਨਾਂ ਦਾ ਮਜਮੂਨ ਫਿਜ਼ਿਕਸ ਸੀ ਤੇ ਮੇਰਾ ਮਜਮੂਨ ਬਾਟਨੀ ਸੀ। ਅਸੀਂ 1926 ਤੋਂ ਲੈ ਕੇ 1930 ਤੱਕ ਇਕੱਠੇ ਪੜ੍ਹਦੇ ਰਹੇ। ਉਹਨਾਂ ਦਿਨਾਂ ਵਿੱਚ ਵੀ ਮੈਂ ਦੇਖਿਆ ਹੈ ਕਿ ਜਿੰਨੀ ਗੁਫਤਗੂ ਕਰਦੇ ਸਨ ਉਹ ਬੜੀ ਕਲੀਅਰ ਹੈਡਡ ਸੀ। ਉਸ ਤੋਂ ਮਗਰੋਂ ਉਹ ਜਲੰਧਰ ਪਰੈਕਟਿਸ ਕਰਦੇ ਰਹੇ ਤੇ ਇਸ ਪੇਸ਼ੇ ਵਿੱਚ ਵੀ ਉਹਨਾਂ

ਨੇ ਕਾਫੀ ਨਾਮ ਖੱਟਿਆ। ਫਿਰ ਪੰਜਾਬ ਦੀ ਮਨਿਸਟਰੀ ਵਿੱਚ ਆਏ ਔਰ ਇਹਦੇ ਵਿੱਚ ਉਹਨਾਂ ਨੇ ਆਪਣਾ ਕੰਮ ਨਿਹਾਇਤ ਅਕਲਮੰਦੀ ਨਾਲ ਨਿਭਾਇਆ। ਫਿਰ ਇਥੋਂ ਦੀ ਪਾਲਟਿਕਸ ਤੋਂ ਜਦੋਂ ਅੱਕ ਕੇ ਗੌਰਮਿੰਟ ਆਫ ਇੰਡੀਆ ਵਿੱਚ ਚਲੇ ਗਏ ਤਾਂ ਉਥੇ ਬਹੁਤ ਜ਼ਰੂਰੀ ਮਹਿਕਮੇ ਜਿਵੇਂ ਫਾਰਨ ਅਫੇਅਰਜ਼, ਡਿਫੈਂਸ, ਰੇਲਵੇਜ਼, ਖੇਤੀਬਾੜੀ ਤੇ ਹੋਰ ਵਿੱਚ ਵੀ ਉਹਨਾਂ ਨੇ ਬੜਾ ਅੱਛਾ ਕੰਮ ਕੀਤਾ।

ਕੋਈ 1964 ਦੀ ਗੱਲ ਹੈ। ਜਦ ਮੈਂ ਪਲਾਨਿੰਗ ਕਮਿਸ਼ਨ ਵਿੱਚ ਐਡਵਾਈਜ਼ਰ ਸੀ ਤਾਂ ਮੈਂ ਚਾਹੁੰਦਾ ਸੀ ਕਿ ਕਿਸੇ ਐਕਟਿਵ ਡਿਪਾਰਟਮੈਂਟ ਵਿੱਚ ਚਲਾ ਜਾਵਾਂ ਤਾਂ ਮੈਂ ਸਰਦਾਰ ਸਵਰਨ ਸਿੰਘ ਨਾਲ ਗੱਲ ਕੀਤੀ ਤਾਂ ਉਸਨੇ ਮੈਨੂੰ ਡਾਇਰੈਕਰ ਜਨਰਲ ਇਨਟੈਨਸਿਵ ਐਗਰੀਕਲਚਰ ਲਾਇਆ ਤਾਂ ਇਸਦੇ ਨਾਲ ਫਿਰ ਕਣਕ ਤੇ ਧਾਨ ਦੀਆਂ ਨਵੀਆਂ ਕਿਸਮਾਂ ਹਿੰਦੁਸਤਾਨ ਵਿੱਚ ਆਈਆਂ। ਇਸ ਤਰ੍ਹਾਂ ਮੁਲਕ ਵਿੱਚ ਹਰਾ ਇਨਕਲਾਬ ਆਇਆ ਤੇ ਇਸਦੀ ਭੁੱਖ ਦੂਰ ਕੀਤੀ, ਮੁਲਕ ਦੀ ਖੁਰਾਕ ਵਿੱਚ ਵਾਧਾ ਹੋਇਆ। ਮੈਂ ਸਮਝਦਾ ਹਾਂ ਕਿ ਇਹ ਉਸ ਸਕੀਮ ਦਾ ਨਤੀਜਾ ਹੈ ਜੋ ਇਹ ਸਾਰੀ ਕਾਮਯਾਬੀ ਹੋਈ।

ਦੂਸਰਾ ਇਹ ਮੈਨੂੰ ਵੀ ਪਤਾ ਸੀ ਕਿ ਸਵਰਨ ਸਿੰਘ ਡਿਪਲੋਮੇਸੀ ਵਿੱਚ ਵੀ ਇੰਨਾ ਹੰਡਿਆ ਹੋਇਆ ਹੈ। ਜਿਨੀਆਂ ਕਾਂਗਰਸ ਨਾਲ ਨੀਗੋਸ਼ੀਏਸ਼ਨਜ਼ ਹੋਈਆਂ ਸਨ ਉਹ ਸਾਰਿਆਂ ਨੂੰ ਪਤਾ ਹੈ ਕਿ ਕਸ਼ਮੀਰ ਦਾ ਮਸਲਾ ਹਲ ਨਹੀਂ ਹੋ ਸਕਦਾ। ਇਹ ਸਾਰਿਆਂ ਨੂੰ ਪਤਾ ਹੈ ਜੋ ਹੱਲ ਹੋਇਆ ਹੈ ਉਹ ਪਹਿਲੇ ਵੀ ਹੋਇਆ ਹੈ ਤਾਂ ਇਸ ਵਿੱਚ ਉਹਨਾਂ ਨਾਲ ਬੜੇ ਬੜੇ ਸਿਲਸਿਲੇ ਗੱਲਾਂ ਦੇ ਚਲਦੇ ਰਹੇ। ਉਹਨਾਂ ਵਿੱਚ ਕੋਈ ਵੀ ਕਮਿਟਮੈਂਟ ਨਾ ਕਰਨਾ ਤੇ ਉਹਨਾਂ ਨੂੰ ਕਦੇ ਨਾਰਾਜ਼ ਵੀ ਨਾ ਕਰਨਾ। ਇਸ ਵਿੱਚ ਮੈਂ ਸਮਝਦਾ ਹਾਂ ਉਹਨਾਂ ਦੀ ਕਾਮਯਾਬੀ ਦਾ ਰਾਜ਼ ਸੀ।

*ਪ੍ਰਸ਼ਨ : ਸ : ਲਛਮਣ ਸਿੰਘ ਗਿੱਲ ਮਨਿਸਟਰ ਵੀ ਰਹੇ ਹਨ। ਚੀਫ ਮਨਿਸਟਰ ਵੀ ਰਹੇ ਹਨ। ਉਹਨਾਂ ਨੂੰ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ। ਉਹਨਾਂ ਬਾਰੇ ਦੱਸੋ?*

*ਉੱਤਰ :* ਸ: ਲਛਮਣ ਸਿੰਘ ਗਿਲ ਨੂੰ ਮੈਂ ਦਿੱਲੀ ਤੋਂ ਹੀ ਜਾਣਦਾ ਹਾਂ ਤੇ ਇਹ, ਮੀਰ ਮੁਸ਼ਤਾਕ ਅਹਿਮਦ ਤੇ ਦੀਵਾਨ ਸਿੰਘ ਮਫਤੂਨ ਰਿਆਸਤ ਦਾ ਐਡੀਟਰ ਇਹ ਤਿੰਨੇ ਆਦਮੀ ਮੇਰੀ ਬੜੀ ਮੱਦਦ ਕਰਦੇ ਸਨ। ਇਕ ਇਹਦੀ ਵੱਡੀ ਗੱਲ ਇਹ ਵੀ ਸੀ ਕਿ ਸਰਦਾਰ ਲਛਮਣ ਸਿੰਘ ਜੋ ਠੇਕੇਦਾਰੀ ਦਾ ਕੰਮ ਕਰਦਾ ਸੀ। ਇਹ ਇਕੱਲਾ ਹੀ ਠੇਕੇਦਾਰ ਸੀ ਜਿਹੜਾ ਪੀ ਡਬਲਯੂ ਡੀ ਨੂੰ ਰਿਸ਼ਵਤ ਨਹੀਂ ਦਿੰਦਾ ਸੀ ਅਤੇ ਡਰਾ ਧਮਕਾ ਕੇ ਆਪਣੇ ਬਿਲ ਪਾਸ ਕਰਵਾ ਲੈਂਦਾ ਸੀ।

ਇਸ ਦੇ ਮਗਰੋਂ ਇਹ ਪੰਜਾਬ ਵਿੱਚ ਆਇਆ ਤੇ ਪਹਿਲਾਂ ਗੁਰਨਾਮ ਸਿੰਘ ਦੇ ਨਾਲ ਮਨਿਸਟਰ ਦੇ ਤੌਰ ਤੇ ਰਿਹਾ ਤੇ ਪਰ ਇਹ ਕਾਫੀ ਤੇਜ਼ ਸੀ। ਇਸਦੇ ਮੁਕਾਬਲੇ ਤੇ ਗੁਰਨਾਮ ਸਿੰਘ ਕਾਫੀ ਸੁਸਤ ਸੀ। ਇਹਨਾਂ ਨੇ ਜਦ ਸੋਚਿਆ ਕਿ ਪੂਰੀ ਲੀਡਰਸ਼ਿਪ ਨਹੀਂ ਰਹੀ। ਇਹਨਾਂ ਨੇ ਗੁਰਨਾਮ ਸਿੰਘ ਦਾ ਤਖਤਾ ਉਲਟਾ ਦਿੱਤਾ ਤੇ ਮੈਨੂੰ ਯਾਦ ਹੈ ਕਿ ਇਕ ਵਾਰੀ ਮੈਨੂੰ ਮੇਰੇ ਮਕਾਨ ਤੇ ਲਛਮਣ ਸਿੰਘ ਮਿਲਣ ਆਇਆ ਤਾਂ ਉਸਨੇ ਮੇਰੇ ਨਾਲ ਗਲ ਬਾਤ ਕੀਤੀ ਤੇ ਮੈਨੂੰ ਕਹਿਣ ਲੱਗੇ ਕਿ ਮੈਨੂੰ ਕੋਈ ਅਜਿਹੀ ਸਲਾਹ ਦਿਉ ਕਿ ਜਿਸ ਨਾਲ ਮੇਰਾ ਨਾਮ ਰਹਿ ਜਾਵੇ। ਮੈਂ ਤੁਹਾਡੇ ਲਈ ਉਹੀ ਲਛਮਣ ਸਿੰਘ ਹਾਂ ਜਿਹੜਾ ਕਿ ਦਿਲੀ ਵਿੱਚ ਸੀ, ਭਾਵੇਂ ਮੈਂ ਹੁਣ ਕੁਝ ਵੀ ਹਾਂ।

ਉਸ ਵੇਲੇ ਮੈਂ ਉਹਨਾਂ ਨੂੰ ਇਹ ਕਿਹਾ ਕਿ ਪਿੰਡਾਂ ਨੂੰ ਲਿੰਕ ਰੋਡਾਂ ਨਾਲ ਜੋੜਣ ਦੀ

ਸਕੀਮ ਬਾਰੇ ਦੱਸਿਆ ਕਿ ਇਸ ਸਕੀਮ ਲਈ ਤੁਸੀਂ ਸਾਰੇ ਰੀਸੋਰਸਿਜ਼ ਲਗਾਉ। ਇਹਦੇ ਨਾਲ ਪਿੰਡਾਂ ਦੀ ਬੜੀ ਭਾਰੀ ਤਰੱਕੀ ਹੋਵੇਗੀ। ਮੈਂ ਕਿਹਾ ਕਿ ਇਹ ਪੰਜਾਬ ਜੋ ਨਵਾਂ ਸੂਬਾ ਬਣਿਆ ਹੈ ਇਸ ਵਿੱਚ ਸੜਕਾਂ ਤੇ ਹੋਰ ਥਾਵਾਂ ਤੇ ਸਾਰੇ ਮੀਲ ਪੱਥਰ ਤੁਸੀਂ ਪੰਜਾਬੀ ਵਿੱਚ ਲਿਖਾਉ ਤਾਂ ਕਿ ਇਹ ਲੋਕਾਂ ਨੂੰ ਦਿਖਾਈ ਦੇਵੇ ਕਿ ਨਵਾਂ ਸੂਬਾ ਬਣਿਆ ਹੈ। ਬਸਾਂ ਵਗੈਰਾ ਤੇ ਵੀ ਸਭ ਤੇ ਪੰਜਾਬੀ ਲਿਖਾਈ ਗਈ। ਉਸਨੇ ਇਹ ਜੋ ਕੀਤਾ ਤਾਂ ਆਮ ਲੋਕਾਂ ਨੂੰ ਪਤਾ ਲੱਗਣਾ ਸ਼ੁਰੂ ਹੋਇਆ ਕਿ ਇਹ ਪੰਜਾਬ ਦੇ ਲੋਕਾਂ ਦੀ ਜ਼ਬਾਨ ਪੰਜਾਬੀ ਹੈ। ਗੁਰਮੁਖੀ ਲਿਪੀ ਵਿੱਚ ਹੈ। ਮੈਂ ਇਹ ਸਮਝਦਾ ਹਾਂ ਕਿ ਉਹਨਾਂ ਨੇ ਇਹ ਕੁਛ ਕਰਕੇ ਬੜਾ ਨਾਮ ਖੱਟਿਆ ਹੈ।

*ਪ੍ਰਸ਼ਨ : ਤੁਸੀਂ ਗੁਰਨਾਮ ਸਿੰਘ ਜੋ ਚੀਫ ਮਨਿਸਟਰ ਰਹਿ ਚੁਕੇ ਹਨ ਉਹਨਾਂ ਬਾਰੇ ਦਸੋ। ਇਹ ਆਮ ਕਿਹਾ ਜਾਂਦਾ ਹੈ ਕਿ ਕਾਂਗਰਸ ਗੌਰਮਿੰਟ ਨਾਲ ਮਿਲ ਗਏ ਸਨ ਤੇ ਬਾਅਦ ਵਿੱਚ ਆ ਕੇ ਇਹ ਗਲ ਕਿਸੇ ਹੱਦ ਤਕ ਸਾਬਤ ਹੋ ਜਾਂਦੀ ਹੈ ਕਿ ਉਹ ਰਾਜਦੂਤ ਵੀ ਲੱਗ ਗਏ ਸਨ। ਤੁਸੀਂ ਇਹਨਾਂ ਬਾਰੇ ਆਪਣੇ ਵਿਚਾਰ ਦੱਸੋ?*

*ਉੱਤਰ :* ਸਰਦਾਰ ਗੁਰਨਾਮ ਸਿੰਘ ਨੂੰ ਮੈਂ ਲਾਇਲਪੁਰ ਵੇਲੇ ਦਾ ਆਜ਼ਾਦੀ ਤੋਂ ਪਹਿਲਾਂ ਦਾ ਜਾਣਦਾ ਹਾਂ। ਇਹ ਗੌਰਮਿੰਟ ਕਾਲਜ ਵਿੱਚ ਹਾਕੀ ਦੀ ਟੀਮ ਦੇ ਕੈਪਟਨ ਵੀ ਰਹੇ ਸਨ। ਇਹਦੇ ਬਾਅਦ ਪੈਪਸੂ ਵਿੱਚ ਜੱਜ ਲੱਗੇ ਰਹੇ। ਫਿਰ ਪੰਜਾਬ ਹਾਈ ਕੋਰਟ ਵਿੱਚ ਜੱਜ ਰਹੇ। ਮੇਰੀਆਂ ਉਹਨਾਂ ਨਾਲ ਕਾਫੀ ਮੁਲਾਕਾਤਾਂ ਹੁੰਦੀਆਂ ਰਹਿੰਦੀਆਂ ਸਨ। ਗੁਰਨਾਮ ਸਿੰਘ ਕਾਬਲ ਆਦਮੀ ਸੀ। ਪਰ ਉਹਨਾਂ ਵਿੱਚ ਜੋ ਲੀਡਰ ਵਿੱਚ ਨਿੱਘ ਹੋਣੀ ਚਾਹੀਦੀ ਹੈ ਮਿਲਣ ਸਾਰੀ ਹੋਣੀ ਚਾਹੀਦੀ ਹੈ, ਜਿਸ ਨਾਲ ਦੂਸਰੇ ਆਦਮੀ ਨੂੰ ਅਗਲਾ ਜਿੱਤ ਲੈਂਦਾ ਹੈ, ਜਿਵੇਂ ਸਰਦਾਰ ਪਰਤਾਪ ਸਿੰਘ ਕੈਰੋਂ ਵਿੱਚ ਸੀ, ਉਹ ਗੱਲ ਗੁਰਨਾਮ ਸਿੰਘ ਵਿੱਚ ਨਹੀਂ ਸੀ।

ਇਸ ਕਰਕੇ ਜੋ ਇਸ ਦੀ ਨਾਕਾਮਯਾਬੀ ਚੀਫ ਮਟਿਸਟਰ ਕਰਕੇ ਹੋਈ ਉਸਦਾ ਕਾਰਣ ਮੈਂ ਇਹੀ ਸਮਝਦਾ ਹਾਂ ਕਿ ਜੋ ਆਦਮੀ ਵਿੱਚ ਇਮੋਸ਼ਨਲ ਪਾਵਰ (Emotional Power) ਹੁੰਦੀ ਹੈ ਉਹ ਗੁਰਨਾਮ ਸਿੰਘ ਵਿੱਚ ਬਿਲਕੁਲ ਨਹੀਂ ਸੀ।

ਇਕ ਗੱਲ ਉਹ ਜਰੂਰੀ ਚੰਗੀ ਕਰ ਗਿਆ ਕਿ ਬਠਿੰਡਾ ਗੁਰੂ ਨਾਨਕ ਥਰਮਲ ਪਲਾਂਟ ਦਾ ਕੰਮ ਉਸ ਨੇ ਸ਼ੁਰੂ ਕੀਤਾ। ਗੌਰਮਿੰਟ ਆਫ ਇੰਡੀਆ ਮੰਨਦੀ ਨਹੀਂ ਸੀ ਪਰ ਇਸਨੇ ਇਹ ਕਦਮ ਆਪਣੀ ਹੀ ਹਿੰਮਤ ਕਾਰਣ ਲੈ ਲਿਆ ਸੀ। ਮੈਂ ਸਮਝਦਾ ਹਾਂ ਕਿ ਇਹ ਗੁਰਨਾਮ ਸਿੰਘ ਦਾ ਕਦਮ ਬਹੁਤ ਹੀ ਸ਼ਲਾਘਾਯੋਗ ਸੀ। ਇਹ ਇਹਨਾਂ ਦੀ ਪੰਜਾਬ ਨੂੰ ਬਹੁਤ ਵੱਡੀ ਦੇਣ ਹੈ।

ਬਾਕੀ ਪਾਲਿਟਿਕਸ ਦੇ ਬਾਰੇ ਹੈ। ਇਕ ਪਾਸੇ ਸੰਤ ਫਤਿਹ ਸਿੰਘ ਤੇ ਹੋਰ ਜੱਥੇਦਾਰਾਂ ਨਾਲ ਡੀਲ ਕਰਨਾ ਪੈਂਦਾ ਸੀ ਤੇ ਦੂਸਰੇ ਪਾਸੇ ਗੌਰਮਿੰਟ ਆਫ ਇੰਡੀਆ ਵੀ ਸੀ। ਉਹ ਪੜ੍ਹਿਆ ਲਿਖਿਆ ਸੀ। ਉਹ ਸਮਝਦਾ ਸੀ ਕਿ ਇਹ ਸਾਰੇ ਅਣਸੂਝ ਜਿਹੇ ਆਦਮੀ ਹਨ।

ਦੂਸਰੇ ਉਹਦੇ ਅੰਦਰ ਇਹ ਵੀ ਸੀ ਕਿ ਮੈਂ ਅੰਬੇਸਡਰ ਬਣਾ। ਇਹ ਬਣਾ ਉਹ ਬਣਾ। ਵੈਸੇ ਤਾਂ ਇਹ ਸਾਰੀਆਂ ਗੱਲਾਂ ਫੋਕੀਆਂ ਜਿਹੀਆਂ ਹੀ ਹੁੰਦੀਆਂ ਹਨ। ਪਰ ਚੂੰਕਿ ਉਹਦੇ ਦਿਲ ਅੰਦਰ ਇਹਨਾਂ ਨੌਕਰੀਆਂ ਲਈ ਬਹੁਤ ਤਾਂਘ ਸੀ। ਇਸ ਕਰਕੇ ਉਹ ਕਾਂਗਰਸ ਨਾਲ ਵੀ ਅੰਦਰੋਂ ਬਣਾਈ ਰੱਖਦਾ ਸੀ।

*ਪ੍ਰਸ਼ਨ : ਡਾ.ਸਾਹਿਬ ਤੁਸੀਂ ਖੁਸ਼ਵੰਤ ਸਿੰਘ ਜੋ ਕਿ ਇਲਸਟਰੇਟਡ ਵੀਕਲੀ ਦੇ ਐਡੀਟਰ ਵੀ ਹਨ ਕਾਫੀ ਉਘੇ ਆਦਮੀ ਹਨ। ਤੁਹਾਡੇ ਉਹ ਕਾਫੀ ਨੇੜੇ ਹਨ। ਉਹਨਾਂ ਬਾਰੇ*

*ਦੱਸੋ?*

*ਉੱਤਰ:* ਖੁਸ਼ਵੰਤ ਸਿੰਘ ਨਾਲ ਮੇਰੀ ਦਿੱਲੀ ਸਮੇਂ ਮੁਲਾਕਾਤ ਹੋਈ। ਜਿਸ ਵੇਲੇ ਉਹਨਾਂ ਨੇ ਹਿਸਟਰੀ ਆਫ ਦੀ ਸਿਖਸ ਦੀਆਂ ਦੋ ਵਾਲਿਯੂਮਜ਼ ਕੱਢੀਆਂ ਤਾਂ ਮੈਂ ਉਹਨਾਂ ਨੂੰ ਉਸ ਵਿੱਚ ਆਪਣੇ ਸਿੱਖ ਗੁਰੂਆਂ ਦੀਆਂ ਤਸਵੀਰਾਂ ਅਤੇ ਦਰਬਾਰ ਸਾਹਿਬ ਦੀਆਂ ਤਸਵੀਰਾਂ ਦੇ ਕੇ ਉਹਨਾਂ ਦੀ ਕੁਛ ਮੱਦਦ ਕੀਤੀ ਸੀ। ਉਹ ਕਿਤਾਬ ਇੰਨੀ ਅੱਛੀ ਹੈ ਕਿ ਜਿੰਨੀਆਂ ਹੁਣ ਤਕ ਸਿੱਖ ਹਿਸਟਰੀ ਦੀਆਂ ਕਿਤਾਬਾਂ ਲਿਖਿਆਂ ਗਈਆਂ ਹਨ ਉਹਨਾਂ ਵਿਚੋਂ ਮੈਂ ਇਹਨੂੰ ਸਭ ਤੋਂ ਚੰਗਾ ਸਮਝਦਾ ਹਾਂ।

ਮੈਂ ਪੰਜ ਛੇ ਸਫਿਆਂ ਦਾ ਰੀਵੀਊ ਵੀ ਆਲ ਇੰਡੀਆ ਰੇਡੀਉ ਤੋਂ ਪੜ੍ਹਿਆ ਸੀ ਤੇ ਮੈਂ ਉਸਦੀ ਬੜੀ ਤਾਰੀਫ ਕੀਤੀ ਸੀ। ਮੈਂ ਖੁਸ਼ਵੰਤ ਸਿੰਘ ਦੀਆਂ ਸ਼ੌਰਟ ਸਟੋਰੀਜ਼ ਤੇ ਨਾਵਲ ਵੀ ਪੜ੍ਹੇ ਹਨ। ਇਸ ਦੀ ਲਿਖਾਈ ਵਿੱਚ ਬੜੀ ਭਾਰੀ ਜਾਨ ਹੈ ਔਰ ਦੂਸਰਾ ਉਸਨੇ ਨੇਚਰ (Nature) ਦੀ ਵੀ ਸਟੱਡੀ ਕੀਤੀ ਹੋਈ ਹੈ ਜਿਸ ਵੇਲੇ ਪੰਜਾਬ ਦਾ ਜ਼ਿਕਰ ਕਰਦਾ ਹਾਂ ਤਾਂ ਇਥੋਂ ਦੀ ਫੁਲ, ਬੂਟੇ, ਪਰਿੰਦੇ ਆਦਿ ਦਾ ਵੀ ਜ਼ਿਕਰ ਕਰਦਾ ਹੈ। ਇਸ ਵਿੱਚ ਇਹ ਖਾਸ ਗੁਣ ਹਨ। ਆਮ ਤੌਰ ਤੇ ਲਿਖਾਰੀ ਆਲਾ ਦੁਆਲਾ (Environment) ਨਹੀਂ ਵੇਖਦੇ ਤੇ ਇਸ ਨਾਲ ਉਹਨਾਂ ਦੀ ਲਿਖਤ ਵਿੱਚ ਘਾਟ ਰਹਿੰਦੀ ਹੈ ਤੇ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਉਹ ਕਿਸੇ ਵੀ ਮੁਲਕ ਵਿੱਚ ਬੈਠਕੇ ਲਿਖੀ।

ਆਪਣੀ ਲਿਖਤ ਨੂੰ ਜੋ ਲੋਕਲ ਕਲਰ (Local Colour) ਦੇਣਾ ਹੁੰਦਾ ਹੈ ਇਹ ਮੈਂ ਸਮਝਦਾ ਹਾਂ ਕਿ ਖੁਸ਼ਵੰਤ ਸਿੰਘ ਇਸ ਵਿੱਚ ਕਾਫੀ ਅੱਗੇ ਹੈ, ਉਸਦੀ ਬੜੀ ਭਾਰੀ ਦੇਣ ਹੈ। ਉਹ ਜਿਥੇ ਵੀ ਜਾਂਦਾ ਹੈ ਬੜਾ ਕੁਛ ਉਸ ਬਾਰੇ ਲਿਖਦਾ ਹੈ ਤੇ ਇਹ ਉਸ ਦਾ ਕੰਮ ਬੜਾ ਸ਼ਲਾਘਾਯੋਗ ਹੈ। ਮੈਂ ਖੁਸ਼ਵੰਤ ਸਿੰਘ ਦੀ ਲਿਖਾਰੀ ਦੇ ਤੌਰ ਤੇ ਬੜੀ ਇੱਜ਼ਤ ਕਰਦਾ ਹਾਂ ਤੇ ਉਸ ਦੀ ਬੜੀ ਸ਼ਲਾਘਾ ਕਰਦਾ ਹਾਂ।

*ਪ੍ਰਸ਼ਨ : ਮੁਲਕ ਰਾਜ ਆਨੰਦ ਬਾਰੇ ਵੀ ਕੁਛ ਦੱਸੋ। ਉਸ ਦੇ ਆਰਟੀਕਲ ਵੀ ਮੈਂ ਪੜ੍ਹੇ ਹਨ। ਤੁਹਾਡੇ ਜ਼ਿਆਦਾ ਨੇੜੇ ਹਨ। ਉਹਨਾਂ ਬਾਰੇ ਵੀ ਦੱਸੋ?*

*ਉੱਤਰ:* ਮੁਲਕ ਰਾਜ ਆਨੰਦ ਦੇ ਨਾਲ ਮੇਰੀ ਦੋਸਤੀ 1952 ਤੋਂ ਹੈ ਜਿਸ ਵੇਲੇ ਕਾਂਗੜਾ ਚਿਤਰ ਕਲਾ ਦੀ ਰਿਸਰਚ ਕੀਤੀ ਉਸ ਵਿੱਚ ਮੁਲਕ ਰਾਜ ਆਨੰਦ ਵੀ ਸਾਡੇ ਨਾਲ ਸਨ। ਅਸੀਂ ਪਹਾੜਾਂ ਦਾ ਦੌਰਾ ਕੀਤਾ। ਇਸ ਦੌਰਾਨ ਵਿੱਚ ਇਹਨਾਂ ਨਾਲ ਦੋਸਤੀ ਗੂਹੜੀ ਹੋ ਗਈ। ਫਿਰ ਮੈਂ ਡਾ: ਜੋਸ਼ੀ ਨੂੰ ਕਿਹਾ ਕਿ ਇਹਨਾਂ ਨੂੰ ਪੰਜਾਬ ਵਿੱਚ ਲਿਆਉਣਾ ਜ਼ਰੂਰੀ ਹੈ ਫਿਰ ਇਹਨਾਂ ਨੂੰ ਟੈਗੋਰ ਪ੍ਰੋਫੈਸਰ ਬਣ ਕੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਨਿਯੁਕਤ ਕੀਤਾ।

ਇਸ ਤੋਂ ਇਲਾਵਾ ਡਾ: ਆਨੰਦ ਨੇ ਆਪਣਾ ਜਰਨਲ ਮਾਰਗ (Marg) ਰਾਹੀਂ ਆਰਟ ਦੀ ਬੜੀ ਭਾਰੀ ਸੇਵਾ ਕੀਤੀ। ਉਹਨਾਂ ਨੇ ਹਿੰਦੁਸਤਾਨ ਦੇ ਆਰਟ ਨੂੰ ਮਾਰਗ ਦੇ ਸਪੈਸ਼ਲ ਨੰਬਰ ਕਢਕੇ ਉਭਾਰਿਆ। ਬਹੁਤ ਸਾਰਿਆਂ ਲੋਕਾਂ ਨੂੰ ਪਤਾ ਨਹੀਂ ਕਿ ਚੰਡੀਗੜ੍ਹ ਦੇ ਬਨਣ ਵਿੱਚ ਵੀ ਮੁਲਕ ਰਾਜ ਆਨੰਦ ਦਾ ਹਿੱਸਾ ਹੈ।

ਉਹ ਆਰਕੀਟੈਕਚਰ ਬਾਰੇ ਵੀ ਆਰਟੀਕਲ ਕੱਢਦੇ ਰਹੇ ਹਨ ਤੇ ਪੀ ਐਨ ਥਾਪਰ ਨੂੰ ਉਹਨਾਂ ਮਜ਼ਮੂਨਾਂ ਨੂੰ ਹੀ ਪੜ੍ਹਕੇ ਬਾਹਰੋਂ ਆਰਕੀਟੈਕਟ ਲਿਆਏ, ਜਿਸ ਨਾਲ ਇਹ ਸ਼ਹਿਰ ਨਵੇਂ ਢੰਗ ਨਾਲ ਬਣਿਆ। ਉਹਨਾਂ ਨੂੰ ਮਾਰਗ ਪੜ੍ਹਕੇ ਹੀ ਪ੍ਰੇਰਨਾ ਮਿਲੀ ਕਿ ਕਾਰਬੂਸੇ ਨੂੰ ਲਿਆਣਾ ਚਾਹੀਦਾ ਹੈ।

*ਪ੍ਰਸ਼ਨ : ਸਰਦਾਰ ਸੋਭਾ ਸਿੰਘ ਆਰਟਿਸਟ ਅੰਧਰੇਟਾ ਬਾਰੇ ਵੀ ਆਪਣੇ ਵਿਚਾਰ ਦੱਸੋ? ਉਹਨਾਂ ਨਾਲ ਤੁਹਾਡਾ ਸੰਪਰਕ ਰਿਹਾ ਹੈ। ਉਹਨਾਂ ਬਾਰੇ ਜਰੂਰ ਕੁਝ ਦੱਸੋ?*

*ਉੱਤਰ:* ਸਰਦਾਰ ਸੋਭਾ ਸਿੰਘ ਨੂੰ ਮੈਂ ਗੌਰਮਿੰਟ ਕਾਲਜ ਪੜ੍ਹਦਾ ਹੁੰਦਾ ਸੀ ਜਾਣਦਾ ਹਾਂ। ਜਿਸ ਵੇਲੇ ਮੈਂ ਬੌਟਨੀ ਦੀ ਸਕੈਚਿੰਗ ਕਰਨੀ ਤਾਂ ਉਸ ਵਿੱਚ ਇਨਕਿੰਗ ਕਰਨ ਵਾਸਤੇ ਮੈਂ ਉਥੇ ਇਹਨਾਂ ਕੋਲ ਜਾਂਦਾ ਸੀ। ਉਸ ਤੋਂ ਬਾਅਦ ਜੋ ਕੁਛ ਵੀ ਇਹ ਕੰਮ ਕਰਦੇ ਰਹੇ ਉਸ ਨਾਲ ਮੇਰਾ ਕਾਫੀ ਸੰਬੰਧ ਰਿਹਾ। ਪ੍ਰੀਤ ਨਗਰ ਵੀ ਇਹਨਾਂ ਨੂੰ ਮਿਲਣ ਦਾ ਮੌਕਾ ਮਿਲਦਾ ਸੀ ਕਿਉਂਕਿ ਇਹ ਇਥੇ ਕਾਫੀ ਦਿਲਚਸਪੀ ਲੈਂਦੇ ਸੀ।

ਇਸਦੇ ਬਾਅਦ ਜਦ ਹਿੰਦੁਸਤਾਨ ਦੀ ਵੰਡ ਹੋਈ ਔਰ ਲੋਕ ਉੱਜੜ ਕੇ ਆਏ ਤਾਂ ਇਹ ਵੀ ਲਾਹੌਰ ਤੋਂ ਇਥੇ ਆਏ। ਜਿਸ ਵੇਲੇ ਇਹ ਮੈਨੂੰ ਦਿੱਲੀ ਮਿਲੇ ਤਾਂ ਉਥੇ ਮੈਂ ਇਹਨਾਂ ਦੀ ਕੁਛ ਮੱਦਦ ਨਹੀਂ ਕਰ ਸਕਿਆ ਫਿਰ ਜਦੋਂ ਅੰਬਾਲੇ ਮਿਲੇ ਤਾਂ ਉਥੇ ਮੈਂ ਇਹਨਾਂ ਨੂੰ ਸੱਦਿਆ। ਉਥੇ ਇਹਨਾਂ ਦੀਆਂ ਤਸਵੀਰਾਂ ਦੀ ਨੁਮਾਇਸ਼ ਕੀਤੀ ਤੇ ਕਾਫੀ ਤਸਵੀਰਾਂ ਵਿਕੀਆਂ ਤੇ ਫਿਰ ਇਨ੍ਹਾਂ ਨੇ ਅੰਦਰੇਟੇ ਜਾ ਕੇ ਮਕਾਨ ਪਾਇਆ ਜਿਥੇ ਅੱਜ ਕਲ ਉਹ ਰਹਿੰਦੇ ਹਨ। ਅੰਦਰੇਟਾ ਕਾਂਗੜਾ ਵਾਦੀ ਵਿੱਚ ਹੈ।

ਉਸ ਤੋਂ ਬਾਅਦ ਕਈ ਵਾਰ ਮੁਲਾਕਾਤ ਹੁੰਦੀ ਰਹੀ। ਜਿੰਨੀਆਂ ਵੀ ਇਹਨਾਂ ਦੀਆਂ ਕਿਰਤਾਂ (ਤਸਵੀਰਾਂ) ਹਨ ਉਹ ਸਾਰੀਆਂ ਲੈ ਕੇ ਚੰਡੀਗੜ੍ਹ ਮਿਊਜ਼ਅਮ ਵਿੱਚ ਰੱਖੀਆਂ। ਉਥੇ ਆਮ ਦੁਨੀਆਂ ਉਹਨਾਂ ਨੂੰ ਦੇਖ ਕੇ ਖੁਸ਼ ਹੁੰਦੀ ਹੈ।

ਮੈਂ ਸਮਝਦਾ ਹਾਂ ਕਿ ਪੰਜਾਬੀਅਤ ਤੇ ਰੂਹਾਨੀਅਤ ਨੂੰ ਦਰਸਾਣ ਦੇ ਵਿੱਚ ਸੋਭਾ ਸਿੰਘ ਨੇ ਬੜਾ ਜ਼ਰੂਰੀ ਕੰਮ ਕੀਤਾ ਹੈ। ਉਹਨਾਂ ਦਾ ਚਿਤਰ ਜੋ ਗੁਰੂ ਨਾਨਕ ਦਾ ਉਹਨਾਂ ਨੇ ਬਣਾਇਆ ਹੈ ਮੈਂ ਸਮਝਦਾ ਹਾਂ ਉਸ ਵਿੱਚ ਗੁਰੂ ਸਾਹਿਬ ਦੀ ਰੂਹਾਨੀਅਤ ਔਰ ਉਹਨਾਂ ਦੀ ਸਖਸ਼ੀਅਤ ਦਾ ਸਾਫ ਪ੍ਰਭਾਵ ਪੈਂਦਾ ਹੈ। ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਤਸਵੀਰ ਬਣਾ ਕੇ ਗੁਰੂ ਸਾਹਿਬ ਦੇ ਸਹੀ ਮਾਅਨਿਆਂ ਵਿੱਚ ਲੋਕਾਂ ਨੂੰ ਦਰਸ਼ਨ ਕਰਾਏ ਹਨ।

*ਪ੍ਰਸ਼ਨ : ਤੁਹਾਡੇ ਜੀਵਨ ਵਿੱਚ ਸਭ ਤੋਂ ਵੱਡੀ ਇਨਸਪੀਰੇਸ਼ਨ ਕੀ ਹੈ? ਕਿਸੇ ਵਿਅਕਤੀ ਤੋਂ ਜਾਂ ਕਿਸ ਤੋਂ ਬਹੁਤ ਪ੍ਰਭਾਵਤ ਹੋਏ ਹੋ ਕਿ ਐਨੇ ਕੰਮ ਕੀਤੇ ਹਨ?*

*ਉੱਤਰ:* ਸਭ ਤੋਂ ਵੱਡੀ ਇਨਸਪੀਰੇਸ਼ਨ ਤਾਂ ਜੋ ਮੈਂ ਸਮਝਦਾ ਹਾਂ ਉਹ ਤਾਂ ਕੁਦਰਤ ਦਾ ਪਿਆਰ ਹੈ ਔਰ ਕੁਦਰਤ ਨੇ ਮੇਰੀ ਜਿੰਦਗੀ ਤੇ ਬੜਾ ਅਸਰ ਪਾਇਆ ਹੈ। ਜਿਸ ਤਰ੍ਹਾਂ ਹੋਰ ਲੋਕ ਕੋਈ ਆਪਣਾ ਪਾਠ ਕਰਦੇ ਹਨ ਜਾਂ ਕਿਸੇ ਹੋਰ ਤਰੀਕੇ ਨਾਲ ਸ਼ਾਂਤੀ ਪ੍ਰਾਪਤ ਕਰਦੇ ਹਨ ਤਾਂ, ਮੈਂ ਕੁਦਰਤ ਨੂੰ ਦੇਖਕੇ ਉਸ ਵਿਚੋਂ ਸ਼ਾਤੀ ਲੈਂਦਾ ਹਾਂ। ਜਿਥੇ ਮੈਂ ਰਹਿੰਦਾ ਹਾਂ ਜਦੋਂ ਸੂਰਜ ਨਿਕਲਦਾ ਹੈ ਉਸ ਵੇਲੇ ਮੈਂ ਉਠਿਆ ਹੁੰਦਾ ਹਾਂ। ਇਸੇ ਹੀ ਸ਼ੀਸ਼ੇ ਦੀ ਤਾਕੀ ਵਿਚੋਂ ਮੈਂ ਕੁਦਰਤ ਦੇ ਨਜ਼ਾਰੇ ਦੇਖਦਾ ਹਾਂ। ਇਸੇ ਹੀ ਤਾਕੀ ਵਿੱਚ ਮੈਂ ਚੰਦ ਦੀ ਖੂਬਸੂਰਤੀ ਨੂੰ ਦੇਖਦਾ ਹਾਂ, ਖੇਤਾਂ ਨੂੰ ਦੇਖਦਾ ਹਾਂ। ਇਸੇ ਹੀ ਤਾਕੀ ਵਿਚੋਂ ਮੈਂ ਫੁਲਾਂ ਤੇ ਦਰਖਤਾਂ ਤੇ ਉਹਨਾਂ ਦੇ ਜੋਬਨ ਨੂੰ ਦੇਖਦਾ ਹਾਂ। ਇਸ ਨੇ ਮੇਰੀ ਜ਼ਿੰਦਗੀ ਦੇ ਵਿੱਚ ਬੜੀ ਨਿਮਰਤਾ ਪੈਦਾ ਕੀਤੀ ਹੈ ਔਰ ਦੂਸਰਾ ਇਨਸਾਨੀ ਇਨਸਪੀਰੇਸ਼ਨ ਵੀ ਬੜਾ ਜ਼ਰੂਰੀ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਮੇਰੇ ਘਰ ਵਾਲੀ ਇਕਬਾਲ ਕੌਰ ਜੋ ਮੈਨੂੰ ਮਿਲੀ ਹੈ ਇਹ ਵੀ ਮੇਰੀ ਖੁਸ਼ਕਿਸਮਤੀ ਹੀ ਹੈ। ਉਹ ਮੇਰੇ ਹਰ ਕੰਮ ਵਿੱਚ ਮੱਦਦ ਕਰਦੀ ਹੈ। ਉਹਨਾਂ ਨੇ ਵੇਖਿਆ ਕਿ ਇਹ ਆਮ ਆਦਮੀ ਨਹੀਂ ਹੈ। ਇਸ ਦੀਆਂ ਜਰੂਰਤਾਂ ਦੂਜਿਆਂ ਨਾਲੋਂ ਵੱਖਰੀਆਂ ਹਨ ਤੇ ਇਸ ਤਰੀਕੇ ਨਾਲ ਉਹਨਾਂ ਨੇ ਆਪਣੀ ਜ਼ਿੰਦਗੀ ਢਾਲੀ ਕਿ ਮੇਰੇ ਕੰਮ ਵਿੱਚ ਮੈਨੂੰ ਪੂਰੀ ਪੂਰੀ ਮੱਦਦ

ਮਿਲੇ।

ਪਹਿਲਾਂ ਮੈਂ ਜਿਸ ਵੇਲੇ ਯੂ.ਪੀ. ਵਿੱਚ ਹੁੰਦਾ ਸੀ ਤੇ ਮੈਂ ਇਹ ਜਿਹੜੀਆਂ ਕਾਈਆਂ (algar) ਹੁੰਦੀਆਂ ਹਨ ਇਹਨਾਂ ਦੀ ਮਾਈਕਰੋਸਕੋਪ ਨਾਲ ਸਟੱਡੀ ਕਰਦਾ ਹੁੰਦਾ ਸੀ। ਇਹ ਮੁਢਲੀ ਬਨਾਸਪਤੀ ਸਨ ਇਹ ਫਿਰ ਹੌਲੀ ਹੌਲੀ ਦੂਸਰੇ ਪਲਾਂਟ ਇਨਵੌਲਵ ਕਰਕੇ ਬਣੇ। ਇਹ ਬਨਾਸਪਤੀ ਜ਼ਿੰਦਗੀ ਦੀ ਜੜ ਹਨ ਤਾਂ ਯੂ.ਪੀ. ਵਿੱਚ ਝੀਲਾਂ ਨਦੀਆਂ ਨਾਲਿਆਂ ਤੇ ਬੜੇ ਲੱਭਦੇ ਸਨ। ਜਿਸ ਵੇਲੇ ਮੈਂ ਦੇਖਣਾ ਤੇ ਇਹਨਾਂ ਨੂੰ ਇਕੱਠੇ ਕਰਨਾ। ਉਹਨਾਂ ਨੇ ਮੇਰੇ ਇਸ ਕੰਮ ਵਿੱਚ ਸਾਥ ਦੇਣਾ ਵੀ।

ਜੋ ਕੁਛ ਮੈਂ ਜਿਹੜੇ ਕੰਮ ਕੀਤੇ ਉਸ ਵਿੱਚ ਇਕਬਾਲ ਕੌਰ ਨੇ ਮੇਰੀ ਬੜੀ ਸਹਾਇਤਾ ਕੀਤੀ ਦੂਸਰਾ ਹਮੇਸ਼ਾਂ ਕਦੇ ਘਰੇਲੂ ਮਾਮਲਿਆਂ ਬਾਰੇ ਜ਼ਿਕਰ ਨਾ ਕਰਨਾ ਤੇ ਕਦੇ ਆਪਣੀਆਂ ਦੁੱਖਾਂ ਤਕਲੀਫਾਂ ਨਾ ਦਸਣੀਆਂ ਕਿ ਕਿਸ ਤਰ੍ਹਾਂ ਹਨ। ਉਹਨਾਂ ਨੇ ਜੋ ਇਸ ਤਰੀਕੇ ਨਾਲ ਮੇਰੀ ਜ਼ਿੰਦਗੀ ਵਿੱਚ ਯੋਗਦਾਨ ਪਾਇਆ ਹੈ ਮੈਂ ਸਮਝਦਾ ਹਾਂ ਬਹੁਤ ਜ਼ਰੂਰੀ ਹੈ। ਜੇ ਕੋਈ ਹੋਰ ਕਿਸਮ ਦੀ ਔਰਤ ਮਿਲ ਜਾਂਦੀ ਜਿਹੜੀ ਕਹਿੰਦੀ ਹੈ ਕਿ ਮੈਨੂੰ ਸਿਨਮਾ ਦਿਖਾਉ, ਮੈਨੂੰ ਬਜਾਰਾਂ ਵਿੱਚ ਖਰੀਦਦਾਰੀ ਕਰਾਓ ਤਾਂ ਉਸ ਔਰਤ ਨਾਲ ਮੇਰਾ ਨਿਭਾਣਾ ਬੜਾ ਮੁਸ਼ਕਿਲ ਸੀ।

ਤੀਸਰੇ ਹਿਮਾਲੀਆ ਦੀ ਜੋ ਸੁੰਦਰਤਾ ਹੈ ਮੈਂ ਸਮਝਦਾ ਹਾਂ ਕਿ ਇਸ ਦਾ ਵੀ ਮੇਰੇ ਤੇ ਬਹੁਤ ਭਾਰੀ ਅਸਰ ਪਿਆ। ਮੈਂ ਉਥੋਂ ਦੀ ਬਨਸਪਤੀ ਦੀ ਹੀ ਸਟੱਡੀ ਨਹੀਂ ਕੀਤੀ ਸਗੋਂ ਉਹਨਾਂ ਦੇ ਲੋਕ ਗੀਤ ਉਥੋਂ ਦੇ ਮੇਲੇ, ਤਿਉਹਾਰ ਜਦ ਵੀ ਮੈਂ ਦੇਖਦਾ ਸੀ ਤਾਂ ਮੈਨੂੰ ਬੜੀ ਖੁਸ਼ੀ ਮਿਲਦੀ ਸੀ।

ਇਸੇ ਤਰ੍ਹਾਂ ਜਦ ਮੈਂ ਸਾਊਥ ਇੰਡੀਆ ਦੇ ਦੌਰਿਆਂ ਤੇ ਰਿਹਾ, ਜਿਵੇਂ ਕੇਰਲਾ, ਤੇ ਮਦਰਾਸ ਦੇ ਮੰਦਰ ਦੇਖੇ ਤਾਂ ਉਹਨਾਂ ਤੋਂ ਵੀ ਮੈਂ ਬੜਾ ਪ੍ਰਭਾਵਤ ਹੋਇਆ। ਅਸਲੀ ਅਰਥਾਂ ਵਿੱਚ ਜੇ ਹਿੰਦੂ ਧਰਮ ਜ਼ਿੰਦਾ ਹੈ ਤਾਂ ਦੱਖਣੀ ਭਾਰਤ ਵਿੱਚ ਹੀ ਜ਼ਿੰਦਾ ਹੈ।

ਮੈਨੂੰ ਯਾਦ ਹੈ ਕਿ ਤ੍ਰਿਵੈਂਡਰਮ ਦੇ ਮੰਦਰ ਪਦਮ ਨਾਭ ਸੁਆਮੀ ਉਸਦਾ ਨਾਮ ਹੈ। ਉਥੇ ਮੈਂ ਉਹਨਾਂ ਦੀ ਆਰਤੀ ਦੇਖੀ ਤੇ ਮੈਂ ਉਹਨਾਂ ਲੋਕਾਂ ਦੇ ਚਿਹਰੇ ਦੇਖੇ। ਇਹ ਸਾਫ ਮਾਲੂਮ ਹੁੰਦਾ ਸੀ ਕਿ ਇਹ ਆਪਣੇ ਰੱਬ ਨੂੰ ਮਹਿਸੂਸ ਕਰ ਰਹੇ ਹਨ।

ਉਹਨਾਂ ਵਿੱਚ ਆਪਣੀ ਭਾਵਨਾ ਤੇ ਆਪਣੇ ਈਸ਼ਵਰ ਭਗਤੀ ਦੇ ਮੁਤੱਅਲਕ ਉਹਨਾਂ ਦਾ ਸਹੀ ਵੇਰਵਾ ਸੀ ਤੇ ਇਸ ਤੋਂ ਇਲਾਵਾ ਉਹਨਾਂ ਦੀ ਮੂਰਤੀ ਕਲਾ ਜੇ ਮੰਦਰਾਂ ਵਿੱਚ ਹੈ ਉਹ ਵੀ ਬਹੁਤ ਅੱਛੀ ਹੈ। ਮੰਦਰਾਂ ਦੀ ਬਨਾਵਟ ਇੰਨੀ ਭਾਰੀ ਹੈ ਕਿ ਤਾਜ ਮਹਲ ਵਰਗੀ ਇਮਾਰਤ ਜੇ ਮਦੁਰਾਈ ਦੇ ਮੀਨਾਕਸ਼ੀ ਮੰਦਰ ਵਿੱਚ ਰੱਖ ਦਿਤੀ ਜਾਵੇ ਤਾਂ ਲੱਭੇ ਹੀ ਨਾ ਕਿ ਕਿਥੇ ਹੈ। ਵੱਡਾ ਭਾਰੀ ਮੰਦਰ ਹੈ।

*ਪ੍ਰਸ਼ਨ : ਸਰ ਜੁਗਿੰਦਰ ਸਿੰਘ ਮਨਿਸਟਰ ਵੀ ਰਹੇ ਤੇ ਉਹ ਵੀ ਕਾਫੀ ਮਸ਼ਹੂਰ ਵਿਅਕਤੀ ਰਹੇ ਹਨ। ਉਹਨਾਂ ਨੇ ਕਿਤਾਬਾਂ ਵੀ ਲਿਖੀਆਂ ਹਨ ਉਹਨਾਂ ਬਾਰੇ ਦੱਸੋ?*

*ਉੱਤਰ:* ਸਰਦਾਰ ਜੁਗਿੰਦਰ ਸਿੰਘ ਦੀ ਜ਼ਮੀਨ ਯੂ.ਪੀ. ਦੇ ਵਿੱਚ ਵੀ ਸੀ। ਫਾਰਮ ਸੀ। ਮਾਡਰਨ ਖੇਤੀਬਾੜੀ ਉਹਨਾਂ ਨੇ ਸ਼ੁਰੂ ਕੀਤੀ। ਫਿਰ ਇਹ ਜਦੋਂ ਗੌਰਮਿੰਟ ਆਫ ਇੰਡੀਆ ਦੇ ਫੂਡ ਐਂਡ ਖੇਤੀਬਾੜੀ ਦੇ ਮਨਿਸਟਰ ਸਨ ਇਹ ਬੜੀ ਸੂਝ ਬੂਝ ਨਾਲ ਕੰਮ ਕਰਦੇ ਸਨ। ਇਹ ਕੋਈ 1945-46 ਦੀ ਗੱਲ ਹੈ।

ਇਸ ਤੋਂ ਇਲਾਵਾ ਉਹ ਬੜੇ ਆਲਮ ਸਨ। ਉਹਨਾਂ ਨੇ ਜੋ ਅੰਗਰੇਜ਼ੀ ਵਿੱਚ ਕਿਤਾਬਾਂ

ਲਿਖੀਆਂ ਹਨ ਉਹ ਪੜ੍ਹਨ ਵਾਲੀਆਂ ਹਨ। ਉਹ ਬੜੇ ਕਲਚਰਡ ਆਦਮੀ ਸਨ। ਮੈਂ ਉਹਨਾਂ ਨੂੰ ਦਿਲੋਂ ਪਿਆਰ ਕਰਦਾ ਸੀ। ਕਦੇ ਕਦੇ ਸ਼ਾਮ ਨੂੰ ਮਿਲਣ ਦਾ ਮੌਕਾ ਮਿਲਦਾ ਸੀ ਐਗਰੀਕਲਚਰ ਬਾਰੇ ਗੱਲਾਂ ਕਰਨੀਆਂ। ਉਹਨਾਂ ਨੇ ਬੜੀਆਂ ਦਿਲਚਸਪੀ ਨਾਲ ਸੁਣਨੀਆਂ ਤੇ ਉਹਨਾਂ ਦਾ ਬੜਾ ਜੀਅ ਕਰਦਾ ਰਹਿੰਦਾ ਸੀ ਕਿ ਮੈਂ ਉਹਨਾਂ ਕੋਲ ਬੈਠਿਆ ਹੀ ਰਹਾਂ।

*ਪ੍ਰਸ਼ਨ : ਰੰਧਾਵਾ ਸਾਹਿਬ ਪੰਜਾਬ ਦੇ ਆਮ ਜੀਵਨ ਵਿੱਚ ਤਬਦੀਲੀ ਲਿਆਉਣ ਲਈ ਤੁਸੀਂ ਕੀ ਕੀ ਉਪਰਾਲੇ ਕੀਤੇ ਹਨ?*

*ਉੱਤਰ:* ਤੁਸੀਂ ਖੁਦ ਹਿਸਟੋਰੀਅਨ ਹੋ ਤੇ ਤੁਹਾਡਾ ਸਿੱਖ ਹਿਸਟਰੀ ਨਾਲ ਖੁਦ ਸੰਬੰਧ ਹੈ। ਤੁਸੀਂ ਦੇਖਿਆ ਹੋਣਾ ਹੈ ਕਿ ਜਿਹੜੀ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਫੇਰੂ ਸ਼ਾਹ ਦੇ ਕੋਲ ਹੋਈ ਹੈ ਉਸ ਵਿੱਚ ਸਿੱਖ ਫ਼ੌਜ ਨੇ ਇੰਨੀ ਬਹਾਦਰੀ ਵਿਖਾਈ ਕਿ ਉਸਦੀ ਕੋਈ ਮਿਸਾਲ ਹੀ ਨਹੀਂ ਮਿਲਦੀ। ਨਾਲ ਹੀ ਦੁੱਖ ਹੁੰਦਾ ਹੈ ਕਿ ਅਸੀਂ ਲੋਕਾਂ ਨੇ ਇਸ ਦੀ ਕੋਈ ਕਦਰ ਨਹੀਂ ਪਾਈ।

ਇਸ ਗੱਲ ਨੂੰ ਮੁੱਖ ਰੱਖਦਿਆਂ ਉਥੇ ਲੋਕਾਂ ਨੇ ਪਰਤਾਪ ਸਿੰਘ ਵੇਲੇ ਕੋਈ ਦੋ ਤਿੰਨ ਲੱਖ ਰੁਪਿਆ ਚੰਦਾ ਜਮਾ ਕੀਤਾ। ਇਹ ਚੰਦਾ ਉਵੇਂ ਹੀ ਪਿਆ ਸੀ। ਇਹ 1973 ਦੀ ਗੱਲ ਹੈ। ਇਸ ਵਿੱਚ ਦਿਲਚਸਪੀ ਲੈਣੀ ਸ਼ੁਰੂ ਕਰ ਦਿਤੀ ਤਾਂ ਗਿਆਨੀ ਜੈਲ ਸਿੰਘ ਅਤੇ ਮਹਿੰਦਰ ਸਿੰਘ ਗਿੱਲ ਵਗੈਰਾ ਇਹ ਵੀ ਦਿਲਚਸਪੀ ਲੈਣ ਲੱਗੇ ਤਾਂ ਉਸਦੀ ਬਿਲਡਿੰਗ ਮੈਂ ਆਪਣੇ ਆਰਕੀਟੈਕਟ ਤੋਂ ਡਿਜ਼ਾਈਨ ਕਰਾਕੇ ਤੇ ਉਸ ਵਿੱਚ ਇਕ ਪੇਂਟਿੰਗਜ਼ ਗੈਲਰੀ ਬਣਵਾਈ ਜਿਸ ਵਿੱਚ ਕਿ ਜੋ ਸਿੱਖ ਲੜਾਈਆਂ, ਫੇਰੂ ਸ਼ਾਹ, ਮੁਦਕੀ, ਚੇਲੀਆਂ ਵਾਲੀ ਆਦਿ ਜੋ ਸਨ ਇਹ ਸਾਰੀਆਂ ਉਸ ਵਿੱਚ ਦਿਖਾਈਆਂ ਹਨ।

ਕਿਰਪਾਲ ਸਿੰਘ ਆਰਟਿਸਟ ਨੇ ਉਸ ਜ਼ਮਾਨੇ ਦੀ ਸਾਰੀ ਯੂਨੀਫਾਰਮਜ਼ ਵੇਖ ਕੇ ਕਰਕੇ ਪੇਂਟਿੰਗਜ਼ ਤੋਂ ਸਾਰੀਆਂ ਤਸਵੀਰਾਂ ਬਣਾਈਆਂ ਹਨ। ਮੈਂ ਸਮਝਦਾ ਹਾਂ ਕਿ ਹਿਸਟਰੀ ਨੂੰ ਦੁਹਰਾਣ ਦੀ ਖਾਤਰ ਇਹ ਜਿਹੜੀ ਪੇਂਟਿੰਗਜ਼ ਗੈਲਰੀ ਹੈ ਇਹ ਬੜੀ ਜਰੂਰੀ ਹੈ। ਇਹ ਬੜਾ ਅਫਸੋਸ ਦਿਲ ਦੇ ਵਿੱਚ ਆਉਂਦਾ ਹੈ ਕਿ ਇਸ ਚੀਜ਼ ਦੀ ਕਦਰ ਨਹੀਂ ਹੋਈ। ਤੇ ਇਹ ਅਜਿਹੀ ਜਗ੍ਹਾ ਹੈ ਕਿ ਸਾਰਾ ਪੰਜਾਬ ਇਸ ਨੂੰ ਦੇਖੇ। ਸਕੂਲਾਂ, ਕਾਲਜਾਂ ਦੇ ਲੜਕੇ ਉਥੇ ਜਾਣ। ਉਥੇ ਨਕਸ਼ੇ ਲੱਗੇ ਹੋਏ ਹਨ ਤੇ ਨਾਲ ਪੋਰਟਰੇਟਸ ਸਨ। ਬੜੀਆਂ ਵੱਡੀਆਂ ਵੱਡੀਆਂ ਪੇਂਟਿੰਗਜ਼ ਹਨ, ਜਿਸ ਵਿੱਚ ਸਾਰਾ ਕੁਝ ਹਿਸਟਰੀ ਦਾ ਦਰਸਾਇਆ ਗਿਆ ਹੈ। ਇਸ ਦਾ ਸਾਨੂੰ ਮਾਣ ਹੋਣਾ ਚਾਹੀਦਾ ਹੈ, ਤੇ ਇਸਦੀ ਇੱਜ਼ਤ ਸਾਨੂੰ ਕਰਨੀ ਚਾਹੀਦੀ ਹੈ।

*ਪ੍ਰਸ਼ਨ : ਜਲ੍ਹਿਆਂ ਵਾਲੇ ਬਾਗ ਵਿੱਚ ਵੀ ਜੋ ਪੇਂਟਿੰਗਜ਼ ਬਣਾਈਆਂ ਹੋਈਆਂ ਹਨ ਉਹਨਾਂ ਬਾਰੇ ਵੀ ਦੱਸੋ?*

*ਉੱਤਰ:* ਇਹ ਗੈਲਰੀ ਮੈਂ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਦੇ ਕਹਿਣ ਤੇ ਬਣਾਈ ਸੀ। ਮੈਂ ਦੇਖਿਆ ਸੀ ਕਿ ਉਥੇ ਕੋਈ ਕਾਬਲੇ ਦੀਦ ਨਹੀਂ ਸੀ ਸਿਰਫ਼ ਇਕ ਪੱਥਰ ਜਿਹਾ ਹੀ ਲਾਇਆ ਹੋਇਆ ਸੀ ਤਾਂ ਉਥੇ ਵਰਾਂਡਾ ਜਿਹਾ ਬਣਿਆ ਹੋਇਆ ਸੀ ਕਿਸੇ ਕੰਮ ਨਹੀਂ ਆਉਂਦਾ ਸੀ। ਉਸਨੂੰ ਮੈਂ ਦੇਖਕੇ ਅਨੁਭਵ ਕੀਤਾ ਕਿ ਇਸ ਦੀ ਆਰਟ ਗੈਲਰੀ ਬਣ ਸਕਦੀ ਹੈ।

ਜਸਵੰਤ ਸਿੰਘ ਨੇ ਬੜੀ ਤਸਵੀਰ ਡਾਇਰ ਦੀ ਬਣਾਈ ਸੀ। ਉਹ ਉਥੇ ਲਾਈ ਤੇ ਜਸਵੰਤ ਸਿੰਘ ਬਾਂਸਲ ਦੋਨੋਂ ਆਰਟਿਸਟਾਂ ਨੂੰ ਮੈਂ ਆਪਣੇ ਕੋਲ ਰੱਖ ਕੇ ਜਿੰਨੇ ਲੀਡਰ ਉਸ ਵੇਲੇ ਦੇ ਸਤਪਾਲ, ਡਾਕਟਰ ਕਿਚਲੂ ਸਤਿਆਰਥ ਤੇ ਹੋਰ ਵੀ ਜੋ ਸਨ ਉਹਨਾਂ ਸਾਰਿਆਂ

ਦੇ ਪੋਰਟਰੇਟਸ ਬਣਾਏ ਤੇ ਮੈਂ ਉਹਨਾਂ ਤੇ ਨੋਟ ਲਿਖੇ। ਹੁਣ ਐਸੀ ਗੈਲਰੀ ਬਣ ਗਈ ਹੈ ਕਿ ਹਜ਼ਾਰਾਂ ਆਦਮੀ ਉਸ ਨੂੰ ਵੇਖਦੇ ਹਨ ਤੇ ਉਸ ਤਰੀਕੇ ਨਾਲ ਉਹਨਾਂ ਨੂੰ ਜਲ੍ਹਿਆਂ ਵਾਲੇ ਬਾਗ ਦੀ ਹਿਸਟਰੀ ਦਾ ਪਤਾ ਲਗਦਾ ਹੈ।

*ਪ੍ਰਸ਼ਨ : ਜਿਲ੍ਹਾ ਗੁਰਦਾਸਪੁਰ ਬਟਾਲੇ ਦੇ ਕੋਲ ਕਥੂ ਨੰਗਲ ਪਿੰਡ ਵਿੱਚ ਵੀ ਸੁਣਿਆ ਹੈ ਕਿ ਕੋਈ ਆਰਟ ਗੈਲਰੀ ਬਣੀ ਹੋਈ ਹੈ। ਉਸ ਬਾਰੇ ਵੀ ਦੱਸੋ?*

*ਉੱਤਰ:* ਇਕ ਦਿਨ ਮੇਰੇ ਦਿਲ ਵਿੱਚ ਖਿਆਲ ਆਇਆ ਕਿ ਅਸੀਂ ਹੋਰ ਤਾਂ ਬਹੁਤ ਚੀਜ਼ਾਂ ਸੈਲੀਬਰੇਟ ਕੀਤੀਆਂ ਹਨ ਔਰ ਮਿਊਜ਼ੀਅਮ ਤੇ ਆਰਟ ਗੈਲਰੀਆਂ ਦਾ ਜਾਲ ਫੈਲਾਇਆ ਹੈ। ਆਪਣੇ ਬਜੁਰਗ ਬਾਬਾ ਬੁੱਢਾ ਜੀ ਦੀ ਯਾਦ ਵਿੱਚ ਕੋਈ ਚੀਜ਼ ਨਹੀਂ ਬਣਾਈ। ਸੋ ਮੈਨੂੰ ਕੱਥੂ ਨੰਗਲ ਜਾਣ ਦਾ ਮੌਕਾ ਮਿਲਿਆ। ਉਥੋਂ ਦੇ ਗੁਰਦੁਆਰੇ ਦੇ ਸੰਤਾਂ ਨੇ ਵੀ ਬੜੀ ਦਿਲਚਸਪੀ ਲਈ। ਉਥੇ ਮੈਂ ਮੀਟਿੰਗ ਕੀਤੀ ਤੇ ਕੋਈ ਦਸ ਹਜ਼ਾਰ ਰੁਪਏ ਇਕੱਠੇ ਹੋ ਗਏ। ਮੈਂ ਜਸਵੰਤ ਸਿੰਘ ਆਰਟਿਸਟ ਨੂੰ ਲਗਾ ਕੇ ਚਿੱਤਰ ਬਣਵਾਏ। ਇਸ ਵਿੱਚ ਬਾਬਾ ਬੁੱਢਾ ਜੀ ਦੀ ਸਾਰੀ ਜ਼ਿੰਦਗੀ ਦਰਸਾਈ। ਇਹਨਾਂ ਚਿੱਤਰਾਂ ਨੂੰ ਬਹੁਤ ਲੋਕ ਦੇਖਣ ਲਈ ਆਉਂਦੇ ਹਨ। ਮੈਂ ਸਮਝਦਾ ਹਾਂ ਕਿ ਆਪਣੇ ਆਰਟ ਵੀ ਤੇ ਹਿਸਟਰੀ ਦੇ ਮਾਮਲੇ ਵਿੱਚ ਇਹ ਇਕ ਬਹੁਤ ਅਹਿਮੀਅਤ ਵਾਲੀ ਗੱਲ ਹੈ।

# XXVI
# ਸਰਦਾਰ ਕ੍ਰਿਪਾਲ ਸਿੰਘ ਨਾਰੰਗ ਦਾ ਬਿਆਨ[1]

## ਇੰਟਰਵਿਊ ਕਰਤਾ ਡਾਕਟਰ ਕ੍ਰਿਪਾਲ ਸਿੰਘ, ਇਨਚਾਰਜ ਓਰਲ ਹਿਸਟਰੀ ਸੈਲ ਮਿਤੀ ਸਤੰਬਰ 18-19, 1979

*ਪ੍ਰਸ਼ਨ : ਨਾਰੰਗ ਸਾਹਿਬ ਇਹ ਦੱਸੋ ਕਿ ਤੁਹਾਡਾ ਜਨਮ ਦਿਨ ਕਿਹੜੇ ਸਾਲ ਸੀ? ਤੁਹਾਡੇ ਮਾਤਾ ਪਿਤਾ ਜੀ ਕੀ ਕੰਮ ਕਰਦੇ ਸਨ? ਤੁਸੀਂ ਆਪਣੀ ਵਿਦਿਆ ਦੀ ਪ੍ਰਾਪਤੀ ਕਿੱਥੇ ਕਿੱਥੇ ਕੀਤੀ?*

*ਉੱਤਰ:* ਮੈਂ ਸੰਨ 1913 ਵਿੱਚ ਸ੍ਰੀ ਅੰਮ੍ਰਿਤਸਰ ਵਿੱਚ ਪੈਦਾ ਹੋਇਆ ਸੀ। ਲੇਕਿਨ ਜਿਹੜੀ ਮੇਰੀ ਜਨਮ ਮਿਤੀ ਸਕੂਲ ਵਿੱਚ ਦਰਜ ਕੀਤੀ ਗਈ ਉਹ ਗਲਤ ਕੀਤੀ ਗਈ। ਇਸ ਕਰਕੇ ਜਿਹੜੀ ਮੇਰੀ ਜਨਮ ਮਿਤੀ ਸਕੂਲ-ਕਾਲਿਜ ਦੇ ਰਿਕਾਰਡ ਵਿੱਚ ਆ ਰਹੀ ਹੈ ਅਤੇ ਜਿਹੜੀ ਕਿ ਆਮ ਪ੍ਰਚਲਤ ਹੈ ਉਹ 12 ਅਪ੍ਰੈਲ 1912 ਹੈ ਲੇਕਿਨ ਜਿਹੜਾ ਮੇਰਾ ਅਸਲੀ ਜਨਮ ਦਿਨ ਹੈ ਉਹ ਸਤੰਬਰ 1913 ਹੈ। ਇਹੀ ਕਾਰਨ ਸੀ ਕਿ ਮੈਂ ਜਿਸ ਵੇਲੇ ਕੰਪੀਟੀਸ਼ਨ (ਮੁਕਾਬਲੇ ਦੇ ਇਮਤਿਹਾਨ) ਵਿੱਚ ਬੈਠਣ ਲੱਗਿਆ ਤਾਂ ਮੈਂ ਡੇਟ ਆਫ਼ ਬਰਥ (ਜਨਮ ਤਾਰੀਖ਼) ਬਦਲਾਉਣਾ ਚਾਹੁੰਦਾ ਸੀ ਤੇ ਉਨ੍ਹਾਂ ਦਿਨਾਂ ਵਿੱਚ ਇਸ ਬਾਰੇ ਕਾਫੀ (Restrictions) (ਬੰਦਸ਼ਾਂ) ਸਨ ਤੇ ਉਹ ਜਨਮ ਪਤ੍ਰੀ ਦੇ ਉਤੇ ਜਨਮ ਮਿਤੀ ਬਦਲਦੇ ਨਹੀਂ ਸੀ। ਇਸ ਕਰਕੇ ਇਹ ਜਿਹੜੀ ਜਨਮ ਮਿਤੀ ਲਿਖੀ ਹੈ, ਜਦੋਂ ਕੋਈ ਸਕੂਲ ਵਿੱਚ ਮੈਨੂੰ ਦਾਖਲ ਕਰਵਾਉਣ ਗਿਆ, ਉਸ ਨੇ ਐਵੇਂ ਹੀ ਕਿਸੇ ਦੇ ਕਹੇ ਕੁਹਾਏ 'ਤੇ ਜਨਮ ਮਿਤੀ ਲਿਖਵਾ ਦਿੱਤੀ ਅਤੇ ਉਹੀ ਜਨਮ ਮਿਤੀ ਮੇਰੇ ਰਿਕਾਰਡ ਵਿੱਚ ਆ ਗਈ ਅਤੇ ਅੱਜ ਤੀਕਰ ਉਸ ਦੇ ਮੁਤਾਬਿਕ ਹੀ ਮੇਰੇ ਮੈਟ੍ਰਿਕ ਦੇ ਸਰਟੀਫਿਕੇਟ ਵਿੱਚ ਅਤੇ ਸਰਵਿਸ ਰਿਕਾਰਡ ਵਿੱਚ ਉਹੀ ਦਰਜ ਹੈ 12 ਅਪ੍ਰੈਲ 1912, ਲੇਕਿਨ ਮੇਰੀ ਅਸਲੀ ਪੈਦਾਇਸ਼ ਤਾਰੀਖ਼ ਸਤੰਬਰ 1913 ਹੈ। ਇਹ ਗਲਤੀ ਵੈਸੇ ਹੀ ਹੋ ਗਈ ਕਿਉਂਕਿ ਉਨ੍ਹਾਂ ਦਿਨਾਂ ਵਿੱਚ ਜਦੋਂ ਮੈਨੂੰ ਸਕੂਲ ਦਾਖਲ ਕਰਵਾਇਆ ਸੀ ਉਸ ਵਕਤ ਮੇਰਾ ਕੱਦ ਛੋਟਾ ਸੀ। ਸਕੂਲ ਵਾਲੇ ਕਹਿੰਦੇ ਸੀ ਕਿ ਇਹ ਤਾਂ ਛੋਟਾ ਹੈ ਅਸੀਂ ਅਜੇ ਦਾਖਲ ਨਹੀਂ ਕਰਦੇ। ਉਸ ਵੇਲੇ ਉਨ੍ਹਾਂ ਨੇ ਮੇਰੀ ਤਾਰੀਖ ਸੰਨ ਬਾਰ੍ਹਾਂ ਕਹਿਕੇ ਮੈਨੂੰ ਦਾਖਲ ਕਰਾ ਦਿੱਤਾ। ਜਿਨ੍ਹਾਂ ਚਿਰ ਮੈਂ ਐਮ.ਏ. ਵਿੱਚ ਨਹੀਂ ਆਇਆ, ਉਨ੍ਹਾਂ ਚਿਰ ਅਸੀਂ ਖਿਆਲ ਨਹੀਂ ਕੀਤਾ। ਐਮ.ਏ. ਕਰਨ ਵੇਲੇ ਜਦੋਂ ਕੰਪੀਟੀਸ਼ਨ ਕਰਨ ਦਾ ਖਿਆਲ ਆਇਆ, ਉਸ ਵੇਲੇ ਹੀ ਇਹ ਮਹਿਸੂਸ ਕੀਤਾ ਕਿ ਇਹ ਜਨਮ ਮਿਤੀ ਗਲਤ ਹੈ।

---

1. ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ, ਪਟਿਆਲਾ

ਮੇਰੇ ਪਿਤਾ ਦਾ ਨਾਮ ਸਰਦਾਰ ਕਿਸ਼ਨ ਸਿੰਘ ਸੀ। ਮੇਰੇ ਜਨਮ ਵੇਲੇ ਉਹ ਅੰਮ੍ਰਿਤਸਰ ਰੇਲਵੇ ਹੈਡ ਟਰੇਨ ਕਲਰਕ ਸਨ। ਮੇਰੀ ਮਾਤਾ ਰੁਕਮਣੀ ਦੇਵੀ ਸੀ ਲੇਕਿਨ 3-4 ਸਾਲ ਦੇ ਵਿੱਚ ਹੀ ਮੈਨੂੰ ਮੇਰੇ ਚਾਚੇ ਨੂੰ ਮੁੰਤਬਨਾ ਬਣਾ ਕੇ ਦੇ ਦਿੱਤਾ ਪਰ ਮੇਰਾ ਜੀਵਨ ਫਿਰ ਮੇਰੇ ਚਾਚੇ ਅਤੇ ਚਾਚੀ ਕੋਲ ਮਿੰਟਗੁਮਰੀ ਹੀ ਗੁਜਰਿਆ ਹੈ। ਉਨ੍ਹਾਂ ਦੇ ਕੋਈ ਲੜਕਾ/ਲੜਕੀ ਨਹੀਂ ਸੀ। ਮੈਨੂੰ ਮੇਰੇ ਚਾਚੇ ਤੇ ਚਾਚੀ ਨੇ ਚਾਰ ਸਾਲ ਤੋਂ ਬਾਅਦ ਪਾਲਿਆ ਤੇ ਉਨ੍ਹਾਂ ਨੇ ਹੀ ਮੈਨੂੰ ਸਹੀ ਤਾਲੀਮ ਦਿੱਤੀ। ਸਰਦਾਰ ਜਵਾਲਾ ਸਿੰਘ ਨਾਰੰਗ ਮੇਰੇ ਚਾਚਾ ਜੀ ਸਨ ਅਤੇ ਉਹ ਅਰਜੀ ਨਵੀਸ ਸਨ ਅਤੇ ਮੇਰੀ ਪੜ੍ਹਾਈ ਦਾ ਉਨ੍ਹਾਂ ਨੇ ਹੀ ਇੰਤਜਾਮ ਕੀਤਾ। ਜਦੋਂ ਉਹ ਸਵਰਗਵਾਸ ਹੋ ਗਏ, ਮੇਰੇ ਮਾਤਾ ਜੀ ਉਦੋਂ ਤੋਂ ਪਿਛਲੇ ਸਾਲ ਤੱਕ ਮੇਰੇ ਕੋਲ ਹੀ ਰਹੇ। ਮੈਨੂੰ ਅਸਲੀ ਮਾਤਾ ਪਿਤਾ ਦਾ ਉਤਨਾ ਪਿਆਰ ਨਹੀਂ ਪ੍ਰਾਪਤ ਹੋਇਆ ਜਿੰਨ੍ਹਾਂ ਦਾ ਕਿ ਜਿਨ੍ਹਾਂ ਨੇ ਉਨ੍ਹਾਂ ਪਾਸੋਂ ਮੈਨੂੰ adopt ਕੀਤਾ ਹੋਇਆ ਸੀ।

ਮੈਂ ਆਪਣੀ ਮੁੱਢਲੀ ਵਿਦਿਆ ਮਿੰਟਗੁਮਰੀ ਦੇ ਪ੍ਰਾਇਮਰੀ ਸਕੂਲ ਅਤੇ ਸਰਕਾਰੀ ਹਾਈ ਸਕੂਲ ਮਿੰਟਗੁਮਰੀ ਤੋਂ ਪ੍ਰਾਪਤ ਕੀਤੀ। ਪੜ੍ਹਾਈ ਵਿੱਚ ਮੈ ਕਾਫੀ ਅੱਛਾ ਸੀ। ਉਥੋਂ ਦੇ ਇਕ ਦੋ ਵਾਕਿਆਤ ਕਾਬਲੇ ਜ਼ਿਕਰ ਹਨ। ਇਕ ਤਾਂ ਇਹ ਸੀ ਕਿ ਮੈਨੂੰ ਸ਼ੁਰੂ ਤੋਂ ਹੀ ਸੁਭਾਵਕ ਹੀ ਪ੍ਰੋਫ਼ੈਸਰ ਬਣਨ ਦਾ ਸ਼ੌਕ ਸੀ। ਉਸਦਾ ਇਕ ਵਾਕਿਆ ਮੈਂ ਤੁਹਾਨੂੰ ਦੱਸਦਾ ਹਾਂ।

ਛੋਟੀ ਉਮਰ ਤੋਂ ਹੀ ਮੇਰੇ ਚਾਚਾ ਜੀ ਅਤੇ ਚਾਚੀ ਜੀ ਸੰਤਾਂ ਸੰਤਨੰਦ ਸਿੰਘ ਦੀ ਪ੍ਰੇਰਨਾ ਮਹਾਤਮਾ ਕੋਲ ਜਾਂਦੇ ਸਨ। ਸੰਤ ਨੰਦ ਸਿੰਘ ਜਗਰਾਓਂ ਵਾਲੇ ਦੀ ਬਹੁਤ ਸੇਵਾ ਕਰਦੇ ਸਨ ਅਤੇ ਉਹ ਸੰਤ ਨੰਦ ਸਿੰਘ ਕੋਲ ਇਕ ਵਾਰੀ ਮੈਨੂੰ ਲੈ ਕੇ ਗਏ। ਸੰਤਾਂ ਨੇ ਮੈਨੂੰ ਬੜਾ ਪਿਆਰ ਕੀਤਾ। ਉਨ੍ਹਾਂ ਨੇ ਕਿਹਾ "ਬੇਟਾ ਤੂੰ ਕਿਓਂ ਪ੍ਰਮਾਰਥ ਵੱਲ ਨਹੀਂ ਜਾਂਦਾ?" ਮੈਂ ਉਨ੍ਹਾਂ ਦਿਨਾਂ ਵਿੱਚ ਸ਼ਾਇਦ ਸੱਤਵੀ ਜਾਂ ਅੱਠਵੀਂ ਵਿੱਚ ਪੜ੍ਹਦਾ ਹੁੰਦਾ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਮੈਂ ਪ੍ਰੋਫ਼ੈਸਰ ਬਣਨਾ ਚਾਹੁੰਦਾ ਹਾਂ। ਉਹ ਕਹਿਣ ਲੱਗੇ ਕਿ ਪ੍ਰੋਫ਼ੈਸਰ ਨੂੰ ਕੀ ਬਹੁਤ ਅੱਛਾ ਸਮਝਦਾ ਹੈ। ਮੈਂ ਕਿਹਾ ਜੀ ਕਿ ਮੈਂ ਪ੍ਰੋਫ਼ੈਸਰ ਬਣਨਾ ਚਾਹੁੰਦਾ ਹਾਂ ਅਤੇ ਮੈਂ ਪ੍ਰੋਫ਼ੈਸਰ ਬਣਕੇ ਫਿਰ ਇਸ ਪਾਸੇ ਲੱਗਣਾ ਚਾਹੁੰਦਾ ਹਾਂ। ਮੇਰਾ ਧਿਆਨ ਗੁਰਬਾਣੀ, ਜਪੁਜੀ ਅਤੇ ਸਿਰਮਨ ਵੱਲ ਹੈ। ਲੇਕਿਨ ਮੇਰਾ ਦਿਲ ਪ੍ਰੋਫ਼ੈਸਰ ਬਣਨ ਉਤੇ ਹੈ। ਫਿਰ ਸੰਤ ਨੰਦ ਸਿੰਘ ਹੁਰਾਂ ਨੇ ਫੁਰਮਾਇਆ ਕਿ ਅੱਛਾ ਬੱਚਾ ਬਣ ਲੈ ਪ੍ਰੋਫ਼ੈਸਰ। ਅਖ਼ੀਰ ਆਉਣਾ ਤਾਂ ਇਸੇ ਪਾਸੇ ਹੀ ਹੈ। ਉਦੋਂ ਤਾਂ ਉਨ੍ਹਾਂ ਦੇ ਸ਼ਬਦਾਂ ਨੂੰ ਅਹਿਮੀਅਤ ਦਾ ਨਾ ਤਾਂ ਮੈਂ ਅੰਦਾਜ਼ਾ ਲਗਾਇਆ ਅਤੇ ਨਾ ਹੀ ਮੈਨੂੰ ਪਤਾ ਸੀ। ਉਸ ਸਮੇਂ ਮੇਰੀ ਉਮਰ 12-13 ਸਾਲ ਦੀ ਸੀ। ਪਰ ਮੈਂ ਘਰ ਆ ਕੇ ਸੋਚਾਂ ਕਿ ਮੈਂ ਪ੍ਰੋਫੈਸਰੀ ਕਿਉਂ ਚਾਹੁੰਦਾ ਹਾਂ! ਆਇਆ ਕਿ ਇਹ ਪਿਛਲੇ ਕਰਮਾਂ ਕਰਕੇ ਮੂੰਹੋਂ ਨਿਕਲ ਗਿਆ। ਇਹ ਮੈਂ ਨਹੀਂ ਕੁਝ ਕਹਿ ਸਕਦਾ। ਲੇਕਿਨ ਜਿਹੜੀ ਸਾਰੀ ਅਗਲੀ ਐਜੂਕੇਸ਼ਨ ਹੈ ਉਹ ਮੇਰੀ ਇਸ ਡੈਸਟਨੀ (ਤਕਦੀਰ) ਦੇ ਨਾਲ ਹੀ ਸ਼ੇਪ (ਰੂਪਮਾਨ) ਹੋਈ। ਇਹ ਇਕ ਇਹੋ ਜਿਹਾ ਮੋੜ ਸੀ ਕਿ ਜਿਸ ਵੇਲੇ ਮੈਂ ਕਾਲਿਜ ਵਿੱਚ ਵੀ ਆ ਗਿਆ। ਮੈਂ ਉਨ੍ਹਾਂ ਦਿਨਾਂ ਵਿੱਚ ਐਮ.ਏ. ਤੱਕ ਪੰਜਾਬ ਵਿੱਚੋਂ ਫਸਟ ਤਾਂ ਨਹੀਂ ਆਉਂਦਾ ਸੀ ਪਰ ਅੱਛੀ ਪੁਜੀਸ਼ਨ ਲੈਂਦਾ ਸੀ, (ਕਾਬਲੀਅਤ) ਮੈਰਿਟ ਵਿੱਚ ਆ ਕੇ। ਇਹ ਖਿਆਲ ਨਹੀਂ ਸੀ ਕਿ ਮੈਂ ਕਿਧਰੇ ਪ੍ਰੋਫ਼ੈਸਰ ਬਣ ਜਾਵਾਂਗਾ। ਲੇਕਿਨ ਜਦ ਬੀ.ਏ. ਆਨਰਜ਼ ਸਕੂਲ (ਹਿਸਟਰੀ) ਖੁੱਲ੍ਹੀ, ਉਸ ਨਾਲ ਮੈਂ ਐਮ.ਏ. ਪਾਸ ਕੀਤੀ ਅਤੇ ਉਸੇ ਸਾਲ ਹੀ ਮੈਂ ਦਾਖਲਾ ਲਿਆ। ਮੈਨੂੰ ਕੋਈ ਪਤਾ ਹੀ ਨਹੀਂ ਸੀ ਕਿ ਮੇਰੀ ਹਿਸਟਰੀ ਵਿੱਚ ਇੰਨੀ ਕਾਬਲੀਅਤ ਹੈ ਕਿ ਉਸ ਵਕਤ

ਮ੍ਰੈਟਿਕ ਵਿੱਚ ਪੰਜਾਬ ਵਿੱਚੋਂ ਫਸਟ ਆਇਆ, ਉਹ ਮੇਰਾ ਹੀ ਕਲਾਸ ਫੈਲੋ (ਸਹਿਪਾਠੀ)ਸੀ। ਹੋਰ ਵੀ ਸਾਰੇ ਜਿਹੜੇ ਸਨ ਉਨ੍ਹਾਂ ਵਿੱਚੋਂ ਕਾਫੀਆਂ ਦੇ ਨੰਬਰ ਮੇਰੇ ਨਾਲੋਂ ਬਹੁਤ ਜ਼ਿਆਦਾ ਸਨ। ਲੇਕਿਨ ਇਸ ਦੇ ਬਾਵਜੂਦ ਵੀ ਮੈਂ ਆਨਰਜ਼ ਸਕੂਲ ਬੀ.ਏ. ਵਿੱਚ ਕੇਵਲ ਆਨਰਜ਼ ਸਕੂਲ ਐਮ.ਏ. ਵਿੱਚ ਵੀ ਨਾ ਸਿਰਫ਼ ਫਸਟ ਕਲਾਸ ਹੀ ਨਾ ਲਈ ਸਗੋਂ ਰਿਕਾਰਡ (ਯਾਦਗਾਰੀ) ਨੰਬਰ ਲਏ। ਉਸ ਵਕਤ ਸਾਰੇ ਮੰਨਣ ਲੱਗ ਪਏ ਕਿ ਹਿਸਟਰੀ ਵਿੱਚ ਇਹਦੇ ਨਾਲ ਦਾ ਕੋਈ ਦੂਸਰਾ ਨਹੀਂ। ਚਾਹੇ ਉਸ ਵਕਤ ਬਾਕੀ ਵੀ ਸਾਰੇ ਲਾਇਕ ਹੀ ਸਨ ਪਰ ਹਿਸਟਰੀ ਦੇ ਵਿੱਚ ਤਕਰੀਬਨ ਧਾਕ ਪੈ ਗਈ ਕਿ ਮੈਂ ਹਿਸਟਰੀ ਦਾ ਟਾਪ (ਸਰਬ ਸਰੇਸ਼ਠ) ਵਿਦਿਆਰਥੀ ਸਾਂ। ਇਹੀ ਕਾਰਨ ਹੀ ਬਣਿਆ ਜਿਹਨੇ ਕਿ ਮੈਨੂੰ ਪ੍ਰੋਫੈਸਰੀ ਵੱਲ ਲਿਆਂਦਾ ਅਤੇ ਮੇਰੇ ਪ੍ਰੋਫੈਸਰ ਬਣਨ ਦਾ ਇਕ ਅਜੀਬ ਤੇ ਖਾਸ ਵਾਕਿਆ ਹੈ ਜਿਹੜਾ ਕਿ ਮੈਂ ਤੁਹਾਨੂੰ ਦੱਸਣਾ ਚਾਹਵਾਂਗਾ।

ਜਿਸ ਦਿਨ ਮੇਰਾ ਰਿਜਲਟ ਨਿਕਲਿਆ ਉਸ ਤੋਂ ਕੁਝ ਦਿਨ ਬਾਅਦ ਮੇਰਾ ਪ੍ਰੋਫ਼ੈਸਰ ਰਾਸ ਵਿਲਸਨ ਜਿਹੜਾ ਕਿ ਐਫ ਸੀ ਕਾਲਜ ਦਾ ਹਿਸਟਰੀ ਦਾ ਹੈੱਡ ਸੀ, ਉਹ ਅਮਰੀਕਾ ਜਾ ਰਿਹਾ ਸੀ ਅਤੇ ਮੇਰਾ ਮਿੰਟਗੁਮਰੀ ਸ਼ਹਿਰ ਉਸਦੇ ਲਾਹੌਰ ਅਤੇ ਕਰਾਚੀ ਦੇ ਰੇਲਵੇ ਰੂਟ ਵਿੱਚ ਸੀ। ਮੈਂ ਉਸਨੂੰ ਮਿਲਣ ਗਿਆ। ਜਦ ਮੈਂ ਮਿਲਿਆ ਤਾਂ ਉਸ ਨੇ ਪਾਕਿਟ ਬੁੱਕ ਵਿੱਚੋਂ ਇਕ ਕਾਗਜ ਕੱਢ ਕੇ ਆਪਣੇ ਪ੍ਰਿੰਸੀਪਲ ਨੂੰ ਦੋ ਲਾਇਨਾਂ ਲਿਖੀਆਂ, "I appoint Kirpal Singh Narang as Lecturer (History) in Forman Christian College." ਮੈਂ ਬੜਾ ਹੈਰਾਨ ਹੋਇਆ ਕਿ appointment letter ਇਸ ਤਰ੍ਹਾਂ ਚਿੱਟਾਂ ਦੇ ਉੱਤੇ ਮਿਲਦੇ ਹਨ, ਨਾ ਹੀ ਕੋਈ ਇੰਟਰਵਿਊ ਬੋਰਡ ਬੈਠਾ ਹੈ। ਲੇਕਿਨ ਮੈਨੂੰ ਪਿੱਛੋਂ ਪਤਾ ਲੱਗਾ ਕਿ ਅਮਰੀਕਨ ਮਿਸ਼ਨਰੀ ਸਿਸਟਮ ਹੀ ਇਹ ਹੈ ਕਿ ਜੋ Head of the Department ਚਾਹੇ ਆਪਣੇ Colleague ਆਪ ਹੀ ਨਿਯੁਕਤ ਕਰਦਾ ਹੈ। ਜਿਸ ਵੇਲੇ ਛੁੱਟੀਆਂ ਹੋਈਆਂ ਮੈਂ ਆਪਣੇ ਐਫ ਸੀ ਕਾਲਜ ਦੇ ਪ੍ਰਿੰਸੀਪਲ ਦੱਤਾ ਸਾਹਿਬ ਕੋਲ ਉਹ ਚਿੱਟ ਲੈ ਕੇ ਗਿਆ। ਉਹਨੇ ਕਿਹਾ ਕਿਉਂਕਿ Head of the Department ਨੇ ਤੁਹਾਨੂੰ appoint ਕਰ ਦਿੱਤਾ ਹੈ, ਮੇਰੇ ਕੋਲ ਤੁਹਾਨੂੰ ਰੱਖਣ ਤੋਂ ਸਿਵਾਇ ਹੋਰ ਕੋਈ ਚਾਰਾ ਨਹੀਂ। ਲੇਕਿਨ ਜੇ ਹੈੱਡ ਮੈਨੂੰ ਲਿਖ ਦੇਂਦਾ ਤਾਂ ਮੈਂ ਡਾਕਟਰ ਹਰੀ ਰਾਮ ਗੁਪਤਾ ਨੂੰ appointment letter ਨਾ ਦਿੰਦਾ। ਹੁਣ ਮੈਂ ਉਸਨੂੰ ਨਿਯੁਕਤੀ ਪੱਤਰ ਦੇ ਚੁੱਕਾ ਹਾਂ ਲੇਕਿਨ ਤੁਹਾਨੂੰ ਵੀ ਰੱਖਣਾ ਪੈਣਾ ਹੈ। ਅਤੇ ਉਸਨੂੰ ਵੀ ਰੱਖਣਾ ਪੈਣਾ ਹੈ। ਉਹ ਮੇਰਾ appointee (ਨਾਮਜ਼ਦ ਕੀਤਾ) ਹੈ ਤੁਸੀਂ ਹੈੱਡ ਦੇ appointee ਹੋ। ਲੇਕਿਨ ਉਹਨੂੰ temporary ਰੱਖਣਾ ਪੈਣਾ ਹੈ ਤੁਹਾਨੂੰ permanent ਰੱਖਣਾ ਪੈਣਾ ਹੈ ਤੇ ਕਿਉਂਕਿ ਹੈਡ ਆਫ ਦੀ ਡਿਪਾਰਟਮੈਂਟ ਨੂੰ ਰੱਖਣ ਦੀ Authority ਹੈ। ਇਸ ਤਰ੍ਹਾਂ ਮੈਂ Forman Christian College ਵਿੱਚ ਸੰਨ 1936 ਵਿੱਚ Temporary Lecturer ਲੱਗ ਗਿਆ।

*ਪ੍ਰਸ਼ਨ : ਨਾਰੰਗ ਸਾਹਿਬ, ਤੁਹਾਡੇ ਵਿਦਿਅਕ ਜੀਵਨ ਦੇ ਦੌਰਾਨ ਜਿਨ੍ਹਾਂ ਵਿਸ਼ੇਸ਼ ਗੱਲਾਂ ਨੇ ਤੁਹਾਡੇ ਤੇ ਅਸਰ ਪਾਇਆ ਹੋਵੇ, ਉਨ੍ਹਾਂ ਬਾਰੇ ਦੱਸੋ?*

*ਉੱਤਰ:* ਵਿਦਿਅਕ ਪੀਰੀਅਡ ਵਿੱਚ 1925 ਤੋਂ ਲੈ ਕੇ 1936 ਤੱਕ ਤਾਂ ਮੈਨੂੰ ਪੂਰੀ ਤਰ੍ਹਾਂ ਯਾਦ ਹੈ। ਇਸ ਸਮੇਂ ਦੇ ਦੌਰਾਨ ਜਿਹੜਾ ਵਾਤਾਵਰਣ ਸੀ, ਉਸ ਵਿੱਚ ਦੋ ਖਾਸ Influence ਮੇਰੇ ਤੇ ਕੰਮ ਕਰ ਰਹੇ ਸਨ :

ਇਕ ਤਾਂ ਉਸ ਵਕਤ ਮਹਾਤਮਾ ਦਾ ਅਤੇ Nationalism ਦਾ ਬੜਾ ਜੋਰ ਸੀ। ਮੁਲਕ

ਵਿੱਚ ਜਾਗਰਤੀ ਪਸਰ ਰਹੀ ਸੀ। ਸਕੂਲ/ਕਾਲਿਜ ਦੇ ਮੁੰਡੇ ਕੁੜੀਆਂ ਵਿੱਚ ਇਕ ਖ਼ਾਸ ਕਿਸਮ ਦਾ ਵਾਤਾਵਰਣ ਸੀ। ਜਿਸ ਤੋਂ ਹਰ ਕੋਈ ਪ੍ਰਭਾਵਤ ਹੋ ਰਿਹਾ ਸੀ ਅਤੇ ਮੈਂ ਵੀ ਹੋਇਆ। Natioalism ਦੇ ਪ੍ਰਭਾਵ ਨੇ ਮੇਰੇ ਉਤੇ ਅਸਰ ਪਾਇਆ। ਮਿਸਾਲ ਦੇ ਤੌਰ ਤੇ ਜਦੋਂ ਮੈਂ ਅਜੇ ਦੱਸਵੀਂ ਪਾਸ ਕਰਕੇ ਕਾਲਿਜ ਵਿੱਚ ਹੀ ਆਇਆ, ਉਸ ਵਕਤ ਭਗਤ ਸਿੰਘ ਨੂੰ ਫ਼ਾਂਸੀ ਦੀ ਸਜਾ ਦਿੱਤੀ ਗਈ। ਮੈਨੂੰ ਅਜੇ ਤੱਕ ਯਾਦ ਹੈ ਕਿ ਅਸੀਂ ਕਿਸ ਤਰ੍ਹਾਂ Forman Christian College ਲਾਹੌਰ ਦੇ ਵਿਦਿਆਰਥੀ ਰਾਵੀ (ਭਾਵੇਂ ਰਾਵੀ ਕਿਤਨੀ ਹੀ ਦੂਰ ਸੀ ਅਤੇ ਉਸ ਵਕਤ ਸਾਨੂੰ ਕੋਈ ਸਵਾਰੀ ਵੀ ਨਹੀਂ ਮਿਲਣੀ ਸੀ) ਤੇ ਗਏ (ਪ੍ਰ: ਕਰਤਾ : ਰਾਵੀ ਨੇੜੇ ਸੀ ਸਤਲੁਜ ਤਾਂ ਦੂਰ ਸੀ, ਭਗਤ ਸਿੰਘ ਦਾ ਸਤਲੁਜ ਦੇ ਕੰਢੇ ਸੰਸਕਾਰ ਕੀਤਾ ਗਿਆ)। ਲੇਕਿਨ ਇਸ ਦਾ ਜਲੂਸ ਜਿਸ ਵੇਲੇ ਲੜਕਿਆਂ ਨੇ ਕੱਢਿਆ, ਉਹ ਰਾਵੀ ਦੇ ਕੰਢੇ 'ਤੇ ਲੈ ਗਏ ਸਨ। ਉਥੇ ਜਾ ਕੇ ਉਹਦੇ ਬਾਬਤ ਲੈਕਚਰ ਵਗੈਰਾ ਦੇ ਰਹੇ ਸਨ, ਸਾਰੇ ਜਣੇ ਉਥੇ ਗਏ। ਜਿਸ ਵੇਲੇ ਉਸਦੀਆਂ ਥੋੜ੍ਹੀਆਂ ਜਿਹੀਆਂ ਅਸਥੀਆਂ ਲਿਆ ਕੇ ਪਾਈਆਂ ਸਨ Symbolic ਤਰੀਕੇ ਤੇ, ਮੈਨੂੰ ਅਜੇ ਤੱਕ ਯਾਦ ਹੈ ਅਸੀਂ ਉਥੇ ਗਏ ਅਤੇ ਰਾਵੀ ਦੇ ਕੰਢੇ ਤੇ ਉਸ ਵੇਲੇ ਸੰਧਿਆ ਦਾ ਵਕਤ ਸੀ ਅਤੇ ਜੋ ਉਹ ਵਾਤਾਵਰਣ ਸੀ ਉਹ ਸੀ ਕਿ ਜਿਸਦੇ ਵਿੱਚ ਵੀ ਥੋੜ੍ਹੀ ਜਿਹੀ Natioalism ਦੀ ਜਾਨ ਸੀ ਉਸਨੂੰ ਉਸ ਵਕਤ ਜ਼ਰੂਰ ਹੀ ਇਕ ਐਸੀ ਪ੍ਰੇਰਨਾ ਮਿਲਣੀ ਸੀ ਕਿ ਪੜ੍ਹਾਈ ਛੱਡ ਕੇ ਆਦਮੀ ਆਪਣਾ ਸਾਰਾ ਜੀਵਨ ਇਸ ਅੰਦੋਲਨ ਵਿੱਚ ਦੇ ਦੇਵੇ ਲੇਕਿਨ ਇਹ ਜਜ਼ਬਾ ਜਿਹਾ ਬਹੁਤਾ ਦੇਰ ਨਾ ਰਿਹਾ। ਲੇਕਿਨ ਇਸਨੇ ਦਿਲ ਦੇ ਵਿੱਚ ਅਸਰ ਕੀਤਾ। ਫਿਰ ਗਾਂਧੀ, ਲੋਕ ਮਾਨਯ ਤਿਲਕ, ਇਨ੍ਹਾਂ ਨੂੰ ਪੜ੍ਹਨ ਦਾ ਸ਼ੌਕ ਪੈਦਾ ਹੋਇਆ। ਇਹਨਾਂ ਨੂੰ ਪੜ੍ਹ ਕੇ ਮੇਰਾ ਨਜ਼ਰੀਆ ਖਾਸ ਇਸ ਪਾਸੇ ਜ਼ਿਆਦਾ ਹੋ ਗਿਆ Nationalism ਵਾਲੇ ਪਾਸੇ।

ਉਸ ਤੋਂ ਬਾਅਦ ਕਾਲਿਜ ਵਿੱਚ ਮੇਰਾ ਕਲਾਸ ਫ਼ੈਲੋ, ਪ੍ਰਬੋਧ ਚੰਦਰ ਮੇਰੇ ਨਾਲ ਇਨ੍ਹਾਂ ਮਾਮਲਿਆਂ ਵਿੱਚ ਕਾਫੀ ਸਮਾਂ ਲਾ ਕੇ ਜ਼ਿਕਰ ਅਜ਼ਕਾਰ ਕਰਦਾ ਰਹਿੰਦਾ ਸੀ। ਉਸ ਦੀ ਲਗਨ ਤਾਂ ਬੇਮਿਸਾਲ ਸੀ। ਸਵੇਰੇ ਤੋਂ ਲੈ ਕੇ ਸ਼ਾਮ ਤੱਕ ਉਹ ਇਹੀਓ ਕੰਮ ਕਰਦਾ ਸੀ। (**ਪ੍ਰਸ਼ਨ ਕਰਤਾ** ਪਰ ਉਹਦੀ ਤੇ ਅਪਰੋਚ ਵਿੱਚ ਕਾਫੀ ਫਰਕ ਹੈ? ਉਹ ਤਾਂ ਰੈਵੋਲਿਊਸ਼ਨਰੀ ਸੀ, ਅਸੀਂ ਉਸਦਾ ਬਿਆਨ ਟੇਪ ਕੀਤਾ ਹੈ) **ਉੱਤਰ :** ਉਹ ਰੈਵੋਲਿਊਸ਼ਨਰੀ ਜ਼ਰੂਰ ਸੀ, ਲੇਕਿਨ ਰੈਵੋਲਿਊਸ਼ਨਰੀ ਇੰਨਾ ਜ਼ਿਆਦਾ ਨਹੀਂ ਸੀ, ਜਿਨ੍ਹਾਂ ਡੈਲੀਕੇਟ (ਸੁਖਿਆਰਾ) ਸੀ। ਉਸ ਵਕਤ ਉਸ ਵਿੱਚ violence ਦੀ moves ਆਉਂਦੀਆਂ ਸਨ, ਪਰ violence ਵਾਲੇ planes ਨਹੀਂ ਸਨ, ਜਿਹੜੇ ਕਿ ਰੈਵੋਲਿਊਸ਼ਨਰੀਆਂ ਦੇ ਸਨ। ਜਵਾਨ ਹੋਣ ਦੇ ਨਾਤੇ ਉਹ ਕੋਈ non-violence ਵਿੱਚ faith ਨਹੀਂ ਰੱਖਦਾ ਸੀ। ਸਾਰਾ faith non-violence ਵਿੱਚ ਸੀ। ਉਹ ਸਾਰਾ ਦਿਨ ਲਗਨ ਨਾਲ ਇਸ ਵਿੱਚ ਲੱਗਾ ਰਹਿੰਦਾ ਸੀ, ਇਸ ਲਈ ਮੇਰਾ ਉਸਦੇ ਨਾਲ ਮੇਲ-ਜੋਲ ਹੋ ਗਿਆ। ਉਸ ਨੂੰ ਮੈਂ ਪ੍ਰਭਾਵਤ ਕੀਤਾ। ਉਹਨੇ ਮੈਨੂੰ ਪ੍ਰਭਾਵਤ ਕੀਤਾ। ਉਹ ਐਮ.ਏ. (ਹਿਸਟਰੀ) ਵਿੱਚ ਸੀ ਅਤੇ ਮੈਂ ਆਨਰਜ਼ ਸਕੂਲ (ਹਿਸਟਰੀ) ਵਿੱਚ ਸੀ। ਇਕੋ ਹੋਸਟਲ ਵਿੱਚ ਇਕੱਠੇ ਰਹਿੰਦੇ ਸੀ। ਕਿਉਂਕਿ ਹਿਸਟਰੀ ਵਿੱਚ ਮੈਨੂੰ ਕੁਝ ਜ਼ਿਆਦਾ ਮੁਹਾਰਤ ਹਾਸਲ ਸੀ ਅਤੇ ਉਹ ਕਈ ਵਾਰੀ ਮੇਰੇ ਕੋਲ ਹਿਸਟਰੀ ਦਾ ਕੁਝ ਸਮਝਣ ਆ ਜਾਂਦਾ ਸੀ। ਅਸੀਂ ਹਿਸਟਰੀ ਤਾਂ ਕੀ ਪੜ੍ਹਨੀ, ਅਸੀਂ ਇਸੇ Natioal movement ਦੇ ਉਤੇ ਗੱਲਾਂ ਵਗੈਰਾ ਕਰਦੇ ਰਹਿੰਦੇ ਸੀ ਅਤੇ ਉਸਦਾ ਥੋੜ੍ਹਾ ਬਹੁਤਾ ਇਸ ਦ੍ਰਿਸ਼ਟੀਕੋਣ ਨੂੰ Nationalism ਵੱਲ ਲਿਆਉਣ ਵਿੱਚ ਕਾਫੀ ਹਿੱਸਾ ਹੈ।

ਤੀਸਰੀ ਗੱਲ ਜਿਹੜੀ ਹੈ ਕਿ ਮੇਰਾ ਪ੍ਰੋਫ਼ੈਸਰ ਬਰੂਸ ਹੁੰਦਾ ਸੀ – ਹਿਸਟਰੀ ਦਾ ਹੈਡ, ਉਸ ਦੀ ਇਕ ਬੜੀ ਭਾਰੀ ਕਮਜ਼ੋਰੀ ਇਹ ਸੀ ਕਿ ਉਹ ਸਾਡੇ ਨੈਸ਼ਨਲ ਲੀਡਰਾਂ ਨੂੰ ਘ੍ਰਿਣਾ ਨਾਲ ਵੇਖਦਾ ਸੀ। ਉਹਨਾਂ ਬਾਰੇ ਕਲਾਸ ਵਿੱਚ ਵੀ ਘ੍ਰਿਣਾ ਵਾਲੀਆਂ ਗੱਲਾਂ ਕਰਦਾ ਸੀ। ਜਵਾਹਰ ਲਾਲ ਨਹਿਰੂ ਅਤੇ ਗਾਂਧੀ ਨੂੰ ਖਾਸ ਕਰਕੇ ਘ੍ਰਿਣਾ ਕਰਦਾ ਸੀ। ਜਿਸ ਦੇ ਵਿੱਚ ਕਿ ਮੇਰੇ ਕਈ ਕਲਾਸ ਫੈਲੋ ਉਸ ਨੂੰ Contradict ਤਾਂ ਨਹੀਂ ਕਰਦੇ ਸਨ ਪਰ ਮੈਨੂੰ ਕਈ ਵਾਰ ਉਸਨੂੰ ਇਤਨਾ Contradict ਕਰਨਾ ਪੈਂਦਾ ਸੀ ਕਿ ਉਹ ਮੇਰੇ ਨਾਲ ਕਈ ਵਾਰੀ ਨਾਰਾਜ਼ ਵੀ ਹੋ ਗਿਆ। ਇਹੀ ਕਾਰਨ ਹੈ ਕਿ ਮੈਂ ਸਿਵਲ ਸਰਵਿਸ ਵਿੱਚ ਜਾਂ ਕਿਸੇ ਨੌਕਰੀ ਵਿੱਚ ਨਹੀਂ ਗਿਆ ਕਿਉਂਕਿ ਮੇਰਾ ਜਿਹੜਾ ਬੇਸ ਸੀ, ਉਹ ਜ਼ਿਆਦਾ ਨੈਸ਼ਨਲਿਜ਼ਮ ਕਰਕੇ ਮੈਨੂੰ ਇਹ ਘ੍ਰਿਣਾ ਜਿਹੀ ਪੈਦਾ ਹੋ ਗਈ ਸੀ ਕਿ ਅੰਗਰੇਜ਼ ਸਰਕਾਰ ਦੀ ਸੇਵਾ ਨਹੀਂ ਕਰਨੀ। ਇਨ੍ਹਾਂ ਦੇ ਜਾ ਕੇ ਸਿਵਲ ਸਰਵੈਂਟ ਬਣਨਾ ਵੀ ਕੋਈ ਐਡੀ ਵੱਡੀ ਚੀਜ਼ ਨਹੀਂ ਹੈ। ਪ੍ਰੋਫ਼ੈਸਰ ਬਰੂਸ ਤੋਂ ਇਲਾਵਾ ਸਾਡਾ ਇਕ ਚੀਫ ਸੈਕਟਰੀ ਸੀ Oglive ਜੋ ਹਿਸਟਰੋਗਰਾਫੀ ਪੜ੍ਹਾਉਂਦਾ ਸੀ। ਉਹ ਇਕੋ ਹੀ ਆਦਮੀ ਸੀ ਜਿਹੜਾ ਕਿ ਹਿਸਟਰੋਗਰਾਫੀ ਅੱਛੀ ਤਰ੍ਹਾਂ ਪੜ੍ਹਾ ਸਕਦਾ ਸੀ। ਪ੍ਰੋਫ਼ੈਸਰ ਬਰੂਸ ਨੇ ਉਸਦੇ ਨਾਲ arrangment ਕੀਤੀ ਸੀ ਕਿ ਅਸੀਂ ਤਿੰਨ ਚਾਰ ਲੜਕੇ ਜਿਨ੍ਹਾਂ ਨੇ ਹਿਸਟਰੋਗਰਾਫੀ ਦਾ ਸਪੈਸ਼ਲ ਪੇਪਰ ਲਿਆ ਸੀ, ਉਨ੍ਹਾਂ ਨੂੰ ਜਾ ਕੇ ਟਾਈਮ ਦਿੰਦਾ ਸੀ, ਉਹ ਪੰਜਾਬ ਗੌਰਮਿੰਟ ਦਾ ਚੀਫ ਸੈਕਟਰੀ ਸੀ, ਫਿਰ ਪੁਲੀਟੀਕਲ ਸੈਕਟਰੀ ਵੀ ਬਣਿਆ। ਗੌਰਮਿੰਟ ਆਫ਼ ਇੰਡੀਆ ਦਾ ਉਹ ਬੜਾ ਕੱਟੜ imperialist ਅਫ਼ਸਰ ਸੀ। ਅਤੇ ਉਸਨੂੰ ਸਭ ਤੋਂ ਵੱਡਾ ਸ਼ੌਂਕ ਸੀ ਕਿ ਨਹਿਰੂ ਨੂੰ ਅਤੇ Indian Nationalism ਨੂੰ Run Down (ਨਿੰਦਣਾ) ਕਰਨਾ। ਉਸ ਦੇ ਕਾਰਨ ਮਨ ਅੰਦਰ ਇਹ ਆਇਆ ਕਿ ਜੋ ਇਹ ਲਾਇਕ ਪ੍ਰੋਫ਼ੈਸਰ/ਐਡਮਨਿਸਟ੍ਰੇਟਰ ਹਨ ਇਹ ਸਾਡੇ ਸੈਂਟੀਮੈਂਟਸ ਨੂੰ Appreciate ਹੀ ਨਹੀਂ ਕਰ ਸਕਦੇ। ਇਸ ਕਾਰਨ ਸਾਡੇ ਦਿਲ ਵਿੱਚ ਅੰਗਰੇਜ਼ ਸਰਕਾਰ ਦੇ ਅਤੇ ਅੰਗ੍ਰੇਜ਼ੀ ਸਿਸਟਮ ਦੇ ਅਤੇ ਕੁਝ ਅੰਦੋਲਨ ਗਾਂਧੀ ਦੇ ਪੜ੍ਹਨ ਦੇ ਫਿਰ ਗਾਂਧੀ ਨੇ ਜੋ ਕਿਹਾ ਆਪਣੀਆਂ ਕਿਤਾਬਾਂ (ਰਾਈਟਿੰਗਜ) ਵਿੱਚ ਅਸੀਂ ਉਸਨੂੰ ਪੜ੍ਹਦੇ ਸੀ। ਮਸਲਨ ਉਸ ਨੇ ਕਿਹਾ ਕਿ ਰਸਕਨ ਦੀ "unto the last" ਨੇ ਮੈਨੂੰ ਚੇਂਜ ਕਰ ਦਿੱਤਾ। ਮੈਂ ਉਸੇ ਵਕਤ ਜਾ ਕੇ ਰਸਕਨ ਦੀ Unto the Last ਕਿਤਾਬ ਲਈ। ਮੈਂ ਕਿਹਾ ਕਿ ਸ਼ਾਇਦ ਮੈਂ ਵੀ ਚੇਂਜ ਹੋ ਜਾਵਾਂ। ਮੈਂ ਉਹ ਕਿਤਾਬ ਪੜ੍ਹੀ। ਛੋਟੀ ਜਿਹੀ ਕਿਤਾਬ ਹੈ। ਬੜੇ ਪ੍ਰਭਾਵਿਤ ਹੋਏ। ਥੋੜ੍ਹਾ ਚਿਰ ਤਾਂ ਉਸ ਦਾ ਅਸਰ ਰਿਹਾ। ਗਾਂਧੀ ਨੂੰ ਤਾਂ ਉਸਨੇ ਚੇਂਜ ਕੀਤਾ। ਸਾਨੂੰ ਉਸਨੇ ਕੁਝ ਵੀ ਨਾ ਕੀਤਾ ਲੇਕਿਨ ਮੋੜ ਉਸ ਨੇ ਜ਼ਰੂਰ ਪਾ ਦਿੱਤਾ। ਸਾਡੇ ਜੀਵਨ ਵਿੱਚ ਕਿ ਜਿਹੜਾ ਆਦਮੀ ਕਮਜ਼ੋਰ/ਗਰੀਬ ਹੈ, ਉਸ ਦਾ ਧਿਆਨ ਕਰਨਾ ਇਕ ਪੜ੍ਹੇ ਲਿਖੇ ਦਾ ਅਤੇ ਇਕ ਜਿਹੜਾ ਇਨਸਾਨ ਪੋਜੀਸ਼ਨ/ਪਾਵਰ ਵਿੱਚ ਹੈ ਜਾਂ ਜਿਹੜਾ ਕੋਈ ਅਥਾਰਟੀ ਰੱਖਦਾ ਹੈ ਜਾਂ ਜਿਸਦੇ ਕੋਲ ਲਿਆਕਤ ਹੈ ਉਹ ਉਸ ਬਾਰੇ ਜ਼ਰੂਰ ਧਿਆਨ ਰੱਖੇ।

*ਪ੍ਰਸ਼ਨ : ਤੁਸੀਂ ਬਰੂਸ ਬਾਰੇ ਵੀ ਦੱਸੋ ਤੁਹਾਡਾ ਕਿੰਨੇ ਸਾਲ ਟੀਚਰ ਰਿਹਾ? ਕਿਸ ਪਾਰਟੀ ਨਾਲ ਸਬੰਧ ਰੱਖਦਾ ਸੀ? ਕਦੋਂ ਇੰਡੀਆ ਵਿੱਚ ਆਇਆ? ਇਸ ਦਾ ਪੂਰਾ ਨਾਂ ਕੀ ਸੀ?*

*ਉੱਤਰ:* ਇਸ ਦਾ ਪੂਰਾ ਨਾਂ ਜੇ.ਐਫ. ਬਰੂਸ ਸੀ ਅਤੇ ਇਹ ਕੈਂਬਰਿਜ਼ ਯੂਨੀਵਰਸਿਟੀ ਦਾ ਪ੍ਰੋਫ਼ੈਸਰ ਸੀ। ਉਥੋਂ ਫਿਰ ਇਹ ਆ ਕੇ ਇਥੇ ਲੱਗਿਆ। ਉਸ ਦਾ ਖਿਆਲ ਸੀ ਕਿ ਹਿਸਟਰੀ ਨੂੰ ਤਦ ਹੀ ਤਰੱਕੀ ਦਿੱਤੀ ਜਾ ਸਕਦੀ ਹੈ ਜੇ ਅਸੀਂ ਥੋੜ੍ਹੇ

ਸਟੂਡੈਂਟਸ ਲਈਏ। ਉਸ ਨੇ ਆਨਰਜ਼ ਸਕੂਲ ਵਿੱਚ 8-10 ਸਟੂਡੈਂਟਸ ਹੀ ਲਏ ਅਤੇ ਉਹ ਕਹਿੰਦਾ ਸੀ ਕਿ ਅਗਰ ਇਨ੍ਹਾਂ ਵਿੱਚ ਇਕ ਵੀ ਅਸਲੀ ਹਿਸਟਰੀ ਵਾਲਾ ਸਟੂਡੈਂਟ ਪੈਦਾ ਹੋ ਜਾਵੇ ਤਾਂ ਜਿਨ੍ਹਾਂ expenditure ਹੈ ਉਹ worth (ਸਕਾਰਥਾ) ਹੈ। ਉਹ ਪੜ੍ਹਾਉਣ ਵਿੱਚ ਬਹੁਤ ਚੰਗਾ ਸੀ ਪਰ ਉਸ ਦਾ attitude ਅਤੇ temprament ਪੂਰਨ Imperialist (ਸਮਾਜਵਾਦੀ) ਸੀ। ਐਜ਼ ਏ ਟੀਚਰ ਉਹ ਜ਼ਿਆਦਾ ਵੈਲ ਨੋਅਨ ਪ੍ਰਸਿੱਧ ਸੀ। ਬਨਿਸਬਤ ਜੇ ਐਨ ਆਰਥਰ।

*ਪ੍ਰਸ਼ਨ : Unto the Last by Ruskin ਦਾ ਕੀ ਥੀਮ ਹੈ?*

*ਉੱਤਰ:* ਉਸਦਾ ਮੇਨ ਥੀਮ ਇਹ ਹੈ ਕਿ ਇਨਸਾਨ ਨੂੰ ਚਾਹੀਦਾ ਹੈ ਕਿ ਉਹ ਆਨੈਸਟ ਲੀਵਇੰਗ (ਦਿਆਨਤਦਾਰ) ਨੂੰ priority (ਪ੍ਰਾਥਮਿਕਤਾ) ਦੇਵੇ। ਦੁਨੀਆਂ ਵਿੱਚ ਜਿਤਨੇ ਲੋਕ ਕੰਮ ਕਰ ਰਹੇ ਹਨ ਉਹ ਦੇ ਵਿੱਚ ਜਿਹੜਾ ਖਿਆਲ ਹੈ ਜਿਵੇਂ ਕਿ ਹੁਣ ਅੱਜ ਕੱਲ ਦਾ ਨਵੀਂ ਮੂਵਮੈਂਟ ਅੰਤੋਆਦ ਹੈ ਕਿ ਜਿਹੜੇ ਕਾਮਨ ਮੈਨ (ਜਨ ਸਾਧਾਰਨ) ਹਨ ਉਨ੍ਹਾਂ ਬਾਰੇ ਜਿਤਨ੍ਹਾਂ ਚਿਰ ਹਰ ਪਲੈਨ ਪੱਧਰ ਤੇ ਸੋਚਿਆ ਨਹੀਂ ਜਾਂਦਾ, ਉਤਨ੍ਹਾ ਚਿਰ ਕਿਸੇ ਸੁਸਾਇਟੀ ਦਾ ਕਲਿਆਣ ਨਹੀਂ ਹੋ ਸਕਦਾ ਹੈ। ਸਿਰਫ਼ ਆਪਣੇ ਬਾਬਤ ਹੀ ਸੋਚਿਆ ਜਾਣਾ ਅਤੇ ਆਪਣੇ ਪਰਸਨਲ ਗੇਨ ਵਾਸਤੇ ਹੀ ਆਦਮੀ ਦਾ ਜਿਊਣਾ, ਇਹ ਕੋਈ ਲਾਇਫ਼ (ਜੀਵਨ) ਦਾ ਉਦੇਸ਼ ਨਹੀਂ ਹੈ। ਲਾਇਫ਼ ਦਾ ਉਦੇਸ਼ ਇਹੀ ਹੈ ਕਿ ਇਨਸਾਨ ਜਿਹੜਾ ਹੈਗਾ ਉਹ ਆਪਣੇ ਰੁਜ਼ਗਾਰ ਵਾਸਤੇ ਆਪਣੇ ਜੀਵਨ ਵਾਸਤੇ ਇਸ ਤਰਾਂ ਲਿਵ ਕਰਕੇ ਕਿ ਸੁਸਾਇਟੀ ਦੇ ਕਾਮਨ ਮੈਨ ਨੂੰ ਜ਼ਰੂਰ ਪਰ ਜ਼ਰੂਰ ਅਡਵਾਂਟੇਜ਼ (ਲਾਭ) ਮਿਲੇ। ਇਹ ਪੁਸਤਕ ਇਤਨੇ ਬਿਊਟੀਫੁੱਲ ਸਟਾਇਲ ਅਤੇ ਤਰੀਕੇ ਨਾਲ ਲਿਖੀ ਹੋਈ ਹੈ ਕਿ ਉਸ ਤੋਂ ਇਨਸਾਨ ਪ੍ਰਭਾਵਤ ਹੋਏ ਬਿਨਾ ਨਹੀਂ ਰਹਿ ਸਕਦਾ। ਉਹੀ ਕਿਤਾਬ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਪੰਜਾਬੀ ਵਿੱਚ ਟਰਾਂਸਲੇਟ ਕਰਵਾਈ ਤਾਂ ਜੋ ਇਸਦਾ ਅਸਰ ਲੋਕਾਂ ਤੇ ਪਵੇ।

*ਪ੍ਰਸ਼ਨ : ਹੋਰ ਕੋਈ ਐਜੂਕੇਸ਼ਨਲ ਕੈਰੀਅਰ ਦਾ ਤੁਹਾਡੇ ਤੇ ਕੋਈ ਅਸਰ ਪਿਆ ਹੋਵੇ?*

*ਉੱਤਰ:* ਨੈਸ਼ਨਲ ਭਾਵਨਾ ਉਸ ਸਮੇਂ ਦਾ ਇਕ Trend (ਰੁਝਾਨ) ਸੀ ਜਿਸਨੇ ਕਿ ਮੇਰੇ ਜੀਵਨ ਨੂੰ ਪ੍ਰਭਾਵਿਤ ਕੀਤਾ। ਦੂਸਰਾ ਰਿਲੀਜਨ ਸੀ। ਸ਼ੁਰੂ ਤੋਂ ਹੀ ਮੇਰੇ ਜੀਵਨ ਦੀ ਵਿੱਚ ਇਕ ਖਿਆਲ ਹੈ ਕਿ ਮੈਂ ਇਸ ਜੀਵਨ ਵਿੱਚ ਕਿਸੇ ਪਰਪਸ ਲਈ ਆਇਆ ਹਾਂ। ਕਿਸੇ ਕਾਰਨ ਮੈਂ ਪੰਜ-ਛੇ ਸਾਲਾਂ ਵਿੱਚ ਹੀ ਪੰਜ ਗ੍ਰੰਥੀ ਪੜ੍ਹਨੀ ਅਤੇ ਗੁਰਦੁਆਰੇ ਜਾਣਾ ਸ਼ੁਰੂ ਕਰ ਦਿੱਤਾ ਸੀ। ਖਾਸ ਕਰਕੇ ਜਦੋਂ ਮੈਂ ਐਫ ਸੀ ਕਾਲਿਜ ਲਾਹੌਰ ਜੁਆਇਨ ਕੀਤਾ ਸੀ। ਡੇਰਾ ਸਾਹਿਬ ਉਥੋਂ ਕੋਈ ਦੋ ਮੀਲ 'ਤੇ ਹੋਵੇਗਾ ਜਿਥੇ ਮੈਂ ਰਹਿੰਦਾ ਸੀ। ਮੈਂ ਤਕਰੀਬਨ ਹਰ ਐਤਵਾਰ ਉਥੇ ਜਾਂਦਾ ਸੀ ਅਤੇ ਮੈਂ ਇਹ ਮਹਿਸੂਸ ਕਰਦਾ ਸੀ ਕਿ ਭਾਵੇਂ ਮੈਂ ਕਿੰਨਾ ਵੀ ਬਿਜ਼ੀ ਹੋਵਾਂ ਅਤੇ ਪੜ੍ਹਾਈ ਵਿੱਚ ਕਿੰਨਾ ਹੀ ਮਸ਼ਰੂਫ਼ ਕਿਉਂ ਨਾ ਹੋਵਾਂ, ਮੇਰੀ ਜ਼ਿੰਦਗੀ ਦਾ ਅਸਲੀ ਮਕਸਦ ਧਾਰਮਿਕ ਹੈ। ਧਰਮ ਦਾ ਮੇਰੇ ਮਨ 'ਤੇ ਬਹੁਤ ਹੀ ਭਾਰੀ ਅਸਰ ਸੀ। ਇਸ ਕਰਕੇ ਮੈਂ ਯੋਗ ਵੀ ਕਰਦਾ ਸੀ, ਕਦੇ ਨੇਤੀ ਦੇ ਸਕੂਲ ਵਿੱਚ ਚਲਾ ਜਾਣਾ ਉਥੇ ਨੇਤੀ ਸਿੱਖਣੀ। ਕਦੇ ਸਵਾਮੀ ਰਾਮ ਤੀਰਥ ਦੇ ਸਾਰੇ ਵਰਕਸ ਲੈ ਕੇ ਪੜ੍ਹ ਲੈਣੇ। ਕਿਸੇ ਵਕਤ ਸੁਆਮੀ ਵਿਵੇਕਾਨੰਦ ਦੇ ਸਾਰੇ "ਹੱਠ ਯੋਗ", "ਰਾਜ ਯੋਗ" ਇਹ ਪੜ੍ਹਨੇ। ਕਿਸੇ ਵਕਤ ਜੇਮਸ ਅਤੇ ਲਿਲੀ ਐਲਨ ਦੀ "By Ways of Lessedness", ਇਹ ਕਿਤਾਬਾਂ ਪੜ੍ਹਨੀਆਂ। ਮੈਂ Forman Christian College ਦੇ ਬਾਈਬਲ ਦੇ ਬਹੁਤ ਸਾਰੇ ਇਨਾਮ

ਜਿੱਤ ਲੈਂਦਾ ਸੀ, ਹਾਲਾਂ ਕਿ ਉਥੇ ਬਹੁਤ ਸਾਰੇ ਕਰਿਸਚਨ ਸਟੂਡੈਂਟਸ ਵੀ ਸਨ। ਪਰ ਮੈਨੂੰ ਬਾਈਬਲ ਦੇ ਬਹੁਤ ਸਾਰੇ ਇਨਾਮ ਮਿਲੇ ਸਨ।

*ਪ੍ਰਸ਼ਨ : ਤੁਹਾਡੇ ਤੇ ਕਰਿਸਚਨ ਦਾ ਅਤੇ ਐਫ ਸੀ ਕਾਲਜ ਦਾ ਅਸਰ ਸੀ?*

*ਉੱਤਰ:* ਉਥੋਂ ਦੇ ਪ੍ਰੋਫ਼ੈਸਰ ਰਾਸ ਵਿਲਸਨ ਦੇ ਜੀਵਨ ਨੇ ਇੰਨਾ ਅਸਰ ਕੀਤਾ ਕਿ ਮੈਂ ਜਦ ਪੜ੍ਹਦਾ ਸੀ ਕਿ ਜੋ ਪਿਆਰ ਮਿਸਟਰ ਵਿਲਸਨ ਅਤੇ ਮਿਸਜ਼ ਵਿਲਸਨ ਨੇ ਮੈਨੂੰ ਦਿੱਤਾ ਹੈ ਉਹ ਸ਼ਾਇਦ ਹੀ ਕਿਸੇ ਹੋਰ ਨੇ ਦਿੱਤਾ ਹੋਵੇ। ਬਰੂਸ ਪੰਜਾਬ ਯੂਨੀਵਰਸਿਟੀ ਲਾਹੌਰ ਵਿੱਚ ਸਾਡਾ ਹੈਡ ਆਫ਼ ਦੀ ਡਿਪਾਰਟਮੈਂਟ ਸੀ। ਰਾਸ ਵਿਲਸਨ ਐਫ ਸੀ ਕਾਲਜ ਦਾ ਹੈਡ ਆਫ ਹਿਸਟਰੀ ਡਿਪਾਰਟਮੈਂਟ ਸੀ। ਅਗਰ ਕਿਸੇ ਨੇ ਧਾਰਮਿਕ ਜੀਵਨ ਵੇਖਣਾ ਹੋਵੇ ਤਾਂ ਰਾਸ ਵਿਲਸਨ ਦਾ ਅਤੇ ਮਿਸਜ਼ ਵਿਲਸਨ ਦਾ ਦੇਖੇ। ਸ਼ਾਮ ਨੂੰ ਮੈਂ ਕਈ ਵਾਰੀ ਕੰਮ ਕਰਦੇ ਲੇਟ ਹੋ ਜਾਣਾ ਤਾਂ ਮੈਨੂੰ ਮਿਸਜ਼ ਵਿਲਸਨ ਨੇ ਬਹੁਤ ਚੰਗੀਆਂ ਚੰਗੀਆ ਚੀਜ਼ਾਂ ਤਿਆਰ ਕਰ ਕੇ ਖੁਆਉਣੀਆਂ ਤਾਂ ਕਿ ਮੁੰਡਾ ਥੱਕ ਗਿਆ ਹੋਵੇਗਾ ਅਤੇ ਜਿਸ ਵੇਲੇ ਰਾਸ ਵਿਲਸਨ ਪਰਚੇ ਦੇਖਦਾ ਸੀ ਡਿਕਸ਼ਨਰੀ ਅਤੇ ਕਿਤਾਬਾਂ ਅੱਗੇ ਰੱਖਦਾ ਸੀ ਅਤੇ ਸਪੈਲਿੰਗ ਠੀਕ ਕਰਕੇ ਅੱਗੇ ਠੀਕ ਸਪੈਲਿੰਗ ਲਿਖ ਦਿੰਦਾ ਸੀ ਕਿ ਇਹ ਸਪੈਲਿੰਗ ਠੀਕ ਹੈ ਇਹ ਸਪੈਲਿੰਗ ਗਲਤ ਹੈ ਅਤੇ ਜੋ ਵੀ ਹੋਰ ਮਿਸਟੇਕ ਠੀਕ ਕਰਨੀ ਹੋਵੇ ਤਾਂ ਅੱਗੋਂ ਲਿਖ ਦੇਣਾ ਕਿ ਇਹ ਕਿਤਾਬ ਪੜ੍ਹ ਤੈਨੂੰ ਇਹ ਫਾਇਦਾ ਹੋਵੇਗਾ। ਇਕ ਇਕ ਪਰਚੇ ਤੇ ਉਹ ਦੋ ਦੋ ਘੰਟੇ ਲਾਉਂਦਾ ਸੀ। ਉਹ ਇਹ ਸਮਝਦਾ ਸੀ ਕਿ ਜਿਸ ਲੜਕੇ ਦਾ ਇਹ ਪਰਚਾ ਹੈ ਉਹ ਪੜ੍ਹੇਗਾ ਅਤੇ ਅੱਗੇ ਤੋਂ ਇਹ ਗਲਤੀਆਂ ਨਹੀਂ ਕਰੇਗਾ। ਅੱਜ ਕੱਲ੍ਹ ਇਹ ਜ਼ਮਾਨਾ ਹੈ ਕਿ ਕੋਈ ਪਰਚੇ ਜਿਸ ਤਰ੍ਹਾਂ ਦੇਖੇ ਜਾਂਦੇ ਹਨ ਅਤੇ ਮੈਨੂੰ ਐਜ਼ ਰਜਿਸਟਰਾਰ ਅਤੇ ਵਾਇਸ ਚਾਂਸਲਰ ਵੱਜੋਂ ਇਲਮ ਹੈ ਮੈਂ ਸਮਝਦਾ ਹਾਂ ਕਿ ਉਸ ਵਕਤ ਰਾਸ ਵਿਲਸਨ ਕਿਸ ਤਰ੍ਹਾਂ ਆਪਣੀ ਡਿਊਟੀ ਨੂੰ consciously ਅਦਾ ਕਰਦੇ ਸਨ। ਇਹ ਇਕ ਬੜੀ ਅਜਬ ਚੀਜ਼ ਸੀ। ਇਸ ਦਾ ਮੇਰੇ ਜੀਵਨ ਤੇ ਕਾਫੀ influence ਰਿਹਾ। ਬਰੂਸ ਦਾ ਰਿਐਕਸ਼ਨ ਰਿਹਾ। ਬਰੂਸ ਵਿਲਸਨ ਨਾਲੋਂ ਲਾਇਕ ਜ਼ਿਆਦਾ ਸੀ rhetoric ਵੀ ਉਹਦੇ ਵਿੱਚ ਬਹੁਤ ਸੀ। Analitical ability ਵੀ ਕਮਾਲ ਦੀਸੀ, ਲੇਕਿਨ ਕਰੈਕਟਰ ਅਤੇ ਜੀਵਨ ਵਿੱਚ ਰਾਸ ਵਿਲਸਨ ਬਰੂਸ ਨਾਲੋਂ ਬਹੁਤ ਉੱਚਾ ਸੀ। ਮੈਂ ਆਪਣੀ ਜ਼ਿੰਦਗੀ ਵਿੱਚ ਜ਼ਿਆਦਾ ਰਾਸ ਵਿਲਸਨ ਦੇ Traits ਨੂੰ ਅਪਣਾਇਆ ਹੈ ਨਾ ਕਿ ਬਰੂਸ ਨੂੰ ਅਤੇ ਇਸ ਨੇ ਹੀ ਮੇਰੀ ਜ਼ਿੰਦਗੀ ਵਿੱਚ ਪਾਰਟ ਪਲੇਅ ਕੀਤਾ ਹੈ। ਨੈਸ਼ਨਲਇਜ਼ਮ ਅਤੇ ਰਿਲੀਜ਼ਨ ਦੇ ਹੀ ਮੇਰੇ ਐਜੂਕੇਸ਼ਨਲ ਕੈਰੀਅਰ ਦੇ ਮੁੱਖ ਪ੍ਰਭਾਵ ਰਹੇ ਹਨ।

*ਪ੍ਰਸ਼ਨ : ਸ਼ੁਰੂ (ਪ੍ਰਾਇਮਰੀ ਅਤੇ ਹਾਈ ਸਕੂਲ) ਵਿੱਚ ਤੁਹਾਡੇ ਤੇ ਕਿਸੇ ਇੰਡੀਅਨ ਟੀਚਰ ਦਾ ਪ੍ਰਭਾਵ ਰਿਹਾ ਹੈ?*

*ਉੱਤਰ:* ਪ੍ਰਾਇਮਰੀ ਸਕੂਲ ਵਿੱਚ ਇਕ ਪੰਡਿਤ ਮੋਹਰੀ ਚੰਦ ਟੀਚਰ ਸੀ। ਉਹਦਾ ਅਸਰ ਇਹ ਸੀ ਕਿ ਉਹ ਬਹੁਤ ਜ਼ਿਆਦਾ ਮਿਹਨਤ ਅਤੇ ਲਗਨ ਨਾਲ ਪੜ੍ਹਾਉਂਦਾ ਸੀ। ਮੈਂ ਜਦੋਂ ਚੌਥੀ ਵਿੱਚੋਂ ਫਸਟ ਆਇਆ, ਉਸ ਵਕਤ ਮੋਹਰੀ ਚੰਦ ਨੇ ਚਾਰ ਜਾਂ ਪੰਜ ਆਨੇ ਦੀ ਕੋਈ ਮਿੱਠੀ ਚੀਜ਼ ਲਿਆ ਕੇ ਮੇਰੇ ਪਿਤਾ ਨੂੰ ਦਿੱਤੀ ਕਿ ਮੈਂ ਬੜਾ ਖੁਸ਼ ਹਾਂ ਕਿ ਮੇਰਾ ਵਿਦਿਆਰਥੀ ਫਸਟ ਆਇਆ ਹੈ। ਮੇਰਾ ਪਿਓ ਕਹਿਣ ਲੱਗਾ ਕਿ ਇਹ ਤਾਂ ਸਾਡਾ ਫਰਜ਼ ਬਣਦਾ ਹੈ, ਉਸਤਾਦ ਦਾ ਨਹੀਂ। ਕਹਿੰਦਾ ਗੱਲ ਇਹ ਹੈ ਕਿ ਤੁਹਾਨੂੰ ਖੁਸ਼ੀ ਹੈ ਹੀ ਨਹੀਂ। ਖੁਸ਼ੀ ਮੈਨੂੰ ਹੈ ਇਹਦੀ ਅਤੇ ਜਿਹੜਾ ਇਹ ਬੱਚਾ ਹੈ ਕਿ ਮੈਂ ਇਹਨੂੰ ਜਾਣਦਾ ਹਾਂ ਕਿ ਇਹਦੇ

ਵਿੱਚ ਕਿਤਨੇ ਗੁਣ ਹਨ। ਮੈਨੂੰ ਉਸ ਦੇ ਇਨ੍ਹਾਂ ਲਫਜ਼ਾਂ ਨੇ ਬੜਾ ਉਤਸ਼ਾਹ ਦਿੱਤਾ। ਚੌਧਰੀ ਮੋਹਰੀ ਚੰਦ ਵਰਗੇ ਟੀਚਰ ਅੱਜ ਕੱਲ੍ਹ ਰੇਅਰ ਦੁਰਲੱਭ ਹਨ। ਮੇਰੇ ਚਾਚਾ ਜੀ ਚੰਗੇ ਸੌਖੇ ਸਨ। ਉਨ੍ਹਾਂ ਨੂੰ ਕੰਪਨਸੇਟ ਵੀ ਕੀਤਾ, ਲੇਕਿਨ ਮੋਹਰੀ ਚੰਦ ਜੀ ਨੇ ਕੁਝ ਨਹੀਂ ਲਿਆ। ਉਸ ਵਕਤ ਜਿਹੜੇ ਉਸਤਾਦ ਸਨ ਜ਼ਿਆਦਾ ਟਾਈਮ ਪੜ੍ਹਾਈ 'ਤੇ ਇਸ ਤਰ੍ਹਾਂ ਦਿੰਦੇ ਸਨ ਕਿ ਘੰਟਾ ਬੱਧੀ ਪਹਾੜੇ ਫੱਟੀਆਂ 'ਤੇ ਲਿਖਾਂਦੇ ਸਨ। ਕੋਈ ਵਕਤ ਦਾ ਸੁਆਲ ਹੀ ਨਹੀਂ ਸੀ ਕਿ ਉਹ 3-4 ਘੰਟੇ ਵਿੱਚ ਉਹ ਮਜ਼ਾ ਦੇਣਾ, ਉਹ ਜਿਹੜਾ ਹੈ Influence ਅਤੇ ਰਸਪੈਕਟਸ ਹੈ, ਉਹ ਮੁਸਲਮਾਨਾਂ ਦਾ ਵਿਰੋਧੀ ਓਲਡ ਟੀਚਰਜ਼ ਵਿਚੋਂ ਮੈਨੂੰ ਮੋਹਰੀ ਚੰਦ ਵਰਗੇ ਦੀ ਹੈ।

*ਪ੍ਰਸ਼ਨ : ਹੁਣ ਤੁਸੀਂ ਆਪਣੇ ਸਰਵਿਸ ਕੈਰੀਅਰ ਬਾਰੇ ਦੱਸੋ?*

*ਉੱਤਰ:* ਸੰਨ 1936 ਵਿੱਚ ਮੈਂ ਆਪਣਾ ਕੈਰੀਅਰ ਫੌਰਮੈਨ ਕਰਿਸਚਨ ਕਾਲਿਜ ਵਿੱਚ ਐਜ਼ ਲੈਕਚਰਾਰ ਸ਼ੁਰੂ ਕੀਤਾ। ਲੇਕਿਨ ਉਥੇ ਇਕ ਐਸਾ ਵਾਕਿਆ ਹੋਇਆ ਜਿਸਦੇ ਨਾਲ ਕਿ ਮੈਂ ਸੋਚਿਆ ਕਿ ਫੋਰਮੈਨ ਕਰਿਸਚਨ ਕਾਲਿਜ ਵਿੱਚ ਬਹੁਤਾ ਚਿਰ ਨੌਕਰੀ ਕਰਨੀ ਮੇਰੇ ਲਈ ਸ਼ਾਇਦ ਠੀਕ ਹੋਵੇ ਕਿ ਨਾ ਹੋਵੇ। ਉਹ ਇਹ ਸੀ ਕਿ ਮੈਂ ਮੁਗੱਲ ਹਿਸਟਰੀ ਵਿੱਚ ਸਪੈਸ਼ਲਾਇਜ਼ ਕੀਤਾ ਸੀ। ਮੇਰਾ ਐਮ.ਏ. (ਆਨਰਜ਼) ਦਾ ਥੀਸਸ ਦਾ ਟਾਇਟਲ "Harmayuin in India" ਸੀ, ਉਸ ਵਕਤ ਮੈਂ ਮੁਗੱਲ ਹਿਸਟਰੀ ਉਤੇ ਐਕਟੈਨਸ਼ਨ ਲੈਕਚਰ ਬੀ.ਏ. ਕਲਾਸਿਸ ਨੂੰ ਦਿੱਤੇ। ਉਨ੍ਹਾਂ ਦਾ ਸਬਜੈਕਟ ਸੀ "In Islam an enduring state is not possible"। ਇਹ ਮੈਂ ਕਾਫੀ ਰਿਸਰਚ ਕਰਕੇ ਤਿੰਨ ਲੈਕਚਰ ਫੋਰਮੈਨ ਕਰਿਸਚਨ ਕਾਲਿਜ ਵਿੱਚ ਦਿੱਤੇ ਸਨ। ਜਿਸ ਵੇਲੇ ਮੈਂ ਇਹ ਲੈਕਚਰ ਦਿੱਤੇ ਮੈਨੂੰ ਅੱਜ ਤੱਕ ਯਾਦ ਹੈ ਜਿਹੜੇ ਮੁਸਲਮਾਨ ਅਖ਼ਬਾਰ ਸਨ "ਜ਼ਿਮੀਂਦਾਰ" ਵਗੈਰਾ ਉਨ੍ਹਾਂ ਨੇ ਬੜੇ ਐਡੀਟੋਰੀਅਲ ਮੇਰੇ ਬਰਖਿਲਾਫ਼ ਦਿੱਤੇ। ਉਨ੍ਹਾਂ ਨੇ ਫੋਰਮੈਨ ਕਰਿਸਚਨ ਕਾਲਜ ਦੇ ਪ੍ਰਿੰਸੀਪਲ ਨੂੰ ਵੀ ਚੈਲਿੰਜ ਕੀਤਾ ਕਿ ਇਹ ਤੂੰ ਪ੍ਰੋਫ਼ੈਸਰ ਰੱਖ ਕੇ ਸਾਡੇ ਸੈਂਟੀਮੈਂਟਸ ਨੂੰ injure ਕੀਤਾ ਹੈ ਅਤੇ ਇਹ ਠੀਕ ਨਹੀਂ ਹੈ। ਲੇਕਿਨ ਮੈਂ ਤਾਂ ਜੋ ਬੇਸਿਸ ਲਿਆ ਸੀ, ਉਹ ਬੜਾ ਹੀ ਰਿਸਰਚ ਭਰਪੂਰ ਸੀ। ਉਸ ਦਾ ਉਨ੍ਹਾਂ ਨੂੰ ਕੋਈ ਜਵਾਬ ਨਹੀਂ ਆਇਆ। ਮੇਰਾ ਬੇਸਿਸ ਇਹ ਸੀ ਕਿ ਜੋ ਸਿਧਾਂਤ ਜਾਂ ਪ੍ਰਥਾ ਸਿਟੀਜਨਜ਼ ਵਿਚਕਾਰ Distinction ਕਰਦਾ ਹੈ, ਕਿ ਜਿਹੜੇ ਇਸਲਾਮ ਨੂੰ ਬਲੀਵ ਕਰਦੇ ਹਨ, ਉਹ ਤਾਂ ਇਹ privilages enjoy ਕਰ ਸਕਦੇ ਹਨ, ਜਿਹੜੇ ਇਸਲਾਮ ਵਿੱਚ ਬਲੀਵ ਹੀ ਨਹੀਂ ਕਰਦੇ ਉਹ ਨਹੀਂ ਕਰ ਸਕਦੇ, ਇਹ ਕੌਨਫਲਿਕਟ ਪੈਦਾ ਕਰਦੇ ਹਨ। ਔਰ ਜਿੱਥੇ ਕੌਨਫਲਿਕਟ ਪੈਦਾ ਹੋ ਜਾਵੇ ਉਥੇ Enduring ਨਹੀਂ ਬਣ ਸਕਦੀ। ਉਸ ਦੇ ਵਿੱਚ ਮੈਨੂੰ ਪ੍ਰੋਫ਼ੈਸਰ ਵਿਲਸਨ ਦੀ ਥਾਂ ਕਾਇਮ ਮੁਕਾਮ ਪ੍ਰੋਫ਼ੈਸਰ ਅਤੇ ਡਾਕਟਰ ਦੱਤਾ ਨੇ ਕਿਹਾ ਕਿ ਗੱਲ ਇਹ ਹੈ ਬਈ ਕਿ ਅਸੀਂ ਟੀਚਰ ਦੇ ਫਰੀਡਮ ਆਫ ਐਕਸਪਰੈਸ਼ਨ ਉਤੇ ਕੁਝ ਨਹੀਂ ਕਹਿ ਸਕਦੇ ਲੇਕਿਨ ਸਾਡੀ ਆਪਣੀ ਪੁਜੀਸ਼ਨ ਇਕ ਐਸੀ ਹੈ ਕਿ ਅਸੀਂ ਆਪਣੇ ਕਾਲਿਜ ਦੀ ਰੈਪੂਟੇਸ਼ਨ ਤੋਂ ਡਰਦੇ ਹਾਂ। ਮੁਸਲਮਾਨ ਸਟੂਡੈਂਟਸ ਸਾਡੇ ਨਾਲ ਨਾਰਾਜ਼ ਹੋ ਜਾਣਗੇ ਅਤੇ ਸਾਡੀ ਇੱਜ਼ਤ ਘਟੇਗੀ। ਨੰਬਰ ਦੋ ਤੁਹਾਨੂੰ ਪਤਾ ਹੈ ਕਿ ਮੁਸਲਮਾਨ ਕਿਸ ਜਜ਼ਬੇ ਦੇ ਆਦਮੀ ਨੇ? ਕਿਤੇ ਉਹ ਤੁਹਾਡਾ ਨੁਕਸਾਨ ਨਾ ਕਰ ਦੇਣ। ਤੁਸੀਂ ਛੁੱਟੀ ਲੈ ਕੇ ਜਾ ਸਕਦੇ ਹੋ ਤਾਂ ਕਿ ਤੁਸੀਂ ਕਿਸੇ ਖ਼ਾਲਸਾ ਕਾਲਿਜ ਵਗੈਰਾ ਵਿੱਚ ਇੰਤਜਾਮ ਕਰ ਲਵੋ। ਛੁੱਟੀ ਅਸੀਂ ਵਿਦ-ਪੇ ਦਿਆਂਗੇ। ਇਹ ਸੰਨ 36-37 ਦੀ ਗੱਲ ਹੈ।

ਜਿਸ ਵਕਤ ਉਨਾਂ ਨੇ ਮੈਨੂੰ ਇਹ ਗੱਲ ਕਹੀ, ਉਸ ਵਕਤ ਡੀ.ਪੀ.ਆਈ. ਮਨਮੋਹਨ

ਹੁੰਦਾ ਸੀ। ਉਸ ਦੀ ਲੜਕੀ ਮੇਰੇ ਕੋਲ ਟਿਊਸ਼ਨ ਪੜ੍ਹਦੀ ਸੀ। ਮੈਂ ਉਸ ਦਾ ਨਜ਼ਦੀਕੀ ਸੀ। ਡੀ.ਪੀ.ਆਈ. ਮਨਮੋਹਨ ਨੇ ਮੈਨੂੰ ਕਿਹਾ ਕਿ ਜੌਬ ਤਾਂ ਮੈਂ ਤੈਨੂੰ ਗੌਰਮਿੰਟ ਸਰਵਿਸ ਵਿੱਚ ਵੀ ਦੇ ਸਕਦਾ ਹਾਂ। ਲੇਕਿਨ ਤੇਰੀ ਥਾਂ ਖ਼ਾਲਸਾ ਕਾਲਿਜ ਵਿੱਚ ਬੈਟਰ ਰਹੇਗੀ। ਉਸ ਵੇਲੇ ਗੌਰਮਿਟ ਵਿੱਚ ਸਟਾਰਟਿੰਗ ਸੈਲਰੀ 67/- ਰੁਪਏ ਕੁਝ ਆਨੇ ਸੀ। ਕਟ-ਕਟਾ ਕੇ (ਨੈਟ ਪੇ)। ਮੈਂ ਮਨਮੋਹਨ ਨੂੰ ਕਿਹਾ ਕਿ ਤੁਸੀਂ ਵੀ ਤਾਂ ਐਮ.ਏ. ਹਿਸਟਰੀ ਫਸਟ ਕਲਾਸ ਹੋ। ਤੁਸੀਂ 2000/- ਰੁਪਏ ਤਨਖਾਹ ਲਵੋ। ਮੈਨੂੰ 67/- ਤਨਖਾਹ ਤੇ ਕਹੋ ਕਿ ਤੂੰ ਗੌਰਮਿੰਟ ਸਰਵਿਸ ਜੁਆਇਨ ਕਰ ਲੈ। ਫਿਰ ਉਨ੍ਹਾਂ ਨੇ ਕਿਹਾ ਕਿ ਫਿਰ ਖ਼ਾਲਸਾ ਕਾਲਿਜ ਵਿੱਚ 100/- ਮਿਲ ਜਾਵੇਗਾ। ਖ਼ਾਲਸਾ ਕਾਲਿਜ ਵਿੱਚ ਉਸ ਵੇਲੇ ਸੈਲਰੀ 100/- ਰੁਪਏ ਸੀ। ਕਹਿਣ ਲੱਗੇ ਕਿ ਨਾਲੇ ਤੂੰ ਇਥੋਂ ਬੱਚ ਜਾਵੇਗਾ। ਨਾਲੇ ਮੇਰਾ ਖ਼ਾਲਸਾ ਕਾਲਿਜ ਵਿੱਚ ਹੁਣ ਕਹਿਣ ਕੁਹਾਂਣ ਹੈ। ਇਸ ਲਈ ਤੂੰ ਚਲਾ ਜਾਹ।

ਐਨੇ ਨੂੰ ਪ੍ਰੋਫ਼ੈਸਰ ਬਰੂਸ ਨੇ ਮੈਨੂੰ ਕਿਹਾ ਕਿ ਤੂੰ ਅਲੈਗਜ਼ੰਡਰਾ ਰਿਸਰਚ ਸਕਾਲਰਸ਼ਿਪ ਲੈ ਲੈ। ਤੂੰ ਉਹ ਵੀ ਕੰਮ ਕਰੀ ਜਾਈਂ ਅਤੇ ਤੂੰ ਬਹੁਤਾ ਫੋਰਮੈਨ ਕਰਿਸਚਨ ਕਾਲਿਜ ਦੇ ਚੱਕਰ ਵਿੱਚ ਨਾ ਪੈ। ਸੋ ਮੈਂ "ਅਲੈਗਜ਼ੰਡਰਾ ਰਿਸਰਚ ਸਕਾਲਰਸ਼ਿਪ" ਅਕਸੈਪਟ ਕਰ ਲਿਆ। ਇਸ ਦੇ ਨਾਲ ਨਾਲ ਹੀ ਮੈਂ ਇਸ ਕੋਸ਼ਿਸ਼ ਵਿਚ ਵੀ ਰਿਹਾ ਕਿ ਖ਼ਾਲਸਾ ਕਾਲਜ ਵਿੱਚ ਕੋਈ ਜੌਬ ਮਿਲ ਜਾਵੇ। ਸੋ 1937 ਵਿੱਚ ਮੈਨੂੰ ਖ਼ਾਲਸਾ ਕਾਲਜ ਵਿੱਚ ਜੌਬ ਮਿਲ ਗਈ। ਉਥੇ ਮੈਂ 100/- ਰੁਪਏ ਤੋਂ ਸਟਾਰਟ ਕੀਤਾ। ਉਸ ਵਕਤ ਖ਼ਾਲਸਾ ਕਾਲਜ ਵਿੱਚ ਜੋਬ ਇਕ ਪਰੈਸਟੀਜ ਜੌਬ ਹੁੰਦੀ ਸੀ। ਲੇਕਿਨ ਉਸ ਵੇਲੇ ਲੈਕਚਰਾਰ ਦਾ ਗ੍ਰੇਡ 100-10-200 ਹੁੰਦਾ ਸੀ। ਭਾਈ ਜੋਧ ਸਿੰਘ ਜੀ ਸਾਡੇ ਪ੍ਰਿੰਸੀਪਲ ਹੁੰਦੇ ਸਨ। ਜਦੋਂ ਸਾਲ ਖਤਮ ਹੋਇਆ ਤਾਂ ਮੈਂ ਜਦੋਂ ਇਨਕਰੀਮੈਂਟ ਮੰਗੀ ਤਾਂ ਉਹ ਕਹਿਣ ਲੱਗੇ ਕਿ ਦੋ ਸਾਲੀ ਇਨਕਰੀਮੈਂਟ ਮਿਲੇਗੀ। ਇਹ 10/2 ਹੈ। ਯਾਨੀ ਸਲਾਨਾ ਤਰੱਕੀ ਨਹੀਂ ਮਿਲਦੀ। ਇਹ ਦੋ ਸਾਲਾ ਤਰੱਕੀ ਮਿਲਦੀ ਹੈ। ਉਸ ਸਾਲ ਮੈਂ ਅਤੇ ਬਲਵੰਤ ਸਿੰਘ ਆਨੰਦ ਨੇ ਜੁਆਇਨ ਕੀਤਾ ਸੀ। ਉਸ ਨੇ ਇੰਗਲਿਸ਼ ਵਿੱਚ ਜੁਆਇਨ ਕੀਤਾ ਸੀ ਅਤੇ ਮੈਂ ਹਿਸਟਰੀ ਵਿੱਚ। ਦੋਨੋ ਰੋਜ਼ ਸੋਚਦੇ ਸੀ ਕਿ ਦੋ ਸਾਲ ਬਾਅਦ 10/- ਰੁਪਏ ਤਰੱਕੀ ਮਿਲੇਗੀ। ਇਥੇ ਕੀ ਰਹਿਣਾ ਹੋਇਆ? ਭਾਈ ਜੋਧ ਸਿੰਘ ਜੀ ਬੜੇ Matters of facts Principal ਸਨ। ਉਹ ਬਹੁਤੀ ਡਿਸਕਸ਼ਨ ਨਹੀਂ ਕਰਦੇ ਸਨ। ਨਾ ਹੀ ਡਾਇਲਾਗ ਵਿਚ ਪੈਂਦੇ ਸਨ ਕਿ ਸਾਨੂੰ ਸੈਟੇਸਫਾਈ ਕਰ ਲੈਂਦੇ। ਅਸੀਂ ਉਦਾਸ ਜਿਹੇ ਰਹੇ। ਭਾਵੇਂ ਖ਼ਾਲਸਾ ਕਾਲਿਜ ਦੀ ਨੌਕਰੀ ਪਰੈਸਟੀਜ ਵਾਲੀ ਨੌਕਰੀ ਸੀ। ਨੌਕਰੀ ਕਰਦਿਆਂ ਹੋਇਆਂ ਵੀ ਲੋਕੀ ਇੱਜ਼ਤ ਕਰਦੇ ਸਨ। ਲੇਕਿਨ ਇਹ ਦੋ ਸਾਲਾਂ ਬਾਅਦ 10/- ਰੁਪਏ ਮਿਲਣਗੇ, ਇਹ ਦਿਲ ਨਾ ਮੰਨਿਆ। ਫਿਰ 37-38 ਦੋ ਸਾਲ ਨੌਕਰੀ ਕਰਕੇ ਫਿਰ 1939 ਵਿੱਚ ਖ਼ਾਲਸਾ ਕਾਲਿਜ ਗੁਜਰਾਂਵਾਲੇ ਵਿੱਚ ਇਕ ਨੌਕਰੀ ਨਿਕਲੀ ਉਥੇ ਉਨ੍ਹਾਂ ਨੇ ਇੰਟਰਮਿਡੀਏਟ ਨੂੰ ਬੀ.ਏ. ਕੀਤਾ ਤੇ ਮੈਂ ਗੁਜਰਾਂਵਾਲੇ ਹੈਡ ਆਫ਼ ਦੀ ਹਿਸਟਰੀ ਡਿਪਾਰਟਮੈਂਟ ਬਣ ਗਿਆ।

ਜਿਸ ਵੇਲੇ ਮੈਂ ਗੁਜਰਾਂਵਾਲੇ ਆਇਆ, ਉਥੇ ਬਾਵਾ ਹਰਕ੍ਰਿਸ਼ਨ ਸਿੰਘ ਪ੍ਰਿੰਸੀਪਲ ਸਨ। ਮੇਰੇ ਆਪਣੇ ਇਸ ਸਰਵਿਸ ਕੈਰੀਅਰ ਵਿੱਚ ਜਿਨ੍ਹਾਂ ਸ਼ਖ਼ਸ਼ਾਂ ਨੇ ਮੇਰੇ 'ਤੇ ਪ੍ਰਭਾਵ ਪਾਇਆ ਉਹਨਾਂ ਵਿੱਚ ਭਾਈ ਜੋਧ ਸਿੰਘ ਵੀ ਹੈ ਪਰ ਜ਼ਿਆਦਾ ਬਾਵਾ ਹਰਕ੍ਰਿਸ਼ਨ ਸਿੰਘ ਨੇ ਪ੍ਰਭਾਵ ਪਾਇਆ। ਭਾਈ ਜੋਧ ਸਿੰਘ ਨੇ ਜੋ ਵੀ ਚੀਜ਼ ਕਹਿਣੀ (plainely) ਕਹਿਣੀ। ਜੋ ਵਰਡ ਦਿੱਤਾ ਉਸ ਨੂੰ ਪੂਰਾ ਕਰ ਦੇਣਾ ਅਤੇ ਗੱਲ ਵਿੱਚ ਕੋਈ (quoted) ਪੋਜੀਸ਼ਨ ਨਹੀਂ

ਰੱਖਣੀ। ਬਿਲਕੁਲ ਕਲੀਅਰ ਕੱਟ ਚੀਜ਼ ਦੱਸਣੀ। ਭਾਈ ਜੋਧ ਸਿੰਘ ਜੀ ਦੇ ਇਸ ਪ੍ਰਭਾਵ ਨੇ ਮੇਰੇ ਦਿਲ ਵਿੱਚ ਅਸਰ ਕੀਤਾ ਕਿ ਐਡਮਨਿਸਟਰੇਸ਼ਨ ਵਿੱਚ ਤੇ ਕੰਮ ਚਲਾਉਣ ਵਿੱਚ ਇਕ ਗੁਰਸਿੱਖ ਨੂੰ ਸਾਫ਼ ਅਤੇ ਸਪੱਸ਼ਟ ਹੋਣਾ ਚਾਹੀਦਾ ਹੈ। ਮੈਨੂੰ ਭਾਈ ਸਾਹਿਬ ਦੀ ਇਹ ਚੀਜ਼ ਬੜੀ ਅੱਛੀ ਲੱਗੀ। ਉਹ ਪ੍ਰਿੰਸੀਪਲ ਸਨ, ਮੈਂ ਇਨ੍ਹਾਂ ਕੋਲ ਦੋ ਸਾਲ ਕੰਮ ਕੀਤਾ। ਇਸ ਕਰਕੇ ਮੇਰੇ ਤੇ ਉਨ੍ਹਾਂ ਦਾ ਇਹ ਪ੍ਰਭਾਵ ਪਿਆ।

ਜਦੋਂ ਮੈਂ ਗੁੱਜਰਾਂਵਾਲੇ ਗਿਆ, ਬਾਵਾ ਹਰਕ੍ਰਿਸ਼ਨ ਸਿੰਘ ਵਿੱਚ ਇੰਨੀ ਮਿਠਾਸ ਕਿ ਜਿੰਨੀ ਸ਼ਾਇਦ ਸ਼ਹਿਦ ਵਿੱਚ ਨਹੀਂ। ਲੇਕਿਨ ਉਨਾਂ ਵਿੱਚ ਵੀ ਮੈਂ ਇਕ ਚੀਜ਼ ਵੇਖੀ। ਮੈਂ ਬਾਵਾ ਜੀ ਕੋਲ ਅੱਠ ਸਾਲ ਨੌਕਰੀ ਕੀਤੀ। ਬਾਵਾ ਜੀ ਦੇ ਮੁਤੱਅਲਕ ਦੋ ਤਿੰਨ ਇੰਸੀਡੈਂਟ ਮੈਨੂੰ ਯਾਦ ਹਨ, ਜਿਹੜੇ ਕਿ ਮੈਂ ਜ਼ਰੂਰ ਦੱਸਣਾ ਚਾਹਵਾਂਗਾ :-

ਇਕ ਤਾਂ ਇਹ ਹੈ ਕਿ ਜਿੰਨੇ ਬਾਵਾ ਜੀ ਦੂਸਰੇ ਦੇ ਵਿਊ ਦੇ (tolerant) ਸਨ ਉਨ੍ਹਾਂ ਸ਼ਾਇਦ ਕੋਈ ਘੱਟ ਹੀ ਹੋਵੇ। ਬਾਵਾ ਜੀ ਇਸ ਤਰ੍ਹਾਂ ਲਗਦੇ ਨਹੀਂ ਸਨ ਕਿ ਉਹ ਕੋਈ ਡਿਫਰੈਂਸ ਸਹਿਣ ਨਹੀਂ ਕਰ ਸਕਦੇ। ਮੇਰੇ ਮਨ ਤੇ ਅਕਾਲੀ ਦਲ ਨੇ ਇਨ੍ਹਾਂ ਪ੍ਰਭਾਵ ਨਹੀਂ ਪਾਇਆ ਜਿਨ੍ਹਾਂ ਕਿ ਨੈਸ਼ਨਲਿਜ਼ਮ ਨੇ ਪਾਇਆ। ਇਹੋ ਹੀ ਕਾਰਨ ਸੀ ਕਿ ਜਿਸ ਵੇਲੇ ਗੁਜਰਾਂਵਾਲੇ ਦੀਆਂ 1946 ਦੀ ਇਲੈਕਸ਼ਨਾਂ ਆਈਆਂ ਤਾਂ ਉਸ ਵਕਤ ਬਾਵਾ ਜੀ ਚਾਹੁੰਦੇ ਸਨ ਕਿ ਸਾਰੀਆਂ ਵੋਟਾਂ ਅਕਾਲੀ ਉਮੀਦਵਾਰ ਨੂੰ ਪੈਣ। ਮੈਂ ਅਤੇ ਪ੍ਰੋਫ਼ੈਸਰ ਨਿਰਭੈ ਸਿੰਘ (ਪੁਲੀਟੀਕਲ ਸਾਇੰਸ) ਕਾਂਗਰਸ ਵਿੱਚ ਵਰਕ ਕਰਦੇ ਸੀ। ਮੈਨੂੰ ਬੁਲਾ ਕੇ ਉਹਨਾਂ ਨੇ ਕਿਹਾ ਕਿ ਮੇਰੀ ਪੁਜੀਸ਼ਨ ਬੜੀ (awkward) ਹੁੰਦੀ ਹੈ। ਜਾਂ ਤਾਂ ਮੈਨੂੰ (convince) ਕਰੋ ਕਿ ਤੁਸੀਂ ਰਾਈਟ ਹੋ ਜਾਂ ਮੇਰੇ ਆਖੇ ਲੱਗ ਜਾਓ। ਅਸੀਂ ਬਾਵਾ ਜੀ ਕੋਲ ਬੈਠ ਕੇ ਕਾਫੀ ਦੇਰ ਇਹ ਡਿਸਕਸ ਕਰਦੇ ਰਹੇ। ਅਖ਼ੀਰ ਤੇ ਬਾਵਾ ਜੀ ਨੇ ਇਹ ਕਿਹਾ ਕਿ ਠੀਕ ਹੈ ਜੋ ਤੁਹਾਡਾ ਵਿਊ ਹੈ, ਮੈਂ ਐਪਰੀਸ਼ੀਏਟ ਕਰਦਾ ਹਾਂ। ਤੁਸੀਂ ਬੇਸ਼ਕ ਉਧਰ ਵਰਕ ਕਰੋ। ਬਾਵਾ ਜੀ ਦੇ, ਉਹਨਾਂ ਦੇ (followers) ਤੇ ਉਹਨਾਂ ਦੇ ਖਾਸ ਆਦਮੀਆਂ ਦੇ ਲਾਗੇ ਤਾਂ ਅਕਾਲੀ ਵੋਟਰਜ਼ ਵਾਸਤੇ ਟਾਂਗੇ ਚਲਦੇ ਸਨ। ਮੇਰੇ ਅਤੇ ਪ੍ਰੋਫ਼ੈਸਰ ਨਿਰਭੈ ਸਿੰਘ ਦੇ ਕਾਂਗਰਸ ਵਿੱਚ ਚਲਦੇ ਰਹੇ। ਜਦ ਇਲੈਕਸ਼ਨ ਖਤਮ ਹੋਈ ਤਾਂ ਸਾਡੇ ਵਿੱਚ ਕੋਈ ਰੰਜਸ ਜਾਂ ਫਰਿਕਸ਼ਨ ਨਹੀਂ ਸੀ, ਉਹੀ ਪ੍ਰੇਮ ਪਿਆਰ ਸੀ। ਇਹ ਇਕ ਬੜੀ ਭਾਰੀ ਚੀਜ਼ ਉਹਨਾਂ ਵਿੱਚ ਮੈਂ ਵੇਖੀ।

ਦੂਜੀ ਇਹ ਕਿ ਮੈਨੂੰ ਸੰਨ 43 ਜਾਂ 44 ਵਿੱਚ ਗੌਰਮਿੰਟ ਸਰਵਿਸ ਪੀ.ਈ.ਐਸ. ਕਲਾਸ-1 ਆਫ਼ਰ ਹੋਈ ਜਿਸਦੀ ਤਨਖਾਹ 100-150 ਰੁ: ਜਿਆਦਾ ਸੀ ; ਜੋ ਮੈਂ ਸੈਲਰੀ ਖ਼ਾਲਸਾ ਕਾਲਿਜ ਗੁਜਰਾਂਵਾਲੇ ਲੈ ਰਿਹਾ ਸੀ। ਗੌਰਮਿੰਟ ਨੌਕਰੀ ਵਾਸਤੇ ਦੁਨੀਆਂ ਭਜਦੀ ਸੀ। ਮੈਂ ਕਿਹਾ ਕਿ ਮੈਂ ਜਦੋਂ ਵੀ ਬਾਵਾ ਜੀ ਕੋਲ ਬੈਠਦਾ ਹਾਂ ਅਤੇ ਕਈ ਵਾਰੀ ਉਹਨਾਂ ਦਾ ਪਾਲਿਸੀ ਨੂੰ ਕਰੀਟੀਸਾਈਜ ਵੀ ਕਰਦਾ ਹਾਂ ਤੇ ਬਾਵਾ ਜੀ ਕਹਿਣਗੇ ਕਿ ਚਲੇ ਜਾਵੋ। ਜਦੋਂ ਮੈਂ ਬਾਵਾ ਜੀ ਨੂੰ ਆਪਣੀ ਆਫਰ ਲਿਆ ਕੇ ਦਿਤੀ ਅਤੇ ਮੈਂ ਕਿਹਾ ਕਿ ਮੈਨੂੰ ਛੁੱਟੀ ਦਿਓ। ਬਾਵਾ ਜੀ ਕਹਿਣ ਲੱਗੇ ਕਿ ਬੇਟਾ, ਦੇਖ ਸਿੱਖਾਂ ਵਿੱਚ ਕਿਤਨੇ ਕੁ ਆਦਮੀ ਹਨ ਜਿਹੜੇ ਕਿ ਇਤਨਾ ਟਾਈਮ ਆਪਣੀ ਡਿਊਟੀ ਨੂੰ ਦੇ ਸਕਦੇ ਹਨ। ਡੈਡੀਕੇਟਡ ਵਰਕਰਜ਼ ਦੀ ਗਿਣਤੀ ਸਾਡੇ ਵਿੱਚ ਬਹੁਤ ਥੋੜ੍ਹੀ ਹੈ। ਜੇ 100-200 ਰੁ: ਕਰਕੇ ਤੂੰ ਬਾਹਰ ਚਲਿਆ ਗਿਆ ਤਾਂ ਆਪਣੀ ਕਮਿਊਨਿਟੀ ਵਿੱਚ ਤੂੰ ਇਕ ਫਰਕ ਕਰੀਏਟ ਕਰੇਂਗਾ। ਮੈਂ ਤੈਨੂੰ ਪੈਸੇ ਤਾਂ ਨਹੀਂ ਦੇ ਸਕਦਾ। ਲੇਕਿਨ ਮੈਂ ਤੈਨੂੰ ਜ਼ਰੂਰ ਪਿਆਰ ਨਾਲ ਇਹ ਕਹਾਂਗਾ ਕਿ ਤੂੰ ਇਹ ਆਫਰ ਨਾ ਮੰਨ ਅਤੇ ਇਥੇ ਸੇਵਾ ਕਰ। ਬਾਵਾ ਜੀ ਦੇ ਜਾਦੂ ਭਰੇ ਹਰਫਾਂ ਨੇ ਮੈਨੂੰ ਇੰਨਾ ਅਪੀਲ

ਕੀਤਾ ਕਿ ਮੇਰੇ ਫਾਦਰ, ਮਦਰ ਤੇ ਵਾਈਫ ਨੇ ਜਾਣ ਲਈ ਸਮਾਨ ਦਾ ਟਰੱਕ ਭਰ ਲਿਆ ਹੋਇਆ ਸੀ, ਲੇਕਿਨ ਮੈਂ ਆ ਕੇ ਕਿਹਾ ਕਿ ਨਹੀਂ ਜਾਣਾ, ਬਾਵਾ ਜੀ ਦੇ ਜੋ ਸੈਂਟੀਮੈਂਟਸ ਮੈਂ ਦੇਖ ਕੇ ਆਇਆ ਹਾਂ। ਹੁਣ ਮੈਂ ਇਥੋਂ ਨਹੀਂ ਜਾਵਾਂਗਾ। ਇਹੋ ਜਿਹੇ ਪ੍ਰਿੰਸੀਪਲ ਜਿਹੜੇ ਕਿ ਟੀਚਰਾਂ ਨੂੰ ਇੰਨੇ ਪਿਆਰ ਨਾਲ ਰੱਖਣ ਘੱਟ ਹੀ ਮਿਲਦੇ ਹਨ।

ਇਕ ਮੈਨੂੰ ਹੋਰ ਬਾਵਾ ਜੀ ਦਾ ਇੰਨਸੀਡੈਂਟ ਯਾਦ ਆਉਂਦਾ ਹੈ। ਉਹ ਇਹ ਹੈ ਕਿ ਇਕ ਵਾਰੀ ਕੋਈ ਕਮੇਟੀ ਦੇ ਵਿੱਚ ਗੱਲ ਅਸੀਂ ਚਾਹੁੰਦੇ ਸੀ ਕਿ ਇਸ ਤਰ੍ਹਾਂ ਕਰਨ। ਉਹ ਜੋ ਕਮੇਟੀ ਵਿੱਚ ਕਹਿੰਦੇ ਸਨ। ਸਾਨੂੰ ਆ ਕੇ ਸਟਾਫ਼ ਵਿੱਚ ਸਪੱਸ਼ਟ ਨਹੀਂ ਦੱਸਦੇ ਸਨ। ਮੈਂ ਕਿਹਾ ਬਾਵਾ ਜੀ ਤੁਸੀਂ ਤਾਂ ਇੰਨੇ ਧਾਰਮਿਕ/ਗੁਰਮੁੱਖ ਆਦਮੀ ਹੋ, ਤੁਹਾਡੇ ਕੋਲ ਇੰਨੀ (courage of conviction) ਨਹੀਂ। ਸਾਨੂੰ ਬਾਵਾ ਜੀ ਨੇ ਕਿਹਾ ਕਿ ਨਾਰੰਗ ਸਾਹਿਬ ! ਮੇਰੀ ਇਹ ਬੜੀ ਦਿੱਲੀ ਖਾਹਿਸ਼ ਹੈ ਕਿ ਤੂੰ ਪ੍ਰਿੰਸੀਪਲ ਹੋਵੇਂ। ਫਿਰ ਮੈਂ ਦੇਖਾਂ ਕਿ ਤੂੰ ਇਹੋ ਜਿਹੇ ਕੰਮ ਕਰਦਾ ਹੈਂ ਕਿ ਨਹੀਂ। ਐਡਮਨਿਸਟਰੇਸ਼ਨ ਵਿੱਚ ਕਈ ਵਾਰੀ ਕੰਪਰੋਮਾਈਜ ਕਰਨਾ ਪੈਂਦਾ ਹੈ ਤੇ ਕਈ ਵਾਰੀ ਟਰੁੱਥ ਨੂੰ ਲੁਕਾ ਕੇ ਰਖਣਾ ਪੈਂਦਾ ਹੈ ਸਟਾਫ਼ ਕੋਲੋਂ ਅਤੇ ਕਮੇਟੀ ਕੋਲੋਂ, ਨਹੀਂ ਤਾਂ ਇਹ ਐਡਮਨਿਸਟਰੇਸ਼ਨ ਚਲਾਉਣੀ ਮੁਸ਼ਕਿਲ ਹੋ ਜਾਂਦੀ ਹੈ। ਮੈਂ ਉਸ ਵਕਤ ਤਾਂ ਭੁੱਲ ਗਿਆ। ਜਦ ਮੈਂ ਫਿਰ ਗੁਰੂ ਦੀ ਮਿਹਰ ਨਾਲ ਰਾਮਗੜ੍ਹੀਆ ਕਾਲਿਜ ਫਗਵਾੜੇ ਵਿੱਚ ਪ੍ਰਿੰਸੀਪਲ ਲੱਗਾ ਤਾਂ ਬਾਵਾ ਜੀ ਦੀ ਚਿੱਠੀ ਆ ਗਈ ਕਿ "ਮੈਂ ਤੈਨੂੰ ਵਧਾਈ ਦਿੰਦਾ ਹਾਂ। ਲੇਕਿਨ ਤੈਨੂੰ ਤੇ ਸ਼ਾਇਦ ਯਾਦ ਹੋਵੇ ਜਾਂ ਨਾ ਮੈਂ ਤੈਨੂੰ ਇਹ ਹਰਫ਼ ਯਾਦ ਕਰਾਉਂਦਾ ਹਾਂ। ਐਡਮਨਿਸਟਰੇਸ਼ਨ ਵਿਚ ਆਪਣੇ ਅਸੂਲਾਂ ਤੇ ਅੜਨਾ ਮੁਸ਼ਕਿਲ ਹੋ ਜਾਂਦਾ ਹੈ। ਮੈਂ ਚਾਹਵਾਂਗਾ ਕਿ ਤੂੰ ਆਪਣੇ ਅਸੂਲਾਂ ਤੇ ਬਿਲਕੁਲ ਖੜ੍ਹਾ ਰਹੇਂ। ਕਈ ਵਾਰੀ ਅਗਰ ਕੰਪਰੋਮਾਈਜ ਕਰਨੀ ਪਵੇ ਤੇ ਉਸ ਵਿੱਚ ਕਿਸੇ ਦਾ ਨੁਕਸਾਨ ਨਾ ਹੋਵੇ ਤਾਂ ਕੋਈ ਹਰਜ਼ ਨਹੀਂ।" ਫਗਵਾੜੇ ਕਾਲਿਜ ਵਿੱਚ ਪ੍ਰਿੰਸੀਪਲਸ਼ਿਪ ਕਰਦਿਆਂ ਹੋਇਆ ਮੈਂ ਮਹਿਸੂਸ ਕੀਤਾ ਕਿ ਪ੍ਰੋਫੈਸਰਾਂ ਦੀਆਂ ਬਹੁਤ ਸਾਰੀਆਂ ਗੱਲਾਂ ਕਮੇਟੀ ਤੋਂ ਲੁਕਾਣੀਆਂ ਪੈਂਦੀਆਂ ਹਨ ਅਤੇ ਕਮੇਟੀ ਦੀਆਂ ਪ੍ਰੋਫੈਸਰਾਂ ਤੋਂ ਲੁਕਾਣੀਆਂ ਪੈਂਦੀਆਂ ਹਨ ਤਾਂ ਹੀ ਐਡਮਨਿਸਟਰੇਸ਼ਨ ਹਮਵਾਰ ਚਲਾਈ ਜਾ ਸਕੇ।

*ਪ੍ਰਸ਼ਨ: ਗੁੱਜਰਾਵਾਲੇ ਤੁਹਾਡੇ ਕੁਲੀਗ ਸਰਦਾਰ ਨਰੈਣ ਸਿੰਘ ਸਨ ਜਾਂ ਹੋਰ ਵੀ ਤੁਹਾਡੇ ਜੋ ਕੁਲੀਗਜ਼ ਸਨ, ਉਹਨਾਂ ਬਾਰੇ ਦਸੋ?*

*ਉੱਤਰ :* ਸਰਦਾਰ ਨਰੈਣ ਸਿੰਘ ਮੇਰੇ ਬੜੇ ਮਿੱਤਰ ਸਨ ਅਤੇ ਉਹਨਾਂ ਦੀ ਅਸੂਲਨ ਮੇਰੇ ਨਾਲ ਬਹੁਤ ਜ਼ਿਆਦਾ ਸਾਂਝ ਸੀ। ਕਿਉਂਕਿ ਸਰਦਾਰ ਨਰੈਣ ਸਿੰਘ ਵੀ ਮੇਰੇ ਵਾਂਗ ਬਾਵਾ ਜੀ ਤੇ ਹਰ ਵਕਤ ਇਹ ਜ਼ੋਰ ਦਿੰਦੇ ਸਨ ਕਿ ਅਸੂਲ ਦੀ ਗੱਲ ਹੋਣੀ ਚਾਹੀਦੀ ਹੈ ਅਤੇ ਕੋਈ ਐਡਮਨਿਸਟਰੇਟਿਵ ਮਸਲਰਤਾਂ ਜੇ ਹਨ ਉਹਨਾਂ ਨੂੰ ਲੈ ਕੇ ਫ਼ੈਸਲੇ ਨਹੀਂ ਕਰਨੇ ਚਾਹੀਦੇ। ਮੈਂ ਹੁਣੇ ਹੀ ਜ਼ਿਕਰ ਕਰ ਚੁਕਾ ਹਾਂ ਕਿ ਬਾਵਾ ਜੀ ਦਾ ਇਹ ਖਿਆਲ ਸੀ ਕਿ ਐਡਮਨਿਸਟਰੇਸ਼ਨ ਵਿੱਚ ਆਮ ਤੌਰ ਤੇ ਤਾਂ ਅਸੂਲ ਚੱਲ ਜਾਂਦੇ ਹਨ ਅਤੇ ਉਹਦੇ 'ਤੇ ਦ੍ਰਿੜਤਾ ਨਾਲ ਕਾਇਮ ਰਹਿਣਾ ਚਾਹੀਦਾ ਹੈ। ਤਕਰੀਬਨ ਸੌ ਵਿਚੋਂ ਨੱਬੇ ਕਦਮ ਉਨ੍ਹਾਂ ਦੇ ਸਨ। ਉਹਨਾਂ ਦਾ ਸਾਊਂਡ ਮੌਰਲ ਬੇਸ ਹੀ ਹੁੰਦਾ ਸੀ ਲੇਕਿਨ ਮੈਂ ਸਰਦਾਰ ਨਰੈਣ ਸਿੰਘ ਜਿਹੜੇ ਉਹ ਜੋ Ten ਜਾਂ five ਵੀ ਜਿਸ ਵੇਲੇ ਆਉਣੇ ਤਾਂ ਅਸੀਂ ਦੋਵੇਂ ਉਹਨਾਂ ਨੂੰ ਕਰੀਟੀਸਾਇਜ ਕਰਦੇ ਸੀ। five to ten percent ਹੀ ਇਸ਼ੂ ਅਜਿਹੇ ਹੁੰਦੇ ਸਨ ਜਿਸਤੇ ਉਹ ਐਡਮਨਿਸਟਰੇਸ਼ਨ ਐਕਸਪ੍ਰੀਐਂਸ ਨਾਲ ਫ਼ੈਸਲੇ ਕਰਦੇ ਸਨ। ਲੇਕਿਨ ਅਸੀਂ ਦੋਵੇਂ

ਇਨ੍ਹਾਂ ਨੂੰ ਵੀ ਫੜ ਲੈਣਾ ਸੀ ਅਤੇ ਬਾਵਾ ਜੀ ਨੂੰ ਕਹਿੰਦੇ ਸੀ ਕਿ ਸਾਨੂੰ ਇਹ ਐਕਸਪਲੇਨ ਕੀਤਾ ਜਾਵੇ। ਬਾਵਾ ਜੀ ਹਮੇਸ਼ਾ ਸ੍ਰ: ਨਰੈਣ ਸਿੰਘ ਨੂੰ ਵੀ ਇਹੀ ਕਹਿੰਦੇ ਸੀ ਕਿ ਬਈ ਇਹ ਚੀਜ਼ਾਂ ਐਡਮਨਿਸਟਰੇਸ਼ਨ ਵਿੱਚ ਬੜੀਆਂ ਮੁਸ਼ਕਿਲ ਹਨ। ਲੇਕਿਨ ਅਸੀਂ ਉਸ ਵਕਤ ਐਸੇ ਮਾਹੌਲ ਵਿੱਚ ਆਪਣੇ ਆਪ ਨੂੰ ਬਣਾਇਆ ਸੀ ਕਿ ਇਸ ਨੂੰ ਅਸੀਂ ਬਾਵਾ ਜੀ ਦੀ ਕਮਜ਼ੋਰੀ ਸਮਝਦੇ ਸੀ। ਲੇਕਿਨ ਬਾਅਦ ਵਿੱਚ ਜਦ ਮੈਨੂੰ ਪ੍ਰਿੰਸੀਪਲ, ਰਜਿਸਟਰਾਰੀ ਜਾਂ ਵਾਇਸ ਚਾਂਸਲਰਸਿਪ ਕਰਨ ਦਾ ਮੌਕਾ ਮਿਲਿਆ ਤਾਂ ਮੈਂ ਅੱਜ ਇਹ ਕਹਿ ਸਕਦਾ ਹਾਂ ਕਿ ਬਾਵਾ ਜੀ ਠੀਕ ਸਨ ਕਿ ਐਡਮਨਿਸਟਰੇਸ਼ਨ ਵਿੱਚ by and large ਜਰੂਰ ਮੌਰਲ ਪ੍ਰਿੰਸੀਪਲਜ਼ 'ਤੇ ਹੀ ਚਲਣਾ ਚਾਹੀਦਾ ਹੈ। ਲੇਕਿਨ ਕਿਤੇ ਕਿਤੇ ਐਡਮਨਿਸਟਰੇਸ਼ਨ ਐਕਸਪ੍ਰੀਐਂਸ ਤੁਹਾਨੂੰ ਅਗਾਂਹ ਇਸ ਪਾਸੇ ਜਾਂ ਉਸ ਪਾਸੇ ਲੈ ਜਾਂਦੀ ਹੈ, ਉਹ ਜ਼ਰੂਰੀ ਹੁੰਦੀ ਹੈ। ਇੰਨਸੀਟਿਊਸ਼ਨ ਦੇ ਲਾਰਜਰ ਇਨਟਰੈਸਟ ਵਾਸਤੇ ਐਡਮਨਿਸਟਰੇਸ਼ਨ ਐਕਸਪ੍ਰੀਐਂਸ ਕੋਲੋਂ ਕਦੀ ਨਾ ਕਦੀ ਕੰਮ ਲੈਣਾ ਹੀ ਪੈਂਦਾ ਹੈ।

ਬਾਵਾ ਜੀ ਦਾ ਅਗਲਾ (Influence) ਮੇਰੇ ਤੇ ਇਹ ਸੀ ਕਿ ਬਾਵਾ ਜੀ ਨੂੰ ਭਗਤੀ ਤੇ ਸਿੱਖ ਧਰਮ ਨਾਲ ਬਹੁਤ ਪਿਆਰ ਸੀ। ਉਹਨਾਂ ਦਾ ਪਿਆਰ ਸਿਮਰਨ ਵਾਲਾ ਸੀ, ਇਕ ਵਾਰੀ ਉਹ ਬਿਮਾਰ ਹੋ ਗਏ। ਜਦ ਬਿਮਾਰ ਹੋ ਗਏ ਤਾਂ ਮੈਂ ਉਹਨਾਂ ਨੂੰ ਪੁੱਛਣ ਗਿਆ। ਮੈਨੂੰ ਇਹਨਾਂ ਨੇ ਬਿਮਾਰੀ ਤੋਂ ਪਹਿਲਾਂ ਵਾਇਸ ਪ੍ਰਿੰਸੀਪਲ ਬਣਾ ਦਿੱਤਾ ਸੀ। ਬਾਵਾ ਜੀ ਨਾਲ ਕੁਝ ਗੱਲ ਕਰਨ ਵਾਸਤੇ ਮੈਂ ਮਿਲਣ ਗਿਆ। ਤਾਂ ਮੈਂ ਦੇਖਿਆ ਉਹ ਬੇਹੋਸ਼ ਸਨ। ਜਿਹੜਾ ਡਾਕਟਰ ਅਟੈਂਡ ਕਰ ਰਿਹਾ ਸੀ ਉਸਨੇ ਮੈਨੂੰ ਕਿਹਾ ਕਿ ਇਹਨਾਂ ਦੀ ਹਾਲਤ ਠੀਕ ਨਹੀਂ ਇਹਨਾਂ ਨੂੰ ਟਾਈਫਾਇਡ ਕਮ ਨਮੋਨੀਆ ਤੇ ਬੇਹੋਸ਼ੀ ਹੋ ਗਈ ਹੈ। ਲੇਕਿਨ ਉਸ ਵਕਤ ਮੈਂ ਉਹਨਾਂ ਵਾਹਿਗੁਰੂ ਸਿਮਰਨ ਆਪਣੇ ਕੰਨੀ ਸੁਣਿਆ। ਉਹ ਸੁਣਦੇ ਕਿ ਇਕ ਬੇਹੋਸ਼ ਆਦਮੀ ਦਾ ਰੋਮ ਰੋਮ ਸਿਮਰਨ ਕਰ ਰਿਹਾ ਹੈ ਅਤੇ ਜ਼ੁਬਾਨ ਦੇ ਵਿਚੋਂ ਵਾਹਿਗੁਰੂ ਸ਼ਬਦ ਨਿਕਲਿਆ ਹੈ। ਉਸ ਦ੍ਰਿਸ਼ ਨੇ ਮੈਨੂੰ ਇੰਨਾ Influence ਕੀਤਾ ਕਿ ਅਗਰ ਸਿੱਖ ਧਰਮ ਵਿੱਚ ਕੋਈ ਚੀਜ਼ ਹੈ ਤਾਂ ਉਹ ਸਿਮਰਨ ਹੈ ਜਿਹੜੀ ਕਿ ਇਨਸਾਨ ਨੂੰ ਬੇਹੋਸ਼ੀ ਵਿੱਚ ਵੀ ਸਹਾਇਤਾ ਦਿੰਦੀ ਹੈ ਅਤੇ ਉਸ ਯਾਦ ਨੇ ਮੈਨੂੰ ਇਹ ਦੱਸਿਆ ਕਿ ਅਸਲੀ ਜੀਵਨ ਸਿਰਫ਼ ਪਾਠ ਅਤੇ ਭਗਤੀ ਹੀ ਨਹੀਂ ਸਗੋਂ ਸਿਮਰਨ ਵੀ ਇਸ ਦਾ ਇਕ ਜ਼ਰੂਰੀ ਅੰਗ ਹੈ।

*ਪ੍ਰਸ਼ਨ : ਨਾਰੰਗ ਸਾਹਿਬ ਜੋ 1947 ਦੀ ਪੰਜਾਬ ਵੰਡ ਵੇਲੇ ਜੋ ਕੁਝ ਵਾਪਰਿਆ ਉਹ ਇਕ ਬੜਾ ਹੀ ਵੱਡਾ ਦੁਖਾਂਤ ਸੀ। ਤੁਸੀਂ ਕੀ ਕੁਝ ਵੇਖਿਆ। ਕਿਸੇ ਪੋਲੀਟੀਸ਼ਨ ਦੀ, ਕਿਸੇ ਸਟੇਟਮੈਨ ਦੀ ਕੋਈ ਖਾਸ ਗੱਲ ਦੱਸੋ? ਆਮ ਲੋਕਾਂ ਦੀ ਹਾਲਤ ਬਾਰੇ ਦੱਸੋ?*

*ਉੱਤਰ :* ਜਦੋਂ ਪਾਰਟੀਸ਼ਨ ਦੇ ਬਾਬਤ ਚਰਚਾ ਸ਼ੁਰੂ ਹੋਇਆ ਮੈਂ ਗੁਜਰਾਂਵਾਲੇ ਸੀ। ਮਾਰ-ਕੁਟਾਈ ਅਤੇ ਵੱਢਾ ਕੱਟੀ ਵੈਸਟ ਪੰਜਾਬ ਵਿੱਚ ਸ਼ੁਰੂ ਹੋਈ। ਮੇਰੀ ਗੱਲਬਾਤ ਬਾਵਾ ਹਰਿਕ੍ਰਿਸ਼ਨ ਸਿੰਘ ਅਤੇ ਸਰਦਾਰ ਨਰੈਣ ਸਿੰਘ ਹੋਰਾਂ ਨਾਲ ਹੁੰਦੀ ਸੀ। ਉਹ ਮਾਸਟਰ ਤਾਰਾ ਸਿੰਘ ਦੇ ਨਾਲ ਖਾਸ ਸੰਪਰਕ ਰੱਖਦੇ ਸਨ। ਮੈਂ ਕਹਿੰਦਾ ਸੀ ਕਿ ਜਿਹੜੀ ਤੁਸੀਂ ਪਾਲਸੀ ਆਪਣਾ ਰਹੇ ਹੋ ਕਿ ਅਸੀਂ ਜਿਹੜੇ ਮੁਸਲਮਾਨਾਂ ਨੇ ਈਸਟ ਪੰਜਾਬ ਵਿੱਚ ਕੱਢ ਦਿਆਂਗੇ, ਇਹ ਠੀਕ ਨਹੀਂ; ਪਟੇਲ ਨਾਲ ਸਿੱਖ ਲੀਡਰਾਂ ਦੀ ਇਹ ਗੱਲ ਜੂਨ 1947 ਵਿੱਚ ਹੋ ਚੁੱਕੀ ਸੀ ਤਿੰਨ ਜੂਨ ਪਲਾਨ ਤੋਂ ਬਾਅਦ। ਇਹਨਾਂ ਨੂੰ ਅੰਦਰੋਂ ਪਤਾ ਲੱਗਾ ਗਿਆ ਸੀ ਕਿ ਹੁਣ ਪਾਕਿਸਤਾਨ ਬਣ ਜਾਣਾ ਹੈ ਅਤੇ ਅਸੀਂ ਈਸਟ ਪੰਜਾਬ ਵਿਚੋਂ ਮੁਸਲਮਾਨਾਂ ਨੂੰ ਜ਼ਰੂਰ ਕੱਢ ਦੇਣਾ ਹੈ। ਕਿਉਂਕਿ ਮੈਂ ਹਿਸਟਰੀ ਦਾ ਟੀਚਰ ਸੀ, ਇਹਨਾਂ (ਬਾਵਾ ਜੀ) ਨੇ ਮੈਨੂੰ

ਕੌਨਫੀਡੈਂਸ ਵਿੱਚ ਲੈ ਕੇ ਇਹ ਗੱਲ ਕੀਤੀ। ਮੈਂ ਕਿਹਾ ਕਿ ਬਾਵਾ ਜੀ ਗੱਲ ਇਹ ਹੈ ਕਿ ਇਹ ਗੱਲ ਤੁਸੀਂ ਮਾਸਟਰ ਤਾਰਾ ਸਿੰਘ ਨੂੰ ਕਹਿ ਦਿਓ ਕਿ ਜੇ ਉਥੋਂ ਤੁਸੀਂ ਮੁਸਲਮਾਨ ਕੱਢੋਗੇ ਤਾਂ ਇਹਨਾਂ ਵੈਸਟ ਪੰਜਾਬ ਦੇ ਮੁਸਲਮਾਨਾਂ ਨੇ ਚੂੜੀਆਂ ਨਹੀਂ ਪਾਈਆ ਹੋਈਆਂ ਕਿ ਹਿੰਦੂ ਸਿੱਖਾਂ ਨੂੰ ਰਹਿਣ ਦੇਣ ਅਤੇ ਇਹ (consequence) ਪੂਰੀ ਤਰ੍ਹਾਂ ਯਾਦ ਰੱਖੋ ਕਿ ਇਹ (Mass massacres) ਹੋਣਗੇ ਇਹਦੇ ਵਿਚ। ਸੋ ਫਿਰ ਮੈਂ ਜੂਨ ਦੇ ਅਖ਼ੀਰ ਵਿੱਚ ਜਦੋਂ ਛੁੱਟੀਆਂ ਹੁੰਦੀਆਂ ਹਨ। ਮੈਂ ਮਿੰਟਗੁਮਰੀ ਚਲਿਆ ਗਿਆ। ਉਥੇ ਕੀ ਦੇਖਿਆ ਕਿ ਸਾਡੇ ਗਿਆਨੀ ਕਰਤਾਰ ਸਿੰਘ ਅਤੇ ਹੁਕਮ ਸਿੰਘ ਹੋਰਾਂ ਨੇ ਮਿੰਟਗੁਮਰੀ ਵਿੱਚ ਇਹ ਫ਼ੈਲਾ ਦਿੱਤਾ ਕਿ ਮਿੰਟਗੁਮਰੀ ਈਸਟ ਪੰਜਾਬ ਵਿੱਚ ਜਾਵੇਗਾ। ਮੈਂ ਆਪਣੇ ਰਿਸ਼ਤੇਦਾਰਾਂ ਨੂੰ ਕਿਹਾ ਕਿ ਇਹ ਗੱਲ ਗ਼ਲਤ ਹੈ। ਇਹ ਤੁਹਾਨੂੰ ਧੋਖਾ ਦੇ ਰਹੇ ਹਨ। ਇਹਨਾਂ ਦੀ ਜੋ ਪਲੈਨ ਹੈ ਉਸ ਦੇ ਵਿੱਚ ਤੁਹਾਨੂੰ ਬੈਟਰ ਹੈ ਕਿ ਤੁਸੀਂ ਪਹਿਲੇ ਛੱਡ ਕੇ ਚਲੇ ਜਾਓ। ਇਹਨਾਂ ਨੇ ਉਥੇ ਈਸਟ ਪੰਜਾਬ ਵਿੱਚ ਕਿਸੇ ਮੁਸਲਮਾਨ ਨੂੰ ਨਹੀਂ ਛੱਡਣਾ ਅਤੇ ਇਥੇ ਮੁਸਲਮਾਨਾਂ ਨੇ ਹਿੰਦੂ ਸਿੱਖਾਂ ਨੂੰ ਨਹੀਂ ਛੱਡਣਾ। ਇਹ ਚੀਜ ਮੈਂ ਆਪਣੇ ਤੇ ਇਸ ਤਰਾਂ ਮਹਿਸੂਸ ਕੀਤੀ ਕਿ ਜਿਵੇਂ ਇਕ ਯਕੀਨ ਹੈ। ਮੈਂ ਆਪਣੇ ਰਿਸ਼ਤੇਦਾਰਾਂ ਨੂੰ ਕਹਿ ਕੇ ਦਿੱਲੀ ਚੱਲਿਆ ਗਿਆ। ਸਾਰੀ ਗੱਲ ਜੋ ਉਹਨਾਂ ਨੇ ਮੈਨੂੰ ਕੌਨਫੀਡੈਂਸ ਵਿੱਚ ਲੈ ਕੇ ਕੀਤੀ ਉਸ ਵਿੱਚ ਜੋ ਕੁਝ ਮੈਂ ਹੁਣ ਰੀਕੋਲੈਕਟ ਕਰ ਸਕਦਾ ਹਾਂ, ਉਹ ਇਹ ਸੀ।

ਪਟੇਲ ਨਾਲ ਸਾਰੀ ਗੱਲ ਹੋ ਚੁਕੀ ਸੀ ਅਤੇ ਜੋ ਇਹ ਹਰ ਜਗ੍ਹਾਂ ਤੇ ਛੁਰੀਆਂ ਤਲਵਾਰਾਂ ਬਣ ਰਹੀਆਂ ਸਨ। ਉਸਦੇ ਵਿੱਚ ਪੈਸਾ ਵੀ ਆ ਰਿਹਾ ਸੀ ਕਾਂਗਰਸ ਪਾਰਟੀ ਵਲੋਂ। ਸੈਂਟਰਲ ਗੌਰਮਿੰਟ ਦੀ ਮਰਜੀ ਨਾਲ। ਮੈਂ ਇਸ ਤਰਾਂ ਵੀ ਇਸਦਾ ਵਾਕਫ ਹਾਂ ਕਿ ਮੈਂ ਪਰੈਜ਼ੀਡੈਂਟ ਸੀ "ਪੀਸ ਕਮੇਟੀ" ਜਿਲ੍ਹਾ ਗੁਜਰਾਂਵਾਲੇ ਦਾ। ਸਾਰੇ ਜੋ ਆਰਸੀਨਲ ਬਣ ਰਹੇ ਸਨ ਹਿੰਦੂਆਂ ਦੀ ਤਰਫੋਂ ਬਣ ਰਹੇ ਸਨ। ਮੈਂ ਉਹਨਾਂ ਦਾ ਓਵਰਆਲ ਇੰਚਾਰਜ ਸੀ ਗੋਬਿੰਦਗੜ੍ਹ, ਗੁਰੂ ਨਾਨਕ ਪੁਰਾ ਦਾ। ਮੈਂ ਡੀ ਸੀ ਨੂੰ ਕਿਹਾ ਸੀ ਕਿ ਇਹ ਜੋ ਬਣਾ ਰਹੇ ਨੇ ਇਹ ਦੋ ਪਾਸੇ ਇਨਸਾਫ਼ ਨਹੀਂ ਚਲ ਸਕਦਾ। ਇਕ ਪਾਸੇ ਤਾਂ ਤੂੰ ਸਾਨੂੰ ਪੀਸ ਕਮੇਟੀ ਨੂੰ ਬਣਾਇਆ ਹੈ ਤੇ ਐਜ਼ ਡੀ ਸੀ ਤੂੰ ਜਾਣਦਾ ਹੈਂ ਕਿ ਅਸੀਂ ਤਲਵਾਰਾਂ ਤਿਆਰ ਕਰ ਰਹੇ ਹਾਂ। ਡੀ ਸੀ ਸੁੰਦਰ ਦਾਸ ਮਿੱਢਾ ਸੀ। ਫਿਰ ਮੇਰੇ ਨਾਲ ਪੀਸ ਕਮੇਟੀ ਦੇ ਬਹੁਤ ਸਾਰੇ ਮੈਂਬਰ ਲੜੇ ਕਿ ਤੂੰ ਇਹ ਗੱਲ ਓਪਨ ਕਿਉਂ ਕਰ ਦਿੱਤੀ, ਕਿ ਮੈਨੂੰ ਤਾਂ (dual system) ਚੰਗਾ ਨਹੀਂ ਲਗਦਾ ਅਤੇ ਜਿਹੜੇ ਬੰਦੇ ਰਖੇ ਗਏ ਹਨ, ਆਰਸੀਨਲਜ਼ ਵਿੱਚ ਅਤੇ ਜੋ ਮਾਰਨ ਕੁੱਟਣ ਵਾਲੇ ਉਹ ਸਾਰੇ ਗੁੰਡੇ। ਚਾਹੇ ਸਿੱਖ ਗੁੰਡਾ ਹੋਵੇ ਤੇ ਚਾਹੇ ਮੁਸਲਮਾਨ ਗੁੰਡਾ ਹੋਵੇ। ਜਿਹੜੇ ਮੇਰੇ ਕੋਲ ਕੰਮ ਕਰਦੇ ਸਨ ਉਹ ਸ਼ਰਾਬ ਦੇ ਵਾਸਤੇ ਪੈਸੇ ਮੰਗਦੇ ਸਨ, ਉਹ ਮੈਂ ਨਹੀਂ ਦਿੰਦਾ ਸੀ। ਫਿਰ ਪੀਸ ਕਮੇਟੀ ਤੋਂ ਸਾਨੂੰ ਰੀਜ਼ਾਇਨ ਕਰਨਾ ਪਿਆ। ਮੈਂ ਜੂਨ ਜਾਂ ਜੁਲਾਈ 1947 ਵਿੱਚ ਕਾਲਿਜ ਬੰਦ ਹੋਣ ਤੋਂ 15-20 ਦਿਨ ਪਹਿਲਾਂ ਅਸਤੀਫ਼ਾ ਦੇ ਦਿਤਾ। ਮੈਂ ਕਿਹਾ ਕਿ ਮੇਰੇ ਕੋਲੋਂ Dual role ਨਹੀਂ ਪਲੇਅ ਕੀਤਾ ਜਾ ਸਕਦਾ। ਮੈਨੂੰ ਕੁਝ ਇਹ ਵੀ ਅਨੁਭਵ ਸੀ ਕਿ Consequences ਐਡਾ ਸਾਫ਼ ਹੈ ਕਿ ਸਿਵਾਇ ਬਲਡ ਸ਼ੈਡ ਦੇ ਇਹ ਨਹੀਂ ਹੋ ਸਕਦਾ।[2]

---

2. ਅਸਲ ਵਿਚ ਮਾਰਚ 1947 ਦੇ ਰਾਵਲਪਿੰਡੀ ਤੇ ਮੁਲਤਾਨ ਦੇ ਫਸਾਦਾਂ ਨੇ ਪੱਛਮੀ ਪੰਜਾਬ ਦੇ ਹਿੰਦੂਆਂ ਸਿੱਖਾਂ ਨੂੰ ਭੈ-ਭੀਤ ਕਰ ਦਿੱਤਾ ਸੀ। ਜਦੋਂ ਲਾਰਡ ਮਾਊਂਟਬੇਟਨ ਭਾਰਤ ਆਇਆ ਤਾਂ ਉਸ ਨੇ

(ਚਲਦਾ...)

ਇਸ ਤੋਂ ਬਾਅਦ ਮੈਂ ਦਿੱਲੀ ਗਿਆ। ਉਸ ਵਕਤ ਇਕ ਵਾਰੀ ਸੀਸਗੰਜ ਗੁਰਦਵਾਰੇ ਵਿੱਚ ਮੱਥਾ ਟੇਕਣ ਗਿਆ ਤਾਂ ਰਸਤੇ ਵਿੱਚ ਹਿੰਦੂਆਂ ਨੇ ਇਕ ਮੁਸਲਮਾਨ ਮਾਸ਼ਕੀ ਨੂੰ ਘੇਰ ਕੇ ਵੱਢ ਦਿਤਾ। ਮੈਂ ਉਹਨਾਂ ਨੂੰ ਜਾ ਕੇ ਕਿਹਾ ਕਿ ਇਸ ਮਾਸ਼ਕੀ ਦਾ ਕੀ ਕਸੂਰ? ਇਹ ਵਿਚਾਰਾ ਰੋਜ਼ੀ ਕਰਨ ਵਾਲਾ ਹੈਗਾ ਹੈ। ਮਾਰਨਾ ਹੈ ਤਾਂ ਕਿਸੇ ਮੁਸਲਮ ਲੀਗ ਵਾਲੇ ਨੂੰ ਮਾਰੋ ਲੇਕਿਨ ਉਸਦਾ ਖ਼ੂਨ ਦਾ ਲਿਬੜਿਆ ਹੋਇਆ ਸਰੀਰ ਮੇਰੇ ਤੋਂ ਦੇਖਿਆ ਨਹੀਂ ਸੀ ਜਾਂਦਾ।

ਇਸੇ ਤਰ੍ਹਾਂ ਹੀ ਉਥੇ ਇਕ ਡਾਕਟਰ ਸੀ ਦਰਿਆ ਗੰਜ, ਉਸਦੀ ਕੋਠੀ ਨੂੰ ਜਿਸ ਤਰ੍ਹਾਂ ਲੁੱਟਿਆ, ਉਸ ਤੋਂ ਮੇਰੇ ਮਨ ਤੇ ਬੜੀ ਨਫ਼ਰਤ ਹੋਈ।

ਮੈਨੂੰ ਉਸ ਵਕਤ ਦੀਆਂ ਦੋ ਚੀਜ਼ਾਂ ਜੋ ਜ਼ਿਆਦਾ ਯਾਦ ਹਨ, ਉਹ ਇਹ ਹਨ : ਇਕ ਤਾਂ ਮਹਾਤਮਾ ਗਾਂਧੀ ਨੂੰ ਇਹ ਮਨਾਉਣ ਦੀ ਕੋਸ਼ਿਸ਼ ਕਰਦੇ ਸਨ ਕਿ ਉਹ Violence ਤੇ ਆ ਜਾਵੇ। ਜਦ ਇਤਨਾ ਵੀ Violence ਆ ਰਿਹਾ ਹੈ ਤਾਂ ਉਹ ਵਾਇਲੈਂਸ ਦੀ ਇਜਾਜ਼ਤ ਦੇ ਦੇਵੇ।

ਇਹ ਪਾਰਟੀਸ਼ਨ ਤੋਂ ਬਾਅਦ ਦੀ ਗੱਲ ਹੈ। ਜਦੋਂ ਕਿ ਪਾਕਿਸਤਾਨ ਤੋਂ ਨਵੀਂ ਦਿੱਲੀ ਸਟੇਸ਼ਨ ਤੇ ਗੱਡੀ ਆਈ ਤਾਂ ਉਹਨਾਂ ਨੇ ਉਹ ਗੱਡੀ ਗਾਂਧੀ ਨੂੰ ਵਿਖਾਈ ਗਾਂਧੀ ਨੇ ਉਸ ਵੇਲੇ ਜੋ ਵੇਖਿਆ ਉਹ ਦੂਜੇ ਦਿਨ ਅਖ਼ਬਾਰ ਵਿੱਚ ਇਸ ਤਰ੍ਹਾਂ ਆਇਆ "ਮੇਰੇ ਮੁਸਲਮਾਨ ਭਾਈ ਭੂਲੇ ਹੂਏ ਹੈਂ।" ਬੱਸ ਉਸ ਨੇ ਇਹ ਨਹੀਂ ਕਿਹਾ ਤੁਸੀਂ ਮਰੋ ਬਲਕਿ ਇਹ ਤਾਂ ਮੇਰੇ ਮੁਸਲਮਾਨ ਭਾਈ ਭੂਲੇ ਹੁਏ ਹੈਂ।

ਇਕ ਹੋਰ ਗੱਲ ਜਿਹੜੀ ਜਿਸਦੇ ਨਾਲ ਕੁਨੈਕਟਡ ਹੈ, ਉਹ ਇਹ ਹੈ ਕਿ ਇਹ ਬਲੱਡ ਸ਼ੈਡ ਇਤਨਾ ਜਬਰਦਸਤ ਹੋ ਚੁੱਕਾ ਸੀ ਕਿ ਮੈਂ ਦਿੱਲੀ ਰਹਿੰਦਾ ਹੋਇਆ ਇਹ ਕਹਿੰਦਾ ਸੀ ਕਿ ਕਿਹੜਾ ਦਿਨ ਆਇਗਾ ਜਦੋਂ ਇਹ ਖਤਮ ਹੋਵੇਗਾ। ਉਹਨਾਂ ਦਿਨਾਂ ਵਿੱਚ ਕੋਈ ਬੱਸ ਵਿੱਚ ਮੁਸਲਮਾਨ ਦਿੱਲੀ ਵਿੱਚ ਸਫ਼ਰ ਨਹੀਂ ਕਰਦਾ ਹੁੰਦਾ ਸੀ। ਔਰ ਇੰਨਾ ਸੱਨਾਟਾ ਛਾਇਆ ਹੋਇਆ ਸੀ। ਅਗਸਤ 47 ਤੋਂ ਜਨਵਰੀ 48 ਤੱਕ ਕਿ ਕਿਸੇ ਮੁਸਲਮਾਨ ਆਦਮੀ ਦਾ ਕਿਸੇ ਪਬਲਿਕ ਵਹੀਕਲ ਤੇ ਸਫ਼ਰ ਕਰਨਾ ਮੁਸ਼ਕਿਲ ਹੋਇਆ ਸੀ। ਜਿਸ ਵੇਲੇ ਜਨਵਰੀ 30 ਨੂੰ ਗਾਂਧੀ ਨੂੰ ਗੋਲੀ ਵੱਜੀ ਅਤੇ ਉਸਦੀ ਸ਼ਹੀਦੀ ਹੋਈ ਤਾਂ ਉਸ ਤੋਂ ਨੈਕਸਟ ਡੇ ਬੱਸ ਤੇ ਮੁਸਲਮਾਨ ਕਾਫੀ ਤਾਦਾਦ ਵਿੱਚ ਜਾ ਰਹੇ ਸਨ। ਮੈਂ ਇਹ ਚੀਜ਼ ਵੇਖ ਕੇ ਕਿ ਵੇਖੋ ਇੱਕ ਲਾਈਫ਼ ਦੇਣ ਦੇ ਨਾਲ ਕਿਤਨਾ ਟਰਾਂਸਫੌਰਮੇਸ਼ਨ ਹੋਇਆ ਹੈ। ਹਜ਼ਾਰਾਂ ਜ਼ਿੰਦਗੀਆਂ ਬਦਲੀਆਂ ਨੇ। ਉਸ ਤੋਂ ਬਾਅਦ ਪਾਕਿਸਤਾਨ ਵਿੱਚ ਵੀ ਕੱਟ ਵੱਢ ਘੱਟ ਹੋ ਗਈ ਅਤੇ ਉਹੀ ਹਾਲ ਇੰਡੀਆ ਵਿੱਚ ਹੋਇਆ। ਜਦੋਂ ਮੈਂ ਦਿੱਲੀ ਵਿੱਚ ਸੀ ਤਾਂ ਮੈਂ ਗਾਂਧੀ ਜੀ ਦੇ ਆਸ਼ਰਮ ਵਿੱਚ ਪਰੇਅਰਜ਼ ਮੀਟਿੰਗਜ਼ ਵਿੱਚ ਜਾਇਆ ਕਰਦਾ ਸੀ। ਤੁਹਾਨੂੰ ਇਹ

---

(ਪਿਛਲੇ ਪੰਨੇ ਤੋਂ...)

ਅੰਗਰੇਜ਼ੀ ਸਰਕਾਰ ਨੂੰ ਆਪਣੀ ਰਿਪੋਰਟ ਵਿਚ ਲਿਖਿਆ ਕਿ ਰਾਵਲਪਿੰਡੀ ਵਿਚ ਪਿੰਡਾਂ ਦੇ ਪਿੰਡ ਇਸ ਤਰ੍ਹਾਂ ਤਬਾਹ ਕੀਤੇਗਏ ਹਨ ਜਿਵੇਂ ਹਵਾਈ ਜਹਾਜ਼ ਨਾਲ ਤਬਾਹ ਕੀਤੇ ਗਏ ਹੋਣ। ਇਹ ਰਿਪੋਰਟ ਕਿੱਧਰੇ ਛੁਪੀ ਨਹੀਂ ਸੀ। ਰਿਕਾਰਡ ਵਿਚ ਮੌਜੂਦ ਹੈ। ਵੇਖੋ ਕਿਰਪਾਲ ਸਿੰਘ "ਡਾਕੂਮੈਂਟਜ਼ ਆਨ ਪਾਰਟੀਸ਼ਨ ਆਫ਼ ਪੰਜਾਬ-1947" (ਦੂਜਾ ਐਡੀਸ਼ਨ 2006-ਪੰਨਾ : xxi) ਇਸ ਲਈ ਹਿੰਦੂ ਸਿੱਖ ਤਾਂ ਆਪਣਾ ਬਚਾਅ ਕਰ ਰਹੇ ਸਨ।

ਵੀ ਪਤਾ ਹੈ ਕਿ ਮੈਂ ਭੰਗੀ ਕਾਲੋਨੀ ਗੁਜਰਾਂਵਾਲੇ ਵਿੱਚ ਵੀ ਗਾਂਧੀ ਦੀ ਐਕਟੀਵਿਟੀ ਨਾਲ ਸੰਬੰਧਿਤ ਸੀ। ਭੰਗੀ ਕਾਲੋਨੀ ਗੁਜਰਾਂਵਾਲੇ ਵਿੱਚ ਸਿਵਲ ਲਾਈਨ ਵਾਲੇ ਪਾਸੇ ਸੀ। ਮੈਂ ਫੰਡ ਲੈ ਕੇ ਕਾਫੀ ਰੁਪਿਆ ਇਕੱਠਾ ਕੀਤਾ। ਔਰ ਇੰਨਾ ਗਰੀਬਾਂ ਨੂੰ ਦੇਣ ਵਾਸਤੇ। ਗਾਂਧੀ ਜੀ ਦਾ ਮੇਰੇ ਤੇ ਕਾਫੀ influence ਸੀ। ਮੈਂ ਸਮਝਦਾ ਹਾਂ ਕਿ ਪਾਰਟੀਸ਼ਨ ਤੋਂ ਬਾਅਦ ਹੋਈ ਕੱਟਾ ਵੱਢੀ ਦਾ ਜੋ ਐਂਡ (end) ਹੈ ਇਹ ਗਾਂਧੀ ਜੀ ਦੀ ਸ਼ਹੀਦੀ ਨੇ ਕੀਤਾ। ਨਹੀਂ ਤਾਂ ਇਹ (Revenge) ਖਤਮ ਨਹੀਂ ਸੀ ਹੋਣਾ।

*ਪ੍ਰਸ਼ਨ : ਨਾਰੰਗ ਸਾਹਿਬ ਇਹ ਦੱਸੋ ਕਿ ਤੁਸੀਂ ਰਾਮਗੜ੍ਹੀਆ ਕਾਲਜ ਫਗਵਾੜਾ ਵਿੱਚ ਕਦੋਂ ਆਏ? ਉਥੇ ਤੁਸੀਂ ਕੀ ਕੀ ਕੰਮ ਕੀਤੇ? ਉਥੋਂ ਦੀ ਕੋਈ ਵਿਸ਼ੇਸ਼ ਗੱਲ ਦੱਸੋ?*

*ਉੱਤਰ:* ਜਦੋਂ ਪਾਰਟੀਸ਼ਨ ਹੋਈ ਤੇ ਤਾਂ ਮੈਂ ਦਿੱਲੀ ਵਿੱਚ ਸੀ। ਅਗਸਤ 47 ਤੋਂ ਲੈ ਕੇ ਸਤੰਬਰ 48 ਤੀਕਰ ਮੈਂ ਨੌਕਰੀ ਦੀ ਤਲਾਸ਼ ਵਿੱਚ ਰਿਹਾ ਅਤੇ ਕੁਝ ਸਮਾਂ ਕੈਂਪ ਕਾਲਜ ਵਿੱਚ ਵੀ ਕੰਮ ਕੀਤਾ। ਕੈਂਪ ਕਾਲਜ ਵਿੱਚ ਕੰਮ ਕਰਦਿਆਂ ਫਗਵਾੜੇ ਪ੍ਰਿੰਸੀਪਲ ਦੀ ਨੌਕਰੀ ਖਾਲੀ ਹੋਣ ਦਾ ਪਤਾ ਲੱਗਾ। ਫਿਰ ਮੈਂ ਸਤੰਬਰ 1948 ਵਿੱਚ ਇਥੇ ਆ ਕੇ ਨੌਕਰੀ ਐਜ਼ ਪ੍ਰਿੰਸੀਪਲ ਸ਼ੁਰੂ ਕੀਤੀ। ਜਦੋਂ ਮੈਂ ਫਗਵਾੜੇ ਆਇਆ ਤਾਂ ਮੈਨੂੰ ਇਨ੍ਹਾਂ ਕਾਨਫੀਡੈਂਸ ਨਹੀਂ ਸੀ ਕਿ ਪ੍ਰਿੰਸੀਪਲਸ਼ਿਪ ਮੈਂ ਚਲਾ ਸਕਾਂਗਾ ਜਾਂ ਨਹੀਂ ਚਲਾ ਸਕਾਂਗਾ। ਕਿਉਂਕਿ ਪ੍ਰੋਫੈਸਰ ਦੇ ਤੌਰ ਤੇ ਤਾਂ ਮੈਂ ਸਮਝਦਾ ਸੀ ਕਿ ਮੈਂ ਗੁਜ਼ਾਰਾ ਕਰ ਲਿਆ ਹੈ ਅਤੇ ਥੋੜ੍ਹੀ ਬਹੁਤ ਕਾਮਯਾਬੀ ਹਾਸਲ ਕਰ ਲਈ ਹੈ। ਐਜੂਕੇਸ਼ਨਲ ਐਡਮਨਿਸਟਰੇਸ਼ਨ ਦਾ ਮੈਨੂੰ ਕੋਈ ਤਜ਼ਰਬਾ ਨਹੀਂ ਸੀ ਅਤੇ ਮੈਨੂੰ ਕੁਝ (difference) ਸੀ ਲੇਕਿਨ ਜਿਵੇਂ ਕਿ ਮੈਂ ਤੁਹਾਨੂੰ ਅੱਗੇ ਅਰਜ਼ ਕੀਤੀ ਹੈ ਕਿ ਭਾਈ ਜੋਧ ਸਿੰਘ ਦੀ ਤੇ ਬਾਵਾ ਹਰਿਕ੍ਰਿਸ਼ਨ ਸਿੰਘ ਦੀ ਵਰਕਿੰਗ ਨੂੰ ਦੇਖ ਕੇ ਮੈਨੂੰ ਕੁਝ ਥੋੜ੍ਹਾ ਜਿਹਾ ਹੌਂਸਲਾ ਸੀ ਕਿ ਅਗਰ ਇਹਨਾਂ ਸਖ਼ਸ਼ੀਅਤਾਂ (ਜਿਹਨਾਂ ਨੇ ਬੜੇ ਅੱਛੇ ਤਰੀਕੇ ਨਾਲ ਸਾਂਭੀਆਂ ਹਨ) ਅਨੁਸਾਰ ਚੱਲਾਂ ਤਾਂ ਮੈਂ ਕਾਮਯਾਬ ਹੋ ਜਾਵਾਂਗਾ। ਮੈਂ ਇਹ ਸਮਝਦਾ ਹਾਂ ਕਿ ਜੋ ਅੱਠ ਸਾਲ ਮੈਂ ਫਗਵਾੜੇ ਰਿਹਾ ਤਾਂ ਉਸ ਵਿੱਚ ਮੈਂ ਇਹ ਸਮਝਦਾ ਹਾਂ ਕਿ ਮੈਂ ਉਸ ਕਾਲਜ ਨੂੰ ਐਮ.ਏ. (ਹਿਸਟਰੀ) ਤੱਕ ਵੀ ਲੈ ਗਿਆ। ਨਾਲ ਮਾਡਲ ਸਕੂਲ ਵੀ ਖੋਲ੍ਹਿਆ। Engineering Institute ਵਿੱਚ ਵੀ ਜੋ ਕੁਝ ਮੇਰੇ ਕੋਲੋਂ ਬਣਿਆ ਉਹਨਾਂ ਨੂੰ ਕਰ ਦਿੱਤਾ। ਫਗਵਾੜੇ ਵਿੱਚ ਮੇਰੀ ਜ਼ਿਆਦਾ ਕਾਮਯਾਬੀ ਦਾ ਰਾਜ਼ ਇਹ ਸੀ ਕਿ ਮੈਂ ਕਿਸੇ ਖਾਸ ਸੰਪਰਦਾਇ ਦੇ ਨਾਲ ਆਪਣੇ ਆਪ ਨੂੰ ਨਹੀਂ ਜੋੜਿਆ। ਮੈਨੂੰ ਅਜੇ ਤੱਕ ਯਾਦ ਹੈ ਕਿ ਸਿੱਖ ਸਟੂਡੈਂਟਸ ਫੈਡਰੇਸ਼ਨ ਆਪਣੇ ਸੈਂਟਰ ਕਾਇਮ ਕਰਨ ਆਏ ਮੈਂ ਕਾਇਮ ਨਹੀਂ ਕਰਨ ਦਿੱਤਾ। ਕਮਿਊਨਿਸਟ ਫੈਡਰੇਸ਼ਨ ਵਾਲੇ ਆਪਣਾ ਅੱਡਾ ਕਾਇਮ ਕਰਨਾ ਚਾਹੁੰਦੇ ਸਨ। ਮੈਂ ਉਹ ਵੀ ਨਹੀਂ ਹੋਣ ਦਿੱਤਾ। ਇਸੇ ਤਰਾਂ ਜਿਸ ਵੇਲੇ ਵਜੀਫੇ ਦੇਣੇ ਤਾਂ ਇਹੀ ਨਹੀਂ ਕਿ ਸਿਰਫ਼ ਰਾਮਗੜ੍ਹੀਆ ਨੂੰ ਹੀ ਦੇਣੇ ਹਨ ਹਿੰਦੂ ਅਤੇ ਸਿੱਖਾਂ ਨੂੰ ਵੀ ਦਿੰਦਾ ਸੀ। ਇਹਦੇ ਵਿੱਚ ਸ਼ੁਰੂ ਵਿੱਚ ਤਾਂ ਮੈਨੂੰ ਕੁਝ ਮੁਸ਼ਕਿਲਾਂ ਆਈਆਂ ਪਰ ਫਿਰ ਮੋਹਨ ਸਿੰਘ ਹਦੀਆਬਾਦੀ ਦੇ ਮਿਲਵਰਤਨ ਨਾਲ ਅਤੇ ਉਹਦੀ ਸਰਪਰਸਤੀ ਦੇ ਨਾਲ ਮੈਨੂੰ ਕੋਈ ਇੰਨੀ ਤਕਲੀਫ਼ ਨਹੀਂ ਹੋਈ ਕਿ ਮੈਂ ਇਸ ਪਾਲਸੀ ਨੂੰ ਲਾਗੂ ਕਰ ਸਕਾਂ। ਮੋਹਨ ਸਿੰਘ ਹਦੀਆਬਾਦੀ ਵਿੱਚ ਇਕ ਇਹ ਬੜਾ ਵੱਡਾ ਗੁਣ ਸੀ ਕਿ ਉਹ ਰਾਮਗੜੀਆ ਹੁੰਦਾ ਹੋਇਆ ਉਹ ਸਾਰਿਆਂ ਨਾਲ ਸਾਂਝੀਵਾਲਤਾ ਦਾ ਵਿਹਾਰ ਕਰਦਾ ਸੀ ਤੇ ਉਹ ਮੈਨੂੰ Encourage ਕਰਦਾ ਰਿਹਾ। ਨਤੀਜਾ ਹੋਇਆ ਕਿ ਚਾਹੇ ਕਮੇਟੀ ਦੇ ਕੁਝ ਮੈਂਬਰ ਮਹਿਸੂਸ ਕਰਦੇ ਸਨ ਕਿ ਰਾਮਗੜ੍ਹੀਆ ਕਾਲਜ ਵਿੱਚ ਰਾਮਗੜੀਏ ਟੀਚਰਜ਼ ਨੂੰ ਅਤੇ ਸਟੂਡੈਂਟਸ ਨੂੰ ਕੁਝ ਪਹਿਲ

ਮਿਲਣੀ ਚਾਹੀਦੀ ਹੈ ਅਤੇ ਕੁਝ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਲੇਕਿਨ ਸ੍ਰ: ਮੋਹਨ ਸਿੰਘ ਹਦੀਆਬਾਦੀ ਦੀ ਮੇਰੀ ਹਿਮਾਇਤ ਕਰਨ ਨਾਲ ਮੈਂ ਆਪਣੀ ਪਾਲਸੀ ਵਿੱਚ ਕਾਮਯਾਬ ਹੋ ਗਿਆ। ਅਸੀਂ ਦਾਖਲਿਆਂ ਵਿਚ, ਲੜਕਿਆਂ ਨੂੰ ਵਜੀਫ਼ੇ ਦੇਣ ਵਿੱਚ ਅਤੇ ਸਹੂਲਤਾਂ ਦੇਣ ਵਿੱਚ ਨਿਰਪੱਖਤਾ ਰੱਖਣ ਵਿੱਚ ਕਾਮਯਾਬ ਹੋ ਗਏ। ਇਸੇ ਤਰ੍ਹਾਂ ਹੀ ਸਟਾਫ਼ ਦੀ ਰਿਕਰੂਟਮੈਂਟ 5-7 ਟੀਚਰਾਂ ਤੋਂ ਪੱਚੀ ਛੱਬੀ ਤੱਕ ਹੋ ਗਈ ਅਤੇ ਉਸ ਵਿੱਚ ਕੋਈ ਖਾਸ ਸੰਪਰਦਾਇ ਸਿੱਖ ਜਾਂ ਰਾਮਗੜ੍ਹੀਆ ਕੋਈ ਜ਼ਿਆਦਾ ਨਹੀਂ ਸਨ। ਸਾਰੀਆਂ ਕਮਿਊਨਿਟੀਜ਼ ਦੇ ਟੀਚਰ ਸਨ। ਇਹ ਸਾਰੇ ਕੰਮ ਕਰਦੇ ਸਨ। ਇਸ ਕਰਕੇ ਹੀ ਉਥੇ ਮੇਰੀ ਕਾਮਯਾਬੀ ਹੋ ਗਈ।

ਕਾਲਜ ਨੂੰ ਚਲਾਉਣ ਵਾਸਤੇ ਪਰਾਈਵੇਟ ਕਮੇਟੀਆਂ ਕੋਲ ਜ਼ਿਆਦਾ ਪੈਸਾ ਨਹੀਂ ਹੁੰਦਾ। ਮੈਂ ਗੌਰਮਿੰਟ ਨੂੰ ਆਪਣੇ ਕਾਲਿਜ ਦੇ ਰਿਜ਼ਲਟ ਦਿਖਾ ਕੇ ਕਾਲਜ ਦੇ ਫੰਕਸ਼ਨ ਵਿੱਚ ਵਜੀਰਾਂ / ਅਫਸਰਾਂ ਨੂੰ ਬੁਲਾ ਕੇ, ਉਹਨਾਂ ਨਾਲ ਸੰਪਰਕ ਕਾਇਮ ਕਰਕੇ ਗਰਾਂਟਾ ਲਈਆਂ। ਸਭ ਤੋਂ ਵੱਡੀ ਗੱਲ ਇਹ ਹੈ ਕਿ ਪੈਪਸੂ ਵਿੱਚ ਸਭ ਨੂੰ ਪਤਾ ਲੱਗ ਗਿਆ ਸੀ ਕਿ ਇਹ ਕਾਲਿਜ ਕਮਿਊਨਲ ਨਹੀਂ ਹੈ। ਇਸ ਦੀ ਪਾਲਸੀ ਨੈਸ਼ਨਲਇਸਟਕ ਜਿਹੀ ਹੈ। ਇਸ ਕਰਕੇ ਉਥੇ ਮੈਨੂੰ ਗਰਾਂਟਾਂ ਲੈਣ ਵਿੱਚ ਕੋਈ ਤਕਲੀਫ਼ ਨਹੀਂ ਸੀ। ਜਦੋਂ ਮੈਂ ਕਾਲਿਜ ਦਾ ਚਾਰਜ ਲਿਆ ਸੀ ਤਾਂ ਉਦੋਂ ਉਹਨਾਂ ਕੋਲ 65,000/- ਰੁ: (ਪੈਂਹਠ ਹਜ਼ਾਰ ਰਪਿਆ ਸੀ) ਜਦੋਂ ਛੱਡ ਕੇ ਆਇਆ ਤਾਂ ਉਹਨਾਂ ਕੋਲ ਤਕਰੀਬਨ 5,00,000/- ਰੁ: (ਪੰਜ ਲੱਖ ਰੁਪਿਆ) ਹੋ ਗਿਆ ਸੀ। ਇਹ ਗਰਾਟਾਂ ਕਰਕੇ, ਲੋਕਾਂ ਦੇ ਮਿਲਵਰਤਨ ਕਰਕੇ (ਅਸੀਂ ਲੋਕਲ ਚੈਰਟੀ ਵੀ ਇਕੱਠੀ ਕੀਤੀ) ਇਸ ਕਾਲਿਜ ਦੀ ਪਾਲਸੀ ਆਉਟਲੁੱਕ ਵੀ ਨੈਸ਼ਨਲ ਹੋ ਗਈ ਅਤੇ ਇਸ ਪਾਲਸੀ ਵਿੱਚ ਵੀ ਸ੍ਰ: ਮੋਹਨ ਸਿੰਘ ਹਦੀਆਬਾਦੀ ਸਹਿਮਤ ਰਿਹਾ ਅਤੇ ਇਸੇ ਕਰਕੇ ਹੀ ਮੈਂ ਇਹ (Adopt) ਕਰ ਸਕਿਆ।

*ਪ੍ਰਸ਼ਨ : ਕੀ ਮੈਨੇਜਮੈਂਟ ਵਿੱਚ ਕੋਈ ਰਿਫਟ ਤਾਂ ਨਹੀਂ ਸੀ?*

*ਉੱਤਰ:* ਸ੍ਰ: ਮੋਹਨ ਸਿੰਘ ਹਦੀਆਬਾਦੀ ਪਰੈਜ਼ੀਡੈਂਟ ਸੀ ਤੇ ਸ੍ਰ: ਮੇਲਾ ਸਿੰਘ ਵਾਇਸ ਪਰੈਜ਼ੀਡੈਂਟ ਸੀ। ਇਹਨਾਂ ਦੀ ਆਪਸ ਵਿੱਚ ਥੋੜ੍ਹੀ ਬਹੁਤ ਰਿਫਟ (Rift) ਸੀ Rift ਦਾ ਕਾਰਣ ਇਹ ਸੀ ਕਿ ਮੇਲਾ ਸਿੰਘ ਇਹ ਸਮਝਦਾ ਸੀ ਕਿ ਪਰੈਜੀਡੈਂਟ ਮੈਨੂੰ ਪੁੱਛ ਕੇ ਕੰਮ ਕਰੇ। ਪਰੈਜ਼ੀਡੈਂਟ ਇਹ ਸਮਝਦਾ ਸੀ ਕਿ ਮੈਂ ਪਰੈਜੀਡੈਂਟ ਹਾਂ। ਮੈਨੂੰ ਵਾਇਸ ਪਰੈਜੀਡੈਂਟ ਨੂੰ ਪੁੱਛਣ ਦੀ ਕੋਈ ਲੋੜ ਨਹੀਂ। ਦੂਜੀ ਗੱਲ ਇਹ ਹੈ ਕਿ ਸ੍ਰ: ਮੇਲਾ ਸਿੰਘ ਰਾਮਗੜ੍ਹੀਆ ਨੂੰ ਸਪੈਸ਼ਲ ਸਹੂਲਤ ਦੇਣ ਦੇ ਹੱਕ ਵਿੱਚ ਸੀ। ਸ੍ਰ: ਮੋਹਨ ਸਿੰਘ ਵਿਦਿਆ ਦੇਣ ਵਿੱਚ ਹਰੇਕ ਨਾਲ ਇਕੋ ਜਿਹਾ ਟਰੀਟ ਕਰਨ ਦੀ ਪਾਲਸੀ ਵਿੱਚ ਯਕੀਨ ਰੱਖਦਾ ਸੀ। ਇਸ ਤਰ੍ਹਾਂ ਉਹਨਾਂ ਦੀ ਬੇਸਿਕ ਅਪਰੋਚ ਵੀ ਡਿਫਰੈਂਟ ਸੀ। ਇਸ ਬੇਸਿਕ ਅਪਰੋਚ ਦੇ ਡਿਫਰੈਂਸ ਹੋਣ ਕਰਕੇ ਕਈ ਵਾਰੀ ਰਿਫਟ ਵਧ ਜਾਂਦੀ ਸੀ ਅਤੇ ਮੇਰਾ ਹਮੇਸ਼ਾਂ ਹੀ ਇਹ ਵੀ ਰੋਲ ਰਿਹਾ ਹੈ ਕਿ ਮੈਂ ਕਦੇ ਵੀ ਇਹਨਾਂ ਦੋਹਾਂ ਦੀ ਰਿਫਟ ਦਾ ਐਡਵਾਂਟੇਜ ਨਹੀਂ ਲਿਆ ਬਲਕਿ ਇਹਨਾਂ ਵਿੱਚ ਐਜ਼ ਏ ਬਰਿਜ ਹੀ ਕੰਮ ਕਰਦਾ ਰਿਹਾ ਹਾਂ। ਇਹ ਦੋਨੋਂ (Acknowledge) ਕਰਦੇ ਹਨ। ਜਦੋਂ ਮੈਂ ਉਥੋਂ ਜਾਣ ਲੱਗਿਆ ਤਾਂ ਮੋਹਨ ਸਿੰਘ ਨੇ ਇੰਨੀ ਮਿੰਨਤ ਨਹੀਂ ਕੀਤੀ ਜਿੰਨੀ ਕਿ ਮੇਲਾ ਸਿੰਘ ਨੇ ਕੀਤੀ ਕਿ ਨਾਰੰਗ ਸਾਹਿਬ ਤੁਸੀਂ ਨਾ ਜਾਓ। ਉਥੇ ਅੱਠ ਸਾਲ ਦੀ ਸਟੇਅ ਦੇ ਦੌਰਾਨ ਵਾਹਿਗੁਰੂ ਦੀ ਮੇਹਰ ਨਾਲ ਮੈਂ ਇਹਨਾਂ ਰਿਫਟ ਤੋਂ ਕੋਈ ਅਡਵਾਂਟੇਜ ਨਹੀਂ ਲਿਆ ਬਲਕਿ ਇਹਨਾਂ ਦਾ ਮੇਲ ਕਰਵਾਇਆ ਹੈ। ਇਸ ਦਾ ਇੱਕ

ਸਬੂਤ ਇਹ ਵੀ ਹੈ ਕਿ ਬਾਅਦ ਵਿੱਚ ਉਹਨਾਂ ਨੇ ਮੈਨੂੰ ਵਿਸ਼ਕਰਮਾ ਪਾਲੀਟੈਕਨੀਕ ਔਰ ਇੰਜਨੀਅਰਨਿੰਗ ਇੰਸਟੀਚਿਊਟ ਦਾ ਪਰਮਾਨੈਂਟ ਮੈਂਬਰ ਬਣਾਈ ਰੱਖਿਆ (ਰਾਮਗੜ੍ਹੀਆ ਇੰਸਟੀਚਿਊਸ਼ਨ ਦਾ)। ਉਹਨਾਂ ਨੂੰ ਇਹ ਖਿਆਲ ਰਿਹਾ ਕਿ ਮੈਂ ਉਹਨਾਂ ਦੀ ਰਿਫਟ ਦਾ ਕੋਈ ਫਾਇਦਾ ਨਹੀਂ ਉਠਾਇਆ। ਮੋਹਨ ਸਿੰਘ ਦੀ ਡੈਥ ਮੇਰੇ ਆਉਣ ਤੋਂ ਬਾਅਦ ਹੋਈ।

*ਪ੍ਰਸ਼ਨ: ਸ੍ਰ: ਮੋਹਨ ਸਿੰਘ ਹਦੀਆਬਾਦੀ ਬਾਰੇ ਦੱਸੋ?*

*ਉੱਤਰ :* ਸ੍ਰ: ਮੋਹਨ ਸਿੰਘ ਹਦੀਆਬਾਦੀ ਪਾਲਿਟਿਕਸ ਵਿੱਚ ਇੰਟਰਸਟਿਡ ਸਨ ਅਤੇ ਮੇਰੇ ਜਾਣ ਤੋਂ ਪਹਿਲਾਂ ਇਕ ਇਲੈਕਸ਼ਨ ਲੜ ਚੁੱਕੇ ਸਨ। ਜਦੋਂ ਮੈਂ ਸੀ ਓਦੋਂ ਮਾਸਟਰ ਤਾਰਾ ਸਿੰਘ ਵੀ ਉਹਨਾਂ ਕੋਲ ਆਉਂਦੇ ਜਾਂਦੇ ਸਨ। ਕਾਂਗਰਸ ਦੇ ਹੇਮਕਾਂਤ ਬਰੂਆ ਇਹ ਦੋਵੇਂ ਖਿੱਝਦੇ ਸਨ ਕਿ ਇਹ ਟਿਕਟ ਜਾਂ ਕਾਂਗਰਸ ਦੀ ਲਏ ਜਾਂ ਅਕਾਲੀਆਂ ਦੀ ਲਏ ਤੇ ਇਹ ਜਿੱਤ ਜਾਵੇ। ਮੈਂ ਇਹ ਸਮਝਦਾ ਹਾਂ ਕਿ ਮੋਹਨ ਸਿੰਘ ਹਦੀਆਬਾਦੀ ਕਾਲਿਜ ਜਾਂ ਇੰਸਟੀਚਿਊਸ਼ਨ ਨੂੰ ਇਤਨਾ ਪਿਆਰ ਕਰਦਾ ਸੀ, ਜਦੋਂ ਕਿ ਮੈਂ ਉਹਨੂੰ ਕਿਹਾ ਕਿ ਜਦੋਂ ਤੁਸੀਂ ਪਾਲਿਟਿਕਸ ਵਿੱਚ ਜਾਉਗੇ ਤਾਂ ਤੁਹਾਡੇ ਆਸ਼ਰਮਾਂ ਨੂੰ ਨੁਕਸਾਨ ਪਹੁੰਚੇਗਾ ਕਿਉਂਕਿ ਅੱਜ ਕਾਂਗਰਸ ਹੈਗੀ ਹੈ ਅਤੇ ਤੁਸੀਂ ਕਾਂਗਰਸ ਵਿੱਚ ਜਿੱਤ ਜਾਂਦੇ ਹੋ। ਕੱਲ੍ਹ ਨੂੰ ਅਕਾਲੀ ਆਉਣਗੇ ਤਾਂ ਤੁਹਾਡੀ ਇੰਸਟੀਚਿਊਸ਼ਨ ਨੂੰ ਨੁਕਸਾਨ ਪਹੁੰਚਾਉਣਗੇ। ਅਕਾਲੀਆਂ ਵੱਲ ਜਾਂਦੇ ਹੋ ਤੇ ਜੇ ਕਾਂਗਰਸ ਦਾ ਰਾਜ ਹੋਇਆ ਤਾਂ ਤੁਹਾਨੂੰ ਕਿਸੇ ਨਾ ਕਿਸੇ ਵਕਤ ਨੁਕਸਾਨ ਪਹੁੰਚੇਗਾ। ਨਤੀਜਾ ਇਹ ਹੋਇਆ ਕਿ ਸ੍ਰ: ਮੋਹਨ ਸਿੰਘ ਨੂੰ ਮੇਰੀ ਇਹ ਗੱਲ ਬੜੀ ਅੱਛੀ ਲਗੀ। ਉਹ ਕਹਿਣ ਲੱਗੇ ਕਿ ਮੈਂ ਆਪਣੇ ਜਾਤੀ ਪਰੈਸਟੀਜ ਵਾਸਤੇ ਕਿ ਮੈਂ ਮੈਂਬਰ ਵੀ ਬਣ ਜਾਵਾਂ, ਵਜ਼ੀਰ ਵੀ ਬਣ ਜਾਵਾਂ ਲੇਕਿਨ ਰਾਮਗੜੀਆ ਆਸ਼ਰਮ ਨੂੰ ਨੁਕਸਾਨ ਪਹੁੰਚੇਗਾ। ਇਸ ਕਰਕੇ ਉਹ ਇਲੈਕਸ਼ਨ ਵਿੱਚ ਖੜ੍ਹਾ ਨਹੀਂ ਹੋਵੇਗਾ। ਹਾਲਾਂ ਕਿ ਕਾਂਗਰਸ ਤੇ ਮਾਸਟਰ ਤਾਰਾ ਸਿੰਘ ਵਰਗੇ ਆ ਕੇ ਉਸਨੂੰ ਸੀਟ ਆਫ਼ਰ ਕਰਦੇ ਰਹੇ।

*ਪ੍ਰਸ਼ਨ : ਤੁਸੀਂ ਰਾਮਗੜੀਆ ਕਾਲਿਜ ਵਿਚੋਂ ਨਿਕਲ ਕੇ ਵੱਡੇ ਸਰਕਲ ਵਿੱਚ ਆ ਗਏ। ਤੁਹਾਡਾ ਕਈ ਵੱਡੇ ਆਦਮੀਆਂ ਨਾਲ ਮੇਲ ਜੋਲ ਹੋਇਆ, ਜਿਵੇਂ ਕਿ ਪ੍ਰਤਾਪ ਸਿੰਘ ਕੈਰੋਂ, ਪ੍ਰਬੋਧ ਚੰਦਰ, ਲਛਮਣ ਸਿੰਘ ਗਿੱਲ, ਗੁਰਨਾਮ ਸਿੰਘ ਆਦਿ ਬਾਰੇ ਆਪਣੇ ਵਿਚਾਰ ਦੱਸੋ?*

*ਉੱਤਰ:* ਉਹ ਇਹ ਹੈ ਕਿ 48 ਤੋਂ 55 ਤੱਕ ਮੈਂ ਫਗਵਾੜਾ ਕਾਲਿਜ ਵਿੱਚ ਰਿਹਾ। 1955 ਵਿੱਚ ਦੀਵਾਨ ਅਨੰਦ ਕੁਮਾਰ ਮੈਨੂੰ ਐਜ਼ ਡਿਪਟੀ ਰਜਿਸਟਰਾਰ ਪੰਜਾਬ ਯੂਨੀਵਰਸਿਟੀ ਵਿੱਚ ਲੈ ਗਏ। ਮੈਂ ਕੁਛ ਦੇਰ ਸੋਲਨ ਰਿਹਾ। ਉਸ ਤੋਂ ਬਾਅਦ ਸ੍ਰ: ਪਰਤਾਪ ਸਿੰਘ ਕੈਰੋਂ ਇਹ ਚਾਹੁੰਦਾ ਸੀ ਕਿ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਆਵੇ। ਜੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਆ ਜਾਵੇ ਤਾਂ ਚੰਡੀਗੜ੍ਹ ਦੀ ਆਬਾਦੀ ਬੜੀ ਤੇਜ਼ੀ ਨਾਲ ਹੋਵੇਗੀ। ਯੂਨੀਵਰਸਿਟੀ ਦਾ ਆਉਣਾ ਬੜਾ ਜ਼ਰੂਰੀ ਸੀ। ਦੀਵਾਨ ਅਨੰਦ ਕੁਮਾਰ ਨੇ ਸਾਨੂੰ ਚੁਣਿਆ ਕਿ ਜੋ ਪਹਿਲਾਂ -- ਯੂਨੀਵਰਸਿਟੀ ਸ਼ਿਫਟ ਕਰਕੇ ਉਥੇ ਮੈਂ ਜਾਂਵਾ। ਉਸ ਵਕਤ ਕੋਠੀਆਂ ਤਾਂ ਕਿਸੇ ਦੀਆਂ ਵੀ ਤਿਆਰ ਨਹੀਂ ਸਨ, ਨਾ ਹੀ ਰਜਿਸਟਰਾਰ ਦੀ ਤੇ ਨਾ ਹੀ ਡਿਪਟੀ ਰਜਿਸਟਰਾਰ ਦੀ। ਸੋ "ਈ" ਟਾਈਪ ਦੇ ਛੋਟੇ ਜਿਹੇ ਕੁਆਟਰ ਸਨ ਜਿਸ ਵਿੱਚ ਕਿ ਦਿਵਾਨ ਆਨੰਦ ਕੁਮਾਰ ਨੇ ਮੈਨੂੰ ਸ਼ਿਫਟ ਕਰ ਦਿਤਾ। ਐਜ਼ ਡਿਪਟੀ ਰਜਿਸਟਰਾਰ ਇੰਚਾਰਜ ਚੰਡੀਗੜ੍ਹ ਕੰਨਸਟਰਕਸ਼ਨ।

ਮੈਂ ਜਿਸ ਵੇਲੇ ਉਥੇ ਆਇਆ ਤਾਂ ਕੀ ਦੇਖਾਂ ਕਿ ਨਾ ਚੰਡੀਗੜ੍ਹ ਵਿੱਚ ਬਿਜਲੀ ਅਤੇ

ਨਾ ਹੀ ਪਾਣੀ। ਜਿਸ ਹਾਲਤ ਵਿੱਚ ਅਸੀਂ ਆਏ ਤਾਂ ਬੜਾ ਮੁਸ਼ਕਿਲ ਸੀ। ਮੈਂ ਪਰਤਾਪ ਸਿੰਘ ਕੈਰੋਂ (ਸੰਨ 56 ਵਿੱਚ ਉਹ ਚੀਫ਼ ਮਨਿਸਟਰ ਬਣ ਚੁੱਕੇ ਸਨ) ਨੂੰ ਕਾਲ ਕੀਤਾ। ਉਹ ਕਹਿਣ ਲੱਗੇ ਕਿ ਗੱਲ ਕੀ ਹੈ ਤੁਹਾਨੂੰ ਕਿਉਂ ਨਹੀਂ ਬਿਜਲੀ ਦਾ ਕੁਨੈਕਸ਼ਨ ਮਿਲਦਾ। ਮੈਂ ਕਿਹਾ ਜੀ, ਉਹ ਤਾਂ ਕਹਿੰਦੇ ਹਨ ਕਿ ਬਿਜਲੀ ਸਾਰੀ ਡੀਫੈਕਟਵ ਹੈ। ਪਤਾ ਨਹੀਂ ਕਿੰਨਾ ਚਿਰ ਲਗੇਗਾ। ਸਾਡਾ ਕੰਮ ਕਿਵੇਂ ਚਲੇ। ਸਾਨੂੰ ਤਾਂ ਤੁਸੀਂ ਸਹੂਲਤਾਂ ਦਿਓ। ਸ੍ਰ: ਪਰਤਾਪ ਸਿੰਘ ਦੀ ਫੰਕਸ਼ਨਿੰਗ ਐਸੀ ਸੀ ਕਿ ਕੋਈ ਚੀਜ਼ ਉਸਦੇ ਨੋਟਿਸ ਵਿੱਚ ਲਿਆ ਦਿੱਤੀ ਜਾਏ ਤਾਂ ਉਹ ਫੌਰਨ ਉਸ ਨੂੰ ਅਟੈਂਡ ਕਰਦਾ ਸੀ।

ਨਤੀਜਾ ਇਹ ਹੋਇਆ ਕਿ ਬਿਜਲੀ ਵਾਲਿਆਂ ਨੇ ਸਾਨੂੰ ਬਿਜਲੀ ਵੀ ਦੇ ਦਿੱਤੀ ਅਤੇ ਪਾਣੀ ਦਾ ਵੀ ਇੰਤਜਾਮ ਹੋ ਗਿਆ। ਜਦੋਂ ਵੀ ਸਾਨੂੰ ਬਿਲਡਿੰਗ ਦੀ ਕੋਈ ਤਕਲੀਫ਼ ਆਵੇ ਤਾਂ ਪਰਤਾਪ ਸਿੰਘ ਕੈਰੋਂ ਸਾਡੀ ਸਹਾਇਤਾ ਕਰਦਾ ਸੀ। ਉਸ ਦੀ ਸਹਾਇਤਾ ਕਾਰਨ ਹੀ ਦਿਵਾਨ ਅਨੰਦ ਕੁਮਾਰ ਇਸ ਯੂਨੀਵਰਸਿਟੀ ਨੂੰ ਬਿਲਡ ਕਰ ਸਕਿਆ।

ਮੈਂ, ਇਹ ਗੱਲ ਪਰਤਾਪ ਸਿੰਘ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਜੋ ਪੁਲੀਟੀਕਲ ਇੰਟਰਫੀਅਰੈਂਸ ਯੂਨੀਵਰਸਿਟੀਆਂ ਵਿੱਚ ਪਿਛਲੇ ਦਸ ਬਾਰ੍ਹਾਂ ਸਾਲਾਂ ਵਿੱਚ ਹੋਈ ਹੈ, ਪਰਤਾਪ ਸਿੰਘ ਕੈਰੋਂ ਵੇਲੇ ਤੀਕਰ ਕੋਈ ਇੰਟਰਫੀਅਰੈਂਸ ਨਹੀਂ ਸੀ। ਇਥੋਂ ਤੀਕਰ ਕਿ ਜੋਸ਼ੀ ਸਾਹਿਬ ਜਦੋਂ ਵੀ ਸੀ ਲੱਗੇ ਤਾਂ ਹਰਦਵਾਰੀ ਲਾਲ ਇਸ ਦੇ ਬੜਾ ਬਰਖਿਲਾਫ਼ ਸੀ। ਪਰਤਾਪ ਸਿੰਘ ਕੈਰੋਂ ਨੂੰ ਹਮੇਸ਼ਾਂ ਇਹ ਕਿਹਾ ਜਾਂਦਾ ਸੀ ਕਿ ਜੋਸ਼ੀ ਸਾਹਿਬ ਜੋ ਡੈਪੂਟੇਸ਼ਨ ’ਤੇ ਨੇ ਇਹ ਨੂੰ ਕੱਢ ਦਿੱਤਾ ਜਾਵੇ। ਪਰਤਾਪ ਸਿੰਘ ਕੈਰੋਂ ਕਈ ਵਾਰੀ ਕਾਨਫੀਡੈਂਸਲੀ ਪੁੱਛੇ ਕਿ ਜੋਸ਼ੀ ਕੰਮ ਤਾਂ ਠੀਕ ਚਲਾ ਰਿਹਾ ਹੈ। ਜਦ ਮੈਂ ਉਸ ਨੂੰ ਕਹਾਂ ਕਿ ਕੰਮ ਤਾਂ ਬਿਲਕੁਲ ਠੀਕ ਹੈ। ਇਹ ਸਿਰਫ਼ ਹਰਦਵਾਰੀ ਲਾਲ ਹੀ ਥੋੜ੍ਹੀ ਬਹੁਤ ਨਿੰਦਿਆ ਕਰਦਾ ਹੈ ਤਾਂ ਪਰਤਾਪ ਸਿੰਘ ਕੈਰੋਂ ਨੇ ਜੋਸ਼ੀ ਨੂੰ ਪੂਰੀ ਮੱਦਦ ਦੇ ਕੇ ਉਥੇ ਰੱਖਿਆ।

ਇਕ ਇਨਸੀਡੈਂਟ ਮੈਂ ਇਹ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਜੋਸ਼ੀ ਸਾਹਿਬ ਨੇ ਇਸ ਯੂਨੀਵਰਸਿਟੀ ਨੂੰ ਬਨਾਉਣ ਵਿੱਚ ਬੜਾ ਪਾਰਟ ਪਲੇਅ ਕੀਤਾ। ਦਿਵਾਨ ਅਨੰਦ ਕੁਮਾਰ ਨੇ Rehabilitation Grant ਕਰਕੇ ਨੀਂਹ ਰਖੀ। ਅਗਰ Rehabilitation Grant ਦਿਵਾਨ ਅਨੰਦ ਕੁਮਾਰ ਨਾ ਲਿਆਉਂਦਾ ਤਾਂ ਇਹ ਯੂਨੀਵਰਸਿਟੀ ਖੜ੍ਹੀ ਨਹੀਂ ਹੋ ਸਕਦੀ ਸੀ। ਪਰਤਾਪ ਸਿੰਘ ਕੈਰੋਂ ਹਰ ਵਕਤ ਸਹੂਲਤ ਨਾ ਦਿੰਦਾ ਤਾਂ ਇਹ ਯੂਨੀਵਰਸਿਟੀ ਨਹੀਂ ਬਣ ਸਕਦੀ ਸੀ। ਜਿਆਦਾ ਡੇ ਅਤੇ ਨਾਈਟ ਕੰਮ ਜੋ ਕਰਨ ਵਾਲਾ ਸੀ ਅਤੇ ਜਿਸਨੇ ਰੂਲਜ਼ ਤੇ ਰੈਗੂਲੇਸ਼ਨਜ਼ ਦੀ ਵੀ ਪਰਵਾਹ ਨਹੀਂ ਕੀਤੀ Financial difficulties ਦੀ ਵੀ ਪਰਵਾਹ ਨਾ ਕੀਤੀ, ਉਹ ਜੋਸ਼ੀ ਹੈ। ਇਕ ਸਟੇਜ ਐਸੀ ਆ ਗਈ ਸੀ ਕਿ ਰੁਪਿਆ ਹੈ ਨਹੀਂ ਸੀ। ਉਹ ਇਨਸੀਡੈਂਟ ਮੈਂ ਤੁਹਾਨੂੰ ਨਾਰੇਟ ਕਰਨ ਲੱਗਿਆ ਹਾਂ।

ਇਕ ਵਾਰੀ ਅਸੀਂ ਪਰਤਾਪ ਸਿੰਘ ਕੈਰੋਂ ਨੂੰ ਚਾਹ ਉਤੇ ਇਨਵਾਈਟ ਕੀਤਾ ਹੋਇਆ ਸੀ, ਚੀਫ ਗੈਸਟ ਦੇ ਤੌਰ ਤੇ। ਉਹ ਸਾਨੂੰ ਮਿਲਿਆ। ਇਹ ਸੰਨ 1962-63 ਦੀ ਗੱਲ ਹੈ। ਸ੍ਰ: ਪਰਤਾਪ ਸਿੰਘ ਕੈਰੋਂ ਨੇ ਜੋਸ਼ੀ ਸਾਹਿਬ ਨੂੰ ਪੁਛਿਆ ਕਿ ਨਾਰੰਗ ਸਾਹਿਬ ਦਾ ਕੀ ਹਾਲ ਹੈ? ਜੋਸ਼ੀ ਸਾਹਿਬ ਕਹਿੰਦੇ ਕਿ ਠੀਕ ਹੈ। ਅਖ਼ੀਰ ’ਤੇ ਮੈਨੂੰ ਕਹਿਣ ਲੱਗੇ ਕਿ ਤੂੰ ਖੁਸ਼ ਹੈ ਨਾ, ਹੁਣ ਤੇ ਯੂਨੀਵਰਸਿਟੀ ਬਣ ਗਈ ਹੈ ਨਾ। ਮੈਂ ਕਿਹਾ ਜੀ ਕਿ ਮੈਂ ਤਾਂ ਦੁਖੀ ਹਾਂ। ਕਹਿਣ ਲੱਗੇ ਕਿ ਤੂੰ ਦੁਖੀਂ ਹੈਂ। ਕੀ ਗੱਲ ਹੈ? ਜੋਸ਼ੀ ਸਾਹਿਬ ਨੂੰ ਨਾਲ ਬੁਲਾ ਲਿਆ। ਕਹਿੰਦੇ ਨੇ ਬਈ ਸਾਡਾ ਮੁੰਡਾ ਇਥੇ ਕੰਮ ਕਰਦਾ ਪਿਆ ਹੈ। ਇਹ ਦੁਖੀਂ ਕਿਉਂ ਹੈ? ਵਾਇਸ

ਚਾਂਸਲਰ ਮੈਨੂੰ ਕਹਿੰਦਾ ਕਿ ਤੈਨੂੰ ਕੀ ਤਕਲੀਫ਼ ਹੈ। ਮੈਂ ਕਿਹਾ ਕਿ ਤਕਲੀਫ਼ ਇਹ ਹੈ ਕਿ ਤੁਸੀਂ ਖਰਚ ਕਰੀ ਜਾਂਦੇ ਹੋ ਤੇ ਠੇਕੇਦਾਰਾਂ ਦੇ ਪੈਸੇ ਨਹੀਂ ਦਿਤੇ ਜਾ ਸਕਦੇ। ਮੈਂ ਜਿਸ ਵੇਲੇ ਦਫ਼ਤਰ ਜਾਂਦਾ ਹਾਂ ਤਾ ਮੇਰੇ ਕੋਲ ਪੈਸਾ ਕੋਈ ਨਹੀਂ ਹੁੰਦਾ। ਮੈਂ ਕਿਸ ਤਰ੍ਹਾਂ ਬਿੱਲਾਂ ਦੀ ਪੇਮੈਂਟ ਕਰਾਂ। ਤੁਸੀਂ ਬਿਲਡਿੰਗ ਤੇ ਬਿਲਡਿੰਗ ਬਣਾਈ ਜਾਂਦੇ ਹੋ"। ਪਰਤਾਪ ਸਿੰਘ ਕੈਰੋਂ ਕਹਿਣ ਲੱਗਾ, "ਅੱਛਾ ਇਹ ਦੁੱਖ ਹੈ। ਮੈਂ ਸੋਚਿਆ ਕਿ ਜਾਤੀ ਤਰੱਕੀ ਦਾ ਕੋਈ ਦੁੱਖ ਹੈ। ਮੇਰਾ ਤਾਂ ਇੰਪਰੈਸ਼ਨ ਇਹ ਹੈ ਕਿ ਪੰਜਾਬ ਯੂਨੀਵਰਸਿਟੀ ਕੋਲ ਬੜਾ ਪੈਸਾ ਹੈ। ਲੇਕਿਨ ਅਗਰ ਸੱਚੀ ਮੁੱਚੀ ਤੂੰ ਅਤੇ ਵਾਇਸ ਚਾਂਸਲਰ ਮਹਿਸੂਸ ਕਰਦੇ ਹੋ ਤਾਂ ਤੁਸੀਂ ਇੱਕ ਮੈਮੋਰੰਡਮ ਤਿਆਰ ਕਰ ਦੇਵੋ। ਮੈਂ ਕੈਬਨਿਟ ਦੀ ਸਪੈਸ਼ਲ ਮੀਟਿੰਗ ਸੱਦਦਾ ਹਾਂ। ਜਿੰਨਾ ਰੁਪਇਆ ਤੁਸੀਂ ਚਾਹੁੰਦੇ ਹੋ ਮੈਂ ਪਾਸ ਕਰਵਾ ਦਿੰਦਾ ਹਾਂ। ਮੈਨੂੰ ਉਹ ਦਿਨ ਯਾਦ ਹੈ ਅਸੀਂ ਜਲਦੀ ਜਲਦੀ ਦੋ ਤਿੰਨ ਦਿਨਾਂ ਵਿੱਚ ਮੈਮੋਰੰਡਮ ਤਿਆਰ ਕੀਤਾ ਅਤੇ ਚੌਥੇ ਪੰਜਵੇਂ ਦਿਨ ਕੈਬਨਿਟ ਦੀ ਮੀਟਿੰਗ ਹੋਈ। ਉਹ ਵਕਤ ਪਰਤਾਪ ਸਿੰਘ ਕੈਰੋਂ ਨੇ ਆਪਣੇ ਚਾਰ ਪੰਜ ਹਾਈ ਆਫੀਸਰਜ਼ ਨੂੰ ਜੋਸ਼ੀ ਸਾਹਿਬ ਨੂੰ (Receive) ਕਰਨ ਵਾਸਤੇ ਥੱਲ੍ਹੇ ਭੇਜਿਆ ਹੋਇਆ ਸੀ। ਅੰਦਰ ਜਿਸ ਵੇਲੇ ਅਸੀਂ ਗਏ ਤਾਂ ਸਾਰੇ ਮਨਿਸਟਰ ਅਤੇ ਸਾਰੇ ਅਫ਼ਸਰ ਚੀਫ਼ ਸੈਕਟਰੀ ਵਗੈਰਾ ਖੜ੍ਹੇ ਹੋ ਗਏ। ਪਰ ਇਹ ਡਰਾਮਾ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਜਾਣ ਕੇ ਰਚਿਆ ਸੀ। ਜਦੋਂ ਮੈਮੋਰੰਡਮ ਸ਼ੁਰੂ ਕੀਤਾ ਤਾਂ ਯਕਦਮ ਸ੍ਰ; ਪਰਤਾਪ ਸਿੰਘ ਕੈਰੋਂ ਨੇ 10-15 ਲੱਖ ਦੋ ਤਿੰਨ ਮਿੰਟ ਵਿੱਚ ਹੀ ਸੈਂਕਸ਼ਨ ਕਰ ਦਿੱਤਾ। ਜਿਸ ਵੇਲੇ ਉਹ ਰੁਪਿਆ ਸੈਂਕਸ਼ਨ ਹੋ ਗਿਆ ਤਾਂ ਮੋਹਨ ਲਾਲ (ਉਹ ਉਸ ਵੇਲੇ ਫਾਇਨਾਂਸ ਮਨਿਸਟਰ ਸੀ) ਤੇ ਫਾਈਨਾਂਸ ਸੈਕਟਰੀ ਦੋਹਾਂ ਨੇ ਕਿਹਾ ਕਿ ਸ੍ਰ: ਸਾਹਿਬ ਇਹ ਤਰੀਕਾ ਥੋੜ੍ਹਾ ਹੈ ਕਿ ਇਸ ਤਰਾਂ ਤੁਸੀਂ ਗਰਾਟਾਂ ਦਿਓ। ਉਹ ਕਹਿਣ ਲੱਗਾ ਕਿ ਤੁਹਾਨੂੰ ਲੋਕਾਂ ਨੂੰ ਪਤਾ ਨਹੀਂ ਇਹ ਯੂਨੀਵਰਸਿਟੀਆਂ ਕਿਵੇਂ ਚਲਾਈਦੀਆਂ ਹਨ। ਜਿਸ ਤਰਾਂ ਇਹ ਪੰਜਾਬ ਯੂਨੀਵਰਸਿਟੀ ਬਣਾਈ ਗਈ ਹੈ ਤੇ ਇਹਨਾਂ ਦੀ ਔਖੇ ਵੇਲੇ ਮੱਦਦ ਨਾ ਕੀਤੀ ਜਾਏ ਤਾਂ ਇਹ ਕਿਸ ਤਰ੍ਹਾਂ ਚਲੇਗੀ। ਨਤੀਜਾ ਇਹ ਹੋਇਆ ਕਿ ਪਰਤਾਪ ਸਿੰਘ ਕੈਰੋਂ ਨੇ ਉਸੇ ਵਕਤ ਹੋਰ ਸੱਤ ਲੱਖ ਦੇ ਕੇ 22 ਲੱਖ ਰੁਪਿਆ ਯਕਦਮ ਕਰ ਦਿੱਤਾ। ਬਾਕੀ ਇਹ ਕਮੇਟੀ ਬਣਾ ਦਿੱਤੀ ਗਈ ਜਿਸ ਵਿੱਚ ਚੀਫ਼ ਸੈਕਟਰੀ, ਫਾਂਈਨੈਸ ਸੈਕਟਰੀ ਤੇ ਮੈਨੂੰ ਰੱਖ ਦਿੱਤਾ ਤੇ ਕਹਿਣ ਲੱਗਾ ਕਿ ਬਾਕੀ ਰੁਪਿਆ ਪੂਰਾ ਕਰ ਦਿਓ। 22 ਲੱਖ ਰੁਪਿਆ ਇਸ ਲਈ ਕੀਤਾ ਕਿਉਂਕਿ ਅਸੀਂ ਉਸ ਨੂੰ ਪਹਿਲਾਂ ਕਿਹਾ ਸੀ ਕਿ ਸਾਨੂੰ ਘੱਟੋ ਘੱਟ ਵੀਹ ਲੱਖ ਦੀ ਲੋੜ ਹੈ। ਉਹ ਤਾਂ ਉਸ ਨੇ ਉਸੇ ਤਰ੍ਹਾਂ ਪੂਰੀ ਕਰ ਦਿੱਤੀ। ਉਹ ਜਿਹੜਾ ਤਰੀਕਾ ਸੀ ਕਿ ਜੋਸ਼ੀ ਸਾਹਿਬ ਨੂੰ ਜਿਸ ਤਰ੍ਹਾਂ receive ਕਰਨਾ, ਜਿਸ ਤਰਾਂ ਕੈਬਨਿਟ ਕੋਲੋਂ ਪਾਸ ਕਰਾਉਣਾ ਅਤੇ ਯੂਨੀਵਰਸਿਟੀ ਦਾ ਹਿੱਤ ਕਿ ਇਸਨੂੰ ਕੋਈ ਤਕਲੀਫ਼ ਨਾ ਹੋਵੇ ਇਹ ਇਕ ਮੈਮੋਰੇਬਲ ਈਵੈਂਟ ਹੈ। ਜਿਹੜਾ ਕਿ ਮੈਂ ਭੁੱਲ ਨਹੀਂ ਸਕਦਾ।

ਬਾਕੀ ਜਿਸ ਵੇਲੇ ਮੈਂ ਰਜਿਸਟਰਾਰ ਸੀ ਅਤੇ ਮੇਰੇ ਕੈਰੋਂ ਨਾਲ ਜਾਤੀ ਤਆਲੁਕਾਤ ਵੀ ਅੱਛੇ ਸਨ। ਉਸ ਤਆਲੁਕਾਤ ਦੇ ਹੁੰਦਿਆਂ ਉਸ ਨੇ ਅੱਜ ਤੱਕ ਮੈਨੂੰ ਜਾਂ ਵੀ ਸੀ ਨੂੰ ਨਹੀਂ ਕਿਹਾ ਕਿ ਤੁਸੀਂ ਮੇਰਾ ਫਲਾਣਾ ਕੰਮ ਕਰ ਦਿਓ ਜਾਂ ਫਲਾਣਾ ਕੰਮ ਕਰ ਦਿਓ। ਸਿਵਾਏ ਇਕ ਸੀ ਐਲ ਅਨੰਦ ਦੇ। ਉਹ ਵੀ ਉਸ ਨੇ ਟੈਲੀਫੋਨ ਕੀਤਾ। ਕੋਈ ਜ਼ੋਰ ਨਹੀਂ ਪਾਇਆ। 500-600 ਅਪਾਇੰਟਮੈਂਟ ਹੋਈ ਸੀ। ਚੀਫ਼ ਮਨਿਸਟਰ ਦਾ ਇਕ ਵੀ ਸੁਨੇਹਾ ਡਾਇਰੈਕਟ ਜਾਂ ਇਨਡਾਇਰੈਕਟ ਨਹੀਂ ਆਇਆ। ਇਕ ਟੈਲੀਫੋਨ ਆਇਆ ਜੋ ਮੈਂ

ਜ਼ਰੂਰ ਦੱਸਣਾ ਚਾਹੁੰਦਾ ਹਾਂ। ਕਿਉਂਕਿ ਉਹ ਸ੍ਰ: ਪਰਤਾਪ ਸਿੰਘ ਕੈਰੋਂ ਦੇ ਨਜ਼ਰੀਏ ਨੂੰ ਦਸਦਾ ਹੈ ਕਿ ਉਹ ਅਸਲ ਵਿੱਚ ਕੀ ਚਾਹੁੰਦਾ ਸੀ? ਪਰਤਾਪ ਸਿੰਘ ਕਹਿਣ ਲੱਗਾ ਕਿ ਮੇਰਾ ਇਕ ਪੁਰਾਣਾ ਦੋਸਤ ਫਰੀਡਮ ਫਾਈਟਰ ਆ ਰਿਹਾ ਹੈ। ਮੈਲੇ ਕੱਪੜੇ ਪਾਏ ਹੋਏ ਹਨ। ਨਾਰੰਗ ਸਾਹਿਬ ਤੁਹਾਡੇ ਦਫ਼ਤਰਾਂ ਵਿੱਚ ਨਾ ਤਾਂ receptionist ਅੰਦਰ ਵੜਨ ਦਿੰਦਾ ਹੈ ਅਤੇ ਨਾ ਹੀ ਚੌਕੀਦਾਰ ਵੜਨ ਦਿੰਦਾ ਹੈ। ਮੈਨੂੰ ਨਹੀਂ ਪਤਾ ਕਿ ਤੁਸੀਂ ਇਹ ਕੰਮ ਕਰ ਸਕਦੇ ਹੋ ਜਾਂ ਨਹੀਂ ਕਰ ਸਕਦੇ। ਲੇਕਿਨ ਮੈਂ ਤੁਹਾਨੂੰ ਇੰਨੀ ਰੁਕੈਸਟ ਕਰਾਂਗਾ ਕਿ ਜਿਸ ਵੇਲੇ ਉਹ ਬੰਦਾ ਥੱਲ੍ਹੇ ਆਵੇ, ਆਪਣੇ ਪੀ ਏ ਨੂੰ ਭੇਜ ਕੇ ਉਸ ਨੂੰ ਮੰਗਵਾ ਲਵੋ। ਚਾਹ ਦਾ ਕੱਪ ਪਿਲਾ ਦਿਓ। ਕੰਮ ਉਸ ਦਾ ਜਾਇਜ਼ ਹੋਵੇ ਤਾਂ ਕਰ ਦਿਉ, ਨਾਜਾਇਜ਼ ਨਾ ਕਰੋ। ਕੰਮ ਮੈਰਿਟ 'ਤੇ ਕਰੋ। ਲੇਕਿਨ ਉਸ ਨੂੰ ਇਹ ਮਹਿਸੂਸ ਨਾ ਹੋਵੇ ਕਿ ਉਸ ਦੇ ਕੱਪੜੇ ਮੈਲੇ ਹਨ ਅਤੇ ਉਹ ਇਸ ਪੁਜੀਸ਼ਨ ਵਿੱਚ ਨਹੀਂ ਹੈ ਤੇ ਉਸ ਨੂੰ ਯੂਨੀਵਰਸਿਟੀ ਅਤੇ ਗੌਰਮਿੰਟ ਵਿੱਚ ਧੱਕੇ ਮਿਲਦੇ ਹਨ। ਜਦੋਂ ਉਹ ਚਲਾ ਜਾਵੇ ਤਾਂ ਫਿਰ ਮੈਨੂੰ ਟੈਲੀਫੋਨ ਕਰ ਦੇਣਾ।

ਇੱਕ ਟੈਲੀਫੋਨ ਹੋਰ ਆਇਆ ਸੀ। ਲੜਕੀਆਂ ਦੀ ਐਡਮਿਸ਼ਨ ਜ਼ਿਆਦਾ ਹੋ ਗਈ। ਲੜਕੀਆਂ ਦੇ ਹੋਸਟਲ ਵਿੱਚ ਥਾਂ ਥੋੜ੍ਹੀ ਸੀ, ਤਾਂ ਉਸ ਨੇ ਮੈਨੂੰ ਕਿਹਾ ਕਿ ਕਿਸੇ ਤਰ੍ਹਾਂ ਇਹਨਾਂ ਲੜਕੀਆਂ ਨੂੰ ਰੁਲਣ ਨਾ ਦਿਓ। ਇੱਕ ਇੱਕ ਕਮਰੇ ਵਿੱਚ ਦੋ ਦੋ ਪਾ ਦਿਓ। ਮੇਰੇ ਕੋਲੋਂ ਅਗਲੇ ਹੋਸਟਲ ਵਾਸਤੇ ਦੱਸ ਲੱਖ ਰੁਪਿਆ ਗਰਾਂਟ ਤੈਨੂੰ ਹੁਣ ਸ਼ੈਕਸ਼ਨ ਹੋ ਗਈ ਹੈ। ਉਹ ਤੁਸੀਂ ਬਣਵਾ ਦਿਓ। ਲੇਕਿਨ ਇਹ ਲੜਕੀਆਂ ਵਿਚਾਰੀਆਂ ਰੁਲਣ ਨਾ। ਇਹਨਾਂ ਦੀ ਐਡਮਿਸ਼ਨ ਕੁਆਲੀਫੀਕੇਸ਼ਨ ਤੇ ਮੈਰਿਟ 'ਤੇ ਹੁੰਦੀ ਹੈ ਤਾਂ ਕਰ ਦਿਓ। ਸੀਟ ਹੋਸਟਲ ਕਰਕੇ ਉਹਨਾਂ ਨੂੰ ਕਿਸੇ ਪ੍ਰਕਾਰ ਦੀ ਤਕਲੀਫ਼ ਨਾ ਹੋਵੇ।

ਇਸ ਦੇ ਟੈਲੀਫੋਨ ਜਿਹੜੇ ਮੈਨੂੰ ਆਏ ਨੇ ਇਹ ਦੱਸਦੇ ਨੇ ਕਿ ਪਰਤਾਪ ਸਿੰਘ ਕੈਰੋਂ ਨੂੰ ਫਰੀਡਮ ਫਾਈਟਰਜ਼ ਤੇ ਬੱਚੇ/ਬੱਚੀਆਂ ਦਾ ਖਿਆਲ ਸੀ।

ਇਕ ਹੋਰ ਵੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ। ਇਕ ਵਾਰੀ ਮੈਂ ਸ੍ਰ: ਪਰਤਾਪ ਸਿੰਘ ਕੈਰੋਂ ਨੂੰ ਪੁੱਛ ਬੈਠਿਆ, "ਸ੍ਰ: ਪ੍ਰਤਾਪ ਸਿੰਘ ਕੈਰੋਂ ਤੁਸੀਂ ਤਾਂ ਜਿਲ੍ਹੇ ਜ਼ਿਲ੍ਹੇ ਵਿੱਚ ਇੰਟਰਫੀਅਰ ਕਰਦੇ ਹੋ। ਹਰੇਕ ਅਫ਼ਸਰ ਤੁਹਾਡੇ ਕੋਲੋਂ ਤੰਗ ਹੈਗਾ ਹੈ। ਤੁਸੀਂ misunderstand ਤਾਂ ਨਹੀਂ ਕਰੋਗੇ? ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਯੂਨੀਵਰਸਿਟੀ ਵਿੱਚ ਕਿਉਂ ਨਹੀਂ ਇੰਟਰਫੀਅਰ ਕਰਦੇ? ਉਹਨਾਂ ਦਾ ਜਵਾਬ ਬੜਾ ਅੱਛਾ ਸੀ। ਉਹਨਾਂ ਨੇ ਕਿਹਾ ਕਿ ਮੈਂ ਇੰਟਰੀਫੀਅਰ ਕਰ ਸਕਦਾ ਹਾਂ। ਪਰ ਇਹਨਾਂ ਐਮ ਐਲ ਏਜ਼ ਨੇ ਆਪਣੇ ਪੁੱਤਰ ਵੀ ਪਾਸ ਕਰਾਉਣ ਲਈ ਕਹਿਣਾ ਹੈ। ਫਿਰ ਮੇਰੀ ਇਹਨਾਂ ਨਾਲ ਲੜਾਈ ਹੋਵੇਗੀ ਕਿ ਇਹ ਨਹੀਂ ਹੋ ਸਕਦਾ, ਪੁੱਤਰ ਹੀ ਨਹੀਂ ਭਤੀਜੀਆਂ/ਭਤੀਜਿਆਂ ਨੂੰ ਵੀ ਪਾਸ ਕਰਾਉਣ ਲਈ ਕਹਿਣਗੇ। ਮੈਂ ਇਹ ਸੋਚ ਕੇ ਕਿ ਇੱਕ ਡਰਾਮਾ ਬਣਾਇਆ ਹੋਇਆ ਹੈ ਕਿ ਨਾ ਮੇਰੇ ਆਖੇ ਜੋਸ਼ੀ ਲੱਗਦਾ ਹੈ ਅਤੇ ਨਾ ਹੀ ਨਾਰੰਗ ਲੱਗਦਾ ਹੈ। ਇਹ ਯੂਨੀਵਰਸਿਟੀ ਵਾਲਿਆਂ ਦਾ ਦਿਮਾਗ ਖਰਾਬ ਹੈ। ਜੇ ਤੁਹਾਡੇ ਕੰਨਾਂ ਤੀਕ ਇਹ ਗੱਲ ਪਹੁੰਚ ਜਾਵੇ ਤਾਂ ਤੁਸੀਂ ਇਹ ਗੱਲ ਮਾਈਂਡ ਨਾ ਕਰਨਾ। ਮੇਰਾ ਤਾਂ ਤਰੀਕਾ ਇਹੀ ਹੈ ਕਿ ਇਹ ਇੰਟਰਫੀਅਰ ਕਿਥੋਂ ਤੱਕ ਕਰਾਂਗਾ? ਜ਼ਿਲ੍ਹਿਆਂ ਵਿੱਚ ਇੰਟਰਫੀਰੈਂਸ ਕਰਨ ਬਾਰੇ ਉਹਨਾਂ ਨੇ ਕਿਹਾ ਕਿ ਉਹ ਤਾਂ ਮੇਰੀ ਐਡਮਿਨਟਰੇਸ਼ਨ ਹੈ। ਇਹ ਤਾਂ ਨਹੀਂ ਬਈ ਕਿ ਇਕ ਐਮ.ਐਲ.ਏ. ਨੂੰ ਅਟੈਂਡ ਨਹੀਂ ਕੀਤਾ। ਉਹਨੂੰ ਅਟੈਂਡ ਕਰ ਦਿਓ। ਮੈਂ ਉਹਨਾਂ ਨੂੰ ਕੋਈ ਐਸੀ ਚੀਜ਼ ਤਾਂ ਨਹੀਂ ਕਹਿ ਰਿਹਾ ਜਿਹੜੀ ਗਲਤ ਹੈ। ਉਹ ਤਾਂ ਰੁਖੇ ਹਨ। ਤੁਸੀਂ ਆਪਣੇ

ਰੂਲ ਦੇ ਮੁਤਾਬਿਕ ਚਲਾਉਣਾ ਹੈ ਅਤੇ ਤੁਸੀਂ ਫਿਰ ਕਿਸੇ ਫੇਲ੍ਹ ਨੂੰ ਪਾਸ ਕਰ ਨਹੀਂ ਸਕਣਾ। ਇਹ ਤਾਂ ਮੇਰੇ ਨਾਲ ਅੱਜ ਵੀ ਵਿਗੜੇਗੀ ਅਤੇ ਕੱਲ੍ਹ ਵੀ ਵਿਗੜੇਗੀ। ਇਸ ਲਈ ਬੈਟਰ ਇਹ ਹੈ ਕਿ ਮੈਂ ਉਹਨਾਂ ਨੂੰ ਪਹਿਲੇ ਹੀ ਆਖ ਦੇਵਾਂ ਕਿ ਇਹ ਮੇਰੇ ਆਖੇ ਨਹੀਂ ਲਗਦੇ।

ਇਸ ਤਰਾਂ ਪਰਤਾਪ ਸਿੰਘ ਕੈਰੋਂ ਨੇ ਯੂਨੀਵਰਸਿਟੀ ਨੂੰ ਫਾਈਨਾਸ਼ੀਅਲ ਸਹਾਇਤਾ ਵੀ ਦਿੱਤੀ। ਨਾਨ-ਇੰਟਰਫੀਰੈਂਸ ਵੀ ਯੂਨੀਵਰਸਿਟੀ ਨਾਲ ਰੱਖੀ ਹੈ। ਇਹੀ ਪੰਜਾਬ ਯੂਨੀਵਰਸਿਟੀ ਦੇ ਬਣਨ ਦਾ ਰਾਜ਼ ਹੈ।

*ਪ੍ਰਸ਼ਨ : ਪ੍ਰਬੋਧ ਚੰਦਰ ਬਾਰੇ ਦੱਸੋ?*

*ਉੱਤਰ:* ਪ੍ਰਬੋਧ ਚੰਦਰ ਫੋਰਮੈਨ ਕਰਿਸਚਨ ਕਾਲਿਜ ਵਿੱਚ ਮੇਰਾ ਕਲਾਸ-ਫੈਲੋ ਸੀ। ਮੇਰਾ ਇਸ ਦੇ ਨਾਲ ਜਾਤੀ ਪਿਆਰ ਵੀ ਕਾਫ਼ੀ ਸੀ। ਕਿਉਂਕਿ ਉਹ ਪਾਲਿਟਿਕਸ ਵਿੱਚ deeply involved ਸੀ ਅਤੇ ਮੈਂ ਪਰੋਫੈਸ਼ਨ ਜੁਆਇਨ ਕਰ ਲਿਆ ਸੀ। ਇਸ ਲਈ ਪ੍ਰਬੋਧ ਚੰਦਰ ਨਾਲ ਮੇਰੇ ਤਆਲੁਕਾਤ ਇੰਨੇ ਗੂੜ੍ਹੇ ਨਾ ਰਹੇ। ਅਸੀਂ ਜਦੋਂ ਕਦੀ ਵੀ ਮਿਲਣਾ ਤਾਂ ਦੋਸਤ ਦੇ ਤੌਰ ’ਤੇ ਹੀ ਮਿਲਣਾ। ਕੋਈ ਬਹੁਤ Intimate relations ਨਹੀਂ ਰਹੇ। ਇਹ ਫਿਰ ਜਦੋਂ ਐਜੂਕੇਸ਼ਨ ਮਨਿਸਟਰ ਬਣੇ (ਰਾਮ ਕ੍ਰਿਸ਼ਨ ਮਨਿਸਟਰੀ ਵਿਚ) ਉਦੋਂ ਇਨ੍ਹਾਂ ਨੇ ਮੈਨੂੰ ਇਕ ਵਾਰੀ ਆ ਕੇ ਕਿਹਾ ਕਿ ਤੁਸੀਂ ਵਾਇਸ ਚਾਂਸਲਰ ਬਣਨਾ ਚਾਹੋਗੇ। ਮੈਂ ਕਿਹਾ ਕਿ ਭਾਈ ਜੋਧ ਸਿੰਘ ਦੇ ਵਾਸਤੇ ਮੈਨੂੰ ਇੰਨੇ ਹਾਈ ਰੀਗਾਰਡਸ ਅਤੇ ਰਸਪੈਕਟ ਨੇ ਕਿ ਮੈਂ ਉਹਨਾਂ ਦੇ ਹੁੰਦਿਆਂ ਇਸ ਪਾਸੇ ਸੋਚ ਨਹੀਂ ਸਕਦਾ। ਦੂਜਾ ਮੈਂ ਇਹ ਸੋਚਿਆ ਕਿ ਮੈਂ ਅਜੇ ਯੰਗ ਹਾਂ (ਉਸ ਵੇਲੇ ਮੇਰੀ ਉਮਰ 50-51 ਦੇ ਕਰੀਬ ਸੀ) ਤੇ ਜੇ ਮੈਂ 50-51 ਦੀ ਉਮਰ ਵਿੱਚ ਵਾਇਸ ਚਾਂਸਲਰ ਬਣ ਜਾਵਾਂ ਤੇ ਇਕ ਟਰਮ ਲੈ ਕੇ ਫਿਰ ਮੈਂ ਕਿਥੇ ਜਾਵਾਂਗਾ। ਇਸ ਕਰਕੇ ਮੈਨੂੰ ਜ਼ਿਆਦਾ ਖਿਆਲ ਸੀ ਕਿ ਮੈਨੂੰ ਛੇਤੀ ਰਿਟਾਇਰ ਹੋ ਕੇ ਨਿਭਾਉਣਾ ਮੁਸ਼ਕਿਲ ਹੋਵੇਗਾ, ਕਿਉਂਕਿ ਟਰਮਜ਼ ਪਤਾ ਨਹੀਂ ਮਿਲਣ ਜਾਂ ਨਾ ਮਿਲਣ। ਲੇਕਿਨ ਪ੍ਰਬੋਧ ਚੰਦਰ ਨੇ ਕਿਹਾ ਕਿ ਭਾਈ ਜੋਧ ਸਿੰਘ ਦੀ ਸਾਨੂੰ ਰਸਪੈਕਟ ਹੈਗੀ ਹੈ, ਲੇਕਿਨ ਉਹ ਬਜ਼ੁਰਗ ਹੋ ਚੁੱਕੇ ਹਨ। ਉਹਨਾਂ ਦੇ ਤਿੰਨ ਸਾਲ ਪੂਰੇ ਹੋ ਚੁੱਕੇ ਹਨ। ਮੇਰੀ ਅਤੇ ਰਾਮ ਕ੍ਰਿਸ਼ਨ ਦੀ ਗੱਲ ਹੋ ਚੁਕੀ ਹੈ ਅਸੀਂ ਉਹਨਾਂ ਨੂੰ ਨਹੀਂ ਐਕਟੈਨਸ਼ਨ ਦੇਣੀ। ਉਸ ਵਕਤ ਵਾਇਸ ਚਾਂਸਲਰੀ ਦੇ ਲਈ ਦੋ ਨਾਂ ਚਲ ਰਹੇ ਸਨ ਇਕ ਸਰਦਾਰ ਕਪੂਰ ਸਿੰਘ, ਐਕਸ ਆਈ.ਸੀ.ਐਸ. ਅਤੇ ਇਕ ਸਰਦਾਰ ਮੋਹਨ ਸਿੰਘ ਪਟਿਆਲਾ ਬੈਂਕ ਵਾਲੇ। ਉਹ ਕਹਿਣ ਲੱਗੇ ਕਿ ਉਹ ਦੋਵੇਂ ਐਜੂਕੇਸ਼ਨਿਸ਼ਟ ਨਹੀਂ ਤੇ ਤੁਹਾਨੂੰ ਮੈਂ ਅੱਛੀ ਤਰ੍ਹਾਂ ਜਾਣਨਾ ਵੀ ਹਾਂ ਤੇ ਤੂੰ ਐਜੂਕੇਸ਼ਨਿਸਟ ਹੈ। ਤੂੰ ਕੋਸ਼ਿਸ਼ ਕਰ ਅਤੇ ਲੈ ਲੈ। ਸ੍ਰੀ ਪਰਬੋਧ ਚੰਦਰ ਨੇ ਜਦ ਇਹ ਕਿਹਾ ਤਾਂ ਮੇਰਾ ਹੀਆ ਨਹੀਂ ਪੈਂਦਾ ਸੀ। ਰਜਿਸਟਰਾਰੀ ਤੋਂ ਵਾਈਸ ਚਾਂਸਲਰੀ ਅਤੇ ਨਵੀਂ ਯੂਨੀਵਰਸਿਟੀ ਦੀ ਵਾਈਸ ਚਾਂਸਲਰੀ ਸਾਂਭਣੀ ਬਹੁਤ ਔਖੀ ਲੱਗਦੀ ਸੀ। ਜਿਸ ਤਰਾਂ ਮੈਂ 1948 ਵਿੱਚ ਪ੍ਰਿੰਸੀਪਲ ਜਾ ਕੇ ਲਗਿਆ ਉਸੇ ਤਰਾਂ ਮੈਨੂੰ ਪਟਿਆਲੇ ਦੀ ਵਾਈਸ ਚਾਂਸਲਰੀ ਮੁਸ਼ਕਿਲ ਲਗਦੀ ਸੀ। ਲੇਕਿਨ ਪ੍ਰਬੋਧ ਚੰਦਰ ਨੇ ਇਤਨਾ ਜ਼ੋਰ ਪਾਇਆ ਕਿ ਮੈਨੂੰ ਸੋਚਣ ਦਾ ਵੀ ਮੁਕਾਮ ਨਹੀਂ ਦਿੱਤਾ ਤੇ ਜਾ ਕੇ ਅਸੈਂਬਲੀ ਵਿੱਚ ਅਨਾਊਂਸ ਕਰ ਦਿੱਤਾ ਕਿ ਪੰਜਾਬੀ ਯੂਨੀਵਰਸਿਟੀ ਵਿੱਚ ਨਾਰੰਗ ਸਾਹਿਬ ਨੂੰ ਵਾਇਸ ਚਾਂਸਲਰ ਅਪਾਇੰਟ ਕਰ ਦਿੱਤਾ ਹੈ। ਇਹ ਅਪਾਇੰਟਮੈਂਟ ਦਾ ਜੋ ਗਵਰਨਰ ਤੇ ਚੀਫ਼ ਮਨਿਸਟਰ ਦਾ ਰੈਗੂਲਰ ਪਰੋਸੀਜ਼ਰ ਹੈ, ਇਹ ਪਿੱਛੋਂ ਹੁੰਦਾ ਰਹੇਗਾ।

ਇਥੇ ਮੈਂ ਪ੍ਰਬੋਧ ਚੰਦਰ ਦੇ ਕਰੈਕਟਰ ਦੀ ਇਕ ਗੱਲ ਦੱਸ ਦਿਆਂ। ਪ੍ਰਬੋਧ ਚੰਦਰ

ਮੇਰਾ ਦੋਸਤ ਵੀ ਹੁੰਦਿਆਂ ਹੋਇਆਂ ਤੇ ਮੇਰੇ ਬੈਨੀਫਿਟਰ ਵੀ ਹੁੰਦਿਆਂ ਹੋਇਆਂ ਕਿ ਮੈਨੂੰ ਵੀ ਸੀ ਲਾਇਆ। ਇਸ ਤੋਂ ਬਾਅਦ ਪੰਜਾਬੀ ਦੀ ਪੋਸਟ ਵਾਸਤੇ ਮੈਨੂੰ ਪੰਜਾਬੀ ਯੂਨੀਵਰਸਿਟੀ ਵਿੱਚ ਪਹਿਲੇ ਦੋ ਸਾਲ ਵਿੱਚ ਜੋ ਤਕਲੀਫ ਹੋਈ ਹੈ ਇੰਨੀ ਕਿਸੇ ਹੋਰ ਮਾਮਲੇ ਵਿੱਚ ਨਹੀਂ ਹੋਈ। ਪ੍ਰਬੋਧ ਚੰਦਰ ਨੇ ਇਕ ਕੈਂਡੀਡੇਟ ਦਾ ਇੰਨਾ ਜ਼ੋਰ ਪਾਇਆ ਕਿ ਇਹ ਨੂੰ ਪੰਜਾਬੀ ਦਾ ਪ੍ਰੋਫੈਸਰ ਲਾਇਆ ਜਾਵੇ। ਉਹਦੇ ਨਾਲ ਉਹਦੇ ਪਰਸਨਲ ਰਿਲੇਸ਼ਨ ਕਾਫੀ ਅੱਛੇ ਸਨ, ਉਸਦੇ ਇਕ ਦੋਸਤ ਕਾਰਨ। ਉਸਦਾ ਨਾਂ ਅੱਛਾ ਸੀ। ਇੰਗਲਿਸ਼ ਦੇ ਫੀਲਡ ਵਿੱਚ he had a good name ਉਹ ਪੰਜਾਬੀ ਲਿਖਾਰੀ ਤਾਂ ਚੰਗਾ ਸੀ, ਲੇਕਿਨ ਉਸ ਕੋਲ ਪੰਜਾਬੀ ਦੀ ਕੋਈ ਕੁਆਲੀਫੀਕੇਸ਼ਨ ਨਹੀਂ ਸੀ। ਮੈਂ ਇਹ ਸਮਝਦਾ ਸੀ ਕਿ ਪੰਜਾਬੀ ਯੂਨੀਵਰਸਿਟੀ ਵਿੱਚ ਜੋ ਪੰਜਾਬੀ ਦਾ ਪ੍ਰੋਫੈਸਰ ਹੈਡ ਲਗੇਗਾ, ਉਹਨੇ ਫਿਰ ਸਾਰੀ ਉਮਰ ਪੰਜਾਬੀ ਡਿਪਾਰਟਮੈਂਟ ਦਾ ਹੈਡ ਰਹਿਣਾ ਹੈ ਤੇ ਉਹ ਵੀ ਪੂਰੀ ਕੁਆਲੀਫੀਕੇਸ਼ਨ ਨਾ ਰੱਖਦਾ ਹੋਵੇਗਾ ਤਾਂ It will not give the good impression to the world at large ਤੇ ਇਹ ਬੜਾ ਮੁਸ਼ਕਿਲ ਹੈ। ਮੈਂ ਪ੍ਰਬੋਧ ਚੰਦਰ ਨੂੰ ਕਿਹਾ ਕਿ ਤੁਸੀਂ ਮੇਰੇ ਮਿੱਤਰ ਜ਼ਰੂਰ ਹੋ। ਮੈਂ ਇਹ ਗੁਸਤਾਖ਼ੀ ਜ਼ਰੂਰ ਕਰਾਂਗਾ ਕਿ ਮੇਰੇ ਤੋਂ ਇਹ ਰੱਖਿਆ ਨਹੀਂ ਜਾਣਾ। ਉਹਨੇ ਫਿਰ ਇਹ ਕਿਹਾ ਕਿ ਮੈਨੂੰ ਤੁਸੀਂ ਮਿਲੋ। ਜਦ ਮੈਂ ਉਹਨਾਂ ਨੂੰ ਮਿਲਿਆ ਤਾਂ ਮੈਂ ਸਾਰੀ ਗੱਲ ਉਹਨਾਂ ਨੂੰ ਐਕਸਪਲੇਨ ਕੀਤੀ ਕਿ ਇਹ ਯੂ ਜੀ ਸੀ ਤੋਂ ਵੀ ਕਰਾਉਣਾ ਤੁਹਾਨੂੰ ਔਖਾ ਹੋ ਜਾਵੇਗਾ। ਜਿਸ ਯੂਨੀਵਰਸਿਟੀ ਨਾਲ ਤੁਹਾਨੂੰ ਹਿੱਤ ਹੈ ਤੇ ਜਿਸ ਦੋਸਤ ਨੂੰ ਤੁਸੀਂ ਵਾਇਸ ਚਾਂਸਲਰ ਲਾਇਆ ਹੈ ਉਸ ਨੂੰ ਕਮਜ਼ੋਰ ਕਰਨਾ ਚਾਹੁੰਦੇ ਹੋ। ਇਹ ਇਕ ਕਮਜੋਰੀ ਯੂਨੀਵਰਸਿਟੀ ਵਾਸਤੇ ਵੀ ਹੋਵੇਗੀ ਅਤੇ ਇਹ ਕਮਜੋਰੀ ਵਾਈਸ ਚਾਂਸਲਰ ਵਾਸਤੇ ਵੀ ਹੋਵੇਗੀ। ਫਿਰ ਪਰਬੋਧ ਚੰਦਰ ਨੇ ਉਸਤੇ ਕੋਈ ਜ਼ੋਰ ਨਹੀਂ ਦਿਤਾ। ਉਹਨਾਂ ਨੇ ਕਿਹਾ ਮੈਂ ਤੁਹਾਨੂੰ insist ਨਹੀਂ ਕਰਦਾ।

ਸਰਦਾਰ ਉੱਜਲ ਸਿੰਘ ਉਦੋਂ ਗਵਰਨਰ ਸਨ ਤੇ ਉਹ ਹਰਨਾਮ ਸਿੰਘ ਸ਼ਾਨ ਨੂੰ ਚਾਹੁੰਦੇ ਸਨ। ਉਹ ਕਹਿੰਦੇ ਸਨ ਕਿ ਜਸਟਿਸ ਤੇਜਾ ਸਿੰਘ ਹੋਰੀ ਸ੍ਰ: ਹਰਨਾਮ ਸਿੰਘ ਸ਼ਾਨ ਦੇ ਕੰਮ ਤੋਂ ਬੜੇ impressed ਸਨ ਅਤੇ ਮੈਂ ਵੀ impressed ਹਾਂ ਤੇ ਤੁਸੀਂ ਇਹਨਾਂ ਨੂੰ ਲਗਾ ਲਵੋ। ਮੈਂ ਉਹਨਾਂ ਨੂੰ ਇਹ ਕਿਹਾ ਕਿ ਹਰਨਾਮ ਸਿੰਘ ਸ਼ਾਨ ਦੂਜਿਆਂ ਨਾਲ ਕੰਮਪੀਟ ਕਰੇਗਾ। ਇਹਦੇ ਨਾਲੋਂ ਜੇ ਕੋਈ better candidate ਹੋਵੇ ਤਾਂ ਮੇਰੇ ਕੋਲੋਂ ਪੰਜਾਬੀ ਦੇ ਪ੍ਰੋਫ਼ੈਸਰ ਦੀ ਪੋਸਟ ਵਾਸਤੇ ਕਰ ਲੈਣਾ ਕੋਈ ਚੰਗਾ ਨਹੀਂ। ਇਸ ਬਾਰੇ ਸਾਲ ਡੇਢ ਸਾਲ ਮੈਨੂੰ ਤਕਲੀਫ਼ ਰਹੀ ਹੈ। ਜਿੰਨਾ ਚਿਰ ਕਿ ਪ੍ਰੋਫੈਸਰ ਹਰਚਰਨ ਸਿੰਘ ਪੰਜਾਬੀ ਦਾ ਪ੍ਰੋਫ਼ੈਸਰ ਨਹੀਂ ਲੱਗਿਆ। ਉਹ ਪੰਜਾਬੀ ਦੀ ਐਮ ਏ, ਪੀ ਐਚ ਡੀ ਸੀ। ਦਿੱਲੀ ਯੂਨੀਵਰਸਿਟੀ ਵਿੱਚ ਰੀਡਰ ਸੀ। ਮੈਂ ਐਕਸਪਰਟ ਦੀ ਰਾਏ ਲਈ, ਐਕਸਪਰਟਸ ਨੇ ਉਨ੍ਹਾਂ ਨੂੰ ਚੁਣ ਲਿਆ। ਜਿੰਨਾ ਚਿਰ ਪ੍ਰੋਫ਼ੈਸਰ ਹਰਚਰਨ ਸਿੰਘ ਨਹੀਂ ਲਗਿਆ, ਉਨਾਂ ਚਿਰ ਮੈਨੂੰ ਤਕਲੀਫ਼ ਰਹੀ ਹੈ।

ਜਦੋਂ ਮੈਂ ਪ੍ਰਬੋਧ ਚੰਦਰ ਨੂੰ ਨਾਂਹ ਕਰ ਦਿੱਤੀ ਤਾਂ ਉਸ ਨੇ ਇਸ ਨੂੰ ਮਹਿਸੂਸ ਨਹੀਂ ਕੀਤਾ ਨਹੀਂ ਤਾਂ ਕੰਮ ਬੜਾ ਮੁਸ਼ਕਿਲ ਹੈ।

*ਪ੍ਰਸ਼ਨ : ਸਰਦਾਰ ਗੁਰਨਾਮ ਸਿੰਘ ਤੇ ਸਰਦਾਰ ਲਛਮਣ ਸਿੰਘ ਗਿੱਲ ਬਾਰੇ ਦਸੋ।*

*ਉੱਤਰ:* ਇਹਨਾਂ ਦੋਹਾਂ ਦਾ ਪੰਜਾਬੀ ਯੂਨੀਵਰਸਿਟੀ ਨਾਲ ਜਿੰਨਾ ਪਿਆਰ ਸੀ, ਉਨਾਂ ਹੋਰ ਕਿਸੇ ਦਾ ਘੱਟ ਹੀ ਹੋਵੇਗਾ। ਅਗਰ ਪੰਜਾਬੀ ਯੂਨੀਵਰਸਿਟੀ ਬਣੀ ਹੈ ਤਾਂ ਮੈਂ ਸਮਝਦਾ ਹਾਂ ਕਿ ਸ੍ਰ: ਗੁਰਨਾਮ ਸਿੰਘ ਅਤੇ ਸਰਦਾਰ ਲਛਮਣ ਸਿੰਘ ਦਾ ਹੱਥ ਇਸ ਵਿੱਚ

ਜ਼ਿਆਦਾ ਹੈ। ਗੁਰਨਾਮ ਸਿੰਘ ਨੇ ਪਰੈਕਟਕਲੀ ਇੰਟਰਫੀਅਰ ਨਹੀਂ ਕੀਤਾ। ਲੇਕਿਨ ਫੰਡ ਪਰੋਵਾਈਡ ਕਰਨ ਵਿੱਚ patronage ਦੇਣ ਵਿੱਚ ਬਹੁਤ ਸਹਾਇਤਾ ਕੀਤੀ ਆਰਟਸ ਫੈਕਲਟੀ ਦਾ ਪਹਿਲਾ ਬਲਾਕ ਇਨ੍ਹਾਂ ਨੇ open ਕੀਤਾ ਹੈ। ਆਡੀਟੋਰੀਅਮ ਇਹਨਾਂ ਨੇ ਸ਼ੁਰੂ ਕੀਤਾ। ਭਵਨ ਵਿੱਚ ਸ੍ਰ: ਗੁਰਨਾਮ ਸਿੰਘ ਆਏ। ਭਵਨ ਡਾ: ਜ਼ਾਕਿਰ ਹੁਸੈਨ ਨੇ ਸ਼ੁਰੂ ਕੀਤਾ ਸੀ। ਗੁਰਨਾਮ ਸਿੰਘ ਨੇ ਬਿਲਡਿੰਗ ਬਨਾਣ ਵਿਚ, ਫੰਡ ਪਰੋਵਾਈਡ ਕਰਨ ਵਿੱਚ ਬਹੁਤ ਸਹਾਇਤਾ ਕੀਤੀ। ਜਦੋਂ ਮੇਰੀ ਪਹਿਲੀ ਐਕਸਟੈਨਸ਼ਨ ਹੋਈ ਤਾਂ ਗੁਰਨਾਮ ਸਿੰਘ ਨੇ ਮੈਨੂੰ ਅੱਠ ਮਹੀਨੇ ਪਹਿਲਾਂ ਬੁਲਾ ਕੇ ਕਿਹਾ, "ਨਾਰੰਗ ਸਾਹਿਬ ਤੁਸੀਂ ਇਸ ਯੂਨੀਵਰਸਿਟੀ ਨੂੰ ਤਿੰਨ ਸਾਲ ਵਿੱਚ ਕਾਫੀ ਬਣਾ ਦਿੱਤਾ ਹੈ। ਲੋਕਾਂ ਨੂੰ ਭਾਵੇਂ ਖਿਆਲ ਵੀ ਨਹੀਂ ਸੀ ਕਿ ਤੁਹਾਡੀ ਐਕਸਟੈਨਸ਼ਨ ਡਿਊ ਹੈ ਕਿ ਨਹੀਂ ਹੈ। ਮੈਂ ਤੁਹਾਨੂੰ ਐਕਸਟੈਨਸ਼ਨ ਦੇਣੀ ਚਾਹੁੰਦਾ ਹਾਂ। ਮੇਰਾ ਖਿਆਲ ਹੈ ਕਿ ਇਹ ਪਹਿਲੀ ਵਾਰੀ ਹੋਵੇਗਾ (ਮੇਰੀ ਅਜੇ ਤਕਰੀਬਨ 8-9 ਮਹੀਨੇ ਐਕਸਟੈਨਸ਼ਨ ਨੂੰ ਰਹਿੰਦੇ ਸਨ) ਇਹਨਾਂ ਨੇ ਬਗੈਰ ਕਿਸੇ ਦੇ ਦੱਸੇ ਤੇ ਐਕਟਿੰਗ ਗਵਰਨਰ ਚੀਫ਼ ਜਸਟਿਸ ਮੇਹਰ ਸਿੰਘ ਕੋਲ ਆਪ ਜਾ ਕੇ ਮੇਰੀ ਐਕਸਟੈਨਸ਼ਨ ਕਰਵਾ ਲਈ। ਪਹਿਲੇ ਛੇ ਸਾਲ ਵਿੱਚ ਇਸ ਯੂਨੀਵਰਸਿਟੀ ਨੂੰ ਬਨਾਉਣ ਦਾ ਹੱਥ ਹੈ। ਉਹ ਕਿਸੇ ਨੂੰ ਪਤਾ ਨਹੀਂ। ਗੁਰਨਾਮ ਸਿੰਘ ਨੇ Patronage ਤੇ support ਦੇ ਕੇ ਅਤੇ ਫੰਡਜ ਪਰੋਵਾਈਡ ਕਰਕੇ ਇਸ ਯੂਨੀਵਰਸਿਟੀ ਨੂੰ ਬਣਾਇਆ ਹੈ। ਕਿਸੇ ਅਪਇੰਟਮੈਂਟ ਵਾਸਤੇ ਵੀ ਕਦੇ ਨਹੀਂ ਕਿਹਾ। ਜੇ ਕਦੀ ਕਿਹਾ ਹੋਵੇ ਤਾਂ ਵੀ ਜੋਰ ਨਹੀਂ ਪਾਇਆ। ਜਿਸ ਦੇ ਨਾਲ ਮੈਨੂੰ Embarassment ਹੋਈ ਹੋਵੇ।

ਇਸੇ ਤਰ੍ਹਾਂ ਲਛਮਣ ਸਿੰਘ ਗਿੱਲ ਦੇ ਵੇਲੇ ਯੂਨੀਵਰਸਿਟੀ ਨੂੰ ਸਭ ਤੋਂ ਜ਼ਿਆਦਾ ਫੰਡ ਮਿਲੇ। ਲਛਮਣ ਸਿੰਘ ਇਹ ਕਹਿੰਦਾ ਸੀ ਕਿ "ਪੰਜਾਬੀ ਦੀ ਗੁੱਡੀ ਚੁੱਕ ਦੇ, ਜਿੰਨਾ ਰੁਪਿਆ ਮਰਜ਼ੀ ਤੂੰ ਚਾਹੇਂ ਲੈ ਲੈ। ਜਿੰਨਾ ਪੰਜਾਬੀ ਦੀ ਡਿਵੈਲਪਮੈਂਟ ਨਾਲ ਲਛਮਣ ਸਿੰਘ ਗਿੱਲ ਨੂੰ ਪਿਆਰ ਸੀ ਉਨਾਂ ਹੋਰ ਕਿਸੇ ਨੂੰ ਨਹੀਂ ਸੀ। ਤੁਹਾਨੂੰ ਪਤਾ ਹੈ ਕਿ ਇਹ ਨੇ ਯੂਨੀਵਰਸਿਟੀ ਵਿੱਚ ਆ ਕੇ "ਪੰਜਾਬੀ ਦਾ ਡੇ" ਵੀ ਮਨਾਇਆ ਹੈ। "ਪੰਜਾਬੀ ਭਵਨ" ਦਾ ਵੀ ਨੀਂਹ ਪੱਥਰ ਰੱਖਿਆ। ਲਛਮਣ ਸਿੰਘ ਗਿੱਲ ਨੇ ਪੰਜਾਬੀ ਯੂਨੀਵਰਸਿਟੀ ਵਾਸਤੇ ਬਹੁਤ ਕੁਝ ਕੀਤਾ, ਇੰਨੇ ਫੰਡ ਨਹੀਂ ਮਿਲ ਸਕਦੇ ਸਨ। ਮੇਰਾ ਛੋਟਾ ਭਾਈ ਫਾਈਨੈਂਸ ਸੈਕਟਰੀ ਸੀ, ਉਹ ਵੀ surprised ਸੀ। ਡਾਕਟਰ ਜਗਜੀਤ ਸਿੰਘ ਤੇ ਲਛਮਣ ਸਿੰਘ ਗਿੱਲ ਨੇ ਰਲਕੇ (ਸਾਲ ਡੇਢ ਸਾਲ ਵਿਚ) ਪੰਜਾਬੀ ਯੂਨੀਵਰਸਿਟੀ ਦੀ ਡਿਵੈਲਪਮੈਂਟ ਵਿੱਚ ਸਹਿਯੋਗ ਕੀਤਾ ਹੈ, ਸ਼ਾਇਦ ਹੀ ਹੋਰ ਕਿਸੇ ਨੇ ਕੀਤਾ ਹੋਵੇ।

## ਗੁਰੂ ਗੋਬਿੰਦ ਭਵਨ

*ਪ੍ਰਸ਼ਨ : ਡਾਕਟਰ ਧਰਮਵੀਰ, ਗਵਰਨਰ ਪੰਜਾਬ ਅਤੇ ਡਾਕਟਰ ਪਾਵਟੇ ਬਾਰੇ ਵੀ ਦੱਸੋ?*

*ਉੱਤਰ:* ਜਦੋਂ ਗੁਰੂ ਗੋਬਿੰਦ ਸਿੰਘ ਭਵਨ ਬਣਨ ਲੱਗਾ ਸੀ ਤਾਂ ਅਸੀਂ ਇਕ ਛੋਟਾ ਜਿਹਾ modest 5,00,000/- ਰੁ: (ਪੰਜ ਲੱਖ) ਦਾ ਪਲੈਨ ਕੀਤਾ। ਧਰਮਵੀਰ ਕਹਿਣ ਲਗਾ ਕਿ ਦਿੱਲੀ ਦੇ ਸਿੱਖ ਤਾਂ ਆਪਣੇ ਲਈ ਪੰਜ ਲੱਖ ਦੀ ਬਿਲਡਿੰਗ ਅਤੇ ਕੋਠੀ ਬਣਾ ਲੈਂਦੇ ਹਨ ਤੇ ਤੁਸੀਂ ਆਪਣੇ ਗੁਰੂ ਵਾਸਤੇ ਬਨਾਉਣ ਲੱਗੇ ਹੋ ਤਾਂ ਕੋਈ ਬਿਲਡਿੰਗ ਬਣਾਓ ਦਿਲ ਨਾਲ। ਮੈਂ ਉਹਨਾਂ ਨੂੰ ਕਿਹਾ ਕਿ ਸਾਨੂੰ ਕੋਈ ਪੈਸਾ ਨਹੀਂ ਦਿੰਦਾ। ਗੌਰਮਿੰਟ ਪੰਜ ਲੱਖ

ਤੋਂ ਗਰਾਂਟ ਨਹੀਂ ਵਧਾਂਦੀ। ਉਹ ਕਹਿਣ ਲਗਾ ਕਿ ਅੱਛਾ ਮੈਂ ਮਹਾਰਾਜੇ ਪਟਿਆਲੇ ਨਾਲ ਜ਼ਿਕਰ ਕਰਾਂਗਾ। ਮਹਾਰਾਜੇ ਪਟਿਆਲੇ ਨਾਲ ਜ਼ਿਕਰ ਕੀਤਾ। ਉਥੇ ਵੀ ਉਹਨੂੰ ਇੰਨੀ ਕਾਮਯਾਬੀ ਨਾ ਨਜ਼ਰ ਆਈ। ਅਖ਼ੀਰ ਤੇ ਧਰਮਵੀਰ ਖੁਦ ਯੂਨੀਵਰਸਿਟੀ ਵਿੱਚ ਆਇਆ। ਉਦੋਂ ਗਵਰਨਰ ਰੂਲ ਸੀ। ਇਹ 1967-68 ਦੀ ਗੱਲ ਹੈ। ਯੂਨੀਵਰਸਿਟੀ ਵਿੱਚ ਆ ਕੇ ਗੁਰੂ ਗੋਬਿੰਦ ਸਿੰਘ ਭਵਨ ਦਾ ਮਾਡਲ ਵੇਖਿਆ ਅਤੇ ਸਤ ਲੱਖ ਤੋਂ ਚੌਦਾਂ ਲੱਖ ਦੀ ਗਰਾਂਟ ਦਾ ਉਸੇ ਵੇਲੇ ਫ਼ੈਸਲਾ ਕਰ ਗਿਆ। ਯੂ ਜੀ ਸੀ ਜੋ ਗਰਾਂਟ ਦੇਵੇ ਉਸ ਤੋਂ ਇਲਾਵਾ ਜਿੰਨਾ ਰੁਪਿਆ ਮਰਜੀ ਲੱਗੇ ਪਰ ਉਹ ਇਹ ਗੁਰੂ ਗੋਬਿੰਦ ਸਿੰਘ ਭਵਨ ਦੀ ਬਿਲਡਿੰਗ Monoment ਬਣੇ, ਜਿਹੜਾ ਕਿ ਇਕ ਵਾਰ ਯਾਦ ਰਹੇ ਕਿ ਗੁਰੂ ਸਾਹਿਬ ਦੀ ਯਾਦ ਵਾਸਤੇ ਇਹ Monoment ਬਣਿਆ ਹੈ।

ਦੂਜਾ ਉਸ ਵੇਲੇ ਐਜੂਕੇਸ਼ਨ ਸੈਕਟਰੀ ਸੀ.ਡੀ. ਕਪੂਰ ਸੀ, ਫਾਈਨੈਂਸ ਸੈਕਟਰੀ ਕੇ.ਐਸ. ਨਾਰੰਗ (ਮੇਰਾ ਛੋਟਾ ਭਰਾ) ਸੀ। ਇਹਨਾਂ ਦੋਹਾਂ ਨੂੰ ਬੁਲਾ ਕੇ ਕਹਿਣ ਲੱਗਾ ਕਿ ਅਗਰ ਪੰਜਾਬੀ ਯੂਨੀਵਰਸਿਟੀ ਨੂੰ ਫੰਡਜ ਦੀ ਤੰਗੀ (ਕਮਜੋਰੀ) ਹੋਈ ਜਾਂ ਇਹਨਾਂ ਨੂੰ ਮੰਗਣੇ ਪਏ ਤਾਂ ਤੁਸੀਂ ਜ਼ਿੰਮੇਵਾਰ ਹੋ। ਜਦ ਯੂਨੀਵਰਸਿਟੀ ਬਣਾਈ ਹੈ ਤਾਂ ਇਹ ਇਤਨੀ ਵਧਣੀ ਫੁੱਲਣੀ ਚਾਹੀਦੀ ਹੈ ਜਿੰਨੀ ਕਿ ਇਕ ਯੂਨੀਵਰਸਿਟੀ ਚਾਹੀਦੀ ਹੈ। ਜਦੋਂ ਮੈਂ ਚਾਰਜ ਲਿਆ ਉਦੋਂ ਗਰਾਂਟਾਂ ਬਹੁਤ ਥੋੜ੍ਹੀਆਂ ਹੁੰਦੀਆਂ ਸਨ। ਪੰਦਰਾਂ ਲੱਖ ਜਾਂ ਵੀਹ ਲੱਖ। ਇਹ ਕਰੋੜਾਂ ਤੇ ਗਰਾਟਾਂ ਫਿਰ ਪਹੁੰਚੀਆਂ ਨੇ, ਜਦੋਂ ਧਰਮਵੀਰ ਨੇ ਇਹ ਦੱਸਿਆ ਕਿ ਯੂਨੀਵਰਸਿਟੀ ਜਿਹੜੀ ਹੈ ਉਹ ਕਰੋੜਾਂ ਤੋਂ ਬਿਨਾਂ ਚੱਲ ਹੀ ਨਹੀਂ ਸਕਦੀ। ਇਹੀ ਕਾਰਨ ਸੀ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਬਣੀ ਤਾਂ ਪੰਜਾਬੀ ਯੂਨੀਵਰਸਿਟੀ precedent ਬਣ ਕੇ ਉਹਨਾਂ ਨੂੰ ਵੀ ਗਰਾਟਾਂ ਮਿਲੀਆਂ, ਧਰਮਵੀਰ ਦਾ ਰੋਲ ਬੜਾ ਹੀ ਸਿਗਨੀਫੀਕੈਂਟ ਹੈ।

ਸ੍ਰੀ ਧਰਮਵੀਰ ਦੀ ਤਰ੍ਹਾਂ ਪਾਵਟੇ ਦਾ ਰੋਲ ਵੀ ਬੜਾ ਸਿਗਨੀਫੀਕੈਂਟ ਹੈ। ਜਿਹਨੂੰ ਹੁਣ "ਗੁਰੂ ਤੇਗ ਬਹਾਦਰ ਹਾਲ" ਕਿਹਾ ਗਿਆ ਹੈ। ਇਹ really "ਪਾਵਟੇ ਹਾਲ" ਹੈ। ਮੈਂ ਨਹੀਂ ਚਾਹੁੰਦਾ ਕਿ ਇਹਦਾ ਨਾਮ ਬਦਲਿਆ ਜਾਵੇ। ਕਿਉਂਕਿ ਇਕ ਆਦਮੀ ਜਿਹੜਾ ਨੀਂਹ ਪੱਥਰ ਰੱਖੇ ਅਤੇ ਉਸਦੇ ਨਾਮ 'ਤੇ ਹੀ ਹਾਲ ਦਾ ਨਾਮ ਰੱਖਿਆ ਜਾਏ, ਬਾਅਦ ਵਿੱਚ ਗਿਆਨੀ ਜ਼ੈਲ ਸਿੰਘ ਉਸਦਾ ਨਾਮ ਬਦਲ ਦੇਵੇ ਇਹ ਕੋਈ ਸ਼ੋਭਦਾ ਨਹੀਂ। ਅਸੀਂ ਉਸਦਾ ਨਾਂ "ਪਾਵਟੇ ਹਾਲ" ਰੱਖਿਆ ਸੀ। ਪਾਵਟੇ ਦਾ ਪੱਥਰ ਲਗਿਆ ਹੋਇਆ ਸੀ। ਪਾਵਟੇ ਨੇ ਬੜੇ ਹੀ liberally ਯੂਨੀਵਰਸਿਟੀ ਵਿੱਚ ਨਾਨ-ਇਟਰਫੀਰੈਂਸ ਨੂੰ patronage ਕੀਤਾ ਹੈ। ਪਾਵਟੇ ਦਾ ਰੋਲ ਵੀ ਬੜਾ ਭਾਰੀ ਹੈ।

ਪਾਵਟੇ ਇੱਕ ਚੀਜ਼ ਚਾਹੁੰਦਾ ਸੀ ਕਿ ਜੇ ਕਿਸੇ ਚੀਫ਼ ਮਨਿਸਟਰ ਦੀ ਕਿਸੇ ਕਿਸਮ ਦੀ ਯੂਨੀਵਰਸਿਟੀ ਵਿੱਚ ਇੰਟਰਫੀਰੈਂਸ ਹੋਵੇ ਤਾਂ ਤੁਸੀਂ ਮੈਨੂੰ ਕਾਨਫੀਡੈਂਸ ਵਿੱਚ ਲੈ ਲਵੋ। ਤੁਸੀਂ ਡਾਇਰੈਕਟ ਕਾਨਫਲਿਕਟ ਵਿੱਚ ਨਾ ਆਵੋ। ਮੈਂ ਤੁਹਾਡਾ ਹੱਲ ਕੱਢ ਦਿਆਂਗਾ। ਮਸਲਨ ਇਕ ਦੋ ਸਿੰਡੀਕੇਟ ਦੇ ਮੈਂਬਰ, ਕੋਈ ਚੀਫ਼ ਮਨਿਸਟਰ ਕੱਢਣਾ ਚਾਹੁੰਦੇ ਸਨ ਮਸਲਨ ਰਾਮ ਚੰਦਰ। ਇਕ ਚਾਹੁੰਦੇ ਸੀ ਕਿ ਇਹਨਾਂ ਨੂੰ ਕੱਢ ਕੇ ਅਸੀਂ ਆਪਣੇ ਪੋਲੀਟੀਸ਼ਅਨ ਪਾਈਏ। ਲੇਕਿਨ ਪਾਵਟੇ ਮੈਨੂੰ ਕਹਿਣ ਲਗਾ ਕਿ ਚੀਫ਼ ਮਨਿਸਟਰ ਚਾਹੇ ਕੁਝ ਕਰ ਲੈਣ ਮੈਂ ਇਹਨਾਂ ਨੂੰ ਨਹੀਂ ਕੱਢਣ ਦਿਆਂਗਾ। ਇਸ ਤਰ੍ਹਾਂ ਦੀ ਲੜਾਈ ਪਾਵਟੇ ਲੈ ਲੈਂਦਾ ਸੀ। ਇਸ ਤਰ੍ਹਾਂ ਹੀ ਇਕ ਪੁਲੀਟੀਕਲ ਆਦਮੀ ਸੀ ਜਿਹੜਾ ਕਿ ਬੜਾ ਹੀ

ਯੂਨੀਵਰਸਿਟੀ ਦੀ ਡਿਵੈਲਪਮੈਂਟ ਵਿੱਚ ਇੱਕ ਔਖੀ ਗੱਲ ਬਣੀ ਹੋਈ ਸੀ। ਉਸਨੂੰ ਕੋਈ ਕੱਢ ਵੀ ਨਹੀਂ ਸੀ ਸਕਦਾ। ਨਾ ਹੀ ਚੀਫ਼ ਮਨਿਸਟਰ ਦੀ ਜੁਅਰਤ ਪੈਂਦੀ ਸੀ ਅਤੇ ਨਾ ਹੀ ਕੋਈ ਹੋਰ ਕੱਢ ਸਕਦਾ ਸੀ। Vested interest ਉਸਦੇ ਇਤਨੇ ਜ਼ਿਆਦਾ ਸਨ, ਪੁਲੀਟੀਕਲੀ ਉਹ ਬੜਾ ਸਟਰੌਂਗ ਸੀ। ਇਕ ਵਾਰੀ ਉਸ ਨੂੰ ਲਾ ਚੁੱਕੇ ਤਾਂ ਉਸਨੂੰ ਕੱਢਣਾ ਬੜਾ ਮੁਸ਼ਕਿਲ ਸੀ। ਉਹ ਸਿੰਡੀਕੇਟ ਦਾ ਮੈਂਬਰ ਸੀ, ਤਾਂ ਪਾਵਟੇ ਨੇ ਮੈਨੂੰ ਕਿਹਾ ਕਿ ਜੇ ਯੂਨੀਵਰਸਿਟੀ ਦੀ ਡਿਵੈਲਪਮੈਂਟ ਰੁਕਦੀ ਹੈ ਤਾਂ ਮੈਂ ਇਸਦਾ ਇੰਤਜ਼ਾਮ ਕਰ ਦਿਆਂਗਾ। ਉਹਦੇ ਵਾਸਤੇ ਚੀਫ਼ ਮਨਿਸਟਰ ਨਾਲ ਉਸਨੇ ਗੱਲ ਕੀਤੀ, ਚੀਫ਼ ਮਨਿਸਟਰ ਕਹਿੰਦਾ ਕਿ ਮੈਂ ਪੁਲੀਟੀਕਲੀ ਮੁੱਕਦਾ ਹਾਂ ਜੇ ਤੂੰ ਇਸਨੂੰ ਨੌਮੀਨੇਟ ਨਹੀਂ ਕਰਦਾ ਸਿੰਡੀਕੇਟ ਵਿਚ। ਉਹਨਾਂ ਨੇ ਕਿਹਾ ਕਿ ਮੈਂ ਤਾਂ ਕਦੀ ਨੌਮੀਨੇਟ ਨਹੀਂ ਕਰਾਂਗਾ ਚਾਹੇ ਜੋ ਮਰਜੀ ਕਰੋ। ਪਾਵਟੇ ਇਕ ਸ਼ੇਰ ਚਾਂਸਲਰ ਸੀ, ਲੱਗਦਾ ਭਾਵੇਂ ਨਹੀਂ ਸੀ ਅਤੇ ਜਿਹੜਾ ਸਿੰਡੀਕੇਟ ਦਾ ਮੈਂਬਰ ਯੂਨੀਵਰਸਿਟੀ ਵਿੱਚ ਬਣਾ ਕੇ vested interest ਬਣਾਕੇ obstake ਕਰਵਾਉਣਾ ਸੀ, ਪਾਵਟੇ ਉਸਨੂੰ ਬੜੇ ਤਰੀਕੇ ਦੇ ਨਾਲ। ਐਜ਼ ਚਾਸਲਰ taking Chief Minister into confidence once ਜੇ ਪਹਿਲੀ ਵਾਰੀ ਕਾਮਯਾਬ ਨਹੀਂ ਸੀ ਹੁੰਦਾ ਤਾਂ ਦੂਜੀ ਵਾਰੀ, ਜੇ ਦੂਜੀ ਵਾਰੀ ਕਾਮਯਾਬ ਨਹੀਂ ਸੀ ਹੁੰਦਾ ਤਾਂ ਅਖ਼ੀਰ ਤੇ ਕਾਮਯਾਬ ਹੁੰਦਾ ਸੀ। ਉਸਨੇ ਇਸ ਤਰ੍ਹਾਂ ਜਿਹੜੇ ਪੁਲੀਟੀਕਲ Influence ਸਨ ਇਹਨਾਂ ਨੂੰ ਯੂਨੀਵਰਸਿਟੀ ਵਿੱਚ ਵੜਨ ਨਹੀਂ ਦਿੱਤਾ। ਇਸੇ ਤਰ੍ਹਾਂ ਕਈ ਵਾਰੀ communal forces ਅੰਦਰ ਆ ਕੇ ਯੂਨੀਵਰਸਿਟੀ ਗੈਸਟ ਹਾਊਸ ਵਿੱਚ ਠਹਿਰ ਕੇ ਹੋਸਟਲਾਂ ਵਿੱਚ ਵਰਕ ਕਰਨਾ ਚਾਹੁੰਦੀਆਂ ਸਨ, ਉਸ ਵਕਤ ਵੀ ਪਾਵਟੇ ਨੇ ਜੋ ਹੈਲਪ ਕੀਤੀ ਉਹ Significant ਹੈ। ਉਸਨੇ ਪੁਲੀਟੀਕਲ ਐਲੀਮੈਂਟ ਨਹੀਂ ਵੜਨ ਦਿੱਤਾ। ਉਸਨੇ ਕਿਹਾ ਕਿ ਕਢਾ ਦਿਓ, ਚੀਫ਼ ਮਨਿਸਟਰ ਨਾਲ ਮੈਂ ਆਪੇ ਗੱਲ ਕਰ ਲਵਾਂਗਾ।

ਇਸ ਤਰਾਂ ਯੂਨੀਵਰਸਿਟੀ ਵਿੱਚ ਮੇਰੇ ਦਸਾਂ ਸਾਲਾਂ ਦੇ ਦੌਰਾਨ ਕੋਈ ਵੀ ਨਾ ਅਕਾਲੀ, ਨਾ ਜਨਸੰਘੀ ਅਤੇ ਨਾ ਕਮਿਊਨਿਸਟ ਅਤੇ ਨਾ ਹੀ ਕਾਂਗਰਸੀ। ਇਹਦੇ ਵਿੱਚ ਪਾਵਟੇ ਦਾ ਕਾਫੀ ਹੱਥ ਹੈ। ਮੇਰੇ ਹਰ ਚਾਂਸਲਰਜ਼ ਨਾਲ ਬਹੁਤ ਚੰਗੇ ਤਅਲੁਕਾਤ ਸਨ - ਧਰਮਵੀਰ, ਪਾਵਟੇ, ਸੀ ਐਮ ਚੌਧਰੀ, ਉੱਜਲ ਸਿੰਘ even chancellor has been very happy with me ਹਰ ਇਕ ਨੇ 500/- ਰੁ: (ਪੰਜ ਸੌ) ਤੋਂ ਘੱਟ ਤਰੱਕੀ ਨਹੀਂ ਦਿੱਤੀ। ਐਜ਼ ਚਾਂਸਲਰ ਮੇਰੇ ਹਰ ਇੱਕ ਦੇ ਨਾਲ ਤਅਲੁਕਾਤ ਬਹੁਤ ਅੱਛੇ ਰਹੇ ਸਨ।

*ਪ੍ਰਸ਼ਨ : ਪੰਜਾਬੀ ਯੂਨੀਵਰਸਿਟੀ ਦੇ ਬਨਾਉਣ ਵਿੱਚ ਤੇ ਉਸਨੇ ਪਰੈਜ਼ੈਂਟ ਸਟੇਟਸ ਵਿੱਚ ਆਉਣ ਤੱਕ ਤੁਸੀਂ ਜੋ ਕੁਝ ਕੰਮ ਕੀਤਾ ਹੈ ਉਸਦਾ ਵਿਸਤ੍ਰਿਤ ਦੱਸੋ।*

*ਉੱਤਰ:* ਮੈਂ ਸੰਨ 65 ਦੇ ਵਿੱਚ ਪੰਜਾਬੀ ਯੂਨੀਵਰਸਿਟੀ ਦਾ ਚਾਰਜ ਲਿਆ ਅਤੇ ਪਹਿਲੇ ਦੋ ਸਾਲ ਮੇਰੀਆਂ ਮੁਸ਼ਕਾਲਾਤ ਐਨੀਆਂ ਸਨ ਕਿ ਮੇਰਾ ਦਿਲ ਇਹ ਚਾਹੁੰਦਾ ਸੀ ਕਿ ਫੰਡਜ਼ ਕੁਝ ਐਸੇ ਆਉਣ ਜਿਸਦੇ ਨਾਲ ਕਿ ਕੈਂਪਸ ਬਿਲਡ ਹੋ ਸਕੇ ਅਤੇ ਸਟਾਫ਼ ਪਰੋਪਰਲੀ ਰਿਕਰੂਟ ਕਰ ਲਈਏ। ਜਿਸ ਵੇਲੇ ਮੈਂ ਆਇਆ ਸੀ, ਪੰਜਾਬੀ ਯੂਨੀਵਰਸਿਟੀ ਦੇ ਕੁਝ ਟੀਚਿੰਗ ਡਿਪਾਰਟਮੈਂਟਸ ਕੁਝ ਮਹਿੰਦਰਾ ਕਾਲਿਜ ਵਿੱਚ ਸਨ ਅਤੇ ਕੁਝ ਬਾਰਾਂਦਰੀ ਵਿੱਚ (ਜਿਥੇ ਕਿ ਯੂਨੀਵਰਸਿਟੀ ਦਾ ਦਫ਼ਤਰ ਕੰਮ ਕਰ ਰਿਹਾ ਸੀ) ਕੰਮ ਕਰ ਰਹੇ ਸਨ। ਮੈਨੂੰ ਇਹ ਕੁਝ ਅਜੀਬ ਜਿਹਾ ਲੱਗਿਆ ਕਿ ਯੂਨੀਵਰਸਿਟੀ ਤਾਂ ਇੱਕ ਦਫ਼ਤਰ ਜਿਹਾ ਬਣਿਆ ਹੋਇਆ ਹੈ। ਯੂਨੀਵਰਸਿਟੀ ਦੀ ਅਸਲੀ ਨੁਹਾਰ ਉੱਘੜ ਕੇ ਨਹੀਂ ਆਵੇਗੀ,

ਜਿੰਨਾ ਚਿਰ ਇਹ ਕੈਂਪਸ ਨਹੀਂ ਬਣੇਗਾ। ਉਨ੍ਹਾਂ ਚਿਰ ਇਹ ਯੂਨੀਵਰਸਿਟੀ ਅਸਲੀ ਮਾਮਲਿਆਂ ਵਿੱਚ ਖੜ੍ਹੀ ਨਹੀਂ ਹੋ ਸਕਦੀ। ਇਸ ਕਰਕੇ ਸਭ ਤੋਂ ਪਹਿਲਾਂ ਸਾਨੂੰ ਇਹ ਕੰਮ ਕਰਨਾ ਪਿਆ ਕਿ ਕਿਸੇ ਤਰ੍ਹਾਂ ਇਹ ਕੈਂਪਸ ਬਣ ਜਾਏ, ਪ੍ਰੋਫ਼ੈਸਰ ਵੀ ਉਥੇ ਸ਼ਿਫਟ ਹੋ ਜਾਣ। ਮੈਂ ਵੀ ਸ਼ਿਫਟ ਕਰ ਜਾਵਾਂ ਤਾਂ ਕਿ ਯੂਨੀਵਰਸਿਟੀ ਬਾਰਾਂਦਰੀ ਦੇ ਇਮੇਜ਼ ਤੇ ਹੀ ਨਾ ਰਹਿ ਜਾਵੇ, ਯਾਨੀ ਕਿ ਇਹ ਦਫ਼ਤਰ ਹੀ ਨਾ ਰਹਿ ਜਾਵੇ। ਮੇਰੇ ਤੋਂ ਪਹਿਲਾਂ ਭਾਈ ਜੋਧ ਸਿੰਘ ਨੇ ਕੰਮ ਬੜਾ ਕੀਤਾ ਸੀ। ਕੈਂਪਸ ਦੀ ਜ਼ਮੀਨ ਵੀ ਲੈ ਲਈ ਸੀ। ਇਕ ਦੋ ਬਿਲਡਿੰਗਜ਼ ਸਾਇੰਸ ਬਲਾਕ ਅਤੇ ਰੈਜ਼ੀਡੈਂਸੀਅਲ ਸ਼ੁਰੂ ਕਰ ਦਿੱਤੀਆਂ ਸਨ। ਲੇਕਿਨ ਕੁਝ ਜਿਹੜੇ ਟੀਚਰਜ਼ ਰਿਕਰੂਟ ਹੋਏ ਸਨ ਉਹਨਾਂ ਵਿੱਚ ਵੀ ਆਮ ਉਤਸ਼ਾਹ ਨਹੀਂ ਸੀ ਕਿ ਐਡੀ ਦੂਰ ਤਿੰਨ ਮੀਲ ਪਟਿਆਲੇ ਤੋਂ ਜਾ ਕੇ ਉਥੇ ਰਹੀਏ ਅਤੇ ਫਿਰ ਇਹ ਵੀ ਸੀ ਕਿ ਬਿਲਡਿੰਗਜ਼ ਨੂੰ ਚਾਰ ਪੰਜ ਸਾਲ ਲੱਗ ਜਾਣੇ ਸਨ ਅਤੇ ਫੰਡਜ਼ ਉਸ ਵੇਲੇ ਇੰਨੇ inadequate ਸਨ ਕਿ ਕੋਈ ਕੈਂਪਸ ਬਿਲਡ ਕਰਨ ਦਾ ਖਿਆਲ ਨਹੀਂ ਸੀ ਕਿ ਇਹ ਪੰਜ-ਦਸ ਜਾਂ ਵੀਹ ਸਾਲ ਲਏ। ਔਰ ਪੰਜ ਦਸ ਲੱਖ ਰੁਪਏ ਵਿੱਚ ਕਿੰਨੀਆਂ ਬਿਲਡਿੰਗਜ਼ ਅਤੇ ਕਿੰਨੀ ਕੁ ਤਰੱਕੀ ਨਾਲ ਬਣ ਸਕਦੀਆਂ ਸਨ। ਪਹਿਲੇ ਮੈਂ ਗੌਰਮਿੰਟ ਨਾਲ ਰਾਬਤਾ ਕਾਇਮ ਕੀਤਾ। ਮੈਂ ਆਪਣੇ ਟੀਚਰਜ਼ ਨੂੰ ਕਿਹਾ ਕਿ ਆਪਾਂ ਇਕ ਵਾਰੀ ਕਲਾਸਿਜ ਅਗਲੇ ਸਾਲ ਲੈ ਲਈਏ। ਭਾਵੇਂ ਸਾਡੇ ਕੋਲ ਉਦੋਂ ਕਲਾਸ ਲਾਉਣ ਲਈ ਕੋਈ ਥਾਂ ਨਹੀਂ ਸੀ। ਸਭ ਤੋਂ ਪਹਿਲਾਂ ਮੈਂ ਇਹ ਕੰਮ ਕੀਤਾ ਸੀ ਕਿ ਗਰਲਜ਼ ਹੋਸਟਲ ਦੇ ਇਕ ਡਾਇਨਿੰਗ ਹਾਲ ਵਿੱਚ ਅਸੀਂ ਕਲਾਸਿਜ਼ ਸ਼ਿਫਟ ਕੀਤੀਆਂ। ਉਸ ਵੇਲੇ ਬਹੁਤ ਸਾਰੇ ਲੋਕ ਇਸਦੇ ਹੱਕ ਵਿੱਚ ਨਹੀਂ ਸਨ ਅਤੇ ਉਹ ਸਮਝਦੇ ਸਨ ਕਿ ਸ਼ਾਇਦ ਇਹ ਯੂਨੀਵਰਸਿਟੀ ਕਿਸ ਤਰ੍ਹਾਂ ਗਰੋ ਕਰੇਗੀ, ਫਿਰ ਮੈਂ ਆਰਟਸ ਬਲਾਕ, ਲਾਇਬਰੇਰੀ ਨੂੰ ਟੀਚਿੰਗ ਡਿਪਾਰਟਮੈਂਟਸ ਦੇ ਕੁਆਰਟਰਜ਼ ਵਿੱਚ priority ਦੇ ਦਿੱਤੀ। ਲੇਕਿਨ ਮੈਂ ਸਭ ਤੋਂ ਵੱਡੀ ਗੱਲ ਇਹ ਸੋਚੀ ਕਿ ਜਿੰਨਾ ਚਿਰ ਮੈਂ ਉਥੇ ਨਾ ਜਾਵਾਂ ਉਨਾਂ ਚਿਰ ਇਹ ਯੂਨੀਵਰਸਿਟੀ ਨਹੀਂ ਬਣ ਸਕਦੀ। ਫਿਰ ਉਥੋਂ ਦੇ ਜਿਹੜੇ ਲੋਕਲ ਵੀ ਆਈ ਪੀਜ਼ ਸਨ ਅਤੇ ਮੋਹਰੀ ਸਨ, ਉਹ ਕਹਿੰਦੇ ਸਨ ਕਿ ਤੂੰ ਉਥੇ ਨਾ ਜਾ ਮੁੰਡਿਆਂ ਦਾ ਪਰਾਬਲਮ ਹੋ ਜਾਵੇਗਾ। ਇਸੇ ਤਰ੍ਹਾਂ (scattered) ਹੀ ਕੰਮ ਰਹਿਣ ਦੇ। ਮੈਂ ਆਪਣਾ ਸੁੱਖ ਲੈਣ ਆਇਆ ਹਾਂ। ਮੈਂ ਪਹਿਲੇ ਸ਼ਿਫਟ ਕਰਾਂਗਾ। ਫਿਰ ਨਾਲ ਟੀਚਿੰਗ ਡਿਪਾਰਟਮੈਂਟਸ ਸ਼ਿਫਟ ਕਰਨਗੇ। ਤਦ ਹੀ ਕੈਂਪਸ ਬਣ ਸਕੇਗਾ। ਮੈਂ 1965 ਵਿੱਚ ਜੁਆਇਨ ਕਰਕੇ, 1966 ਵਿੱਚ ਮੈਂ ਸ਼ਿਫਟ ਕਰ ਗਿਆ। ਉਸ ਵਕਤ ਵਾਈਸ ਚਾਂਸਲਰ ਦੀ ਕੋਠੀ ਨਹੀਂ ਬਣੀ ਸੀ, ਮੈਂ ਰਜਿਸਟਰਾਰ ਦੀ ਕੋਠੀ ਖੁਲ੍ਹਵਾ ਕੇ ਉਸ ਦੇ ਵਿੱਚ ਸ਼ਿਫਟ ਕੀਤਾ। Greadually ਉਥੇ ਟੀਚਰਜ਼ ਵੀ ਆ ਗਏ ਅਤੇ ਹੌਲੀ ਹੌਲੀ ਆਰਟਸ ਬਲਾਕ-1 (ਜਿਹੜਾ ਕਿ ਭਾਈ ਜੋਧ ਸਿੰਘ ਸ਼ੁਰੂ ਕਰ ਗਏ ਸਨ) ਨੂੰ Complete ਕਰਕੇ 1967 ਦੇ ਵਿੱਚ ਅਸੀਂ skelton ਤੌਰ ਤੇ ਕੈਂਪਸ ਦੇ ਵਿੱਚ ਐਕਸ਼ਨ ਕਰਨੇ ਸ਼ੁਰੂ ਕਰ ਦਿਤੇ। 1966-67 ਵਿੱਚ ਟੀਚਰਜ਼ ਵੀ ਕੈਂਪਸ ਵਿੱਚ ਐਡੇ ਉਤਸ਼ਾਹ ਨਾਲ ਕੰਮ ਨਹੀਂ ਕਰਨਾ ਚਾਹੁੰਦੇ ਸਨ ਕਿਉਂਕਿ ਖਾਣ ਪੀਣ ਦੀਆਂ ਚੀਜ਼ਾਂ ਤੇ ਹੋਰ ਜ਼ਰੂਰੀਆਤ ਉਥੇ ਮੁਹਈਆ ਨਹੀਂ ਸਨ। ਟਰਾਂਸਪੋਰਟ ਦੇ ਸਾਧਨ ਨਹੀਂ ਸਨ। ਲੇਕਿਨ ਫਿਰ ਵੀ ਜਿਸ ਵੇਲੇ ਕੈਂਪਸ ਸ਼ੁਰੂ ਹੋ ਗਿਆ ਮੇਰਾ ਦਫ਼ਤਰ ਵੀ ਉਥੇ ਚਲਾ ਗਿਆ। ਕਲਾਸਿਜ਼ ਵੀ ਮੈਂ ਸ਼ਿਫਟ ਕਰ ਲਈਆਂ। ਅਸੀਂ ਗਰਲਜ਼ ਹੋਸਟਲ ਵਿੱਚ ਹੀ ਗੁਜ਼ਾਰਾ ਕਰਦੇ ਰਹੇ। ਲੇਕਿਨ ਬਾਅਦ ਵਿੱਚ ਗੁਰੂ ਦੀ ਦਇਆ ਨਾਲ ਕੈਂਪਸ ਇਤਨਾ ਪਾਪੂਲਰ ਹੋ ਗਿਆ ਤਾਂ ਹਰੇਕ ਆਦਮੀ ਇਸ ਵਿੱਚ ਆਉਣ

ਲਈ ਤਿਆਰ ਹੋ ਗਿਆ।

ਜਦ ਇਹ ਕੈਂਪਸ ਥੋੜ੍ਹਾ ਜਿਹਾ ਖੜ੍ਹਾ ਹੋਣਾ ਸ਼ੁਰੂ ਹੋਇਆ ਤਾਂ ਉਸ ਵਕਤ ਗੌਰਮਿੰਟ ਦਾ ਰੁਖ ਵੀ ਥੋੜ੍ਹਾ ਜਿਹਾ ਬਦਲਣਾ ਸ਼ੁਰੂ ਹੋਇਆ। ਗੌਰਮਿੰਟ ਸੋਚਣ ਲੱਗੀ ਕਿ ਕੈਂਪਸ ਹੁਣ ਬਣ ਗਿਆ ਹੈ। ਇਹ ਹੁਣ ਦਫ਼ਤਰ ਨਹੀਂ ਰਿਹਾ ਤੇ ਹੁਣ ਇਸ ਵਾਸਤੇ ਗਰਾਂਟਾਂ ਦੇਣੀਆਂ ਪੈਣੀਆਂ ਹਨ। ਇਹ ਬਿਲਡਿੰਗਜ਼ ਨੂੰ ਵੇਖ ਕੇ ਗੌਰਮਿੰਟ ਨੂੰ ਵੀ ਯਕੀਨ ਹੋ ਗਿਆ ਕਿ ਇਹ ਯੂਨੀਵਰਸਿਟੀ ਖੜ੍ਹੀ ਹੋਏਗੀ। ਜਿਸ ਵਕਤ ਫਿਰ ਧਰਮਵੀਰ ਆਇਆ ਉਸਨੇ ਜਿਹੜੇ bureacratic element ਸੀ ਇਸਨੂੰ ਸਮਝਾਇਆ ਕਿ ਜੇ ਅਸੀਂ ਯੂਨੀਵਰਸਿਟੀ ਬਣਾਈ ਹੈ ਤਾਂ ਇਸ ਨੂੰ ਅਸੀਂ ਬੜੇ ਹੀ ਖੁਲ੍ਹੇ ਦਿਲ ਨਾਲ ਖੜ੍ਹਾ ਕਰਨਾ ਹੈ ਅਤੇ ਇਸਨੂੰ ਯੂਨੀਵਰਸਿਟੀ ਦਾ ਸਟੇਟਸ ਦੇਣਾ ਹੈ। ਇਸ ਦੀ ਗਰਾਂਟਸ 10-20 ਲੱਖ ਤੱਕ ਦੇ ਕੇ ਅਸੀਂ ਕੋਈ 5-10 ਪੋਸਟ ਗਰੈਜੂਏਟ ਕਾਲਿਜ ਜਾਂ ਪੋਸਟ ਗਰੈਜੂਏਟ ਡਿਪਾਰਟਮੈਂਟ ਨਹੀਂ run ਕਰਨੇ, ਅਸੀਂ ਜਿਸ ਤਰ੍ਹਾਂ ਕਿ ਇਕ ਯੂਨੀਵਰਸਿਟੀ ਦਾ ਹੱਕ ਬਣਦਾ ਹੈ, ਉਨੇ ਕੁ ਪੈਸੇ ਦੇਣੇ ਚਾਹੀਦੇ ਹਨ ਅਤੇ ਖੁਲ੍ਹੇ ਦਿਲ ਨਾਲ ਦੇਣੇ ਚਾਹੀਦੇ ਹਨ ਧਰਮਵੀਰ ਕਿਉਂਕਿ powerful ਸੀ ਅਤੇ ਜਿੰਨੀ ਮੇਰੀ persuation ਸੀ, ਉਸ ਨੂੰ ਵਰਤ ਕੇ 40-50 ਲੱਖ ਦੀ ਗਰਾਂਟਸ ਦੀ ਸਾਨੂੰ ਲਿਫਟ ਮਿਲੀ ਅਤੇ ਉਸਦੇ ਨਾਲ ਸਾਡਾ ਕੈਂਪਸ ਹੋਰ ਤਰੱਕੀ ਕਰਨਾ ਸ਼ੁਰੂ ਹੋ ਗਿਆ।

ਉਸ ਤੋਂ ਇਲਾਵਾ ਸ੍ਰ: ਗੁਰਨਾਮ ਸਿੰਘ ਅਤੇ ਸ੍ਰ: ਲਛਮਣ ਸਿੰਘ ਨੇ ਵੀ ਥੋੜ੍ਹਾ ਇਹ ਮਹਿਸੂਸ ਕੀਤਾ ਕਿ ਇਹ ਪੰਜਾਬੀ ਵਾਸਤੇ ਕੰਮ ਕਰਨ ਲੱਗ ਪਏ। ਮੈਂ ਨਾਲ ਨਾਲ ਹੀ ਪੰਜਾਬੀ ਦਾ ਡਿਵੈਲਪਮੈਂਟ ਡਿਪਾਰਟਮੈਂਟ ਖੋਲ੍ਹ ਦਿੱਤਾ। ਉਸ ਦੀਆਂ ਕਿਤਾਬਾਂ ਛਾਪਣੀਆਂ ਸ਼ੁਰੂ ਕਰ ਦਿੱਤੀਆਂ। ਪੰਜਾਬੀ ਨੂੰ ਮੀਡੀਅਮ ਵਜੋਂ ਲਾਗੂ ਕਰਨ ਵਾਸਤੇ ਵੀ ਸਟੈਪ ਚੁੱਕਣੇ ਸ਼ੁਰੂ ਕਰ ਦਿਤੇ। ਨਾਲ ਹੀ ਯੂਨੀਵਰਸਿਟੀ ਐਕਟ ਦੇ ਮੁਤਾਬਕ ਸਿਰਫ਼ ਲੋਕਲ ਕਾਲਿਜ਼ਜ ਹੀ ਇਹਦੇ ਨਾਲ affiliated ਸਨ। ਫਿਰ 1967-68 ਵਿੱਚ ਇਹ ਵੀ ਚੱਲ ਪਈ ਕਿ ਇਹ ਜਿਹੜੇ ਓਲਡ ਪੈਪਸੂ ਦੇ ਕਾਲਿਜ ਹਨ ਸਾਡੇ ਪੰਜਾਬੀ ਯੂਨੀਵਰਸਿਟੀ ਨਾਲ affiliated ਕੀਤੇ ਜਾਣ। ਪੰਜਾਬ ਯੂਨੀਵਰਸਿਟੀ ਕੋਸ਼ਿਸ਼ ਕਰਦੀ ਸੀ ਕਿ ਇਹ (ਪੰਜਾਬੀ ਯੂਨੀਵਰਸਿਟੀ) ਪੁਲੀਟੀਕਲੀ ਪਰੋਗਰਾਮ ਨਾ ਕਰੇ। ਜਦੋਂ ਕੋਈ ਨਵੀਂ ਇੰਸਟੀਚਿਊਸ਼ਨ ਸੈਟ ਅਪ ਹੁੰਦੀ ਹੈ ਤਾਂ ਪੁਰਾਣੇ ਇੰਸਟੀਚਿਊਸ਼ਨ ਉਸਦੇ ਵਿੱਚ ਕੋਈ ਐਡੇ ਹੱਕ ਵਿੱਚ ਨਹੀਂ ਹੁੰਦੇ। ਪੰਜਾਬ ਸਰਕਾਰ ਚਾਹੁੰਦੀ ਸੀ ਕਿ ਜਿਹੜੀਆਂ ਅਸੀਂ ਇਹ ਯੂਨੀਵਰਸਿਟੀਆਂ ਬਣਾਈਆਂ ਹਨ, ਇਹਨਾਂ ਦਾ ਸਟੇਟਸ ਵਧੇ। ਇਹਦੇ ਨਾਲ ਸਾਡਾ ਪੁਲੀਟੀਕਲ ਇਮੇਜ਼ ਵਧਦਾ ਹੈ। ਜਿਹੜੀ ਪਾਰਟੀ ਪੰਜਾਬ ਵਿੱਚ ਇਨ ਪਾਵਰ ਸੀ ਉਹ ਆਪਣਾ ਪੁਲੀਟੀਕਲ ਇਮੇਜ਼ ਚਾਹੁੰਦੀ ਸੀ। ਪੰਜਾਬ ਯੂਨੀਵਰਸਿਟੀ ਇਹ ਨਹੀਂ ਚਾਹੁੰਦੀ ਸੀ ਕਿ ਇਹ ਕਾਲਿਜ ਇਹਨਾਂ ਕੋਲੋਂ ਚਲੇ ਜਾਣ। ਨਤੀਜਾ ਇਹ ਹੋਇਆ ਕਿ Erstiutila PEPSU ਦੇ ਸਾਡੇ ਕਾਲਿਜ ਇਹਦੇ ਨਾਲ ਮਿਲ ਗਏ। ਜਦ ਇੰਨੇ ਸਾਰੇ ਕਾਲਿਜ ਆ ਗਏ ਤਾਂ ਪੁਲੀਟੀਕਲ ਪਾਰਟੀ ਨੂੰ ਪੰਜਾਬੀ ਮੀਡੀਅਮ ਲਾਗੂ ਕਰਨ ਬਾਰੇ ਜ਼ੋਰ ਪਾਉਣਾ ਸੌਖਾ ਹੋ ਗਿਆ।

(ਪ੍ਰਸ਼ਨ ਕਰਤਾ : ਐਕਟ ਵਿੱਚ ਤਾਂ ਪੰਜਾਬੀ ਯੂਨੀਵਰਸਿਟੀ ਰੈਜ਼ੀਡੈਨਸ਼ੀਅਲ ਸੀ ਕਿ ਇਹਦੇ ਨਾਲ ਕਾਲਿਜ ਐਫੀਲੇਟ ਕਿਉਂ? ਇਹਨੂੰ ਚੇਂਜ ਕਰਨ ਦਾ ਖਿਆਲ ਕਿਵੇਂ ਆਇਆ?) ਇਹ ਇਸ ਤਰ੍ਹਾਂ ਹੋਇਆ ਕਿ ਜਿਸ ਵਕਤ ਅਸੀਂ ਕੋਈ ਗਰਾਂਟ ਜਾਂ ਪੈਸੇ ਮੰਗਣੇ ਸੀ ਤਾਂ ਉਹ ਕਹਿਣ ਕਿ ਇਸ ਕੋਲ ਤਾਂ ਸਿਰਫ਼ 10-11 ਕਾਲਿਜ ਹਨ। Real

grant ਜੋ ਹੈ ਉਹ ਤਾਂ ਪੰਜਾਬ ਯੂਨੀਵਰਸਿਟੀ ਦੀ ਹੈ। ਗਰਾਂਟਾਂ ਦੇ ਜਾਂ ਅਟੈਨਸ਼ਨ ਦੇ ਸਾਰੇ ਫ਼ੈਸਲੇ ਕਾਲਜਾਂ ਦੇ ਨੰਬਰ ਉਤੇ ਹੋਣ ਲੱਗ ਪਏ। ਪੁਲੀਟੀਕਲ ਪਾਰਟੀ (ਅਕਾਲੀ ਪਾਰਟੀ) ਨੇ ਫਿਰ ਇਹ ਕੋਸ਼ਿਸ਼ ਕੀਤੀ ਕਿ ਇਹਦੇ ਨਾਲ ਕਾਲਿਜ ਲਾਏ ਜਾਣ। ਜਿਸ ਵੇਲੇ ਕਾਲਿਜ ਲਾਉਣ ਦੀ ਗੱਲ ਛਿੜੀ, ਇਹ ਕਾਫੀ ਦੇਰ ਰਹੀ। ਅਖ਼ੀਰ ਤੇ ਅਸੀਂ ਕਾਮਯਾਬ ਹੋ ਗਏ। ਉਹ ਜਿਹੜੇ ਕਾਲਿਜ ਸਨ ਇਹਦੇ ਨਾਲ ਲੱਗ ਪਏ।

ਉਸ ਤੋਂ ਬਾਅਦ ਇਹਦਾ medium switch over ਇਹਨੂੰ ਸਾਰੇ ਕਾਲਿਜ ਵਿੱਚ ਪੋਸਟ ਗਰੈਜੂਏਟ ਤੱਕ ਮੀਡੀਅਮ ਜਿਹੜਾ ਹੈ ਪੰਜਾਬੀ ਲਾਗੂ ਹੋ ਜਾਏ। ਇਸ ਵਿੱਚ ਇਕ ਬੜਾ ਭਾਰੀ ਪਰਾਬਲਮ ਆਇਆ, ਉਹ ਸੀ ਕਨਸੀਚਿਉਸ਼ਨਲ। ਉਹ ਕਨਸ਼ੀਚਿਉਸ਼ਨਲ ਇਹ ਸੀ ਕਿ ਹੁਣ ਕਾਲਿਜ ਜਿਸ ਵੇਲੇ ਇਹ ਸਾਡੇ ਨਾਲ ਲੱਗ ਗਏ, ਉਹ minority community (Arya Samaj) ਦੇ ਸਨ। ਉਹਨਾਂ ਦੇ ਅੰਡਰ ਕਨਸ਼ੀਚਿਉਸ਼ਨਲ ਔਬਜੈਕਸ਼ਨ ਲੱਗਾ ਦਿੱਤਾ ਕਿ ਤੁਸੀਂ ਇਹ ਸਾਡੇ 'ਤੇ ਲਾਗੂ ਨਹੀਂ ਕਰ ਸਕਦੇ। ਸੋ ਸਾਨੂੰ ਸੁਪਰੀਮ ਕੋਰਟ ਤੱਕ ਕੇਸ ਲੜਨਾ ਪਿਆ। ਸਾਡੇ ਆਪਣੇ ਖਿਆਲ ਦੇ ਮੁਤਾਬਿਕ ਤਾਂ ਸਾਡਾ ਕੇਸ ਠੀਕ ਸੀ। ਸੁਪਰੀਮ ਕੋਰਟ ਨੇ ਇਹ ਕਿਹਾ ਕਿ ਸੰਸਕ੍ਰਿਤ ਆਰੀਆ ਸਮਾਜ ਦਾ ਬੇਸ ਹੈ ਅਤੇ ਆਰੀਆ ਸਮਾਜ ਦਾ ਕਲਚਰ ਇਫੈਕਟ ਹੋਵੇਗਾ ਅਤੇ ਪੰਜਾਬੀ ਲਾਗੂ ਹੋਣ ਦੇ ਨਾਲ ਸੰਸਕ੍ਰਿਤ ਕਲਚਰ ਨੂੰ ਧੱਕਾ ਲਗੇਗਾ। ਇਸ ਗੱਲ ਨੂੰ ਲੈ ਕੇ ਉਹਨਾਂ ਦੇ ਸਾਡੀ ਮੂਵ ਨੂੰ constitutionally (ਅਲਟਰਾ ਵਾਇਰਸ) ਕਰ ਦਿੱਤਾ। ਇਹ ਲਗਭਗ ਸੰਨ 1968 ਦੀ ਗੱਲ ਹੈ। ਉਸ ਤੋਂ ਬਾਅਦ ਫਿਰ ਅਸੀਂ ਦੋ ਤਿੰਨ ਸਾਲ ਵਿੱਚ ਜ਼ੋਰ ਪਾ ਕੇ ਜੋ ਪੰਜਾਬੀ ਕਿਤਾਬਾਂ ਮੀਡੀਅਮ switch over ਦੇ ਵਾਸਤੇ ਕਿਤਾਬਾਂ ਜਾਂ ਪੁਸਤਕਾਂ ਛਪਾਉਣ ਦਾ ਉੱਦਮ ਕੀਤਾ ਸੀ ਉਹ ਫਿਰ ਅਸੀਂ ਐਡੇ ਜ਼ੋਰ ਨਾਲ ਲਾਗੂ ਨਹੀਂ ਕਰ ਸਕੇ। ਉਸ ਤੋਂ ਬਾਅਦ ਗੁਰਨਾਮ ਸਿੰਘ ਚੀਫ਼ ਮਨਿਸਟਰ ਸੀ। ਉਸਨੇ ਮੈਨੂੰ ਬੁਲਾ ਕੇ ਕਿਹਾ ਕਿ ਕਿਸੇ ਨਾ ਕਿਸੇ ਤਰ੍ਹਾਂ ਇਸਨੂੰ ਸਾਨੂੰ ਲਾਗੂ ਕਰਨਾ ਚਾਹੀਦਾ ਹੈ। ਲੇਕਿਨ ਇਸ ਵਿੱਚ ਗੁਰਨਾਮ ਸਿੰਘ ਦੀ ਪੁਲੀਟੀਕਲ ਮੂਵ ਸੀ। ਉਹ actually ਸੰਤ ਫਤਹਿ ਸਿੰਘ ਅਤੇ ਸੰਤ ਚੰਨਣ ਸਿੰਘ ਤੋਂ ਔਖਾ ਸੀ ਅਤੇ ਉਹ ਜਨ ਸੰਘ ਤੇ ਇਹਨਾਂ ਨੂੰ ਤੋੜਨਾ ਚਾਹੁੰਦਾ ਸੀ। ਜਿਸ ਵੇਲੇ ਅਸੀਂ ਅਲਟਰਾ ਵਾਇਰਸ ਡਿਕਲੇਅਰ ਹੋ ਗਏ। ਉਸ ਤੋਂ ਬਾਅਦ ਜਨ ਸੰਘ ਅਤੇ ਅਕਾਲੀਆਂ ਦਾ ਪੰਜਾਬੀ ਲਾਗੂ ਕਰਨ ਦਾ ਜੋ ਮੇਨ ਡਿਫਰੈਂਸ ਸੀ ਉਹ ਹਟ ਗਿਆ ਤੇ ਇਹ ਜ਼ਿਆਦਾ ਕਲੋਜ਼ ਆ ਗਏ ਤੇ ਸ੍ਰ: ਗੁਰਨਾਮ ਸਿੰਘ ਦੀ ਵਿਊ ਸੀ ਕਿ ਇਹ burning ਰਵੇ ਅਤੇ ਗੁਰਨਾਮ ਸਿੰਘ ਅੰਦਰੋਂ ਅੰਦਰ ਅਕਾਲੀ ਦਲ ਨੂੰ (betray) ਕਰਕੇ ਕਾਂਗਰਸ ਵੱਲ ਜਾਣਾ ਚਾਹੁੰਦਾ ਸੀ ਅਤੇ ਉਹ ਪੰਜਾਬੀ ਯੂਨੀਵਰਸਿਟੀ ਦਾ ਜਿਹੜਾ ਸਾਡਾ (decision) ਸੀ ਉਸਨੂੰ ਸੈਨਿਟ ਲੈਵਲ ਤੇ ਰੀਵਰਸ ਕਰਵਾ ਕੇ, ਉਹ ਪੰਜਾਬ ਦੇ ਵਿੱਚ ਇਹ ਇਸ਼ੂ ਪੈਦਾ ਕਰਨਾ ਚਾਹੁੰਦਾ ਸੀ ਕਿ ਜਨਸੰਘ ਅਤੇ ਅਕਾਲੀ ਟੁੱਟ ਜਾਣ ਅਤੇ ਮੈਂ ਫਿਰ (naturally) ਕਾਂਗਰਸ ਦੇ ਵਿੱਚ ਚਲਾ ਜਾਵਾਂ। ਉਸ ਵਕਤ ਮੇਰੇ ਸ੍ਰ: ਗੁਰਨਾਮ ਸਿੰਘ ਨਾਲ ਜ਼ਾਤੀ ਤਅਲੁਕਾਤ ਚੰਗੇ ਸਨ ਅਤੇ ਮੈਂ ਉਹਨਾਂ ਨੂੰ ਕਿਹਾ ਕਿ ਇਹ ਸਿੱਖ ਕੌਮ ਦੇ ਇਨਟਰੈਸਟ ਵਿੱਚ ਨਹੀਂ ਹੈ। ਮੈਂ ਇਹ ਗੱਲ ਇਸ ਵਾਸਤੇ ਕਹੀ ਕਿ ਪੰਜਾਬੀ ਤਾਂ ਅਸੀਂ ਲਾਗੂ ਕਰ ਨਹੀਂ ਸਕਣੀ ਤੇ ਤੁਸੀਂ ਇਸ ਇਸ਼ੂ ਨੂੰ ਛੇੜ ਕੇ (street) ਵਿੱਚ ਲੈ ਜਾਉਗੇ, ਹੋਰ ਕੁਛ ਨਹੀਂ ਕਰ ਸਕਣਾ। ਇਸ ਕਰਕੇ ਤੁਸੀਂ ਬੜੇ ਸਿਆਣੇ ਹੋ ਤੇ ਸੁਲਝੇ ਹੋਏ ਹੋ। ਉਹਨਾਂ ਨੇ ਮੈਨੂੰ ਕਾਨਫੀਡੈਂਸ ਵਿੱਚ ਵੀ ਲਿਆ ਕਿ ਇਹ ਤਾਂ ਮੇਰੀ ਪੁਲੀਟੀਕਲ ਮੂਵ ਹੈ ਲੇਕਿਨ ਮੈਨੂੰ ਇਹ ਨਹੀਂ ਪਤਾ ਕਿ ਇਸਦੀ ਬੈਕ

ਗਰਾਉਂਡ ਕੀ ਹੈ? ਲੇਕਿਨ He was inspiring to become the Chief Minister ਉਸਨੂੰ ਕਾਂਗਰਸ ਵਲੋਂ ਥੋੜ੍ਹੀ ਜਿਹੀ ਸ਼ਹਿ ਵੀ ਮਿਲੀ ਹੋਈ ਸੀ ਕਿ ਤੂੰ ਇਹਨਾਂ ਨੂੰ ਤੋੜ ਮੈਂ ਤੈਨੂੰ ਚੀਫ਼ ਮਨਿਸਟਰ ਬਣਾਂਦਾ ਹਾਂ। ਮੈਨੂੰ ਇਹ ਗੱਲ ਇਸ ਤਰ੍ਹਾਂ ਪਤਾ ਹੈ ਕਿ ਪਾਵਟੇ ਨੇ ਗੁਰਨਾਮ ਸਿੰਘ ਦੀ ਅਟੈਂਪਟ ਨੂੰ ਫਾਈਲ ਕੀਤਾ ਅਤੇ ਮੇਰੇ ਨਾਲ ਗੱਲ ਵੀ ਕੀਤੀ ਕਿ ਗੁਰਨਾਮ ਸਿੰਘ ਨੇ ਅੱਛਾ ਨਹੀਂ ਕੀਤਾ after all ਬੇਸਿਕਲੀ ਤਾਂ ਅਕਾਲੀ ਪਾਰਟੀ ਵਿਚੋਂ ਆਇਆ ਸੀ ਅਤੇ ਜਨਸੰਘ ਅਤੇ ਅਕਾਲੀ ਇਕੱਠੇ ਹੋ ਕੇ ਗੌਰਮਿੰਟ ਦੀ ਸਟਰੈਂਥ ਸੀ। ਇਹਨੇ ਇਹ ਜਿਹੜੀ ਚਾਲ ਲਈ ਹੈ ਇਹ ਠੀਕ ਨਹੀਂ ਹੈ। ਇਸ ਤਰ੍ਹਾਂ ਇਹ ਜਿਹੜੀ ਮੀਡੀਅਮ ਸਵਿਚ ਓਵਰ ਸੀ ਇਸਦੀ ਪੁਲੀਟੀਕਲ ਟੋਨ ਡਿਵੈਲਪ ਹੋਣ ਦੇ ਨਾਲ ਅਤੇ (constitionally) ਅਲਟਰਾ ਵਾਇਰਸ ਹੋਣ ਦੇ ਨਾਲ ਇਹ ਪੰਜਾਬੀ ਯੂਨੀਵਰਸਿਟੀ ਇਸ ਪਾਸੇ ਉਨ੍ਹਾਂ ਕੰਮ ਨਹੀਂ ਕਰ ਸਕੀ ਜਿਸ ਸਪੀਡ ਨਾਲ 1966-67-68 ਵਿੱਚ ਹੋਇਆ। ਕਿਤਨੀਆਂ ਹੀ ਸਾਇੰਸ, ਲਾਅ ਅਤੇ ਹੋਰ ਟੈਕਨੀਕਲ ਕਿਤਾਬਾਂ ਅਸੀਂ ਛੋਹ ਲਈਆਂ ਸਨ ਅਤੇ ਬੜੇ ਜ਼ੋਰ ਨਾਲ ਕੰਮ ਸ਼ੁਰੂ ਕਰ ਦਿੱਤਾ ਸੀ। ਪੰਜਾਬੀ ਡਿਵੈਲਪਮੈਂਟ ਡਿਪਾਰਟਮੈਂਟ ਵਿੱਚ ਕੋਈ ਚਾਲੀ (40) ਦੇ ਕਰੀਬ ਸਟਾਫ਼ ਰਿਕਰੂਟ ਹੋ ਕੇ ਕੰਮ ਬੜੇ ਜ਼ੋਰਾਂ ਨਾਲ ਚੱਲ ਪਿਆ ਸੀ ਲੇਕਿਨ ਇਹ ਅਲਟਰਾ ਵਾਇਰਸ ਹੋਣ ਨਾਲ ਤੇ ਦੂਜੀ ਇਹਦੀ ਪੁਲੀਟੀਕਲ ਓਵਰ ਟੋਨ ਡਿਵੈਲਪ ਹੋਣ ਨਾਲ ਇਹ ਕੰਮ ਇੰਨਾ ਸਿਰੇ ਨਹੀਂ ਚੜ੍ਹ ਸਕਿਆ।

ਲੇਕਿਨ ਇਹ ਮੈਂ ਜ਼ਰੂਰੀ ਸਮਝਦਾ ਰਿਹਾ ਹਾਂ ਕਿ ਇਹ ਜਿਹੜੇ ਤਿੰਨ ਕੰਮ ਨੇ ਪੰਜਾਬੀ ਯੂਨੀਵਰਸਿਟੀ ਦੇ ਜਿਸ ਕਰਕੇ ਇਹ ਯੂਨੀਵਰਸਿਟੀ ਕਾਇਮ ਹੋਈ ਹੈ ਇਕ ਤਾਂ ਇਹ ਕਿ ਸਿੱਖ ਧਰਮ, ਪੰਜਾਬੀ ਕਲਚਰ ਅਤੇ ਪੰਜਾਬੀ ਮੀਡੀਅਮ ਸਵਿਚ ਓਵਰ ਇਹ ਇਸ ਦੀਆਂ ਬੇਸਿਕ ਡਿਊਟੀਸ ਹਨ। ਇਹ ਕੰਮ ਬੜੇ ਜ਼ਰੂਰੀ ਹਨ। ਇਹ ਇਸ ਦੀ ਫ਼ਸਟ (priority) ਹੈ। ਮੈਂ ਇਸ ਨੂੰ ਮੁੱਖ ਰੱਖਦਿਆਂ ਹੋਇਆਂ ਇਹਦੇ ਫੰਡਜ਼ ਅਲਾਹਿਦਾ ear mark ਕਰਦਾ ਰਿਹਾ ਹਾਂ। ਪੰਜ ਲੱਖ ਤੋਂ ਸ਼ੁਰੂ ਹੋ ਕੇ ਪੈਂਤੀ ਲੱਖ ਤਕ ਇਹਨੂੰ ear mark ਕਰ ਦੇਣਾ। ਇਹ ਰੁਪਿਆ ਅਲਾਹਿਦਾ ਇਸ ਕਰਕੇ ਕਰਦਾ ਸੀ ਤਾਂ ਕਿ ਮੈਨੂੰ ਡੇ ਟੂ ਡੇ ਜਾਣਕਾਰੀ ਰਹੇ ਅਤੇ ਸੈਨਿਟ ਜਾਂ ਸਿੰਡੀਕੇਟ ਮੇਰੇ ਰਸਤੇ ਵਿੱਚ ਰੋੜਾ ਨਾ ਅਟਕਾਵੇ। ਇਹਦੇ ਵਾਸਤੇ ਕਈ ਸਕੀਮਾਂ ਬਣਾਈਆਂ। ਪਰਾਈਸ ਸਕੀਮ, ਆਊਟ ਸਾਈਡ ਡਾਕਟਰ ਕੋਲੋਂ ਲਿਖਵਾਉਣਗੇ, ਆਪਣੇ ਡਾਕਟਰਾਂ ਕੋਲੋਂ ਲਿਖਵਾਉਣਗੇ। ਇਹਦੇ ਨਾਲ ਤਿੰਨ ਚਾਰ ਸਾਲ ਵਿੱਚ ਅਸੀਂ ਕੋਈ ਡੇਢ ਦੋ ਸੌ ਕਿਤਾਬਾਂ ਤਿਆਰ ਕਰ ਲਈਆਂ ਸਨ। ਇਹ ਬੜਾ ਭਾਰੀ ਬਰੇਕ ਥਰੋ ਸੀ ਅਤੇ ਇਹੀ ਇਕ ਕਾਰਨ ਸੀ ਕਿ ਇਸ ਨੇ ਮੇਰੀ ਰੈਪੂਟੇਸ਼ਨ ਐਜ਼ ਵਾਈਸ ਚਾਂਸਲਰ ਕਾਫੀ ਬਾਹਰ ਤੱਕ ਫੈਲਾਈ। ਇਸ ਦੇ ਨਾਲ ਜੈਲਸੀ ਵੀ ਹੋਈ। ਕਈ ਲੋਕ ਇੰਨੇ ਜ਼ਿਆਦਾ ਕੀਤੇ ਕੰਮ ਨੂੰ ਲਾਇਕ ਨਹੀਂ ਕਰ ਸਕਦੇ ਸਨ ਕਿ ਇਹ ਇੰਨਾ ਨਾ ਤਰੱਕੀ ਕਰ ਜਾਏ। ਇਹਨਾਂ ਨੇ ਟੈਕਸਟ ਬੁੱਕ ਬੋਰਡ ਰੱਖ ਦਿੱਤਾ। ਸੈਂਟਰਲ ਗੌਰਮਿੰਟ ਇਹ ਚਾਹੁੰਦੀ ਸੀ ਕਿ ਜਿਹੜੀਆਂ ਰਿਜ਼ਨਲ ਲੈਂਗੁਇਜ਼ ਦੇ ਟੈਕਸਟ ਬੁੱਕ ਬੋਰਡ ਹਨ ਇਹ ਯੂਨੀਵਰਸਿਟੀਆਂ ਵਿੱਚ ਛੱਪਣ। ਅਗਰ ਇਹ ਉਸ ਤਰ੍ਹਾਂ ਹੋ ਜਾਂਦਾ ਤਾਂ ਮੈਂ ਸਵਿਚ ਓਵਰ ਦਾ ਤੇ ਪੰਜਾਬੀ ਬੁੱਕਸ ਦਾ ਇਨ ਵੇਰੀਅਸ ਸਬਜੈਕਟ ਕੰਮ ਕਿਥੇ ਦਾ ਕਿਥੇ ਹੀ ਲੈ ਜਾਂਦਾ ਲੇਕਿਨ ਇਹ ਵੀ ਇਕ ਜੈਲਸੀ ਦਾ ਹੀ ਕਾਰਨ ਸੀ ਕਿ ਟੈਕਸਟ ਬੁੱਕ ਬੋਰਡ ਸੈਪਰਟ ਬਣਿਆ। ਇਹ ਪੰਜਾਬ ਗੌਰਮਿੰਟ ਨੇ ਬਣਾਇਆ। ਸੁਰਜੀਤ ਸਿੰਘ ਐਜੂਕੇਸ਼ਨ ਮਨਿਸਟਰ ਹੁੰਦਾ ਸੀ। ਬਣਾਇਆ ਇਸ ਕਰਕੇ ਕਿ ਇਹ ਦੋ ਸੰਸਥਾਵਾਂ ਸ਼ਾਇਦ ਜ਼ਿਆਦਾ ਕੰਮ ਕਰ ਸਕਣ। (ਪ੍ਰ: ਕਰਤਾ ਪਰ ਕੰਮ

ਕੋਈ ਵੀ ਨਾ ਕਰ ਸਕੀ?) ਨਹੀਂ, ਇਹਦੀ ਅਤੇ ਉਹਨਾਂ ਦੀ ਕਿਉਂਕਿ ਮੈਨ ਪਾਵਰ ਲਿਮਟਿਡ ਸੀ। ਉਸੇ ਮੈਨ ਪਾਵਰ ਨੇ ਪੰਜਾਬੀ ਲਈ ਉਧਰ ਕੰਮ ਕਰਨਾ ਸੀ ਅਤੇ ਉਸੇ ਨੇ ਹੀ ਇੱਧਰ ਕਰਨਾ ਸੀ। ਬਲਕਿ ਜਿਸ ਵੇਲੇ ਇਹ ਗੱਲ ਕੀਤੀ ਗਈ ਸੀ ਤਾਂ ਉਸ ਵੇਲੇ ਇਹ ਕਿਹਾ ਗਿਆ ਕਿ ਤੁਸੀਂ ਪੰਜਾਬੀ ਭਵਨ ਬਣਾਓ ਤੇ ਪੰਜਾਬੀ ਟੈਕਸਟ ਬੁੱਕ ਬੋਰਡ ਜਿਸ ਵਿੱਚ ਡਾਈਰੈਕਟਰ ਜਨਰਲ ਗਿਆਨੀ ਲਾਲ ਸਿੰਘ ਨੂੰ ਲਾ ਕੇ ਅਸੀਂ ਤੁਹਾਡੇ ਅੰਡਰ ਕਰ ਦਿਆਂਗੇ ਅਤੇ ਯੂਨੀਵਰਸਿਟੀ ਉਸ ਨੂੰ ਰਨ ਕਰੇਗੀ। ਲੇਕਿਨ ਫਿਰ ਗਰੈਜੂਲੀ ਗੌਰਮਿੰਟ ਨੇ ਦੇਖਿਆ ਕਿ ਪੰਜਾਬੀ ਯੂਨੀਵਰਸਿਟੀ ਜ਼ਿਆਦਾ ਹਿੱਸਾ ਲੈ ਜਾਵੇਗੀ ਅਤੇ ਦੂਜੀਆਂ ਯੂਨੀਵਰਸਿਟੀਆਂ ਦਾ ਸ਼ਾਇਦ ਕੋ-ਆਪਰੇਸ਼ਨ ਵੀ ਹਾਸਿਲ ਨਾ ਹੋ ਸਕੇ। ਇਸ ਕਰਕੇ ਬੈਟਰ ਇਹ ਹੈ ਕਿ ਟੈਕਸਟ ਬੁੱਕ ਬੋਰਡ ਸੈਪਰਟ ਖੋਲ੍ਹਿਆ ਜਾਵੇ। ਲੇਕਿਨ ਇੱਕ ਜਿਹੜੀ ਮੈਨੂੰ ਸਤੁੰਸ਼ਟਤਾ ਹੈ ਕਿ ਪੰਜਾਬੀ ਦੀ ਡਿਵੈਲਪਮੈਂਟ ਵਾਸਤੇ ਜਿੰਨੀ ਮੇਰੀ ਸ਼ਕਤੀ ਸੀ ਜਿਤਨੀ ਸੂਝ ਬੂਝ ਸੀ ਮੈਂ ਕੰਮ ਕੀਤਾ। ਲੈਂਗੁਇਸਟ ਡਿਪਾਰਟਮੈਂਟ ਖੜ੍ਹਾ ਕਰਨਾ ਲੈਂਗੁਇਜ਼ ਲੈਬੋਰਟਰੀ ਬਨਾਉਣੀ ਅਤੇ ਸਵਿਚ ਓਵਰ ਤੇ ਕਿਤਾਬਾਂ ਲਿਖਣੀਆਂ ਪੰਜਾਬੀ ਕਲਚਰ ਤੇ ਕਿਤਾਬਾਂ ਲਿਖਣੀਆਂ, ਪੰਜਾਬ ਹਿਸਟਰੀ ਤੇ ਕਿਤਾਬਾਂ ਲਿਖਾਣੀਆਂ, ਗੁਰੂ ਨਾਨਕ ਸਾਹਿਬ ਦੇ ਪੰਜ ਸਾਲਾ ਦਿਵਸ, ਗੁਰੂ ਗੋਬਿੰਦ ਸਿੰਘ ਦਿਵਸ, ਇਹ ਸਾਰਾ ਮੇਰਾ ਪਰਪਸ ਸੀ ਕਿ ਯੂਨੀਵਰਸਿਟੀ ਇਹ ਕੰਮ ਕਰਦੀ ਰਹੇ ਅਤੇ ਪੰਜਾਬੀ ਅਤੇ ਸਿੱਖ ਕਲਚਰ ਵਾਸਤੇ ਜਿੰਨੀ ਇਹ ਕਾਂਟਰੀਬਿਊਸ਼ਨ ਕਰ ਸਕਦੀ ਹੈ ਕਰਦੀ ਰਹੇ। ਮੇਰੀ ਸੋਚਣੀ ਹੈ ਕਿ ਮੈਂ ਆਪਣੀ ਦਸ ਸਾਲ ਦੀ ਸਰਵਿਸ ਵਿੱਚ ਜਿਹੜੀ ਮੇਰੀ ਡਿਊਟੀ ਸੀ, ਮੈਂ ਆਪਣੀ (Conscious) ਦੇ ਮੁਤਾਬਿਕ ਪੂਰੀ ਕੀਤੀ।

ਦੂਜੀ ਗੱਲ ਇਹ ਹੈ ਕਿ ਮੇਰੀ ਜ਼ਿੰਦਗੀ ਦਾ ਇੱਕ ਅੰਦਰਲਾ ਮਨ ਸੀ, ਉਹ ਹਮੇਸ਼ਾਂ ਧਰਮ ਵਿੱਚ ਹੀ ਰਿਹਾ। ਸ਼ੁਰੂ ਵਿੱਚ ਤਿੰਨ ਸਾਲ ਤੋਂ ਲੈ ਕੇ ਹੁਣ ਤੱਕ ਥਰੋ ਆਉਟ (through out) ਮੇਰੇ ਮਨ ਵਿੱਚ ਰਿਹਾ ਹੈ ਕਿ ਜਿੰਨੀ ਧਾਰਮਿਕ ਅਤੇ ਸਪਿਰਚੁਅਲ (Spiritual) ਅਤੇ ਮੌਰਲ ਵੈਲਿਊਜ਼ ਅਸੀਂ ਐਜੂਕੇਸ਼ਨ ਰਾਹੀਂ ਪੈਦਾ ਕਰ ਸਕਦੇ ਹਾਂ ਅਤੇ ਬੱਚਿਆਂ ਨੂੰ ਅਸੀਂ ਰੀਅਲ ਵਰਕਸ ਦੇ ਸਕਦੇ ਹਾਂ, ਤਾਂ ਉਹ ਇਹੀ ਹੈ। ਇਸੇ ਕਰਕੇ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਦੀ ਸ਼ਤਾਬਦੀ ਆਈ ਹੈ ਤਾਂ ਮੇਰੇ ਮਨ ਵਿੱਚ ਆਇਆ ਕਿ ਅਸੀਂ ਇਕ ਚੰਗਾ ਡਿਪਾਰਟਮੈਂਟ ਆਫ਼ ਕੰਮਪੇਰੇਟਿਵ ਰਿਲੀਜ਼ਨ ਦਾ ਖੋਲ੍ਹੀਏ। ਮੇਰੇ ਮਨ ਅੰਦਰ ਇਹ ਆਈਡੀਆ ਸੀ। ਲੇਕਿਨ ਜਿਸ ਵੇਲੇ ਮੈਂ ਅਮਰੀਕਾ ਗਿਆ ਉਥੇ ਕੈਂਟਵਿਲ ਸਮਿਥ ਨੂੰ ਮਿਲਿਆ। ਉਥੇ ਮੈਂ ਉਸ ਨਾਲ ਡਿਸਕਸ ਕੀਤਾ। ਮੈਂ ਉਥੇ ਦੇਖਿਆ ਕਿ ਉਥੇ ਹਰ ਯੂਨੀਵਰਸਿਟੀ (ਹਾਲਾਂ ਕਿ ਸਾਰਾ ਅਮਰੀਕਾ ਸੈਕੂਲਰ ਸਟੇਟ ਹੈ) ਵਿੱਚ ਟੀਚਿੰਗ ਡਿਪਾਰਟਮੈਂਟ ਹੈ। ਮੈਂ ਰੋ ਯੂਨੀਵਰਸਿਟੀ ਵਿੱਚ ਗਿਆ, ਉਥੇ ਮਸਜਿਦ ਹੈ, ਅਲਾਕਰ ਗਿਆ ਉਥੇ ਵੀ ਮਸਜਿਦ ਹੈ। ਇਹ ਮਸਜਿਦਾਂ In the heart of the universities ਹਨ) ਤਾਂ ਮੈਂ ਇਹ ਸੋਚਿਆ ਕਿ ਸਾਡੇ ਇੰਡੀਆ ਵਿੱਚ ਨਵੀਂ ਸੈਕੁਲਰਇਜ਼ਮ ਆਈ ਹੈ ਕਿ ਧਰਮ ਨਹੀਂ ਹੈ। ਇਥੇ ਆ ਕੇ ਮੈਂ ਸਟੱਡੀ ਕੀਤਾ ਯੂਨੀਵਰਸਿਟੀਆਂ ਵਿੱਚ। ਮੈਂ ਇਹ ਮਹਿਸੂਸ ਕੀਤਾ ਕਿ ਇਹ ਫਿਲਾਸਫੀ ਦਾ ਡਿਪਾਰਟਮੈਂਟ ਕਰ ਲੈਂਦੇ ਹਨ। ਰੀਲੀਜੀਅਸ ਹਿਸਟਰੀ ਦਾ ਡਿਪਾਰਟਮੈਂਟ ਕਰ ਲੈਂਦੇ ਹਨ। ਲੇਕਨ ਰੀਲੀਜ਼ਨ ਰੀਸਰਚ ਦਾ ਨਹੀਂ ਕਰਦੇ। ਫਿਰ ਮੈਂ ਡਾਕਟਰ ਕੋਠਾਰੀ, ਚੇਅਰਮੈਨ, ਯੂ ਜੀ ਸੀ ਉਹਦੇ ਨਾਲ ਗੱਲ ਕੀਤੀ। ਇਹ ਜਿਹੜੇ ਮੈਂ ਡਿਪਾਰਟਮੈਂਟ ਆਫ਼ ਕੰਮਪੈਰਿਟਵ ਰਿਲੀਜ਼ਨ, ਡਿਪਾਰਟਮੈਂਟ ਆਫ਼ ਆਦਿ ਗਰੰਥ ਜਾਂ

ਹੋਰ ਡਿਪਾਰਟਮੈਂਟਸ ਜੋ ਪੰਜਾਬੀ ਯੂਨੀਵਰਸਿਟੀ ਵਿੱਚ ਰਿਲੀਜ਼ਨ ਨਾਲ ਤਅਾਲੁਕ ਰੱਖਦੇ ਹਨ ਇਹਨਾਂ ਦਾ ਜ਼ਿਆਦਾ ਮੈਂ ਉਤਸ਼ਾਹ ਲਿਆ ਆਪਣੇ ਅਮਰੀਕਨ ਵਿਜ਼ਟ ਤੋਂ ਅਤੇ ਇਹਨਾਂ ਦੋਹਾਂ ਸੱਜਣਾਂ ਡਾ. ਡੀ.ਸੀ. ਕੋਠਾਰੀ, ਅਤੇ ਕੈਂਟਵਿਲ ਸਮਿਥ ਨੇ ਜ਼ਿਆਦਾ ਉਤਸ਼ਾਹ ਦਿੱਤਾ ਅਤੇ ਤੀਜਾ ਜਿਸ ਵੇਲੇ ਇਕ ਇੰਟਰਨੈਸ਼ਨਲ ਸੈਮੀਨਾਰ ਹੋਇਆ ਗੁਰੂ ਨਾਨਕ ਤੇ 1969 ਵਿੱਚ ਉਸ ਸੈਮੀਨਾਰ ਨੇ ਵੀ ਮੈਨੂੰ ਬੜਾ ਉਤਸ਼ਾਹ ਦਿੱਤਾ। ਨਤੀਜਾ ਇਹ ਹੋਇਆ ਕਿ (ਤੁਹਾਨੂੰ ਤਾਂ ਸ਼ਾਇਦ ਪਤਾ ਹੋਵੇਗਾ) ਕਿ ਪੰਜਾਬੀ ਯੂਨੀਵਰਸਿਟੀ ਦੀ ਸੈਨਿਟ ਦੇ ਵਿੱਚ ਸਾਰੇ ਐਲੀਮੈਂਟਸ ਹਰ ਵਾਰੀ ਇਹ ਪ੍ਰਸ਼ਨ (question) ਉਠਾਂਦੇ ਸਨ ਕਿ ਰਿਲੀਜ਼ਨ ਵਿੱਚ ਨਾਰੰਗ ਨੇ ਜ਼ਿਆਦਾ ਪ੍ਰੋਫੈਸਰ ਰੱਖ ਕੇ ਇਹ unbalanced development ਪੰਜਾਬ ਯੂਨੀਵਰਸਿਟੀ ਦੀ ਕਰ ਰਿਹਾ ਹੈ। ਉਸ ਵੇਲੇ ਮੈਂ ਉਹਨਾਂ ਨੂੰ ਜਵਾਬ ਦਿੱਤਾ ਸੀ ਕਿ ਰਿਲੀਜ਼ਨ ਨੂੰ ਤਾਂ ਤੁਸੀਂ ਇੱਕ ਸਬਜੈਕਟ ਲੈ ਲੈਂਦੇ ਹੋ ਤੇ ਸਾਇੰਸ ਦੀ ਕੈਮਿਸਟਰੀ ਵੱਖਰੀ ਹੈ, ਫਿਜਿਕਸ ਵੱਖਰੀ ਹੈ, ਬੌਟਨੀ ਵੱਖਰੀ ਹੈ ਤੇ ਜੁਆਲੋਜੀ ਵੱਖਰੀ ਹੈ। ਉਹਦੇ ਵਿੱਚ ਜਿੰਨੀਆਂ ਪ੍ਰੋਫੈਸਰੀਆਂ ਹਨ। ਨਾਲ ਮੈਂ ਇਹ ਕਹਿੰਦਾ ਸੀ ਕਿ ਉਹ ਵਕਤ ਸੀ ਜਦ ਕਿ ਪੁਰਾਣੇ ਜ਼ਮਾਨੇ ਵਿੱਚ ਸਿਰਫ਼ ਯੂਨੀਵਰਸਿਟੀ ਰਿਲੀਜ਼ਨ ਤੇ ਜ਼ਿਆਦਾ ਜ਼ੋਰ ਦਿੰਦੀ ਸੀ ਅਤੇ ਰਿਲੀਜ਼ਨ ਨੂੰ ਪੜ੍ਹਾਉਣਾ ਹੀ ਆਪਣਾ ਮੁੱਖ ਮੰਤਵ ਸਮਝਦੀ ਸੀ ਅਤੇ ਅੱਜ ਅਸੀਂ ਰਿਲੀਜ਼ਨ ਨੂੰ ਇਕ ਸਬਜੈਕਟ ਦੇ ਤੌਰ ਤੇ ਵੀ (ਜਿਥੋਂ ਅਸੀਂ ਇਕਨਾਮਿਕਸ, ਹਿਸਟਰੀ, ਪਾਲਿਟਿਕਸ, ਕੈਮਿਸਟਰੀ, ਫਿਜਿਕਸ ਪੜ੍ਹਾਂਦੇ ਹਾਂ) ਨਹੀਂ ਪੜ੍ਹਾ ਸਕਦੇ। ਇਹ ਠੀਕ ਹੈ ਕਿ ਰਿਲੀਜ਼ਨ ਪਰਾਪੇਗੰਡਾ ਨਹੀਂ ਹੋਣਾ ਚਾਹੀਦਾ। ਰਿਲੀਜ਼ਨ denominational ਨਹੀਂ ਹੋਣਾ ਚਾਹੀਦਾ। ਲੇਕਿਨ ਰਿਲੀਜ਼ਨ ਰਿਸਰਚ ਪੜ੍ਹਾਉਣ ਵਿੱਚ ਸਾਨੂੰ ਕੋਈ ਸੰਗ ਨਹੀਂ ਚਾਹੀਦੀ। ਮੈਂ ਸੈਨਿਟ ਵਿੱਚ ਕਹਿੰਦਾ ਸੀ ਕਿ ਮੈਨੂੰ ਇਹ ਮਾਣ ਹੈ ਕਿ ਮੈਂ ਇਹ ਡਿਪਾਰਟਮੈਂਟਸ ਖੋਲ੍ਹੇ ਨੇ ਅਤੇ ਇਹਨਾਂ ਰਾਹੀ ਅਸੀਂ ਕੁਛ ਕਰ ਸਕੇ ਹਾਂ। ਰਿਲੀਜ਼ਨ ਦੇ ਡਿਪਾਰਟਮੈਂਟ (ਆਦਿ ਗ੍ਰੰਥ ਡਿਪਾਰਟਮੈਂਟ, ਡਿਪਾਰਟਮੈਂਟ ਆਫ਼ ਰਿਲੀਜ਼ਅਸ ਸਟੱਡੀਜ਼ ਅਤੇ ਐਨਸਾਇਕਲੋਪੀਡੀਆ ਆਫ਼ ਸਿੱਖਇਜ਼ਮ) ਜੋ ਅਸੀਂ ਖੋਲ੍ਹੇ ਹਨ ਇਹ ਕਿਸੇ ਤਰ੍ਹਾਂ ਐਟ ਦੀ ਕਾਸਟ ਆਫ਼ ਡਿਵੈਲਪਮੈਂਟ ਆਫ਼ ਸਾਇੰਸ ਖੋਲ੍ਹੇ ਹਨ। ਮੈਂ ਉਹਨਾਂ ਨੂੰ ਦੱਸਿਆ ਕਿ ਅਸੀਂ ਲੱਖਾਂ ਰੁਪਏ ਫਿਜਿਕਸ, ਕੈਮਿਸਟਰੀ ਅਤੇ ਆਰਟ ਦੀ ਡਿਵੈਲਪਮੈਂਟ ਵਾਸਤੇ ਕਰ ਰਹੇ ਹਾਂ। ਇਸ ਲਈ ਇਹ unballanced ਨਹੀਂ। ਜਿਸ ਪਰਪਜ਼ ਤੇ ਇਹ ਯੂਨੀਵਰਸਿਟੀ ਖੜ੍ਹੀ ਹੋਈ ਹੈ ਉਸ ਵਿੱਚ ਇੱਕ ਹਿੱਸਾ ਰਿਲੀਜ਼ਨ ਦਾ ਵੀ ਹੈ ਅਤੇ ਇਕ ਲੜਕਿਆਂ ’ਤੇ ਵੀ ਇਸਦਾ ਪ੍ਰਭਾਵ ਪੈਂਦਾ ਹੈ ਉਹਨਾਂ ਦੀ integrated development ਵਿੱਚ। ਇਸ ਵਾਸਤੇ ਇਹ ਵੀ ਮੈਨੂੰ ਕਾਮਯਾਬੀ ਹੋਈ।

ਮੈਨੂੰ ਦੂਜੀ ਸਤੁੰਸ਼ਟਤਾ ਇਹ ਹੈ ਕਿ ਜਿਹੜਾ ਡਿਪਾਰਟਮੈਂਟ ਆਫ਼ ਕੰਮਪੈਰਿਟਵ ਰਿਲੀਜ਼ਨ ਖੋਲ੍ਹ ਕੇ ਆਇਆ ਹਾਂ, ਡਿਪਾਰਟਮੈਂਟ ਆਫ਼ ਰਿਲੀਜ਼ਨ ਸਟੱਡੀਜ਼ ਖੋਲ੍ਹ ਕੇ ਆਇਆ ਹਾਂ ਅਤੇ ਆਦਿ ਗ੍ਰੰਥ ਖੋਲ੍ਹ ਕੇ ਆਇਆ ਹਾਂ। ਨਿਰੁਕਤ ਵਰਗੇ ਪਰਾਜੈਕਟ ਖੋਲ੍ਹ ਕੇ ਆਇਆ ਹਾਂ। ਮੈਨੂੰ ਇਹ ਸਤੁੰਸ਼ਟਤਾ ਹੈ ਕਿ ਜੋ ਮੇਰੇ ਮਨ ਦੀ ਅੰਦਰਲੀ ਇੱਛਾ ਸੀ ਕਿ ਯੂਨੀਵਰਸਿਟੀ ਇਸ ਰੁੱਖ ਵਿੱਚ ਡਿਵੈਲਪ ਹੋਵੇ, ਉਸ ਵਿੱਚ ਮੈਨੂੰ ਕੋਈ ਰਿਗਰੇਟ ਨਹੀਂ। ਬਲਕਿ ਖੁਸ਼ੀ ਹੈ ਕਿ ਮੈਂ ਉਸ ਨੂੰ ਚੰਗੀਆਂ ਲੀਹਾਂ ’ਤੇ ਪਾ ਆਇਆ ਹਾਂ। ਬਾਕੀ ਹੋਰ ਮੇਰੇ ਸਕਸੈਸਰਜ਼ ਦਾ ਕੰਮ ਹੈ ਕਿ ਉਸ ਟਰੀਡੀਸ਼ਨਜ਼ (traditions) ਨੂੰ ਉੱਚਾ ਲੈ ਜਾਣ ਅਤੇ ਸਭ ਤੋਂ ਮੇਰਾ ਡੀਅਰਸਟ ਚਾਲੀਡ ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ ਅਤੇ

ਨਿਰੁਕਤ ਸੀ। ਮੈਂ ਇਹ ਸਮਝਦਾ ਹਾਂ ਕਿ ਇਹ ਸਿੱਖਇਜ਼ਮ ਦੀ ਕੋਈ ਸੇਵਾ ਹੋ ਸਕੀ ਹੈ। ਉਹ ਇਹ ਹੈ ਕਿ ਐਨਸਾਈਕਲੋਪੀਡੀਆ ਆਫ਼ ਸਿੱਖਇਜ਼ਮ ਅਤੇ ਨਿਰੁਕਤ ਵਰਗੇ ਪਰਾਜੈਕਟ ਜਿੰਨੀ ਛੇਤੀ ਕੰਮਪਲੀਟ ਹੋਣ ਉਨੇ ਹੀ ਚੰਗੇ ਹਨ ਅਤੇ ਜਿੰਨਾ ਰੁਪਿਆ ਤੇ ਕੰਪੀਟੈਂਟ ਸਟਾਫ਼ ਲਗਾਇਆ ਜਾਵੇ ਚੰਗਾ ਹੈ। ਜਦ ਮੈਂ ਹੁਣ ਸਿੱਖ ਰਿਲੀਜ਼ਨ ਦੀ ਸਟੱਡੀ ਇਨ ਡੈਪਥ (depth) ਵੀ ਕਰਦਾ ਹਾਂ ਤਾਂ ਬੜੀ ਕਮੀ ਮਹਿਸੂਸ ਕਰਦਾ ਹਾਂ ਕਿ ਸਾਡੇ ਕੋਲ ਐਨਸਾਈਕਲੋਪੈਡਿਕ ਲੈਵਲ ਦੇ ਉਤੇ ਕੋਈ ਚੀਜ਼ ਨਹੀਂ। ਐਨਸਾਈਕਲੋਪੀਡੀਆ ਆਫ਼ ਇਸਲਾਮ ਵੀ ਹੈ, ਐਨਸਾਈਕਲੋਪੀਡੀਆ ਆਫ਼ ਰਿਲੀਜ਼ਨ ਵੀ ਹੈ। ਕਨਸੈਪਟਜ਼ ਜਿਹੜੇ ਗ੍ਰੰਥ ਸਾਹਿਬ ਵਿੱਚ ਆਉਂਦੇ ਹਨ, ਉਹ intellectual ਅਤੇ ਹਾਇਰ ਲੈਵਲ 'ਤੇ ਉਹਨਾਂ ਤੇ ਘੋਖ ਦੇ ਕੇ, ਇਸੇ ਤਰ੍ਹਾਂ ਹੀ ਸਿੱਖ ਹਿਸਟਰੀ ਤੇ ਸਿੱਖ ਰਿਲੀਜ਼ਨ ਦੀਆਂ ਬੇਸਿਕ ਆਈਟਮਜ਼ ਹਨ। ਉਹਨਾਂ ਉਤੇ ਵੀ ਸਾਰੇ ਵਿਊਜ਼ ਲੈ ਕੇ ਇਕ codified definite ਜਿਹੀ ਸਾਡੀ ਸਿੱਖ ਰਿਲੀਜ਼ਨ ਤੇ ਕੋਸ਼ ਹੋਣੀ ਚਾਹੀਦੀ ਹੈ ਤਾਂ ਕਿ ਅਮਰੀਕਾ ਤੇ ਇੰਗਲੈਂਡ ਵਿੱਚ ਰਹਿਣ ਵਾਲੇ ਇਹ ਸਮਝਣਾ ਚਾਹੁਣ ਕਿ ਸ਼ਬਦ ਕੀ ਹੈ ਜਾਂ ਨਾਮ ਕੀ ਹੈ? ਸ਼ੁੱਧ ਕੀ ਹੈ?ਹੁਕਮ ਕੀ ਹੈ? ਰਜ਼ਾ ਕੀ ਹੈ? ਉਹ ਠੀਕ ਸਮਝ ਸਕਣ ਤੇ ਉਹ ਐਨਸਾਈਕਲੋਪੀਡੀਆ ਨੂੰ ਰੈਫਰ ਕਰਨ। ਇਹ ਨਹੀਂ ਕਿ ਜਿਹੜੀ ਕਿਤਾਬ ਆ ਜਾਵੇ ਉਸ ਤੋਂ ਜੋ ਕਨਸੈਪਟ ਬਣਾ ਲਿਆ ਜਾਵੇ ਉਹੀ ਉਹਨਾਂ ਦਾ ਕਨਸੈਪਟ ਹੋ ਜਾਵੇ। ਇਹ ਦੂਸਰਾ ਐਸਪੈਕਟ ਸੀ।

*ਪ੍ਰਸ਼ਨ : ਤੁਸੀਂ ਓਰਲ ਹਿਸਟਰੀ ਸੈਲ ਵੀ ਸਥਾਪਿਤ ਕੀਤਾ ਸੀ। ਇਸ ਦਾ ਕੀ ਕਾਰਣ ਸੀ?*

*ਉੱਤਰ:* ਇਸ ਦਾ ਇਹ ਕਾਰਣ ਸੀ ਕਿ ਬਹੁਤ ਸਾਰੀਆਂ ਇਸ ਵਕਤ ਹਿਸਟਰੀ ਵਿੱਚ ਕਨਟੈਂਪਰੇਰੀ ਹਿਸਟਰੀ ਦੀਆਂ ਸੋਰਸਜ਼ ਹੈਗੀਆਂ ਹਨ, ਉਹ ਬਹੁਤ ਸਾਰੀ ਜਗ੍ਹਾ ਤੇ ਮਿਲ ਨਹੀਂ ਸਕਦੀਆਂ ਅਤੇ ਬਹੁਤ ਸਾਰੇ ਫਰੀਡਮ ਫਾਈਟਰਜ਼ (ਜਿਹਨਾਂ ਨੇ ਹਿਸਟਰੀ ਬਣਾਈ ਹੈ ਡਯੂਰਿੰਗ ਲਾਸਟ ਫਿਫ਼ਟੀ ਈਅਰਜ਼) ਉਹਨਾਂ ਨੇ ਆਪ ਤਾਂ ਰਿਕਾਰਡ ਲਿਖ ਕੇ ਨਹੀਂ ਦੇਣਾ। ਜਿਹੜੀਆਂ earstwhile states ਸਨ, ਉਹਨਾਂ ਵਿੱਚ ਫਰੀਡਮ ਆਫ਼ ਐਕਸਪਰੈਸ਼ਨ ਨਹੀਂ ਸੀ, ਉਹਨਾਂ ਨੇ ਕੋਈ ਰਿਕਾਰਡ ਨਹੀਂ ਰੱਖਿਆ ਹੋਇਆ ਸੀ ਲੇਕਿਨ ਉਹ ਬੰਦੇ ਜਿਹਨਾਂ ਦੀ ਕਿ ਇਹ ਜਿਹੜੀ ਓਰਲ ਹਿਸਟਰੀ ਹੈ। ਇਹਦੇ ਬੰਦੇ ਤਾਂ ਜਿਉਂਦੇ ਹਨ। ਬਹੁਤ ਸਾਰੀਆਂ ਚੀਜ਼ਾਂ (princes) ਕਰਕੇ ਉਹਨਾਂ ਦੇ ਐਕਸਪਰੈਸ਼ਨ ਤੇ curbs ਸੀ, ਹੁਣ ਕਿਉਂਕਿ ਮੁਲਕ ਆਜ਼ਾਦ ਹੋ ਚੁੱਕਿਆ ਹੈ ਅਤੇ ਸਿਆਣੇ ਹਿਸਟੋਰੀਅਨਜ਼ ਉਹਨਾਂ ਕੋਲ ਜਾ ਕੇ ਗੱਲਾਂ ਕਰਕੇ ਜਿਹੜੀ ਇਨਫਰਮੇਸ਼ਨ ਉਹਨਾਂ ਨੇ ਲੈਣੀ ਹੈ ਉਹ ਲੈ ਲੈਣ। ਹੋ ਸਕਦਾ ਹੈ ਕਿ ਉਹ ਹਿਸਟੋਰੀਕਲੀ (sequences) ਨਾ ਦੇ ਸਕਣ। ਲੇਕਿਨ ਉਹਨਾਂ ਦੇ ਕੋਲੋਂ ਜੋ ਮਸਾਲਾ ਲਿਆ ਜਾਏ ਤਾਂ ਉਹ ਬੜਾ ਭਾਰੀ ਸੋਰਸ ਮੈਟੀਅਰਲ ਆਉਣ ਵਾਲੀਆਂ ਜਨਰੇਸ਼ਨ ਵਾਸਤੇ ਬਣ ਸਕੇਗਾ। ਅੱਜ ਤੋਂ ਵੀਹ ਜਾਂ ਤੀਹ ਸਾਲ ਜਾਂ ਚਾਲੀ ਸਾਲ ਬਾਅਦ ਸਾਨੂੰ ਇਹਦਾ ਬੜਾ ਫਾਇਦਾ ਹੋਵੇਗਾ। ਇਸ ਵਾਸਤੇ ਇਕ ਓਰਲ ਹਿਸਟਰੀ ਸੈਲ ਅਤੇ ਇਕ ਪੰਜਾਬ ਹਿਸਟਰੀ ਦੇ ਉਤੇ ਮੈਂ ਜ਼ੋਰ ਦਿੰਦਾ ਸੀ ਕਿ ਜਿੰਨਾ ਵੀ ਖਰਚ ਹੋ ਸਕੇ ਐਕਸਪੈਂਡ ਕਰਕੇ ਸਾਨੂੰ ਆਪਣੀ ਹਿਸਟਰੀ ਬਿਲਡ ਕਰਨੀ ਚਾਹੀਦੀ ਹੈ।

*ਪ੍ਰਸ਼ਨ : ਨਾਰੰਗ ਸਾਹਿਬ ਤੁਹਾਨੂੰ ਓਰਲ ਹਿਸਟਰੀ ਸ਼ੁਰੂ ਕਰਨ ਦਾ ਖਿਆਲ ਕਿਥੋਂ ਆਇਆ?*

*ਉੱਤਰ:* ਮੈਂ ਨਹਿਰੂ ਮੈਮੋਰੀਅਲ ਸੁਸਾਇਟੀ ਦਾ ਮੈਂਬਰ ਸੀ। ਉਸ ਵਿੱਚ ਮੈਂ

1969-68 ਤੋਂ ਮੈਂਬਰ ਬਣਿਆ ਆ ਰਿਹਾ ਹਾਂ। ਮੈਂ ਉਸਦੀਆਂ ਮੀਟਿੰਗਾਂ ਵਿੱਚ ਕਾਫੀ ਵਾਰੀ ਜਾਂਦਾ ਰਿਹਾ ਹਾਂ। ਇਸਦੀ ਜਿਹੜੀ ਪਰੈਜ਼ੀਡੈਂਟ ਹੈ, ਉਹ ਇੰਦਰਾਂ ਗਾਂਧੀ ਸੀ ਤੇ ਮੈਂ ਉਥੇ ਦੇਖਿਆ ਕਿ ਜਿਹੜੀ ਨਹਿਰੂ ਮੈਮੋਰੀਅਲ ਸੁਸਾਇਟੀ ਹੈ, ਉਥੇ ਬਹੁਤ ਸਾਰਾ ਐਵੀਡੈਂਸ ਲੋਕਾਂ ਕੋਲੋਂ ਇਕੱਠਾ ਕਰ ਰਹੇ ਸਨ। ਫ਼ਾਰ ਦੀ ਸਟੱਡੀ ਆਫ਼ ਫਰੀਡਮ ਮੂਵਮੈਂਟ ਐਟ ਆਲ ਇੰਡੀਆ ਲੈਵਲ। ਉਹ ਉਸ ਨੂੰ ਬਹੁਤ ਮਹੱਤਤਾ ਦੇ ਰਹੇ ਸਨ ਅਤੇ ਮੈਂ ਐਜ਼ ਏ ਸਟੂਡੈਂਟ ਆਫ਼ ਹਿਸਟਰੀ ਇੰਝ ਮਹਿਸੂਸ ਕੀਤਾ ਕਿ ਜਿਹੜੇ ਪੀਰੀਅਡ ਵਿੱਚ ਅੰਗਰੇਜ਼ਾਂ ਦਾ ਰਾਜ ਸੀ ਅਤੇ ਪਿਛਲੇ ਕੋਈ ਵੀਹ-ਪੱਚੀ ਸਾਲ, ਤੀਹ ਸਾਲ ਜਿੰਨਾ ਵੀ ਐਵੀਡੈਂਸ ਹੋ ਸਕਦਾ ਹੈ। ਜਿਹਨਾਂ ਨੇ ਹਿਸਟਰੀ ਬਣਾਈ ਹੈ ਐਜ਼ ਐਨ ਐਕਟਿਵ ਐਕਟਰਜ਼ ਇਨ ਦੀ ਫਰੀਡਮ ਸਟਰਗਲ ਉਹ ਕਾਫੀ ਬੁੱਢੇ ਹਨ। ਅਗਰ ਉਹਨਾਂ ਦਾ ਆਪਣੀ ਜ਼ਬਾਨੀ ਰਿਕਾਰਡ ਨਾ ਹੋ ਸਕਿਆ ਤਾਂ ਫਿਰ ਬਾਅਦ ਵਿੱਚ ਇਹ ਐਵੀਡੈਂਸ ਕਿਧਰੋਂ ਮਿਲਣਾ ਹੀ ਨਹੀਂ ਤੇ ਜਦੋਂ ਅੰਗਰੇਜ਼ਾਂ ਦਾ ਰਾਜ ਸੀ ਜਾਂ ਇਹ ਪਰਿੰਸਲੀ ਸਟੇਟਸ ਸਨ, ਉਹਨਾਂ ਵਿੱਚ ਤਾਂ ਕਿਸੇ ਦੀ ਜ਼ੁਅਰਤ ਹੀ ਨਹੀਂ ਸੀ ਕਿ ਕੋਈ ਕਰੋਸਪੈਂਡਸ ਜਾਂ ਕੋਈ ਚੀਜ਼ ਗੌਰਮਿੰਟ ਦੇ, ਅੰਗਰੇਜ਼ਾਂ ਦੇ ਜਾਂ ਐਸਟੈਬਿਲਸ਼ਮੈਂਟ ਦੇ ਬਰਖਿਲਾਫ਼ ਹੋਵੇ, ਉਥੇ ਰਖੀ ਜਾਵੇ ਇਸ ਕਾਰਨ ਮੈਂ ਇਹ ਮਹਿਸੂਸ ਕੀਤਾ ਕਿ ਜੋ ਇਹ ਓਰਲ ਹਿਸਟਰੀ ਸੈਲ ਨਹਿਰੂ ਮੈਮਰੀਅਲ ਸੁਸਾਇਟੀ ਨੇ ਆਪਣੀ ਲਾਇਬ੍ਰੇਰੀ ਵਿੱਚ ਕੀਤਾ ਹੈ ਅਤੇ ਬੜੇ ਜ਼ੋਰ ਨਾਲ ਇਕੱਠਾ ਕਰ ਰਹੇ ਹਨ ਉਹ ਸਾਨੂੰ ਰਿਜ਼ਨਲ ਲੈਵਲ ਤੇ ਪੰਜਾਬੀ ਯੂਨੀਵਰਸਿਟੀ ਵਿੱਚ ਕਰਨਾ ਚਾਹੀਦਾ ਹੈ ਅਤੇ ਤੁਹਾਨੂੰ ਪਤਾ ਹੈ (ਤੁਸੀਂ ਤਾਂ ਉਸ ਵਿੱਚ ਮੈਂਬਰ ਸੀ) ਕਿ ਹਿਸਟਰੀ ਆਫ਼ ਫਰੀਡਮ ਫਾਈਟਰਜ਼ ਇਨ ਪੰਜਾਬ ਦਾ ਪ੍ਰਾਜੈਕਟ ਪੰਜਾਬ ਗੌਰਮਿੰਟ ਨੇ ਮੈਨੂੰ ਦਿੱਤਾ ਹੋਇਆ ਸੀ। ਉਸ ਵਕਤ ਮੈਂ ਮਹਿਸੂਸ ਕੀਤਾ ਕਿ ਹਿਸਟਰੀ ਆਫ਼ ਫਰੀਡਮ ਫਾਈਟਰਜ਼ ਇਨ ਪੰਜਾਬ ਤੇ ਅਸੀਂ ਕੋਈ ਰਿਸਰਚ ਕਰਾਂਗੇ ਤੇ ਜਿਹਨਾਂ ਨੇ (actively) ਪਾਰਟ ਪਲੇਅ ਕੀਤਾ ਹੈ ਫਰੀਡਮ ਸਟਰਗਲ ਵਿੱਚ ਪੰਜਾਬ, ਪੈਪਸੂ ਅਤੇ ਆਲੇ ਦੁਆਲੇ ਦੇ ਰਿਜ਼ਨ ਦੇ ਵਿਚ, ਉਹ ਤਾਂ ਇੰਨੇ ਬਜ਼ੁਰਗ ਹੋ ਰਹੇ ਹਨ, ਉਹਨਾਂ ਦਾ ਤਾਂ ਪਤਾ ਨਹੀਂ ਕਦ ਉਹ ਚਲੇ ਜਾਣ ਕਿੰਨਾ ਚਿਰ ਰਹਿਣ। ਅਗਰ ਅਸੀਂ ਉਹਨਾਂ ਦੀ "ਆਪ ਬੀਤੀ" ਨਾ ਲਈਏ, ਉਹਨਾਂ ਦੇ ਐਵੀਡੈਂਸ ਨਾ ਲਈਏ ਤਾਂ ਜਿਹੜੀਆਂ ਮੈਨ ਸੋਰਸਿਜ਼, ਅਖ਼ਬਾਰਾਂ ਜਾਂ ਦੂਜੀਆਂ ਚੀਜ਼ਾਂ ਹੁੰਦੀਆਂ ਹਨ, ਅਸੀਂ ਉਹਨਾਂ ਨੂੰ ਪੂਰੀ ਤਰ੍ਹਾਂ (exhaust) ਨਹੀਂ ਕਰ ਸਕਾਂਗੇ ਅਤੇ ਇਹ ਸਾਡੀ ਜੋ ਹਿਸਟਰੀ ਦੀ ਪਿਕਚਰ ਹੋਵੇਗੀ ਉਹ ਕੁਰੈਕਟ ਨਹੀਂ ਹੋਵੇਗਾ। ਇਸ ਵਾਸਤੇ ਅਸੀਂ ਸੋਚਿਆ ਕਿ ਜਿਤਨਾ ਵੀ ਹੋ ਸਕੇ, ਜਿਤਨਾ ਰੁਪਿਆ ਐਕਸਪੈਂਡ ਕਰ ਸਕੀਏ, ਕਰੀਏ। ਤੁਹਾਨੂੰ ਪਤਾ ਹੋਵੇਗਾ ਕਿ ਸੈਨਟ ਅਤੇ ਸਿੰਡੀਕੇਟ ਵਿੱਚ ਕਈਆਂ ਨੇ ਇਹਦੀ ਵਿਰੋਧਤਾ ਕੀਤੀ, ਲੇਕਿਨ ਅਖ਼ੀਰ ਵਿੱਚ ਜਦ ਮੈਂ ਇਹਦੀ ਮਹਾਨਤਾ ਦੱਸੀ ਤਾਂ ਸਾਰਿਆਂ ਨੇ ਮੈਨੂੰ ਕਿਹਾ ਕਿ ਇਹ ਠੀਕ ਹੈ ਅਤੇ ਮੈਨੂੰ ਅਥਾਰਿਟੀ ਦਿੱਤੀ ਕਿ ਇਸਨੂੰ ਸੈਟਅੱਪ ਕੀਤਾ ਜਾਏ। ਅਖ਼ੀਰ ਤੇ ਇਕ ਵਾਰੀ ਤਾਂ ਉਹਨਾਂ ਨੇ ਮੈਨੂੰ ਇਹ ਵੀ ਅਥਾਰਿਟੀ ਦਿੱਤੀ ਸੀ ਕਿ ਪਰੋਫੈਸਰਸ਼ਿਪ ਵੀ ਬਣਾ ਦਿੱਤੀ ਜਾਏ। ਲੇਕਿਨ ਬੰਦਿਆਂ ਦੀ ਕਮੀ ਸੀ ਤੇ ਇਸ ਵਾਸਤੇ ਸ਼ੁਰੂ ਵਿੱਚ ਅਸੀਂ ਇਕ ਛੋਟਾ ਜਿਹਾ ਸੈਲ ਖੋਲ੍ਹ ਦਿਤਾ। ਮੇਰਾ ਖਿਆਲ ਇਹੀ ਸੀ ਕਿ ਇਕ ਫੂਲ ਫਲੈਜ਼ਡ ਡਿਪਾਰਟਮੈਂਟ ਦੇ ਤੌਰ 'ਤੇ ਜਿੰਨਾ ਵੀ ਸੋਰਸ ਮੈਟੀਅਰਲ ਹੈ ਪਿੰਡਾਂ ਦੇ ਵਿਚ, ਸ਼ਹਿਰਾਂ ਦੇ ਵਿੱਚ ਅਤੇ ਓਵਰ ਆਲ ਪੰਜਾਬੀ ਦੀ ਸਟੱਡੀ ਦੀ ਸਰਵੇ ਵਿੱਚ ਵੀ ਇਹ ਜਿਹੜੇ ਸਾਨੂੰ ਓਰਲ ਹਿਸਟਰੀ ਤੋਂ ਅੰਕੜੇ ਮਿਲਣਗੇ। ਸਿਰਫ਼ ਹਿਸਟਰੀ ਵਿੱਚ ਹੀ ਨਹੀਂ ਲੈਂਗੂਏਜ਼ ਵਿੱਚ ਵੀ ਇਮਦਾਦ ਦੇਣਗੇ।

ਜਿਹੜੀਆਂ ਸ਼ਖ਼ਸੀਅਤਾਂ ਨੇ ਡਾਇਰੀਆਂ ਨਹੀਂ ਲਿਖੀਆਂ, ਜਿਹੜੇ ਲੋਕੀਂ ਬਹੁਤੇ ਕਮਿਊਨੀਕੇਟ ਨਹੀਂ ਕਰ ਸਕਦੇ। ਜੋ ਕਿ ਕੁਛ ਲਿੱਖ ਕੇ ਛੱਡ ਕੇ ਨਹੀਂ ਜਾ ਸਕਦੇ ਤੇ ਕਈ ਆਦਮੀ ਰੀਟਾਇਰ ਹੋ ਕੇ ਐਸੀ ਜਗ੍ਹਾ ਸੈਟਲ ਹੋ ਜਾਂਦੇ ਹਨ ਜਿਹੜੇ ਕਿ ਕੌਰਸਪੈਂਡਸ ਰਾਹੀਂ ਕੁਝ ਨਹੀਂ ਦੱਸ ਸਕਦੇ ਤੇ ਇਹ ਇਕ ਯੂਨੀਵਰਸਿਟੀ ਦਾ ਹੀ ਕੰਮ ਹੋਣਾ ਚਾਹੀਦਾ ਹੈ ਕਿ ਉਹਨਾਂ ਦੇ ਕਾਰਕੁੰਨ ਉਹਨਾਂ ਕੋਲ ਪਹੁੰਚਣ ਅਤੇ ਉਹ ਐਵੀਂਡੈਂਸ ਲੈ ਸਕਣ। ਕੋਈ ਵਕਤ ਆਉਣ ਤੇ ਉਸ ਐਵੀਡੈਂਸ ਨੂੰ ਸ਼ਿਫਟ ਕਰਕੇ ਹਿਸਟਰੀ ਦਾ ਕੰਮ ਲੈ ਸਕਣ।

*ਪ੍ਰਸ਼ਨ : ਪ੍ਰੋ: ਕੈਂਟਵਿਲ ਸਮਿਥ ਕੌਣ ਸੀ। ਜਿਹੜਾ ਤੁਸੀਂ "ਗੁਰੂ ਗੋਬਿੰਦ ਸਿੰਘ ਡਿਪਾਰਟਮੈਂਟ ਆਫ਼ ਰਿਲੀਜ਼ਨ ਸਟੱਡੀਜ਼" ਨਾਂ ਰੱਖਿਆ ਹੈ ਇਸ ਵਿੱਚ ਕੋਈ ਕੈਂਟਵਿਲ ਸਮਿਥ ਦਾ ਵੀ ਹੱਥ ਸੀ ਜਾਂ ਨਹੀਂ?*

*ਉੱਤਰ:* ਪ੍ਰੋ: ਕੈਂਟਵਿਲ ਸਮਿਥ ਨੂੰ ਜਿਸ ਵੇਲੇ ਮੈਂ ਪਹਿਲਾਂ ਮਿਲਿਆ ਸੀ ਉਹ ਹਾਰਵਰਡ ਯੂਨੀਵਰਸਿਟੀ ਵਿੱਚ ਸੀ। ਹੁਣ ਕੈਨੇਡਾ ਵਿੱਚ ਸਨ। ਵਰਲਡ ਦੀ ਗਰੇਟੈਸਟ ਅਥਾਰਟੀ ਔਨ ਇਸਲਾਮ ਹੈ। ਜਿਸ ਵਕਤ ਮੈਂ ਉਹਨਾਂ ਨੂੰ ਮਿਲਣ ਗਿਆ। ਉਹਨਾਂ ਦੀ ਲੜਕੀ ਬਿਮਾਰ ਸੀ, ਉਹਨਾਂ ਕੋਲ ਟਾਈਮ ਨਹੀਂ ਸੀ। ਮੈਂ ਉਹਨਾਂ ਨੂੰ ਲਿਖ ਕੇ ਆਇਆ ਕਿ ਤੁਸੀਂ ਮੈਨੂੰ ਜ਼ਰੂਰ ਮਿਲੋ। ਮੈਂ ਇੰਡੀਅਨ ਯੂਨੀਵਰਸਿਟੀ ਵਿੱਚ ਰਿਲੀਜ਼ਨ ਸਟੱਡੀ ਦੇ ਬਾਬਤ ਤੁਹਾਡੇ ਕੋਲੋਂ ਰਾਏ ਲੈਣੀ ਹੈ। late in the evening ਉਹ ਮੇਰੇ ਕੋਲ ਆਏ and he is among the world's top authorities on the studies on religion ਅਤੇ ਮੈਨੂੰ ਇੰਨੀ ਆਸ਼ਾ ਨਹੀਂ ਸੀ ਕਿ ਇਕ ਐਡਾ ਵੱਡਾ ਆਦਮੀ ਜਿਸ ਦਾ ਬੱਚਾ ਬਿਮਾਰ ਹੋਵੇ, ਹਸਪਤਾਲ ਵਿਚੋਂ ਟਾਈਮ ਕੱਢ ਕੇ late in the evening at about 11 pm he came to my place. ਉਥੇ ਮੈਂ ਪਹਿਲੀ ਵਾਰੀ ਇਹਨਾਂ ਦੇ ਨਾਲ ਡਿਸਕਸ ਕੀਤਾ। ਉਹਨਾਂ ਨੇ ਕਿਹਾ ਕਿ ਰਿਲੀਜ਼ਨ ਸਟੱਡੀਜ਼ objectively denominational ਨਹੀਂ, ਨਾ ਹੀ dogma ਲੇਕਿਨ ਰਿਲੀਜ਼ਨ ਦੀ ਜਿਹੜੀ ਸਾਰੀ sweep ਹੈ, ਵੈਲਿਊ ਹੈ, ਉਹਨੂੰ ਸਟੱਡੀ ਕਰਨਾ ਯੂਨੀਵਰਸਿਟੀਆਂ ਦਾ ਇਕ ਪ੍ਰਮੁੱਖ ਕੰਮ ਹੈ। ਅਗਰ ਮੈਂ ਆਪਣੇ ਅਮਰੀਕਨ ਟੂਰ ਤੋਂ ਜੇ ਕਿਸੇ ਸਿੰਗਲ ਸ਼ਖ਼ਸ਼ ਤੋਂ ਪ੍ਰਭਾਵਤ ਹੋਇਆ ਹਾਂ ਤਾਂ ਉਹ ਕੈਂਟਵਿਲ ਸਮਿਥ ਸੀ, ਜਿਹਨੇ ਕਿ ਮੈਨੂੰ ਇੰਨਸਪਾਇਰ ਕੀਤਾ ਕਿ ਮੈਂ ਆ ਕੇ ਯੂਨੀਵਰਸਿਟੀ ਵਿੱਚ ਡਿਪਾਰਟਮੈਂਟ ਆਫ਼ ਰਿਲੀਜ਼ਨ ਸਟੱਡੀਜ਼ ਖੋਲ੍ਹਾਂ, ਜਿਸ ਵੇਲੇ ਮੈਂ ਆਇਆ ਤਾਂ ਮੇਰਾ ਆਈਡੀਆ ਕੰਮਪੈਰੇਟਿਵ ਰਿਲੀਜ਼ਨ ਦਾ ਡਿਪਾਰਟਮੈਂਟ ਖੋਲ੍ਹਣ ਦਾ ਸੀ, ਕਿਉਂਕਿ ਕੈਂਟਵਿਲ ਸਮਿਥ ਵੀ ਹਾਰਵਰਡ ਯੂਨਿਵਰਸਿਟੀ ਵਿੱਚ ਡਿਪਾਰਟਮੈਂਟ ਆਫ਼ ਕੰਮਪੈਰੇਟਿਵ ਰਿਲੀਜ਼ਨ ਦਾ ਹੈਡ ਸੀ ਅਤੇ ਵਰਡ ਕੰਮਪੈਰੇਟਿਵ ਰਿਲੀਜ਼ਨ ਹੀ ਪਾਪੂਲਰ ਸੀ। ਇਥੋਂ ਤੱਕ ਕਿ ਕੈਂਬਰਿਜ਼ ਯੂਨੀਵਰਸਿਟੀ ਵਿੱਚ ਵੀ "ਕੰਮਪੈਰੇਟਿਵ ਰਿਲੀਜ਼ਨ" ਹੀ ਪਾਪੂਲਰ ਸੀ। ਜਿਥੇ ਚਾਰ ਪੰਜ ਰਿਲੀਜ਼ਨ ਦੀ ਸਟੱਡੀ ਕੀਤੀ ਜਾਵੇ। ਉਥੇ ਵਿਸ਼ੇ ਨੂੰ ਕੰਮਪੈਰੇਟਿਵ ਰਿਲੀਜ਼ਨ ਕਹਿੰਦੇ ਸਨ। ਕਿਉਂਕਿ ਗਰਾਂਟ ਮੈਂ ਯੂ ਜੀ ਸੀ ਤੋਂ ਲੈ ਕੇ ਕਰਨਾ ਚਾਹੁੰਦਾ ਸੀ, ਮੈਂ ਨਹੀਂ ਚਾਹੁੰਦਾ ਸੀ ਕਿ ਗੁਰੂ ਗੋਬਿੰਦ ਸਿੰਘ ਭਵਨ ਦੀ ਸਟਾਰਟਿੰਗ ਅਤੇ ਕੋਰੀਕਲਮ ਵਾਸਤੇ ਮੈਂ ਬਹੁਤ ਡਿਪੈਂਡ ਕੁਮੀਟੀਜ਼ ਤੇ ਕਰਾਂ। ਮੇਰਾ ਇਹ ਖਿਆਲ ਸੀ ਕਿ ਇਹ ਪਰਾਜੈਕਟ ਯੂ ਜੀ ਸੀ ਦੁਆਰਾ ਸਪੋਨਸਰਡ ਹੋਣਾ ਚਾਹੀਦਾ ਹੈ। ਇਸ ਵਾਸਤੇ ਮੈਂ ਡਾਕਟਰ ਡੀ ਐਸ ਕੁਠਾਰੀ, ਚੇਅਰਮੈਨ ਯੂ ਜੀ ਸੀ ਨਾਲ ਗੱਲ ਕੀਤੀ। ਕੁਠਾਰੀ ਆਪ ਬੜਾ ਰਿਲੀਜਅਸ ਮਾਈਂਡਿਡ (ਧਰਮ ਰੁਚਿਤ) ਆਦਮੀ ਸੀ। ਉਸਨੇ ਇਸ ਵਿਚਾਰ ਨੂੰ ਬੜਾ ਪਸੰਦ ਕੀਤਾ। ਲੇਕਿਨ ਉਸ ਨੇ ਮੈਨੂੰ

ਅਡਵਾਇਸ ਕੀਤਾ ਕਿ ਕੰਮਪੈਰਿਟਿਵ ਰਿਲੀਜ਼ਨ ਜਿਹੜਾ ਵਰਡ ਹੈ, ਇਹ ਇੰਡੀਆ ਦੇ ਕਨਟੈਕਸਟ ਵਿੱਚ ਬਹੁਤਾ ਸੂਟ ਨਹੀਂ ਕਰਨਾ? ਕਿਉਂਕਿ ਉਹਦੇ ਵਿੱਚ ਇਹ ਹੁੰਦਾ ਹੈ ਕਿ ਕੋਈ ਰਿਲੀਜ਼ਨ ਵੱਡਾ ਹੈ ਤੇ ਕੋਈ ਛੋਟਾ ਹੈ। ਤੁਸੀਂ ਅਗਰ ਇਸਨੂੰ ਡਿਪਾਰਟਮੈਂਟ ਆਫ਼ ਰਿਲੀਜਅਸ ਸਟੱਡੀਜ਼ ਨਾਂ ਦੇ ਦਿਓ ਤਾਂ ਅੱਛਾ ਹੈ। ਮੈਂ ਇਹ ਚੀਜ਼ ਆਪਣੀ ਸਿੰਡੀਕੇਟ ਤੇ ਸੈਨਿਟ ਵਿੱਚ ਕਨਸਿਡਰ ਕਰਵਾਈ ਅਤੇ ਅਖ਼ੀਰ ਤੇ ਇਹ ਹੋਇਆ ਕਿ ਇਹਦਾ ਨਾਂ ਡਿਪਾਰਟਮੈਂਟ ਆਫ਼ ਰਿਲੀਅਜਸ ਸਟੱਡੀਜ਼ ਹੋ ਜਾਵੇ। ਇਸ ਦਾ ਨਾਂ ਜਿਸ ਵੇਲੇ ਉਰਿਜਨਲੀ ਥਿੰਕ ਕੀਤਾ ਤਾਂ ਡਿਪਾਰਟਮੈਂਟ ਆਫ਼ ਕੰਮਪੈਰੀਟਿਵ ਰਿਲੀਜ਼ਨ ਸੀ ਅਤੇ ਫਿਰ ਇਸਦਾ ਨਾਂ ਡਿਪਾਰਟਮੈਂਟ ਆਫ਼ ਰਿਲੀਜਅਸ ਸਟੱਡੀਜ਼ ਰੱਖਿਆ। ਇਹ ਪੰਜ ਰਿਲੀਜ਼ਨ ਕਿਉਂ ਚੁਣੇ? ਉਸਦੀ ਵਜ੍ਹਾ ਇਹ ਸੀ ਕਿ ਬੁੱਧਇਜ਼ਮ, ਹਿੰਦੂ ਇਜ਼ਮ, (Christianty) ਹਨ। ਕੋਠਾਰੀ ਜੈਨ ਸੀ, ਉਹ ਕਹਿੰਦਾ ਸੀ ਕਿ ਜੈਨਇਜ਼ਮ ਦੀ ਸਟੱਡੀ ਨਾਲ ਐਡ ਕਰੋ। ਅਸੀਂ ਫਿਰ ਜੈਨਇਜ਼ਮ ਦੀ ਸਟੱਡੀ ਵੀ ਬੁੱਧਇਜ਼ਮ ਦੇ ਨਾਲ (subsidiary) ਕਰ ਦਿੱਤੀ। ਬੁੱਧਇਜ਼ਮ, ਹਿੰਦੂਇਜ਼ਮ, ਅਤੇ ਇਸਲਾਮ ਇਹ ਵਰਲਡ ਦੇ ਚਾਰ ਮੇਜਰ ਰਿਲੀਜਅਨ ਲੈ ਲਏ ਅਤੇ ਸਿੱਖ ਇਜ਼ਮ ਕਿਉਂਕਿ ਪੰਜਾਬੀ ਯੂਨੀਵਰਸਿਟੀ ਦਾ ਇਹ ਮੇਨ ਕਾਰਜ ਸੀ, ਇਸ ਵਾਸਤੇ ਪੰਜ ਰਿਲੀਜ਼ਨ ਇਹ ਕਰ ਦਿੱਤੇ। ਨਾਲ ਜੈਨਇਜ਼ਮ ਦੀ ਸਟੱਡੀ (Subsidiary) ਤੌਰ 'ਤੇ ਲੈ ਲਈ। ਇਹ ਅਸੀਂ ਛੇ ਰਿਲੀਜ਼ਨ ਦੀ ਸਟੱਡੀ ਸਾਈਡ ਬਾਈ ਸਾਈਡ ਲਈ। ਤੁਹਾਨੂੰ ਪਤਾ ਹੋਵੇਗਾ ਕਿ ਜਦੋਂ ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਤੇ ਅਸੀਂ ਕਿਤਾਬਾਂ ਲਈਆਂ ਨੇ ਤਾਂ ਅਸੀਂ ਹਰ ਇਕ ਰਿਲੀਜ਼ਨ- Christiamity, ਬੁੱਧਇਜ਼ਮ, ਇਸਲਾਮ ਹਿੰਦੂਇਜ਼ਮ ਅਤੇ ਜੈਨਇਜ਼ਮ ਦੇ ਉਤੇ ਕਿਤਾਬਾਂ ਕੱਢੀਆਂ ਹਨ। ਉਹ ਸਾਡਾ ਸੈਟ ਬੜਾ ਹੀ ਪਾਪੂਲਰ ਹੋਇਆ। ਉਸ ਤੋਂ ਬਾਅਦ ਫਿਰ ਗੁਰੂ ਗੋਬਿੰਦ ਸਿੰਘ ਭਵਨ ਪੰਜਾਂ ਰਿਲੀਜ਼ਨਜ਼ ਦੀ ਸਟੱਡੀ ਲਈ ਹੀ ਕੰਮ ਕਰ ਰਿਹਾ ਹੈ।

ਇਹ ਪੰਜ (boats) ਬਨਾਉਣ ਦਾ ਆਈਡੀਆ ਵੀ ਇਹੀ ਸੀ ਕਿ ਹਰ ਇਕ boat ਦੇ ਵਿੱਚ (ਜਿਹੜੀ ਇਹ ਭਵਨ ਦੇ ਨਾਲ ਹਰ ਇਕ boat ਹੈ) ਇੱਕ ਇੱਕ ਡਿਪਾਰਟਮੈਂਟ ਨੂੰ ਹਾਊਸ ਕਰ ਦਿੱਤਾ ਜਾਏਗਾ। ਇਹ ਸਾਰੇ ਗੁਰੂ ਗੋਬਿੰਦ ਸਿੰਘ ਭਵਨ ਦਾ ਡੀਜ਼ਾਇਨ ਜਿਵੇਂ ਕਿ ਮੈਂ ਤਕਸੀਮ ਕੀਤਾ ਕਿ ਕੀ ਸਬਜੈਕਟਸ ਹੋਣਗੇ ਉਸੇ ਤਰ੍ਹਾਂ ਹੀ ਆਏਗਾ।

ਗੁਰੂ ਗੋਬਿੰਦ ਸਿੰਘ ਭਵਨ ਦੇ ਡੀਜ਼ਾਇਨ ਦਾ ਖਿਆਲ ਮੈਨੂੰ ਆਪਣੇ ਅੰਦਰੋਂ ਹੀ ਆਇਆ ਸੀ। ਆਰਕੀਟੈਕਟ ਦੀ ਇਹ ਪਲੈਨਿੰਗ ਨਹੀਂ ਸੀ। ਆਰਕੀਟੈਕਟ ਤੋਂ ਪੰਜ ਮਹੱਲ ਬਣਾ ਕੇ (ਫ਼ਾਈਵ ਸਟੋਰੀਜ਼) ਬਣਾ ਕੇ ਇੱਕ ਇੱਕ ਡਿਪਾਰਟਮੈਂਟ ਹਾਊਸ ਕਰ ਦਿਆਂਗੇ। ਲੇਕਿਨ ਮੈਂ ਕਬੀਰ ਦੀ ਸਟੱਡੀ ਕੀਤੀ ਹੋਈ ਸੀ। ਮੈਨੂੰ ਖਿਆਲ ਆਇਆ ਕਿ ਦੁਨੀਆਂ ਵਿੱਚ ਜੋ ਤਰਨ ਦਾ ਤਰੀਕਾ ਹੈ ਉਹ ਇਕ ਨਾਵ symbolic ਹੈ ਇਸ ਭਵ ਸਾਗਰ ਤੋਂ ਤਰਨ ਦੇ ਵਾਸਤੇ, ਮੈਂ ਇਹ ਸੋਚਿਆ ਕਿ ਜਿਹੜਾ ਭਵਨ ਬਣੇ, ਉਸ ਵਿੱਚ ਪਾਣੀ ਵੀ ਹੋਣਾ ਚਾਹੀਦਾ ਹੈ ਅਤੇ ਉਸ ਵਿੱਚ ਨਾਵ (ਬੇੜੀ) ਵੀ ਹੋਣੀ ਚਾਹੀਦੀ ਹੈ। ਫਿਰ ਇਹ ਜਿਹੜਾ ਸੈਂਟਰਲ ਹਾਲ ਹੈ, ਇਸ ਵਾਸਤੇ ਮੈਂ ਸੋਚਿਆ ਕਿ ਅਖ਼ੀਰ ਤੇ ਜੇ God realization ਹੈ ਤੇ ਜਿੰਨਾ ਚਿਰ ਇਨਸਾਨ ਇਕ ਡੋਮੀਨੇਸ਼ਨਲ ਰਿਲੀਜ਼ਨ ਵਿੱਚ ਰਹਿੰਦਾ ਹੈ, ਉਹ ਰੀਐਲਟੀ ਪ੍ਰਾਪਤ ਕਰ ਸਕਦਾ ਹੈ, ਲੇਕਿਨ ਜਿਸ ਵੇਲੇ ਉਸਨੇ ਹਕੀਕਤ ਵਿੱਚ ਆਉਣਾ ਹੈ- ਮਾਰਫਤ, ਹਕੀਕਤ, ਸ਼ਰੀਅਤ ਤੇ ਤਰੀਕਤ। ਸ਼ਰੀਅਤ ਤੇ ਤਰੀਕਤ ਧਰਮ 'ਤੇ ਚੱਲਣ ਵਾਸਤੇ ਜ਼ਰੂਰੀ ਹਨ। ਲੇਕਿਨ ਅਖ਼ੀਰ ਤੇ ਮਾਰਫ਼ਤ ਆਏਗੀ ਤਾਂ ਉਹ

ਡੀਨੋਮੀਨੇਸ਼ਨਲ ਵਿਚੋਂ ਨਿਕਲੇਗਾ। ਜਿਸ ਵੇਲੇ ਉਹ ਮਾਰਫ਼ਤ ਵਿੱਚ ਆਏਗਾ ਤਾਂ ਉਸਨੂੰ ਰਿਐਲਟੀ ਦਾ ਆਪੇ ਪਤਾ ਲੱਗ ਜਾਏਗਾ। ਹਕੀਕਤ ਸਾਹਮਣੇ ਆ ਜਾਵੇਗੀ। ਸੋ, ਮੈਂ ਇਹ ਚਾਰੇ ਚੀਜ਼ਾਂ ਦਾ ਧਿਆਨ ਰੱਖ ਕੇ ਬੋਟਸ ਦਾ ਸਰੀਅਤ ਤੇ ਤਰੀਕਤ ਦਾ ਕੰਮ ਕਰਨਗੀਆਂ ਅਤੇ ਜਿਹੜਾ ਸੈਂਟਰਲ ਹਾਲ ਪੰਜਾਂ ਬੋਟਸ ਨੂੰ ਯੂਨਾਈਟ ਕਰਦਾ ਹੈ, ਉਹ ਮਾਰਫਤ ਵੱਲ ਲਿਜਾਏਗਾ ਅਤੇ ਉਤੇ ਜੋ ਫਲੇਮ ਹੈ ਤਾਂ ਉਹ ਸਾਡੀ ਇਨਟੈਨਸ਼ਨ (ਸੁਰਤ) ਖਿੱਚੇਗਾ ਅਤੇ ਰੀਐਲਟੀ ਪਾਵੇਗਾ। ਬੋਟਸ ਵਿਚੋਂ ਰਿਐਲਟੀ ਰੀਲਾਈਜ਼ ਨਹੀਂ ਹੋ ਸਕਦੀ। ਬੋਟਸ ਵਿੱਚ ਸਟੱਡੀ ਹੋ ਸਕਦੀ ਹੈ ਅਤੇ ਉਹ ਮਾਹੌਲ (atmosphere) ਕਾਇਮ ਕਰ ਸਕਦਾ ਹੈ। ਇਹ ਮੈਂ ਆਈਡੀਆਜ਼ ਆਰਕੀਟੈਕਟ ਨੂੰ ਦਿਤੇ। ਉਹ ਇਸਨੂੰ ਪੂਰੀ ਤਰ੍ਹਾਂ ਨਹੀਂ ਕਰ ਸਕਿਆ। ਉਹ ਪਹਿਲਾਂ ਮਹੱਲ ਬਣਾ ਕੇ ਲਿਆਇਆ। ਫਿਰ ਮੈਂ ਉਸਨੂੰ ਕਿਹਾ ਕਿ ਬੋਟਸ ਬਣਾ। ਬੋਟਸ ਬਣਾ ਕੇ ਇਕ ਸੈਂਟਰਲ ਹਾਲ ਬਣਾ। ਸੈਂਟਰਲ ਹਾਲ ਵੀ ਇਨ ਵਾਟਰ। ਵਾਟਰ ਹੋ ਜਾਵੇਗਾ, ਭਵਸਾਗਰ। ਬੋਟਸ (boats) ignorance ਨੂੰ ਦੂਰ ਕਰਨ ਵਾਸਤੇ ਭਵਸਾਗਰ ਨੂੰ ਤਰਨ ਵਾਸਤੇ ਕੰਮ ਦੇਣਗੀਆਂ। ਉਤੇ ਜੋ ਫਲੇਮ ਜਿਹੜਾ ਹੈ ਉਹ ਸਾਰਾ ਗੋਲ ਹੋ ਜਾਏਗਾ। ਇਹ ਸਾਰੀਆਂ ਚੀਜ਼ਾਂ ਦਾ ਧਿਆਨ ਧਾਰ ਕੇ ਫਿਰ ਆਰਕੀਟੈਕਟ ਨੇ ਇਹ ਬਣਾਇਆ। ਜਿਸ ਵੇਲੇ ਉਸ ਨੇ ਇਹ ਬਣਾਇਆ ਤਾਂ ਉਹ ਭਵਨ ਦੇ ਵਾਸਤੇ ਬੜਾ ਏਰੀਆ ਕਵਰ ਕਰਨਾ ਚਾਹੁੰਦਾ ਸੀ। ਪਰਟੀਕੁਲਰੀ ਵਾਟਰ (ਵਿਸ਼ੇਸ਼ ਤੌਰ ਤੇ ਪਾਣੀ) ਦੇ ਵਾਸਤੇ। ਲਾਇਬਰੇਰੀ ਤੋਂ ਗੇਟ ਤੀਕਰ ਉਹ ਕਰਨਾ ਚਾਹੁੰਦਾ ਸੀ। ਪਰਟੀਕੁਲਰੀ ਮੈਂ ਕਿਹਾ ਕਿ ਇਹ ਠੀਕ ਨਹੀਂ। ਭਵਸਾਗਰ ਕਰੌਸਏਬਲ ਹੈ, ਇਸਦੇ ਨਾਲ ਖਰਚਾ ਇੰਨਾ ਵਧ ਜਾਏਗਾ ਅਤੇ ਇਸਨੂੰ ਸਾਂਭਣਾ ਵੀ ਮੁਸ਼ਕਿਲ ਹੋ ਜਾਏਗਾ। ਫਿਰ ਆਰਕੀਟੈਕਟ ਮੇਰੇ ਨਾਲ ਮੰਨ ਗਿਆ। ਉਸ ਦਾ ਅਖ਼ੀਰ ਤੀਕਰ ਇਹੀ ਖਿਆਲ ਸੀ ਕਿ ਇਹ ਇੰਨਾ ਬਿਊਟੀਫੁੱਲ ਨਹੀਂ ਲੱਗਣਾ। ਲੇਕਿਨ ਜਦ ਬਣ ਗਿਆ ਤਾਂ ਉਹ ਕਾਫੀ ਬਿਊਟੀਫੁੱਲ ਬਣਿਆ। ਲੇਕਿਨ ਜਿਸ ਵੇਲੇ ਬਨਾਉਣ ਲੱਗੇ ਗੁਰੂ ਗੋਬਿੰਦ ਸਿੰਘ ਭਵਨ, ਤਾਂ ਠੇਕੇਦਾਰ ਇਸ ਨੂੰ ਘੱਟ ਪੈਸੇ ਲੈ ਕੇ ਬਣਾ ਸਕਦੇ ਸਨ ਲੇਕਿਨ ਪਾਵਟੇ ਨੇ ਮੈਨੂੰ ਇਹ ਰਾਏ ਦਿੱਤੀ ਕਿ ਤੁਸੀਂ ਕਿਸੇ ਟੌਪ ਆਰਕੀਟੈਕਟ ਫਰਮ ਨੂੰ ਦਿਓ ਜਿਹੜੀ ਕਿ ਬਿਊਟੀਫੁੱਲ ਤੋਂ ਬਿਊਟੀਫੁੱਲ (monument) ਬਣਾ ਸਕਣ ਅਤੇ ਨਾ ਹੀ ਉਹ ਸੀਮਿੰਟ ਦੀ ਚੋਰੀ ਕਰ ਸਕਣ ਅਤੇ ਭਵਨ ਦੀ ਲਾਈਫ਼ ਹੋਵੇ। ਇਸ ਵਾਸਤੇ ਅਸੀਂ larson ਅਤੇ tubro ਨਾਲ ਸੰਪਰਕ ਕਰਕੇ ਅਤੇ ਉਸ ਕੰਪਨੀ ਨੂੰ ਬਣਨ ਵਾਸਤੇ ਦਿੱਤਾ, ਤਾਂ ਜੋਂ ਇਸਦੀ ਲਾਈਫ 4-5 ਸੋ ਸਾਲ ਹੋਵੇ।

*ਪ੍ਰਸ਼ਨ: ਉਹਦੇ ਬਾਹਰ ਇਕ meditating lavy ਹੈ। ਉਹਦੇ ਬਾਰੇ ਵੀ ਦੱਸੋ?*

*ਉੱਤਰ :* ਉਹ ਇਕ ਸਕਲਟਰਡ ਦੇ ਤੌਰ ਹੈ। ਮੈਂ ਪੂਰਨ ਸਿੰਘ ਨੂੰ ਜਦੋਂ ਸਟੱਡੀ ਕਰਦਾ ਸੀ ਤਾਂ ਵੇਖਿਆ ਕਿ ਪੂਰਨ ਸਿੰਘ ਵਿੱਚ ਵੀ ਇਸ਼ਕ ਅਤੇ ਮਾਰਫ਼ਤ ਕਾਫੀ ਹੈ ਤੇ ਉਹ ਆਈਡੀਆ ਮੈਂ (ਸਕਲਟਰਡ) ਬਨਾਉਣ ਵਾਲੇ ਨੂੰ ਦਿੱਤਾ ਕਿ ਬਾਹਰ ਇਹ ਇਕ ਅਜਿਹੀ symbolic ਚੀਜ਼ਾਂ ਬਣਾ ਜਿਹੜੀਆਂ ਕਿ ਸਾਡਾ ਆਈਡੀਲ ਦੱਸੇ। ਪੰਜ ਖੰਡ ਬਣਾ ਕੇ ਅੰਦਰ ਜਾ ਕੇ ਇਨਸਾਨ ਪ੍ਰਾਪਤੀ ਕਰ ਸਕਦਾ ਹੈ। ਸਕਲਟਰਡ ਚੰਡੀਗੜ੍ਹੋਂ ਸਕੂਲ ਆਫ਼ ਆਰਟਸ ਤੋਂ ਮੰਗਵਾਇਆ ਸੀ।

*ਪ੍ਰਸ਼ਨ : ਤੁਸੀਂ ਗੁਰੂ ਗ੍ਰੰਥ ਸਾਹਿਬ ਸਟੱਡੀਜ਼ ਨੂੰ ਕਿਵੇਂ ਸ਼ੁਰੂ ਕੀਤਾ?*

*ਉੱਤਰ:* ਗੁਰੂ ਗ੍ਰੰਥ ਸਾਹਿਬ ਸੱਟਡੀਜ ਸ਼ੁਰੂ ਕਰਨ ਬਾਰੇ ਮੇਰਾ ਆਈਡੀਆ ਥੋੜ੍ਹਾ ਬਹੁਤਾ ਤਾਂ ਪਹਿਲਾਂ ਤੋਂ ਬਣ ਚੁੱਕਾ ਸੀ, ਪਰ ਉਹ ਇੰਨਾ ਵਾਸਟ ਅਤੇ ਕੰਪਰੀਹੈਨਸਿਵ ਨਹੀਂ

ਸੀ। ਜਿਸ ਵਕਤ ਮੈਂ ਇਹ ਸੋਚਿਆ ਕਿ ਇਹ ਯੂਨੀਵਰਸਿਟੀ ਸਿੱਖ ਸੈਂਟੀਮੈਂਟਸ ਵਾਸਤੇ ਅਤੇ ਸਿੱਖ ਰਿਲੀਜ਼ਨ ਅਤੇ ਕਲਚਰ ਦੇ ਵਾਸਤੇ ਬਣੀ ਹੈ ਅਤੇ ਸਾਡਾ ਬੇਸ ਸਾਰਾ ਗੁਰੂ ਗ੍ਰੰਥ ਸਾਹਿਬ ਹੈ ਅਤੇ ਜਿੰਨਾ ਚਿਰ ਇਹਦੀ ਸਟੱਡੀ ਪੂਰੀ ਨਹੀਂ ਹੋਵੇਗੀ -ਇਹ ਫੁਲ ਫਲੈਜ਼ਡ ਡਿਪਾਰਟਮੈਂਟ ਨਹੀਂ ਬਣੇਗਾ ਅਤੇ ਫੁਲੀ ਮੈਨਡ ਬਾਈ ਏ ਪ੍ਰੋਫ਼ੈਸਰ ਨਹੀਂ ਹੋਵੇਗਾ ਉਨ੍ਹਾਂ ਚਿਰ ਕੋਈ ਫਾਇਦਾ ਨਹੀਂ। ਕੋਈ casually ਆਰਟੀਕਲ ਲਿਖਣਾ ਜਾਂ ਕੋਈ ਛੋਟਾ ਬਹੁਤ ਪ੍ਰੋਜੈਕਟ ਦੇਣ ਨਾਲ ਕੋਈ ਫਾਇਦਾ ਨਹੀਂ। ਇੰਨਸੀਡੈਂਟਲੀ ਸਾਨੂੰ ਡਾ: ਤਾਰਨ ਸਿੰਘ ਹੋਰੀਂ ਮਿਲ ਗਏ। ਮੈਂ ਉਹਨਾਂ ਨੂੰ ਰੱਖ ਕੇ ਬੜਾ ਸਤੁੰਸ਼ਟ ਹਾਂ। ਉਹਨਾਂ ਦਾ ਸੁਭਾਅ, ਉਹਨਾਂ ਦੀ ਲਗਨ ਅਤੇ ਉਹਨਾਂ ਦੀ ਡੈਡੀਕੇਸ਼ਨ ਨਾਲ ਅਸੀਂ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਖੋਲ੍ਹ ਦਿੱਤਾ।

*ਪ੍ਰਸ਼ਨ : ਯੂਨੀਵਰਸਿਟੀ ਦੇ ਸਟਾਫਿੰਗ ਪੈਟਰਨ ਬਾਰੇ ਵੀ ਤੁਸੀਂ ਕੁਝ ਦੱਸੋ?*

*ਉੱਤਰ:* ਮੈਂ ਜਦੋਂ ਯੂਨੀਵਰਸਿਟੀ ਜੁਆਇਨ ਕੀਤੀ ਸੀ ਤਾਂ ਮੈਂ ਪ੍ਰਣ ਕਰ ਲਿਆ ਸੀ ਕਿ ਮੈਂ ਸਟਾਫਿੰਗ ਪੈਟਰਨ ਬਕਾਇਦਾ ਔਨ ਮੈਰਿਟ ਲਵਾਂਗਾ। ਕਿਸੇ ਵੀ ਹਾਲਤ ਵਿੱਚ ਹੋਰ ਕੋਈ ਤਰੀਕਾ ਅਖਤਿਆਰ ਨਹੀਂ ਕਰਾਂਗਾ। ਨਾ ਕਾਸਟ, ਨਾ ਰਿਲੀਜ਼ਨ, ਨਾ ਹੀ ਕੋਈ ਹੋਰ ਚੀਜ਼ ਮੈਂ ਇਸਦੇ ਨਾਲ ਜੋੜਾਂਗਾ। ਮੈਂ ਇਹ ਬੜੀ ਸੈਟਿਸਫੈਕਸ਼ਨ ਨਾਲ ਕਹਿ ਸਕਦਾ ਹਾਂ ਕਿ ਮੈਂ ਇਹ ਨਿਭਾਇਆ। ਮੇਰੇ later years ਸਟੇਅ ਦੇ 8-9 ਸਾਲਾਂ ਵਿੱਚ ਕਾਫੀ ਲੋਕੀਂ ਕਰੀਟੀਸਾਈਜ ਕਰਦੇ ਸਨ ਕਿ ਇਹਨਾਂ ਨੇ ਕਈ ਜਗ੍ਹਾ ਤੇ ਲਿਹਾਜ਼ ਕੀਤਾ ਹੈ। ਜੇ ਇਕ ਜਗ੍ਹਾ ਤੇ ਕਾਫੀ ਸਾਰੀ ਸਟੇਅ ਹੋ ਜਾਏ ਤਾਂ ਬਹੁਤ ਸਾਰੇ ਆਦਮੀ ਜਿਹੜੇ ਅਪਾਇੰਟ ਨਹੀਂ ਹੁੰਦੇ। ਉਹ ਕੋਈ ਨਾ ਕੋਈ ਅਨਫਾਊਂਡਿਡ ਗੱਲਾਂ ਵੀ ਆਮ ਪਬਲਿਕ ਦੇ ਅਤੇ ਜੋ ਗੌਰਮਿੰਟ ਦੇ ਨੋਟਿਸ ਵਿੱਚ ਲਿਆਉਂਦੇ ਹਨ। ਉਸ ਵਕਤ ਪੂਰੀ ਤਰ੍ਹਾਂ ਜੋ ਚੀਜ਼ ਮੈਂ ਗੌਰਮਿੰਟ ਤੇ ਪਬਲਿਕ ਨੂੰ ਦੱਸੀ ਕਿ ਅਗਰ ਕੋਈ ਵਿਅਕਤੀ ਕਿਸੇ ਜਗ੍ਹਾ ਵੀ ਇਹ ਕਹਿ ਸਕੇ ਕਿ ਨੰਬਰ ਵਨ ਸਿਲੈਕਸ਼ਨ ਕਮੇਟੀ ਨੇ ਕੀਤਾ ਹੈ ਤੇ ਮੈਂ ਡਾਇਰੈਕਟਲੀ ਆਰ ਇਨਡਾਇਰੈਕਟਲੀ ਉਸ ਨੰਬਰ ਵਨ ਨੂੰ ਲਿਆ ਕੇ ਨੰਬਰ ਟੂ ਕਰ ਦਿੱਤੇ। ਮੈਂ ਦੋ ਇਗਜੈਂਪਲ ਉਸ ਵਾਸਤੇ ਦੇ ਸਕਦਾ ਹਾਂ ਜਿਹੜੀਆਂ ਦੱਸਣਗੀਆਂ ਕਿ ਮੈਂ ਕਿਸ ਤਰ੍ਹਾਂ ਮੈਰਿਟ 'ਤੇ ਚਲਦਾ ਰਿਹਾ ਹਾਂ। ਇੱਕ ਲਾਇਬ੍ਰੇਰੀ ਦੀ ਪੋਸਟ ਸੀ। ਜਿਸ ਵਿੱਚ ਮੈਂ ਕੁਮਿਟਡ ਸੀ ਇਕ ਆਦਮੀ ਸਾਡੇ ਕੰਮ ਕਰਦਾ ਸੀ। ਉਹ ਸੈਕਿੰਡ ਜਾਂ ਥਰਡ ਸੀ ਇਨ ਅਵਰ ਲਾਇਬਰੇਰੀ ਸਟਾਫ। ਉਹਦਾ ਕੰਮ ਵੀ ਬੜਾ ਅੱਛਾ ਸੀ। ਗਿਆਨੀ ਲਾਲ ਸਿੰਘ ਸਿੰਡੀਕੇਟ ਦੇ ਮੈਂਬਰ ਸੀ ਅਤੇ ਕਮੇਟੀ ਦੇ ਮੈਂਬਰ ਸੀ। ਅਸੀਂ ਸੋਚਿਆ ਕਿ ਅਸੀਂ ਇਕ ਪੋਸਟ ਕਰੀਏਟ ਕਰੀਏ ਅਤੇ ਪੋਸਟ ਅਪਗਰੇਡ ਕਰੀਏ। ਲੇਕਿਨ ਉਸ ਵੇਲੇ ਲੇਡੀ ਲਿਵਲਾਨੀ ਆਈ ਅਤੇ ਉਸ ਕੋਲ ਰੰਗਾਨਾਥਨ ਦਾ ਸਰਟੀਫਿਕੇਟ ਸੀ। ਉਸ ਲਿਖਿਆ ਸੀ ਕਿ ਇਸ ਜਿਹੀ research ਕਿਸੇ ਨੇ ਕੀਤੀ ਨਹੀਂ। ਸਾਰੀ ਕਮੇਟੀ ਉਸਦੇ ਅੰਗੇਸਟ (against) ਸੀ ਪਰ ਮੈਂ ਲਿਵਲਾਨੀ ਨੂੰ ਲਗਾਇਆ। ਉਸ ਵਕਤ ਪੰਜਾਬੀ ਯੂਨੀਵਰਸਿਟੀ ਦੀ ਲਾਇਬਰੇਰੀ ਦਾ ਹੈਡ ਸ਼ਰਮਾ ਐਕਸਪਰਟ ਸੀ। ਸਾਡੀ ਲਾਇਬਰੇਰੀ ਦਾ ਸ੍ਰ: ਹਾਕਮ ਸਿੰਘ ਇਨਚਾਰਜ ਸੀ। ਉਹ ਵੀ ਇਹ ਮਹਿਸੂਸ ਕਰਨ ਲਗਾ ਕਿ ਨਾਰੰਗ ਸਾਹਿਬ ਸਾਡੇ ਆਪਣੇ ਸਟਾਫ਼ ਨੂੰ ਕਿਉਂ ਨਹੀਂ ਲਗਾਉਂਦੇ? ਮੈਂ ਕਿਹਾ ਤੁਸੀ ਚਿੰਤਾ ਨਾ ਕਰੋ। ਇਕ ਐਕਸਟਰਾ ਪੋਸਟ ਕਰੀਏਟ ਕਰਕੇ ਇਸਨੂੰ ਅਸੀਂ (meet) ਤਾਂ ਕਰ ਲਵਾਂਗੇ। ਲੇਕਿਨ ਯੂਨੀਵਰਸਿਟੀ ਦੇ ਲਾਰਜਰ ਇਨਟਰੈਸਟ ਵਾਸਤੇ ਇਹਨੂੰ ਜਿਹਨੂੰ ਕਿ ਰੰਗਾਨਾਥਨ ਵਰਗਾ ਆਦਮੀ ਕਹਿੰਦਾ ਹੈ ਕਿ ਲੈਣਾ

ਚਾਹੀਦਾ ਹੈ, ਨੂੰ ਰੱਖਣਾ ਚਾਹੀਦਾ ਹੈ। ਰੰਗਾਨਾਥਨ ਇਸ ਵੇਲੇ ਵਰਲਡ ਵਿੱਚ ਲਾਇਬਰੇਰੀ ਸਾਇੰਸ ਵਿੱਚ ਨੰਬਰ ਵਨ ਹੈ। ਇੰਡੀਆ ਦੀ ਟੌਪ ਮੋਸਟ ਲਾਇਬਰੇਰੀ ਸਾਇੰਸ ਦੀ ਅਥਾਰਟੀ ਹੈ। ਸਾਊਥ ਵਿੱਚ ਰਹਿੰਦਾ ਹੈ ਅਤੇ ਵਰਲਡ ਵਿੱਚ ਵੀ ਨੰਬਰ ਵਨ ਗਿਣਿਆ ਜਾਂਦਾ ਹੈ। ਮੇਰਾ ਖਿਆਲ ਹੈ ਕਿ ਕਮੇਟੀ ਦੇ ਮੈਂਬਰਾਂ ਨੇ ਇਸ ਨੂੰ ਫ਼ੀਲ ਕੀਤਾ। ਲੇਕਿਨ ਜਦ ਮੈਂ ਕਿਹਾ ਕਿ ਇਕ ਪੋਸਟ ਹੋਰ ਕਰੀਏਟ ਕਰ ਲਵਾਂਗੇ, ਲੇਕਿਨ ਸਾਨੂੰ ਮੈਰਿਟ ਵਾਲੀ ਗੱਲ ਨਹੀਂ ਛਡਣੀ ਚਾਹੀਦੀ। ਇਸੇ ਤਰਾਂ ਹੀ ਕੈਮਿਸਟਰੀ ਵਿੱਚ ਇਕ ਦੋ ਆਦਮੀ ਬਹੁਤ ਕਾਬਲ ਸਨ। ਕਾਫੀ ਆਦਮੀ ਉਹਨਾਂ ਨੂੰ ਲੈਣ ਵਿੱਚ ਕੁਮਿਟਡ ਸਨ। ਲੇਕਿਨ ਜਿਸ ਵਕਤ ਇਹ ਮਿਨਹਾਸ ਆਇਆ। ਉਸਦੇ ਜਿਸ ਵਕਤ ਅਸੀਂ ਪੇਪਰ ਦੇਖੇ ਤਾਂ ਅਸੀਂ ਉਸਨੂੰ ਸਿਲੈਕਟ ਕੀਤਾ ਕਿਉਂਕਿ ਉਨੀ ਵੀਹ ਦਾ ਫ਼ਰਕ ਨਹੀਂ ਸੀ, ਪੰਦਰਾਂ ਵੀਹ ਦਾ ਫਰਕ ਸੀ।

ਇਸੇ ਤਰ੍ਹਾਂ ਹੀ ਕਿਹਾ ਗਿਆ ਕਿ ਜੱਟ ਨਹੀਂ ਲਏ ਗਏ ਨਾਨ ਜੱਟ ਲਏ ਗਏ। ਫਿਰ ਮੈਂ ਕੰਮਪੈਰਿਟਵ ਫਿਗਰ ਨੋਟ ਕਰ ਕੇ ਦਿਤੀ ਕਿ ਨਾ ਤਾਂ ਉਥੇ ਜੱਟਾਂ ਦਾ ਜ਼ੋਰ ਅਤੇ ਨਾ ਹੀ ਗੈਰ ਜੱਟਾਂ ਦਾ ਜ਼ੋਰ ਜ਼ਿਆਦਾ ਹੈ। ਸਾਡੇ ਸਟਾਫ਼ ਦੇ ਪੈਟਰਨ ਬਾਰੇ ਕਿਤੇ ਵੀ ਜਾ ਕੇ ਦੇਖੋ ਕਿ ਕੋਈ ਵੀ ਸਿੰਗਲ ਕੁਮਿਨਟੀ ਕਿਤੇ ਵੀ ਡੌਮੀਨੇਟ ਨਹੀਂ ਕਰ ਸਕਦੀ। ਕਿਸੇ ਨੂੰ ਸਿੱਖ ਕਰਕੇ ਨਹੀਂ ਭਰਤੀ ਕੀਤਾ ਗਿਆ ਜਾਂ ਪੰਜਾਬੀ ਕਰ ਕੇ ਨਹੀਂ ਭਰਤੀ ਕੀਤਾ ਗਿਆ, ਨਾ ਹੀ ਇਸ ਕਰਕੇ ਭਰਤੀ ਕੀਤਾ ਗਿਆ ਕਿ ਇਹ ਮੇਰਾ ਰਿਸ਼ਤੇਦਾਰ ਹੈ। ਤੁਹਾਨੂੰ ਤਾਂ ਪਤਾ ਹੀ ਹੈ ਕਿ ਮੈਂ ਆਪਣੀ ਫੇਅਰਵੈਲ ਸਪੀਚ ਵਿੱਚ ਵੀ ਕਿਹਾ ਸੀ ਮੈਨੂੰ ਇਸ ਯੂਨੀਵਰਸਿਟੀ ਵਿੱਚ 10 ਸਾਲ ਸੇਵਾ ਕਰਦੇ ਨੂੰ ਹੋ ਗਏ ਹਨ। ਮੇਰਾ ਇਕ ਵੀ ਰਿਸ਼ਤੇਦਾਰ (ਨੇੜੇ ਜਾਂ ਦੂਰ ਦਾ) ਇਸ ਯੂਨੀਵਰਸਿਟੀ ਵਿੱਚ ਕੰਮ ਨਹੀਂ ਕਰ ਰਿਹਾ। ਜਿਹੜੇ ਆਦਮੀ ਆਏ ਨੇ ਜੇ ਉਹ ਮੇਰੇ ਵਾਕਿਫ ਜਾਂ ਕਿਸੇ ਵਕਤ ਮੇਰੇ ਨਾਲ ਕੁਨੈਕਟਡ ਸਨ, ਤਾਂ ਉਹ ਮੈਰਿਟ ਤੇ ਰਹੇ ਨੇ, ਉਹ ਇਹ ਸਫਰ ਜ਼ਰੂਰ ਕਰਦੇ ਨੇ। ਕਹਿਣਗੇ ਕਿ ਨਾਰੰਗ ਸਾਹਿਬ ਦੇ ਨਾਲ ਅਸੀਂ ਕੁਨੈਕਟਡ ਰਹੇ ਹਾਂ। ਲੇਕਿਨ ਇਹ ਨਹੀਂ ਕਿ ਜੇ ਉਹ ਰੀਡਰ ਦੇ ਲਾਇਕ ਹਨ ਤਾਂ ਉਹਨਾਂ ਨੂੰ ਰੀਡਰ ਤੋਂ ਪ੍ਰੋਫ਼ੈਸਰ ਬਣਾ ਦਿੱਤਾ ਹੈ। ਉਹ ਵਿਚਾਰੇ ਰੀਡਰ ਹੀ ਰਹੇ ਨੇ। ਮੈਂ ਇਹ ਕਈ ਵਾਰੀ ਮਹਿਸੂਸ ਕਰਦਾ ਰਿਹਾ ਹਾਂ ਕਿ ਆਮ ਜੋ ਦੁਨੀਆਂ ਵਿੱਚ ਚਰਚਾ ਰਹੀ ਹੈ ਕਿ ਸਟਾਫਿੰਗ ਪੈਟਰਨ ਵਿੱਚ ਜਿਹੜਾ ਹੈਡ ਹੁੰਦਾ ਹੈ ਉਹ ਆਪਣਾ ਬੰਦਾ ਲਗਾ ਜਾਂਦਾ ਹੈ। ਇਥੋਂ ਤੀਕਰ ਮੈਂ ਕਿਸੇ Chief Minister ਦਾ ਵੀ ਕੋਈ ਆਦਮੀ ਨਹੀਂ ਲਾਇਆ। ਮੈਂ ਟੈਲੀਫੂਨ ਵਿੱਚ ਉਸਨੂੰ ਕਹਿ ਦਿੰਦਾ ਸੀ ਅੱਛਾ ਜੀ ਦੇਖਾਂਗੇ, ਤੁਸੀਂ ਨੋਟ ਕਰਾ ਦਿਓ ਲੇਕਿਨ ਮੈਂ ਉਸਦਾ ਨਾਂ ਕਦੇ ਨੋਟ ਵੀ ਨਹੀਂ ਕੀਤਾ ਤੇ ਉਹ ਬੋਲੀ ਜਾਂਦਾ ਸੀ। ਸਾਰੀਆਂ ਅਪਾਇੰਟਸਮੈਂਟਸ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੈਂ ਕਿਸੇ (influence) ਦੇ ਅੰਡਰ ਨਹੀਂ ਕੀਤੀਆਂ।

*ਪ੍ਰਸ਼ਨ : ਨਾਰੰਗ ਸਾਹਿਬ ਇਹ ਦੱਸੋ ਕਿ ਆਤਮਕ ਉਨਤੀ ਜੋ ਬਿਆਸ ਵਿੱਚ ਹੁੰਦੀ ਹੈ ਜਾਂ ਤੁਹਾਡੀ ਯੂਨੀਵਰਸਿਟੀ ਦੀ ਮੇਨ (Inspiration) ਕੀ ਹੈ?*

*ਉੱਤਰ:* ਮੈਂ ਤੁਹਾਨੂੰ ਸ਼ੁਰੂ ਵਿੱਚ ਦੱਸਿਆ ਹੈ ਕਿ ਮੇਰੇ ਦਿਲ ਵਿੱਚ ਸ਼ੁਰੂ ਤੋਂ ਇਹ ਖਿਆਲ ਸੀ ਕਿ ਜ਼ਿੰਦਗੀ ਦਾ ਕੋਈ ਮੰਤਵ ਹੈ। ਮੰਤਵ ਮੈਂ ਸਿਰਫ਼ ਇਹੀ ਸਮਝਦਾ ਰਿਹਾ ਹਾਂ ਕਿ ਆਪਣੇ ਆਪ ਨੂੰ ਸਮਝਣਾ ਇਹ ਇਨਸਾਨ ਕਿਉਂ ਪੈਦਾ ਹੋਇਆ ਹੈ? ਇਹ ਧਰਮ ਜੀਵਨ ਵਿੱਚ ਕਿੰਨੀ ਪ੍ਰਬੱਲਤਾ ਲਿਆ ਸਕਦਾ ਹੈ? ਮੈਨੂੰ ਅਜੇ ਤਕ ਯਾਦ ਹੈ ਕਿ ਮੈਂ ਪੰਜ ਛੇ ਸਾਲ ਦਾ ਸੀ ਤੇ ਪੰਜ ਗ੍ਰੰਥੀ ਲੈ ਕੇ ਮੈਂ ਮਿੰਟਗੁੰਮਰੀ ਸ਼ਹਿਰ ਦੇ ਕੰਢੇ ਜਾ ਇਕਾਂਤ ਵਿੱਚ

ਪੜ੍ਹਦਾ ਸੀ। ਮੇਰੇ ਪਿਤਾ ਜੀ (ਮੇਰੇ ਚਾਚਾ ਜੀ) ਸਵੇਰੇ ਸ਼ਾਮੀ ਗੁਰਦਵਾਰੇ ਜ਼ਰੂਰ ਜਾਂਦੇ ਸਨ। ਮੇਰਾ ਵੀ ਇਹੀ ਨਿਤਨੇਮ ਸੀ। ਮੇਰੇ ਚਾਚਾ ਜੀ ਨੂੰ ਸੰਤਾਂ ਫਕੀਰਾਂ ਕੋਲ ਜਾਣ ਦਾ ਬਹੁਤ ਸ਼ੌਕ ਸੀ। ਮੈਨੂੰ ਵੀ ਸੰਤ ਨੰਦ ਸਿੰਘ ਕੋਲ ਉਹ ਕਦੀ ਕਦੀ ਲੈ ਜਾਂਦੇ ਸਨ। ਇਸ ਤੋਂ ਇਲਾਵਾ ਜਦੋਂ ਮੈਂ ਛੋਟਾ ਹੀ ਸੀ ਤਾਂ ਮੈਨੂੰ ਹਿਸਟਰੀ ਬਹੁਤ ਪਿਆਰੀ ਲਗਦੀ ਸੀ। ਹਿਸਟਰੀ ਇਸ ਲਈ ਪਿਆਰੀ ਲਗਦੀ ਸੀ ਕਿ ਮੈਨੂੰ ਬੁੱਧ ਦੇ ਜੀਵਨ ਉਹਦੇ ਤਿੰਨ ਦ੍ਰਿਸ਼ ਵੇਖਣ ਤੇ। ਉਹਦੇ ਤਿਆਗ ਨੇ, ਉਹਦੇ message ਨੇ ਮੈਨੂੰ ਬੜਾ ਹੀ ਪ੍ਰਭਾਵਤ ਕੀਤਾ। ਇਸ ਤੋਂ ਇਲਾਵਾ ਮੇਰੇ ਗਵਾਂਢ ਵਿੱਚ ਜਿਤਨੇ ਵੀ ਆਦਮੀ ਸਨ (ਕੋਈ ਆਰੀਆ ਸਮਾਜ ਦਾ ਹੁੰਦਾ ਸੀ, ਕੋਈ ਸਨਾਤਨੀ ਹੁੰਦਾ ਸੀ) ਉਹ ਹਮੇਸ਼ਾ ਮੇਰੇ ਨਾਲ ਧਰਮ ਦੀਆਂ ਗੱਲਾਂ ਕਰਦੇ ਸਨ। ਉਹਨਾਂ ਦੇ ਪ੍ਰਭਾਵ ਹੇਠ ਮੈਂ ਸਵਾਮੀ ਵਿਵੇਕਾਨੰਦ ਦੀਆਂ ਬੜੀਆਂ ਪੁਸਤਕਾਂ (ਉਰਦੂ ਵਿਚ) ਲੈ ਕੇ ਪੜ੍ਹਦਾ ਹੁੰਦਾ ਸੀ। ਜਿਸ ਵੇਲੇ ਕਾਲਿਜ ਵਿੱਚ ਆਇਆ ਉਸ ਵਕਤ ਵੀ ਮੈਂ ਇਸੇ ਪ੍ਰਭਾਵ ਦੇ ਹੇਠ ਜੇਮਜ਼ ਏਲਨ, ਲਿਲੀ ਐਲਨ, ਬਾਈਬਲ, ਸਵਾਮੀ ਰਾਮ ਕ੍ਰਿਸ਼ਨ ਪਰਮ ਹੰਸ, ਸਵਾਮੀ ਵਿਵੇਕਾ ਨੰਦ, ਸਵਾਮੀ ਰਾਮ ਤੀਰਥ, ਇਹਨਾਂ ਸਾਰਿਆਂ ਦੀ ਮੈਂ ਚੰਗੀ ਤਰ੍ਹਾਂ ਸਟੱਡੀ ਕਰਦਾ ਰਹਿੰਦਾ ਸੀ। ਖਾਸ ਕਰਕੇ ਸਵਾਮੀ ਵਿਵੇਕਾ ਨੰਦ ਦੀਆਂ ਛੋਟੀਆਂ ਛੋਟੀਆਂ ਰਾਈਟਿੰਗਜ਼ ਨੇ ਕਾਫੀ ਪ੍ਰਭਾਵ ਪਾਇਆ ਹੋਇਆ ਸੀ। ਇਸ ਤੋਂ ਇਲਾਵਾ ਉਸੇ ਵਕਤ ਗਾਂਧੀ ਜੀ ਆ ਗਏ। ਗਾਂਧੀ ਜੀ ਦਾ ਰਿਲੀਜਅਸ ਐਸਪੈਕਟ ਮੈਨੂੰ ਜ਼ਿਆਦਾ ਹੀ ਟੁੰਬਦਾ ਸੀ। ਮੈਂ ਕਹਿੰਦਾ ਸੀ ਕਿ ਦੇਖੋ, ਇਹ ਰਿਲੀਜਨ ਦੇ through politics ਨੂੰ ਕਰਨਾ ਚਾਹੁੰਦਾ ਹੈ। ਇਸ ਦੇ ਵਰਗੀ ਤਾਂ ਕੋਈ ਚੀਜ਼ ਹੀ ਨਹੀਂ ਹੈ। ਇਸ ਸਾਰੇ ਇਨਫਿਊਲੈਂਸ ਨੇ ਮੇਰੇ ਤੇ ਇਕ ਕਮਿਊਨਿਟੀ ਇਫੈਕਟ ਪਾਇਆ ਹੋਇਆ ਸੀ। ਮੈਂ ਕਈ ਵਾਰੀ ਸੁਫਨੇ ਵਿੱਚ ਸੋਚਦਾ ਸੀ ਕਿ ਜਿਹੜਾ ਮੇਰੀ ਲਾਈਫ ਦਾ ਪਰਪਸ ਹੈ ਇਹ ਜ਼ਰੂਰ ਪਰ ਜ਼ਰੂਰ ਕੋਈ ਧਾਰਮਿਕ ਹੈ। ਜਿਸ ਵਕਤ ਮੈਂ ਫੋਰਮੈਨ ਕਰਿਸਚਨ ਕਾਲਿਜ ਜੁਆਇਨ ਕੀਤਾ, ਉਸ ਵਕਤ ਵੀ ਮੈਂ ਆਪਣੀ destiny ਵਿੱਚ ਇਹ ਅਨੁਭਵ ਕਰਦਾ ਸੀ ਕਿ ਮੈਂ ਕ੍ਰਿਸਚਿਨ ਕਾਲਜ ਇਸ ਲਈ ਜੁਆਇਨ ਕੀਤਾ ਹੈ ਤਾਂ ਕਿ ਮੈਂ ਕ੍ਰਿਸਚਿਨ ਇਨਫਿਊਲੈਂਸ ਵਿੱਚ ਰਹਾਂ ਅਤੇ ਉਥੋਂ ਦਾ ਜਿਹੜਾ ਸਟਾਫ਼ ਸੀ ਉਹਨਾਂ ਦੀ ਬੋਲ ਚਾਲ ਉਹਨਾਂ ਦਾ ਜੀਵਨ ਇਹ ਦੱਸਦਾ ਸੀ ਕਿ ਰਿਲੀਜਨ ਵਿੱਚ ਠੰਡ ਹੈ। ਜਿਸ ਵੇਲੇ ਮੈਂ ਖ਼ਾਲਸਾ ਕਾਲਿਜ ਗਿਆ ਉਥੇ ਪ੍ਰਿੰਸੀਪਲ ਜੋਧ ਸਿੰਘ ਸਨ। ਪ੍ਰਿੰਸੀਪਲ ਤੇਜਾ ਸਿੰਘ ਨੇ ਬੱਚਿਆਂ ਦੀਆਂ ਕਿਤਾਬਾਂ "ਹਾਈ ਰੋਡਸ ਆਫ਼ ਸਿੱਖ ਹਿਸਟਰੀ" ਲਿਖੀਆਂ। ਮੈਨੂੰ ਚਾਅ ਰਹਿੰਦਾ ਸੀ ਕਿ ਮੈਂ ਉਹਨਾਂ ਨੂੰ ਮਿਲ ਕੇ ਖੁਸ਼ ਹੋਵਾਂਗਾ ਕਿ ਜਿਹਨੇ ਸਿੱਖ ਬੱਚਿਆਂ ਵਾਸਤੇ ਧਾਰਮਿਕ ਕਿਤਾਬਾਂ ਲਿਖੀਆਂ। ਖ਼ਾਲਸਾ ਕਾਲਿਜ ਵਿੱਚ ਪ੍ਰਿੰਸੀਪਲ ਜੋਧ ਸਿਘ ਤੇ ਤੇਜਾ ਸਿੰਘ ਨਾਲ ਮਿਲ ਕੇ ਮੈਨੂੰ ਇਹ ਮਹਿਸੂਸ ਹੋਇਆ ਕਿ ਮੈਂ ਧਾਰਮਿਕ ਜੀਵਨ ਕਰਾਂ। ਖ਼ਾਲਸਾ ਕਾਲਿਜ ਵਿੱਚ ਸਟਾਫ਼ ਦੇ ਮੈਂਬਰ ਕੁਝ ਐਸੇ ਸਨ ਜਿਹੜੇ ਕਿ ਧਾਮਮਿਕ ਜੀਵਨ ਦਾ ਮਖੌਲ ਉਡਾਉਂਦੇ ਸਨ। ਇਸ ਕਰਕੇ ਮੈਂ ਜ਼ਰਾ ਉਹਨਾਂ ਤੋਂ ਵੱਖਰਾ ਰਿਹਾ। ਉਸ ਵਕਤ ਉਥੇ ਥੋੜ੍ਹਾ ਬਹੁਤ ਕਮਿਊਨਿਸਟ ਇਨਫਿਊਲੈਂਸ ਹੈ ਸੀ ਪਰ ਮੈਂ ਉਸ ਤੋਂ ਪਰੇ ਰਿਹਾ। ਉਸ ਤੋਂ ਦੋ ਸਾਲ ਬਾਅਦ ਮੈਂ ਗੁਜਰਾਂਵਾਲੇ ਚਲਾ ਗਿਆ। ਜੋ ਇਨਫਿਊਲੈਂਸ ਬਾਵਾ ਹਰਕ੍ਰਿਸ਼ਨ ਸਿੰਘ ਦਾ ਮੇਰੇ ਤੇ ਪਿਆ - ਉਹਨਾਂ ਤੋਂ ਕਥਾ ਸੁਣਨਾ, ਉਹਨਾਂ ਨੂੰ ਸਿਮਰਨ ਵਿੱਚ ਜੁਟੇ ਵੇਖਣਾ, ਬਾਵਾ ਹਰਕ੍ਰਿਸ਼ਨ ਸਿੰਘ ਦੇ ਆਪਣੇ ਜੀਵਨ ਨੇ ਮੇਰੇ 'ਤੇ ਪ੍ਰਭਾਵ ਪਾਇਆ। ਉਸ ਤੋਂ ਇਲਾਵਾ ਸ੍ਰ: ਨਰੈਣ ਸਿੰਘ ਜਿਸ ਦੀ ਕਿ ਕੋਈ ਮੋਰਲ ਫੀਲਿੰਗ ਨਹੀਂ ਸੀ - ਰਾਦਰ, ਹੀ ਵਾਜ਼ ਮੌਰਲ

ਰਿਲੀਜਅਸ ਚੈਨ ਨੀਡਡ। ਇਹਨਾਂ ਦੋਹਾਂ ਬਾਵਾ ਹਰਕ੍ਰਿਸ਼ਨ ਸਿੰਘ ਤੇ ਸਰਦਾਰ ਨਰੈਣ ਸਿੰਘ ਦਾ ਮੇਰੇ ਤੇ ਕਾਫੀ ਪ੍ਰਭਾਵ ਪਿਆ। ਇਸੇ ਪੀਰੀਅਡ ਦੇ ਵਿੱਚ ਹੀ ਜਦ ਮੈਂ ਗੁਜਰਾਂਵਾਲੇ ਸੀ। ਮੈਂ ਸੰਤ ਛੀਨੇ ਵਾਲੇ (ਕਿਲ੍ਹੇ ਵਾਲੇ ਸੰਤ ਬਾਬਾ ਹਰਨਾਮ ਸਿੰਘ) ਦੇ ਸੰਪਰਕ ਵਿੱਚ ਆਇਆ। ਜਦੋਂ ਮੈਂ ਗੁਜਰਾਂਵਾਲੇ ਰਹਿੰਦਾ ਸੀ ਤਾਂ ਉਹ ਕਿਲਾ ਬਦੋਮਲੀ ਵਿੱਚ ਰਹਿੰਦੇ ਸਨ। ਉਹ ਤੁਸੀਂ ਦੇਖਿਆ ਹੋਵੇਗਾ ਕਿ ਜਦੋਂ ਮੈਂ ਦਸਮ ਪਾਤਸ਼ਾਹ ਦੇ ਉਤੇ ਟੈਨਥ ਮਾਸਟਰ ਕਿਤਾਬ ਅਭਿਨੰਦਨ ਗ੍ਰੰਥ ਕਰਾਇਆ ਤਾਂ ਮੈਂ ਸੰਤ ਬਾਬਾ ਹਰਨਾਮ ਸਿੰਘ ਕੋਲੋਂ ਆਸ਼ਰੀਵਾਦ ਲਿਆ ਸੀ। ਉਹਨਾਂ ਦਾ ਆਟੋਗਰਾਫ਼ ਟੈਨਥ ਮਾਸਟਰ ਵਿੱਚ ਅਜੇ ਤੱਕ ਛਪਿਆ ਹੋਇਆ ਹੈ ਕਿ ਗੁਰੂ ਗੋਬਿੰਦ ਸਿੰਘ ਅਸਲ ਵਿੱਚ ਸ਼ਬਦ ਨੇ ਤੇ ਅਖ਼ੀਰ ਵਿੱਚ ਦਰਸ਼ਨ ਸ਼ਬਦ-ਰੂਪ ਵਿੱਚ ਹੀ ਦੇਣਗੇ ਅਤੇ ਮੈਂ ਡਾਕਟਰ ਤਾਰਨ ਸਿੰਘ ਨੂੰ ਉਹਨਾਂ ਕੋਲੋਂ ਆਸ਼ੀਰਵਾਦ ਲਈ ਭੇਜਿਆ ਸੀ। ਉਹਨਾਂ ਦਾ ਮੇਰੇ 'ਤੇ ਬੜਾ ਅਸਰ ਸੀ। ਅਸਲ ਵਿੱਚ ਮੇਰਾ ਸਿਮਰਨ ਨਾਲ ਪਿਆਰ ਸੰਤ ਬਾਬਾ ਹਰਨਾਮ ਸਿੰਘ ਨੇ ਪਾਇਆ ਹੈ। ਮੈਂ ਸਵੇਰੇ ਤਿੰਨ ਵਜੇ ਉੱਠ ਕੇ ਕੇਸੀ ਇਸਨਾਨ ਕਰਕੇ ਕਈ ਸਾਲ ਗੁਜਰਾਂਵਾਲੇ ਵਿੱਚ ਇਹ ਨਿਤਨੇਮ ਅਤੇ ਸਿਮਰਨ ਕਰਦਾ ਰਿਹਾ। ਲੇਕਿਨ ਜਾਗ ਮੈਨੂੰ ਸੰਤ ਬਾਬਾ ਹਰਨਾਮ ਸਿੰਘ ਕੋਲੋਂ ਹੀ ਲੱਗੀ ਹੈ।

ਪਾਰਟੀਸ਼ਨ ਤੋਂ ਬਾਅਦ ਸਟਰਗਲ ਫਾਰ existance ਇੰਨੀ ਤਿੱਖੀ ਹੋ ਗਈ ਕਿ ਫਿਰ ਮੈਂ ਦੋ ਚਾਰ ਸਾਲ ਰੀਹੈਬੀਲੀਟੇਟ (rehabilitate) ਨਹੀਂ ਹੋ ਸਕਿਆ। ਸਗੋਂ spiritually ਅਪਰੂਟ ਹੋ ਗਿਆ। ਦਿੱਲੀ ਵਿੱਚ ਆ ਕੇ ਮੈਂ ਗਾਂਧੀ ਜੀ ਦੇ ਬਿਰਲਾ ਹਾਊਸ (ਪਟੇਲ ਹਾਊਸ) ਵਿੱਚ ਚਲਾ ਜਾਂਦਾ ਸੀ ਅਤੇ ਉਹਨਾਂ ਕੋਲੋਂ ਮੈਨੂੰ ਥੋੜ੍ਹੀ ਬਹੁਤੀ ਕੰਮਪੈਨਸੇਸ਼ਨ ਮਿਲ ਜਾਂਦੀ ਸੀ। ਲੇਕਿਨ ਗਾਂਧੀ ਸਪਿਰਚਊਲੀ ਮੈਨੂੰ ਇੰਨਾ ਅਪੀਲ ਨਹੀਂ ਕੀਤਾ। ਚਾਹੇ ਐਜ਼ ਰਿਲੀਜਅਸ ਪਰਸੈਨਲਟੀ ਤੇ ਪੁਲੀਟੀਕਲ ਪਰਸੈਨਲਟੀ ਮੈਂ ਉਹਨਾਂ ਦੇ ਪ੍ਰਭਾਵ ਵਿੱਚ ਜ਼ਰੂਰ ਰਿਹਾ ਹਾਂ। ਪਰ ਮੇਰੇ ਅੰਦਰਲਾ ਸਪਿਰਚਿਊਲਿਜ਼ਮ ਮੰਗ ਰਿਹਾ ਸੀ।

## ਆਤਮਕ ਜੀਵਨ

ਮੈਂ ਚੰਡੀਗੜ੍ਹ ਵਿੱਚ ਆ ਕੇ ਸੰਤ ਲਛਮਣ ਸਿੰਘ ਕੋਲ ਜਾਇਆ ਕਰਦਾ ਸੀ। ਜਿਸ ਵੇਲੇ ਵੀ ਮੈਨੂੰ ਰਜਿਸਟਰਾਰ ਦੇ ਕੰਮ ਤੋਂ ਵਕਤ ਮਿਲਦਾ ਸੀ, ਮੈਂ ਉਹਨਾਂ ਕੋਲ ਜਾਂਦਾ ਸੀ ਅਤੇ ਉਹ ਗ੍ਰੰਥ ਸਾਹਿਬ ਦਾ ਪਾਠ ਬੜੇ ਪਿਆਰ ਨਾਲ ਸੁਣਾਂਦੇ ਸਨ ਅਤੇ ਕਥਾ ਵੀ ਉਹ ਬੜੀ ਸੋਹਣੀ ਕਰਦੇ ਸਨ। ਮੈਂ ਇਹ ਕਹਾਂਗਾ ਕਿ ਅਗਰ ਚੰਡੀਗੜ੍ਹ ਵਿੱਚ ਦਫਤਰ ਤੋਂ ਬਾਅਦ ਜੇ ਮੈਨੂੰ ਕਿਤੇ ਤਸੱਲੀ ਮਿਲਦੀ ਸੀ ਤਾਂ ਸੰਤ ਲਛਮਣ ਸਿੰਘ ਕੋਲ ਬੈਠ ਕੇ ਆਉਂਦੀ ਸੀ। ਸਿਮਰਨ ਤਾਂ ਮੈਂ ਉਹੀ ਕਰਦਾ ਸੀ ਜੋ ਮੈਨੂੰ ਸੰਤ ਹਰਨਾਮ ਸਿੰਘ ਹੋਰਾਂ ਨੇ ਦੱਸਿਆ ਹੋਇਆ ਸੀ। ਇਹਨਾਂ ਨੇ ਮੈਨੂੰ ਰਿਲੀਜਅਸ ਵਿੱਚ ਸਸਟੇਨ ਕੀਤਾ ਹੈ। ਜਦੋਂ ਪਟਿਆਲੇ ਗਿਆ ਤਾਂ ਮੇਰੇ ਦਿਲ ਵਿੱਚ ਬੜਾ ਸੀ ਕਿ ਮੈਂ ਰਜਿਸਟਰਾਰੀ ਲੂਜ਼ ਕਰਕੇ ਤਾਂ ਗੇਨ ਕਰ ਰਿਹਾ ਹਾਂ ਲੇਕਿਨ ਮੈਂ ਸੰਤ ਲਛਮਣ ਸਿੰਘ ਮੇਰੇ ਕੋਲ ਪਟਿਆਲੇ ਵੀ ਆਉਂਦੇ ਰਹੇ ਨੇ। ਕਈ ਵਾਰੀ ਪਾਠ ਵੀ ਕਰ ਜਾਣਾ। ਕਈ ਵਾਰੀ ਕਥਾ ਵੀ ਕਰ ਜਾਣੀ ਤੇ ਮੈਂ ਉਹਨਾਂ ਨਾਲ ਸੰਪਰਕ ਕਾਇਮ ਰੱਖਿਆ।

ਉਸ ਤੋਂ ਬਾਅਦ ਮੈਂ ਗੁਰੂ ਗ੍ਰੰਥ ਸਾਹਿਬ ਨੂੰ ਜਦੋਂ ਵੀ ਪੜ੍ਹਾਂ ਤਾਂ ਮੈਨੂੰ ਇਕ ਐਸੀ ਚੀਜ਼

ਆਵੇ ਕਿ ਮੈਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਤੋਂ ਬੱਚ ਨਹੀਂ ਸਕਿਆ। ਮੂਡ ਮੇਰੀ ਬਦਲ ਜਾਂਦੀ ਹੈ। ਮੈਂ ਆਪਣੇ ਆਪ ਨੂੰ ਧਾਰਮਿਕ ਤਾਂ ਸਮਝਦਾ ਹਾਂ ਜਿਥੇ ਕਿ ਮੈਂ ਪਹਿਲਾਂ ਹੈਗਾ ਸੀ। ਮੈਂ ਇਹ ਸੋਚਿਆ ਕਿ ਜਦੋਂ ਤਕ ਮੈਨੂੰ ਕੋਈ ਐਸੀ ਚੀਜ਼ ਨਾ ਮਿਲੇ ਜਿਸ ਨਾਲ ਮੇਰਾ ਜੀਵਨ ਬਦਲ ਸਕੇ, ਉਨਾਂ ਚਿਰ ਮੇਰੇ ਲਈ ਠੀਕ ਨਹੀਂ ਹੈ। ਇੰਨੇ ਚਿਰ ਵਿੱਚ ਹੀ ਕਿਸੇ ਨੇ ਮੈਨੂੰ ਆ ਕੇ ਦੱਸਿਆ ਕਿ ਰਾਧਾ ਸੁਆਮੀ ਬਿਆਸ ਵਾਲਿਆਂ ਕੋਲ ਸ਼ਬਦ ਦਾ ਭੇਦ ਹੈ। ਸ਼ਬਦ ਕੀ ਚੀਜ਼ ਹੈ? ਮੇਰੇ ਸਨ-ਇਲ-ਲਾਅ ਸਰਦਾਰ ਸੇਵਾ ਸਿੰਘ ਨੇ ਆ ਕੇ ਦੱਸਿਆ ਸੀ, ਉਸ ਦੀ ਪਰਥਾਇ ਮੈਂ ਇਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਮੇਰਾ ਲੜਕਾ ਗੌਰੀ ਪੜ੍ਹਦਾ ਹੁੰਦਾ ਸੀ ਚੰਡੀਗੜ੍ਹ ਵਿਚ। ਉਸ ਨੇ ਮੈਨੂੰ ਆ ਕੇ ਕਿਹਾ "ਭਾਪਾ ਜੀ ਕਿ ਜਿਹੜੇ ਆਪ ਦੇ ਜੀਜਾ ਜੀ ਨੇ ਉਹ ਬਿਲਕੁਲ ਹੀ ਚੇਂਜ ਹੋ ਗਏ ਹਨ। ਉਹ ਬਿਆਸ ਜਾਂਦੇ ਨੇ। ਉਹਨਾਂ ਦਾ ਜੀਵਨ ਹੀ ਬਦਲ ਗਿਆ ਹੈ। ਮੈਂ ਪਹਿਲਾਂ ਦੋ ਸਾਲ ਉਹਨਾਂ ਕੋਲ ਰਿਹਾ ਹਾਂ। ਉਹਨਾਂ ਦਾ ਹੋਰ ਜੀਵਨ ਸੀ। ਹੁਣ ਮੇਰੀ ਭੈਣ ਤੇ ਭਣਵਈਏ ਦਾ ਜੀਵਨ ਹੀ ਬਦਲ ਗਿਆ ਹੈ। ਮੈਂ ਉਹਨਾਂ ਦਿਨਾਂ ਵਿੱਚ ਭਾਈ ਵੀਰ ਸਿੰਘ ਦੀਆਂ ਸੰਥੀਆ ਪੋਥੀਆਂ ਖਰੀਦੀਆਂ ਸਨ। ਮੈਂ ਸਮਝਿਆ ਕਿ ਭਾਈ ਵੀਰ ਸਿੰਘ ਨੂੰ spirituality ਦੀਆਂ ਰਮਜ਼ਾਂ ਦਾ ਜ਼ਰੂਰ ਪਤਾ ਹੈ। ਮੈਂ ਇਹਨੂੰ ਕਿਉਂ ਨਾ ਪੜ੍ਹਾਂ ਮੈਂ ਗ੍ਰੰਥ ਸਾਹਿਬ ਦੀ ਇੱਕ ਇੱਕ ਤੁੱਕ ਦੇ ਨਾਲ ਸੰਥਿਆਂ ਪੜ੍ਹਾਂ ਤੇ ਕਈ ਕਈ ਘੰਟੇ ਬੈਠਿਆ ਰਹਾਂ। ਲੇਕਿਨ ਮੈਨੂੰ ਇਹ ਖਿਆਲ ਆਵੇ ਕਿ ਨਹੀਂ spirituality ਬੜੀ ਅਜਬ ਚੀਜ਼ ਹੈ, ਇਹ ਨਹੀਂ ਹੈ। ਇਹ ਅਨਹਦ ਸ਼ਬਦ ਦਾ, ਇਹ ਧੁਨ ਦਾ, ਮੈਨੂੰ ਇਕ ਲਾਈਨ ਘੜੀ ਘੜੀ ਯਾਦ ਆਵੇ "ਘਰ ਸੁਭਾਗੇ" ਘਰ ਸੁਭਾਗੇ ਸ਼ਬਦ ਵਾਜੇ, ਕਲਾ ਚਿਤ ਕਰ ਧਾਰੀਆ।" ਇਹ ਕਿਹੜਾ ਘਰ ਸੁਭਾਗਾ ਹੈ। ਜਿਹਦੇ ਵਿੱਚ ਕਿ ਸ਼ਬਦ ਵਜਦੇ ਨੇ। ਮੇਰੇ ਤਾਂ ਕੁਝ ਵੀ ਸਮਝ ਵਿੱਚ ਨਹੀਂ ਬੈਠਾ। ਇਹ ਰੋਜ਼ ਅਨੰਦ ਸਾਹਿਬ ਪੜ੍ਹ ਜਾਈਦਾ ਹੈ, ਤੇ ਅਨੰਦ ਆਉਂਦਾ ਕੋਈ ਨਹੀਂ ਹੈ। ਪੰਜ ਪਉੜੀਆਂ ਵੀ ਪੜ੍ਹਾਂਦੇ ਹਾਂ, ਸਭ ਕੁੱਛ ਪੜ੍ਹਦੇ ਹਾਂ, ਲੇਕਿਨ ਕੁਝ ਲੱਭਦਾ ਨਹੀਂ ਪਿਆ। ਕੀ ਹਰਜ ਹੈ ਕਿ ਮੈਂ ਸਤਿਸੰਗ ਸੁਣਾ। ਦੂਜੇ ਪਾਸੇ ਇਹ ਖਿਆਲ ਕਿ ਮੈਂ ਦੇਹਧਾਰੀ ਗੁਰੂ ਨੂੰ ਮੰਨਦਾਂ ਨਹੀਂ ਕੁੱਛ ਹੋ ਜਾਏ ਕਿਉਂਕਿ ਗੁਰੂ ਗ੍ਰੰਥ ਸਾਹਿਬ ਤੋਂ ਮੈਂ ਆਪਣੀ ਓਟ ਨਹੀਂ ਛੱਡਣੀ। ਕਿਉਂਕਿ ਮੈਂ ਜੋ ਵਾਕ ਲੈਂਦਾ ਹਾਂ, ਜੋ ਮੇਰਾ ਜੀਵਨ ਹੈ। ਮੈਂ ਗੁਰੂ ਗ੍ਰੰਥ ਤੋਂ ਹੀ ਸਮਝਦਾ ਸੀ ਕਿ ਮੈਂ ਆਪਣੇ ਆਪ ਨੂੰ ਪਾਇਆ ਹੋਇਆ ਹੈ। ਜਿਸ ਵੇਲੇ ਮੇਰਾ ਸਨ-ਇਨ-ਲਾਅ (ਜਵਾਈ) ਇਥੇ ਆ ਕੇ ਕਹਿਣ ਲਗਾ ਕਿ ਸਤਿਸੰਗ ਸੁਣ ਲਓ, ਮੈਂ ਕਿਹਾ ਕਿ ਮੈਂ ਇਸ ਸ਼ਰਤ 'ਤੇ ਜਾਂਦਾ ਹਾਂ ਕਿ ਮੈਂ ਉਥੇ ਨਾਮ ਨਹੀਂ ਲੈਣਾ, ਨਾ ਹੀ ਦੇਹ ਧਾਰੀ ਗੁਰੂ ਨੂੰ ਮੰਨਣਾ ਹੈ। ਸੁਣਨ ਵਿੱਚ ਮੈਨੂੰ ਕੋਈ ਹਰਜ ਨਹੀਂ। ਮੈਂ ਇਥੇ ਆਇਆ ਤਾਂ ਮੈਂ ਮਹਾਰਾਜ ਜੀ ਦੇ ਤਿੰਨ ਸਤਿਸੰਗ ਸੁਣੇ ਤੇ ਮੈਂ ਇਹ ਮਹਿਸੂਸ ਕੀਤਾ ਕਿ ਇਹ ਜੋ ਕੁਛ ਕਹਿ ਰਹੇ ਨੇ, ਉਹ ਗ੍ਰੰਥ ਸਾਹਿਬ ਨੂੰ ਬਿਲਕੁਲ ਪ੍ਰੈਕਟਿਸ ਵਿੱਚ ਲਿਆ ਰਹੇ ਨੇ। ਇਹ ਕਹਿਣ "ਅੰਮ੍ਰਿਤ ਵੇਲਾ ਸਚੁ ਨਾਉਂ ਵਡਿਆਈ ਵਿਚਾਰ"। ਇਹ ਅੰਮ੍ਰਿਤ ਵੇਲੇ ਉਠਾਂਦੇ ਵੀ ਨੇ। ਸੱਚਾ ਨਾਮ ਵੀ ਚਿਤਾਉਂਦੇ ਨੇ ਅਤੇ ਰੱਬ ਦੀ ਵਡਿਆਈ ਵਿਚਾਰਨ ਦਾ ਸਮਾਂ ਵੀ ਦਿੰਦੇ ਨੇ। ਅਸੀਂ ਤਾਂ ਪੜ੍ਹ ਹੀ ਦਿੰਦੇ ਹਾਂ ਨਾ "ਅੰਮ੍ਰਿਤ ਵੇਲਾ ਸਚੁ ਨਾਉਂ ਵਡਿਆਈ ਵੀਚਾਰ" ਦੂਜਾ ਇਹ ਕਿ "ਕਿਵ ਸਚਿਆਰਾ ਹੋਈਐ, ਕਿਵ ਕੂੜੈ ਤੁਟੈ ਪਾਲ। ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ।" ਇਹ ਗੁਰੂ ਸਾਹਿਬ ਹਰ ਸਤਿ ਸੰਗ ਵਿੱਚ ਕਹਿੰਦੇ ਨੇ ਕਿ ਜਿੰਨਾ ਚਿਰ ਤੁਸੀਂ ਭਾਣੇਂ ਵਿੱਚ ਆ ਕੇ ਭਗਤੀ ਨਹੀਂ ਕਰਦੇ ਅਤੇ ਮੈਨੂੰ ਅਜੇ ਤੱਕ ਉਹਨਾਂ ਦੇ ਸ਼ਬਦ ਯਾਦ ਨੇ ਕਿ "ਤੁਸੀਂ

ਦੇਖੋ ਇਨਸਾਨ ਨੂੰ ਕਿ ਉਹ ਆ ਕੇ ਗੁਰੂ ਕੋਲੋਂ ਤੇ ਰੱਬ ਕੋਲੋਂ ਮੰਗਦਾ ਕੀ ਹੈ ਕਿ ਮੇਰਾ ਆਹ ਕੰਮ ਕਰ ਦਿਹ ਤੇ ਇਹ ਕੰਮ ਕਰ ਦਿਹ ਅਤੇ ਇਹ ਕੰਮ ਕਹਿੰਦਾ ਕੌਣ ਹੈ। ਇਹ ਮਨ ਕਹਿੰਦਾ ਹੈ। ਕਹਿੰਦੇ ਕਿਸ ਨੂੰ ਨੇ ਰੱਬ ਨੂੰ। ਕਿ ਰੱਬ ਜੋ ਮੇਰਾ ਮਨ ਕਹਿੰਦਾ ਹੈ ਤੂੰ ਕਰ। ਇਹ ਭਗਤੀ ਮਨ ਦੀ ਕਰਦੇ ਨੇ ਕਿ ਰੱਬ ਦੀ ਕਰਦੇ ਨੇ। ਰੱਬ ਨੂੰ ਇਹ ਕਹਿੰਦੇ ਹਨ ਕਿ ਤੂੰ ਮੇਰੇ ਮਨ ਦੀ ਸੇਵਾ ਕਰ। ਤੂੰ ਉਹ ਕੰਮ ਕਰ ਜੋ ਮੇਰਾ ਮਨ ਕਹਿੰਦਾ ਹੈ। ਸੋ ਰੱਬ ਨੂੰ ਵੀ ਮਨ ਦੇ ਥੱਲ੍ਹੇ ਲਿਆਉਣ ਦੀ ਕੋਸ਼ਿਸ਼ ਕਰਦੇ ਨੇ। ਸੋ ਜਿਹੜਾ ਭਾਣੇ ਵਿੱਚ ਨਹੀਂ ਵਰਤਦਾ ਅਤੇ ਭਾਣੇ ਵਿੱਚ ਨਹੀਂ ਰਹਿੰਦਾ, ਉਹ ਰੱਬ ਦੀ ਭਗਤੀ ਨਹੀਂ ਕਰ ਸਕਦਾ," ਇਹ ਇਹਨਾਂ ਹਰਫਾਂ ਨੇ ਮੈਨੂੰ ਝੰਜੋੜਿਆ ਕਿ ਗੱਲ ਤਾਂ ਠੀਕ ਹੈ। ਜੇ ਅਸੀਂ ਸਾਰਾ ਦਿਨ ਭਗਤੀ ਕਰਦੇ ਹਾਂ ਤੇ ਗੁਰਦਵਾਰੇ ਜਾਂਦੇ ਹਾਂ ਤੇ ਕਹਿੰਦੇ ਹਾਂ ਕਿ ਸਤਿਗੁਰੂ ਤਿੰਨ ਸਾਲ ਦੀ ਐਕਸਟੈਨਸ਼ਨ ਦੇ ਦੇਹ। ਸਤਿਗੁਰ ਆਹ ਦੇ ਦੇ। ਸੋ, ਅਸੀਂ ਤਾਂ ਰੱਬ ਨੂੰ ਕਹਿੰਦੇ ਹਾਂ ਕਿ ਸਾਡਾ ਸੇਵਾਦਾਰ ਬਣਿਆ ਰਹੁ। ਅਸੀਂ ਉਸਦੀ ਰਜ਼ਾ ਵਿੱਚ ਤਾਂ ਨਹੀਂ ਰਹਿੰਦੇ। ਇਸ ਗੱਲ ਨੇ ਮੈਨੂੰ ਟੁੰਬਿਆ ਕਿ ਇਹ ਤਾਂ ਭਾਣੇ ਵਿੱਚ ਰਹਿਣ ਵਾਲੀ ਭਗਤੀ ਸਮਝਾਂਦੇ ਨੇ ਤੇ ਜਦੋਂ ਇਹ ਕਹਿਣ ਕਿ ਅਸੀਂ ਤਾਂ ਦੇਹਧਾਰੀ ਗੁਰੂ ਨੂੰ ਮੰਨਦੇ ਹੀ ਨਹੀਂ-ਸ਼ਬਦ ਹੀ ਗੁਰੂ ਹੈ। ਲੇਕਿਨ ਕਿਸੇ ਆਦਮੀ ਕੋਲੋਂ, ਉਸਤਾਦ ਕੋਲੋਂ ਜਾ ਕੇ ਪੁੱਛਿਆ ਜਾਵੇ, ਉਹ ਨੂੰ ਤੁਸੀਂ ਕਹਿ ਦਿਓ ਮਾਸਟਰ, ਸਾਧ ਜਾਂ ਸੰਤ। ਸਾਰੇ ਸਿੱਖ ਸੰਤਾਂ ਕੋਲ ਜਾ ਰਹੇ ਨੇ। ਸਾਧਾਂ ਕੋਲ ਜਾ ਰਹੇ ਨੇ। ਉਦੋਂ ਤਾਂ ਇਤਰਾਜ਼ ਨਹੀਂ ਕਰਦੇ। ਲੇਕਿਨ ਜਦੋਂ ਉਸ ਨੂੰ ਗੁਰੂ ਕਹਿ ਦਿੰਦੇ ਨੇ ਤਾਂ ਇਹ ਇਤਰਾਜ਼ ਕਰਨਾ ਸ਼ੁਰੂ ਕਰ ਦਿੰਦੇ ਹਨ। ਸੋ ਅਸਲ ਗੱਲ ਇਹ ਹੈ ਕਿ ਕਿਸੇ ਬੰਦੇ ਦੇ ਕੋਲ ਜਾ ਕੇ (ਤੁਸੀਂ ਕਿਸੇ ਦਰੱਖਤ ਤੇ ਪਸ਼ੂ ਤੋਂ ਤਾਂ ਨਹੀਂ ਪੁੱਛਣਾ, ਪੁੱਛਣਾ ਤਾਂ ਕਿਸੇ ਬੰਦੇ ਕੋਲੋਂ ਹੀ ਹੈ) ਅਸਲੀ ਗੁਰੂ ਤਾਂ ਸ਼ਬਦ ਹੀ ਹੈ; ਕਿਉਂਕਿ ਬੰਦਾ ਹੀ ਬੰਦੇ ਦੀ ਰਹਿਬਾਰੀ ਕਰ ਸਕਦਾ ਹੈ। ਇਸ ਲਈ ਫਾਰ ਦੀ ਟਾਇਮ ਬੀਇੰਗ ਆਪਣੇ ਆਪਣੇ ਸ਼ੰਕੇ ਦੂਰ ਕਰਨ ਦੇ ਵਾਸਤੇ ਕੁਛ ਪੁੱਛ ਲਿਆ ਜਾਵੇ ਤਾਂ ਕੋਈ ਹਰਜ਼ ਨਹੀਂ। ਜਿਹੜਾ ਇਹਨਾਂ ਦਾ ਤਰੀਕਾ ਇਹ ਦੱਸਣ ਦਾ ਸੀ। ਉਸਨੇ ਮੈਨੂੰ ਇਹ ਯਕੀਨ ਕਰਵਾ ਦਿੱਤਾ ਕਿ ਅਸਲ ਗੁਰੂ ਤਾਂ ਸ਼ਬਦ ਹੀ ਹੈ। ਹਰ ਸਤਿ ਸੰਗਤ ਵਿੱਚ ਉਹ ਕਹਿਣ ਕਿ ਦੇਹ ਤਾਂ ਗੁਰੂ ਨੇ ਵੀ ਛੱਡ ਜਾਣੀ ਹੈ ਤੇ ਸਿੱਖ ਨੇ ਵੀ ਛੱਡ ਜਾਣੀ ਹੈ ਤੇ ਰੀਅਲ ਗੁਰੂ "ਸ਼ਬਦ" ਹੈ ਤੇ ਰੀਅਲ ਸਿੱਖ "ਸੂਰਤ" ਹੈ। ਮੇਲ "ਸੁਰਤ ਤੇ ਸ਼ਬਦ" ਦਾ ਹੈ। ਸੁਰਤ ਨੇ ਸ਼ਬਦ ਪਕੜਨਾ ਹੈ ਅਤੇ ਤਦ ਇਹ ਕਲਿਆਣ ਹੋਣਾ ਹੈ। ਜੋ ਇਹ ਦੇਹਧਾਰੀ ਦਾ ਸ਼ੰਕਾ ਸੀ ਉਹ ਵੀ ਦੂਰ ਹੋ ਗਿਆ।

ਤੀਜੀ ਗੱਲ ਇਹ ਕਿ ਜਦੋਂ ਪਹਿਲੀ ਵਾਰੀ (1969) ਵਿੱਚ ਮੈਂ ਸਰਦਾਰ ਸੇਵਾ ਸਿੰਘ ਨੂੰ ਕਿਹਾ ਕਿ ਕੋਈ ਚੀਜ਼ ਤਾਂ ਲੈ ਜਾਈਏ, ਮੈਂ ਗੁਰੂ ਕੋਲ ਚਲਿਆ ਹਾਂ, ਕਿਉਂਕਿ ਮੈਂ ਹਰ ਸੰਤ ਕੋਲ ਲੈ ਜਾਂਦਾ ਸੀ, ਉਹਨੇ ਮੈਨੂੰ ਕਿਹਾ ਕਿ ਗੁਰੂ ਦਾਤਾ ਹੁੰਦਾ ਹੈ। ਗੁਰੂ ਮੰਗਤਾ ਨਹੀਂ ਹੁੰਦਾ ਤੇ ਮਹਾਰਾਜ ਜੀ ਕੁੱਛ ਨਹੀਂ ਲੈਣਗੇ। ਖੈਰ ਮੈਂ ਉਸ ਵੇਲੇ ਤੇ ਐਵੇਂ ਚਲਿਆ ਗਿਆ ਅਤੇ ਮੈਂ ਹੈਰਾਨ ਹੋ ਗਿਆ ਕਿ ਇਹ ਗੁਰੂ ਕਿਸੇ ਕੋਲੋਂ ਕੁਛ ਲੈਂਦਾ ਹੀ ਨਹੀਂ ਜਿਸ ਵੇਲੇ ਮੈਂ ਆਸਟਰੇਲੀਆ (ਨਾਮ ਦਾਨ ਦੀ ਬਖਸ਼ਿਸ਼ ਤੋਂ ਬਾਅਦ) ਆਇਆ ਤਾਂ ਮੈਂ ਇਕ ਛੋਟਾ ਜਿਹਾ ਪਰੈਜ਼ੈਟ ਮਹਾਰਾਜ ਜੀ ਵਾਸਤੇ ਲਿਆਇਆ, ਮਹਾਰਾਜ ਜੀ ਮੈਨੂੰ ਹੱਸ ਕੇ ਕਹਿਣ ਲੱਗੇ ਕਿ ਮੈਂ ਕੁਛ ਦੇਣਾ ਹੈ, ਗੁਰੂ ਨੇ ਤਾਂ ਕੁਛ ਨਹੀਂ ਲੈਣਾ"। ਮੈਂ ਕਿਹਾ ਇਹ ਤੂੰ ਰੱਖ ਲਵੀਂ।" ਸਿੱਖ ਮੰਗਤਾ ਹੈ ਤੇ ਗੁਰੂ ਦਾਤਾ ਹੈ - ਇਹ ਵੀ ਕਨਸੈਪਟ ਜਿਹੜੇ ਸਨ (ਜਿਵੇਂ ਜਿਵੇਂ ਮੈਂ ਇਹਨਾਂ ਦੇ ਨੇੜੇ ਆਇਆ ਮੈਂ ਇਹ ਕਿਹਾ ਕਿ ਇਹ) ਸਪਿਰਿਚਿਊਲੀ ਦਾ ਤੇ

ਸਿੱਖਇਜ਼ਮ ਦਾ ਭੰਡਾਰ ਹੈ।

ਮੈਂ ਇਸ ਪਰਥਾਇ ਇਕ ਗੱਲ ਦੱਸਣਾ ਚਾਹੁੰਦਾ ਹਾਂ। ਜਦੋਂ ਮੇਰੀ ਦੂਜੀ ਐਕਸਟੈਂਸ਼ਨ ਹੋਣੀ ਸੀ। ਗਿਆਨੀ ਕਰਤਾਰ ਸਿੰਘ ਮੇਰੇ ਘਰ ਆਏ। ਕਹਿਣ ਲੱਗੇ ਕਿ ਬਈ ਕੰਮ ਤਾਂ ਤੇਰਾ ਬੜਾ ਅੱਛਾ ਹੈ, ਲੇਕਿਨ ਤੂੰ ਰਾਧਾ ਸੁਆਮੀ ਹੈ। (ਦੂਜੀ ਐਕਟੈਨਸ਼ਨ ਮੇਰੀ 1971 ਵਿੱਚ ਹੋਈ) ਜਿਸ ਵੇਲੇ 1971 ਵਿੱਚ ਗਿਆਨੀ ਕਰਤਾਰ ਸਿੰਘ ਹੋਰੀਂ ਮੇਰੇ ਕੋਲ ਆਏ। ਕਹਿੰਦੇ ਤੂੰ ਕੰਮ ਤਾਂ ਬੜਾ ਕੀਤਾ ਹੈ। ਤੂੰ ਰਾਧਾ ਸੁਆਮੀ ਹੈ। ਕੀ ਇਹ ਇਥੇ ਮਹਾਰਾਜ ਦੀ ਤਸਵੀਰ ਜ਼ਰੂਰੀ ਹੈ ਜਾਂ ਇਥੇ ਤੂੰ ਪਰਚਾਰ ਕਰਨਾ ਹੈਗਾ"। ਮੈਂ ਕਿਹਾ ਗੱਲ ਸੁਣੋ ਜੀ, "ਹੁਣ ਤਾਂ ਨਾ ਲਿਆ ਜੇ, ਨਾ ਮੈਨੂੰ ਵਾਈਸ ਚਾਂਸਲਰੀ ਦੀ ਲੋੜ ਏ। ਨਾ ਮੈਨੂੰ ਕਿਸੇ ਦੀ ਲੋੜ ਹੈ। ਬਾਕੀ ਜੋ ਸਿੱਖ ਜੀਵਨ ਦਾ ਜੋ ਬਿਆਸ ਵਾਲਿਆਂ ਨੂੰ ਪਤਾ ਹੈ ਉਹ ਸ਼ਾਇਦ ਤੁਹਾਡੇ ਵਿੱਚ ਕਿਸੇ ਨੂੰ ਨਹੀਂ ਪਤਾ। ਜਿੰਨੇ ਤੁਹਾਡੇ ਕੋਲ ਮਹਾਤਮਾ ਹਨ, ਸੰਤ ਹਨ। ਆ ਕੇ ਮੇਰੇ ਨਾਲ ਗੱਲ ਕਰ ਲੈਣ। ਸ਼ਬਦ ਦੀ ਬਾਬਤ, ਨਾਮ ਦੀ ਬਾਬਤ, ਅਗਰ ਉਹਨਾਂ ਨੂੰ ਪਤਾ ਹੈ ਤਾਂ ਮੈਂ ਉਹਨਾਂ ਦੇ ਪੈਰੀਂ ਹੱਥ ਲਾ ਦਿਆਂਗਾ। ਜੇਕਰ ਉਹਨਾਂ ਨੂੰ "ਸ਼ਬਦ, ਨਾਮ ਤੇ ਗੁਰੂ" (ਤਿੰਨ ਹੀ ਚੀਜ਼ਾਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਕੋਈ ਤੁੱਕ ਲਓ ਉਸ ਵਿੱਚ ਇਕ ਸ਼ਬਦ "ਨਾਮ ਅਤੇ ਗੁਰੂ" ਹੈ) ਤਿੰਨ ਚੀਜ਼ਾਂ ਦਾ ਹੀ ਨਹੀਂ ਪਤਾ ਤਾਂ ਅਸੀਂ ਕਿਉਂ ਆਪਣਾ ਜਨਮ ਭੁਲੇਖੇ ਵਿੱਚ ਗੁਆ ਦੇਈਏ। ਔਰ ਉਮਰ ਵੇਖੋ ਗਿਆਨੀ ਜੀ, ਤੁਹਾਡੀ ਕਿੰਨੀ ਤੇ ਮੇਰੀ ਕਿੰਨੀ," ਗਿਆਨੀ ਬੜਾ ਕਲੈਵਰ ਪੌਲੀਟੀਸ਼ੀਅਨ ਸੀ। ਉਹ ਝੱਟ ਹੀ ਬਦਲ ਗਿਆ। ਕਹਿਣ ਲੱਗਾ ਕਿ "ਮਹਾਰਾਜ ਚਰਨ ਸਿੰਘ ਨੇ ਮੇਰੀ ਇਲੈਕਸ਼ਨ ਵਿਚ ਬੜੀ ਮੱਦਦ ਕੀਤੀ ਹੈ। ਮੈਂ ਵੀ ਉਹਨਾਂ ਦੀ ਬੜੀ ਇੱਜਤ ਕਰਦਾ ਹਾਂ। ਨਾਰੰਗ ਸਾਹਿਬ ਮੈਨੂੰ ਗਲਤ ਮਤ ਸਮਝਣਾ, ਇਹ ਠੀਕ ਹੈ ਕਿ ਉਹਨਾਂ ਵਿੱਚ ਸਿੱਖੀ ਜੀਵਨ ਹੈ ਅਤੇ ਉਹ ਸਿੱਖੀ ਜੀਵਨ ਨੂੰ ਐਕਚੁਅਲੀ ਨਿਭਾਉਂਦੇ ਹਨ। ਤੁਸੀਂ ਜੋ ਮਰਜੀ ਕਰੋ" ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੇ ਉਹਨਾਂ ਵਿੱਚ ਸਿੱਖੀ ਜੀਵਨ ਨਾ ਹੁੰਦਾ ਅਤੇ ਜਿਸ ਦ੍ਰਿੜਤਾ ਤੇ ਵਿਸ਼ਵਾਸ ਨਾਲ ਮੈਂ ਇਥੇ ਆਇਆ ਸੀ ਕਿ ਮੈਂ ਇਹਨਾਂ ਤੋਂ ਨਾਮ ਦਾਨ ਮੰਗਣਾ, ਮੈਂ ਇਹਨਾਂ ਨੂੰ ਨਹੀਂ ਮੰਨਣਾ। ਉਹ ਕੋਈ ਨਹੀਂ ਹੋ ਸਕਦਾ ਸੀ। ਕਿਉਂਕਿ ਜਿਸ ਆਦਮੀ ਨੇ ਪੰਜਾਹ ਸਾਲ ਦੀ doctrination ਹੋਈ ਹੋਵੇ ਕਿ ਦੇਹਧਾਰੀ ਗੁਰੂ ਨਹੀਂ ਮੰਨਣਾ ਅਤੇ ਗੁਰੂ ਗ੍ਰੰਥ ਸਾਹਿਬ ਕੋਲੋਂ ਮੈਨੂੰ ਇਹ ਸਭ ਕੁਛ ਮਿਲਿਆ। ਤੇ ਮੈਂ ਕਿਉ ਇਹ ਸਭ ਕੁਛ ਛੱਡ ਕੇ ਇਥੇ ਆਉਂਦਾ? ਲੇਕਿਨ ਮੈਂ ਜਿਵੇਂ ਇਥੇ ਆਇਆ ਤੇ ਜਿੰਨਾ ਜਿੰਨਾ ਵੀ ਮੈਂ ਮਹਾਰਾਜ ਦੇ ਨੇੜੇ ਗਿਆ। ਉਨਾਂ ਹੀ ਮੈਂ ਸਮਝਦਾ ਹਾਂ ਕਿ ਮੈਂ ਡੀਪਰ ! ਡੀਪਰ !! ਐਂਡ ਏ ਗਾਡ ਰੀਲਾਇਜਡ ਅਤੇ ਦੀਵਾ ਹੀ ਦੀਵੇ ਨੂੰ ਜਗਾ ਸਕਦਾ ਹੈ ਅਤੇ ਇਹ ਸਪਿਰਚਿਊਟੀ ਦਾ ਸੈਂਟਰ ਹੈ ਇਹਨਾਂ ਵਿੱਚ ਇੰਨੀ humility ਹੈ ਇੰਨਾ ਪਿਆਰ ਹੈ ਤੇ ਬਿਲਕੁਲ ਜੋ ਵੀ ਇਹ ਗੁਰੂ ਦੇ ਲੱਛਣ ਜਾਂ ਚਿੰਨ੍ਹ ਗੁਰੂ ਗ੍ਰੰਥ ਸਾਹਿਬ ਵਿੱਚ ਦੱਸੇ ਹੋਏ ਹਨ। ਅਗਰ ਇਹਨਾਂ ਦੇ ਕੋਲ ਰਹਿ ਕੇ, ਇਕ ਮਹੀਨਾ ਇਹਨਾਂ ਦੇ ਸੰਪਰਕ ਵਿੱਚ ਰਿਹਾ ਜਾਵੇ ਤੇ ਸਤਿ ਸੰਗ ਕੀਤਾ ਜਾਏ ਤੇ ਲੱਗਦਾ ਹੈ ਕਿ ਸੇਵਾ, ਸਿਮਰਨ, ਗੁਰੂ ਭਗਤੀ ਤੇ ਪਰਮਾਤਮਾ ਭਗਤੀ ਦਾ ਕਿਸ ਤਰ੍ਹਾਂ ਇਹਨਾਂ ਨੇ ਆਪਣੇ ਜੀਵਨ ਵਿੱਚ ਸੁਮੇਲ ਕੀਤਾ ਹੈ। ਜਿਹੜੇ ਇਹਨਾਂ ਦੇ ਨੇੜੇ ਆਉਂਦੇ ਹਨ-ਇਹ ਚਾਰੇ ਚੀਜ਼ਾਂ ਕਿਸ ਤਰ੍ਹਾਂ ਉਹਨਾਂ ਨੂੰ ਦੇ ਰਹੇ ਹਨ।

ਸਰਦਾਰ ਕਿਰਪਾਲ ਸਿੰਘ ਨਾਰੰਗ ਦਾ ਦਿਹਾਂਤ 25 ਦਸੰਬਰ, 1995 ਨੂੰ ਬਿਆਸ ਵਿੱਚ ਹੋਇਆ।

# XXVII
# ਬਿਆਨ ਸੰਤ ਨਿਸ਼ਚਲ ਸਿੰਘ ਜੀ

*ਪ੍ਰਸ਼ਨ : ਆਪ ਜੀ ਦਾ ਪਵਿੱਤਰ ਜਨਮ ਕਦੋਂ ਤੇ ਕਿਥੇ ਹੋਇਆ?*

*ਸੰਤ ਜੀ :* ਮੇਰਾ ਜਨਮ 18 ਅਪ੍ਰੈਲ, ਸੰਨ 1882, 6 ਵਿਸਾਖ, ਮਿੱਠਾ ਟਿਵਾਣਾ, ਜ਼ਿਲਾ ਸ਼ਾਹਪੁਰ, ਸਰਗੋਧਾ, ਪਾਕਿਸਤਾਨ ਵਿੱਚ ਹੋਇਆ।

*ਪ੍ਰਸ਼ਨ : ਸੰਤ ਜੀ ਹੁਣ ਤੁਸੀਂ ਆਪਦੇ ਪਰਿਵਾਰ ਸੰਬੰਧੀ ਸੰਖੇਪ ਜਾਣਕਾਰੀ ਦੇਣ ਦੀ ਕਿਰਪਾਲਤਾ ਕਰੋ ਜੀ।*

*ਉੱਤਰ:* ਸੰਤ ਜੀ ਮੇਰੇ ਮਾਤਾ ਜੀ ਦਾ ਸ਼ੁਭ ਨਾਂ ਮਾਤਾ ਪਿਆਰ ਕੌਰ ਸੀ, ਪਿਤਾ ਜੀ ਦਾ ਸ਼ੁਭ ਨਾਂ ਭਾਈ ਅਮੀਰ ਸਿੰਘ ਜੀ, ਖੁਰਾਣਾ ਸੀ। ਮੇਰੇ ਤੋਂ ਵੱਡੇ ਤਿੰਨ ਭਰਾ ਤੇ ਤਿੰਨ ਭੈਣਾਂ ਵੀ ਸਨ।

*ਪ੍ਰਸ਼ਨ : ਆਪ ਜੀ ਨੇ ਬਚਪਨ ਵਿੱਚ ਗੁਰਮੁੱਖੀ ਵਿਦਿਆ ਕਿਸ ਮਹਾਂਪੁਰਖ ਪਾਸੋਂ ਪੜ੍ਹੀ?*

*ਉੱਤਰ:* ਮੇਰੇ ਜੀਵਨ ਵਿੱਚ ਗੁਰਮੁੱਖੀ ਵਿਦਿਆ ਦੀ ਕ੍ਰਿਪਾ ਸੱਚਖੰਡ ਵਾਸੀ ਮਹਾਂ ਪੁਰਸ਼ ਮਹੰਤ ਬਾਬਾ ਜਵਾਹਰ ਸਿੰਘ ਜੀ ਮਿੱਠਾ ਟਿਵਾਣਾ ਵਾਲਿਆਂ ਨੇ ਕੀਤੀ। ਮਹੰਤ ਜੀ ਮਹਾਰਾਜ ਜਦੋਂ ਨਰਾਜ਼ ਹੋ ਜਾਣ ਤਾਂ ਕੰਨੋਂ ਫੜ ਕੇ ਲੱਤਾਂ ਨਾਲ ਬੱਚਿਆਂ ਦੀ ਸੁਧਾਈ ਵੀ ਕਰ ਦਿੰਦੇ ਸਨ। ਇਸ ਲਈ ਮੈਂ ਕਿਹਾ ਕਰਦਾ ਸੀ ਕਿ ਬਜਾਰ ਵਿਕੇਦੀਆਂ ਛੁਰੀਆਂ, ਭਾਈ ਜਵਾਹਰ ਸਿੰਘ ਦੀਆਂ ਲੱਤਾਂ ਬੁਰੀਆਂ।

*ਪ੍ਰਸ਼ਨ : ਸੰਤ ਜੀ, ਹੁਣ ਤੁਸੀਂ ਮਿੱਠਾ ਟਿਵਾਣਾ ਪਿੰਡ ਬਾਰੇ ਇਸ ਦਾ ਇਤਿਹਾਸ ਦੱਸੋ ਤੇ ਇਹਦਾ ਨਾਂ ਮਿੱਠਾ ਟਿਵਾਣਾ ਕਿਉ ਪਿਆ, ਇਹ ਵੀ ਦੱਸੋ?*

*ਉੱਤਰ:* ਮਿੱਠਾ ਪਾਣੀ ਹੋਣ ਕਰਕੇ ਇਸ ਦਾ ਨਾਂ ਪਿਆ ਤੇ ਇਸਦੇ ਆਸੇ ਪਾਸੇ ਥਲ ਵਿੱਚ ਇਸ ਜਗਾ ਤੋਂ ਮਿੱਠਾ ਪਾਣੀ ਨਿਕਲਿਆ ਤੇ ਟਿਵਾਣਿਆਂ ਦਾ ਰਾਜ ਸੀ ਤੇ ਇਹ ਮਹਾਰਾਜਾ ਰਣਜੀਤ ਸਿੰਘ ਨੂੰ ਟਕੇ ਦਿੰਦੇ ਹੁੰਦੇ ਸਨ। ਟਕੇ ਭਰਦੇ ਸਨ। ਮਹਾਰਾਜਾ ਇਕ ਵਾਰ ਆਪ ਆਏ ਤੇ ਫਿਰ ਉਹਨਾਂ ਨੇ ਮਹਾਰਾਜਾ ਖੜਕ ਸਿੰਘ ਨੂੰ ਭੇਜਿਆ। ਬਾਬਾ ਭਾਗ ਸਿੰਘ ਸਾਡੀ ਗਲੀ ਵਿੱਚ ਰਹਿੰਦੇ ਸਨ। ਉਹਨਾਂ ਨੇ ਮੈਨੂੰ ਇਹ ਗੱਲ ਦੱਸੀ ਹੈ ਕਿ ਮਹਾਰਾਜਾ ਖੜਕ ਸਿੰਘ ਜੀ ਜੋ ਮਹਾਰਾਜੇ ਰਣਜੀਤ ਸਿੰਘ ਜੀ ਦੇ ਪੁੱਤਰ ਸਨ ਤੇ ਉਹ ਉਥੇ ਚਾਰ ਦਿਹਾੜੇ ਰਹੇ, ਬਾਹਰ ਨਿਕਲੇ। ਲਉ ਮੈਂ ਤੁਹਾਨੂੰ ਨਵੀਂ ਗੱਲ ਸੁਣਾਵਾਂ ਤੇ ਲੋਕਾਂ ਨੂੰ ਪੁਛਿਆ ਕਿ ਤੁਹਾਨੂੰ ਕੋਈ ਟਿਵਾਣੇ ਦੁੱਖ ਤਾਂ ਨਹੀਂ ਦਿੰਦੇ। ਤੇ ਦੋ ਵੱਡੇ ਸਰਦਾਰ ਮੁੱਖੀ ਸਿੱਖ ਸਨ ਮੋਹਕਮ ਸਿੰਘ ਦਾ ਦਾਦਾ, ਤੇ ਸੁਖਾ ਸਿੰਘ ਦੇ ਉਤਮ ਸਿੰਘ ਨਨਕਾਣਾ ਸਾਹਿਬ ਵਾਲੇ। ਉਹਨਾਂ ਨੇ ਕਿਹਾ ਕਿ ਟਿਵਾਣੇ ਸਾਨੂੰ ਕੋਈ ਦੁੱਖ ਨਹੀਂ ਦਿੰਦੇ ਪਰ ਇਹ ਖਲੋਤਾ ਹੈ, ਟਿਵਾਣਿਆਂ ਦਾ ਦੀਵਾਨ। ਇਹ ਸਾਨੂੰ ਦੁੱਖ ਦਿੰਦਾ ਹੈ। ਅਖੇ ਕੀ ਦੁੱਖ ਦਿੰਦਾ ਹੈ? ਯਾਨੀ

ਕਿ ਕਹਿੰਦਾ ਹੈ ਕਿ ਮਲਕ ਦੇ ਪ੍ਰਹੁਣੇ ਆਏ ਹਨ, ਤੇ ਸਾਨੂੰ ਬਿਸਤਰੇ ਚਾਹੀਦੇ ਹਨ। ਚੰਗੇ ਚੰਗੇ ਤੇ ਬਿਸਤਰੇ ਚੁੱਕ ਲੈਂਦਾ ਹੈ ਤੇ ਸਿਰਹਾਣੇ ਵੀ ਚੁੱਕ ਲੈਂਦਾ ਹੈ ਤੇ ਸਰਦੀਆਂ ਆਉਣ ਤੇ ਰਜਾਈਆਂ ਤਲਾਈਆਂ ਵੀ ਚੁੱਕ ਲੈਂਦਾ ਹੈ ਤੇ ਫਿਰ ਸਾਨੂੰ ਦਿੰਦਾ ਨਹੀਂ ਤੇ ਦਿੰਦਾ ਹੈ ਤਾਂ ਪਿਛੇ ਪਿਛੇ ਫਿਰਨਾ ਪੈਂਦਾ ਹੈ ਤੇ ਫਿਰ ਪੁਰਾਣੀਆਂ ਦੇ ਦਿੰਦਾ ਹੈ। ਸਾਨੂੰ ਚੁੱਪ ਕਰਨਾ ਪੈਂਦਾ ਹੈ। ਮਹਾਰਾਜਾ ਖੜਕ ਸਿੰਘ ਕਹਿਣ ਲੱਗਾ ਕਿ ਫਿਰ ਤਾਂ ਬੜਾ ਦੁੱਖ ਹੈ। ਅੱਛਾ ਇੰਝ ਕਰੋ ਦਰੋਗਾ ਸਾਹਿਬ, ਖੜਕ ਸਿੰਘ ਨੇ ਕਿਹਾ, ਕਿ ਇਕ ਖਚਰ ਲੈ ਆਓ ਤੇ ਇਦੇ ਪਿਛਲੇ ਪੈਰ ਬੰਨਕੇ ਤੇ ਖਚਰ ਤੇ ਬਿਠਾ ਕੇ ਸਾਰੇ ਪਿੰਡ ਦੀ ਪਰਕਰਮਾ ਕਰਕੇ ਇਸਨੂੰ ਲੈ ਆ। ਹੁਕਮ ਦੀ ਤਾਮੀਲ ਹੋ ਗਈ ਵਿਚਾਰੇ ਘਾਬਰ ਗਏ ਟਿਵਾਣੇ। ਲੱਤਾਂ ਬੰਨ ਦਿੱਤੀਆਂ ਤੇ ਖਚਰ ਤੇ ਬੈਠ ਗਿਆ। ਤੇ ਉਹਦੀਆਂ ਵਿਚਾਰੇ ਦੀਆਂ ਹੱਡੀਆਂ ਹੁਡੀਆਂ ਨਿਕਲ ਗਈਆਂ ਤੇ ਸਾਰੇ ਪਰਕਰਮਾ ਕਰਵਾਇਆ ਤੇ ਪਰਕਰਮਾ ਕਰਕੇ ਹਟੇ ਤੇ ਮਰ ਗਿਆ।

ਉਸ ਮਿੱਠੇ ਖੂਹ ਦੇ ਸਦਕਾ ਔਰ ਟਿਵਾਣੇ ਖਾਨਦਾਨ ਦੀ ਬਹੁ ਗਿਣਤੀ ਦਾ ਸਦਕਾ ਇਸ ਪਿੰਡ ਦਾ ਨਾਂ ਮਿੱਠਾ ਟਿਵਾਣਾ ਪਿਆ।

*ਪ੍ਰਸ਼ਨ : ਮਹਾਰਾਜ ਜੀ, ਮੰਡੀ ਬਹਾਉਦੀਨ ਤੁਸੀਂ ਕਿਸ ਸਾਲ ਆਏ? ਉਥੋਂ ਦਾ ਥੋੜ੍ਹਾ ਇਤਿਹਾਸ ਦੱਸਣ ਦੀ ਕਿਰਪਾਲਤਾ ਕਰੋ ਜੀ?*

*ਉੱਤਰ:* ਮੈਂ ਸੁਣਦਾ ਰਹਿੰਦਾ ਸੀ। ਭਾਈ ਸਾਹਿਬ ਭਾਈ ਬੰਨੋ ਦੀ ਬੀੜ ਦਾ ਜਿਹੜਾ ਉਤਾਰਾ ਕੀਤਾ ਜਿਹੜੀ ਮਹਾਰਾਜ ਗੁਰੂ ਅਰਜਨ ਸਾਹਿਬ ਨੇ ਲਿਖੀ ਉਸਦੇ ਦਰਸ਼ਨ ਵਾਸਤੇ ਮੈਂ ਲੋਚਦਾ ਸੀ। ਮੈਂ ਉਹਦੇ ਦਰਸ਼ਨ ਦੇ ਵਾਸਤੇ ਮਾਂਗਟ ਗਿਆ, ਦਰਸ਼ਨ ਕੀਤੇ ਸਿੱਖਾਂ ਨੇ ਆਖਿਆ ਬਈ ਕਥਾ ਕਰੋ। ਮੈਨੂੰ ਜਿਹੜਾ ਉਸ ਵੇਲੇ ਵਾਕ ਆਇਆ ਸੀ:- "ਘਰ ਬਾਹਰ ਤੇਰਾ ਭਰਵਾਸਾ ਤੂੰ ਜਨ ਕੇ ਹੈ ਸੰਗ।" ਮੈਂ ਉਹਦੇ ਅਰਥ ਕੀਤੇ। ਸੰਗਤ ਨੇ ਪਿਛੋਂ ਆਖਿਆ ਕਿ ਤੁਸੀਂ ਇਥੇ ਹੋਰ ਚਾਰ ਦਿਨ ਰਹੋ ਤੇ ਸਾਨੂੰ ਕਥਾ ਸੁਣਾਓ। ਮੈਂ ਰਹਿ ਗਿਆ। ਉਧਰ ਬਹੁਤ ਸਾਰੀ ਬਾਰਸ਼ ਹੋ ਗਈ ਤੇ ਰੇਲ ਵੀ ਬੰਦ ਹੋ ਗਈ। ਰਾਜੜ ਦੇ ਕੋਲ, ਮਿਠੇ ਟਿਵਾਣੇ ਜਾਣਾ ਸੀ। ਇਸ ਵਾਸਤੇ ਮੈਨੂੰ ਉਥੇ ਹਫਤਾ ਲੱਗ ਗਿਆ। ਉਥੋਂ ਆਇਆ ਤੇ ਮੰਡੀ ਬਹਾਉਦੀਨ ਵਾਲੇ ਕਹਿਣ ਲੱਗੇ ਕਿ ਸਾਨੂੰ ਵੀ ਕਥਾ ਸੁਣਾਓ। ਇਹ ਗੱਲ 1928 ਦੀ ਹੈ।

*ਪ੍ਰਸ਼ਨ : ਅੱਛਾ ਮਹਾਰਾਜ ਜੀ ਹੁਣ ਤੁਸੀਂ ਸਾਨੂੰ ਇਹ ਦੱਸੋ ਕਿ ਕਿਹੜੇ ਕਿਹੜੇ ਲੀਡਰਾਂ ਨਾਲ ਜਾਂ ਸੰਤਾਂ ਨਾਲ ਮੇਲ ਹੋਇਆ। ਸਾਨੂੰ ਉਹਨਾਂ ਬਾਰੇ ਥੋੜ੍ਹਾ ਥੋੜ੍ਹਾ ਦੱਸੋ। ਪਹਿਲਾਂ ਸਾਨੂੰ ਲੀਡਰਾਂ ਬਾਰੇ ਦੱਸੋ।*

*ਉੱਤਰ:* ਸਭ ਤੋਂ ਪਹਿਲਾਂ ਸਰਦਾਰ ਬਹਾਦੁਰ ਮਹਿਤਾਬ ਸਿੰਘ ਨਾਲ ਮੇਲ ਹੋਇਆ ਤੇ ਉਹਨਾਂ ਦਾ ਭਤੀਜਾ (ਪਰ ਚਲੋ ਠੀਕ ਹੈ ਜੀ ਅਸੀਂ ਆਪੇ ਨਾਂ ਦੇਖ ਲਵਾਂਗੇ) ਤੇ ਗਿਆਨੀ ਸ਼ੇਰ ਸਿੰਘ ਨਾਲ ਮੇਲ ਹੋਇਆ।

*ਪ੍ਰਸ਼ਨ : ਸਰਦਾਰ ਬਹਾਦੁਰ ਮਹਿਤਾਬ ਸਿੰਘ ਹੋਰਾਂ ਨਾਲ ਕੋਈ ਗੱਲ ਬਾਤ ਮਿਲਣ ਉਪਰੰਤ?*

*ਉੱਤਰ:* ਦਰਅਸਲ ਮੇਰੇ ਪਿਤਾ ਜੀ ਵੀ ਖੁਰਾਣੇ ਸਨ ਤੇ ਉਹ ਵੀ ਖੁਰਾਣੇ ਸਨ ਤੇ ਮਿੱਠੇ ਟਿਵਾਣੇ ਸਰਦਾਰ ਬਹਾਦੁਰ ਮਹਿਤਾਬ ਸਿੰਘ ਦੇ ਨਾਨਕੇ ਸਨ ਅਤੇ ਬਾਬਾ ਜਵਾਹਰ ਸਿੰਘ ਹੋਰਾਂ ਤੋਂ ਥੋੜ੍ਹਾ ਜਿਹਾ ਪੜ੍ਹੇ ਵੀ ਸਨ। ਸਾਡੇ ਪਿਤਾ ਜੀ ਵੀ ਖੁਰਾਣੇ ਸਨ। ਇਸ ਕਰਕੇ ਉਹਨਾਂ ਦਾ ਸਾਡੇ ਸਾਰਿਆਂ ਨਾਲ ਪਿਆਰ ਸੀ ਤੇ ਸਰਦਾਰ ਬਹਾਦੁਰ ਮਹਿਤਾਬ ਸਿੰਘ ਨਾਲ

ਸਾਡਾ ਮੇਲ ਹੋ ਗਿਆ।

*ਪ੍ਰਸ਼ਨ : ਸਰਦਾਰ ਸੋਭਾ ਸਿੰਘ ਤੇ ਸਰਦਾਰ ਉਜਲ ਸਿੰਘ ਇਹ ਛੋਟੇ ਸਨ?*

*ਉੱਤਰ:* ਹਾਂ ਜੀ ਇਹ ਛੋਟੇ ਸਨ।

*ਪ੍ਰਸ਼ਨ : ਹੁਣ ਇਹ ਕਿਰਪਾ ਕਰੋ ਕਿ ਸੰਤਾਂ ਦੇ ਨਾਂ ਦਸੋ ਜਿਹੜੇ ਤੁਹਾਡੇ ਨਜ਼ਦੀਕ ਹੋਏ ਹਨ?*

*ਉੱਤਰ:* ਸੰਤ ਅਤਰ ਸਿੰਘ ਜੀ ਤੇ ਸੰਤ ਸੁੰਦਰ ਸਿੰਘ ਜੀ।

*ਪ੍ਰਸ਼ਨ : ਸੰਤ ਸੁੰਦਰ ਸਿੰਘ ਜੀ ਤੇ ਸੰਤ ਅਤਰ ਸਿੰਘ ਮਹਾਰਾਜ ਵਿਚੋਂ ਕਿਸੇ ਮਹਾਂਪੁਰਖ ਦੀ ਕੋਈ ਹੱਡ ਬੀਤੀ ਕਿਰਪਾ ਕਰੋ?*

*ਉੱਤਰ:* ਹੱਡ ਬੀਤੀ ਵਿੱਚ ਸੰਤ ਅਤਰ ਸਿੰਘ ਹੋਰਾਂ ਦੀ ਤੁਹਾਨੂੰ ਦੱਸੀ ਸੀ। ਸ਼ਿਮਲੇ ਯੰਗ ਮੈਨ ਐਸੋਸੀਏਸ਼ਨ ਦਾ ਸਰ ਜੋਗਿੰਦਰ ਸਿੰਘ ਤੇ ਸਰ ਸੁੰਦਰ ਸਿੰਘ ਨੇ ਇਕੱਠ ਰੱਖਿਆ ਤੇ ਉਥੇ ਦੀਵਾਨ ਕੀਤਾ ਤੇ ਯੰਗ ਮੈਨ ਐਸੋਸੀਏਸ਼ਨ ਨਾਂ ਰਖਿਆ ਤੇ ਮੈਨੂੰ ਵੀ ਚਿੱਠੀ ਪਾਈ। ਇਹਨਾਂ ਕੋਈ ਆਦਮੀ ਭੇਜਿਆ ਤੇ ਮੈਨੂੰ ਉਥੇ ਲੈ ਗਏ। ਉਥੋਂ ਇਹ ਕੀਰਤਨ ਕਰਦੇ ਰਹੇ ਤੇ ਆਸਾ ਜੀ ਦੀ ਵਾਰ ਦੇ ਮਗਰੋਂ ਜਿਹੜਾ ਸ਼ਬਦ ਪੜ੍ਹਦੇ ਸਨ ਮੈਨੂੰ ਕਹਿਣ ਲੱਗੇ ਕਿ ਇਹਦੀ ਕਥਾ ਕਰੋ। ਮੈਨੂੰ ਕਹਿੰਦੇ ਗਿਆਨੀ ਸਿੰਘ ਜੀ। ਮੈਨੂੰ ਗਿਆਨੀ ਸਿੰਘ ਜੀ ਹੀ ਕਹਿੰਦੇ ਸਨ। ਮੈਂ ਉਹਦੇ ਅਰਥ ਕੀਤੇ। ਪਹਿਲੇ ਉਹਦੇ ਅਰਥ ਕੀਤੇ। ਮੈਨੂੰ ਯਾਦ ਹੈ ਕਿ ਸੱਚੇ ਪਾਤਸ਼ਾਹ ਗੁਰੂ ਅਰਜਨ ਸਾਹਿਬ ਦਾ ਸ਼ਬਦ ਆਇਆ ਕਿ "ਆਪਨੇ ਸੇਵਕ ਕੀ ਆਪੇ ਰਾਖੈ ਆਪੇ ਨਾਮ ਜਪਾਵੈ।" ਉਸਦੇ ਉਤੇ ਮੈਂ ਸਾਖੀ ਵੀ ਕੀਤੀ। ਦੋਵੇਂ ਦਿਨ ਕੋਈ ਐਸਾ ਰਸ ਬਣਿਆ ਗੁਰੂ ਵਲੋਂ ਤੇ ਸਾਰੀ ਸੰਗਤ ਕਹਿਣ ਲੱਗੀ ਨਹੀਂ, ਸੰਤ ਅਤਰ ਸਿੰਘ ਹੋਰੀ ਕਹਿਣ ਲੱਗੇ ਨਹੀਂ ਬੱਚਿਆ, ਤੂੰ ਹੁਣ ਜਾਣਾ ਨਹੀਂ। ਜਦ ਤੱਕ ਅਸੀਂ ਸ਼ਿਮਲੇ ਰਹੀਏ, ਤੂੰ ਸਾਡੇ ਨਾਲ ਹੀ ਰਹਿਣਾ। ਮੈਂ ਕਿਹਾ, "ਜੀ, ਸਤ ਬਚਨ।" ਮੇਰੇ ਮੂੰਹੋਂ ਸਭ ਸਤ ਬਚਨ ਨਿਕਲਿਆ। ਇਤਨਾ ਫਰਕ ਰਿਹਾ ਕਿ ਉਹ ਨਾਭੇ ਹਾਊਸ ਰਹਿੰਦੇ ਸਨ ਤੇ ਮੈਂ ਛੋਟੇ ਸ਼ਿਮਲੇ ਰਹਿੰਦਾ ਸਾਂ। ਇਸਦੇ ਬਾਅਦ ਉਹਨਾਂ ਨੇ ਕਿਹਾ ਕਿ ਤੂੰ ਨਾਭੇ ਹਾਊਸ ਹੀ ਆ ਜਾ।

*ਪ੍ਰਸ਼ਨ : ਉਹ ਘਟਨਾ ਜਿਹੜੀ ਕਿ "ਤੁਹਾਨੂੰ ਵਧਾਈ ਹੋਵੇ" ਉਹ ਘਟਨਾ ਸੰਤ ਅਤਰ ਸਿੰਘ ਜੀ ਮਹਾਰਾਜ ਵਾਲੀ ਕਿਰਪਾ ਕਰੋ?*

*ਉੱਤਰ:* ਜਿਥੇ ਸੰਤ ਜੀ ਮਹਾਰਾਜ ਰੋਟੀ ਖਾਂਦੇ ਸਨ, ਮੈਂ ਵੀ ਉਥੇ ਹੀ ਰੋਟੀ ਖਾਂਦਾ ਸੀ ਕੈਥੂ ਮੇਰਾ ਖਿਆਲ ਹੈ ਕਿ ਕੈਥੂ ਸੀ। ਸਰਦਾਰ ਨਿਰਮਲ ਸਿੰਘ ਫ਼ੌਜੀ ਅਫ਼ਸਰ ਸੀ। ਥਲੇ ਉੱਤਰਕੇ ਉਹਦੇ ਘਰ ਪ੍ਰਸ਼ਾਦ ਛਕਿਆ। ਕੀਰਤਨ ਹੋਇਆ। ਮੈਂ ਕਥਾ ਕੀਤੀ। ਤੇ ਉਥੇ ਬਾਕੀ ਸੰਗਤ ਚਾਹ ਪਾਣੀ ਛੱਕ ਕੇ ਚਲੀ ਗਈ। ਅਸੀਂ ਉਥੇ ਪ੍ਰਸ਼ਾਦ ਛਕਣ ਲਈ ਗਏ ਸੀ ਤੇ ਲੇਟ ਰਹੇ ਸੀ। ਲੇਟਦੇ ਹੀ ਮਹਾਰਾਜ ਦੀ ਕਿਰਪਾ ਵਿੱਚ ਇਕ ਸਿੱਖ ਆਇਆ ਤੇ ਪਹਿਲਾਂ ਉਸ ਹੱਥ ਜੋੜਕੇ ਫਤਹਿ ਬੁਲਾਈ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ। ਸੰਤ ਉੱਠ ਕੇ ਬੈਠ ਗਏ। ਉਸਨੇ ਤਿੰਨ ਵਾਰੀ ਆਖਿਆ ਮਹਾਰਾਜ ਵਧਾਈ, ਸੰਤ ਜੀ ਨੇ ਆਖਿਆ ਸਿੱਖਾ ਤੂੰ ਕਿਹੜੀ ਵਧਾਈ ਦੇ ਰਿਹਾ ਹੈ। ਉਸਨੇ ਕਿਹਾ ਕਿ ਕੱਲ ਸ੍ਰੀ ਹਰਿਮੰਦਰ ਸਾਹਿਬ ਦੀਆਂ ਚਾਬੀਆਂ ਸਰਬਰਾਹਾਂ ਕੋਲੋਂ ਲੈ ਕੇ ਸਰਕਾਰ ਨੇ ਪੰਥ ਨੂੰ ਦੇ ਦਿੱਤੀਆਂ। ਜਦ ਉਸਨੇ ਕਿਹਾ ਕਿ ਪੰਥ ਨੂੰ ਦੇ ਦਿਤੀਆਂ ਤਾਂ ਉਸ ਵੇਲੇ ਸੰਤ ਜੀ ਨੇ ਕਿਹਾ ਬਈ ਚਾਬੀਆਂ ਤਾਂ ਪੰਥ ਨੇ ਪੁਜਾਰੀਆਂ ਕੋਲੋਂ ਲੈ ਲਈਆਂ। ਅੱਗੇ ਪੁਜਾਰੀਆਂ ਕੋਲ ਸਨ। ਪੁਜਾਰੀਆਂ ਨੇ ਸੇਵਾ ਨਹੀਂ ਕੀਤੀ। ਸਿਮਰਨ ਨਹੀਂ ਕੀਤਾ। ਜਿਸ ਕਰਕੇ ਉਹਨਾਂ ਦੀ ਬੜੀ

ਅਧੋਗਤੀ ਹੋਈ। ਜੇ ਹੁਣ ਪੰਥ ਵੀ ਸੇਵਾ ਨਹੀਂ ਕਰੇਗਾ। ਸਿਮਰਨ ਨਹੀਂ ਕਰੇਗਾ ਤਾਂ ਪੰਥ ਦੀ ਹੋਰ ਵੀ ਪੁਜਾਰੀਆਂ ਨਾਲੋਂ ਵਧ ਅਧੋਗਤੀ ਹੋਵੇਗੀ।

*ਪ੍ਰਸ਼ਨ : ਮਹਾਰਾਜ ਜੀ, ਸੰਤ ਸੰਗਤ ਸਿੰਘ ਤੇ ਭਾਈ ਅਮੀਰ ਸਿੰਘ ਜੀ ਤੇ ਹੋਰ ਇਹਨਾਂ ਵਿਚੋਂ ਜਿਹਨਾਂ ਬਾਰੇ ਥੋੜਾਂ ਬਹੁਤ ਜਾਣਦੇ ਹੋ ਦੱਸਣ ਦੀ ਕਿਰਪਾ ਕਰੋ?*

*ਉੱਤਰ:* ਸੰਤ ਸੰਗਤ ਸਿੰਘ ਜੀ ਤੇ ਮੈਂ, ਦੋਨੋਂ ਰਾਮਗੜ੍ਹੀਆਂ ਦੇ ਗੁਰਦੁਵਾਰੇ ਵਿੱਚ ਰਹਿੰਦੇ ਸੀ ਤੇ ਭਾਈ ਅਮੀਰ ਸਿੰਘ ਸਰਦਾਰ ਬਹਾਦੁਰ ਸਰਦਾਰ ਮੋਹਨ ਸਿੰਘ ਜੀ ਕੋਠੀ ਵਿੱਚ ਰਹਿੰਦੇ ਸਨ। ਉਹ ਐਤਵਾਰ ਗੁਰਦੁਆਰੇ ਆਉਂਦੇ ਸਨ। ਮੈਂ ਰੋਜ ਗੁਰਦੁਆਰੇ ਕਥਾ ਕਰਦਾ ਸੀ। ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਦਾ ਸੀ। ਮੈਂ ਪਹਿਲੇ ਥੋੜ੍ਹੀ ਜਿਹੀ ਕਥਾ ਕਰਦਾ ਸੀ। ਤੇ ਫਿਰ ਜਿਸ ਵੇਲੇ ਉਹ ਆ ਜਾਂਦੇ ਸਨ ਮੈਂ ਭੋਗ ਪਾ ਦਿੰਦਾ ਸੀ। ਉਸ ਵੇਲੇ ਕਰਤਾਰ ਸਿੰਘ ਸੰਗਤ ਸਿੰਘ ਦਾ ਪੁੱਤਰ ਅਜੇ ਛੋਟਾ ਹੀ ਸੀ। ਉਸ ਵੇਲੇ ਮਹਾਰਾਜ ਦੇ ਨਾਲ ਬਚਨ ਬਿਲਾਸ ਮੇਰੇ ਹੁੰਦੇ ਰਹਿੰਦੇ ਸਨ। ਉਹ ਮੇਰੇ ਕੋਲ ਗੱਲਾਂ ਪੁਛਦੇ ਰਹਿੰਦੇ ਸਨ। ਤੇ ਦੱਸਦਾ ਰਹਿੰਦਾ ਸੀ।

*ਪ੍ਰਸ਼ਨ : ਉਹ ਹੱਡ ਬੀਤੀ ਘਟਨਾ ਜਿਹੜੀ ਸੰਤ ਸੰਗਤ ਸਿੰਘ ਹੋਰਾਂ ਨਾਲ ਗਰਮ ਕੱਪੜਿਆਂ ਵਾਲੀ ਘਟਨਾ ਵਾਪਰੀ ਉਹ ਕਿਰਪਾ ਕਰੋ?*

*ਉੱਤਰ:* ਮੇਰੇ ਬੈਠਿਆਂ ਇਕ ਦਿਹਾੜੇ, ਤਾਰੀਖ ਮੈਨੂੰ ਯਾਦ ਨਹੀ ! ਉਹਨਾਂ ਨੂੰ ਕਿਹਾ ਕਿ ਮਹਾਰਾਜ ਜੀ ਤੁਸੀਂ ਸਰਦਾਰ ਬਹਾਦੁਰ ਮੋਹਨ ਸਿੰਘ ਜੀ ਹੋਰਾਂ ਦੇ ਹੱਥ ਕਿਉਂ ਨਹੀਂ ਕੱਪੜੇ ਮੰਗਵਾ ਲੈਂਦੇ? ਕਹਿੰਦੇ ਨਹੀਂ, ਇਹ ਸਾਧੂ ਧਰਮ ਨਹੀਂ। ਸਾਧੂ ਦਾ ਧਰਮ ਹੁੰਦਾ ਹੈ ਜੋ ਮੈਂ ਵਿਰਕਤ ਹੋਵਾਂ ਤਾਂ। ਮੇਰੇ ਕੋਲ ਪੈਸੇ ਹੋਣ। ਮੇਰੇ ਸੂਜਾਬਾਦ ਵਾਲੇ ਇਲਾਕੇ ਦੇ ਮੈਨੂੰ ਪੂਜਦੇ ਹਨ ਤੇ ਸਾਡੇ ਵੱਡਿਆਂ ਨੂੰ ਵੀ ਪੂਜਦੇ ਸਨ। ਮੈਂ ਉਥੇ ਸਾਲ ਦੋ ਸਾਲ ਜਾਂਦਾ ਰਿਹਾ ਹਾਂ ਤੇ ਇਸ ਤਰ੍ਹਾਂ ਇਕ ਗ੍ਰਹਿਸਥੀ ਕੋਲੋਂ ਸਾਧੂ ਮੰਗੇ, ਇਕ ਤਰ੍ਹਾਂ ਮੰਗਤਾ ਬਣ ਜਾਂਦਾ ਹੈ। ਮੈ ਕਦੀ ਕਿਸੇ ਕੋਲੋਂ ਮੰਗਿਆ ਨਹੀਂ। ਆਪਣੇ ਆਪ ਹੀ। ਹੁਣ ਇਤਨੇ ਤੱਕ ਸਰਦਾਰ ਮੋਹਣ ਸਿੰਘ ਹੋਰੀਂ ਆ ਗਏ। ਉਹਨਾਂ ਕਿਹਾ ਕਿ ਮਹਾਰਾਜ ਜੀ ਇਹ ਸੇਵਾ ਮੈਨੂੰ ਦੱਸਦੇ ਮੈਂ ਲਿਆ ਦਿੰਦਾ ਕੱਪੜੇ। ਕਹਿਣ ਲਗੇ, ਅੱਛਾ ਬਈ ਤੇਰੀ ਸ਼ਰਧਾ ਹੈ ਤਾਂ ਤੂੰ ਵੀ ਲੈ ਆ।

*ਪ੍ਰਸ਼ਨ : ਸੰਤ ਜੀ ਮਹਾਰਾਜ ਸਾਨੂੰ ਹੁਣ ਪਹਿਲਾਂ ਮਾਸਟਰ ਤਾਰਾ ਸਿੰਘ ਹੋਰਾਂ ਬਾਰੇ ਵਿਚਾਰ ਦਸੋ? ਇਹਨਾਂ ਨਾਲ ਮੇਲ ਕਦੋਂ ਹੋਇਆ?*

*ਉੱਤਰ:* ਮਾਸਟਰ ਤਾਰਾ ਸਿੰਘ ਨਾਲ ਮਿਸ਼ਨਰੀ ਕਾਲਜ ਵਿੱਚ ਮੇਲ ਹੋਇਆ ਜਿਹੜਾ ਕਿ ਉਹਨਾਂ ਨੇ ਖੋਹਲਿਆ ਸੀ। ਮੈਂ ਕਿਹਾ ਕਿ ਤੁਸੀਂ ਭਜਨ ਪਾਠ ਕਿਹੜਾ ਸਵੇਰੇ ਉਠਕੇ ਕਰਦੇ ਹੋ। ਕਹਿਣ ਲੱਗੇ ਕਿ ਮੇਰਾ ਭਜਨ ਪਾਠ ਤਾਂ ਪੰਥ ਦੀ ਸੇਵਾ ਹੀ ਹੈ। ਔਰ ਮੈਂ ਚਾਹੁੰਦਾ ਹਾਂ ਕਿ ਮੇਰਾ ਟੁਕੜਾ ਟੁਕੜਾ ਹੋ ਜਾਵੇ। ਮੈਂ ਪਿਛੇ ਨਾ ਹਟਾਂ। ਉਹਨਾਂ ਨੇ ਮੇਰੇ ਤੇ ਸਵਾਲ ਕੀਤਾ ਕਿ ਤੂੰ ਕਿਹੜੇ ਕਿਹੜੇ ਕੰਮ ਕਰਦਾ ਹੈ ਸਵੇਰੇ? ਮੈਂ ਆਖਿਆ ਜੀ ਮੈਂ ਤਾਂ ਪੰਜ ਬਾਣੀਆਂ ਦਾ ਪਾਠ ਕਰਦਾ ਹਾਂ ਤੇ ਫਿਰ ਸੁਖਮਨੀ ਸਾਹਿਬ ਦਾ ਪਾਠ ਕਰਦਾ ਹਾਂ। ਮੈਂ ਇਸਨੂੰ ਮੁੱਖ ਸਮਝਦਾ ਹਾਂ ਤੇ ਆਪ ਵੀ ਪੜ੍ਹਦਾ ਹਾਂ। ਤੇ ਜਿਹੜਾ ਮੇਰੇ ਕੋਲ ਆਉਂਦਾ ਹੈ ਮੈਂ ਉਸਨੂੰ ਇਥੋਂ ਤੱਕ ਕਹਿ ਦਿੰਦਾ ਹਾਂ ਕਿ ਜਪੁ ਸਾਹਿਬ ਪੜ੍ਹਦੇ ਹੋ ਕਿ ਨਹੀਂ ਪੜ੍ਹਦੇ। ਜੇ ਤਾਂ ਉਹ ਆਖੇ ਕਿ ਮੈਂ ਪੜ੍ਹਦਾ ਹਾਂ ਤਾਂ ਮੈਂ ਕਹਿ ਦਿੰਦਾ ਕਿ ਚੰਗਾ ਤੇਰਾ ਪ੍ਰਸ਼ਾਦ ਛਕਾਂਗਾ। ਨਹੀਂ ਤਾਂ ਸਿੱਖਾ ਮੈਂ ਤੇਰਾ ਦਰਸ਼ਨ ਨਹੀਂ ਦੇਖਣਾ ਚਾਹੁੰਦਾ।

*ਪ੍ਰਸ਼ਨ : ਸੰਤ ਫਤਹਿ ਸਿੰਘ ਹੋਰਾਂ ਨਾਲ ਮਹਾਰਾਜ ਤੁਹਾਡਾ ਮੇਲ ਕਦੋਂ ਹੋਇਆ ਤੇ*

*ਕਿਥੇ ਹੋਇਆ? ਯਮੁਨਾ ਨਗਰ ਹੀ ਹੋਇਆ ਜਾਂ ਇਸ ਤੋਂ ਪਹਿਲਾਂ ਕਿਧਰੇ ਹੋਰ ਵੀ ਹੋਇਆ?*

*ਉੱਤਰ:* ਨਹੀਂ ਇਥੇ ਹੀ ਹੋਇਆ। ਥੋੜਾ ਜਿਹਾ ਮੰਡੀ ਬਹਾਉਦੀਨ ਵੀ ਹੋਇਆ। ਮਗਰ ਜ਼ਿਆਦਾ ਇਥੇ ਹੀ ਯਮੁਨਾ ਨਗਰ ਹੀ ਹੋਇਆ। (ਪ੍ਰ. ਉਹਨਾਂ ਬਾਰੇ ਕੋਈ ਜਾਣਕਾਰੀ?) ਉਹਨਾਂ ਬਾਰੇ ਜਾਣਕਾਰੀ ਇਹ ਹੈ ਕਿ ਮੈਂ ਪੁੱਛਿਆ ਤੁਸੀਂ ਤੇ ਮਾਸਟਰ ਜੀ ਆਪਸ ਵਿੱਚ ਪਹਿਲੇ ਇਕ ਸੋ ਤੇ ਮਾਸਟਰ ਜੀ ਕੋਲੋਂ ਪ੍ਰਚਾਰ ਸਿੱਖਿਆ। ਹੁਣ ਤੁਹਾਡਾ ਆਪਸ ਵਿੱਚ ਫ਼ਰਕ ਕਿਉਂ ਪੈ ਗਿਆ? ਕਹਿਣ ਲੱਗੇ ਕਿ ਫ਼ਰਕ ਇਹ ਪੈ ਗਿਆ ਹੈ ਕਿ ਉਹ ਨਾਮ ਵਾਲੇ ਪਾਸੇ ਨਹੀਂ ਜੁੜਦੇ ਸਨ। ਉਹ ਨਿਰੋਲ ਸੇਵਾ ਵਾਲੇ ਪਾਸੇ ਜੁੜਦੇ ਸਨ। ਉਹ ਆਪ ਨਹੀਂ ਖਾਂਦੇ ਸਨ ਉਹਨਾਂ ਦੇ ਸੇਵਾਦਾਰ ਜਿਹੜੇ ਸਨ ਉਹ ਲੁਟੇਰੇ ਸਨ। ਮੈਨੂੰ ਇਸ ਗੱਲ ਦਾ ਗੁੱਸਾ ਲੱਗਾ ਤੇ ਮੈਂ ਮਾਸਟਰ ਜੀ ਨੂੰ ਕਿਹਾ ਕਿ ਤੁਸੀਂ ਇਹਨਾਂ ਨੂੰ ਮੋੜਦੇ ਕਿਉਂ ਨਹੀਂ? ਕਹਿਣ ਲੱਗੇ ਕਿ ਜੇ ਮੈਂ ਇਹਨਾਂ ਨੂੰ ਮੋੜ ਦਿਆਂ ਤਾਂ ਹੋਰ ਕੋਈ ਮੇਰਾ ਸਾਥੀ ਨਹੀਂ ਬਣਦਾ। ਜਦ ਤਕ ਇਹ ਲੁਟੇਰੇ ਨਹੀਂ ਬਣਨਗੇ ਤੇ ਇਹ ਸਾਥ ਨਹੀਂ ਦੇ ਸਕਣਗੇ ਤੇ ਮੈਂ ਕਮਜ਼ੋਰ ਹੋ ਜਾਵਾਗਾਂ। ਇਸ ਵਾਸਤੇ ਇਹੀ ਮੈਨੂੰ ਕਹਿੰਦੇ ਹਨ ਕਿ ਮਾਸਟਰ ਤਾਰਾ ਸਿੰਘ ਜਿੰਦਾਬਾਦ, ਮਾਸਟਰ ਤਾਰਾ ਸਿੰਘ ਜਿੰਦਾਬਾਦ। ਮੈਨੂੰ ਕਹਿੰਦੇ ਨੇ ਤੇ ਇਸ ਕਰਕੇ ਸਾਰਾ ਪੰਥ ਮੇਰੇ ਪਿਛੇ ਚਲਦਾ ਹੈ। (ਪ੍ਰ: ਯਾਨੀ ਇਹਨਾਂ ਨਾਲ ਇਸ ਕਰਕੇ ਮੇਲ ਰੱਖਣਾ ਪੈਂਦਾ ਹੈ ਕਿ ਇਹਨਾਂ ਦਾ ਘਰ ਵੀ ਪੂਰਾ ਹੁੰਦਾ ਰਹੇ ਤੇ ਮੇਰੀ ਲੀਡਰੀ ਵੀ ਚਮਕਦੀ ਰਹੇ।)

*ਪ੍ਰਸ਼ਨ : ਮਹਾਰਾਜ ਜੀ ਬੇਨਤੀ ਹੈ ਕਿ ਸੰਤ ਫ਼ਤਹਿ ਸਿੰਘ ਜੀ ਕੋਈ ਧਾਰਮਿਕ ਤੌਰ ਤੇ ਵੀ ਉਚੇਰਾ ਜੀਵਨ ਰੱਖਦੇ ਸਨ ਯਾ ਨਿਰੋਲ ਸਿਆਸਤ ਵਿੱਚ ਹੀ ਸਭ ਚਲਦਾ ਰਿਹਾ?*

*ਉੱਤਰ:* ਪਹਿਲਾਂ ਪਹਿਲਾਂ ਸੰਤ ਫ਼ਤਹਿ ਸਿੰਘ ਜੀ ਸਿਆਸਤ ਵਿੱਚ ਨਹੀਂ ਪਏ? ਪਹਿਲਾਂ ਪਹਿਲਾਂ ਉਹ ਭਜਨ ਹੀ ਕਰਦੇ ਸਨ। ਜਿਸ ਵੇਲੇ ਮਾਸਟਰ ਜੀ ਦੀ ਸੰਗਤ ਹੋਈ ਤੇ ਫਿਰ ਉਹ ਉਸ ਪਾਸੇ ਚਲੇ ਗਏ।

*ਪ੍ਰਸ਼ਨ : ਇਕ ਬੇਨਤੀ ਹੈ ਮਹਾਰਾਜ ਜੀ ਕਿ ਮਾਸਟਰ ਤਾਰਾ ਸਿੰਘ ਵੀ ਪੰਜਾਬੀ ਸੂਬਾ ਮੰਗਦਾ ਰਿਹਾ ਤੇ ਸੰਤ ਫਤਹਿ ਸਿੰਘ ਵੀ ਪੰਜਾਬੀ ਸੂਬਾ ਮੰਗਦਾ ਰਿਹਾ ਹੈ। ਇਹਨਾਂ ਦੋਵਾਂ ਵਿਚੋਂ ਸਿਆਸੀ ਸੂਬਾ ਕਿਸਦਾ ਸੀ ਤੇ ਧਾਰਮਿਕ ਸੂਬਾ ਕਿਸਦਾ ਸੀ।*

*ਉੱਤਰ:* ਇਹ ਤਾਂ ਸੀ ਸੰਤ ਫਤਹਿ ਸਿੰਘ ਹੋਰੀਂ ਕਹਿੰਦੇ ਸਨ ਕਿ ਪੰਜਾਬੀ ਸੂਬਾ ਹੋਵੇ, ਪਰ ਨਾਲ ਬਾਣੀ ਦਾ ਪ੍ਰਚਾਰ ਵੀ ਹੋਵੇ। ਮਾਸਟਰ ਜੀ ਕਹਿੰਦੇ ਸਨ ਕਿ ਬਾਣੀ ਦਾ ਪ੍ਰਚਾਰ ਭਾਵੇ ਹੋਵੇ ਜਾਂ ਨਾਂ ਹੋਵੇ ਪਰ ਪੰਜਾਬੀ ਸੂਬਾ ਜਰੂਰ ਹੋਵੇ। ਯਾਨੀ ਤਾਕਤ ਸਾਡੇ ਹੱਥ ਵਿੱਚ ਹੋਵੇ।

## ਸੁੰਦਰ ਸਿੰਘ ਮਜੀਠੀਆ ਨਾਲ ਮੇਲ

*ਪ੍ਰਸ਼ਨ : ਮਹਾਰਾਜ ਜੀ ਸਰ ਸੁੰਦਰ ਸਿੰਘ ਮਜੀਠੀਆਂ, ਪੰਥ ਦੇ ਬੜੇ ਅੱਛੇ ਵਿਦਵਾਨ ਲੀਡਰ ਸਨ। ਔਰ ਆਪ ਜੀ ਵੀ ਉਹਨਾਂ ਨੂੰ ਬੜੀ ਅੱਛੀ ਤਰ੍ਹਾਂ ਜਾਣਦੇ ਹੋ। ਉਹਨਾਂ ਬਾਰੇ ਵੀ ਵਿਚਾਰ ਦੱਸਣ ਦੀ ਕਿਰਪਾ ਕਰੋ ਜੀ?*

*ਉੱਤਰ:* ਖੁਦ ਹੈਡ ਮਾਸਟਰ ਗੁਰਦਿੱਤ ਸਿੰਘ, ਹਾਈ ਸਕੂਲ ਦੇ ਸਨ। ਉਹ ਮੈਨੂੰ ਮਜੀਠਾ ਹਾਊਸ ਵਿੱਚ ਲੈ ਗਿਆ। ਇਸ ਕਰਕੇ ਲੈ ਗਏ ਕਿ ਉਥੇ ਟਿਵਾਣੇ ਵੀ ਸਕੂਲ ਬਣਵਾਉਣਾ ਚਾਹੁੰਦੇ ਸਨ ਅਤੇ ਇਧਰ ਸਕੂਲ ਬਣਿਆ ਹੋਇਆ ਸੀ। ਤੇ ਮਨਜੂਰੀ ਦੇਣੀ

ਸੀ। ਇਕ ਨੂੰ ਮੈਂ ਕਿਹਾ ਕਿ ਮੈਂ ਉਥੇ ਕੀ ਕਰਨਾ ਹੈ ਤਾਂ ਹੈਡਮਾਸਟਰ ਸਾਹਿਬ ਤੁਸੀਂ ਆਪ ਚਲੇ ਜਾਓ। ਕਹਿੰਦੇ ਕਿ ਨਹੀਂ, ਤੇਰਾ ਆਉਣਾ ਬਹੁਤ ਜ਼ਰੂਰੀ ਹੈ। ਅਸੀਂ ਉਹਦੀ ਕੋਠੀ ਨੂੰ ਗਏ। ਅੱਗੇ ਸਰਦਾਰ ਸਰ ਸੁੰਦਰ ਸਿੰਘ ਜੀ ਸੁਖਮਨੀ ਸਾਹਿਬ ਦਾ ਪਾਠ ਕਰ ਰਹੇ ਸਨ। ਸੁਖਮਨੀ ਸਾਹਿਬ ਸੁਣਦੇ ਸਾਰ ਹੀ ਮੇਰੇ ਮਨ ਬੜਾ ਪਿਆਰ ਤੇ ਸ਼ਰਧਾ ਆਈ ਕਿ ਐਡੇ ਵੱਡੇ ਹੋ ਕੇ ਤੇ ਫਿਰ ਸੁਖਮਨੀ ਸਾਹਿਬ ਦਾ ਪਾਠ ਕਰਦੇ ਹਨ। ਉਹਨਾਂ ਨੇ ਇਸ਼ਾਰਾ ਕੀਤਾ ਤੇ ਅਸੀਂ ਬੈਠ ਗਏ। ਉਹਨਾਂ ਜਲ ਪਾਣੀ ਪੁੱਛਿਆ ਅਸੀਂ ਕਿਹਾ ਕਿ ਜੀ ਤੁਸੀਂ ਸੁਖਮਨੀ ਸਾਹਿਬ ਦਾ ਭੋਗ ਪਾ ਕੇ ਆਉ ਫਿਰ ਤੁਹਾਡੇ ਨਾਲ ਵਿਚਾਰ ਕਰਾਂਗੇ। ਉਹ ਭੋਗ ਪਾ ਕੇ ਆਏ ਤੇ ਮੈਂ ਕਿਹਾ ਕਿ ਤੁਸੀ ਰੋਜ਼ ਸੁਖਮਨੀ ਸਾਹਿਬ ਪੜ੍ਹਦੇ ਹੋ। ਕਹਿਣ ਲੱਗੇ ਕਿ ਇਹ ਤਾਂ ਮੇਰਾ ਚਿੱਤ ਹੈ ਕਿ ਜਦ ਤੱਕ ਮੇਰੇ ਸੁਵਾਸ ਹਨ ਮੈਂ ਸੁਖਮਨੀ ਸਾਹਿਬ ਰੋਜ਼ ਹੀ ਪੜ੍ਹਾਂ। ਕਹਿਣ ਲੱਗੇ ਕਿ ਤੇਰਾ ਕੀ ਖਿਆਲ ਹੈ ਮੈਂ ਕਿਹਾ ਜੀ ਕਿ ਰੋਜ਼ ਹੀ ਨਿਤ ਨੇਮ ਨਾਲ ਪਾਠ ਕਰਨਾ ਚਾਹੀਦਾ ਹੈ। ਫਿਰ ਅਸੀਂ ਉੱਠਕੇ ਆਏ ਤੇ ਅਸੀਂ ਕਿਹਾ ਕਿ ਅਸੀਂ ਤੁਹਾਡੇ ਕੋਲ ਆਏ ਸਾਂ ਤੇ ਕਹਿਣ ਲੱਗੇ ਕਿ ਕਿਸ ਵਾਸਤੇ ਆਏ ਹੋ। ਮੈਂ ਤਾਂ ਤੁਹਾਨੂੰ ਬੁਲਾਇਆ ਕੋਈ ਨਹੀਂ। ਮੈਂ ਕਿਹਾ ਜੀ ਇਹ ਮੈਨੂੰ ਲੈ ਆਏ ਨੇ ਮਿੱਠੇ ਟਿਵਾਣੇ, ਅਸੀਂ ਸਕੂਲ ਸ਼ੁਰੂ ਕਰ ਬੈਠੇ ਹਾਂ ਤੇ ਮਿਡਲ ਤੋਂ ਹਾਈ ਸਕੂਲ ਬਨਾਉਣਾ ਹੈ। ਅਸੀਂ ਚਾਹੁੰਦੇ ਹਾਂ ਕਿ ਸਾਡਾ ਸਕੂਲ ਮਨਜ਼ੂਰ ਹੋ ਜਾਵੇ ਤੇ ਟਿਵਾਣਿਆਂ ਦਾ ਸਕੂਲ ਮਨਜ਼ੂਰ ਨਾ ਹੋਵੇ। ਤੇ ਕਹਿਣ ਲੱਗੇ ਕਿ ਮੈਂ ਇਸ ਵਿੱਚ ਕੀ ਕਰ ਸਕਦਾ ਹਾਂ। ਮੇਰੇ ਮੂੰਹੋਂ ਨਿਕਲਿਆ ਕਿ ਤੁਹਾਡੇ ਤੇ ਮਹਾਰਾਜ ਨੇ ਕਿਰਪਾ ਕੀਤੀ ਹੋਈ ਹੈ। ਸਰਬ ਕਲਾ ਸਮਰਥ ਹੋ। ਜਿਥੇ ਤੁਹਾਡੀ ਪਹੁੰਚ ਹੈ ਉਥੇ ਇਸ ਵੇਲੇ ਮੇਰੀ ਸਮਝ ਵਿੱਚ ਹੋਰ ਕਿਸੇ ਦੀ ਪਹੁੰਚ ਨਹੀਂ। ਤੁਸੀਂ ਜਦ ਗਵਰਨਰ ਸਾਹਿਬ ਯਾ ਡਿਪਟੀ ਕਮਿਸ਼ਨਰ ਸਾਹਿਬ ਨੂੰ, ਜਦੋਂ ਨਹੀਂ ਕਹੋਗੇ ਉਨਾਂ ਚਿਰ ਤੱਕ ਨਾ ਉਹਨਾਂ ਦਾ ਸਕੂਲ ਮਨਜ਼ੂਰ ਹੁੰਦਾ ਹੈ ਤੇ ਸਾਡਾ ਵੀ ਰਹਿ ਜਾਣਾ ਹੈ। ਕਹਿਣ ਲੱਗੇ ਕਿ ਤੁਹਾਡੇ ਸਕੂਲ ਦਾ ਨਾਂ ਕੀ ਹੈ? ਮੈਂ ਕਿਹਾ ਕਿ ਗੁਰੂ ਨਾਨਕ ਖ਼ਾਲਸਾ ਸਕੂਲ ਹੈ। ਕਹਿਣ ਲੱਗੇ ਕਿ ਫਿਰ ਤੁਸੀਂ ਫਿਕਰ ਕਿਉਂ ਕਰਦੇ ਹੋ, ਜਦ ਗੁਰੂ ਨਾਨਕ ਦਾ ਨਾਮ ਹੈ ਤਾਂ ਗੁਰੂ ਨਾਨਕ ਆਪ ਪੈਜ ਰਖੇਗਾ। ਔਰ ਤੁਹਾਡਾ ਸਕੂਲ ਮਨਜ਼ੂਰ ਹੋ ਜਾਵੇਗਾ। ਉਹ ਨਹੀਂ ਹੋ ਸਕੇਗਾ। ਮੈਂ ਬੜਾ ਖੁਸ਼ ਹੋਇਆ। ਹੈਡ ਮਾਸਟਰ ਸਾਹਿਬ ਵੀ ਬੜੇ ਖੁਸ਼ ਹੋਏ। ਇਤਨੇ ਤੱਕ ਅਸੀਂ ਮਹਾਰਾਜ ਦੀ ਕਿਰਪਾ ਨਾਲ ਜਲ ਪਾਣੀ ਛੱਕ ਕੇ ਆ ਗਏ। ਉਹਦੇ ਬਾਅਦ ਫਿਰ ਸ਼ਿਮਲੇ ਯੰਗ ਐਸੋਸੀਏਸ਼ਨ ਦਾ ਇਕੱਠ ਹੋਇਆ। ਇਥੇ ਫਿਰ ਮੈਂ ਲੈਕਚਰ ਤੇ ਕਥਾਵਾਂ ਕੀਤੀਆਂ। ਚੀਫ਼ ਖ਼ਾਲਸਾ ਦੀਵਾਨ, ਇਹਨਾਂ ਵਲੋਂ ਹੋਏ। ਇਹਨਾਂ ਨੇ ਹੀ ਮੈਨੂੰ ਭੇਜਿਆ। ਮੈਂ ਤਿੰਨ ਦਿਹਾੜੀਆਂ ਕਥਾ ਕੀਤੀ। ਫਿਰ ਇਹਨਾਂ ਨੇ ਮੈਨੂੰ ਨਾਭੇ ਬੁਲਾ ਲਿਆ।

*ਪ੍ਰਸ਼ਨ : ਹੁਣ ਤੁਸੀਂ ਸੰਤ ਜੀ ਮਹਾਰਾਜ ਸਾਨੂੰ ਇਹ ਦਸੋ ਕਿ ਚੀਫ਼ ਖ਼ਾਲਸਾ ਦਿਵਾਨ ਨੇ ਮੋਟੇ ਮੋਟੇ ਕਿਹੜੇ ਕੰਮ ਕੀਤੇ ਬਹੁਤਾ ਕਿਹੜੇ ਖੇਤਰ ਵਿੱਚ ਕੰਮ ਕੀਤਾ? ਇਸ ਤੇ ਚਾਨਣਾ ਪਾਓ?*

*ਉੱਤਰ:* ਬਹੁਤ ਸਾਰੀ ਜਗ੍ਹਾ ਜਿਥੇ ਉਹ ਕਾਨਫਰੰਸ ਕਰਦੇ ਸਨ ਚੀਫ਼ ਖ਼ਾਲਸਾ ਦੀਵਾਨ, ਵਾਲੇ ਸਭ ਤੋਂ ਪਹਿਲਾਂ ਮੈਂ ਗੁਜਰਾਂਵਾਲੇ ਗਿਆ। ਔਰ ਉਸ ਕਾਨਫ਼ਰੰਸ ਨੂੰ ਦੇਖਕੇ, ਜਿਥੇ ਇਹਨਾਂ ਨੇ ਪਹਿਲਾਂ ਟਿਕਟ ਘਰ ਬਣਾਇਆ ਸੀ ਤੇ ਦੇਖਿਆ। ਪਹਿਲਾਂ ਸੰਤ ਅਤਰ ਸਿੰਘ ਜੀ ਮਹਾਰਾਜ ਨੇ ਕੀਰਤਨ ਕੀਤਾ ਔਰ ਸੰਤ ਸੰਗਤ ਸਿੰਘ ਜੀ ਹੋਰਾਂ ਨੇ ਖੜ੍ਹੇ ਹੋ ਕੇ ਕਥਾ ਕੀਤੀ। ਉਹਦੇ ਬਾਅਦ ਪਰਬੰਧਕ ਚਲੇ ਗਏ ਤੇ ਪ੍ਰਸ਼ਾਦ ਛੱਕ ਕੇ ਉਥੇ ਦਰਸ਼ਨ ਹੋਏ।

ਉਸ ਵੇਲੇ ਮੇਰੇ ਨਾਲ ਜੱਥਾ ਵੀ ਸੀ ਮਿੱਠੇ ਟਿਵਾਣੇ ਵਾਲਾ। ਉਸ ਵੇਲੇ ਥੋੜ੍ਹੀਆਂ ਕਣੀਆਂ ਆ ਗਈਆਂ ਤੇ ਸਭਾ ਉੱਠ ਆਈ ਤੇ ਫਿਰ ਕਣੀਆਂ ਬੰਦ ਹੋ ਗਈਆਂ ਤੇ ਫਿਰ ਸਭਾ ਜੁੜ ਗਈ। ਉਹਨਾਂ ਬੱਚਿਆਂ ਨੇ ਸ਼ਬਦ ਪੜ੍ਹਿਆ, ਕਿ "ਮੋਹਨ ਘਰ ਆਉ ਕਰੋ ਜੋਦਰੀਆ।" ਮੈਨੂੰ ਇਹ ਵੀ ਯਾਦ ਹੈ। ਸਾਰੀ ਸੰਗਤ ਵੀ ਆ ਗਈ ਤੇ ਫਿਰ ਸਰ ਸੁੰਦਰ ਸਿੰਘ ਜੀ ਵੀ ਆਏ ਤੇ ਉਹਨਾਂ ਨੇ ਪੁਛਿਆ ਕਿ ਤੁਸੀਂ ਕਿਥੇ ਰਹਿੰਦੇ ਹੋ? ਮੈਂ ਕਿਹਾ ਜੀ ਮਿੱਠਾ ਟਿਵਾਣਾ, ਹਾਈ ਸਕੂਲ, ਉਥੇ ਰਹਿੰਦਾ ਹਾਂ। ਬਸ ਹੋਰ ਕੋਈ ਗੱਲ ਨਹੀਂ ਕੀਤੀ। ਚੀਫ਼ ਖ਼ਾਲਸਾ ਦੀਵਾਨ ਨੇ ਸਭ ਤੋਂ ਪਹਿਲਾਂ ਅੰਮ੍ਰਿਤਸਰ ਯਤੀਮ ਖਾਨਾ ਵੀ ਖੋਲ੍ਹਿਆ ਜੋ ਅਨਾਥ ਬੱਚਿਆਂ ਲਈ ਹੈ। ਔਰ ਖ਼ਾਲਸਾ ਕਾਲਜ ਅੰਮ੍ਰਿਤਸਰ ਜੋ ਸਿੱਖਾਂ ਦਾ ਪਹਿਲਾ ਸਭ ਤੋਂ ਵੱਡਾ ਕਾਲਜ ਹੈ। ਇਸ ਦਾ ਸ਼੍ਰੋਮਣੀ ਕਾਲਜ ਪੰਥ ਦਾ ਹੋਣ ਕਰਕੇ ਇਸ ਦੀ ਵਾਗਡੋਰ ਸ਼ੁਰੂ ਤੋਂ ਹੀ ਚੀਫ਼ ਖ਼ਾਲਸਾ ਦੀਵਾਨ ਦੇ ਹੱਥ ਵਿੱਚ ਚਲੀ ਆ ਰਹੀ ਹੈ।[1] ਚੀਫ਼ ਖ਼ਾਲਸਾ ਦੀਵਾਨ ਦੇ ਪੁਰਾਣੇ ਲੀਡਰ ਸੁਵਰਗਵਾਸੀ ਸਰਦਾਰ ਹਰਬੰਸ ਸਿੰਘ ਅਟਾਰੀ ਵਾਲਾ, ਸਰ ਸੁੰਦਰ ਸਿੰਘ ਮਜੀਠੀਆ, ਸਰਦਾਰ ਤਰਲੋਚਨ ਸਿੰਘ ਔਰ ਭਾਈ ਸਾਹਿਬ ਭਾਈ ਵੀਰ ਸਿੰਘ ਸਨ। ਇਹ ਚੀਫ਼ ਖ਼ਾਲਸਾ ਦੀਵਾਨ ਦੀ ਜਿੰਦ ਜਾਨ ਸਨ। ਇਹਨਾਂ ਨੇ ਹੀ ਤਰਨ ਤਾਰਨ ਦੇ ਵਿੱਚ ਪਰਚਾਰਕ ਵਿਦਿਆਲਿਆ ਬਣਾ ਕੇ ਤੇ ਉਥੇ ਭਾਈ ਵੀਰ ਸਿੰਘ ਬਿਰਧ ਘਰ ਬਣਾ ਕੇ ਇਹ ਵੀ ਜਿਥੇ ਕੌਮ ਦੇ ਲੋਕਾਂ ਨੂੰ ਰੂਹਾਨੀ ਖੁਰਾਕ ਵੀ ਦਿਤੀ ਏ ਤੇ ਨਾਲ ਹੀ ਦੁਨਿਆਵੀ ਖੁਰਾਕ ਦਿੱਤੀ। ਇਹ ਸਾਰੇ ਸਾਡੇ ਸੰਪ੍ਰਕ ਵਿੱਚ ਰਹੇ। ਭਾਈ ਵੀਰ ਸਿੰਘ ਹੋਰਾਂ ਕੋਲ ਅਸੀਂ ਤਰਨ ਤਾਰਨ ਵੀ ਪਹੁੰਚੇ ਹਾਂ। ਚੀਫ਼ ਖ਼ਾਲਸਾ ਦੀਵਾਨ ਅੱਜ ਵੀ ਵਿਦਿਅਕ ਖੇਤਰ ਵਿੱਚ ਕੌਮ ਦੀ ਸੇਵਾ ਕਰ ਰਿਹਾ ਹੈ।

*ਪ੍ਰਸ਼ਨ : ਸੇਵਾ ਪੰਥੀਆਂ ਵਿੱਚ ਤੁਸੀਂ ਕੀ ਸੁਧਾਰ ਲਿਆਂਦੇ? ਇਹਦੇ ਬਾਰੇ ਦੱਸੋ?*

*ਉੱਤਰ:* ਸੁਧਾਰ ਲਿਆਏ ਹਾਂ ਮਹਾਰਾਜ ਦੀ ਕਿਰਪਾ ਨਾਲ। ਵੱਡਾ ਸੁਧਾਰ ਇਹ ਕੀਤਾ ਹੈ ਕਿ ਪੂਜਾ ਦਾ ਧਾਨ ਹੈ ਉਹ ਸਾਧੂ ਨੂੰ ਨਹੀਂ ਖਾਣਾ ਚਾਹੀਦਾ ਕਿਉਂਕਿ ਇਸ ਨਾਲ ਮਨੁੱਖ ਦਾ ਅੰਦਰਲਾ ਹਿਰਦਾ ਮੈਲਾ ਹੋ ਜਾਂਦਾ ਹੈ। ਔਰ ਉਹ ਖਾਵੇ ਜਿਹੜਾ ਸੇਵਾ ਨਾ ਕਰ ਸਕੇ ਪਰ ਉਸਦੇ ਨਾਲ ਸਿਮਰਨ ਜ਼ਰੂਰ ਕਰੇ। ਸਿਮਰਨ ਕਰਨ ਦੇ ਨਾਲ ਵੀ ਪੂਜਾ ਦਾ ਧਾਨ ਹਜ਼ਮ ਹੋ ਜਾਂਦਾ ਹੈ। ਅਗਰ ਸੇਵਾ ਵੀ ਨਾ ਕਰੇ, ਤਾਂ ਫਿਰ ਇਹ ਪੂਜਾ ਦਾ ਧਾਨ ਜਿਹੜਾ ਹੈ ਇਹ ਜ਼ਹਿਰ ਰੂਪ ਹੋ ਜਾਂਦਾ ਹੈ।

*ਪ੍ਰਸ਼ਨ : ਹੁਣ ਮਹਾਰਾਜ ਜੀ ਸੇਵਾ ਪੰਥੀਆਂ ਨੇ ਜਿਹੜਾ ਵਿਦਿਆ ਵਿੱਚ ਯੋਗਦਾਨ ਪਾਇਆ ਹੈ ਉਹਦੇ ਬਾਰੇ ਚਾਨਣਾ ਪਾਓ।*

*ਉੱਤਰ:* ਮਹਾਰਾਜ ਗਿਆਨੀ ਅਮੀਰ ਸਿੰਘ ਸਾਹਿਬ ਨੇ ਗੱਦੀ ਤੇ ਰਹਿੰਦਿਆਂ ਹੋਇਆਂ ਪਹਿਲਾਂ ਮੈਨੂੰ ਸਿੱਖਿਆ ਇਹ ਦਿੱਤੀ (ਇਹ ਵੀ ਅੰਮ੍ਰਿਤਸਰ ਦੀ ਗੱਲ ਹੈ) ਕਿ ਸਾਡਾ ਮੁੱਖ ਕੰਮ ਹੈ ਸੇਵਾ ਕਰਨੀ, ਔਰ ਗੁਰੂ ਗ੍ਰੰਥ ਸਾਹਿਬ ਦੇ ਪੁਜਾਰੀ ਬਣਨਾ ਤੇ ਆਪ ਗੁਰੂ ਗ੍ਰੰਥ ਸਾਹਿਬ ਨੂੰ ਮੰਨਣਾ ਤੇ ਲੋਕਾਂ ਵਿੱਚ ਪ੍ਰਚਾਰ ਕਰਨਾ। ਕਿ "ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹਿ।" ਹੋਰ ਸਾਰੇ ਕਾਰਜ ਛੱਡਕੇ, ਇਹ ਕਾਰਜ ਕਰਨਾ। ਇਹ ਗਿਆਨੀ ਅਮੀਰ ਸਿੰਘ ਜੀ ਮਹਾਰਾਜ ਹੋਰਾਂ ਨੇ ਕਿਹਾ। ਮੇਰੇ ਕੰਨਾਂ ਵਿੱਚ ਇਹ ਗੱਲ ਹੁਣ

1. ਖਾਲਸਾ ਕਾਲਜ, ਅੰਮ੍ਰਿਤਸਰ ਦਾ ਪਹਿਲਾਂ ਪ੍ਰਬੰਧ ਅੰਗਰੇਜ਼ੀ ਸਰਕਾਰ ਹੱਥ ਸੀ।

ਤੱਕ ਗੂੰਜਦੀ ਹੈ ਕਿ ਸੇਵਾ ਕਰੋ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਚਾਰ ਕਰੋ।

*ਪ੍ਰਸ਼ਨ : ਇਹ ਤਾਂ ਹੋਈ ਜੀ ਧਾਰਮਿਕ ਵਿਦਿਆ, ਤੁਸੀਂ ਆਪਣੇ ਤੌਰ ਤੇ ਵੀ ਮਿੱਠੇ ਟਿਵਾਣੇ ਸਕੂਲ ਖੋਲ੍ਹਿਆ। ਆਪਣੇ ਤੌਰ ਤੇ ਤੁਸੀਂ ਹੋਰ ਵੀ ਦੇਸ਼ ਦੇ ਹਿੱਸਿਆਂ ਵਿੱਚ ਯੋਗਦਾਨ ਦਿੱਤਾ ਹੈ? ਇਹ ਵੀ ਸੰਪ੍ਰਦਾਇ ਦੀ ਸੇਵਾ ਹੈ। ਤੁਸੀਂ ਸਕੂਲ ਯੁਮਨਾ ਨਗਰ ਵਿੱਚ ਖੋਲ੍ਹਿਆ ਹੈ। ਇਸ ਤੋਂ ਇਲਾਵਾ ਹੋਰ ਵੀ ਕਿਸੇ ਸੇਵਾ ਪੰਥੀਆਂ ਦੇ ਡੇਰੇ ਨੇ ਸਕੂਲ ਜਾਂ ਕਾਲਜਾਂ ਦੀ ਸੇਵਾ ਕੀਤੀ ਹੈ ਜਿਸ ਤਰ੍ਹਾਂ ਤੁਸੀਂ ਚਲਾ ਰਹੇ ਹੋ? ਯੁਮਨਾ ਨਗਰ ਵਿੱਚ ਗੁਰੂ ਨਾਨਕ ਗਰਲਜ਼ ਕਾਲਜ ਚਲਾ ਰਖਿਆ ਹੈ। ਗੁਰੂ ਨਾਨਕ ਹਾਈ ਸਕੂਲ ਚਲਾ ਰਖਿਆ ਹੈ, ਗੁਰੂ ਨਾਨਕ ਹਾਈ ਸਕੂਲ ਫਾਰ ਬੁਆਇਜ਼ ਅਤੇ ਗੁਰੂ ਨਾਨਕ ਕਾਲਜ ਫਾਰ ਬੁਆਇਜ਼, ਯੁਮਨਾ ਨਗਰ ਯਾਂ ਇਸੇ ਤਰ੍ਹਾਂ ਕਿਸੇ ਹੋਰ ਸੇਵਾ ਪੰਥੀ ਮਹਾਂਪੁਰਸ਼ ਨੇ ਵੀ ਸੇਵਾ ਕੀਤੀ ਹੈ।*

*ਉੱਤਰ:* ਇਸ ਤਰ੍ਹਾਂ ਹੀ ਪਹਿਲਾਂ ਸਕੂਲ ਨਹੀਂ ਹੁੰਦੇ ਸਨ ਤੇ ਗੁਰਦੁਆਰਿਆਂ ਵਿੱਚ ਵਿਦਿਆ ਪੜ੍ਹਾਈ ਜਾਂਦੀ ਸੀ। ਦਰਬਾਰ ਸਾਹਿਬ ਦੇ ਚਰਨੀ ਲੱਗ ਕੇ ਤੇ ਫਿਰ ਵਿਦਿਆ ਪੜ੍ਹਾਈ ਜਾਂਦੀ ਸੀ। ਪੰਜ ਬਾਣੀਆਂ ਪੜ੍ਹਾਈਆਂ ਜਾਂਦੀਆਂ ਸਨ।

*ਪ੍ਰਸ਼ਨ : ਧਾਰਮਿਕ ਵਿਦਿਆ ਤੁਸੀਂ ਹਰ ਡੇਰੇ ਵਿੱਚ ਦਿੰਦੇ ਸੀ। ਮੰਡੀ ਬਹਾਉਦੀਨ ਤੁਸੀਂ ਪਾਠਸ਼ਾਲਾ ਖੋਲ੍ਹੀ ਸੀ?*

*ਉੱਤਰ:* ਹਾਂ ਜੀ। ਹਰ ਡੇਰੇ ਵਿੱਚ ਦਿੰਦੇ ਸੀ।

*ਪ੍ਰਸ਼ਨ : ਕੀ ਇਹ ਗੁਨਿਆਨਾ ਮੰਡੀ ਵਿੱਚ ਜਿਹੜਾ ਸਕੂਲ ਤੇ ਕਾਲਜ ਹੈ, ਉਹ ਵੱਖ ਹੈ ਯਾਂ ਮਹਾਰਾਜ ਜੀ ਸੇਵਾ ਪੰਥੀਆਂ ਨੇ ਹੀ ਖੋਲ੍ਹਿਆ ਸੀ?*

*ਉੱਤਰ:* ਹਾਂ ਜੀ। ਸੇਵਾ ਪੰਥੀਆਂ ਨੇ ਹੀ ਖੋਲ੍ਹਿਆ ਹੈ। ਪਹਿਲਾਂ ਨੂਰਪੁਰ ਵਿੱਚ ਸਿਰਫ਼ ਉਸ ਵੇਲੇ ਗੁਰਮੁਖੀ ਪੜ੍ਹਾਉਂਦੇ ਸੀ ਤੇ ਮਿੱਠੇ ਟਿਵਾਣੇ ਵੀ ਪਹਿਲਾਂ ਗੁਰਮੁੱਖੀ ਪੜ੍ਹਾਉਂਦੇ ਸੀ। ਗੁਰਮੁਖੀ ਪੜ੍ਹਾਂਉਂਦੇ ਸਨ ਤੇ ਮੈਨੂੰ ਪਤਾ ਲੱਗਾ ਕਿ ਲਖਮੀ ਚੰਦ ਫਿਰੋਜ਼ਪੁਰ ਵਾਸੀ ਉਥੇ ਉਨ੍ਹਾਂ ਦਾ ਠੇਕਾ ਸੀ ਆ ਕੇ ਆਰੀਆ ਸਮਾਜੀ ਬਣ ਗਏ। ਉਥੇ ਆਰੀਆ ਸਮਾਜੀ ਕੋਈ ਨਹੀਂ ਸਨ। ਉਨ੍ਹਾਂ ਨੇ ਆ ਕੇ ਚਿੱਠੀ ਪਾਈ, ਬਈ ਮੈਂ 10,000 ਰੁਪਿਆ ਵੀ ਦੇਵਾਂਗਾ ਤੇ ਦਸ ਏਕੜ ਜਮੀਨ ਵੀ ਦੇਵਾਂਗਾ। ਤੁਸੀਂ ਇਥੇ ਦਯਾ ਨੰਦ ਦੇ ਨਾਂ ਤੇ ਸਕੂਲ ਬਣਾਓ। ਮੈਨੂੰ ਆਣਕੇ ਦੱਸਣ ਵਾਲੇ ਨੇ ਦੱਸਿਆ ਕਿ ਇਥੇ ਆਰੀਆ ਸਮਾਜੀ ਦਾ ਇਕ ਪ੍ਰਚਾਰਕ ਹੈ। ਮੈਂ ਕਿਹਾ ਕਿ ਇਹਦਾ ਉਪਾਅ ਕੀ ਹੈ? ਇਕ ਹੈਡਮਾਸਟਰ ਸੀ ਨੌਸ਼ਹਿਰੇ ਦਾ ਪੰਡਤ ਸੀ ਦੇਵੀ ਦਿਆਲ, ਉਸਨੇ ਆਖਿਆ ਜੀ ਹੋਰ ਕੋਈ ਨਹੀਂ। ਤੁਸੀਂ ਸਕੂਲ ਖੋਹਲੋ ਤਾਂ ਹੀ ਬਚ ਸਕਦੇ ਹੋ। ਉਹ ਇੰਗਲਿਸ਼ ਨਹੀਂ ਵਰਨੈਕੂਲਰ ਸਕੂਲ ਸੀ।

*ਪ੍ਰਸ਼ਨ : ਯਾਨੀ ਮਿਠੇ ਟਿਵਾਣੇ ਤੁਸੀਂ ਵਰਨੈਕੂਲਰ ਸਕੂਲ 1916 ਵਿੱਚ ਸ਼ੁਰੂ ਕੀਤਾ ਤੇ ਇਸ ਦਾ ਬਾਨੀ ਵੀ ਤੁਸੀਂ ਆਪ ਸੀ। ਔਰ ਕਈ ਵਾਰੀ ਇਲਾਕੇ ਦੇ ਲੋਕਾਂ ਦੇ ਨਾ ਚਾਹੁਣ ਤੇ ਵੀ ਤੁਸੀਂ ਵਿਦਿਆ ਵਾਲੇ ਪਾਸੇ ਚਾਨਣ ਪਾਇਆ। ਇਸਦਾ ਕੀ ਕਾਰਨ ਸੀ?*

*ਉੱਤਰ:* ਇਹ ਇਸ ਕਰਕੇ ਕਿ ਮੈਂ ਜਿਸ ਵੇਲੇ ਪੜ੍ਹਕੇ 1914 ਵਿੱਚ ਆਇਆ।

*ਪ੍ਰਸ਼ਨ : 1914 ਵਿੱਚ ਤੁਸੀਂ ਹਰਦੁਆਰ ਤੋਂ ਪੜ੍ਹਕੇ ਇਥੇ ਆ ਗਏ ਸੀ?*

*ਉੱਤਰ:* ਹਾਂ ਜੀ, ਉਥੇ ਜਾ ਕੇ ਗੁਰੂ ਅਰਜਨ ਸਾਹਿਬ ਦੀ ਸੰਸਥਾ ਸ਼ੁਰੂ ਕੀਤੀ। ਭਾਈ ਜਗੀਰ ਸਿੰਘ ਤੇ ਭਾਈ ਹੋਰ ਸਾਰੇ ਪੋਥੀਆਂ ਲੈ ਕੇ ਬੈਠਦੇ ਤੇ ਸੁਣਦੇ ਸਨ ਤੇ ਹੋਰ ਸਿੱਖ ਵੀ ਬੈਠਦੇ ਸਨ ਤੇ ਭੋਗ ਪਾਇਆ। ਭਾਈ ਮਹਿਤਾਬ ਸਿੰਘ ਸਾਡੇ ਆਪਣੇ ਸਨ, ਉਹ ਬੁਤਾਲੇ ਰਹਿੰਦੇ ਸਨ ਤੇ ਕਥਾ ਸੁਣਨ ਲਈ ਆਉਂਦੇ ਸਨ। ਆਉਣ ਤੇ ਸੰਥਿਆ ਲੈਂਦੇ ਸਨ ਤੇ ਮੈਂ

ਸੰਥਿਆ ਦਿੰਦਾ ਰਿਹਾ ਹਾਂ। ਜਦੋਂ ਇਹਦਾ ਭੋਗ ਪਿਆ ਤਾਂ ਦੂਜਾ ਰੱਖਣ ਵੇਲੇ ਇਹ ਕਹਿੰਦੇ ਕਿ ਸਾਨੂੰ ਤਾਂ ਹੁਣ ਇਹਦੀ ਲੋੜ ਨਹੀਂ। ਮੈਂ ਫਿਰ ਕਥਾ ਸ਼ੁਰੂ ਕੀਤੀ।

*ਪ੍ਰਸ਼ਨ : ਇਸ ਤੋਂ ਇਲਾਵਾ ਸੰਤ ਜੀ ਤੁਸੀਂ ਇਹ ਦੱਸੋ ਕਿ ਵਿਦਿਆ ਦੀ ਤਾਂ ਤੁਸੀਂ ਬਹੁਤ ਸੇਵਾ ਕੀਤੀ ਯਾਨੀ ਯਮੁਨਾ ਨਗਰ ਵੀ ਤੇ ਮੰਡੀ ਬਹਾਉਦੀਨ ਵੀ ਕੀਤੀ? ਹੋਰ ਇਸ ਤੋਂ ਇਲਾਵਾ ਕੋਈ ਵਿਦਿਆ ਦਾ ਪੱਖ ਰਹਿ ਗਿਆ ਹੋਵੇ ਜਾਂ ਕੋਈ ਸਮਾਜ ਸੁਧਾਰ ਕੰਮ ਕੀਤੇ ਹੋਣ ਉਸ ਬਾਰੇ ਵੀ ਰੋਸ਼ਨੀ ਪਾਓ। ਜਿਵੇਂ ਤੁਸੀਂ ਕਹਿੰਦੇ ਸੀ ਪ੍ਰਾਇਮਰੀ ਸਕੂਲ ਗੁਹਾਟੀ ਵਾਲਾ।*

*ਉੱਤਰ:* ਗੁਹਾਟੀ ਜਿਸ ਵੇਲੇ ਮੈਂ ਗਿਆ ਤਾਂ ਉਥੇ ਬੱਚੇ ਦੇਖੇ। ਸਰਕਾਰੀ ਸਕੂਲ ਪ੍ਰਾਇਮਰੀ ਸੀ। ਮੈਂ ਉਹਨਾਂ ਸਿੱਖਾਂ ਨੂੰ ਬੇਨਤੀ ਕੀਤੀ ਕਿ ਪੰਜਾਬੀ ਤਾਂ ਇਨ੍ਹਾਂ ਨੇ ਇਥੇ ਪੜ੍ਹਾਉਣੀ ਕੋਈ ਨਹੀਂ ਤੇ ਤੁਸੀਂ ਕੋਈ ਪ੍ਰਾਇਮਰੀ ਸਕੂਲ ਗੁਰਦੁਆਰੇ ਵਿੱਚ ਹੀ ਖੋਲ੍ਹ ਦਿਓ ਤੇ ਸਿੱਖਾਂ ਦੇ ਪੁੱਤਰ ਤੇ ਹਿੰਦੂਆਂ ਦੇ ਪੁੱਤਰਾਂ ਨੂੰ ਵੀ ਜਿਹੜਾ ਪੰਜਾਬੀ ਪੜ੍ਹੇ, ਉਹਨਾਂ ਨੂੰ ਪੜ੍ਹਾਓ ਤੇ ਦੂਜੀ ਵਿਦਿਆ ਵੀ ਨਾਲ ਪੜ੍ਹਾਓ। ਪਰ ਪੰਜਾਬੀ ਨੂੰ ਜ਼ਰੂਰ ਮੁੱਖ ਰੱਖੋ। ਹੁਣ ਉਹ ਸਕੂਲ ਇਸ ਵੇਲੇ ਹਾਈ ਸਕੂਲ ਹੈ।

*ਪ੍ਰਸ਼ਨ : ਮਹਾਰਾਜ ਜੀ ਸਿੱਖ ਧਰਮ ਦੀ ਸ੍ਰੇਸ਼ਟਤਾ ਤੇ ਹਿੰਦੂ ਧਰਮ ਤੇ ਇਸਲਾਮ ਬਾਰੇ ਵੀ ਚਾਨਣਾ ਪਾਓ?*

*ਉੱਤਰ:* ਸਿੱਖ ਧਰਮ ਦਾ ਮੈਨੂੰ ਇਸ ਵਾਸਤੇ ਅਨੁਭਵ ਹੈ, ਕਿ ਸਿੱਖ ਜਿਸ ਵੇਲੇ ਅੰਮ੍ਰਿਤ ਛਕ ਲੈਂਦਾ ਹੈ ਫਿਰ ਡੋਲਦਾ ਨਹੀਂ ਕਿਉਂਕਿ ਉਸਨੂੰ ਪੜ੍ਹਾਇਆ ਜਾਂਦਾ ਹੈ ਕਿ ਸਿਵਾਏ ਗੁਰੂ ਗ੍ਰੰਥ ਸਾਹਿਬ ਦੇ ਤੇਰਾ ਹੋਰ ਕੋਈ ਗੁਰੂ ਨਹੀਂ। ਗੁਰੂ ਗ੍ਰੰਥ ਸਾਹਿਬ ਹੀ ਤੇਰਾ ਗੁਰੂ ਹੈ। ਔਰ ਫਿਰ ਸਿੱਖ ਇਸ ਵਾਸਤੇ ਨਹੀਂ ਡੋਲਦਾ। ਸਿੱਖ ਧਰਮ ਨੂੰ ਮੈਂ ਜਾਣਦਾ ਤੇ ਸਮਝਦਾ ਹਾਂ ਤੇ ਬਾਕੀ "ਡੋਲਨ ਤੇ ਰਾਖਉ ਪ੍ਰਭੂ ਨਾਨਕ ਦੇ ਕਰ ਹੱਥ।" ਸਿੱਖ ਡੋਲਦਾ ਨਹੀਂ ਹਿੰਦੂ ਡੋਲ ਜਾਂਦਾ ਹੈ। ਕਦੀ ਕਿਸੇ ਪੰਥ ਵਿੱਚ ਚਲਾ ਜਾਂਦਾ ਹੈ ਤੇ ਕਦੀ ਕਿਸੇ ਵਿਚ। ਜਿਵੇਂ ਖੂਹ ਦੇ ਲੋਟੇ ਹੁੰਦੇ ਹਨ ਹੇਠੋਂ, ਕਦੀ ਏਧਰ ਹੋ ਜਾਂਦੇ ਹਨ ਤੇ ਕਦੀ ਓਧਰ, ਸਿੱਖ ਜਿਹੜੇ ਪੂਰੇ ਹਨ। ਉਹ ਡੋਲਦੇ ਨਹੀਂ। ਮੇਰੇ ਅੱਖਾਂ ਸਾਹਮਣੇ ਮਿੱਠੇ ਟਿਵਾਣੇ ਦੇ ਸਿੱਖ ਕਈ ਵਾਰ ਆਏ ਹਨ। ਜਿਹੜੇ ਅੰਮ੍ਰਿਤ ਛੱਕ ਕੇ ਪੂਰਨ ਗੁਰੂ ਤੇ ਵਿਸ਼ਵਾਸ ਰੱਖ ਕੇ ਆਏ।

*ਪ੍ਰਸ਼ਨ : ਇਸਲਾਮ ਬਾਰੇ ਆਪ ਜੀ ਨੇ ਨਹੀਂ ਦਸਿਆ?*

*ਉੱਤਰ:* ਇਸਲਾਮ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਸਲਾਮ ਵਿੱਚ ਆਪਸ ਵਿੱਚ ਜਿਹੜੇ ਸੂਫ਼ੀ ਤੇ ਸ਼ੀਆ ਇਹਨਾਂ ਦੀ ਲੜਾਈਆਂ ਹੁੰਦੀਆਂ ਹੀ ਰਹਿੰਦੀਆਂ ਹਨ। ਦੂਜੀ ਗੱਲ ਇਹ ਹੈ ਕਿ ਮੈਂ ਇਹਨਾਂ ਮੁਸਲਮਾਨਾਂ ਦੀ ਸਭਾ ਵਿੱਚ ਕਦੀ ਗਿਆ ਹੀ ਨਹੀਂ। ਵੇਦਾਂ ਬਾਰੇ ਕੁਝ ਮੈਂ ਦੱਸ ਸਕਦਾ ਹਾਂ।

*ਪ੍ਰਸ਼ਨ : ਉਹਨਾਂ ਬਾਰੇ ਦੱਸੋ ਜੀ?*

*ਉੱਤਰ:* ਵੇਦਾਂ ਬਾਰੇ ਇਹ ਹੈ ਕਿ ਕਈ ਪ੍ਰਚਾਰਕ ਤਾਂ ਕਹਿੰਦੇ ਹਨ ਕਿ ਵੇਦ ਧੁਰੋਂ ਆਏ ਹਨ। ਕਈ ਕਹਿੰਦੇ ਹਨ ਕਿ ਧੁਰੋਂ ਨਹੀਂ ਆਏ। ਇਹ ਬ੍ਰਹਮਾ ਜੀ ਨੇ ਬਣਾਏ ਹਨ। 18 ਪੁਰਾਣ ਤੇ 27 ਸਿਮਰਤੀਆਂ ਮੈਂ ਪੜ੍ਹੇ ਹਨ। ਉਹਦੇ ਵਿੱਚ ਵੀ ਉਹਨਾਂ ਨੇ ਇਕ ਗੱਲ ਦਾ ਨਿਸ਼ਚਾ ਨਹੀ ਕਰਾਇਆ ਕਿ ਵਰਤਾਰੇ ਬਾਰੇ ਜਿਵੇਂ ਕਿ ਸਿੱਖਾਂ ਵਿੱਚ ਇਹ ਹੈ ਕਿ ਸਿਵਾਏ ਸਿਮਰਨ ਦੇ ਹੋਰ ਕਿਧਰੇ ਮੁਕਤੀ ਨਹੀਂ। "ਤੀਰਥ ਨਾਵਣ ਜਾਓ ਤੀਰਥ ਨਾਮ ਹੈ।" ਔਰ ਹਿੰਦੂ ਧਰਮ ਵਿੱਚ ਇਹ ਥੋੜ੍ਹੀ ਜਿਹੀ ਕਮੀ ਰਹੀ ਹੈ ਕਿ ਉਹਨਾਂ ਨੇ ਤੀਰਥਾਂ

ਨੂੰ ਮੁੱਖ ਮੰਨ ਲਿਆ ਹੈ। ਇਸ਼ਨਾਨ ਕਰੋ, ਇਸ਼ਨਾਨ ਕਰਨ ਨਾਲ ਤੁਹਾਡੀ ਮੈਲ ਉੱਤਰ ਜਾਵੇਗੀ।

*ਪ੍ਰਸ਼ਨ : ਆਪ ਜੀ ਨੇ ਗੀਤਾ, ਰਮਾਇਣ, ਗੁਰਬਾਣੀ ਸਾਰੀਆਂ ਧਰਮ ਪੁਸਤਕਾਂ ਦਾ ਅਧਿਐਨ ਕੀਤਾ ਹੈ। ਇਹਨਾਂ ਵਿਚੋਂ ਗੁਰਬਾਣੀ ਜਾਂ ਗੀਤਾ ਆਦਿ ਪੜ੍ਹਨ ਵਾਲਿਆਂ ਵਿਚੋਂ ਕਿਸ ਬਾਣੀ ਵਿਚੋਂ ਜ਼ਿਆਦਾ ਆਤਮਕ ਸ਼ਾਂਤੀ ਮਿਲ ਸਕਦੀ ਹੈ।*

*ਉੱਤਰ:* ਮੈਂ ਪੰਡਿਤ ਕੇਸ਼ਵਾ ਨੰਦ ਕੋਲੋਂ ਪੜ੍ਹਿਆਂ ਇਕ ਦਿਹਾੜੇ ਪੜ੍ਹਾ ਰਹੇ ਸਨ। ਪਰਮਾਨੰਦ ਗੁਜਰਾਂਵਾਲਾ ਦਾ ਸੀ ਨੇ ਕਿਹਾ ਕਿ ਸੁਵਾਮੀ ਜੀ ਅੱਜ ਤੁਸੀਂ ਦਿਲ ਲਾ ਕੇ ਨਹੀਂ ਪੜ੍ਹਾਇਆ। ਆਖਣ ਲੱਗਾ ਬਈ ਸੱਚੀ ਗੱਲ ਇਹ ਹੈ ਕਿ ਮੈਂ ਦਿਲ ਲਾ ਕੇ ਨਹੀਂ ਪੜ੍ਹਾ ਰਿਹਾ, ਮੇਰਾ ਧਰਮ ਹੈ, ਕਿ ਰੋਜ਼ ਮੈਂ ਸੁਖਮਨੀ ਸਾਹਿਬ ਦੀਆਂ ਛੇ ਅਸ਼ਟਪਦੀਆਂ ਦਾ ਪਾਠ ਕਰਦਾਂ, ਅੱਜ ਮੈਂ ਕਰ ਨਹੀਂ ਸਕਿਆ। ਮੈਂ ਰਾਤੀ ਚਲਾ ਗਿਆ ਸੀ, ਇਕ ਮੀਟਿੰਗ ਵਿੱਚ ਡਿਪਟੀ ਕਮਿਸ਼ਨਰ ਨੇ ਬੁਲਾਈ ਸੀ। ਸਵੇਰੇ ਦੇਰ ਨਾਲ ਉੱਠਿਆ ਹਾਂ ਤੇ ਪੜ੍ਹਾਈ ਦਾ ਵੇਲਾ ਹੋ ਗਿਆ। ਇਸ ਵਾਸਤੇ ਮੇਰਾ ਚਿੱਤ ਲਗਦਾ ਨਹੀਂ, ਮੈਂ ਰੋਜ਼ ਸੁਖਮਨੀ ਸਾਹਿਬ ਦੀਆਂ ਛੇ ਅਸ਼ਟਪਦੀਆਂ ਪੜ੍ਹਦਾ ਸਾਂ, ਪਰ ਅੱਜ ਮੈਂ ਪੜ੍ਹ ਨਹੀਂ ਸਕਿਆ। ਮੇਰਾ ਜਿਹੜਾ ਸਿਧਾਂਤ ਹੈ ਸਾਰਾ ਚਾਰ ਵੇਦਾਂ ਦਾ ਔਰ 27 ਸਿਮਰਤੀਆਂ ਦਾ ਤੇ 18 ਪੁਰਾਣ, ਗੁਰੂ ਸਾਹਿਬ ਅਰਜਨ ਦੇਵ ਜੀ ਦੀ ਸੁਖਮਨੀ ਵਰਗਾ ਕੋਈ ਨਹੀਂ। ਇਹ ਉਹਦੇ ਪੰਡਿਤ ਕੇਸ਼ਵਾ ਨੰਦ ਦੇ ਲਫ਼ਜ਼ ਸਨ।

*ਪ੍ਰਸ਼ਨ : ਜਿਸ ਪੰਡਿਤ ਕੇਸ਼ਵਾਨੰਦ ਕੋਲ ਤੁਸੀਂ ਸੰਸਕ੍ਰਿਤ ਪੜ੍ਹੀ ਇਹ ਉਹਦਾ ਇਤਕਾਦ ਸੀ। ਆਪ ਜੀ ਦਾ ਆਪ ਕੀ ਉਮਰ ਦਾ ਨਿਚੋੜ ਵੀ ਇਹੀ ਹੈ ਕਿ ਗੁਰਬਾਣੀ ਪੜ੍ਹਨ ਵਾਲਾ ਸਿੱਖ ਮਨ ਦੀ ਸ਼ਾਂਤੀ ਤੇ ਦੁਨਿਆਵੀ ਸੁੱਖ ਪ੍ਰਾਪਤ ਕਰ ਸਕਦਾ ਹੈ।*

*ਉੱਤਰ:* ਹਾਂ ਜੀ ਕਰ ਸਕਦਾ ਹੈ।

*ਪ੍ਰਸ਼ਨ : ਮਹਾਰਾਜ ਜੀ ਸੇਵਾ ਪੰਥੀਆਂ ਤੇ ਸਾਹਿੱਤ ਬਾਰੇ ਚਾਹੇ ਉਹ ਛਪਿਆ ਹੈ ਜਾਂ ਅਣਛਪਿਆ ਹੈ, ਇਸ ਦੇ ਬਾਰੇ ਜਾਣਕਾਰੀ ਦੇਣ ਦੀ ਕ੍ਰਿਪਾਲਤਾ ਕਰੋ?*

*ਉੱਤਰ:* ਸੇਵਾ ਪੰਥੀਆਂ ਨੇ ਸਭ ਤੋਂ ਪਹਿਲਾਂ ਪਹਿਲੀ ਵਾਰ ਸੰਤ ਰਤਨ ਮਾਲਾ ਛਪਾਈ ਹੈ। ਵਜ਼ੀਰ ਹਿੰਦ ਪ੍ਰੈਸ ਦੇ ਵਿੱਚ ਸਾਰਿਆਂ ਸੰਤਾਂ ਤੋਂ ਲੈ ਕੇ ਹੁਣ ਤੱਕ ਜਿਹੜੇ ਸੰਤ ਹੋਏ, ਮਹਾਰਾਜ ਗਿਆਨੀ ਅਮੀਰ ਸਿੰਘ ਜੀ ਤਾਂ ਮੈਨੂੰ ਨਾਲ ਲਿਜਾਂਦੇ ਸਨ ਤੇ ਉਥੇ ਹੀ ਬੈਠਕੇ ਸੋਧ ਕੇ ਪਰੂਫ ਭੇਜਦੇ ਸਨ। ਪਹਿਲੀ ਵਾਰੀ ਅੰਮ੍ਰਿਤਸਰ ਵਿੱਚ ਛਪਾਈ ਹੋਈ।

*ਪ੍ਰਸ਼ਨ : ਇਹ ਕਿੰਨੀ ਪੁਰਾਣੀ ਗੱਲ ਹੈ?*

*ਉੱਤਰ:* ਬਹੁਤ ਪੁਰਾਣੀ ਗੱਲ ਹੈ। ਉਹਦੇ ਬਾਦ ਦੂਸਰੀ ਬਾਰ ਛਪੀ ਤੇ ਨਾਲ ਆਸਾ ਦੀ ਵਾਰ ਵੀ ਛਪੀ। ਭਾਈ ਕਨ੍ਹਈਆ ਤੇ ਭਾਈ ਅੱਡਣ ਸ਼ਾਹ ਜੀ ਦੀਆਂ ਪਰਚੀਆਂ ਵੀ ਛਪਾਈਆਂ ਜੋ ਉਨ੍ਹਾ ਨੇ ਕਾਰਨਾਮੇ ਕੀਤੇ ਸਨ। ਜਿੱਥੇ ਜਿੱਥੇ ਉਨ੍ਹਾਂ ਨੇ ਪ੍ਰਚਾਰ ਕੀਤਾ ਸੀ।

*ਪ੍ਰਸ਼ਨ : ਆਪ ਨੇ ਪ੍ਰਧਾਨ ਹੋਣ ਦੇ ਨਾਤੇ ਤੇ ਸੇਵਾ ਪੰਥੀਆਂ ਸੰਪ੍ਰਦਾ ਦਾ ਕੋਈ ਸਾਹਿੱਤ ਛਪਾਇਆ ਹੈ?*

*ਉੱਤਰ:* ਮੈ ਨਾ ਤਾਂ ਛਪਾਇਆ ਹੈ ਤੇ ਨਾ ਹੀ ਛਪਾਉਣਾ ਹੈ। ਪਹਿਲੀ ਪੁਸਤਕ ਛਪਾਉਣ ਵੇਲੇ ਸਾਰੇ ਸੇਵਾ ਪੰਥ ਨੇ ਕਿਹਾ ਬਈ ਤੁਸੀਂ ਛਪਾਓ। ਸੰਤ ਰਤਨ ਮਾਲਾ ਛਪਾਉਣ ਵੇਲੇ ਮੈਂ ਮਾਇਆ ਦਿੱਤੀ ਹੈ।

*ਪ੍ਰਸ਼ਨ : ਗੁਰਸੰਦੇਸ਼ ਜਦੋਂ ਤੁਸੀਂ ਸ਼ੁਰੂ ਕੀਤੇ, ਉਸ ਵਕਤ ਵੀ ਤੁਹਾਡੇ ਸਾਹਮਣੇ ਉਦੇਸ਼ ਗੁਰੂ ਨਾਨਕ ਵਿਚਾਰਧਾਰਾ, ਔਰ ਸੇਵਾ ਪੰਥੀ ਵਿਚਾਰਧਾਰਾ, ਇਕ ਸਮਾਨ ਚਲਦੀ ਰਹੀ ਤੇ। ਪਿਛਲੇ 18-20 ਸਾਲਾਂ ਤੋਂ ਗੁਰੂ ਸੰਦੇਸ਼ ਇਹੀ ਸੇਵਾ ਕਰਦਾ ਰਿਹਾ।*

*ਉੱਤਰ:* ਮੈਂ ਤਾਂ ਪਹਿਲਾਂ ਚਾਹੁੰਦਾ ਸੀ ਕਿ ਗੁਰ ਸੰਦੇਸ਼ ਪਟਨੇ ਸਾਹਿਬ ਤੋਂ ਨਿਕਲੇ ਲੇਕਿਨ ਉਥੋਂ ਦੀ ਕਮੇਟੀ ਪਹਿਲਾਂ ਨਹੀਂ ਮੰਨੀ। ਮੈਂ ਕਿਹਾ ਕਿ ਤੁਸੀਂ ਨਹੀਂ ਮੰਨਦੇ ਤੇ ਉਸ ਵੇਲੇ ਇਥੇ ਮੰਡੀ ਬਹਾਉਦੀਨ ਤੋਂ ਆ ਕੇ ਸਾਰੇ ਡਰਾਇਵਰ ਮੈਂਬਰ ਬਣ ਗਏ ਸਨ ਤੇ ਮੈਂ ਪਰੈਜੀਡੈਂਟ ਵੀ ਡਰਾਇਵਰ ਬਣ ਗਿਆ। ਬਾਬਾ ਜਵਾਲਾ ਸਿੰਘ ਮੈਨੂੰ ਆਖਿਆ ਕਿ ਹੁਣ ਇਥੇ ਤੇਰਾ ਟਿਕਣਾ ਚੰਗਾ ਨਹੀਂ। ਇਹ ਸਾਰੇ ਡਰਾਈਵਰ ਹਨ ਤੇ ਡਰਾਈਵਰਾਂ ਨਾਲ ਤੇਰਾ ਗੁਜ਼ਾਰਾ ਨਹੀਂ ਹੋਣਾ। ਇਧਰੋਂ ਗਿਆਨੀ ਮਿਹਰ ਸਿੰਘ। ਮੈਨੂੰ ਹੁਸ਼ਿਆਰਪੁਰ ਮਿਲ ਪਏ। ਮੈਂ ਇਥੇ ਆਇਆ ਸਾਂ। ਉਹ ਕਹਿਣ ਲੱਗੇ ਬਈ ਤੁਸੀਂ ਉਹਨਾਂ ਮੰਡੀ ਬਹਾਉਦੀਨ ਵਾਲੇ ਸ਼ਹੀਦਾਂ ਦੀ ਯਾਦਗਾਰ ਬਣਾਓ।

*ਪ੍ਰਸ਼ਨ : ਇਹ ਯਮੁਨਾ ਨਗਰ ਜਿਹੜਾ ਗੁਰਦੁਆਰਾ ਤੁਸੀਂ ਬਣਾਇਆ ਹੈ, ਇਹ ਉਹਨਾਂ ਸ਼ਹੀਦਾਂ ਦੀ ਯਾਦਗਰ ਹੈ?*

*ਉੱਤਰ:* ਜਿਹੜਾ ਮੰਡੀ ਬਹਾਉਦੀਨ ਗੁਰਦੁਆਰਾ ਸੀ ਉਹ ਈਸ਼ਵਰ ਦੀ ਇਨਾਂਇਤ ਹੈ ਕਿ ਕਿਸੇ ਦੀ ਯਾਦਗਰ ਨਹੀਂ। ਉਹ ਹਕੀਮ ਮਹਾਂ ਸਿੰਘ ਦੀ ਮੱਦਦ ਨਾਲ ਬਣਿਆ।

*ਪ੍ਰਸ਼ਨ : ਸੰਤ ਜੀ ਸੇਵਾ ਪੰਥੀ ਸੰਪ੍ਰਦਾਇ ਦੇ ਇਤਿਹਾਸ ਬਾਰੇ ਸਾਨੂੰ ਥੋੜ੍ਹਾ ਜਿਹਾ ਚਾਨਣਾ ਪਾਓ।*

*ਉੱਤਰ:* ਮਹਾਰਾਜ ਸੱਚੇ ਪਾਤਸ਼ਾਹ ਗੁਰੂ ਤੇਗ ਬਹਾਦੁਰ ਸਚੇ ਪਾਤਸ਼ਾਹ ਦੇ ਚਰਨਾਂ ਵਿੱਚ ਭਾਈ ਘਨਈਆ ਜੀ ਪਹੁੰਚੇ ਤੇ ਗੁਰੂ ਤੇਗ ਬਹਾਦੁਰ ਜੋਤੀ ਜੋਤ ਸਮਾ ਗਏ ਤੇ ਇਹਨਾਂ ਨੂੰ ਪਤਾ ਲੱਗਾ ਕਿ ਉਹਨਾਂ ਦੀ ਗੱਦੀ ਤੇ ਏਸ ਵਕਤ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸੁਭਾਏਮਾਨ ਹਨ। ਇਥੇ ਉਹਨਾਂ ਕੋਲ ਆ ਕੇ ਅਜੇਹੀ ਅਲਾਹੀ ਸੇਵਾ ਕੀਤੀ ਤੇ ਘੋੜਿਆਂ ਦੀ ਲਿੱਦ ਦੀ ਸੇਵਾ ਕੀਤੀ। ਗੁਜਾਰਾ ਇਸ ਤਰ੍ਹਾਂ ਕਰਦੇ ਰਹੇ ਕਿ ਘੋੜਿਆਂ ਦੀ ਲਿੱਦ ਵਿਚੋਂ ਦਾਣੇ ਲੈ ਕੇ ਤੇ ਧੋ ਧਾ ਕੇ ਤੇ ਉਹਨਾਂ ਤੇ ਗੁਜਾਰਾ ਕਰਦੇ ਰਹੇ। ਮਹਾਰਾਜ ਸੱਚੇ ਪਾਤਸ਼ਾਹ ਬੜੇ ਪ੍ਰਸ਼ਨ ਹੋਏ ਤੇ ਕਹਿਣ ਲੱਗੇ ਕਿ ਹੁਣ ਇਸ ਗੱਲ ਨੂੰ ਛੱਡੋ ਤੇ ਜਲ ਛਕਾਓ। ਤੇ ਇਹਨਾਂ ਨੇ ਉਸੇ ਵੇਲੇ ਮਸ਼ਕ ਲਈ ਤੇ ਮੋਢੇ ਤੇ ਪਾਈ ਤੇ ਜਲ ਛਕਾਉਣਾ ਸ਼ੁਰੂ ਕਰ ਦਿਤਾ। ਜਿਸ ਵੇਲੇ ਜਲ ਛਕਾਉਣਾ ਸ਼ੁਰੂ ਕੀਤਾ ਤਾਂ ਇਹਨਾਂ ਦੇ ਵਿਤਕਰਾਂ, "ਸਭ ਮਹਿ ਜੋਤ, ਜੋਤ ਹੈ ਸੋਇ, ਤਿਸ ਦੈ ਚਾਨਣਿ ਸਭ ਮਹਿ ਚਾਨਣ ਹੋਇ।" ਇਹਨਾਂ ਨੂੰ ਹੋਰ ਕੋਈ ਦ੍ਰਿਸ਼ਟੀ ਵਿੱਚ ਨਾ ਆਏ। ਬਸ ਗੁਰੂ ਗੋਬਿੰਦ ਸਿੰਘ ਹੀ ਫਿਰਦਾ ਨਜ਼ਰ ਆਏ। ਜੇ ਮੁਸਲਮਾਨਾਂ ਵੱਲ ਤੱਕਣ ਤਾਂ ਬਸ ਇਹੀ ਸਮਝਣ। ਜਿਹੜਾ ਬੁੱਕ ਕਰਦਾ ਜਲ ਛਕਾ ਦਿੰਦੇ। ਸਿੱਖਾਂ ਨੇ ਗੁਰੂ ਜੀ ਅੱਗੇ ਸ਼ਕਾਇਤ ਕੀਤੀ ਕਿ ਮਹਾਰਾਜ ਜਿਹਨਾਂ ਨੂੰ ਅਸੀਂ ਫੱਟੜ ਕਰਦੇ ਹਾਂ ਉਹ ਪਿਆਸੇ ਹੁੰਦੇ ਹਨ, ਜੇ ਉਹਨਾਂ ਨੂੰ ਜਿਸ ਵੇਲੇ ਪਾਣੀ ਪਿਲਾਉਂਦਾ ਹੈ ਤੇ ਉਹ ਫਿਰ ਉੱਠ ਖੜ੍ਹਦੇ ਹਨ ਤੇ ਭਾਈ ਘਨਈਆ ਨੂੰ ਪਕੜ ਕੇ ਮਹਾਰਾਜ ਕੋਲ ਲੈ ਆਏ। ਕਹਿਣ ਲੱਗੇ ਕਿ ਭਾਈ ਘਨਈਆ ਇਹ ਬੜੇ ਦੁਸ਼ਮਨ ਤੇ ਜ਼ਾਲਮ ਹਨ ਤੇ ਤੁਸੀਂ ਇਹਨਾਂ ਦੀ ਸੇਵਾ ਕਰਦੇ ਹੋ। ਭਾਈ ਘਨਈਆ ਜੀ ਨੇ ਹੱਥ ਜੋੜੇ ਤੇ ਕਹਿਣ ਲੱਗੇ ਕਿ ਮਹਾਰਾਜ ਮੈਂ ਤਾਂ ਇਹਨਾਂ ਵਿੱਚ ਤੇ ਸਿੱਖਾਂ ਵਿੱਚ ਬਸ ਤੁਹਾਡੇ ਹੀ ਦਰਸ਼ਨ ਕਰਦਾ ਹਾਂ ਤੇ ਤੁਹਾਡੀ ਜੋਤ ਹੀ ਸਮਝਦਾ ਹਾਂ। ਮੇਰੇ ਅੱਗੇ ਜਿਹੜਾ ਬੁੱਕ ਕਰਦਾ ਹੈ, ਮੈਂ ਉਸਨੂੰ ਪਾਣੀ ਪਿਲਾ ਦਿੰਦਾ ਹਾਂ। ਮੈਨੂੰ ਉਧਰ ਵੀ

ਤੇ ਇਧਰ ਵੀ ਤੁਸੀਂ ਹੀ ਨਜ਼ਰ ਆਉਂਦੇ ਹੋ। ਉਹਨਾਂ ਦੀ ਬ੍ਰਹਮ ਗਿਆਨ ਦੀ ਅਵਸਥਾ ਹੋ ਗਈ ਤੇ ਸਤਿਗੁਰੂ ਪ੍ਰਸੰਨ ਹੋ ਕੇ ਕਹਿਣ ਲਗੇ, ਲੈ ਬਈ ਭਾਈ ਘਨਈਆ ਜੇ ਤੈਨੂੰ ਇਹ ਗਿਆਨ ਹੈ ਤਾਂ ਜਿਥੇ ਫੱਟੜ ਵੀ ਪਿਆ ਹੋਵੇ ਉਥੇ ਮਲ੍ਹਮ ਵੀ ਲਗਾਈਂ ਤੇ ਮਹਾਰਾਜ ਨੇ ਇਕ ਮਲ੍ਹਮ ਦੀ ਡੱਬੀ ਵੀ ਦੇ ਦਿੱਤੀ। ਜਿਸ ਵੇਲੇ ਡੱਬੀ ਦਿਤੀ ਤੇ ਫਿਰ ਲਾਵਣ ਲੱਗ ਪਏ। ਇਹ ਮਹਾਰਾਜ ਨੇ ਫਿਰ ਪਿਛੋਂ ਵਰ ਦਿੱਤਾ ਕਿ ਲੈ ਬਈ ਘਨਈਆ ਮੇਰੇ ਪਿਛੋਂ ਤੇਰਾ ਸੇਵਾ ਪੰਥੀ ਸੰਪ੍ਰਦਾ ਤੇਰੇ ਨਾਂ ਤੇ ਚਲੇਗਾ। ਭਾਈ ਘਨਈਆ ਜੀ ਕਹਿਣ ਲੱਗੇ ਕਿ ਮੇਰਾ ਨਾਂ ਤਾਂ ਘਨਈਆ ਹੈ ਤਾਂ ਮਹਾਰਾਜ ਕਹਿਣ ਲੱਗੇ ਕਿ ਚੰਗਾ ਫਿਰ ਨਾਲ ਨਾਂ ਦੇ ਸੇਵਾ ਪੰਥੀ ਵੀ ਚੱਲੇਗਾ।

ਜਿਵੇਂ ਕਿ ਦੁਨੀਆਂ ਵਿੱਚ ਅੱਜ ਕੱਲ੍ਹ ਰੈਡ ਕਰਾਸ ਸੇਵਾ ਕਰ ਰਹੀ ਹੈ ਉਵੇਂ ਹੀ ਸੇਵਾ ਪੰਥੀਆਂ ਨੂੰ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਨੇ ਸੇਵਾ ਪੰਥੀਆਂ ਨੂੰ ਮਾਣ ਬਖਸ਼ਿਆ। ਇਹ ਨਹੀਂ ਬਈ ਤੁਸੀਂ ਸਿਰਫ਼ ਇਥੇ ਹੀ ਸੇਵਾ ਕਰੋ ਸਗੋਂ ਸਾਰੇ ਸੰਸਾਰ ਵਿੱਚ ਸੇਵਾ ਕਰੋ ਤੇ ਇਸ ਨੂੰ ਫੈਲਾਉ। ਇਹ ਉਹ ਸੰਪਰਦਾਇ ਹੈ ਜਿਹੜੀ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਆਦੇਸ਼ ਮੁਤਾਬਕ ਹੁਣ ਤੱਕ ਸੇਵਾ ਕਰ ਰਹੀ ਹੈ ਤੇ ਨਾਮ ਬਾਣੀ ਦੇ ਨਾਲ ਨਾਲ ਹੀ ਸਦਾ ਪਾਣੀ ਵੀ ਪਿਆਉਂਦੀ ਹੈ ਤੇ ਨਾਲ ਜ਼ਖਮਾਂ ਤੇ ਮਲ੍ਹਮਾਂ ਵੀ ਲਗਾਉਂਦੀ ਹੈ। ਤੇ ਨਾਲ ਗੁਰਬਾਣੀ ਨੂੰ ਆਧਾਰ ਬਣਾਉਂਦੀ ਹੈ।

'ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹਿ' ਇਸ ਆਸ਼ੇ ਨੂੰ ਮੁੱਖ ਰੱਖ ਕੇ ਭਾਈ ਘਨਈਆ ਜੀ ਦੀ ਯਾਦ ਵਿਚ, ਕੇਸਗੜ੍ਹ ਸਾਹਿਬ ਦੇ ਜੱਥੇਦਾਰ ਸਾਹਿਬ ਨੇ ਇਹ ਬੜੇ ਮਾਣ ਨਾਲ ਸ਼ਬਦ ਕਹੇ ਸਨ ਕਿ ਦੇਸ਼ ਵਿੱਚ ਅਗਰ ਕੋਈ ਸਹੀ ਮਾਅਨਿਆਂ ਵਿੱਚ ਸੰਪਰਦਾਇ ਗੁਰਬਾਣੀ ਨਾਲ ਜੋੜਦੀ ਹੈ ਤਾਂ ਉਹ ਸਿਰਫ਼ ਕੇਵਲ ਸੇਵਾ ਪੰਥੀ ਸੰਪਰਦਾਇ ਹੀ ਹੈ ਔਰ ਇਹੀ ਕਾਰਨ ਹੈ ਕਿ ਪੰਥ ਨੇ ਅੰਮ੍ਰਿਤਸਰ ਦੇ 400 ਸਾਲਾਂ ਪਵਿਤਰ ਦਿਹਾੜੇ ਸਥਾਪਨਾ ਦਿਵਸ ਤੇ ਮਹਾਨ ਸੰਤ ਸੰਮੇਲਨ ਦਾ ਮੈਨੂੰ ਪ੍ਰਧਾਨ ਚੁਣ ਕੇ ਸਮੁੱਚੀ ਕੌਮ ਨੂੰ ਆਦਰ ਬਖਸ਼ਿਆ ਤੇ ਸਮੁੱਚੀ ਕੌਮ ਦਾ ਮਾਣ ਵਧਾਇਆ। ਤੇ ਬ੍ਰਹਮ ਗਿਆਨੀ ਭਾਈ ਘਨਈਆਂ ਜੀ ਤੋਂ ਬਾਅਦ ਭਾਈ ਸੇਵਾ ਦਾਸ ਜੀ, ਤੇ ਭਾਈ ਸੇਵਾ ਰਾਮ ਜੀ ਨੂੰ ਭਾਈ ਅੱਡਣ ਸ਼ਾਹ ਵੀ ਕਹਿੰਦੇ ਹਨ। ਦੋਨੋਂ ਪੈ ਗਏ। ਸੇਵਾ ਪੰਥੀ ਭਾਈ ਸੇਵਾ ਰਾਮ ਜੀ ਦੇ ਨਾਂ ਤੇ ਅੱਡਣਸ਼ਾਹੀ ਸਿਆਹੀ ਅੱਡਣ ਸਾਹਿਬ ਜੀ ਦੇ ਨਾਂ ਤੇ ਹੈ। ਅੰਮ੍ਰਿਤਸਰ ਸਾਰੇ ਸੇਵਾ ਪੰਥੀ ਆਪਣੇ ਆਪ ਨੂੰ ਅੱਡਣ ਸ਼ਾਹੀ ਹੀ ਕਹਾਉਂਦੇ ਹਨ।

*ਪ੍ਰਸ਼ਨ : ਸੰਤ ਜੀ ਇਹ ਦੱਸੋ ਕਿ ਜਿਹੜੀ ਹੁਣ ਸੇਵਾ ਪੰਥੀਆਂ ਵਿਚੋਂ ਸੇਵਾ ਭਾਵਨਾ ਘੱਟਦੀ ਜਾ ਰਹੀ ਹੈ, ਇਸ ਬਾਰੇ ਕੁਝ ਦੱਸੋ। ਇਹਦਾ ਕੀ ਕਾਰਨ ਹੈ?*

*ਉੱਤਰ:* ਇਹਦਾ ਕਾਰਨ ਇਹ ਹੈ ਕਿ ਅੱਗੇ ਹਮੇਸ਼ਾਂ ਲਈ ਸਾਧੂ ਸਵੇਰੇ ਅੰਮ੍ਰਿਤ ਵੇਲੇ ਉੱਠਦੇ ਸਨ। ਭਾਈ ਭਗਤ ਸਿੰਘ ਜੀ ਸਵੇਰੇ ਦੋ ਵਜੇ ਉਠਦੇ ਸਨ ਤੇ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਦਾ ਪਾਠ ਕਰਨਾ, ਕਈ ਵਾਰੀ ਤਾਂ ਇਸ਼ਨਾਨ ਕਰਕੇ ਪਾਠ ਕਰਨਾ ਤੇ ਕਈ ਵਾਰੀ ਇਸ਼ਨਾਨ ਬਾਅਦ ਵਿੱਚ ਕਰਨਾ। ਹੁਣ ਸਿੰਘ ਗੁਰਬਾਣੀ ਨਾਲੋਂ ਵਿਛੋੜਾ ਖਾਂਦੇ ਜਾ ਰਹੇ ਹਨ। ਇਸ ਵਿਛੋੜੇ ਦੇ ਪਿਛੇ ਸਾਡੇ ਅੰਦਰ ਸੇਵਾ ਭਾਵ ਨਹੀਂ ਰਹਿ ਰਿਹਾ। ਜਦੋਂ ਤਕ ਸੇਵਾ ਪੰਥੀ ਸਿਮਰਨ ਕਰਦੇ ਰਹੇ, ਇਨ੍ਹਾਂ ਤੇ ਸੇਵਾ ਦੀ ਵੀ ਬਖਸ਼ਸ ਰਹੀ ਤੇ ਜਿਉਂ ਜਿਉਂ ਸੇਵਾ ਤੋਂ ਦੂਰ ਹੁੰਦੇ ਜਾ ਰਹੇ ਹਨ ਤਿਉਂ ਤਿਉਂ ਇਹਨਾਂ ਵਿਚੋਂ ਸਿਮਰਨ ਦੀ ਭਾਵਨਾ ਘੱਟਦੀ ਜਾ ਰਹੀ ਹੈ ਕਿਉਂਕਿ ਗੁਰਬਾਣੀ ਵਿੱਚ ਵੀ ਹਮੇਸ਼ਾਂ ਇਹ ਕਿਹਾ ਹੈ ਕਿ "ਸਤਿਗੁਰ

ਕੀ ਸੇਵਾ ਸਫਲ ਹੈ ਜੇ ਕੋਈ ਕਰੇ ਚਿਤ ਲਾਇ।" ਇਸ ਵਾਸਤੇ ਸੇਵਾ ਪੰਥੀ ਥੋੜ੍ਹਾ ਗੁਰਬਾਣੀ ਤੋਂ ਪਿਛੇ ਹੁੰਦੇ ਗਏ। ਪਾਠ ਕਰਨ ਤੋਂ ਵੀ ਤੇ ਗੁਰਬਾਣੀ ਦੀ ਕਥਾ ਸਰਵਣ ਕਰਨ ਤੋਂ ਵੀ। ਜਦ ਤੱਕ ਗੁਰਬਾਣੀ ਦੀ ਕਥਾ ਹੁੰਦੀ ਰਹੀ ਹੈ ਉਦੋਂ ਤੱਕ ਗੁਰਬਾਣੀ ਸਰਵਣ ਕਰਦੇ ਰਹੇ ਹਨ। ਦੂਜੀ ਗੱਲ ਇਹ ਹੈ ਕਿ ਸੂਰਜ਼ ਪ੍ਰਕਾਸ਼ ਦੀ ਕਥਾ ਵੀ ਸੁਣਦੇ ਸਨ।

*ਪ੍ਰਸ਼ਨ : ਆਪ ਦੇ ਜੀਵਨ ਵਿੱਚ ਜੋ ਲੰਗਰ ਦੀ ਸਭ ਤੋਂ ਵੱਡੀ ਘਟਨਾ ਹੈ, ਉਹ ਕਿਰਪਾ ਕਰਕੇ ਦੱਸੋ, ਬਈ ਉਹ ਤੁਹਾਨੂੰ ਕਿਸ ਦੀ ਕਿਰਪਾ ਨਾਲ ਪ੍ਰਾਪਤ ਹੋਈ।*

*ਉੱਤਰ:* ਇਹ ਭਾਈ ਭਗਤ ਸਿੰਘ ਜੀ ਦੀ ਕਿਰਪਾ ਨਾਲ ਹੋਈ, ਉਹਨਾਂ ਨੇ ਹੀ ਮੈਨੂੰ ਲਾਂਗਰੀ ਬਣਾਇਆ। ਤੇ ਉਹਨਾਂ ਨੇ ਹੀ ਕੜਾਹ ਪ੍ਰਸ਼ਾਦ ਦੀ ਸੇਵਾ ਕਰਨੀ ਸਿਖਾਈ।

*ਪ੍ਰਸ਼ਨ : ਇਹ ਕਿਹੜੇ ਸੰਨ ਦੀ ਅੰਦਾਜਨ ਗੱਲ ਹੈ, ਤੁਸੀਂ ਕਿੰਨੇ ਕੁ ਸਾਲ ਸੇਵਾ ਕੀਤੀ?*

*ਉੱਤਰ:* ਸੰਨ 56 ਬਿਕਰਮੀ (ਭਾਵ 1956 ਬਿਕਰਮੀ ਜਾਂ 1899 ਈਸਵੀ) ਵਿੱਚ ਕਾਲ ਪਿਆ। ਮੈਂ ਉਸ ਵੇਲੇ ਮਿਠੇ ਟਿਵਾਣੇ ਹੀ ਸਾਂ।

*ਪ੍ਰਸ਼ਨ : ਆਪਨੇ 1899 ਤੋਂ ਲੈ ਕੇ 1904 ਤਕ ਲੰਗਰ ਦੀ ਸੇਵਾ ਕੀਤੀ ਹੈ?*

*ਉੱਤਰ:* ਭਰ ਜੋਬਨ, ਤੰਦੂਰ ਦੀਆਂ ਰੋਟੀਆਂ ਪਕਾਉਣੀਆਂ, ਬਰਤਨ ਸਾਫ ਕਰਨੇ, ਬਾਣੀ ਪੜਨੀ ਔਰ ਗੁਰੂ ਨਾਲ ਵੀ ਜੁੜ ਜਾਣਾ। ਇਹ ਬਚਪਨ ਦੀ ਸਭ ਤੋਂ ਵੱਡੀ ਸੇਵਾ ਹੈ। ਇਸੇ ਤਰ੍ਹਾਂ ਪੁਰਾਤਨ ਮਹਾਂ ਪੁਰਸ਼ ਸੇਵਾ ਤੇ ਮਾਣ ਸਮਝਦਾ ਸੀ ਅਤੇ ਹੁਣ ਜੋ ਅਲੋਪ ਹੋ ਰਿਹਾ ਹੈ।

*ਪ੍ਰਸ਼ਨ : ਤੁਹਾਡੀ ਨਜ਼ਰ ਵਿੱਚ ਗਿਰਾਵਟ ਦਾ ਕਾਰਨ ਸੇਵਾ ਤੇ ਸਿਮਰਨ ਤੋਂ ਦੂਰ ਹੋਣਾ ਹੈ? ਸੰਤ ਜੀ ਇਹ ਦੱਸੋ ਸੇਵਾ ਪੰਥੀਆਂ ਦੇ ਡੇਰਿਆਂ ਦੀ ਤੇ ਗੁਰ ਮਰਯਾਦਾ ਦੇ ਵਿੱਚ ਭਿੰਨਤਾ ਹੈ?*

*ਉੱਤਰ:* ਸੇਵਾ ਪੰਥੀਆਂ ਦੇ ਗੁਰਦੁਆਰਿਆਂ ਵਿੱਚ ਅਜੇ ਤੱਕ ਭਿੰਨਤਾ ਕੋਈ ਨਹੀਂ। ਵੱਡੀ ਭਿੰਨਤਾ ਜਿਹੜੀ ਹੁੰਦੀ ਹੈ, ਗੁਰਬਾਣੀ ਤੋਂ ਟੁੱਟ ਜਾਣਾ, ਅਜੇ ਤਕ ਜਿਤਨੇ ਵੀ ਸੇਵਾ ਪੰਥੀਏ ਹਨ, ਉਹ ਗੁਰਬਾਣੀ ਤੋਂ ਟੁੱਟੇ ਨਹੀਂ। ਔਰ ਫਿਰ ਆਪਣੇ ਆਪ ਨੂੰ ਗੁਰੂ ਨਹੀਂ ਮੰਨਦੇ। ਗੁਰੂ ਤਾਂ ਸਿਰਫ਼ ਗੁਰੂ ਗ੍ਰੰਥ ਸਾਹਿਬ ਨੂੰ ਹੀ ਮੰਨਦੇ ਹਨ। ਇਹ ਹੁਣ ਤੱਕ ਚੱਲੀ ਆ ਰਹੀ ਹੈ। ਇਸ ਤੋਂ ਵੱਖਰੇ ਨਹੀਂ।

*ਪ੍ਰਸ਼ਨ : ਸੰਤ ਜੀ ਮੰਡੀ ਬਹਾਉਦੀਨ 1947 ਦੇ ਸ਼ਹੀਦਾਂ ਬਾਰੇ ਕੋਈ ਥੋੜ੍ਹਾ ਜਿਹਾ ਦੱਸਣ ਦੀ ਕਿਰਪਾਲਤਾ ਕਰੋ ਜੀ?*

*ਉੱਤਰ:* ਅੰਮ੍ਰਿਤਸਰ ਦਾ ਡੇਰਾ ਮਹੰਤ ਤਾਰਾ ਸਿੰਘ ਕੱਟੜਾ ਕਰਮ ਸਿੰਘ, ਉਹਨਾਂ ਦਾ ਚੇਲਾ ਗੁਰਬਖਸ਼ ਸਿੰਘ ਚੜ੍ਹਾਈ ਕਰ ਗਿਆ। ਸਿਪਾਹੀ ਨੇ ਬੰਦੂਕ ਮਾਰੀ, ਉਸਨੇ ਸਮਝਿਆ ਨਹੀਂ ਬਈ ਇਹ ਸੰਤ ਹੈ। ਉਹਨਾਂ ਨੇ ਮੈਨੂੰ ਬੁਲਾਇਆ ਕਿ ਮਹੰਤ ਜੀ ਇਥੇ ਆਉ ਮੈਂ ਇਥੇ ਅੰਮ੍ਰਿਤਸਰ ਆ ਗਿਆ। 1947 ਵਿੱਚ ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਮੇਰੇ ਨਾਲ ਚੱਲੋ। ਮੈਂ ਪੱਗ ਵੀ ਦੇਵਾਂਗਾ ਤੇ ਹੋਰ ਮਹੰਤ ਵੀ ਬਨਾਵਨੇ ਹਨ। ਪਿਛੋਂ ਮਹਾਰਾਜ ਦੀ ਐਸੀ ਇਨਾਇਤ ਹੋਈ ਕਿ ਮੰਡੀ ਬਹਾਉਦੀਨ ਜਿਹੜੇ ਸਾਡੇ ਸੰਤ ਸਨ, ਸਭ ਤੋਂ ਪਹਿਲਾਂ ਸੰਤ ਅਮਰ ਸਿੰਘ ਦੂਸਰੇ ਸੰਤ, ਹਰਚਰਨ ਸਿੰਘ ਤੀਸਰੇ, ਮਹੰਤ ਅਮਰ ਸਿੰਘ ਚੌਥੇ। ਦਲੀਪ ਸਿੰਘ ਤੇ ਪੰਜਵੇਂ ਜਿਹੜੇ ਅਸੀਂ ਰਾਮ ਸੀ ਉਹ ਸ਼ਾਦੀ ਸਿੰਘ ਬਣਾਇਆ। ਛੇਵੇਂ ਮੁਖੀ ਬਣੇ ਹੋਏ ਸਨ।

*ਪ੍ਰਸ਼ਨ : ਉਸ ਵੇਲੇ ਡੇਰੇ ਵਿੱਚ ਕੁਲ ਕਿੰਨੇ ਆਦਮੀ ਸਨ?*

*ਉੱਤਰ:* ਉਸ ਵਕਤ 40 ਆਦਮੀ ਸਨ ਤੇ ਬਾਕੀ ਮਗਰੋਂ ਰਿਫਊਜੀ ਆ ਗਏ। ਕੋਈ 60 ਕੁ ਰਿਫਊਜੀ ਆ ਗਏ ਸਨ। ਸੈਂਕੜੇ ਕੁ ਆਦਮੀ ਸਨ। ਉਹਨਾਂ ਸਭ ਦਾ ਲੰਗਰ ਪਾਣੀ ਦਾ ਇੰਤਜ਼ਾਮ ਡੇਰੇ ਦੇ ਵਿੱਚ ਸੀ। ਜਦੋਂ ਕਿ ਉਹਨਾਂ ਤੇ ਹਮਲਾ ਹੋਇਆ। ਉਸ ਵੇਲੇ ਉਹਨਾਂ ਨੇ ਮੁਕਾਬਲਾ ਵੀ ਕੀਤਾ ਹੈ। ਦਰਵਾਜਾ ਤਾਂ ਬੰਦ ਸੀ। ਉਹ ਚੜ੍ਹਦੇ ਸਨ ਕੰਧਾਂ ਤੋਂ ਚਾਰਿਆਂ ਪਾਸਿਆਂ ਤੋਂ। ਇਧਰੋਂ ਸਰਦਾਰ ਦੀਵਾਨ ਸਿੰਘ ਜੀ ਜ਼ਿੰਮੀਦਾਰ, ਉਹਦੇ ਨਾਲ ਚਾਰ ਪੰਜ ਹੋਰ ਰਲ ਗਏ। ਉਹਨਾਂ ਨੇ ਉਸ ਵਕਤ ਕੋਈ ਸੱਤ ਕੁ ਮੁਸਲਮਾਨ ਮਾਰ ਦਿਤੇ। ਉਹ ਫਿਰ ਚਾਰੇ ਪਾਸਿਆਂ ਤੋਂ ਕੰਧਾਂ ਟੱਪ ਕੇ ਅੰਦਰ ਦਾਖਲ ਹੋ ਗਏ ਤੇ ਸਾਡੇ ਉਸ ਵੇਲੇ ਸਾਰਿਆਂ ਪਾਸਿਆਂ ਤੋਂ ਪਹੁੰਚ ਨਹੀਂ ਸਕਦੇ ਸਨ। ਜਿਸ ਵੇਲੇ ਬਹੁਤ ਸਾਰੇ ਹੋ ਗਏ ਤੇ ਉਧਰੋਂ ਸੰਤ ਹਰਚਰਨ ਸਿੰਘ ਹੋਰੀਂ ਦੇਖ ਰਹੇ ਸਨ। ਜਿਸ ਵੇਲੇ ਕੋਈ ਚਾਰ ਪੰਜ ਸੌ ਮੁਸਲਮਾਨ ਅੰਦਰ ਆ ਗਿਆ ਤੇ ਸੰਤ ਹਰਚਰਨ ਸਿੰਘ ਨੇ ਆਖਿਆ ਕਿ ਹੁਣ ਸਾਨੂੰ ਕਿਲ੍ਹਾ ਛੱਡਣਾ ਪਵੇਗਾ ਤੇ ਕਹਿਣ ਲੱਗੇ ਕਿ ਆਉ ਭਰਾਵੋ ਜੇ ਹੁਣ ਸ਼ਹੀਦ ਹੋਣਾ ਹੀ ਹੈ ਤਾਂ ਆਓ। ਗੁਰੂ ਗ੍ਰੰਥ ਸਾਹਿਬ ਵਾਲੇ ਕਮਰੇ ਵਿੱਚ ਆ ਜਾਓ। ਫਿਰ ਜਿਹੜੇ ਸਾਰੇ ਬਾਰਾਂ ਤੇਰ੍ਹਾਂ ਆਦਮੀ ਉਪਰ ਸਨ, ਉਹ ਹੇਠਾਂ ਉੱਤਰਕੇ ਦਰਬਾਰ ਸਾਹਿਬ ਵਾਲੇ ਕਮਰੇ ਵਿੱਚ ਆ ਗਏ ਜਿਹੜੇ ਹੇਠਾਂ ਕਮਰਿਆਂ ਵਿੱਚ ਛਿਪਕੇ ਬੈਠੇ ਸਨ, ਉਹਨਾਂ ਨੂੰ ਵੀ ਕਿਹਾ ਕਿ ਆਓ ਬਈ ਅਸੀਂ ਬਚਣਾ ਕੋਈ ਨਹੀਂ ਤੇ ਸਾਡਾ ਜਿਹੜਾ ਸ਼ਹੀਦੀ ਦਾ ਸਮਾਂ ਆ ਗਿਆ ਹੈ ਤੇ ਗੁਰੂ ਗ੍ਰੰਥ ਸਾਹਿਬ ਕੋਲ ਬੈਠ ਕੇ ਪਾਠ ਕਰੀਏ। ਜਿਹੜੇ ਆਦਮੀ ਬਾਹਰ ਬੈਠੇ ਸਨ 40 ਕੁ ਤੇ ਸਾਡੇ ਕੋਈ ਪੰਜ ਚਾਰ ਗੱਤਕੇ ਬਾਜ਼ ਉਹ ਵੀ ਲੜਦੇ ਰਹੇ। ਬਾਕੀ ਦੇ ਜਿਹੜੇ ਸਨ ਉਹ ਅੰਦਰ ਬੈਠਕੇ ਪਾਠ ਕਰਦੇ ਰਹੇ। ਯਾਨੀ ਉਹਨਾਂ ਨੇ ਨਿੱਕੇ ਨਿੱਕੇ ਬੱਚੇ ਪਹਿਲਾਂ ਪਕੜੇ ਬਈ ਜਿਹੜਾ ਮੁਸਲਮਾਨ ਬਣ ਜਾਵੇ ਅਸੀਂ ਉਸਨੂੰ ਕੁਝ ਨਹੀਂ ਕਹਾਂਗੇ, ਤੇ ਬਾਕੀ ਅਸੀਂ ਸਾਰੇ ਕਤਲ ਕਰ ਦਿਆਂਗੇ। ਉਹਨਾਂ ਕੋਈ ਦੋ ਤਿੰਨ ਵਾਰ ਕਿਹਾ ਕਿ ਆਓ ਨਿਕਲ ਆਓ ਜਿਸਨੇ ਮੁਸਲਮਾਨ ਬਣਨਾ ਹੈ। ਬਾਕੀ ਅਸੀਂ ਇਕ ਵੀ ਨਹੀਂ ਛਡਣਾ। ਪਰ ਕਿਸੇ ਨਿਕੇ ਤੋਂ ਵੀ ਨਿਕੇ ਨੇ ਨਹੀਂ ਕਿਹਾ ਕਿ ਅਸੀਂ ਮੁਸਲਮਾਨ ਬਣਨਾ ਹੈ। ਫਿਰ ਉਹਨਾਂ ਨੇ ਆਮ ਕਤਲੇਆਮ ਸ਼ੁਰੂ ਕਰ ਦਿਤਾ। ਉਥੇ ਇਕ ਸੰਤ ਮਾਨ ਸਿੰਘ ਰਹਿੰਦਾ ਸੀ। ਉਹ ਚੁਬਾਰੇ ਵਿੱਚ ਬੈਠਾ ਹੋਇਆ ਸੀ। ਉਨ੍ਹਾਂ ਨੇ ਹੇਠੋਂ ਕਮਰੇ ਨੂੰ ਅੱਗ ਲਾ ਦਿਤੀ ਤੇ ਉਪਰ ਚੁਬਾਰੇ ਤੱਕ ਚਲੀ ਗਈ। ਉਹ ਉਥੇ ਹੀ ਚੜ੍ਹਾਈ ਕਰ ਗਿਆ। ਬਾਹਰ ਦੇ ਜਿਹੜੇ ਰਿਫਊਜੀ ਸਾਡੇ ਕੋਲ ਆਏ ਸਨ। ਉਹਨਾਂ ਨੇ ਸੱਤ ਮੁਸਲਮਾਨ ਲੜਕੇ ਮਾਰੇ। ਉਹਨਾਂ ਨੂੰ ਹੋਰ ਰੋਹ ਚੜ ਗਿਆ। ਤੇ ਉਹ ਹੇਠਾਂ ਦਰਬਾਰ ਸਾਹਿਬ ਉੱਤਰ ਆਏ। ਅੰਦਰ ਬੈਠਿਆਂ ਨੂੰ ਸੁਖਮਨੀ ਸਾਹਿਬ ਦਾ ਪਾਠ ਕਰਦਿਆਂ ਮਾਰਨਾ ਸ਼ੁਰੂ ਕਰ ਦਿਤਾ। ਇਹ ਸਾਰੇ ਸੰਤ ਅਮਰ ਸਿੰਘ ਜੀ, ਸੰਤ ਹਰਚਰਨ ਸਿੰਘ, ਭਾਈ ਸਾਹਿਬ ਭਾਈ ਮਹਿਤਾਬ ਸਿੰਘ ਜੀ ਇਹ ਸਾਰੇ ਦੇ ਸਾਰੇ ਹਰਮੰਦਰ ਸਾਹਿਬ ਹੀ ਸਾਰੇ ਮਹਾਂ ਪੁਰਸ਼ ਸ਼ਹੀਦ ਹੋ ਗਏ ਇਹ ਬੜੇ ਮਾਣ ਦੀ ਗੱਲ ਹੈ ਕਿ ਛੋਟੇ ਤੋਂ ਲੈ ਕੇ ਵੱਡੇ ਤਕ ਕਿਸੇ ਧਰਮ ਤੋਂ ਮੂੰਹ ਨਹੀਂ ਮੋੜਿਆ। ਸਿਰ ਜਾਏ ਤਾਂ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ। ਬਲਕਿ ਇਕ ਨੂੰ ਤਾਂ ਆਪਣੇ ਵਲੋਂ ਸਖ਼ਤ ਫੱਟੜ ਕਰਕੇ ਆਪਣੇ ਵਲੋਂ ਮਾਰ ਹੀ ਗਏ ਸਨ। ਮੈਨੂੰ ਉਸ ਲੜਕੇ ਦਾ ਨਾਂ ਨਹੀਂ ਯਾਦ ਆ ਰਿਹਾ। ਇਹ ਤਾਂ ਮਾਰ ਕੇ ਚਲੇ ਗਏ। ਜਿਸ ਤਰ੍ਹਾਂ ਮੈਂ ਤੁਹਾਨੂੰ ਗੱਲ ਦੱਸੀ ਹੈ ਈਸ਼ਵਰ ਜੀ ਦੀ ਇਸ ਨੇ ਖੂਹ ਵਿੱਚ ਛਾਲ ਮਾਰ ਦਿੱਤੀ ਔਰ ਮੇਰੀ ਸਕੀ ਭੈਣ ਸੀ ਉਹ ਵੀ ਉਸ ਵੇਲੇ ਸ਼ਹੀਦ ਹੋ ਗਈ। ਉਹ ਵੀ ਉਸ ਵੇਲੇ ਬਾਹਰੋਂ

ਸੰਤਾਂ ਦੇ ਨਾਲ ਆਈ ਸੀ। ਇਕ ਲੱਛਮੀ ਸੀ। ਉਸ ਵੀ ਖੂਹ ਵਿੱਚ ਛਾਲ ਮਾਰ ਦਿਤੀ। ਇਹ ਤਾਂ ਬਾਹਰਲੀਆਂ ਸੀ। ਇਕ ਮੀਆਂ ਵਾਲੀ ਚੋਂ ਸਾਡੇ ਆਇਆ ਹੋਇਆ ਸੀ। ਉਹਦਾ ਮੈਨੂੰ ਨਾਂ ਯਾਦ ਨਹੀਂ ਆ ਰਿਹਾ। ਇਹ ਤਾਂ ਮਾਰ ਕੇ ਚਲੇ ਗਏ।

*ਪ੍ਰਸ਼ਨ : ਤਾਰਨ ਸਿੰਘ ਹੋਰਾਂ ਦੀ ਮਾਤਾ ਵੀ ਉਥੇ ਗਏ ਹੋਏ ਸਨ?*

*ਉੱਤਰ:* ਨਹੀਂ, ਉਹ ਵੱਡੀ ਭੈਣ ਸੀ। ਉਹਦਾ ਨਾਂ ਅੰਮ੍ਰਿਤ ਕੌਰ ਸੀ। ਉਸ ਨੂੰ ਅੰਮ੍ਰਿਤ-ਪਾਨ ਵੀ ਕਹਿੰਦੇ ਸਨ। ਨਾਲ ਬਾਈ ਤੋਂ ਵੱਡੀ ਸੀ। ਸਭ ਤੋਂ ਖੁਸ਼ੀ ਦੀ ਗੱਲ ਇਹ ਹੈ ਕਿ ਉਸ ਦੇ ਡੇਰੇ ਵਿੱਚ ਸ਼ਹੀਦ ਹੋ ਗਏ ਪ੍ਰੰਤੂ ਧਰਮ ਤੋਂ ਮੁੱਖ ਨਈਂ ਮੋੜਿਆ। ਜਿਸਨੂੰ ਫੱਟੜ ਕਰਕੇ ਗਏ ਸਨ, ਮਗਰ ਉਸਦੇ ਸੁਵਾਸ ਨਹੀਂ ਸਨ ਨਿਕਲੇ ਤੇ ਜਦੋਂ ਚੰਗਾ ਹਨੇਰਾ ਪੈ ਗਿਆ ਤਾਂ ਉਸਨੂੰ ਸੁਰਤ ਆਈ। ਨਾਲ ਮੁਸਲਮਾਨਾਂ ਦਾ ਘਰ ਸੀ। ਸਭ ਕੁਝ ਤਾਂ ਲੁੱਟ ਕੇ ਲੈ ਗਏ। ਹੌਲੇ ਹੌਲੇ ਰਿੜਦਾ ਰਿੜਦਾ ਉਹਦੇ ਘਰ ਆ ਗਿਆ। ਉਹਦਾ ਨਾਂ ਮੁਰਾਦ ਸੀ। ਮੈਨੂੰ ਯਾਦ ਆ ਗਿਆ। ਉਸ ਆਖਿਆ ਬਈ ਹੁਣ ਤੂੰ ਆ ਗਿਆ ਹੈ ਤੇ ਮੇਰਾ ਫਰਜ਼ ਹੈ ਕਿ ਮੈਂ ਛੁਪਾਕੇ ਰਖਾਂ। ਕੁਝ ਦਿਹਾੜੇ ਉਸਨੇ ਉਸਨੂੰ ਛੁਪਾ ਕੇ ਰਖਿਆ ਤੇ ਦਵਾਈ ਬੂਟੀ ਕੀਤੀ। ਫਿਰ ਇਕ ਹੋਰ ਮੁਸਲਮਾਨ ਨੇ ਵੇਖ ਲਿਆ। ਪਾਕਿਸਤਾਨ ਤਾਂ ਬਣ ਗਿਆ। ਉਸ ਆਖਿਆ ਤੂੰ ਇਥੋਂ ਚਲਾ ਆ। ਮੇਰਾ ਪੁੱਤਰ ਕੋਈ ਨਹੀਂ ਮੈਂ ਤੈਨੂੰ ਪੁਤਰ ਬਣਾਵਾਂਗਾ। ਉਸ ਆਖਿਆ ਮੈਂ ਤਾਂ ਨਹੀਂ ਬਣਨਾ। ਉਸ ਆਖਿਆ ਮੈਂ ਤੈਨੂੰ ਤਲਵਾਰ ਨਾਲ ਕੱਟ ਦਿਆਂਗਾ। ਤੇ ਉਹਦੇ ਬਾਦ ਉਸਨੇ ਜਿਸ ਵੇਲੇ ਉਹ ਇਥੇ ਆਇਆ ਤੇ ਉਸਨੇ ਮੈਨੂੰ ਦਸਿਆ ਕਿ ਮੈਂ ਚਾਰ ਦਿਨ ਲਗਾਤਾਰ ਅਰਦਾਸਾਂ ਕਰਦਾ ਰਿਹਾ ਕਿ ਮਹਾਰਾਜ ਮੈਨੂੰ ਬਚਾਓ, ਮਹਾਰਾਜ ਮੈਨੂੰ ਬਚਾਓ। ਫਿਰ ਚੌਥੇ ਦਿਨ ਇਕ ਗੋਰਖਿਆਂ ਦੀ ਗੱਡੀ ਆਈ। ਉਨ੍ਹਾਂ ਨੇ ਹੋਕੇ ਦਿੱਤੇ ਕਿ ਕੋਈ ਹਿੰਦੂ ਜਾਂ ਸਿੱਖ ਹੈ, ਅਸੀਂ ਉਸਨੂੰ ਆਵਾਜ਼ ਦਿਤੀ ਕਿ ਮੈਂ ਸਿੱਖਾਂ ਦਾ ਪੁੱਤਰ ਹਾਂ ਤੇ ਸੰਤਾਂ ਦੇ ਚਰਨਾਂ ਵਿੱਚ ਆਇਆ ਹਾਂ। ਮੈਨੂੰ ਲੈ ਲਵੋ, ਉਸ ਵੇਲੇ ਦਸ ਬਾਰਾਂ ਮੁਸਲਮਾਨ ਇੱਕਠੇ ਹੋ ਗਏ ਪਰ ਮੈਂ ਉਸ ਵੇਲੇ ਜੋਰ ਨਾਲ ਉਸ ਬੱਸ ਵਿੱਚ ਬੈਠ ਗਿਆ।

*ਪ੍ਰਸ਼ਨ : ਇਹ ਘਟਨਾ ਤੁਹਾਨੂੰ ਉਸ ਆਪ ਸੁਣਾਈ ਸੀ?*

*ਉੱਤਰ:* ਹਾਂ ਜੀ! ਆਪ ਸੁਣਾਏਗਾ। ਅਜੇ ਉਹ ਲੜਕਾ ਹੈ ਤੇ ਹੁਣ ਪਠਾਨਕੋਟ ਰਹਿੰਦਾ ਹੈ। ਹੁਣ ਇਕ ਵੀ ਉਹਨਾਂ ਵਿਚੋਂ ਨਹੀਂ ਰਿਹਾ। ਸੰਤ ਵੀ ਚੜ੍ਹਾਈ ਕਰ ਗਏ। ਜਿਸ ਵੇਲੇ ਅਸੀਂ ਤਿਆਰ ਹੋਏ ਹੋਲੇ ਮਹਲੇ ਉਤੇ ਤੇ ਉਸਨੂੰ ਪਤਾ ਲਗਾ ਤਾਂ ਉਹ ਮਿਲ ਪਏ। ਸਟੇਸ਼ਨ ਤੇ ਕੁਦਰਤਨ ਮਿਲ ਪਏ। ਜਲੰਧਰ ਸਟੇਸ਼ਨ ਤੇ ਛਾਤੀ ਨਾਲ ਲਾਇਆ ਫਿਰ ਉਸ ਤੋਂ ਬਾਦ ਨਹੀਂ ਆਇਆ, ਸਾਡੇ ਕੋਲ। ਉਸਨੇ ਸਾਰੀ ਘਟਨਾ ਆਪਣੇ ਅੱਖੀਂ ਦੇਖੀ ਤੇ ਦੱਸੀ। ਪਰ ਮੁਸਲਮਾਨ ਉਹ ਵੀ ਨਹੀਂ ਬਣਿਆ। ਆਪਣੇ ਧਰਮ ਤੋਂ ਨਹੀਂ ਹਾਰਿਆ।

*ਪ੍ਰਸ਼ਨ : ਮਹਾਰਾਜ ਜੀ ਤੁਸੀਂ ਗੁਰਮਤਿ ਦਰਸ਼ਨ ਤੇ ਗੁਰਬਾਣੀ ਸੰਗੀਤ ਦੀ ਸਿਖਿਆ ਲਈ ਆਪਣੀਆਂ ਵਿੱਦਿਅਕ ਸੰਸਥਾਵਾਂ ਵਿੱਚ ਜੋ ਪ੍ਰਬੰਧ ਕੀਤਾ ਹੋਇਆ ਹੈ, ਉਸਦੇ ਬਾਰੇ ਚਾਨਣਾ ਪਾਓ।*

*ਉੱਤਰ:* ਇਕ ਤਾਂ ਪ੍ਰਬੰਧ ਇਹ ਕੀਤਾ ਹੋਇਆ ਹੈ ਕਿ ਰੋਜ਼ ਸੂਰਜ ਪ੍ਰਕਾਸ਼ ਦੀ ਕਥਾ ਹੁੰਦੀ ਹੈ, ਔਰ ਗੁਰਬਾਣੀ ਦੀ ਕਥਾ ਰੋਜ਼ ਸਵੇਰੇ ਹੁੰਦੀ ਹੈ। ਔਰ ਕੀਰਤਨ ਵੀ ਰੋਜ਼ ਦੋਵੇਂ ਵੇਲੇ ਹੁੰਦਾ ਹੈ। ਨਿਤਨੇਮ ਵੀ ਰੋਜ਼ ਹੁੰਦਾ ਹੈ। ਦੂਸਰਾ ਇਸ ਪਾਸੇ ਲੋਕਾਂ ਦੀ ਰੁਚੀ ਘੱਟ ਹੋ ਗਈ ਹੈ। ਜਿਸ ਤਰ੍ਹਾਂ ਕਿ ਅੱਗੇ ਗੁਰੂ ਗ੍ਰੰਥ ਸਾਹਿਬ ਦੀ ਸੇਵਾ ਵਲੋਂ ਵੀ। ਇਸ ਕਰਕੇ ਮੈਂ ਸੋਚਿਆ ਕਿ ਕਿਉਂਕਿ ਬਹੁਤ ਸਾਰੇ ਲੋਕਾਂ ਦੀ ਇੱਛਾ ਹੈ ਤੇ ਸਾਨੂੰ ਸਕੂਲ ਬਨਾਉਣਾ ਪਿਆ।

ਸਕੂਲ ਵਿੱਚ ਫਿਰ ਅਸੀਂ ਗੁਰਮਤਿ ਸੰਗੀਤ ਆਰੰਭ ਕੀਤਾ ਤੇ ਇਹੀ ਗੁਰਮਤਿ ਸੰਗੀਤ ਕਾਲਜ ਵਿੱਚ ਵੀ ਸ਼ੁਰੂ ਕੀਤਾ। ਜਿਸ ਦੀ ਕਿ ਕਾਲਜ ਦੀਆਂ ਬੱਚੀਆਂ ਵਿੱਚ ਵਿਸ਼ੇਸ ਚਰਚਾ ਹੈ। ਔਰ ਜਦੋਂ ਧਾਰਮਿਕ ਸ਼ਬਦ ਪੜ੍ਹਕੇ ਸੰਗਤਾਂ ਦੀ ਤੇ ਸਮਾਜ ਦੀ ਪ੍ਰਸੰਨਤਾ ਲੈਂਦੀਆਂ ਹਨ ਤੇ ਬਹੁਤ ਸਾਰੀਆਂ ਜਲੂਸ ਦੇ ਵਿੱਚ ਵੀ ਜਾ ਕੇ ਸ਼ਬਦ ਪੜ੍ਹਦੀਆਂ ਹਨ। ਜਿਸ ਵੇਲੇ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਦੇ ਨਗਰ ਕੀਰਤਨਾਂ ਦੇ ਮੌਕਿਆਂ ਤੇ ਇਹ ਬੱਚੀਆਂ ਸਕੂਲਾਂ ਤੇ ਕਾਲਜਾਂ ਦੀਆਂ ਸ਼ਬਦ ਪੜ੍ਹਕੇ ਖਾਸ ਤੌਰ ਤੇ ਪ੍ਰਸੰਨਤਾ ਲੈਂਦੀਆਂ ਹਨ।

*ਪ੍ਰਸ਼ਨ : ਬਾਕੀ ਸੇਵਾ ਪੰਥੀ ਸੰਪ੍ਰਦਾਇ ਇਸੇ ਤਰ੍ਹਾਂ ਜਲੂਸ, ਗੁਰਮਤਿ ਸੰਗੀਤ ਤੇ ਗੁਰਬਾਣੀ ਰਾਹੀਂ ਸੇਵਾ ਕਰਦੇ ਹਨ?*

*ਉੱਤਰ:* ਜਦ ਮਿੱਠੇ ਟਿਵਾਣੇ ਮੇਰੀ ਹੋਂਦ ਵਿੱਚ ਇਕ ਦੋ ਵਾਰ ਜਲੂਸ ਕੱਢਿਆ। ਪਰ ਪਿਛੋਂ ਫਿਰ ਜਲੂਸ ਕੋਈ ਕੱਢਿਆ ਨਹੀਂ।

*ਪ੍ਰਸ਼ਨ : ਹੁਣ ਸੰਤ ਜੀ ਮਹਾਰਾਜ ਇਹ ਸਾਨੂੰ ਹੇਮਕੁੰਟ ਬਾਰੇ ਵੀ ਆਪਣੇ ਵਿਚਾਰ ਦਸੋ?*

*ਉੱਤਰ:* ਹੇਮਕੁੰਟ ਬਾਰੇ ਮੇਰਾ ਵਿਚਾਰ ਹੈ ਕਿ ਮੈਂ ਤਾਂ ਉਸ ਨੂੰ ਗੁਰੂ ਦਾ ਗੁਰਦੁਆਰਾ ਨਹੀਂ ਸਮਝਦਾ। ਕਿਉਂਕਿ ਮਹਾਰਾਜ ਗੁਰੂ ਗੋਬਿੰਦ ਸਿੰਘ ਨੇ ਪਿਛਲੇ ਜਨਮ ਵਿੱਚ ਇਥੇ ਰਿਸ਼ੀ ਰੂਪ ਤੱਪ ਕੀਤਾ ਹੈ। ਇਸ ਵਾਸਤੇ ਨਹੀਂ ਮੰਨਦਾ ਕਿ ਉਹਨਾਂ ਨੇ ਗੁਰੂ ਧਰਮ ਤਾਂ ਗੁਰੂ ਤੇਗ ਬਹਾਦੁਰ ਸਾਹਿਬ ਵੇਲੇ ਧਾਰਨ ਕੀਤਾ। ਉਸ ਵੇਲੇ ਰਿਸ਼ੀ ਰੂਪ ਸਨ। ਔਰ ਉਥੇ ਉਹਨਾਂ ਨੇ ਤੱਪ ਕੀਤਾ ਹੈ। ਜਿਸ ਤਰ੍ਹਾਂ ਅਸੀਂ ਹੋਰ ਤੀਰਥ ਸਮਝਦੇ ਹਾਂ, ਉਸ ਤਰ੍ਹਾਂ ਇਕ ਤੀਰਥ ਸਮਝ ਸਕਦੇ ਹਾਂ ਤੇ ਉਥੇ ਜਾ ਸਕਦੇ ਹਾਂ।

*ਪ੍ਰਸ਼ਨ : ਇਹਦਾ ਪ੍ਰਗਟਾਵਾ ਕਿਸਨੇ ਕੀਤਾ ਹੈ ਜੀ? ਹੇਮਕੁੰਟ ਪ੍ਰਬਤ ਹੈ ਜਹਾਂ ਯਾਨੀ ਹੌਲਦਾਰ ਮੋਦਨ ਸਿੰਘ ਨੇ ਭਾਈ ਵੀਰ ਸਿੰਘ ਦੀ ਸਾਖੀ ਪੜਨੇ ਤੇ ਫਿਰ ਤਲਾਸ਼ ਕਰਨੀ ਸ਼ੁਰੂ ਕਰ ਦਿਤੀ।*

*ਉੱਤਰ:* ਮੈਂ ਤਾਂ ਇਸਨੂੰ ਮੰਨਦਾ ਨਹੀਂ ਸਾਂ। ਸਾਡੇ ਸੰਤ ਦਲੀਪ ਸਿੰਘ ਤੇ ਦਿਆਲ ਸਿੰਘ ਜੀ ਇੱਕਠੇ ਹੋ ਗਏ ਤੇ ਕਹਿਣ ਲੱਗੇ ਕਿ ਨਹੀਂ ਇਕ ਵਾਰ ਜਾਣਾ ਜਰੂਰ ਚਾਹੀਦਾ ਹੈ।

*ਪ੍ਰਸ਼ਨ : ਤੁਸੀਂ ਆਪਣੇ ਤੌਰ ਤੇ ਹੇਮਕੁੰਟ ਸਾਹਿਬ ਹੋ ਆਏ ਹੋ?*

*ਉੱਤਰ:* ਹਾਂ ਜੀ ਹੋ ਆਏ ਹਾਂ।

ਲੇਕਿਨ ਜ਼ਾਤੀ ਤੌਰ ਤੇ ਵਿਚਾਰ ਇਹ ਹਨ ਕਿ ਇਹ ਇਕ ਪੁਰਾਤਨ ਜਨਮ ਦੀ ਸਾਖੀ ਹੈ। ਗੁਰੂ ਆਪਣੀ ਉਮਰ ਦੇ 42 ਸਾਲ ਰਹੇ ਹਨ। ਉਸ ਦੌਰਾਨ ਉਹਨਾਂ ਨੇ ਕਿਸੇ ਸਿੱਖ ਨੂੰ ਉਥੇ ਨਹੀਂ ਭੇਜਿਆ ਕਿ ਜਾ ਕੇ ਉਥੇ ਝੰਡਾ ਲਾ ਆ। ਇਕ ਗੱਲ ਇਹ ਹੈ। ਮਹਾਰਾਜ ਰਣਜੀਤ ਸਿੰਘ ਨੇ ਸਾਰਿਆਂ ਗੁਰਦੁਆਰਿਆਂ ਦੀ ਖੋਜ ਕੀਤੀ ਹੈ ਪਰ ਉਸਨੇ ਇਸ ਦੀ ਕੋਈ ਖੋਜ ਨਹੀਂ ਕੀਤੀ। ਸਿਰਫ਼ ਇਸਨੂੰ ਪੜ੍ਹਕੇ ਕਿ "ਹੇਮਕੁੰਟ ਪ੍ਰਬਤ ਹੈ ਜਹਾਂ ਸਪਤ ਸਿੰਧੂ ਸੋਬਤ ਹੈ ਤਹਾਂ" ਤੇ ਲੋਕਾਂ ਨੇ ਹੁਣ ਫਿਰ ਚਾਲ ਪਾ ਲਈ ਹੈ। ਇਹ ਸੈਲਾਨੀਆਂ ਦਾ ਤੀਰਥ ਬਣ ਗਿਆ ਹੈ। ਯਾਨੀ ਲੋਕਾਂ ਦੀ ਧਾਰਮਿਕ ਰੁਚੀਆਂ ਨਾਲੋਂ ਸੈਲਾਨੀ ਰੁਚੀ ਵਧ ਗਈ ਹੈ ਤੇ ਇਸ ਵਜਾਹ ਕਰਕੇ ਬਦਰੀ ਨਾਥ ਤੇ ਹੇਮਕੁੰਟ ਇਕ ਸੈਲਾਨੀ ਵਿਚਾਰ ਧਾਰਾ ਦੇ ਤੌਰ ਤੇ ਯਾਤਰਾ ਜੋਰ ਪਕੜ ਗਈ ਹੈ।

*ਪ੍ਰਸ਼ਨ : ਸੰਤ ਜੀ ਮਹਾਰਾਜ ਇਹ ਦੱਸੋ ਕਿ ਤੁਸੀਂ ਹੁਣ ਤਕ ਕਿਹੜੇ ਕਿਹੜੇ ਗੁਰੂ ਅਸਥਾਨਾਂ ਦੀ ਸੇਵਾ ਕਰਾਈ ਹੈ ਤੇ ਉਹਨਾਂ ਦਾ ਵੇਰਵਾ ਦੱਸੋ ਜੀ?*

ਉੱਤਰ: ਮੁਜ਼ਫਰਗੜ੍ਹ ਭਾਈ ਸੇਵਾ ਰਾਮ ਦੇ ਨਾਮ ਤੇ ਗੁਰਦੁਆਰਾ ਸੀ। ਉਹਦੀ ਸੇਵਾ ਇਕ ਸਾਲ ਕਰਾਈ। ਦੂਸਰਾ ਮੁਲਤਾਨ ਵਿਚ, ਉਸ ਤੋਂ ਬਾਦ ਹਜ਼ੂਰ ਸਾਹਿਬ ਚਲੇ ਗਏ। ਉਥੇ ਬਾਬਾ ਨਿਧਾਨ ਸਿੰਘ ਦੇ ਮੈਂ ਗਿਆ ਤੇ ਉਥੇ 5 ਮਹੀਨੇ ਰਿਹਾ। ਉਸ ਤੋਂ ਬਾਅਦ ਪਟਨੇ ਸਾਹਿਬ ਚਲੇ ਗਏ। ਉਥੇ ਮੈ 1939 ਵਿੱਚ ਗਿਆ ਤੇ 1952 ਵਿੱਚ ਵਾਪਸ ਆ ਗਿਆ ਤੇ 1953 ਵਿੱਚ ਯਮੁਨਾ ਨਗਰ ਦਾ ਡੇਰਾ ਚਾਲੂ ਹੋਇਆ। 1952 ਵਿੱਚ ਇਹ ਜਗ੍ਹਾ ਖਰੀਦੀ ਸੀ।

*ਪ੍ਰਸ਼ਨ : ਪਟਨਾ ਸਾਹਿਬ ਦੀ ਸਭ ਤੋਂ ਵੱਡੀ ਹਰਿਮੰਦਰ ਸਾਹਿਬ ਤੇ ਦਰਸ਼ਨੀ ਡਿਓਡੀ ਦੀ ਸੇਵਾ ਕੀਤੀ?*

ਉੱਤਰ: ਪਹਿਲਾਂ ਦਰਸ਼ਨੀ ਡਿਓਡੀ ਬਣਾਈ, ਫਿਰ ਕਮਰੇ ਬਣਾਏ।

*ਪ੍ਰਸ਼ਨ : ਔਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਨਾਂ ਤੇ ਮਾਰਕੀਟ ਵੀ ਬਣਾਈ। ਇਹ ਤਕਰੀਬਨ ਤੁਹਾਡਾ ਅੰਦਾਜ਼ਾ ਇਸ ਤੇ ਕਿਤਨਾ ਕੁ ਖਰਚ ਆ ਗਿਆ ਹੋਵੇਗਾ?*

ਉੱਤਰ: ਖਰਚ ਤਾਂ ਮੇਰਾ ਅੰਦਾਜ਼ਾ ਹੈ ਉਥੇ ਘੱਟ ਤੋਂ ਘੱਟ 10 ਲੱਖ ਰੁਪਏ ਤੱਕ ਆ ਗਿਆ ਹੋਵੇਗਾ।

*ਪ੍ਰਸ਼ਨ : ਉਸ ਜ਼ਮਾਨੇ ਵਿੱਚ 10 ਲੱਖ ਰੁਪਏ ਖਰਚ ਆ ਗਿਆ। ਹਰਿਮੰਦਰ ਸਾਹਿਬ ਤੇ ਦਰਸ਼ਨੀ ਡਿਓਡੀ ਦੀ ਸੇਵਾ ਤੇ ਆਪ ਜੀ ਦੇ ਹੱਥੋਂ ਖਰਚ ਹੋਇਆ। ਕੀ ਇਹ ਸਾਰਾ ਖਰਚ ਪਾਰਟੀਸ਼ਨ ਤੋਂ ਬਾਅਦ ਦਾ ਹੀ ਹੈ?*

ਉੱਤਰ: ਹਾਂ ਜੀ ਬਾਅਦ ਦਾ ਹੀ ਹੈ।

*ਪ੍ਰਸ਼ਨ : ਇਸ ਤੋਂ ਪਹਿਲਾਂ ਹੋਰ ਕਿਥੇ ਕਿਥੇ ਸੇਵਾ ਕੀਤੀ? ਯਾਨੀ ਤਰਨ ਤਾਰਨ ਸਾਹਿਬ ਤੇ ਅੰਮ੍ਰਿਤਸਰ ਸਾਹਿਬ ਵੀ ਤੁਸੀਂ ਸੇਵਾ ਵਿੱਚ ਹਿੱਸਾ ਪਾਇਆ?*

ਉੱਤਰ: ਮੇਰਾ ਤੇ ਪੂਰੀ ਸੰਗਤ ਦਾ ਸੇਵਾ ਵਿੱਚ ਹਿੱਸਾ ਹੈ। ਕਾਰ ਸੇਵਾ ਤਰਨ ਤਾਰਨ ਸਾਹਿਬ ਵਿੱਚ ਰਹੇ ਤੇ ਇਸ ਤਰ੍ਹਾਂ ਬਾਲ ਲੀਲਾ ਨਨਕਾਣਾ ਸਾਹਿਬ ਦੇ ਸਰੋਵਰ ਦੀ ਸੇਵਾ ਸੰਤ ਗੁਰਮੁਖ ਸਿੰਘ ਜੀ ਕਰਵਾ ਰਹੇ ਸਨ। ਉਹਨਾਂ ਨੇ ਮੇਰੀ ਬਾਂਹ ਫੜ ਲਈ ਕਿ ਤੂੰ ਵੀ ਸਾਡਾ ਸਾਥੀ ਬਣ ਜਾ। ਉਥੇ ਅਸੀਂ ਨਨਕਾਣਾ ਸਾਹਿਬ ਸੇਵਾ ਕਰਦੇ ਰਹੇ। ਇਹ ਪਾਰਟੀਸ਼ਨ ਤੋਂ ਪਹਿਲਾਂ ਦੀ ਗੱਲ ਹੈ।

*ਪ੍ਰਸ਼ਨ : ਇਹ ਮਹਾਰਾਜ ਜੀ ਯਮੁਨਾ ਨਗਰ ਜਿਹੜਾ ਤੁਸੀਂ ਸ਼ਹੀਦਾਂ ਦੀ ਯਾਦ ਵਿੱਚ ਗੁਰਦੁਆਰਾ ਬਣਵਾਇਆ ਹੈ ਜੋ ਹੁਣ ਤੱਕ ਬਣ ਰਿਹਾ ਹੈ। ਇਸ ਤੇ ਕਿੰਨਾ ਕੁ ਖਰਚ ਤੇ ਕਿੰਨੇ ਕੁ ਸਾਲਾਂ ਵਿੱਚ ਉਸਾਰੀ ਹੋਈ?*

ਉੱਤਰ: ਯਾਨੀ 28 ਫਰਵਰੀ 1953 ਨੂੰ ਮੰਡੀ ਬਹਾਉਦੀਨ ਦੇ ਸ਼ਹੀਦਾਂ ਦੀ ਯਾਦ ਵਿੱਚ ਇਸ ਦੀ ਨੀਂਹ ਰਖੀ। ਔਰ ਅੱਜ ਤੱਕ ਇਸ ਦੀ ਉਸਾਰੀ ਚੱਲ ਰਹੀ ਹੈ।

*ਪ੍ਰਸ਼ਨ : ਤੁਸੀਂ ਹੁਣ ਮਹੰਤ ਬਾਬਾ ਜਵਾਹਰ ਸਿੰਘ ਹੋਰਾਂ ਦੀ ਯਾਦ ਵਿੱਚ ਜੋ ਹਾਲ ਕਮਰਾ ਬਨਾਉਣਾ ਚਾਹੁੰਦੇ ਹੋ, ਉਸਤੇ ਕਿੰਨੀ ਕੁ ਸੇਵਾ ਤੇ ਖਰਚ ਦਾ ਅੰਦਾਜ਼ਾ ਹੈ ਜੀ?*

ਉੱਤਰ: ਉਸ ਤੇ ਇੰਜੀਨੀਅਰ ਨੇ ਐਸਟੀਮੇਟ (estimate) ਲਾਇਆ ਸੀ ਉਸਤੇ ਕੋਈ 4 ਲੱਖ ਰੁਪਏ ਦਾ ਖਰਚ ਹੈ। ਸਾਰਾ ਯਾਨੀ ਮੁੰਕਮਲ ਖਰਚ।

*ਪ੍ਰਸ਼ਨ : ਕਈ ਹੋਰ ਵੀ ਦੇਸ਼ ਵਿੱਚ ਸੈਂਕੜੇ ਗੁਰਦੁਆਰੇ ਜਿਹੜੇ ਕਿ ਧਾਰਮਿਕ ਤੌਰ ਤੇ ਹਨ ਇਤਿਹਾਸਕ ਨਹੀਂ ਸਨ, ਪਰ ਇਹੋ ਜਿਹੇ ਕਈ ਹਨ, ਜਿਵੇਂ ਕੁਲ ਬਦੰਸ, ਰਾਜੌਰੀ, ਵਿਜੇ ਨਗਰ, ਬਰਾੜੇ ਕਲਾਂ, ਇਸੇ ਤਰਾਂ ਕਈ ਸੈਂਕੜੇ ਗੁਰਦੁਆਰੇ ਹਨ ਜਿਹਨਾਂ ਵਿੱਚ ਆਪਨੇ ਪੂਰਾ ਪੂਰਾ ਸਹਿਯੋਗ ਦਿੱਤਾ ਹੈ? ਮਹਾਰਾਜ ਜੀ ਬੂੜੀਆਂ ਗੁਰਦੁਆਰਾ ਨੌਵੀਂ*

*ਪਾਤਸ਼ਾਹੀ ਦਾ ਪਵਿੱਤਰ ਅਸਥਾਨ ਹੈ, ਆਪਣੇ 300 ਸਾਲਾ ਸ਼ਹੀਦੀ ਦਿਵਸ ਤੇ ਇਸਦੀ ਸੇਵਾ ਦੀ ਯੋਜਨਾ ਬਣਾਈ ਸੀ, ਪਰ ਬਾਦ ਵਿੱਚ ਇਸਨੂੰ ਛੱਡ ਦਿੱਤਾ ਹੈ ਜੋ ਕਾਮਯਾਬ ਨਹੀਂ ਹੋ ਸਕੀ। ਕਿਰਪਾ ਕਰਕੇ ਉਥੋਂ ਦੀ ਸੇਵਾ ਸਬੰਧੀ ਤੇ ਬੂੜੀਆਂ ਰਾਜੇ ਦੇ ਸਬੰਧੀ ਕੋਈ ਚਾਨਣਾ ਪਾਉਣ ਦੀ ਕਿਰਪਾ ਕਰੋ?*

*ਉੱਤਰ:* ਮੈਂ ਬੂੜੀਏ ਗੁਰਦੁਆਰਾ ਬਨਾਉਣ ਲਈ ਤਿਆਰ ਹੋ ਗਿਆ ਤੇ ਸਾਥੀ ਵੀ ਤਿਆਰ ਹੋ ਗਏ। ਇੱਟਾਂ ਵੀ ਸਰਦਾਰ ਹਰਬੰਸ ਸਿੰਘ ਭੱਠੇ ਵਾਲੇ ਨੇ ਗਿਰਾਈਆਂ। ਰੁਪਈਏ ਵੀ ਤਿਆਰ ਹੋ ਗਏ। ਵੀਹ ਹਜ਼ਾਰ ਰੁਪਈਆ ਵੀ ਉਸਨੇ ਜ਼ਬਾਨੀ ਆਖਿਆ ਕਿ ਮੈਂ ਦੇਵਾਂਗਾ ਗੁਰਦੁਆਰੇ ਵਾਸਤੇ। ਮੈਂ ਵੀ ਆਖਿਆ ਕਿ ਜਿਤਨਾ ਵੀ ਖਰਚ ਹੋਇਆ ਕਰਾਵਾਂਗਾ ਤੇ ਗੁਰਪੁਰਬ ਨੂੰ ਇਥੇ ਹੀ ਮੰਨਾਵਾਂਗੇ। ਪਤਾ ਨਹੀਂ ਟਿਕਾ ਰਤਨ ਅਮੋਲ ਸਿੰਘ ਨੂੰ ਕਿਸ ਤਰ੍ਹਾਂ ਖਿਆਲ ਆ ਗਿਆ। ਅੱਠਵੇਂ ਦਸਵੇਂ ਦਿਨ ਕਹਿਣ ਲੱਗਾ ਕਿ ਤੁਸੀਂ ਸੇਵਾ ਠੀਕ ਕਰਵਾ ਸਕਦੇ ਹੋ। ਤੁਸੀਂ ਮੇਰੇ ਤੋਂ ਗੁਰਦੁਆਰਾ ਖੋਹਣ ਲੱਗੇ ਹੋ। ਮੈਂ ਸੇਵਾ ਪੰਥੀਆਂ ਨੂੰ ਭੇਜਿਆ ਅਤੇ ਉਥੇ ਇਕ ਸੇਵਾ ਵਾਸਤੇ ਸੰਦੂਕੜੀ ਵੱਖਰੀ ਰਖਵਾ ਦਿੱਤੀ ਕਿ ਜਿਸਨੇ ਸੇਵਾ ਵਾਸਤੇ ਗੁਰਦੁਆਰੇ ਮੱਥਾ ਟੇਕਣਾ ਹੈ, ਉਹ ਮਹਾਰਾਜ ਦੇ ਚੜ੍ਹਾਵੇ। ਪਰ ਪਤਾ ਨਹੀਂ ਉਸਨੂੰ ਕਿਸ ਤਰ੍ਹਾਂ ਖਿਆਲ ਹੋ ਗਿਆ ਕਿ ਮੈਂ ਗੁਰਦੁਆਰਾ ਖੋਹਣ ਲੱਗਾ ਹਾਂ। ਮੈ ਕਿਹਾ ਕਿ ਮੈਂ ਗੁਰਦੁਆਰਾ ਨਹੀਂ ਖੋਹਣਾ ਚਾਹੁੰਦਾ ਹਾਂ। ਨਕਸ਼ਾ ਬਣ ਗਿਆ ਹੈ। ਸੂਰੀ ਸਾਹਿਬ ਹਰਨਾਮ ਸਿੰਘ ਦਿੱਲੀ ਵਾਲੇ ਆਪ ਆਏ। ਇਕ ਇੰਜੀਨੀਅਰ ਲਿਆਏ ਸਾਰਾ ਕੁਝ ਬਣ ਗਿਆ। ਮੈਂ ਕਿਹਾ ਕਿ ਤੈਨੂੰ ਜਿਹੜਾ ਇਹ ਵਹਿਮ ਪਿਆ ਹੋਇਆ ਗੁਰਦੁਆਰਾ ਖੋਹਣ ਦਾ, ਕਿਸੇ ਵਕੀਲ ਨੂੰ ਬੁਲਾ ਲਿਆਓ। ਅਸ਼ਟਾਮ ਲੈ ਆਓ। ਦਸ ਰੁਪਏ ਜਾਂ ਹੋਰ ਵਧ ਦਾ ਲੈ ਆਓ। ਮੈਂ ਲਿਖਕੇ ਦੇਣ ਨੂੰ ਤਿਆਰ ਹਾਂ। ਵਧ ਤੋਂ ਵਧ ਚਾਰ ਸਾਲ ਲਗਣਗੇ ਗੁਰਦੁਆਰਾ ਬਣ ਜਾਏ। ਮੇਰੇ ਕੋਲੋਂ ਲਿਖਵਾ ਲੈ ਵਕੀਲ ਬੁਲਾ ਕੇ ਮੇਰਾ ਅੰਦਰ ਚਾਨਣਾ ਹੈ ਕਿ ਮੈਂ ਇਹੀ ਗੁਰਦੁਆਰੇ ਦੀ ਸੇਵਾ ਕਰਨੀ ਹੈ। ਉਹ ਕਹਿਣ ਲਗਾ ਕਿ ਮੈਂ ਇਸ ਵੇਲੇ ਤੁਹਾਨੂੰ ਸੇਵਾ ਨਹੀਂ ਕਰਨ ਦੇਣੀ।

*ਪ੍ਰਸ਼ਨ : ਕੀ ਉਸਨੇ ਜੇ ਤੁਹਾਨੂੰ ਸੇਵਾ ਨਹੀਂ ਕਰਨ ਦਿੱਤੀ ਤੇ ਮਗਰੋਂ ਆਪ ਸੇਵਾ ਕੀਤੀ ਹੈ?*

*ਉੱਤਰ:* ਉਸਨੇ ਵੀ ਗੁਰਦੁਆਰੇ ਦੀ ਨਵੀਂ ਉਸਾਰੀ ਨਹੀਂ ਕੀਤੀ। ਉਸੇ ਤਰ੍ਹਾਂ ਹੀ ਪੁਰਾਤਨ ਹਾਲਤ ਵਿੱਚ ਗੁਰਦੁਆਰਾ ਖੜ੍ਹਾ ਹੈ।

*ਪ੍ਰਸ਼ਨ : ਮਹਾਰਾਜ ਜੀ ਹੁਣ ਤੱਕ ਜੋ ਤੁਸੀਂ ਸੰਗਤਾਂ ਦੇ ਨਾਲ ਯਾਤਰਾਵਾਂ ਕੀਤੀਆਂ ਹਨ ਤੇ ਉਹਨਾਂ ਬਾਰੇ ਜੋ ਵੀ ਅਨੁਭਵ ਹੈ ਉਹ ਵੀ ਦੱਸੋ ਜੀ?*

*ਉੱਤਰ:* ਮੁੱਖ ਤਾਂ ਇਹ ਹੈ ਕਿ ਧਾਰਮਿਕ ਯਾਤਰਾ ਤੇ ਦੂਸਰੀ ਇਹ ਕਿ ਅਸੀਂ ਸਭ ਸੰਗਤਾਂ ਜਿਹੜੀਆਂ ਨਾਲ ਗਈਆਂ ਹਨ ਉਹਨਾਂ ਨੂੰ ਕਿਹਾ ਕਿ ਅੰਮ੍ਰਿਤ ਛਕੋ ਨਾਮ ਜਪੋ, ਜਿਥੇ ਵੀ ਪਿੰਡ ਪਿੰਡ ਸੰਗਤਾਂ ਆਈਆਂ ਹਨ ਤੇ ਹਰ ਸਟੇਸ਼ਨ ਤੇ ਦੀਵਾਨ ਲਾਣਾ ਤੇ ਸਹਿਜਧਾਰੀ ਗੁਰੂ ਨਾਨਕ ਦੀ ਬਾਣੀ ਦਾ ਜਾਪ ਕਰਨ। ਕੀਰਤਨੀ ਵੀ ਨਾਲ ਨਾਲ ਸਨ, ਮਹਿੰਦਰ ਸਿੰਘ ਨਾਲ ਸੀ ਹੋਰ ਅਸੀਂ ਨਾਲ ਲਏ। ਸਿਰਫ਼ ਪਰਚਾਰ ਦੀ ਖਾਤਰ ਗਏ ਹਾਂ।

*ਪ੍ਰਸ਼ਨ : ਅੱਜ ਤਕ ਆਪ ਜੀ ਨੇ ਸੰਗਤਾਂ ਲਈ ਕਿਤਨੀਆਂ ਟਰੇਨਾਂ ਚਲਾਈਆਂ ਹਨ। ਪਹਿਲੀ ਯਾਤਰਾ ਸੀ 1939 ਵਿੱਚ ਮੰਡੀ ਬਹਾਵੁਦੀਨ ਤੋਂ ਟਰੇਨ ਸ਼ੁਰੂ ਹੋ ਕੇ ਹਜ਼ੂਰ ਸਾਹਿਬ ਤੱਕ ਕੀਤੀ। ਦਸੂਰੀ ਯਾਤਰਾ 1954 ਵਿੱਚ ਕੀਤੀ। ਇਹ ਜਗਾਧਰੀ ਤੋਂ ਸ਼ੁਰੂ*

*ਹੋਈ। ਤੀਸਰੀ ਯਾਤਰਾ ਟਰੇਨ ਆਪਨੇ 1964 ਤੇ 1965 ਵਿੱਚ ਚਲਾਈ ਸੀ। ਤੇ ਚੌਥੀ ਯਾਤਰਾ ਟਰੇਨ ਵੀ ਆਪਨੇ 1973 ਵਿੱਚ ਜਗਾਧਰੀ ਤੋਂ ਹੀ ਚਲਾਈ ਸੀ। ਤੇ ਛੇਵੀਂ ਟਰੇਨ ਵੀ ਆਪਨੇ 1973 ਵਿੱਚ ਜਗਾਧਰੀ ਤੋਂ ਹੀ ਚਲਾਈ ਸੀ। ਤੇ ਪੰਜਵੀਂ ਟਰੇਨ ਆਪ ਜੀ 9 ਅਗਸਤ 1978 ਵਿੱਚ ਚਲਾਣ ਦਾ ਵਿਚਾਰ ਕਰ ਰਹੇ ਹੋ। ਇਸ ਤਰ੍ਹਾਂ ਤਿੰਨ ਟਰੇਨਾਂ। ਆਪ ਜੀ ਨੇ ਜਗਾਧਰੀ ਤੋਂ ਹੀ ਆ ਕੇ ਚਲਾਈਆਂ ਔਰ ਚੌਥੀ ਚਲਾਉਣਾ ਚਾਹੁੰਦੇ ਹੋ। ਇਕ ਕਿਰਪਾ ਕਰੋ ਤੇ ਦੱਸੋ ਕਿ ਸਾਰੇ ਦੇਸ਼ ਵਿੱਚ ਆਪ ਜੀ ਨੂੰ ਇਸ ਯਾਤਰਾ ਦਾ ਕੀ ਤਜਰਬਾ ਹੋਇਆ ਹੈ? ਉਹ ਦਸੋ?*

*ਉੱਤਰ:* ਤਜਰਬਾ ਇਹ ਹੋਇਆ ਹੈ ਕਿ ਬਹੁਤ ਸਾਰੇ ਜਿਹੜੇ ਲੋਕ ਗੁਰੂ ਨਾਨਕ ਦੇ ਚਰਨਾਂ ਤੋਂ ਪਿਛੇ ਹਟੇ ਹੋਏ ਸਨ ਉਹ ਪ੍ਰਚਾਰ ਰਾਹੀਂ ਨਾਮ ਨਾਲ ਜੋੜੇ ਹਨ। ਥਾਂ ਥਾਂ ਸਟੇਸ਼ਨ ਤੇ ਹੀ ਪ੍ਰਚਾਰ ਕਰਕੇ ਉਹਨਾਂ ਨੂੰ ਮਹਾਰਾਜ ਦੇ ਚਰਨਾਂ ਨਾਲ ਜੋੜਿਆ ਹੈ। ਅਨੁਭਵ ਤਾਂ ਇਹ ਹੈ ਕਿ ਦੂਰੋਂ ਦੂਰੋਂ ਯਾਤਰੀ ਆਏ ਤੇ ਉਹਨਾਂ ਦੇ ਅੰਦਰ ਵੀ ਗੁਰੂ ਨਾਨਕ ਦੇ ਨਾਮ ਦਾ ਚਾਨਣਾ ਹੋਵੇ ਤੇ ਵਾਸਾ ਹੋਵੇ। ਇਹੀ ਸਾਡਾ ਮੰਤਵ ਸੀ। ਹੋਰ ਕੋਈ ਮੰਤਵ ਨਹੀਂ ਸੀ।

*ਪ੍ਰਸ਼ਨ : ਇਸ ਮੰਤਵ ਵਿੱਚ ਤੁਸੀਂ ਕਿੰਨੇ ਕੁ ਸਫਲ ਰਹੇ ਹੋ?*

*ਉੱਤਰ:* ਬਹੁਤ ਸਾਰੀ ਜਗ੍ਹਾ ਤੇ ਅਸੀਂ ਅੰਮ੍ਰਿਤ ਪਾਨ ਵੀ ਕਰਾਇਆ।

*ਪ੍ਰਸ਼ਨ : ਕੀ ਕੀਰਤਨ, ਸੰਤਸੰਗ ਤੇ ਲੰਗਰ ਇਹ ਸਭ ਨਾਲ ਨਾਲ ਹੀ ਸੇਵਾਵਾਂ ਚਲਦੀਆਂ ਰਹੀਆਂ?*

*ਉੱਤਰ:* ਨਾਲ ਨਾਲ ਹੀ ਸਨ। ਦੋ ਮਾਲ ਗੱਡੀਆਂ ਸਨ। ਜਿਹਨਾਂ ਵਿੱਚ ਸਾਰਾ ਸਮਾਨ ਰਾਸ਼ਨ ਭਰਿਆ ਹੋਇਆ ਸੀ। ਜਿਥੇ ਵੀ ਪ੍ਰੇਮੀ ਲੰਗਰ ਚਾਹੁੰਦੇ ਸਨ ਛਕਾ ਦਿੰਦੇ ਸਨ, ਨਹੀਂ ਤਾਂ ਸਟੇਸ਼ਨ ਤੇ ਸੰਗਤ ਬੈਠ ਜਾਣੀ ਤੇ ਉਥੇ ਹੀ ਲੰਗਰ ਛਕਾ ਦੇਣਾ। ਇਹਨਾਂ ਯਾਤਰਾਵਾਂ ਟਰੇਨਾਂ ਨੇ ਸਾਰੇ ਦੇਸ਼ ਪ੍ਰੇਮੀਆਂ ਗੁਰਸਿੱਖਾਂ ਨੂੰ ਗੁਰੂ ਚਰਨਾਂ ਨਾਲ ਵੀ ਜੋੜਿਆ। ਔਰ ਪ੍ਰੇਮ ਤੇ ਏਕਤਾ ਦੀ ਭਾਵਨਾ ਵੀ ਪੈਦਾ ਕੀਤੀ।

*ਪ੍ਰਸ਼ਨ : ਸੰਤ ਜੀ ਮਹਾਰਾਜ ਇਹ ਦੱਸੋ ਕਿ ਤੁਸੀਂ ਬਹੁਤ ਵਾਰ ਬਾਹਰ ਪੰਜਾਬ ਤੇ ਹਰਿਆਣੇ ਤੋਂ ਯਾਤਰਾ ਤੇ ਵੀ ਗਏ ਹੋ? ਬਾਹਰ ਦੇ ਪ੍ਰਾਂਤਾਂ ਵਿੱਚ ਸਿੱਖਾਂ ਦੀ ਕੀ ਪੋਜੀਸ਼ਨ ਤੇ ਹਾਲਤ ਹੈ? ਉਸ ਬਾਰੇ ਤੁਸੀਂ ਆਪਣੇ ਵਿਚਾਰ ਦਸੋ ਜੀ?*

*ਉੱਤਰ:* ਪੰਜਾਬ ਨਾਲੋਂ ਬਾਹਰ ਦੇ ਸਿੱਖਾਂ ਵਿੱਚ ਪ੍ਰੇਮ ਤੇ ਸਿੱਦਕ ਬਹੁਤ ਹੈ। ਕੋਈ ਵਿਰਲਾ ਹੀ ਗੁਰਦੁਆਰਾ ਹੋਵੇਗਾ ਜਿਥੇ ਪੰਜਾਬ ਨਾਲੋਂ ਰੌਣਕ ਘੱਟ ਹੋਵੇਗੀ। ਪਰ ਪੰਜਾਬ ਨਾਲੋਂ ਸਿੱਖੀ ਦੇ ਵਿੱਚ ਉਹ ਲੋਕ ਬਹੁਤ ਪਰਪੱਕ ਸਨ। ਖਾਸ ਕਰਕੇ ਗੋਹਾਟੀ, ਕਲਕੱਤੇ ਵਿੱਚ ਦੇਖਿਆ ਹੈ ਕਿ ਸਿੱਖਾਂ ਦੀ ਬੜੀ ਚੜ੍ਹਦੀ ਕਲਾ ਹੈ, ਗੁਰਮਤਿ ਕਰਕੇ ਵੀ ਧਾਰਮਿਕ ਤੇ ਧੰਨ ਦੇ ਤੌਰ ਤੇ ਵੀ ਚੜ੍ਹਦੀ ਕਲਾ ਹੈ।

*ਪ੍ਰਸ਼ਨ : ਕੋਈ ਜਾਤੀ ਤੌਰ ਤੇ ਜਾਂ ਬਰਾਦਰੀ ਦੇ ਝਗੜੇ ਤੁਹਾਡੇ ਨੋਟਿਸ ਵਿੱਚ ਨਹੀਂ ਆਏ?*

*ਉੱਤਰ:* ਸਿਰਫ਼ ਇਕ ਜਗਾ ਪਟਨੇ ਸਾਹਿਬ ਦੇਖਣ ਵਿੱਚ ਆਏ ਹਨ। ਪਰ ਸਮੁੱਚੇ ਤੌਰ ਤੇ ਕੌਮ ਚੜ੍ਹਦੀ ਕਲਾ ਵਿੱਚ ਹੈ।

*ਪ੍ਰਸ਼ਨ : ਸੰਤ ਜੀ ਹੁਣ ਪਾਉਂਟਾ ਸਾਹਿਬ ਦੇ ਸ਼ਹੀਦਾਂ ਬਾਰੇ ਚਾਨਣਾ ਪਾਓ ਕਿ ਇਹ ਵਾਕਿਆ ਕਿਸ ਤਰ੍ਹਾਂ ਹੋਇਆ? ਅਸਲ ਕਾਰਨ ਕੀ ਸੀ?*

*ਉੱਤਰ:* ਅਸਲ ਕਾਰਨ ਇਹ ਸੀ ਕਿ ਮਹੰਤ ਨੇ ਸਾਰੀ ਜ਼ਮੀਨ ਜਿਹੜੀ ਗੁਰਦੁਆਰੇ ਦੇ ਨਾਂ ਸੀ ਉਹ ਆਪਣੇ ਨਾਂ ਕਰਾ ਲਈ। ਅਫ਼ਸਰਾਂ ਨਾਲ ਮਿਲਕੇ, ਦੂਸਰੀ ਇਹ ਹੈ ਕਿ

ਉਹ ਗੁਰਦੁਆਰੇ ਦਾ ਮਾਲਕ ਬਣਨਾ ਚਾਹੁੰਦਾ ਸੀ ਤੇ ਸਿੱਖਾਂ ਨੂੰ ਪਤਾ ਲੱਗ ਗਿਆ। ਮੈਨੂੰ ਵੀ ਸਿੱਖਾਂ ਨੇ ਆਖਿਆ ਕਿ ਤੁਸੀਂ ਵੀ ਚਲੋ, ਉਥੇ ਮਾਸਟਰ ਤਾਰਾ ਸਿੰਘ ਵੀ ਸਨ, ਸੰਤ ਫਤਹਿ ਸਿੰਘ ਵੀ ਪਹੁੰਚ ਗਏ ਦਾਸ ਵੀ ਪਹੁੰਚ ਗਿਆ। ਉਥੇ ਪਹਿਲਾਂ ਤਾਂ ਦੋਵਾਂ ਦਾ ਮੇਲ ਕਰਾਇਆ। ਸੰਤ ਫਤਹਿ ਸਿੰਘ ਤੇ ਮਾਸਟਰ ਮਾਰਾ ਸਿੰਘ ਦਾ ਬਈ ਤੁਸੀਂ ਇਕ ਹੀ ਸਟੇਜ ਤੇ ਇਕ ਦੂਜੇ ਦੀ ਵੱਖਰੀ ਵੱਖਰੀ ਨਿੰਦਾ ਨਾ ਕਰੋ।

*ਪ੍ਰਸ਼ਨ : ਇਹ ਅੰਦਾਜ਼ਾ ਕਿਹੜੇ ਸਾਲ ਦੀ ਗੱਲ ਹੈ ਜੀ?*

*ਉੱਤਰ:* ਇਹ ਕੋਈ 1962 ਜਾਂ 64 ਦੀ ਗੱਲ ਹੈ। ਨਹੀਂ ਤਾਂ ਪਹਿਲਾਂ ਵੱਖਰੇ ਵੱਖਰੇ ਦੀਵਾਨ ਲਗਦੇ ਸਨ। ਫਿਰ ਇੱਕਠੇ ਹੋਏ ਤੇ ਇਕ ਸਟੇਜ ਤੇ ਦੀਵਾਨ ਹੋਇਆ। ਉਥੇ ਨਿਹੰਗਾਂ ਦਾ ਤੇ ਪੁਜਾਰੀ ਦਾ ਝਗੜਾ ਹੋ ਗਿਆ। ਪੁਜਾਰੀ ਨੇ ਜਾ ਕੇ ਡਿਪਟੀ ਕਮਿਸ਼ਨਰ ਨੂੰ ਪੁਕਾਰ ਕੀਤੀ ਕਿ ਮੈਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਹੈ। ਡਿਪਟੀ ਕਮਿਸ਼ਨਰ ਆਪ ਆਇਆ। ਮੈਨੂੰ ਪਤਾ ਲਗਾ ਤੇ ਮੈਂ ਦੋ ਚਾਰ ਸਰਦਾਰ ਆਪਣੇ ਨਾਲ ਲਏ ਤੇ ਸਿਰਫ਼ ਇਸ ਕਰਕੇ ਕਿ ਮਾਮਲਾ ਵਧੇ ਨਹੀਂ। ਡਿਪਟੀ ਕਮਿਸ਼ਨਰ ਕਹਿਣ ਲਗਾ ਕਿ ਜੀ ਮੈਂ ਕੀ ਕਰਾਂ? ਇਹ ਨਿਹੰਗਾਂ ਤੇ ਬਹੁਤ ਬੁਰਾ ਕੀਤਾ ਹੈ ਤੇ ਬੂਹਾ ਨਹੀਂ ਖੋਲ੍ਹਦੇ ਸਨ। ਬਹੁਤ ਵਾਰ ਉਹਨਾਂ ਨੂੰ ਕਿਹਾ ਸੀ ਪਰ ਆਖਰ ਉਹਨਾਂ ਨੂੰ ਗੋਲੀ ਚਲਾਣੀ ਪਈ ਤੇ ਨਿਹੰਗ ਸ਼ਹੀਦ ਵੀ ਹੋਏ।

*ਪ੍ਰਸ਼ਨ : ਇਹ ਸ਼ਹੀਦ ਇਸ ਕਰਕੇ ਹੋਏ ਕਿਉਂਕਿ ਇਹ ਗੁਰਦੁਆਰਾ ਪੁਜਾਰੀ ਦੇ ਕਬਜ਼ੇ ਵਿੱਚ ਸੀ। ਤੇ ਨਿਹੰਗ ਚਾਹੁੰਦੇ ਸਨ ਕਿ ਇਹ ਪੰਥ ਦੇ ਕਬਜ਼ੇ ਵਿੱਚ ਹੋਏ। ਆਖਰ ਉਹਨਾਂ ਨੂੰ ਇਸ ਕੰਮ ਵਿੱਚ ਸਫ਼ਲਤਾ ਮਿਲ ਗਈ ਸੀ ਕਿ ਨਹੀਂ ਜੀ?*

*ਉੱਤਰ:* ਹਾਂ ਜੀ ਸਫ਼ਲਤਾ ਮਿਲ ਗਈ।

*ਪ੍ਰਸ਼ਨ : ਕਿਤਨੇ ਕੁ ਨਿਹੰਗ ਸਿੰਘ ਸ਼ਹੀਦ ਹੋਏ?*

*ਉੱਤਰ:* ਮੇਰਾ ਖਿਆਲ ਹੈ ਕਿ ਕੋਈ ਦੋ ਨਿਹੰਗ ਸਿੰਘ ਸ਼ਹੀਦ ਹੋਏ। ਪੂਰਾ ਯਾਦ ਤਾਂ ਨਹੀਂ। ਵੈਸੇ ਉਹ ਬਾਰਾਂ ਆਦਮੀਆਂ ਦਾ ਦਿਨ ਮਨਾਉਂਦੇ ਹਨ।

*ਪ੍ਰਸ਼ਨ : ਯਾਨੀ ਆਪਨੇ ਉਸ ਸਾਕੇ ਵਿੱਚ ਪੂਰਾ ਸਹਿਯੋਗ ਦਿੱਤਾ ਹੈ ਔਰ ਜਿਤਨੀਆਂ ਵੀ ਸੰਗਤਾਂ ਪਾਉਂਟੇ ਸਾਹਿਬ ਜਾਂਦੀਆਂ ਸਨ। ਕੀ ਆਪ ਜੀ ਦੇ ਡੇਰੇ ਸੰਤ ਪੁਰੇ ਵਲੋਂ ਉਹਨਾਂ ਨੂੰ ਪੂਰਾ ਲੰਗਰ ਆਦਿ ਦੀ ਸਹਾਇਤਾ ਮਿਲਦੀ ਸੀ?*

*ਉੱਤਰ:* ਸਹਾਇਤਾ ਪੂਰੀ ਮਿਲਦੀ ਸੀ ਤੇ ਬਹੁਤ ਸਾਰਾ ਰਾਸ਼ਨ ਇਥੋਂ ਸੰਤਪੁਰੇ ਡੇਰੇ ਤੋਂ ਹੀ ਗਿਆ ਹੈ।

*ਪ੍ਰਸ਼ਨ :* ਜਿਹੜਾ ਵੀ ਲੀਡਰ ਚਾਹੇ ਸੰਤ ਫਤਹਿ ਸਿੰਘ ਆਇਆ ਹੈ ਜਾਂ ਮਾਸਟਰ ਤਾਰਾ ਸਿੰਘ ਆਇਆ ਹੈ ਉਹ ਆਪ ਜੀ ਕੋਲੋਂ ਪੂਰੀ ਮਿਲਵਰਤਣ ਲੈ ਕੇ ਫਿਰ ਉਸ ਮੋਰਚੇ ਨੂੰ ਪੂਰਨ ਕਾਮਯਾਬੀ ਨਾਲ ਨਜਿੱਠ ਸਕਿਆ ਹੈ। ਏਸ ਵੇਲੇ ਜਿਹੜਾ ਪਾਉਂਟਾ ਸਾਹਿਬ ਦਾ ਗੁਰਦੁਆਰਾ ਹੈ, ਉਹ ਉਹਨਾਂ ਸ਼ਹੀਦਾਂ ਦੀ ਕੁਰਬਾਨੀ ਸਦਕਾ ਪੰਥ ਨੂੰ ਮਿਲ ਗਿਆ ਹੈ।

*ਪ੍ਰਸ਼ਨ : ਹਾਂ ਜੀ ਉਹਨਾਂ ਦੀ ਕੁਰਬਾਨੀ ਸਦਕਾ ਹੀ ਮਿਲ ਸਕਿਆ ਹੈ।*

*ਨਾਰੰਗ, ਗਿਆਨੀ ਮੋਹਰ ਸਿੰਘ ਆਡੀਟਰ "ਗੁਰ ਸੰਦੇਸ਼": ਮਹਾਰਾਜ ਜੀ ਤੁਸੀਂ ਬਖਸ਼ਿਸ ਕੀਤੀ ਹੈ ਕਿ ਅੱਜ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਓਰਲ ਹਿਸਟਰੀ ਸੈਲ ਨੂੰ ਇਸ ਬਿਰਧ ਅਵਸਥਾ ਵਿੱਚ ਬੜੀ ਕਠਿਨ ਤਪਸਿਆ ਨਾਲ ਪੂਰਾ ਪੂਰਾ ਮਿਲਵਰਤਣ ਦਿੱਤਾ ਹੈ। ਮੈਂ ਇਤਿਹਾਸ ਵਿਭਾਗ ਵਲੋਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਜੀ ਤੇ ਆਪ ਜੀ ਵਲੋਂ ਇਹਨਾਂ ਸਰਦਾਰ ਬਲਬੀਰ ਸਿੰਘ ਹੋਰਾਂ ਦਾ ਤੇ ਓਰਲ ਹਿਸਟਰੀ ਸੈਲ*

*ਵਾਲਿਆਂ ਦਾ ਧੰਨਵਾਦ ਕਰਦਾ ਹਾਂ ਕਿ ਇਹਨਾਂ ਨੇ ਇਕ ਮਹਾਨ ਤਪੱਸਵੀ, ਮਹਾਂ ਪੁਰਸ਼ ਤੇ ਵਿਦਵਾਨ ਦੇ ਵਿਚਾਰਾਂ ਨੂੰ ਇਸ ਤਰੀਕੇ ਨਾਲ ਰਿਕਾਰਡ ਕਰਕੇ ਦੇਸ਼ ਤੇ ਕੌਮ ਦੀ ਬੜੀ ਭਾਰੀ ਸੇਵਾ ਕੀਤੀ ਹੈ। ਮੈਂ ਗਿਆਨੀ ਮੋਹਰ ਸਿੰਘ ਨਾਰੰਗ, ਐਡੀਟਰ, "ਗੁਰ ਸੰਦੇਸ਼" ਤੁਹਾਡਾ ਲੱਖ ਲੱਖ ਸ਼ੁਕਰ ਕਰਦਾ ਹਾਂ ਕਿ ਸਤਿਗੁਰੂ ਨੇ ਕੌਮ ਦੀ ਇਸ ਮਹਾਨ ਸਖਸ਼ੀਅਤ ਨੂੰ ਇਹ ਬਲ ਤੇ ਉਦਮ ਬਖਸ਼ਿਆ ਹੈ ਕਿ ਕੌਮ ਦੇ ਪੁਰਾਤਨ ਇਤਿਹਾਸ ਨੂੰ ਆਪਣੇ ਮੁਖਾਰਬਿੰਦ ਤੋਂ ਰਿਕਾਰਡ ਕਰਵਾਇਆ ਹੈ। ਮੇਰੀ ਆਪ ਜੀ ਦੇ ਚਰਨਾਂ ਵਿੱਚ ਅਪੀਲ ਹੈ ਕਿ ਹੁਣ ਜਿਸ ਤਰ੍ਹਾਂ ਆਪ ਜੀ ਨੇ ਆਰੰਭ ਮੂਲ ਮੰਤਰ ਨਾਲ ਕੀਤੀ, ਸੋ ਇਸ ਤਰ੍ਹਾਂ ਦੇਸ਼ ਤੇ ਕੌਮ ਦੇ ਨਾਂ, ਆਪਣੇ ਪਵਿਤਰ ਮੁਖਾਰਬਿੰਦ ਚੋਂ ਕੁਝ ਸ਼ਬਦ ਉਚਾਰੋ ਤਾਂ ਜੋ ਅਸੀਂ ਉਸਨੂੰ ਪਿਆਰ ਨਾਲ ਸਰਵਣ ਕਰ ਸਕੀਏ।*

*ਉੱਤਰ:* ਐਸ ਵੇਲੇ ਸਿੱਖ ਆਪਸੀ ਵਿਰੋਧ ਕਰਕੇ ਕੁਰਸੀਆਂ ਪਿਛੇ ਲੱਗਕੇ, ਗੁਰਬਾਣੀ ਤੋਂ ਪਿਛੇ ਹਟ ਰਹੇ ਹਨ ਤੇ ਗੁਰਬਾਣੀ ਤਿਆਗ ਹੋਣ ਕਰਕੇ ਹੀ ਇਹ ਸਭ ਹੋ ਰਿਹਾ ਹੈ। ਮੈਂ ਇਸ ਕਰਕੇ ਇਹ ਗੱਲ ਪ੍ਰਗਟ ਕਰਦਾ ਹਾਂ ਕਿ ਜਦ ਤੱਕ ਗੁਰਬਾਣੀ ਨਾਲ ਗੁਰਸਿੱਖ ਨਹੀਂ ਜੁੜੇਗਾ ਉਹਨਾਂ ਚਿਰ ਉਸ ਦਾ ਉਧਾਰ ਨਹੀਂ ਹੋ ਸਕੇਗਾ। ਮੇਰਾ ਅੰਦਰਲਾ ਭਾਵ ਇਹ ਹੈ ਕਿ ਸਾਰਿਆਂ ਨੂੰ ਗੁਰਬਾਣੀ ਨਾਲ ਜੁੜਨਾ ਚਾਹੀਦਾ ਹੈ। ਔਰ ਗੁਰੂ ਗ੍ਰੰਥ ਸਾਹਿਬ ਤੇ ਯਕੀਨ ਰਖਣਾ ਚਾਹੀਦਾ ਹੈ। ਜਿਸ ਤਰ੍ਹਾਂ ਮਹਾਰਾਜ ਨੇ ਲਿਖਿਆ ਹੈ ਕਿ "ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹਿ"। ਜਿਹੜੇ ਗੁਰੂ ਗ੍ਰੰਥ ਸਾਹਿਬ ਤੋਂ ਵਿਛੜ ਜਾਂਦੇ ਹਨ ਜਾਂ ਵਿਰੋਧ ਕਰਦੇ ਹਨ ਉਹਨਾਂ ਦਾ ਇੱਥੇ ਵੀ ਤੇ ਲੋਕ ਪ੍ਰਲੋਕ ਵਿੱਚ ਕੋਈ ਭਲਾ ਨਹੀਂ ਹੈ।

*ਨਾਰੰਗ ਸਾਹਿਬ : ਮਹਾਰਾਜ ਜੀ ਦੇਸ਼ ਤੇ ਕੌਮ ਵਾਸਤੇ ਆਪ ਜੀ ਦੀ ਕੀ ਅਰਦਾਸ ਹੈ?*

*ਉੱਤਰ:* ਦੇਸ਼ ਵਾਸਤੇ ਇਹੀ ਅਰਦਾਸ ਹੈ ਕਿ ਮਹਾਰਾਜ ਆਪ ਹੀ ਕਿਰਪਾ ਕਰੇ, ਤੇ ਹੇ ਸਚੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਮਹਾਰਾਜ ਜਿਸ ਵਾਸਤੇ ਆਪ ਆਏ ਸੋ, ਅਵਤਾਰ ਧਾਰਿਆ ਹੈ, ਨਾਮ ਦੇ ਨਾਲ ਸਿੱਖ ਜੁੜਨ ਤੇ ਆਪ ਦਾ ਹੀ ਬਚਨ ਹੈ ਕਿ "ਮਿਲਬੇ ਕੀ ਮਹਿਮਾ ਬਚਨ ਨ ਸਾਕੂੰ। ਨਾਨਕ ਪਰੇ ਪਰੀਲਾ। ਨਾਨਕ ਪਰੇ ਪਰੀਲਾ"। ਔਰ ਮੈਂ ਹਰ ਵੇਲੇ ਸਵੇਰੇ ਨਿਤਨੇਮ ਕਰਕੇ ਇਹੀ ਅਰਦਾਸ ਕਰਦਾ ਹਾਂ ਕਿ ਮਹਾਰਾਜ ਕਿਰਪਾ ਕਰੋ ਕਿ "ਜਗਤ ਜਲੰਦਾ ਰਖ ਲੈ ਆਪਣੀ ਕਿਰਪਾ ਧਾਰ, ਜਿਤ ਦੁਆਰੇ ਉਬਰੇ, ਤਿਤੈ ਲੇਹੁ ਉਭਾਰ"। ਮੈ ਇਹ ਨਹੀਂ ਕਹਿੰਦਾ ਕਿ ਮੇਰੇ ਪ੍ਰਚਾਰ ਨਾਲ ਹੀ ਨਈਂ ਸਗੋਂ ਜਿਸ ਪੱਖ ਤੋਂ ਵੀ ਤੁਸੀਂ ਪ੍ਰਚਾਰ ਨਾਲ ਤਿਆਰ ਕਰਵਾ ਸਕੋ ਇਹਨਾਂ ਸਿੱਖਾਂ ਦਾ ਉਧਾਰ ਹੋਵੇ ਤੇ ਮਿਲਕੇ ਰਹਿਣ ਜਦ ਤਕ ਮਿਲੇ ਰਹਿਣਗੇ ਤੇ ਫਿਰ "ਮਿਲਬੇ ਕੀ ਮਹਿਮਾ ਬਰਨ ਨ ਸਾਕੂੰ '' ਸਾਰੇ, ਸੰਸਾਰ ਦੇ ਵਿੱਚ ਤੇ ਇਸ ਲੋਕ ਪ੍ਰਲੋਕ ਦੋਵਾਂ ਦੇ ਵਿੱਚ ਵੀ ਇਹਨਾਂ ਦਾ ਭਲਾ ਹੋਵੇਗਾ।

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ। ।

ਰਿਕਾਰਡ ਕਰਤਾ : ਕਿਰਪਾਲ ਸਿੰਘ

ਸਹੀ/-
ਪੜਤਾਲ ਕੀਤੀ ਗਈ
ਮੋਹਰ ਸਿੰਘ ਨਾਰੰਗ
ਐਡੀਟਰ ਗੁਰ ਸੰਦੇਸ਼, ਯਮੁਨਾ ਨਗਰ

# XXVIII
## ਬਿਆਨ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ[1]

177 ਅਜੀਤ ਨਗਰ, ਅੰਮ੍ਰਿਤਸਰ।

*ਪ੍ਰਸ਼ਨ : ਸਿੰਘ ਸਾਹਿਬ ਤੁਸੀਂ ਸੰਤ ਫਤਹਿ ਸਿੰਘ ਜੀ ਦੇ ਮਰਨ -ਵਰਤ ਬਾਰੇ ਅੱਖੀਂ ਦੇਖੇ ਹਾਲਤਾਂ 'ਤੇ ਚਾਨਣਾ ਪਾਓ। ਤੁਸੀਂ ਕਹਿੰਦੇ ਸੀ ਕਿ ਉਹ ਸਾਰੇ ਪਰੋਗਰਾਮ ਸਾਡੇ ਨਾਲ ਸਲਾਹ ਮਸ਼ਵਰਾ ਕਰਕੇ ਹੀ ਬਣਾਇਆ ਕਰਦੇ ਸਨ?*

*ਉੱਤਰ :* ਸੰਤ ਫਤਿਹ ਸਿੰਘ ਹੁਰਾਂ ਨੇ ਜਦੋਂ ਵੀ ਕੋਈ ਕਿਸੇ ਤਰ੍ਹਾਂ ਦਾ ਕੰਮ ਕਰਨਾ ਹੁੰਦਾ ਸੀ, ਪੰਥ ਦੇ ਪ੍ਰਬੰਧ ਵਿੱਚ ਤਾਂ ਉਹ ਮੇਰੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ (ਉਸ ਸਮੇਂ) ਦੇ ਜੱਥੇਦਾਰ ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਭੌਰਾ ਦੀ ਸਲਾਹ ਜ਼ਰੂਰ ਲਿਆ ਕਰਦੇ ਸਨ। ਭਾਵੇਂ ਉਹ ਕਰਦੇ ਆਪਣੀ ਮਰਜ਼ੀ ਹੀ ਸਨ ਪਰ ਸਾਡੀ ਰਾਏ ਨੂੰ ਲੈਂਦੇ ਜ਼ਰੂਰ ਸਨ। ਇਸ ਦੀ ਕਦਰ ਵੀ ਕਰਦੇ ਸਨ। ਕਈ ਗੱਲਾਂ ਐਸੀਆਂ ਵੀ ਹੁੰਦੀਆਂ ਸਨ, ਜਿਨ੍ਹਾਂ ਨੂੰ ਗਲਤ ਵੀ ਕਹਿ ਦਿੰਦੇ ਜਾਂ ਤੇ ਉਹ ਇਸ ਨੂੰ ਤਸਲੀਮ ਕਰ ਲੈਂਦੇ ਸਨ।

*ਪ੍ਰਸ਼ਨ: ਮਸਲਨ ਦੇ ਤੌਰ ਤੇ ਅਜਿਹੇ ਕਿਹੜੇ ਮਸਲੇ ਸਨ ਜਿਨ੍ਹਾਂ ਬਾਰੇ ਤੁਸੀਂ ਆਪਣੀ ਵਿਰੋਧੀ ਰਾਏ ਦਿੱਤੀ ਹੈ?*

*ਉੱਤਰ :* ਜਿਸ ਤਰ੍ਹਾਂ ਕਿ ਇਕ ਵਾਰ ਜਦੋਂ ਸੰਤ ਫਤਿਹ ਸਿੰਘ ਨੇ ਮਰਨ ਵਰਤ ਰੱਖਿਆ ਅਤੇ ਅਸੀਂ ਉਸ ਮਰਨ ਵਰਤ ਤੋੜਨ ਦੇ ਹੱਕ ਵਿੱਚ ਨਹੀਂ ਸਾਂ।

*ਪ੍ਰਸ਼ਨ: ਇਹ ਕਿਸ ਸਮੇਂ ਦੇ ਮਰਨ ਵਰਤ ਦੀ ਗੱਲ ਕਰ ਰਹੇ ਹੋ?*

*ਉੱਤਰ :* ਜਿਹੜਾ ਵਰਤ ਉਨ੍ਹਾਂ ਨੇ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿੱਚ ਸ਼ਾਮਲ ਕਰਾਉਣ ਲਈ ਰੱਖਿਆ ਸੀ। ਉਸ ਵਕਤ ਜਿਹੜਾ ਉਨ੍ਹਾਂ ਦਾ ਮਰਨ ਵਰਤ ਛੁਡਾਇਆ ਗਿਆ ਸੀ, ਅਸੀਂ ਉਸਦੇ ਹੱਕ ਵਿੱਚ ਨਹੀਂ ਸਾਂ। ਆਮ ਪਬਲਿਕ ਵੀ ਵਰਤ ਛੁਡਾਉਣ ਦੇ ਹੱਕ ਵਿੱਚ ਨਹੀਂ ਸੀ। ਇਸ ਲਈ ਇਸ ਮਰਨ ਵਰਤ ਦੇ ਛੁਡਾਉਣ ਵਿੱਚ ਅਸੀਂ ਸ਼ਾਮਲ ਹੋਣ ਤੋਂ ਗੁਰੇਜ਼ ਵੀ ਕੀਤਾ। ਸਰਦਾਰ ਗੁਰਨਾਮ ਸਿੰਘ ਉਦੋਂ ਚੀਫ ਮਨਿਸਟਰ ਸਨ। ਉਨ੍ਹਾਂ ਨੇ ਜਿਸ ਤਰ੍ਹਾਂ ਆਕੇ ਕਿਹਾ ਕਹਾਇਆ ਉਸਦੇ ਅਨੁਸਾਰ ਸੰਤ ਫਤਿਹ ਸਿੰਘ ਨੇ ਵਰਤ ਛੱਡ ਦਿੱਤਾ। ਇਸ ਦੇ ਨਾਲ ਪਬਲਿਕ ਵਿੱਚ ਰੌਲਾ ਵੀ ਬੜਾ ਪਿਆ। ਲੋਕਾਂ ਨੇ ਰੌਲਾ ਵੀ ਬੜਾ ਪਾਇਆ। ਸ਼ਰੋਮਣੀ ਕਮੇਟੀ ਦੇ ਕਈ ਮੈਂਬਰਾਂ ਨੇ ਵੀ ਉਨ੍ਹਾਂ ਨੂੰ ਆਕੇ ਕਿਹਾ ਕਿ ਤੁਹਾਡੇ ਮਰਨ ਵਰਤ ਛੱਡਣ ਤੇ ਪਬਲਿਕ ਖੁਸ਼ ਨਹੀਂ।

*ਪ੍ਰਸ਼ਨ: ਇਕ ਵਾਰ ਸ੍ਰੀ ਅਕਾਲ ਤਖਤ ਸਾਹਿਬ 'ਤੇ ਪਥਰਾਓ ਵੀ ਹੋਇਆ ਸੀ, ਕੀ ਤੁਸੀਂ ਉਸ ਸਮੇਂ ਉਥੇ ਸੀ?*

---

1. ਹੈਡ ਗਰੰਥੀ, ਦਰਬਾਰ ਸਾਹਿਬ, ਅੰਮ੍ਰਿਤਸਰ।

*ਉੱਤਰ :* ਉਹ ਤਾਂ ਉਦੋਂ ਸੀ ਨਾ ਕਿ ਜਦੋਂ ਸਰਦਾਰ ਹੁਕਮ ਸਿੰਘ ਵਰਤ ਛੁਡਾਉਣ ਵਾਸਤੇ ਆਏ ਸਨ, ਉਦੋਂ ਲੋਕ ਕਾਫੀ ਗੁੱਸੇ ਸਨ, ਕਈ ਪੱਥਰ ਵਗੈਰਾ ਮਾਰੇ ਸਨ। ਉਦੋਂ ਸਰਦਾਰ ਹੁਕਮ ਸਿੰਘ ਨੇ ਭਰੋਸਾ ਦਿਵਾਇਆ ਸੀ ਕਿ ਤੁਹਾਨੂੰ ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕੇ ਮਿਲ ਜਾਣਗੇ। ਉਨ੍ਹਾਂ ਦੇ ਭਰੋਸੇ ਉਤੇ ਵਰਤ ਛੱਡ ਦਿੱਤਾ ਸੀ।

*ਪ੍ਰਸ਼ਨ: ਤੁਸੀਂ ਕਿਹਾ ਸੀ ਕਿ ਸੰਤ ਫਤਹਿ ਸਿੰਘ ਪਹਿਲੇ ਮਰਨ ਵਰਤ ਵਿੱਚ ਤਾਂ ਬਹੁਤ ਗੰਭੀਰ ਸੀ ਪਰ ਪਿਛਲੇ ਵਰਤਾਂ ਵਿੱਚ ਇਹ ਗੱਲ ਨਹੀਂ ਸੀ। ਇਸ ਬਾਰੇ ਕੁਝ ਦੱਸੋ।*

*ਉੱਤਰ :* ਉਹ ਇਹ ਸੀ ਕਿ ਉਹ ਵਰਤ ਛੱਡਣ ਦੀ ਕਮਜ਼ੋਰੀ ਦਿਖਾ ਗਏ ਸਨ। ਉਹ ਖਾਂਦੇ ਪੀਂਦੇ ਕੁਝ ਨਹੀਂ ਸਨ ਅਤੇ ਆਪਣੇ ਵਰਤ ਵਿੱਚ ਬੜੇ ਦ੍ਰਿੜ ਸਨ। ਲੇਕਿਨ ਜਿਸ ਮਕਸਦ ਲਈ ਅਰਦਾਸ ਕੀਤੀ ਸੀ ਉਹ ਮਕਸਦ ਪੂਰਾ ਨਹੀਂ ਹੋਇਆ। ਅਸਲ ਵਿੱਚ ਸੰਤ ਜੀ ਲੋਕਾਂ ਦੇ ਕਹਿਣ ਥੱਲੇ ਆਕੇ ਵਰਤ ਛੱਡ ਦਿੰਦੇ ਸਨ। ਹਾਲਾਂਕਿ ਉਹ ਆਪਣੇ ਮਰਨ ਵਰਤਾਂ ਵਿੱਚ ਬੜੇ ਹੀ ਪ੍ਰਪੱਕ ਹੁੰਦੇ ਸਨ।

*ਪ੍ਰਸ਼ਨ: ਜਸਟਿਸ ਗੁਰਨਾਮ ਸਿੰਘ ਦਾ ਇਹਨਾਂ ਮਰਨ ਵਰਤਾਂ ਵਿੱਚ ਕੀ ਰੋਲ ਰਿਹਾ ਹੈ?*

*ਉੱਤਰ :* ਜਸਟਿਸ ਗੁਰਨਾਮ ਸਿੰਘ ਆਪਣੇ ਮਤਲਬ ਦੀ ਗੱਲ ਜ਼ਿਆਦਾ ਅੱਗੇ ਰੱਖਦਾ ਸੀ। ਦੋ ਵਾਰ ਚੀਫ ਮਨਿਸਟਰੀ ਲਈ। ਦੋਵੇਂ ਵਾਰ ਸੰਤਾਂ ਕਰਕੇ ਹੀ ਮਿਲੀ। ਇਸ ਲਈ ਉਸਦੇ ਸਾਹਮਣੇ ਤਾਂ ਚੀਫ ਮਨਿਸਟਰੀ ਦਾ ਨਿਸ਼ਾਨਾ ਸੀ। ਸੰਤ ਫਤਿਹ ਸਿੰਘ ਦੇ ਮਰਨ ਜਾਂ ਜੀਉਣ ਨਾਲ ਉਸਦਾ ਕੋਈ ਜ਼ਿਆਦਾ ਸਬੰਧ ਨਹੀਂ ਸੀ।

*ਪ੍ਰਸ਼ਨ: ਸੰਤ ਫਤਿਹ ਸਿੰਘ ਨੇ ਜਿਹੜੇ ਹਵਨ ਕੁੰਡ ਬਣਾਏ ਸਨ, ਉਨ੍ਹਾਂ ਬਾਰੇ ਕੁਝ ਦੱਸੋ?*

*ਉੱਤਰ :* ਹਾਂ ਅਸੀਂ ਇਨ੍ਹਾਂ ਬਾਰੇ ਫ਼ੈਸਲਾ ਦਿੱਤਾ ਸੀ। ਇਹ ਮਾਮਲਾ ਸਾਡੇ ਕੋਲ ਆਇਆ ਸੀ। ਇਹ ਸਾਰਾ ਵੈਸੇ ਸਿਆਸੀ ਅਡੰਬਰ ਹੀ ਸੀ। ਸਿੱਖੀ ਅਸੂਲਾਂ ਅਨੁਸਾਰ ਤਾਂ ਵਰਤ ਰੱਖਣਾ ਤੇ ਮਰਨਾ ਵੀ ਗਲਤ ਸੀ। ਲੇਕਿਨ ਸਾਡੇ ਕੋਲ ਇਸ ਤਰ੍ਹਾਂ ਦਾ ਮਾਮਲਾ ਨਹੀਂ ਆਇਆ। ਜਿਹੜਾ ਸਾਡੇ ਕੋਲ ਮਾਮਲਾ ਆਇਆ ਸੀ ਉਹ ਇਹ ਸੀ ਕਿ ਜਿਹੜੇ ਹਵਨ ਕੁੰਡ ਬਣੇ ਨੇ ਉਹ ਠੀਕ ਨੇ? ਇਹ ਅਸੀਂ ਸਪੱਸ਼ਟ ਕਰ ਦਿੱਤਾ ਸੀ ਕਿ ਉਹ ਅਕਾਲ ਤਖਤ ਸਾਹਿਬ ਉਪਰ ਨਹੀਂ ਬਣੇ ਉਹ ਅਕਾਲ ਤਖਤ ਦੇ ਦਫ਼ਤਰ ਉਪਰ ਬਣੇ ਸਨ। ਉਥੇ ਪਹਿਲਾਂ ਹੈਡ ਗ੍ਰੰਥੀ ਦੀ ਰਿਹਾਇਸ਼ ਸੀ। ਇਹ ਅਕਾਲ ਤਖਤ ਦੇ ਨਾਲ ਲੱਗਵੀਂ ਇਮਾਰਤ ਹੈ।

*ਪ੍ਰਸ਼ਨ: ਕੁਝ ਅਕਾਲੀ ਸਰਕਾਰ ਬਾਰੇ ਦੱਸੋ?*

*ਉੱਤਰ :* ਸਾਡਾ ਕੰਮ ਅਕਾਲੀ ਸਰਕਾਰ ਨਾਲ ਕੋਈ ਨਹੀਂ ਸੀ। ਨਾ ਹੀ ਅਸੀਂ ਸਿਆਸੀ ਤੌਰ ਤੇ ਕੋਈ ਗੱਲ ਦੇਖਦੇ ਸਾਂ। ਹਾਂ ਇਕ ਗੱਲ ਜ਼ਰੂਰ ਹੈ ਕਿ ਜਦ ਪਹਿਲੀ ਅਕਾਲੀ ਦਲ ਦੀ ਫਰੰਟ ਸਰਕਾਰ ਬਣੀ ਤਾਂ ਮੰਤਰੀ ਮੰਡਲ ਵਿੱਚ ਗਿਆਨੀ ਹਰਚਰਨ ਸਿੰਘ ਹੁਡਿਆਰਾ ਨੂੰ ਨਾ ਲਿਆ ਗਿਆ। ਇਸ ਕਰਕੇ ਉਹ ਨਾਰਾਜ਼ ਹੋ ਗਿਆ। ਬਾਗ਼ੀ ਹੋ ਕੇ ਬੈਠ ਗਿਆ। ਇਸ ਸਬੰਧ ਵਿੱਚ ਸੰਤ ਫਤਿਹ ਸਿੰਘ ਨੇ ਸਾਡੇ ਨਾਲ, ਮੇਰੇ ਨਾਲ ਤੇ ਸਿੰਘ ਸਾਹਿਬ ਗਿਆਨੀ ਸਾਧੂ ਸਿੰਘ ਭੌਰਾ ਨਾਲ ਗੱਲਬਾਤ ਕੀਤੀ। ਅਸੀਂ ਸੰਤਾਂ ਨੂੰ ਕਿਹਾ ਕਿ ਉਸਨੂੰ ਵੀ ਵਜ਼ੀਰ ਬਣਾ ਦਿਉ। ਗੱਲ ਕੀ ਹੈ? ਉਹ ਕਹਿਣ ਲੱਗੇ ਕਿ ਜੋ ਕੁਝ ਤੁਸੀਂ ਕਰ ਆਉਗੇ ਸਾਨੂੰ ਮੰਨਜ਼ੂਰ ਹੋਵੇਗਾ। ਫਿਰ ਅਸੀਂ ਦੋਵੇਂ ਚੰਡੀਗੜ੍ਹ ਗਏ। ਜਾਕੇ ਹੁਡਿਆਰੇ

ਨੂੰ ਮਿਲੇ। ਉਸਨੂੰ ਕਿਹਾ ਕਿ ਤੂੰ ਨਰਾਜ਼ ਸਿਰਫ਼ ਇਸ ਕਰਕੇ ਹੀ ਹੈ ਕਿ ਤੈਨੂੰ ਵਜ਼ੀਰ ਨਹੀਂ ਬਣਾਇਆ। ਅਸੀਂ ਤੈਨੂੰ ਕਹਿਣ ਆਏ ਹਾਂ ਕਿ ਤੈਨੂੰ ਵਜ਼ੀਰ ਬਣਾ ਦਿੱਤਾ ਜਾਵੇਗਾ। ਤੈਨੂੰ ਬਗਾਵਤ ਨਹੀਂ ਕਰਨੀ ਚਾਹੀਦੀ ਤੇਰੀ ਕੁਰਬਾਨੀ ਬਹੁਤ ਹੈ। ਫੁੱਟ ਨਾਲ ਤੁਸੀਂ ਬਹੁਤ ਦੂਰ ਚਲੇ ਜਾਉਗੇ। ਅਸੀਂ ਇਥੋਂ ਤੱਕ ਕਿ ਉਸਦੀ ਛਾਤੀ ਤੇ ਹੱਥ ਰੱਖਕੇ ਕਿਹਾ ਕਿ ਜੇ ਤੂੰ ਅੱਜ ਬਗਾਵਤ ਕਰ ਜਾਏਗਾ ਤਾਂ ਤੇਰਾ ਮੁੱਲ ਕੌਡੀ ਦੇ ਬਰਾਬਰ ਹੋਵੇਗਾ। ਇਹ ਗੱਲ ਅਸੀਂ ਬੜੇ ਜ਼ੋਰ ਨਾਲ ਕਹੀ ਸੀ। ਇੰਨੇ ਵਿੱਚ ਨੂੰ ਬਾਹਰੋਂ ਹਜ਼ਾਰਾ ਸਿੰਘ ਗਿੱਲ ਆ ਗਿਆ। ਉਸ ਨੇ ਬੜੇ ਜ਼ੋਰ ਨਾਲ ਦਰਵਾਜ਼ਾ ਖੜਕਾਇਆ। ਉਹ ਅੰਦਰ ਆ ਗਿਆ ਤੇ ਆਉਣ ਸਾਰ ਹੀ ਹੁਡਿਆਰੇ ਨੂੰ ਗਾਲ੍ਹਾਂ ਕੱਢਣ ਲੱਗ ਪਿਆ ਕਿ ਤੂੰ ਹੁਣ ਸਾਨੂੰ ਨਾਲ ਲਾਕੇ ਹੁਣ ਤੂੰ ਛੱਡਕੇ ਜਾਣ ਨੂੰ ਤਿਆਰ ਹੈ। ਅਸੀਂ ਤੇਰੇ ਨਾਲ ਹਾਂ। ਤੇਰੇ ਨਾਲ ਹੀ ਰਹਾਂਗੇ। ਹੁਡਿਆਰਾ ਇਸ ਕਰਕੇ ਨਾ ਮੰਨਿਆ। ਫਿਰ ਇਸ ਪਿਛੋਂ ਹੁਡਿਆਰੇ ਨੇ ਬਗਾਵਤ ਕਰ ਦਿੱਤੀ। ਇਸ ਤੋਂ ਬਾਅਦ ਹੁਡਿਆਰਾ ਦਿਨ ਬਦਿਨ ਹੇਠਾਂ ਹੀ ਚਲਿਆ ਗਿਆ। ਇਸ ਦੀ ਕੋਈ ਵੀ ਪੁੱਛ ਪੜਤਾਲ ਨਾ ਰਹੀ। ਫਿਰ ਹੁਡਿਆਰੇ ਨੇ ਮਹਿਸੂਸ ਕੀਤਾ ਕਿ ਮੈਂ ਸਿੰਘ ਸਾਹਿਬਾਨ ਦਾ ਬਚਨ ਨਹੀਂ ਮੰਨਿਆ। ਇਸ ਕਰਕੇ ਮੈਨੂੰ ਸਜ਼ਾ ਮਿਲ ਗਈ। ਉਦੋਂ ਫਿਰ ਉਸਨੇ ਅਕਾਲ ਤਖਤ ਸਾਹਿਬ ਤੇ ਆਕੇ ਭਰੇ ਦੀਵਾਨ ਵਿੱਚ ਮੁਆਫੀ ਮੰਗੀ ਕਿ ਮੈਂ ਇਹ ਕਦਮ ਚੁੱਕ ਕੇ ਗਲਤੀ ਕੀਤੀ ਹੈ। ਸਿੰਘ ਸਾਹਿਬ ਨੇ ਮੈਨੂੰ ਉਸ ਵੇਲੇ ਮੰਨਾਉਣ ਦਾ ਯਤਨ ਕੀਤਾ ਸੀ। ਮੈਂ ਮੰਨਿਆ ਨਹੀਂ। ਇਸ ਪੱਖੋਂ ਗਲਤੀ ਹੋਈ ਸੀ। ਇਸਦੀ ਮੈਂ ਮੁਆਫੀ ਮੰਗਦਾ ਹਾਂ। ਖੈਰ ਉਹ ਮੁਆਫੀ ਹੋ ਗਈ ਪਰ ਇਹ ਪਿਛੇ ਹੀ ਰਿਹਾ। ਅੱਗੇ ਨਹੀਂ ਆ ਸਕਿਆ।

*ਪ੍ਰਸ਼ਨ: ਕੀ ਮੁਆਫੀ ਮੰਗਣ ਦੇ ਬਾਦ ਵੀ ਅਕਾਲੀਆਂ ਨੇ ਉਸਨੂੰ ਪੁਰਾਣੀ ਪੁਜ਼ੀਸ਼ਨ ਬਹਾਲ ਨਹੀਂ ਕੀਤੀ ਸੀ?*

*ਉੱਤਰ :* ਨਾ ਜੀ ਬੱਸ ਉਹ ਪਿਛੇ ਹੀ ਰਿਹਾ। ਨਾ ਹੀ ਕਿਸੇ ਨੂੰ ਫਿਰ ਉਸਨੂੰ ਅੱਗੇ ਆਉਣ ਹੀ ਨਹੀਂ ਦਿੱਤਾ। ਕਈ ਗੱਲਾਂ ਇਸ ਤਰ੍ਹਾਂ ਹੋ ਹੀ ਜਾਂਦੀਆਂ ਹਨ। ਇਕ ਸਮਾਂ ਸੀ ਕਿ ਪ੍ਰਿੰਸੀਪਲ ਸਤਬੀਰ ਸਿੰਘ ਨੇ ਸੰਤ ਫਤਿਹ ਸਿੰਘ ਦੇ ਮਰਨ ਵਰਤ ਵੇਲੇ ਬੜਾ ਹੀ ਤਕੜਾ ਪਾਰਟ ਅਦਾ ਕੀਤਾ ਸੀ। ਉਸਨੇ ਲੈਕਚਰ ਦੇਣੇ। ਰਾਤ ਨੂੰ ਲੋਕਾਂ ਨੇ ਉਸਦੇ ਲੈਕਚਰ ਸੁਣਨ ਲਈ ਹੁੰਮ ਹੁੰਮਾ ਕੇ ਆਉਣਾ। ਸੰਤ ਫਤਿਹ ਸਿੰਘ ਨੂੰ ਚੁੱਕਣ ਵਾਲਾ ਸਭ ਤੋਂ ਪਹਿਲਾ ਬੰਦਾ ਪ੍ਰਿੰਸੀਪਲ ਸਤਿਬੀਰ ਸਿੰਘ ਹੀ ਸੀ। ਮਰਨ ਵਰਤ ਦੇ ਸਬੰਧ ਵਿੱਚ ਇਸਨੇ ਸਾਰਾ ਕੁਝ ਨੋਟ ਕਰਨਾ। ਬੀ ਬੀ ਸੀ ਤੱਕ ਖ਼ਬਰਾਂ ਪਹੁੰਚਾਣੀਆਂ। ਬੀ ਬੀ ਸੀ ਦੀਆਂ ਖ਼ਬਰਾਂ ਫਿਰ ਭਰੇ ਦੀਵਾਨ ਵਿੱਚ ਸੁਣਾਉਣੀਆਂ। ਬਾਅਦ ਵਿੱਚ ਇਸ ਦੀ ਵੀ ਕਿਸੇ ਗੱਲੋਂ ਲਛਮਣ ਸਿੰਘ ਗਿੱਲ ਦੇ ਨਾਲ ਨਰਾਜ਼ਗੀ ਹੋ ਗਈ। ਜਦੋਂ ਇਹ ਮਾਸਟਰ ਤਾਰਾ ਸਿੰਘ ਦੇ ਨਾਲ ਭਾਵ ਨਗਰ ਗਏ ਨੇ ਉਥੋਂ ਇਕ ਚਿੱਠੀ ਇਨ੍ਹਾਂ ਲਿਖੀ। ਪਤਾ ਨਹੀਂ ਉਹ ਸੰਤ ਫਤਿਹ ਸਿੰਘ ਦੀ ਮਰਜ਼ੀ ਨਾਲ ਲਿਖੀ ਸੀ ਜਾਂ ਇਨ੍ਹਾਂ ਨੇ ਆਪ ਹੀ ਲਿਖੀ ਸੀ। ਉਸ ਵਿੱਚ ਲਿਖਿਆ ਸੀ ਕਿ ਇਹ ਮਰਨ ਵਰਤ ਸਾਡੇ ਕਾਜ਼ ਲਈ ਠੀਕ ਨਹੀਂ ਹੈ। ਲਛਮਣ ਸਿੰਘ ਨੇ ਇਸ ਗੱਲੋਂ ਸਤਿਬੀਰ ਸਿੰਘ ਦੀ ਮੁਖਾਲਫਤ ਸ਼ੁਰੂ ਕਰ ਦਿੱਤੀ। ਫਿਰ ਇਨ੍ਹਾਂ ਦੀ ਕਾਫੀ ਦੂਰੀ ਪੈ ਗਈ। ਸੰਤ ਫਤਿਹ ਸਿੰਘ ਵੀ ਲਛਮਣ ਸਿੰਘ ਗਿੱਲ ਦੇ ਅਸਰ ਥਲ੍ਹੇ ਹੀ ਸੀ। ਸਤਬੀਰ ਸਿੰਘ ਵਿਸਾਰ ਦਿੱਤਾ ਗਿਆ। ਫਿਰ ਸ਼ਰੋਮਣੀ ਕਮੇਟੀ ਦੀ ਚੋਣ ਹੋਈ ਸੀ ਉਸ ਵਿੱਚ ਵੀ ਇਸ ਨੂੰ ਐਗਜ਼ੈਕਟਿਵ ਦਾ ਮੈਂਬਰ ਵੀ ਨਾ ਲਿਆ ਗਿਆ। ਇਸ ਲਈ ਇਹ ਵੀ ਪਿੱਛੇ ਪੈ ਗਿਆ। ਸਰਦਾਰ ਸਰੂਪ ਸਿੰਘ ਐਮ.ਐਲ.ਏ. ਇਸਦੇ ਦੋਸਤ ਸਨ। ਉਸ ਦੇ ਘਰ ਗਏ।

ਹੁਡਿਆਰਾ ਵੀ ਉਥੇ ਸੀ। ਮੈਂ ਵੀ ਉਥੇ ਹੀ ਸੀ। ਅਸੀਂ ਇਨ੍ਹਾਂ ਨੂੰ ਸਮਝਾਇਆ ਕਿ ਮੁਖਾਲਫਤ ਨਹੀਂ ਕਰਨੀ ਚਾਹੀਦੀ। ਇਸ ਤਰ੍ਹਾਂ ਅਸੀਂ ਸਾਰੇ ਹੀ ਨੁਕਸਾਨ ਵਿੱਚ ਰਹਾਂਗੇ। ਫਿਰ ਨੇੜੇ ਆਉਣਾ ਬਹੁਤ ਮੁਸ਼ਕਲ ਹੋ ਜਾਣਾ ਹੈ। ਪਾਰਟੀ ਨਹੀਂ ਛੱਡਣੀ ਚਾਹੀਦੀ। ਇਨ੍ਹਾਂ ਨੂੰ ਸਮਝਾਉਣ ਦਾ ਅਸੀਂ ਕਾਫੀ ਯਤਨ ਕੀਤਾ। ਸਰਦਾਰ ਸਰੂਪ ਸਿੰਘ ਨੇ ਕਿਹਾ ਕਿ ਅਸੀਂ ਕੋਈ ਐਗਜ਼ੈਕਟਿਵ ਦੀਆਂ ਮੈਂਬਰੀਆਂ ਮੰਗ ਕੇ ਥੋੜ੍ਹਾ ਲੈਣੀਆਂ ਨੇ। ਅਸੀਂ ਬਰਾਬਰ ਦੇ ਲੀਡਰ ਹਾਂ। ਸਾਨੂੰ ਮੰਗਣ ਦੀ ਕੀ ਲੋੜ ਹੈ। ਅੱਗੇ ਇਲੈਕਸ਼ਨਾਂ ਆ ਗਈਆਂ। ਪ੍ਰਿੰਸੀਪਲ ਸਤਿਬੀਰ ਸਿੰਘ ਨੇ ਲਛਮਣ ਸਿੰਘ ਗਿੱਲ ਦੇ ਹਲਕੇ ਵਿੱਚ ਜਾਕੇ ਉਸਦੀ ਮੁਖਾਲਫਤ ਕੀਤੀ। ਇਸ ਤਰ੍ਹਾਂ ਸਤਿਬੀਰ ਸਿੰਘ ਦੂਰ ਹੀ ਚਲਾ ਗਿਆ। ਸੰਤ ਫਤਿਹ ਸਿੰਘ ਵੀ ਇਕ ਬਾਰ ਸਤਿਬੀਰ ਸਿੰਘ ਨੂੰ ਮੰਨਾਉਣ ਲਈ ਉਸਦੇ ਘਰ ਗਏ। ਉਥੇ ਸਰਦਾਰ ਸਰੂਪ ਸਿੰਘ ਨੇ ਸੰਤ ਫਤਿਹ ਸਿੰਘ ਨੂੰ ਕਾਫੀ ਬੁਰਾ ਭਲਾ ਵੀ ਕਿਹਾ। ਫਿਰ ਸੰਤ ਫਤਿਹ ਸਿੰਘ ਦੇ ਮਰਨ ਦੇ ਬਾਅਦ ਸੰਤ ਚੰਨਣ ਸਿੰਘ ਦੇ ਕੁਝ ਨੇੜੇ ਹੋਇਆ ਸੀ। ਹੁਣ ਕੁਝ ਨੇੜੇ ਹੋਇਆ ਹੈ। ਨਹੀਂ ਤਾਂ ਬਹੁਤ ਦੂਰ ਚਲਾ ਗਿਆ ਸੀ।

*ਪ੍ਰਸ਼ਨ: ਤੁਸੀਂ ਸ੍ਰੀ ਦਰਬਾਰ ਸਾਹਿਬ ਦੇ ਹੈਡ ਗ੍ਰੰਥੀ ਵੀ ਰਹੇ ਹੋ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਵੀ ਰਹੇ ਹੋ। ਇਨ੍ਹਾਂ ਦੋ ਮਹੱਤਵਪੂਰਨ ਅਹੁਦਿਆਂ ਬਾਰੇ ਕੁਝ ਆਪਣੇ ਵਿਚਾਰ ਦੱਸੋ। ਇਨ੍ਹਾਂ ਦੀ ਪੁਜੀਸ਼ਨ ਕਿਹੋ ਜਿਹੀ ਹੋਣੀ ਚਾਹੀਦੀ ਹੈ। ਅੱਜ ਕੱਲ੍ਹ ਕਿਹੋ ਜਿਹੀ ਹੈ। ਇਸ ਵਿੱਚ ਕੀ ਕੀ ਘਾਟਾਂ ਹਨ ਉਹ ਕਿਸ ਤਰ੍ਹਾਂ ਦੂਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਇਨ੍ਹਾਂ ਦੀ ਪੁਜੀਸ਼ਨ ਇਸਾਈਆਂ ਦੀ ਸੇਵਾ ਦੀ ਤਰ੍ਹਾਂ ਹੈ? ਜਾਂ ਘੱਟ?*

*ਉੱਤਰ :* ਦੇਖੋ ਜੀ ਜਿਹੜੇ ਪਹਿਲੇ ਹੈਡ ਗ੍ਰੰਥੀ ਰਹੇ ਨੇ, ਪੁਜਾਰੀਆਂ ਦੇ ਵੇਲੇ। ਉਹ ਸਨ ਕੁਲ ਕਲਾਂ। ਉਨ੍ਹਾਂ ਦਾ ਇਹ ਹਿਸਾਬ ਸੀ ਕਿ ਜਿੰਨੀ ਮਾਇਆ ਚੜ੍ਹਾਵੇ ਦੀ ਹੋਵੇ, ਉਹ ਉਨ੍ਹਾਂ ਦੀ ਹੁੰਦੀ। ਉਨ੍ਹਾਂ ਦਾ ਕੋਈ ਇਕ ਇਹ ਹਿਸਾਬ ਸੀ ਜਿਹੜੀ ਮਾਇਆ ਗੋਲਕ ਵਿੱਚ ਪੈ ਜਾਵੇ ਉਹ ਤਾਂ ਗੁਰਦੁਵਾਰੇ ਦੀ ਹੋਣੀ ਤੇ ਜਿਹੜੀ ਗੋਲਕ ਤੋਂ ਬਾਹਰ ਰੁਮਾਲਿਆਂ ਤੇ ਪੈ ਜਾਵੇ ਉਹ ਪੁਜਾਰੀ ਦੀ ਹੋਣੀ। ਮਾਇਆ ਦਾ ਬੋਲ ਬਾਲਾ ਸੀ। ਇਸ ਲਈ ਉਸ ਸਮੇਂ ਦਰਬਾਰ ਸਾਹਿਬ ਦਾ ਹੈਡ ਗ੍ਰੰਥੀ ਹੀ ਸਭ ਕੁਝ ਸੀ। ਬਾਕੀ ਦੇ ਜਿਹੜੇ ਅਰਦਾਸੀਏ ਹੁੰਦੇ ਸਨ ਉਨ੍ਹਾਂ ਨੂੰ ਹਿੱਸੇ ਮੁਤਾਬਕ ਵੰਡ ਦਿੱਤੀ ਜਾਂਦੀ। ਉਸ ਤੋਂ ਬਾਅਦ ਜਿਹੜੀ ਚੋਣ ਸ਼ਰੋਮਣੀ ਕਮੇਟੀ ਦੀ ਹੋਈ ਸੀ, ਉਸ ਵਿੱਚ ਇਹ ਤਾਂ ਕਰ ਦਿੱਤਾ ਕਿ ਚੌਹਾਂ ਤਖਤਾਂ ਦੇ ਜੱਥੇਦਾਰ ਤੇ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਇਹ ਪੰਜੇ ਮਨਿਸਟਰ ਹੋਣਗੇ। ਇਨ੍ਹਾਂ ਦੀ ਚੋਣ ਨਹੀਂ ਹੋਵੇਗੀ। ਇਨ੍ਹਾਂ ਨੂੰ ਸ਼ਰੋਮਣੀ ਕਮੇਟੀ ਰਾਹੀਂ ਨਾਮਜ਼ਦ ਕੀਤਾ ਜਾਵੇਗਾ। ਗੁਰਦੁਆਰਾ ਬੋਰਡ ਉਦੋਂ ਤੱਕ ਮੁੰਕਮਲ ਨਹੀਂ ਹੋਵੇਗਾ ਜਦੋਂ ਤੱਕ ਇਨ੍ਹਾਂ ਦੀ ਨੋਟੀਫੀਕੇਸ਼ਨ ਨਹੀਂ ਹੋਵੇਗੀ। ਬਾਕੀ ਕੁਝ ਗੱਲਾਂ ਆਪਣੀ ਆਪਣੀ ਸਖ਼ਸ਼ੀਅਤ ਤੇ ਅਧਾਰਤ ਹੁੰਦੀਆਂ ਹਨ। ਸ਼ਰੋਮਣੀ ਕਮੇਟੀ ਦੀ ਚੋਣ ਜਿਹੜੀ ਮੇਰੇ ਵਕਤ ਹੋਈ ਹੈ, ਜਿਸ ਵਿੱਚ ਮੈਂ ਸ਼ਾਮਲ ਹੋਇਆ ਸੀ। ਟਾਊਨ ਹਾਲ ਵਿੱਚ ਪਹਿਲਾਂ ਇਕੱਠ ਹੋਇਆ ਸੀ। ਉਥੇ ਪ੍ਰਧਾਨ ਦੀ ਚੋਣ ਹੁੰਦੀ ਹੈ। ਉਥੇ ਇਲੈਕਸ਼ਨ ਕਮਿਸ਼ਨਰ ਵੀ ਸੀ ਤੇ ਡੀ ਸੀ ਵੀ ਬੈਠਾ ਸੀ। ਮੈਂ ਕਿਹਾ ਕਿ ਅਸੀਂ ਇਥੇ ਸਾਰੇ ਮੈਂਬਰਾਂ ਦੇ ਵਿੱਚ ਨਹੀਂ ਬੈਠਣਾ। ਤਖਤਾਂ ਦੇ ਜਥੇਦਾਰਾਂ ਦੀਆਂ ਤੇ ਇਕ ਹੈਡ ਗ੍ਰੰਥੀ ਦੀ ਕੁਰਸੀ ਅਲਹਿਦਾ ਸਭ ਤੋਂ ਅੱਗੇ ਰੱਖੋ। ਇਥੇ ਇਨ੍ਹਾਂ ਦੀਆਂ ਸੀਟਾਂ ਮੁਕੱਰਰ ਹੋਣੀਆਂ ਚਾਹੀਦੀਆਂ ਹਨ। ਇਹ ਨਾ ਹੋਵੇ ਕਿ ਉਹ ਆਪਣੀ ਕੁਰਸੀਆਂ ਹੀ ਢੂੰਡਦੇ ਫਿਰਨ। ਬੇਦੀ ਸਾਹਿਬ ਡੀ ਸੀ ਸੀ। ਉਨ੍ਹਾਂ ਨੇ ਮੇਰੀ ਗੱਲ ਮੰਨ ਲਈ। ਪੰਜ ਕੁਰਸੀਆਂ ਸਾਡੇ ਵਾਸਤੇ ਰੀਜ਼ਰਵ ਰੱਖ

ਦਿੱਤੀਆਂ ਇਸ ਦਾ ਇਹ ਅਸਰ ਹੋਇਆ ਕਿ ਸਿੰਘ ਸਹਿਬਾਨਾਂ ਦੀਆਂ ਪੁਜੀਸ਼ਨਾਂ ਬਾਕੀ ਮੈਂਬਰਾਂ ਨਾਲੋਂ ਉਚੀਆਂ ਤੇ ਪ੍ਰਤਿਸ਼ਟ ਹਨ। ਹੁਣ ਇਸੇ ਤਰ੍ਹਾਂ ਹੀ ਹੁੰਦਾ ਹੈ। ਪੁਜੀਸ਼ਨ ਜੱਥੇਦਾਰ ਤੇ ਹੈਡ ਗ੍ਰੰਥੀ ਦੀ ਬਹੁਤ ਵੱਡੀ ਹੈ। ਲੇਕਿਨ ਕੁਝ ਕੁ ਆਪਣੇ ਤੇ ਵੀ ਮੁਨੱਸਰ ਹੁੰਦਾ ਹੈ। ਕਈ ਬੰਦੇ ਸਖ਼ਸ਼ੀਅਤ ਦੇ ਤੌਰ ਤੇ ਕਮਜ਼ੋਰ ਹੁੰਦੇ ਹਨ। ਉਹ ਬਾਹਰਲਾ ਅਸਰ ਕਬੂਲ ਜਾਂਦੇ ਹਨ। ਕਈ ਬੰਦੇ ਬਾਹਰਲਾ ਅਸਰ ਨਹੀਂ ਕਬੂਲਦੇ। ਉਹ ਅੜੇ ਰਹਿੰਦੇ ਹਨ। ਲੇਕਿਨ ਜੋ ਹੈਡ ਗ੍ਰੰਥੀ ਦੀ ਚੋਣ ਦੀ ਪ੍ਰੰਪਰਾ ਬਣੀ ਹੈ। ਉਹ ਬੜੀ ਸ਼ਾਨਦਾਰ ਹੈ। ਇਥੇ ਕਿਸੇ ਦੀ ਵੀ ਦਰਖਾਸਤ ਨਹੀਂ ਹੁੰਦੀ। ਸ਼ਰੋਮਣੀ ਕਮੇਟੀ ਆਪ ਹੀ ਵੱਖ ਵੱਖ ਧਾਰਮਕ ਸੰਸਥਾਵਾਂ ਨੂੰ ਲਿਖ ਕੇ ਭੇਜ ਦਿੰਦੀ ਹੈ। ਇਨ੍ਹਾਂ ਸੰਸਥਾਵਾਂ ਨੂੰ ਕਿਸੇ ਯੋਗ ਸੱਜਣ ਦੀ ਸਿਫਾਰਿਸ਼ ਕਰ ਕੇ ਭੇਜਣ ਲਈ ਕਿਹਾ ਜਾਂਦਾ ਹੈ। ਕੋਈ ਸੱਜਣ ਆਪ ਅਪਲਾਈ ਨਹੀਂ ਕਰ ਸਕਦਾ। ਹੈਡ ਗ੍ਰੰਥੀ ਦੇ ਵਾਸਤੇ ਧਾਰਮਿਕ ਸੰਸਥਾਵਾਂ ਆਪ ਸਿਫਾਰਸ਼ ਕਰਨਗੀਆਂ। ਦਰਖਾਸਤਾਂ ਲੈਣ ਤੋਂ ਬਾਅਦ ਕੋਈ ਦਿਨ ਇੰਟਰਵਿਊ ਲਈ ਮੁਕੱਰਰ ਕਰਕੇ ਉਮੀਦਵਾਰਾਂ ਨੂੰ ਬੁਲਾਇਆ ਜਾਂਦਾ ਹੈ। ਇੰਟਰਵਿਊ ਵਿੱਚ ਜੱਥੇਦਾਰ ਅਕਾਲ ਤਖਤ ਸਾਹਿਬ ਬੈਠਦਾ ਹੈ, ਇਕ ਸਕੱਤਰ, ਪਹਿਲਾਂ ਹੈਡ ਗ੍ਰੰਥੀ ਦਰਬਾਰ ਸਾਹਿਬ ਨਾਲ ਇਕ ਦੋ ਦੂਸਰੇ ਗ੍ਰੰਥੀ ਵੀ ਹੁੰਦੇ ਹਨ। ਇਸ ਕਮੇਟੀ ਵਿੱਚ ਸਭ ਉਮੀਦਵਾਰਾਂ ਨੂੰ ਇੰਟਰਵਿਊ ਕੀਤਾ ਜਾਂਦਾ ਹੈ। ਮੁੱਖ ਯੋਗਤਾ ਇਹ ਹੁੰਦੀ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰ ਸਕਦਾ ਹੋਵੇ। ਭਾਈ ਗੁਰਦਾਸ ਦੀਆਂ ਵਾਰਾਂ ਦੀ ਵੀ ਕਥਾ ਕਰ ਸਕਦਾ ਹੋਵੇ। ਸਿੱਖੀ ਅਸੂਲਾਂ 'ਤੇ ਜੀਵਨ ਢਾਲਿਆ ਹੋਵੇ। ਸ਼ਾਦੀਸ਼ੁਦਾ ਹੋਵੇ। ਕਰੇਬ ਨਾ ਕੀਤਾ ਹੋਵੇ। ਇਸ ਤਰ੍ਹਾਂ ਦੀਆਂ ਕਈ ਸ਼ਰਤਾਂ ਹੁੰਦੀਆਂ ਹਨ। ਉਸਦਾ ਸਾਰਾ ਪਿਛਲਾ ਰਿਕਾਰਡ ਦੇਖਿਆ ਜਾਂਦਾ ਹੈ। ਕਿਥੇ ਕਿਥੇ ਸਮਾਂ ਗੁਜਾਰਿਆ ਹੈ। ਕੁਰਬਾਨੀ ਕੀ ਹੈ। ਇਨ੍ਹਾਂ ਦੇ ਕੁਝ ਨੰਬਰ ਰਖੇ ਹੁੰਦੇ ਹਨ। ਇਸ ਤਰ੍ਹਾਂ ਬੜੇ ਹੀ ਯੋਗ ਬੰਦੇ ਦੀ ਚੋਣ ਕੀਤੀ ਜਾਂਦੀ ਹੈ। ਫਿਰ ਚੋਣ ਤੋਂ ਬਾਅਦ ਗੱਦੀ ਨਸ਼ੀਨੀ ਹੁੰਦੀ ਹੈ। ਅਕਾਲ ਤਖਤ ਸਾਹਿਬ ਤੇ ਉਚੇਚਾ ਦੀਵਾਨ ਸੱਜਦਾ ਹੈ। ਪ੍ਰਧਾਨ ਉਥੇ ਆ ਜਾਂਦਾ ਹੈ। ਸਭ ਧਾਰਮਕ ਸਖਸ਼ੀਅਤਾਂ ਨੂੰ ਬੁਲਾਇਆ ਜਾਂਦਾ ਹੈ। ਸਭ ਸਿਰਕਰਦਾ ਸੱਜਣ ਬੁਲਾਏ ਜਾਂਦੇ ਹਨ। ਜਿਸ ਤਰ੍ਹਾਂ ਪੁਰਾਣੇ ਸਮਿਆਂ ਵਿੱਚ ਕਿਸੇ ਸੰਤ ਮਹੰਤ ਦੀ ਗੱਦੀ ਦੀ ਨਸ਼ੀਨੀ ਹੁੰਦੀ ਸੀ। ਉਸੇ ਤਰ੍ਹਾਂ ਹੀ ਹੈਡ ਗ੍ਰੰਥੀ ਦੀ ਗੱਦੀ ਨਸ਼ੀਨੀ ਹੁੰਦੀ ਹੈ। ਅਕਾਲ ਤਖਤ ਸਾਹਿਬ ਦਾ ਜੱਥੇਦਾਰ ਅਨਾਊਸਮੈਂਟ ਕਰਦਾ ਹੈ। ਬਈ ਅੱਜ ਫਲਾਣਾ ਸਿੰਘ ਸ੍ਰੀ ਦਰਬਾਰ ਸਾਹਿਬ ਦਾ ਗ੍ਰੰਥੀ ਨਿਯੁਕਤ ਕੀਤਾ ਜਾਂਦਾ ਹੈ। ਗੁਰੂ ਮਹਾਰਾਜ ਕਿਰਪਾ ਕਰਨ, ਇਨ੍ਹਾਂ ਨੂੰ ਸੇਵਾ ਸੰਭਾਲਣ ਦੀ ਤਾਕਤ ਬਖਸ਼ੀ ਗਈ । ਇਸ ਤਰ੍ਹਾਂ ਅਨਾਊਸਮੈਂਟ ਹੋ ਜਾਂਦੀ ਹੈ। ਅਰਦਾਸ ਹੁੰਦੀ ਹੈ। ਕੜਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਹੁੰਦੀ ਹੈ। ਫਿਰ ਅਕਾਲ ਤਖਤ ਸਾਹਿਬ ਵਲੋਂ ਸਿਰੋਪਾਉ ਦਿੱਤਾ ਜਾਂਦਾ ਹੈ। ਬਾਕੀ ਧਾਰਮਕ ਮੁਖੀ ਵੀ ਤੇ ਸੰਤ ਮਹੰਤ ਵੀ ਸਿਰੋਪਾਉ ਦਿੰਦੇ ਨੇ। ਇਸ ਤਰ੍ਹਾਂ ਫੋਟੋਆਂ ਲਈਆਂ ਜਾਂਦੀਆਂ ਹਨ। ਫਿਰ ਦੀਵਾਨ ਵਿਚੋਂ ਸਾਰੀਆਂ ਸੰਗਤਾਂ ਜਲੂਸ ਦੀ ਸ਼ਕਲ ਵਿੱਚ ਗ੍ਰੰਥੀ ਸਿੰਘ ਨੂੰ ਦਰਬਾਰ ਸਾਹਿਬ ਵਿੱਚ ਲਿਜਾਂਦੀਆਂ ਹਨ। ਦਰਬਾਰ ਸਾਹਿਬ ਦੇ ਨਿਯਮ ਨੇ ਕਿ ਅਰਦਾਸਾਂ ਤੇ ਪਾਠਾਂ ਦੇ ਸਮੇਂ ਮੁਕੱਰਰ ਕੀਤੇ ਹੁੰਦੇ ਹਨ। ਇਕ ਅੰਮ੍ਰਿਤ ਵੇਲੇ ਅਰਦਾਸ ਹੁੰਦੀ ਹੈ। ਆਸਾ ਦੀ ਵਾਰ ਦੀ ਸਮਾਪਤੀ ਦੀ ਅਰਦਾਸ ਹੁੰਦੀ ਹੈ। ਇਕ ਬਾਰ੍ਹਾਂ ਵਜੇ ਹੁੰਦੀ ਹੈ। ਇਕ ਤਿੰਨ ਵਜੇ ਹੁੰਦੀ ਹੈ। ਇਕ ਸੋਦਰ ਦੀ ਹੁੰਦੀ ਹੈ। ਇਕ ਅਖ਼ੀਰ ਤੇ ਸਮਾਪਤੀ ਦੀ ਹੁੰਦੀ ਹੈ। ਇਨ੍ਹਾਂ ਅਰਦਾਸਾਂ ਦੇ ਸਭ ਸਮੇਂ ਮੁਕੱਰਰ ਕੀਤੇ ਹੁੰਦੇ ਹਨ। ਇਹ ਅਰਦਾਸਾਂ ਅੱਡ ਅੱਡ ਅਰਦਾਸੀਏ ਕਰਦੇ ਹਨ। ਹੈਡ ਗ੍ਰੰਥੀ ਦਾ ਮੁੱਖ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ

ਪ੍ਰਕਾਸ਼ ਕਰਨਾ ਅਤੇ ਹੁਕਮ ਲੈਣਾ ਹੈ। ਬਾਕੀ ਕੰਮ ਦੇ ਵੱਖਰੇ ਅਰਦਾਸੀਏ ਹੁੰਦੇ ਹਨ। ਜਦੋਂ ਹੈਡ ਗ੍ਰੰਥੀ ਦਰਬਾਰ ਸਾਹਿਬ ਵਿੱਚ ਜਾਂਦਾ ਹੈ ਤਾਂ ਅਗੋਂ ਕੀਰਤਨ ਬੰਦ ਹੋ ਜਾਂਦਾ ਹੈ। ਇਹ ਵਿਸੇਸ਼ ਗੱਲ ਹੈ। ਭਾਵੇਂ ਕੋਈ ਵੀ ਵੱਡੇ ਤੋਂ ਵੱਡਾ ਆਦਮੀ ਆ ਜਾਵੇ ਕੀਰਤਨ ਬੰਦ ਨਹੀਂ ਹੁੰਦਾ। ਪਰ ਜਦ ਹੈਡ ਗ੍ਰੰਥੀ ਨਿਯੁਕਤ ਹੋ ਕੇ ਅੰਦਰ ਆਉਂਦਾ ਹੈ ਤਾਂ ਕੀਰਤਨ ਬੰਦ ਹੋ ਜਾਂਦਾ ਹੈ। ਅਰਦਾਸੀਆ ਖੜ੍ਹਾ ਹੋ ਕੇ ਨਿਯੁਕਤੀ ਦੀ ਅਰਦਾਸ ਕਰੇਗਾ। ਅਰਦਾਸ ਤੋਂ ਬਾਅਦ ਨਵੇਂ ਹੈਡ ਗ੍ਰੰਥੀ ਨੂੰ ਪੁਰਾਣੇ ਹੈਡ ਗ੍ਰੰਥੀ ਵਲੋਂ ਚੌਰ ਫੜਾਇਆ ਜਾਂਦਾ ਹੈ। ਚੌਰ ਫੜਾ ਕੇ ਗੱਦੀ ਦੇ ਉਤੇ ਬਿਠਾਇਆ ਜਾਂਦਾ ਹੈ। ਹੁਕਮ ਲੈਣ ਦੇ ਵੀ ਟਾਈਮ ਮੁਕੱਰਰ ਹੁੰਦੇ ਹਨ। ਹਰ ਵਕਤ ਨਹੀਂ ਲਿਆ ਜਾਂਦਾ। ਇਕ ਹੁਕਮ ਸਵੇਰੇ ਅੰਮ੍ਰਿਤ ਵੇਲੇ ਦੇ ਪ੍ਰਕਾਸ਼ ਕਰਨ ਸਮੇਂ, ਤੇ ਇਕ ਆਸਾ ਦੀ ਵਾਰ ਦੀ ਸਮਾਪਤੀ ਵੇਲੇ ਤੇ ਇਕ ਸ਼ਾਮ ਨੂੰ ਸਮਾਪਤੀ ਵੇਲੇ ਲਿਆ ਜਾਂਦਾ ਹੈ। ਇਹ ਤਿੰਨ ਵਾਰ ਲਿਆ ਜਾਂਦਾ ਹੈ। ਲੇਕਿਨ ਜਦੋਂ ਨਵਾਂ ਹੈਡ ਗ੍ਰੰਥੀ ਨਿਯੁਕਤ ਕੀਤਾ ਜਾਂਦਾ ਹੈ ਤਾਂ ਉਦੋਂ ਨਿਯੁਕਤੀ ਬਾਅਦ ਹੁਕਮ ਲਿਆ ਜਾਂਦਾ ਹੈ। ਹੁਕਮ ਲੈ ਕੇ, ਮੱਥਾ ਟੇਕ ਕੇ, ਪਰਿਕਰਮਾ ਕੀਤੀ ਜਾਂਦੀ ਹੈ। ਪਰਿਕਰਮਾ ਕਰਨ ਤੋਂ ਪਿਛੋਂ ਬਾਬਾ ਅਟੱਲ ਸਾਹਿਬ ਲਿਜਾਇਆ ਜਾਂਦਾ ਹੈ। ਮਤਲਬ ਕਿ ਬੜੇ ਸ਼ਾਹਾਨਾ ਤਰੀਕੇ ਨਾਲ ਹੈਡ ਗ੍ਰੰਥੀ ਸਾਹਿਬ ਨੂੰ ਸੰਗਤਾਂ ਵਿੱਚ ਇੰਟਰੋਡੀਊਸ ਕਰਾਇਆ ਜਾਂਦਾ ਹੈ। ਜੋ ਰਵਾਇਤ ਬਣੀ ਹੈ, ਉਹ ਬਹੁਤ ਚੰਗੀ ਹੈ। ਲੇਕਿਨ ਕਈ ਗੱਲਾਂ ਅਜਿਹੀਆਂ ਹੁੰਦੀਆਂ ਹਨ, ਜਿਨਾਂ ਨਾਲ ਇਹ ਪ੍ਰਤਿਸ਼ਟ ਪਦਵੀ ਦਾ ਅਨਾਦਰ ਹੁੰਦਾ ਹੈ। ਜਿਵੇਂ ਕਿ ਮੁਲਾਜ਼ਮਤ ਦੇ ਨੀਯਮ ਨੇ। ਉਹ ਵੀ ਇਨ੍ਹਾਂ ਤੇ ਹਾਵੀ ਹੁੰਦੇ ਨੇ। ਹੁਣ ਕੁਝ ਕੀਤਾ ਹੈ। ਇਨ੍ਹਾਂ ਦੇ ਪੈਸੇ ਆਨਰੇਰੀ ਕੀਤੇ ਹਨ। ਲੇਕਿਨ ਸਾਡੇ ਸਮੇਂ ਗਰੇਡ ਹੁੰਦਾ ਹੀ ਕੋਈ ਨਹੀਂ ਸੀ। ਮੈਂ ਸਿਰਫ਼ 85 ਰੁਪਿਆਂ ਤੇ ਲੱਗਿਆ ਸੀ। ਮੇਰੇ ਤੋਂ ਪਹਿਲਾਂ ਜੱਥੇਦਾਰ ਅੱਛਰ ਸਿੰਘ 75-85 ਤੇ ਲੱਗਿਆ ਸੀ। ਜਿਸਦਾ ਜ਼ੋਰ ਪੈ ਗਿਆ ਉਸਨੇ ਥੋੜ੍ਹੀ ਬਹੁਤੀ ਤਰੱਕੀ ਕਰ ਲਈ। ਅੱਜ ਕੱਲ੍ਹ ਫਿਕਸਡ ਆਨਰੇਰੀ ਤਨਖਾਹ ਹੈ ਜਿਹੜੀ 1100-1200 ਬਣਦੀ ਹੈ। ਰਿਹਾਇਸ਼ ਥੋੜ੍ਹੇ ਜਿਹੇ ਕਿਰਾਏ 'ਤੇ ਕਮੇਟੀ ਦੀ ਹੁੰਦੀ ਹੈ। ਜਿਸ ਤਰ੍ਹਾਂ ਇਨ੍ਹਾਂ ਦੀਆਂ ਪਦਵੀਆਂ ਹਨ ਉਸ ਤਰ੍ਹਾਂ ਇਨ੍ਹਾਂ ਦੀਆਂ ਉਸ ਲਿਹਾਜ਼ ਨਾਲ ਇਨ੍ਹਾਂ ਦੀ ਰਿਹਾਇਸ਼ ਤੇ ਮਾਣ ਆਦਰ ਨਹੀਂ। ਜਿਸ ਤਰ੍ਹਾਂ ਪਾਦਰੀ ਬੜੀ ਸ਼ਾਨ ਨਾਲ ਰਹਿੰਦੇ ਹਨ ਤੇ ਵਿਚਰਦੇ ਹਨ। ਉਹ ਗੱਲ ਸਾਡੇ ਵਿੱਚ ਨਹੀਂ। ਜਿਸ ਮਕਾਨ ਵਿੱਚ ਮੈਂ ਰਹਿੰਦਾ ਹਾਂ ਉਹ ਮਕਾਨ ਮੇਰੇ ਪਰਿਵਾਰ ਅਨੁਸਾਰ ਤਾਂ ਭਾਵੇਂ ਠੀਕ ਹੈ ਪਰ ਹੈਡ ਗ੍ਰੰਥੀ ਦੇ ਲਿਹਾਜ਼ ਨਾਲ ਉਹ ਕੁਝ ਵੀ ਨਹੀਂ ਸੀ। ਇਸ ਤਰ੍ਹਾਂ ਬਾਹਰੋਂ ਆਉਣ ਵਾਲੇ ਬੰਦੇ ਤੇ ਬੜਾ ਮਾੜਾ ਅਸਰ ਪੈਂਦਾ ਸੀ।

*ਪ੍ਰਸ਼ਨ: ਤੁਸੀਂ ਇਸ ਬਾਰੇ ਕੋਈ ਸਲਾਹ ਮਸ਼ਵਰਾ ਦਿੱਤਾ ਹੈ?*

*ਉੱਤਰ :* ਬੜੀ ਵਾਰ ਸਲਾਹ ਮਸ਼ਵਰੇ ਦਿਤੇ ਹਨ। ਕਹਿ ਵੀ ਦਿੰਦੇ ਨੇ ਕਿ ਹਾਂ ਜੀ ਕਰਾਂਗੇ। ਪਰ ਕਰਦਾ ਕੋਈ ਨਹੀਂ। ਕਈ ਵਾਰਾਂ ਬੰਗਲੇ ਬਨਾਉਣ ਦੀਆਂ ਸਲਾਹਾਂ ਬਣੀਆਂ ਨੇ। ਕੁਆਟਰ ਵੀ ਤਿੰਨ ਚਾਰ ਬਣਾਏ ਨੇ। ਪਰ ਅਸੀਂ ਉਨ੍ਹਾਂ ਵਿੱਚ ਰਹਿਣ ਤੋਂ ਇਨਕਾਰ ਕਰ ਦਿੱਤਾ ਸੀ। ਮਤਲਬ ਕਿ ਜੋ ਕੁਝ ਚਾਹੀਦਾ ਹੈ ਉਹ ਨਹੀਂ। ਸਿੱਖ ਸੰਗਤਾਂ ਵਿੱਚ ਤਾਂ ਇਨ੍ਹਾਂ ਪਦਵੀਆਂ ਦਾ ਸਤਿਕਾਰ ਬਹੁਤ ਹੈ। ਮੈਂ ਭਾਵੇਂ ਹੈਡ ਗ੍ਰੰਥੀ ਤੋਂ ਰਿਟਾਇਰ ਹੋ ਗਿਆ ਹਾਂ ਪਰ ਅਜੇ ਵੀ ਜਿਥੇ ਜਾਂਦਾ ਹਾਂ ਲੋਕ ਮੇਰਾ ਬੜਾ ਮਾਣ ਸਤਿਕਾਰ ਕਰਦੇ ਨੇ। ਮੇਰੀ 30 ਸਾਲ ਦੀ ਸਰਵਿਸ ਹੈਡ ਗ੍ਰੰਥੀ ਦੇ ਤੌਰ ਤੇ ਹੋਈ ਹੈ। ਤਕਰੀਬਨ ਪੰਜ ਕੁ ਸਾਲ ਧਰਮ ਪ੍ਰਚਾਰ ਤੇ ਲਾਏ ਨੇ। ਸੰਗਤਾਂ ਨੇ ਬੜਾ ਆਦਰ ਸਤਿਕਾਰ ਕੀਤਾ ਹੈ। ਦੂਜੀ ਗੱਲ ਹੈਡ ਗ੍ਰੰਥੀ ਦਾ

ਹੋਰ ਗ੍ਰੰਥੀਆਂ ਨੂੰ ਆਪ ਵੀ ਆਪਣੇ ਅਸੂਲਾਂ ਤੇ ਕਾਇਮ ਰਹਿਣਾ ਚਾਹੀਦਾ ਹੈ। ਕਈ ਗੱਲਾਂ ਆਪ ਪਬਲਿਕ ਲਾਈਫ ਦੀਆਂ ਵੀ ਛੱਡਣੀਆਂ ਪੈਂਦੀਆਂ ਹਨ। ਜਿਵੇਂ ਕਿ ਹੈਡ ਗ੍ਰੰਥੀ ਬਜ਼ਾਰ ਵਿੱਚ ਸਾਇਕਲ ਤੇ ਨਹੀਂ ਚੜ੍ਹ ਸਕਦਾ। ਬਾਜ਼ਾਰ ਵਿੱਚ ਬੈਠ ਕੇ ਕੋਈ ਚੀਜ਼ ਨਹੀ ਖਾ ਸਕਦਾ। ਕਈ ਵਾਰ ਕਿਹਾ ਹੈ ਕਿ ਹੈਡ ਗ੍ਰੰਥੀ ਤੇ ਜੱਥੇਦਾਰ ਵਾਸਤੇ ਕਾਰਾਂ ਲੈ ਕੇ ਦਿਆਂਗੇ। ਲੇਕਿਨ ਅਜੇ ਤੱਕ ਕੁਝ ਨਈਂ ਹੋਇਆ। ਸ਼ਰੋਮਣੀ ਕਮੇਟੀ ਦੇ ਪ੍ਰਧਾਨ ਤੇ ਅਕਾਲੀ ਦਲ ਦੇ ਪ੍ਰਧਾਨ ਦੇ ਲਈ ਤਾਂ ਕਾਰ ਹੈ ਪਰ ਹੈਡ ਗ੍ਰੰਥੀ ਜਾਂ ਜੱਥੇਦਾਰ ਸਾਹਿਬ ਲਈ ਕੋਈ ਨਹੀਂ। ਆਹ ਕੁਝ ਧਰਮ ਪ੍ਰਚਾਰ ਦੀਆਂ ਗੱਡੀਆਂ ਹਨ, ਇਨ੍ਹਾਂ ਤੇ ਚਲੇ ਜਾਈਦਾ ਸੀ। ਨਹੀਂ ਹੋਰ ਕੋਈ ਪ੍ਰਬੰਧ। ਸ੍ਰੀ ਹਰਿਮੰਦਰ ਸਾਹਿਬ ਸਿੱਖ ਜਗਤ ਵਿੱਚ ਸਭ ਤੋਂ ਵੱਡਾ ਅਸਥਾਨ ਹੈ। ਇਨ੍ਹਾਂ ਥਾਵਾਂ ਦੇ ਜ਼ਿੰਮੇਵਾਰ ਸੱਜਣਾਂ ਦੀ ਪੁਜੀਸ਼ਨ ਜਿੰਨੀ ਉਚੀ ਹੋਵੇਗੀ ਪੰਥ ਦੀ ਉਨੀ ਹੀ ਜ਼ਿਆਦਾ ਸ਼ੋਭਾ ਹੋਵੇਗੀ। ਸੰਤ ਫਤਿਹ ਸਿੰਘ ਦੇ ਵੇਲੇ ਤੋਂ ਲੈ ਕੇ ਸਰਦਾਰ ਟੌਹੜਾ ਦੇ ਸਮੇਂ ਤੱਕ ਉਨ੍ਹਾਂ ਦੀ ਪੁਜੀਸ਼ਨ ਨੂੰ ਉਚਿਆਂ ਚੁੱਕਣ ਦੀਆਂ ਗੱਲਾਂ ਹੁੰਦੀਆਂ ਆ ਰਹੀਆਂ ਹਨ ਲੇਕਿਨ ਪੂਰੀ ਕੋਈ ਵੀ ਨਹੀਂ ਹੋਈ।

*ਪ੍ਰਸ਼ਨ: ਸਿੰਘ ਸਾਹਿਬ, ਤੁਹਾਡੇ ਦੇਖਦਿਆਂ ਜਿੰਨੇ ਵੀ ਹੈਡ ਗ੍ਰੰਥੀ ਜਾਂ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਸਾਹਿਬਾਨ ਹੋਏ ਹਨ, ਉਨ੍ਹਾਂ ਬਾਰੇ ਆਪਣੇ ਵਿਚਾਰ ਦੱਸੋ। ਜਿਨ੍ਹਾਂ ਨੂੰ ਤੁਸੀਂ ਨੇੜੇ ਹੋ ਕੇ ਤੱਕਿਆ ਹੋਵੇ।*

*ਉੱਤਰ :* ਜੱਥੇਦਾਰ ਅੱਛਰ ਸਿੰਘ ਰਹੇ ਹਨ। ਮਹੰਤ ਮੂਲ ਸਿੰਘ ਵੀ ਹੈਡ ਗ੍ਰੰਥੀ ਰਹੇ ਸਨ । ਭਾਈ ਠਾਕਰ ਸਿੰਘ ਜੀ ਵੀ ਰਹਿ ਚੁੱਕੇ ਹਨ। ਇਨ੍ਹਾਂ ਦੀ ਥਾਂ ਤੇ ਹੀ ਮੈਂ ਆ ਕੇ ਲੱਗਿਆ ਸੀ। ਜੱਥੇਦਾਰ ਅੱਛਰ ਸਿੰਘ ਦਾ ਬੜਾ ਅੱਛਾ ਜੀਵਨ ਸੀ। ਬੜੇ ਪੱਕੇ ਸਿੰਘ ਸਨ। ਬਾਣੀ ਦੇ ਰਸੀਏ ਤੇ ਨਿਤਨੇਮੀ ਸਨ। ਨਿਰਛਲ ਤੇ ਨਿਸ਼ਕਪਟ ਸਨ। ਗੱਲ ਕਹਿਣ ਲੱਗਿਆਂ ਸਾਫ ਕਹਿ ਦੇਣਾ। ਦਰਬਾਰ ਸਾਹਿਬ ਤੇ ਅਕਾਲ ਤਖਤ ਸਾਹਿਬ ਦਾ ਬੜਾ ਅੱਛਾ ਸਮਾਂ ਗੁਜ਼ਾਰਿਆ ਹੈ। ਉਹ ਬਚਪਨ ਤੋਂ ਸਿੱਖੀ ਜੀਵਨ ਵਿੱਚ ਆ ਗਏ ਸਨ। ਉਹ ਲਾਹੌਰ ਦੇ ਲਾਗੇ ਖਾਲੜੇ ਕੋਲ ਪਿੰਡ ਘਣੀਏ ਦੇ ਰਹਿਣ ਵਾਲੇ ਸਨ। ਜੱਟ ਸਿੱਖ ਸਨ। ਮਾਤਾ ਪਿਤਾ ਛੋਟੀ ਉਮਰ ਵਿੱਚ ਹੀ ਗੁਜ਼ਰ ਗਏ ਸਨ। ਉਨ੍ਹਾਂ ਦੇ ਭਰਾ ਬ੍ਰਹਮਾ ਵਿੱਚ ਪੁਲੀਸ ਵਿੱਚ ਸਨ। ਇਨ੍ਹਾਂ ਨੂੰ ਵੀ ਉਥੇ ਹੀ ਲੈ ਗਏ ਸਨ। ਉਥੇ ਹੀ ਪੜ੍ਹੇ ਸਨ। ਉਥੇ ਪੁਲੀਸ ਵਿੱਚ ਨੌਕਰੀ ਕਰ ਲਈ। ਜਦੋਂ ਤਕੜੇ ਹੋ ਗਏ ਫਿਰ ਫ਼ੌਜ ਵਿੱਚ 14 ਨੰਬਰ ਸਿੱਖ ਪਲਟਨ ਵਿੱਚ ਚਲੇ ਗਏ ਸਨ। ਫ਼ੌਜ ਵਿੱਚ ਚੰਗੇ ਸਿੰਘਾਂ ਦੀ ਸੰਗਤ ਮਿਲ ਗਈ। ਨਾਲ ਨਾਲ ਪੜ੍ਹਾਈ ਕਰਦੇ ਸਨ। ਫਿਰ ਸੈਂਟਰਲ ਮਾਝਾ ਦੀਵਾਨ ਵਿੱਚ ਸ਼ਾਮਲ ਹੋ ਗਏ। ਉਥੇ ਅੰਮ੍ਰਿਤ ਛਕ ਲਿਆ। ਜਦੋਂ ਅਕਾਲੀ ਮੂਵਮੈਂਟ ਚੱਲੀ ਸੀ ਉਦੋਂ ਇਹ ਹੌਲਦਾਰ ਸਨ। ਉਸ ਸਮੇਂ ਨੌਕਰੀ ਛੱਡ ਦਿੱਤੀ। ਫਿਰ ਜਦੋਂ ਗੁਰੂ ਕੇ ਬਾਗ ਦਾ ਮੋਰਚਾ ਲੱਗਿਆ ਉਦੋਂ ਇਨ੍ਹਾਂ ਨੂੰ ਅਕਾਲ ਤਖਤ ਸਾਹਿਬ ਦਾ ਜੱਥੇਦਾਰ ਬਣਾ ਦਿੱਤਾ। ਉਦੋਂ ਉਹ ਮੋਰਚੇ ਵਿੱਚ ਜੱਥੇ ਭੇਜਦੇ ਰਹੇ ਨੇ। ਫਿਰ ਕੁਝ ਚਿਰ ਲਈ ਡੇਰਾ ਸਾਹਿਬ ਲਾਹੌਰ ਚਲੇ ਗਏ। ਉਥੇ ਉਹ ਸੂਰਜ ਪ੍ਰਕਾਸ਼ ਦੀ ਕਥਾ ਕਰਦੇ ਸਨ ਅਤੇ ਗੁਰਦੁਆਰਾ ਸਾਹਿਬ ਦੇ ਹੈਡ ਗ੍ਰੰਥੀ ਦੀ ਸੇਵਾ ਨਿਭਾਉਂਦੇ ਰਹੇ। ਬੜਾ ਅੱਛਾ ਸਮਾਂ ਉਥੇ ਲੰਘਾਇਆ। ਉਸ ਸਮੇਂ ਹੀ ਜਦ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਰਿਟਾਇਰ ਹੋ ਗਏ ਤਾਂ ਇਥੇ ਉਨ੍ਹਾਂ ਨੂੰ ਹੈਡ ਗ੍ਰੰਥੀ ਨਿਯੁਕਤ ਕਰ ਦਿੱਤਾ। ਗੱਲ ਕੀ ਜੱਥੇਦਾਰ ਅੱਛਰ ਸਿੰਘ ਹੁਰਾਂ ਦਾ ਜੀਵਨ ਬਹੁਤ ਹੀ ਅੱਛਾ ਸੀ। ਹੈਡ ਗ੍ਰੰਥੀ ਹੋਣ ਦੇ ਨਾਲ ਨਾਲ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਦੀ ਡਿਊਟੀ ਵੀ ਨਿਭਾਉਂਦੇ ਰਹੇ ਸਨ, ਕਿਉਂਕਿ ਉਸ ਸਮੇਂ ਦੇ

ਜੱਥੇਦਾਰ ਮੋਹਨ ਸਿੰਘ ਨਾਗੋਕੇ ਕਾਂਗਰਸ ਵਿੱਚ ਸ਼ਾਮਲ ਹੋ ਗਏ ਸਨ। ਬੰਦਾ ਬੜਾ ਚੰਗਾ ਸੀ। ਬਹੁਤ ਹੀ ਚੰਗਾ ਕੰਮ ਸੀ। ਸਾਰੀ ਪਰਿਕਰਮਾ ਉਨ੍ਹਾਂ ਨੇ ਹੀ ਬਣਵਾਈ ਸੀ। ਸਰਦਾਰ ਪਰਤਾਪ ਸਿੰਘ ਕੈਰੋਂ ਉਨ੍ਹਾਂ ਦਾ ਬੜਾ ਅੱਛਾ ਯਾਰ ਸੀ। ਉਸਨੇ ਇਨ੍ਹਾਂ ਨੂੰ ਪ੍ਰੇਰ ਲਿਆ ਤੇ ਕਾਂਗਰਸ ਵਿੱਚ ਲੈ ਗਏ। ਸਾਰੇ ਇਧਰੋਂ ਹੀ ਗਏ ਨੇ।

*ਪ੍ਰਸ਼ਨ: ਅਕਾਲ ਤਖਤ ਦੇ ਜੱਥੇਦਾਰ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ ਕਿਉਂਕਿ ਅਕਾਲ ਤਖਤ ਦਾ ਜੱਥੇਦਾਰ ਸਭ ਦੁਨਿਆਵੀ ਮਸਲਿਆਂ ਤੋਂ ਉਪਰ ਹੋਣਾ ਚਾਹੀਦਾ ਹੈ। ਤੁਹਾਡੇ ਕੀ ਵਿਚਾਰ ਹਨ?*

*ਉੱਤਰ :* ਇਹ ਬੜੀ ਵੱਡੀ ਗੱਲ ਸੀ। ਕੀ ਕੀਤਾ ਜਾਵੇ। ਅਕਾਲ ਤਖਤ ਦਾ ਜੱਥੇਦਾਰ ਹੋਣਾ ਬਹੁਤ ਵੱਡੀ ਗੱਲ ਹੈ। ਗਿਆਨੀ ਭੁਪਿੰਦਰ ਸਿੰਘ ਜੀ ਵੀ ਤਾਂ ਹੈਡ ਗ੍ਰੰਥੀ ਰਹੇ ਨੇ ਪਰ ਉਹ ਵੀ ਇਕ ਪਿਛੇ ਕਾਂਗਰਸ ਵਿੱਚ ਚਲੇ ਗਏ ਸਗੋਂ ਜਾਂਦੇ ਜਾਂਦੇ ਜੱਥੇਦਾਰ ਅੱਛਰ ਸਿੰਘ ਨੂੰ ਵੀ ਨਾਲ ਲੈ ਗਏ ਸਨ। ਜੱਥੇਦਾਰ ਅੱਛਰ ਸਿੰਘ ਬੜਾ ਭੋਲਾ ਸੀ। ਗਿਆਨੀ ਭੁਪਿੰਦਰ ਸਿੰਘ ਲਾਰੇ ਲੱਪੇ ਲਾ ਕੇ ਆਪਣੇ ਨਾਲ ਲੈ ਗਿਆ। ਸਰਦਾਰ ਗੁਰਨਾਮ ਸਿੰਘ ਨੇ ਉਨ੍ਹਾਂ ਨੂੰ ਉਕਸਾਇਆ ਸੀ। ਮੈਂ ਬੜਾ ਜ਼ੋਰ ਲਾਇਆ ਸੀ ਕਿ ਤੁਸੀਂ ਇਹ ਕੰਮ ਨਾ ਕਰੋ। ਇਸ ਨਾਲ ਸਾਰੇ ਪੰਥ ਦੀ ਬਦਨਾਮੀ ਹੋਵੇਗੀ। ਲੋਕ ਸੋਚਣਗੇ ਕਿ ਇਤਨੀਆਂ ਮਹਾਨ ਤੇ ਪਵਿੱਤਰ ਪਦਵੀਆਂ ਤੇ ਰਹਿ ਕੇ ਨਿਗੂਣੀਆਂ ਜਿਹੀਆਂ ਮੈਂਬਰੀਆਂ ਪਿਛੇ ਵਿਕ ਗਏ।

*ਪ੍ਰਸ਼ਨ: ਕੋਈ ਹੋਰ ਗੱਲ ਸ਼ਰੋਮਣੀ ਕਮੇਟੀ ਬਾਰੇ ਜਾਂ ਇਸਦੇ ਪ੍ਰਬੰਧ ਬਾਰੇ ਦੱਸੋ।*

*ਉੱਤਰ :* ਜਿਸ ਜਗ੍ਹਾ ਹੁਣ ਅਸੀਂ ਇਥੇ ਰਹਿ ਰਹੇ ਹਾਂ ਇਹ ਥਾਂ ਗ੍ਰੰਥੀਆਂ ਦੇ ਖੂਹ ਕਰਕੇ ਮਸ਼ਹੂਰ ਸੀ। ਇਹ ਸ੍ਰੀ ਹਰਿਮੰਦਰ ਸਾਹਿਬ ਦੀ ਜਾਇਦਾਦ ਸੀ। ਸਰਦਾਰ ਗੁਰਦਿਆਲ ਸਿੰਘ ਉਸ ਸਮੇਂ ਮੈਨੇਜਰ ਸਨ। ਉਦੋਂ ਇਹ ਸਕੀਮ ਹੋਈ ਕਿ ਇਥੇ ਕਮੇਟੀ ਦੇ ਮੁਲਾਜਮਾਂ ਨੂੰ ਪਲਾਟ ਦਿੱਤੇ ਜਾਣ। ਥੋੜ੍ਹੇ ਜਿਹੇ ਪੈਸੇ ਲੈ ਕੇ ਪੰਜ ਪੰਜ ਰੁਪਏ ਦੇ ਹਿਸਾਬ ਨਾਲ ਪਲਾਟ ਦਿੱਤੇ ਗਏ। ਪਰ ਮੈਂ ਉਦੋਂ ਵੀ ਪਲਾਟ ਤੋਂ ਰਹਿ ਗਿਆ ਕਿਉਂਕਿ 80-85 ਰੁਪਏ ਮਾਸਕ ਤਨਖਾਹ ਮਿਲਦੀ ਸੀ। ਇਸ ਕਰਕੇ ਰੁਪਏ ਦੀ ਫੁਰਸਤ ਨਹੀਂ ਸੀ। ਬੱਚਿਆਂ ਦੇ ਪੜ੍ਹਾਉਣ ਦਾ ਖਰਚਾ ਵੀ ਤੋਰਨਾ ਪੈਂਦਾ ਸੀ। ਕੁਝ ਸ਼ਰੋਮਣੀ ਕਮੇਟੀ ਨੇ ਵੀ ਮੈਨੂੰ ਨਜ਼ਰ ਅੰਦਾਜ਼ ਕਰ ਦਿੱਤਾ। ਲੇਕਿਨ ਗੁਰੂ ਮਹਾਰਾਜ ਗੁਰੂ ਰਾਮਦਾਸ ਇੰਨੇ ਸਮਰਥ ਹਨ ਕਿ ਉਨ੍ਹਾਂ ਨੇ ਮੇਰੇ ਤੇ ਇੰਨੀ ਕਿਰਪਾ ਕੀਤੀ ਕਿ ਇਧਰੋਂ ਤਾਂ ਮੇਰੀ ਰਿਟਾਇਰਮੈਂਟ ਦਾ ਸਮਾਂ ਨੇੜੇ ਆ ਗਿਆ ਸੀ। ਉਧਰੋਂ ਮੈਨੂੰ ਫਿਕਰ ਸੀ ਕਿ ਮੈਂ ਰਿਟਾਇਰ ਹੋਣ ਬਾਅਦ ਬੱਚਿਆਂ ਤੇ ਪਰਿਵਾਰ ਨੂੰ ਲੈ ਕੇ ਕਿਥੇ ਕਿਥੇ ਬੈਠਾਗਾਂ। ਕਿਉਂਕਿ ਕਮੇਟੀ ਦਾ ਮਕਾਨ ਛੱਡਣਾ ਪੈਣਾ ਸੀ। ਇਹ ਜਿਹੜਾ ਮੇਰਾ ਮਕਾਨ ਹੈ (177 ਅਜੀਤ ਨਗਰ) ਇਹ ਸਰਦਾਰ ਹਰਨਾਮ ਸਿੰਘ ਸਕੱਤਰ ਦਾ ਪਲਾਟ ਸੀ। ਉਨ੍ਹਾਂ ਨੇ ਕਿਸੇ ਬੀਬੀ ਸ਼ਰਨ ਕੌਰ ਨੂੰ ਵੇਚ ਦਿੱਤਾ। ਉਹ ਈਰਾਨ ਵਿੱਚ ਰਹਿੰਦੇ ਸਨ। ਉਨ੍ਹਾਂ ਨੇ ਇਸ ਮਕਾਨ ਦਾ ਪਿਛਲਾ ਹਿੱਸਾ ਬਣਾਇਆ ਸੀ। ਅਗਲਾ ਹਿੱਸਾ ਅਸੀਂ ਖਰੀਦਣ ਤੋਂ ਪਿਛੋਂ ਬਣਾ ਲਿਆ ਸੀ। 48000 ਦਾ ਮਕਾਨ ਦਾ ਸੌਦਾ ਹੋ ਗਿਆ ਸੀ। ਕਮੇਟੀ ਵਲੋਂ ਸਾਨੂੰ ਕੋਈ ਮੱਦਦ ਨਹੀਂ ਮਿਲੀ। ਇਸ ਘਰ ਦਾ ਸੌਦਾ ਵੀ ਗੁਰੂ ਮਹਾਰਾਜ ਦੀ ਕਿਰਪਾ ਨਾਲ ਹੀ ਹੋ ਗਿਆ ਸੀ। ਮੈਂ ਯੂ.ਪੀ. ਵਿੱਚ ਜਮੀਨ ਲਈ ਸੀ। ਸਨ 1950 ਵਿੱਚ ਇਕ ਹਜ਼ਾਰ ਪ੍ਰਤੀ ਮੁਰੱਬਾ ਲਿਆ ਸੀ। ਸਲਾਹ ਸੀ ਵੇਚ ਛੱਡੀਏ। ਜੰਗਲ ਸੀ ਆਬਾਦ ਹੋ ਗਿਆ, ਕੁਝ ਥੋੜ੍ਹਾ ਬਹੁਤ ਉਧਰੋਂ ਆ ਜਾਇਆ ਕਰਦਾ ਸੀ। ਗੁਰੂ

ਮਹਾਰਾਜ ਨੇ ਐਸੀ ਕਿਰਪਾ ਕੀਤੀ ਕਿ ਜਦੋਂ ਅਸੀਂ ਮਕਾਨ ਖਰੀਦਣ ਦੀ ਗੱਲ ਕਰਦੇ ਸਾਂ ਤਾਂ ਉਦੋਂ ਹੀ ਇਕ ਗਾਹਕ ਆ ਗਿਆ। ਉਹ ਕਹਿਣ ਲੱਗਿਆ ਕਿ ਮੈਂ 4000 ਪ੍ਰਤੀ ਏਕੜ ਦੇਣ ਨੂੰ ਤਿਆਰ ਹਾਂ। ਮੈਂ ਕਿਹਾ ਠੀਕ ਹੈ। ਮੈਂ ਆਪਣੇ ਉਥੋਂ ਦੇ ਰਿਸ਼ਤੇਦਾਰਾਂ ਨਾਲ ਗੱਲਬਾਤ ਕੀਤੀ, ਉਹ ਕਹਿਣ ਲੱਗੇ ਕਿ ਪੰਜ ਹਜ਼ਾਰ ਰੁਪਏ ਪ੍ਰਤੀ ਏਕੜ ਵਿਕਦੀ ਹੈ। ਮੈਂ ਕਿਹਾ ਠੀਕ ਹੈ। ਅਖ਼ੀਰ ਪੰਜ ਹਜ਼ਾਰ ਰੁਪਏ ਪ੍ਰਤੀ ਏਕੜ ਨੂੰ ਸੌਦਾ ਹੋ ਗਿਆ। 16 ਏਕੜ ਜ਼ਮੀਨ 80,000 ਰੁਪਏ ਦੀ ਵੇਚ ਦਿੱਤੀ। ਕੁਝ ਜਮੀਨ ਅਜੇ ਰਹਿੰਦੀ ਹੈ। ਇਹ 80 ਹਜ਼ਾਰ ਰੁਪਏ ਵਿਚੋਂ ਇਹ ਮਕਾਨ ਖਰੀਦ ਲਿਆ। ਇਹ ਮਕਾਨ ਇਸ ਤਰ੍ਹਾਂ ਬਣਿਆ ਹੈ। ਜਿਹੜੀ ਜਮੀਨ ਉਥੇ ਥੋੜ੍ਹੀ ਬਹੁਤ ਰਹਿੰਦੀ ਹੈ ਉਹ ਮੇਰੇ ਸਾਲੇ ਖੇਤੀ ਕਰਦੇ ਹਨ। ਕਿਉਂਕਿ ਸਾਡਾ ਕੋਈ ਵੀ ਮੁੰਡਾ ਉਥੇ ਜਾ ਨਹੀਂ ਸਕਦਾ।

*ਪ੍ਰਸ਼ਨ: ਕੁਝ ਆਪਣੇ ਪਰਿਵਾਰ ਬਾਰੇ ਰੋਸ਼ਨੀ ਪਾਉ?*

*ਉੱਤਰ :* ਮੇਰੇ ਕੁਲ 8 ਬੱਚੇ ਹਨ, ਪੰਜ ਲੜਕੇ ਤੇ ਤਿੰਨ ਲੜਕੀਆਂ ਹਨ। ਮੇਰਾ ਵੱਡਾ ਲੜਕਾ ਪਹਿਲਾਂ ਫ਼ੌਜ ਵਿੱਚ ਸੀ। ਹੁਣ ਨਾਂ ਕਟਾਕੇ ਆ ਗਿਆ ਹੈ ਤੇ ਆਪਣਾ ਕੰਮ ਸ਼ੁਰੂ ਕਰ ਲਿਆ ਸੀ। ਉਸਦੀ ਉਮਰ 45 ਸਾਲ ਦੀ ਹੈ। ਵੱਡੇ ਇਹ ਗਿਆਨੀ ਜਗਦੀਸ਼ ਸਿੰਘ ਪ੍ਰੈਸ ਰਿਪੋਰਟਰ ਨੇ। ਅੱਜ ਕੱਲ੍ਹ ਗੁਰਦਾਸਪੁਰ ਨੇ। ਉਨ੍ਹਾਂ ਦਾ ਲੜਕਾ ਮਿਲਟਰੀ ਵਿੱਚ ਲੈਫਟੀਨੈਂਟ ਹੈ। ਦੋ ਲੜਕੀਆਂ ਹਨ। ਇਕ ਛੋਟਾ ਲੜਕਾ ਹੈ। ਇਸਦੇ ਬੱਚੇ ਇਥੇ ਪੜ੍ਹਦੇ ਹਨ। ਛੋਟਾ ਲੜਕਾ ਸਰਦਾਰ ਸਵੰਬਰਜੀਤ ਸਿੰਘ ਨਾਪਤੋਲ ਦੇ ਮਹਿਕਮੇ ਵਿੱਚ ਇਨਸਪੈਕਟਰ ਹੈ। ਅੱਜ ਕੱਲ੍ਹ ਕਪੂਰਥਲੇ ਹੈ। ਰਿਹਾਇਸ਼ ਜਲੰਧਰ ਹੈ। ਇਸ ਘਰ ਦੇ ਉਪਰਲਾ ਪੋਰਸ਼ਨ ਉਨ੍ਹਾਂ ਦਾ ਹੀ ਹੈ। ਉਨ੍ਹਾਂ ਤੋਂ ਛੋਟੇ ਇੰਦਰਜੀਤ ਸਿੰਘ ਰੇਲਵੇ ਵਰਕਸ਼ਾਪ ਵਿੱਚ ਲੱਗੇ ਹੋਏ ਹਨ। ਇਨ੍ਹਾਂ ਦੇ ਦੋ ਲੜਕੇ ਹਨ। ਇਕਨੇ ਬੀ.ਏ. ਫਾਈਨਲ ਦਾ ਇਮਤਿਹਾਨ ਦਿੱਤਾ ਹੈ। ਦੂਸਰਾ ਬੀ ਕਾਮ ਕਰਦਾ ਹੈ। ਚੌਥਾ ਲੜਕਾ ਤਿਰਲੋਚਨ ਸਿੰਘ ਹੈ ਤੇ ਬਜ਼ਾਜੀ ਦੀ ਦੁਕਾਨ ਕਰਦਾ ਹੈ। ਲੜਕੀ ਵੱਡੀ ਐਮ.ਏ. ਬੀ ਟੀ ਹੈ। ਇਥੇ ਹੀ ਪੜ੍ਹਾਉਂਦੀ ਹੈ। ਦਾਮਾਦ ਕੋਅਪਰੇਟਇਵ ਸੁਸਾਇਟੀ ਵਿੱਚ ਇੰਨਸਪੈਕਟਰ ਹੈ। ਇਸ ਤੋਂ ਛੋਟੀ ਲੜਕੀ ਫ਼ੌਜ ਵਿੱਚ ਮੇਜਰ ਨਾਲ ਵਿਆਹੀ ਹੋਈ ਹੈ। ਗੁਰੂ ਮਹਾਰਾਜ ਦੀ ਕਿਰਪਾ ਨਾਲ ਸਾਰੇ ਹੀ ਬੱਚੇ ਸੈਟ ਹਨ।

*ਪ੍ਰਸ਼ਨ: ਸਿੰਘ ਸਾਹਿਬ ਇਕ ਗੱਲ ਦੱਸੋ ਕਿ ਤੁਸੀਂ ਆਪਣੇ ਬੱਚੇ ਬਚੀਆਂ ਦਾ ਵਿਆਹ ਜਾਤ ਬਰਾਦਰੀ ਅਨੁਸਾਰ ਕੀਤਾ ਹੈ ਜਾਂ ਜਾਤ ਬਰਾਦਰੀ ਤੋਂ ਉਚਿਆਂ ਉਠਕੇ ਕੀਤਾ ਹੈ?*

*ਉੱਤਰ :* ਇਥੇ ਇਕ ਗੱਲ ਹੈ। ਮੈਨੂੰ ਕਿਸੇ ਵੀ ਜਾਤ ਬਰਾਦਰੀ ਵਿੱਚ ਯਕੀਨ ਨਹੀਂ। ਨਾ ਹੀ ਮੈਂ ਕਿਸੇ ਨੂੰ ਰੋਕਦਾ ਹਾਂ। ਲੇਕਿਨ ਮੇਰੇ ਸਾਰੇ ਬੱਚਿਆਂ ਦੀਆਂ ਸ਼ਾਦੀਆਂ ਸਾਡੀ ਹੀ ਜਾਤ ਬਰਾਦਰੀ ਵਿੱਚ ਹੀ ਕੀਤੀਆਂ ਹਨ। ਜੱਥੇਦਾਰ ਅੱਛਰ ਸਿੰਘ ਜੀ ਕਹਿੰਦੇ ਹੁੰਦੇ ਸਨ ਕਿ ਮੈਂ ਬਰਾਬਰੀਆਂ ਦੀ ਵੰਡ ਦੇ ਹੱਕ ਵਿੱਚ ਨਹੀਂ। ਸ਼ਾਦੀਆਂ ਜਿਥੇ ਮਰਜ਼ੀ ਹੋ ਜਾਣ। ਗੱਲ ਤਾਂ ਇਹ ਹੈ ਕਿ ਕੀ ਸਾਡਾ ਸਮਾਜ ਇਸ ਨੂੰ ਸਹਿਣ ਕਰ ਲਵੇਗਾ। ਅਸੀਂ ਜੱਟ ਹਾਂ। ਜੇ ਮੈਂ ਆਪਣਾ ਪੁੱਤਰ ਅਰੋੜਿਆਂ ਦੇ ਵਿਆਹ ਲਿਆਵਾਂ ਤਾਂ ਜਰੂਰ ਸਾਡੇ ਸ਼ਰੀਕੇ ਕਬੀਲੇ ਦੀਆਂ ਤੀਵੀਆਂ ਉਸ ਨੂੰ ਅਰੋੜੀ ਕਹਿਕੇ ਬੁਲਉਣਗੀਆਂ। ਤੇ ਜੇ ਮੈਂ ਆਪਣੀ ਲੜਕੀ ਖੱਤਰੀਆਂ ਦੇ ਵਿਆਹ ਦਿਆਂ ਤਾਂ ਉਹ ਇਸ ਨੂੰ ਜੱਟੀ ਕਹਿ ਕੇ ਬੁਲਾਉਣਗੀਆਂ। ਮਤਲਬ ਕੇ ਸਾਨੂੰ ਆਪਣੇ ਧੀਆਂ ਪੁੱਤਰਾਂ ਦੇ ਸੋਸ਼ਲ ਜੀਵਨ ਵਿੱਚ ਕੋਈ ਮਨ ਮਰਜ਼ੀ ਨਹੀਂ ਕਰਨੀ ਚਾਹੀਦੀ। ਹਾਂ ਕੁਦਰਤੀ ਤਰੀਕੇ ਨਾਲ ਜਿਥੇ ਵੀ ਵਿਆਹ ਹੁੰਦਾ ਹੈ ਉਸਨੂੰ ਅਸੀਂ ਕਦੇ ਵੀ

ਨਿੰਦਦੇ ਨਹੀਂ। ਅਜਿਹਾ ਮਿਹਣਾ ਮੁੰਡੇ ਕੁੜੀਆਂ ਨੂੰ ਬਣਿਆ ਹੀ ਰਹਿੰਦਾ ਹੈ। ਹਾਂ ਅਸੀਂ ਆਪਣੇ ਬੱਚੇ ਬੱਚੀਆਂ ਨੂੰ ਜਾਤ ਬਰਾਦਰੀ ਬਾਰੇ ਪੂਰੀ ਖੁੱਲ ਦੇ ਰੱਖੀ ਸੀ।

*ਪ੍ਰਸ਼ਨ: ਅੱਜ ਕੱਲ੍ਹ ਤੁਹਾਡਾ ਜੀਵਨ ਕਿਸ ਤਰ੍ਹਾਂ ਬਸ਼ਰ ਹੋ ਰਿਹਾ ਹੈ?*

*ਉੱਤਰ :* ਬਸ ਅੱਜ ਕੱਲ੍ਹ ਦਾ ਜੀਵਨ ਇਹੀ ਹੈ ਕਿ ਜਦੋਂ ਕੋਈ ਕਿਤੇ ਸੱਜਣ ਮਿੱਤਰ ਬੁਲਾਉਂਦਾ ਹੈ ਉਦੋਂ ਉਥੇ ਚਲੇ ਜਾਈਦਾ ਹੈ। ਨਹੀਂ ਤਾਂ ਹੁਣ ਬੁਢੇਪੇ ਵਿੱਚ ਘਰ ਹੀ ਬੈਠੇ ਰਹੀਦਾ ਹੈ। ਹੁਣ ਤਾਂ ਰਿਟਾਇਰਮੈਂਟ ਦੀ ਉਮਰ ਭੋਗ ਰਿਹਾ ਹਾਂ। ਸਿਹਤ ਵੀ ਕੋਈ ਠੀਕ ਨਹੀਂ ਰਹਿੰਦੀ। 78 ਸਾਲ ਦੀ ਉਮਰ ਹੈ। ਅੰਮ੍ਰਿਤ ਵੇਲੇ ਸਾਢੇ ਤਿੰਨ ਜਾਂ ਚਾਰ ਵਜੇ ਉੱਠ ਖੜ੍ਹੀਦਾ ਹੈ ਤੇ ਇਸ਼ਨਾਨ ਉਪਰੰਤ ਨਿਤਨੇਮ ਹੁੰਦਾ ਰਹਿੰਦਾ ਹੈ। ਗੁਰੂ ਮਹਾਰਾਜ ਦੀ ਬੜੀ ਹੀ ਕਿਰਪਾ ਹੈ।

## ਪੂਰਕ (supplementary) ਬਿਆਨ ਗਿਆਨੀ ਚੇਤ ਸਿੰਘ

### ਗੁਜਰਾਤ ਜ਼ਿਲ੍ਹੇ ਦੀ ਖੇਤੀਬਾੜੀ ਬਾਰੇ

ਪਾਕਿਸਤਾਨ ਬਨਣ ਤੋਂ ਪਹਿਲਾਂ ਜਿਲ੍ਹਾ ਗੁਜਰਾਤ ਦੇ ਥੋੜ੍ਹੇ ਹਿੱਸੇ ਨੂੰ ਦਰਿਆ ਜਿਹਲਮ ਦੀ ਨਹਿਰ ਦਾ ਪਾਣੀ ਮਿਲਦਾ ਸੀ। ਬਾਕੀ ਸਾਰੇ ਜਿਲ੍ਹੇ ਦੇ ਕੁਝ ਹਿੱਸੇ ਵਿੱਚ ਖੂਹਾਂ ਨਾਲ ਪਾਣੀ ਦੇ ਕੇ ਜ਼ਮੀਨ ਦੀ ਪੈਦਾਵਾਰ ਵਿੱਚ ਵਾਧਾ ਹੁੰਦਾ ਸੀ। ਬਹੁਤ ਸਾਰੀ ਜਿਲ੍ਹੇ ਗੁਜਰਾਤ ਦੀ ਜ਼ਮੀਨ ਕੇਵਲ ਪ੍ਰਮਾਤਮਾ ਦੇ ਆਸਰੇ ਹੁੰਦੀ ਸੀ। ਬਾਰਸ਼ ਸਮੇਂ ਸਿਰ ਹੋ ਗਈ ਤਾਂ ਖੇਤੀਬਾੜੀ ਦਾ ਕੁਝ ਕੰਮ ਚੰਗਾ ਹੋ ਗਿਆ। ਦੇਖਣ ਵਿੱਚ ਆਉਂਦਾ ਰਿਹਾ ਹੈ ਕਿ ਕੁਦਰਤ ਵੀ ਉਸ ਸਮੇਂ ਜਿਮੀਦਾਰਾਂ ਦੀ ਖਾਸ ਤੌਰ ਤੇ ਮੱਦਦ ਕਰਦੀ ਸੀ, ਜਦ ਕਿ ਠੀਕ ਸਮੇਂ ਉਤੇ ਬਾਰਸ਼ਾਂ ਹੋ ਜਾਂਦੀਆਂ ਸਨ। ਅਜਿਹੇ ਸਮੇਂ ਗੁਜਰਾਤ ਦੀ ਤਹਿਸੀਲ ਗੁਜ਼ਰਾਤ ਦਾ ਕੁਝ ਹਿੱਸਾ ਤੇ ਪ੍ਰਮਾਤਮਾ ਦੀ ਮਹਾਨ ਕਿਰਪਾ ਸੀ। ਜਿਥੇ ਕਿ ਜਮੀਨ ਚੰਗੀ, ਖੂਹਾਂ ਦੀ ਆਬਾਦੀ, ਹਰ ਇਕ ਘਰ ਦਾ ਆਪਣਾ ਖੂਹ। ਪਾਣੀ ਨੇੜੇ ਹੋਣ ਦੇ ਕਾਰਨ ਜ਼ਿਮੀਦਾਰ ਪੁਰਾਣੇ ਤਰੀਕੇ ਪੁਰਾਣੇ ਢੰਗ ਅਨੁਸਾਰ ਨਾੜ ਦੀ ਅਤੇ ਪਰਾਲੀ ਦੀਆਂ ਮਾਲ੍ਹਾਂ ਨਾਲ ਘੁਮਿਆਰਾਂ ਪਾਸੋਂ ਪੱਕੀਆਂ ਟਿੰਡਾਂ ਲਾ ਕੇ ਜਮੀਨਾਂ ਨੂੰ ਪਾਣੀ ਦੇ ਕੇ ਆਮਦਨ ਦਾ ਚੰਗਾ ਵਸੀਲਾ ਬਣਾਉਂਦੇ ਸਨ। ਕੁਝ ਸਮਾਂ ਇਹੋ ਹੀ ਪੁਰਾਣਾ ਤਰੀਕਾ ਚਲਦਾ ਰਿਹਾ। ਬਹੁਤ ਸਮੇਂ ਤੋਂ ਪਿਛੋਂ ਜਦ ਥੋੜ੍ਹੀ ਜਿਹੀ ਜਾਗਰਤੀ ਆਈ ਤਾਂ ਲੋਹੇ ਦੇ ਹਲਟ ਅਤੇ ਲੋਹੇ ਦੀਆਂ ਟਿੰਡਾਂ ਨਾਲ ਪਾਣੀ ਜਮੀਨਾਂ ਨੂੰ ਦੇਣ ਦਾ ਢੰਗ ਪ੍ਰਚੱਲਤ ਹੋਇਆ। ਭਾਵੇਂ ਅੰਗਰੇਜ਼ ਨੇ ਮੁਲਕ ਦੀ ਬਹੁਤੀ ਤਰੱਕੀ ਵਲ ਧਿਆਨ ਨਹੀਂ ਸੀ ਦਿੱਤਾ ਪਰ ਫਿਰ ਵੀ ਲੋਕ ਮਿਹਨਤ ਕਰਕੇ ਆਪਣੀ ਰੋਟੀ ਚੰਗੀ ਤਰ੍ਹਾਂ ਕਮਾ ਕੇ ਖਾਂਦੇ ਸਨ। ਇਸ ਜਿਲ੍ਹੇ ਦੀ ਖੁਸ਼ਹਾਲੀ ਦੇ ਦੋ ਹੀ ਕਾਰਨ ਸਨ ਇਕ ਜ਼ਿਮੀਦਾਰਾ ਦੂਜਾ ਨੌਕਰੀ ਪੇਸ਼ਾ। ਜਿਮੀਦਾਰਾ ਪਾਣੀ ਦੇ ਪੂਰੇ ਸਾਧਨ ਨਾ ਹੋਣ ਕਾਰਨ ਅਤੇ ਜਮੀਨਾਂ ਥੋੜ੍ਹੀਆਂ ਹੋਣ ਦੇ ਕਾਰਨ ਕੁਝ ਬਹੁਤਾ ਤਸ਼ਲੀਬਖਸ਼ ਨਹੀਂ ਸੀ। ਇਸ ਲਈ ਸਿੱਖਾਂ ਅਤੇ ਮੁਸਲਮਾਨਾਂ ਦਾ ਰੋਟੀ ਕਮਾਉਣ ਦਾ ਵਸੀਲਾ ਪੁਲੀਸ ਦੀ ਨੌਕਰੀ ਜਾਂ ਫ਼ੌਜ ਦੀ ਨੌਕਰੀ ਸੀ।

### ਲੁਬਾਣਾ ਭਾਈਚਾਰੇ ਦੇ ਪਿੰਡ

ਗੁਜਰਾਤ ਜਿਲ੍ਹੇ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨਾਂ ਤੋਂ ਵਰਸਾਏ ਸ਼ਰਧਾਲੂ ਸਿੱਖ ਬਾਬਾ ਮੱਖਣ ਸ਼ਾਹ ਜੀ ਲੁਬਾਣਾ ਦੇ ਨਾਲ ਸਬੰਧ ਰਖਣ ਵਾਲੇ ਲੁਬਾਣਾ

ਬਰਾਦਰੀ ਦੇ ਬਾਰਾਂ ਪਿੰਡ ਸਨ। ਟਾਡਾਂ ਮੋਟਾ, ਕਿਲਾ ਸੂਰਾ ਸਿੰਘ, ਬੁੱਢਣ, ਹਟਕਾਂ, ਗੁਜਗਰਾਂਈ, ਖੇੜੀ ਦੂੰਨਾ ਸਿੰਘ, ਕੋਟਲੀ, ਕਵਾਂਖ, ਬਜੁਰਗਵਾਲ, ਪੇਰੋਸ਼ਾਹ ਅਤੇ ਵਰਮਾਲਾ, ਭੱਖੜੇ ਵਾਲੀ ਆਦਿ ਪਿੰਡ ਸਨ। ਇਨ੍ਹਾਂ ਸਾਰਿਆਂ ਪਿੰਡਾਂ ਦੇ ਬਹੁਤ ਸਾਰੇ ਸਿੰਘ ਫ਼ੌਜਾਂ ਵਿੱਚ ਸਨ। ਖਾਸ ਤੌਰ ਤੇ ਸੰਨ 1914 ਦੀ ਲੜਾਈ ਵਿੱਚ ਲੁਬਾਣਾ ਬਰਾਦਰੀ ਨੇ ਵਿਸ਼ੇਸ਼ ਤਰੱਕੀ ਕੀਤੀ। ਭਾਵੇਂ ਪੰਜਾਬ ਵਿੱਚ ਬਾਕੀ ਦੇ ਜ਼ਿਲਿਆਂ ਗੁਜਰਾਂਵਾਲਾਂ, ਸ਼ੇਖੂਪੁਰਾ, ਸਿਆਲਕੋਟ, ਲਾਹੌਰ, ਲਾਇਲਪੁਰ, ਝੰਗ, ਸਰਗੋਧਾ ਆਦਿ ਜਿਲ੍ਹਿਆਂ ਵਿੱਚ ਵੀ ਲੁਬਾਣਾ ਬਰਾਦਰੀ ਦੀ ਬਹੁਤ ਸਾਰੀ ਅਬਾਦੀ ਸੀ। ਪਰੰਤੂ ਇਨ੍ਹਾਂ ਦੀਆਂ ਜਮੀਨਾਂ ਬਹੁਤੀਆਂ ਹੋਣ ਕਰਕੇ ਇਹ ਨੌਕਰੀ ਘੱਟ ਹੀ ਪਸੰਦ ਕਰਦੇ ਸਨ। ਜਿਲ੍ਹਾ ਗੁਜਰਾਤ ਦੇ ਲੁਬਾਣੇ ਸਿੰਘ ਫ਼ੌਜ ਵਿੱਚ ਮੁਲਾਜ਼ਮ ਹੋਣ ਦੇ ਕਾਰਨ ਬਹੁਤੀ ਤਰੱਕੀ ਕਰ ਗਏ ਅਤੇ ਜਿਹੜੇ ਕਿ ਕੁਝ ਵੀ ਪੜ੍ਹੇ ਲਿਖੇ ਨਹੀਂ ਸਨ, ਉਹ ਵੀ ਲੜਾਈ ਲੱਗਣ ਦੇ ਕਾਰਨ ਉਨ੍ਹਾਂ ਨੇ ਭੀ ਜਮਾਂਦਰ, ਸੂਬੇਦਾਰ, ਮੇਜਰ ਲੈਫਟੀਨੈਂਟ, ਕੈਪਟਨ ਕਾਹਨ ਆਦਿ ਦੀਆਂ ਪਦਵੀਆਂ ਨੂੰ ਪ੍ਰਾਪਤ ਕਰ ਲਿਆ।

## ਸੰਤ ਪ੍ਰੇਮ ਸਿੰਘ ਅਤੇ ਉਨ੍ਹਾਂ ਦੇ ਨਿੱਤ ਦੇ ਕਿਰਿਆ ਕਰਮ ਬਾਰੇ

ਲੁਬਾਣਾ ਬਰਾਦਰੀ ਦੀ ਸਮੁੱਚੇ ਤੌਰ ਤੇ ਤਰੱਕੀ ਦਾ ਇਕ ਹੋਰ ਵੀ ਬਹੁਤ ਸਾਰਾ ਅਕਾਲ ਪੁਰਖ ਨੇ ਵਸੀਲਾ ਬਣਾ ਦਿੱਤਾ ਜੋ ਕਿ ਸ੍ਰੀਮਾਨ ਸਤਿਕਾਰ ਯੋਗ ਮਹਾਨ ਪਰਉਪਕਾਰੀ ਨਾਮ ਬਾਣੀ ਦੇ ਰਸੀਏ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਪਿੰਡ ਖੇੜੀ ਦੂੰਨਾ ਸਿੰਘ ਵਿਖੇ ਗੁਰੂ ਹਰਗੋਬਿੰਦ ਸਿੰਘ ਜੀ ਦੇ ਵਰਸਾਏ ਖਾਨਦਾਨ ਬਾਬਾ ਰੂੜ ਸਿੰਘ ਜੀ ਦੇ ਸਪੁਤਰ ਬਾਬਾ ਵਸਾਵਾ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਅਕਤੂਬਰ 1882 ਵਿੱਚ ਜਨਮ ਦਿੱਤਾ। ਇਨ੍ਹਾਂ ਨੇ ਬਾਲ ਅਵਸਥਾ ਪਿੰਡ ਖੇੜੀ ਵਿੱਚ ਬਤੀਤ ਕੀਤੀ ਪਰੰਤੂ ਅਜੇ ਸੱਤ ਅੱਠ ਸਾਲ ਦੇ ਹੀ ਸਨ ਜਦ ਕਿ ਆਪ ਜੀ ਦੀ ਮਾਤਾ ਅਕਾਲ ਚਲਾਣਾ ਕਰ ਗਈ। ਇਨ੍ਹਾਂ ਦੇ ਦਾਦਾ ਬਾਬਾ ਰੂੜ ਸਿੰਘ ਜੀ ਆਪਣੇ ਨਾਲ ਹੀ ਇਨ੍ਹਾਂ ਨੂੰ ਰੱਖਦੇ ਸਨ ਅਤੇ ਕੁਝ ਗੁਰਮੁੱਖੀ ਅੱਖਰ ਵੀ ਉਨ੍ਹਾਂ ਨੇ ਇਨ੍ਹਾਂ ਨੂੰ ਪੜ੍ਹਾਏ ਅਤੇ ਉਹ ਬਾਹਰ ਜਦੋਂ ਵੀ ਕਿਧਰੇ ਵੀ ਆਪਣੀ ਸਿੱਖੀ ਸੇਵਕੀ ਵਿੱਚ ਜਾਂਦੇ ਇਨ੍ਹਾਂ ਨੂੰ ਨਾਲ ਹੀ ਲੈ ਜਾਂਦੇ। ਕੁਝ ਸਮੇਂ ਬਾਅਦ ਇਨ੍ਹਾਂ ਦੇ ਪਿਤਾ ਬਾਬਾ ਵਸਾਵਾ ਸਿੰਘ ਜੀ ਨੇ ਆਪਣੀ ਦੂਜੀ ਸ਼ਾਦੀ ਪਿੰਡ ਸ਼ਾਮਕੇ ਜਿਲ੍ਹਾ ਸ਼ੇਖੂਪੁਰਾ ਵਿਖੇ ਕਰ ਲਈ। ਕੁਝ ਸਮਾਂ ਹੀ ਹੋਇਆ ਸੀ, ਬਾਬਾ ਵਸਾਵਾ ਸਿੰਘ ਜੀ ਨੂੰ ਦੂਜੀ ਸ਼ਾਦੀ ਕੀਤਿਆਂ ਕਿ ਬਾਬਾ ਰੂੜ ਸਿੰਘ ਜੀ ਅਕਾਲ ਚਲਾਣਾ ਕਰ ਗਏ। ਹੁਣ ਬਾਬਾ ਪ੍ਰੇਮ ਸਿੰਘ ਜੀ ਦੇ ਲਈ ਘਰ ਵਿੱਚ ਰਹਿਣਾ ਕਠਿਨ ਹੋ ਗਿਆ ਕਿਉਂਕਿ ਇਨ੍ਹਾਂ ਦੀ ਮਤਰੇਈ ਮਾਤਾ ਭੋਲੀ ਦਾ ਸੁਭਾਅ ਬਹੁਤ ਸਖ਼ਤ ਸੀ ਅਤੇ ਉਹਦਾ ਰਵੱਈਆ ਬਾਬਾ ਪ੍ਰੇਮ ਸਿੰਘ ਜੀ ਨਾਲ ਸਖਤ ਹੋਣ ਦੇ ਕਾਰਨ ਬਾਬਾ ਪ੍ਰੇਮ ਸਿੰਘ ਬਹੁਤ ਉਦਾਸ ਰਹਿੰਦੇ ਸਨ। ਇਥੋਂ ਤੱਕ ਕਈ ਵੇਰ ਰੋਟੀ ਮਿਲਣੀ ਵੀ ਔਖੀ ਹੋ ਜਾਇਆ ਕਰਦੀ ਸੀ। ਇਸ ਵੇਲੇ ਇਨ੍ਹਾਂ ਦੀ ਉਮਰ ਤਕਰੀਬਨ ਬਾਰਾਂ ਤੇਰ੍ਹਾਂ ਸਾਲਾਂ ਦੀ ਸੀ ਜਦ ਕਿ ਭਾਈ ਰਾਮ ਸਿੰਘ ਪਿੰਡ ਬੂਰੀਆਂ ਵਾਲੀ ਦੇ ਜੋ ਕਿ ਖੇੜੀ ਵਿਖੇ ਆਏ ਤਾਂ ਉਨ੍ਹਾਂ ਨੇ ਬਾਬਾ ਪ੍ਰੇਮ ਸਿੰਘ ਜੀ ਨੂੰ ਪੁੱਛਿਆ ਕਿ ਤੁਸੀਂ ਨੌਕਰੀ ਕਰਨੀ ਹੈ ਜੇ ਤੁਸੀਂ ਨੌਕਰੀ ਪਸੰਦ ਕਰੋ ਤਾਂ ਮੈਂ ਤੁਹਾਨੂੰ ਨਾਲ ਲੈ ਚੱਲਦਾ ਹਾਂ ਤਾਂ ਬਾਬਾ ਪ੍ਰੇਮ ਸਿੰਘ ਨੇ ਕਿਹਾ, "ਮੈਂ ਨੌਕਰੀ ਕਰਾਂਗਾ, ਮੈਨੂੰ ਨਾਲ ਲੈ ਚਲੋ"। ਆਪ ਚੋਰੀ ਹੀ ਘਰੋਂ ਨਿਕਲ ਪਏ ਅਤੇ ਭਾਈ ਰਾਮ ਸਿੰਘ ਨਾਲ ਮੁਰਾਲੇ ਜਿਥੇ ਕਿ ਮਹਾਂ ਤਪੱਸੀਏ ਨਾਮ ਰਸੀਏ ਸੰਤ ਬਾਬਾ ਬਿਸ਼ਨ ਸਿੰਘ ਜੀ ਸੰਗਤਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦੇ ਕੇ ਨਿਹਾਲ ਕਰ ਰਹੇ

ਸਨ। ਬਾਬਾ ਪ੍ਰੇਮ ਸਿੰਘ ਜੀ ਕੁਝ ਦਿਨ ਇਸ ਡੇਰੇ ਰਹਿ ਕੇ ਸੰਤਾਂ ਦੇ ਦਰਸ਼ਨ ਦੀਦਾਰ ਸੰਗਤਾਂ ਦੀ ਸੇਵਾ ਗੁਰਬਾਣੀ ਦਾ ਕੀਰਤਨ ਸੁਣਦੇ ਸੁਣਾਉਂਦੇ ਰਹੇ। ਉਪਰੰਤ ਭਾਈ ਰਾਮ ਸਿੰਘ ਨਾਲ ਹਿੰਦੁਸਤਾਨ ਦੇ ਯੂ.ਪੀ. ਦੇ ਕਿਸੇ ਜ਼ਿਲ੍ਹੇ ਵਿੱਚ ਤਹਿਸੀਲ ਉਗਰਾਉਣ ਲਈ ਚਲੇ ਗਏ। ਦੋ ਕੁ ਮਹੀਨੇ ਭਾਈ ਰਾਮ ਸਿੰਘ ਨਾਲ ਰਹਿ ਕੇ ਵਾਪਸ ਆਏ ਤਾਂ ਫਿਰ ਇਥੇ ਹੀ ਮੁਰਾਲੇ ਰਹਿ ਪਏ ਤੇ ਸੰਤਾਂ ਦੀ ਸੇਵਾ ਕਰਨ ਵਿੱਚ ਜੁੱਟ ਪਏ ਸਵੇਰੇ ਅੰਮ੍ਰਿਤ ਵੇਲੇ ਉੱਠਣਾ, ਟੂਟੀਆਂ ਭਰਨੀਆਂ, ਮਹਾਂਪੁਰਸ਼ਾਂ ਨੂੰ ਇਸ਼ਨਾਨ ਕਰਾਉਣਾ, ਲੰਗਰ ਦੀ ਸੇਵਾ ਕਰਨੀ, ਸੰਗਤ ਵਿੱਚ ਜੂਠੇ ਬਰਤਨ ਮਾਂਜਣੇ ਆਦਿ ਦੀ ਸੇਵਾ ਕਰਨ ਵਿੱਚ ਲੀਨ ਹੋ ਗਏ ਅਤੇ ਵਿਹਲੇ ਸਮੇਂ ਕੁਝ ਪੜ੍ਹਾਈ ਕਰਨੀ ਅਤੇ ਵਾਜੇ ਨਾਲ ਕੀਰਤਨ ਸਿੱਖਣਾ। ਇਹ ਆਪ ਦਾ ਨਿੱਤ ਦਾ ਪਰੋਗਰਾਮ ਬਣਿਆ। ਕੁਝ ਕੁ ਸਾਲ ਇਸ ਤਰ੍ਹਾਂ ਸੇਵਾ ਕਰਦਿਆਂ ਹੋ ਗਏ ਤਾਂ ਸੰਤ ਬਾਬਾ ਬਿਸ਼ਨ ਸਿੰਘ ਜੀ ਦਾ ਇਨ੍ਹਾਂ ਨਾਲ ਪਿਆਰ ਵੀ ਬਹੁਤ ਹੋ ਗਿਆ ਅਤੇ ਉਨ੍ਹਾਂ ਦੀ ਨਜ਼ਰ ਵਿੱਚ ਟਿਕ ਗਏ। ਇੱਥੇ ਹੀ ਮਾਤਾ ਬਿਸ਼ਨ ਦੇਵੀ ਜੋ ਬਾਲ ਅਵਸਥਾ ਤੋਂ ਵਿਧਵਾ ਹੋ ਗਈ ਸੀ। ਉਹ ਵੀ ਆਪਣਾ ਘਰ ਬਾਰ ਤਿਆਗ ਕੇ ਇਥੇ ਹੀ ਸੇਵਾ ਲੰਗਰ ਦੀ ਕਰਦੀ ਸੀ। ਬਹੁਤ ਭਜਨੀਕ ਸੇਵਾ ਦੀ ਪੁੰਜ ਅਤੇ ਇਥੇ ਰਹਿਣ ਵਾਲੇ ਮਹਾਂ ਪੁਰਸ਼ਾਂ ਯਥਾ ਯੋਗ ਸੇਵਾ ਕਰਦੇ ਸਨ। ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਆਪਣੇ ਪੁੱਤਰਾਂ ਨਾਲੋਂ ਵੀ ਮਾਈ ਬਿਸ਼ਨ ਦੇਵੀ ਵਧ ਪਿਆਰ ਕਰਦੀ ਸੀ ਅਤੇ ਹਰ ਤਰ੍ਹਾਂ ਨਾਲ ਇਨ੍ਹਾਂ ਦਾ ਖਿਆਲ ਰੱਖਦੀ ਸੀ। ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਵਾਜਾ ਸਿੱਖਣ ਦਾ ਬਹੁਤ ਸ਼ੌਂਕ ਸੀ ਅਤੇ ਡੇਰੇ ਵਿੱਚ ਕੋਈ ਸਿਖਾਉਣ ਵਾਲਾ ਨਹੀਂ ਸੀ। ਇਸ ਲਈ ਉਪਰਾਮ ਹੋ ਕੇ ਆਪ ਅੰਮ੍ਰਿਤਸਰ ਆ ਗਏ। ਇਥੇ ਕੁਝ ਚਿਰ ਕੀਰਤਨ ਸਿਖਦੇ ਰਹੇ ਅਤੇ ਗਿਆਨੀ ਅਮੀਰ ਸਿੰਘ ਜੀ ਦੇ ਡੇਰੇ ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀ ਕਥਾ ਅਤੇ ਭਗਤ ਬਾਣੀ ਦੇ ਅਰਥਾਂ ਦਾ ਬੋਧ ਵੀ ਪ੍ਰਾਪਤ ਕੀਤਾ। ਫਿਰ ਹਰਿਦੁਆਰ ਚਲੇ ਗਏ। ਉਥੇ ਸੰਤ ਬਾਬਾ ਬਿਸ਼ਨ ਸਿੰਘ ਜੀ ਦਾ ਸੁਨੇਹਾ ਪੁੱਜਾ ਕਿ ਮੁਰਾਲੇ ਵਾਪਸ ਜਲਦੀ ਆ ਜਾਉ। ਅੰਮ੍ਰਿਤਸਰ ਆਏ। ਇਥੇ ਸੰਤ ਬਾਬਾ ਉਤਮ ਸਿੰਘ ਸੰਤੋ ਦੀ ਗਲੀ ਵਾਲਿਆਂ ਨੇ ਇਨ੍ਹਾਂ ਨੂੰ ਸੰਤ ਬਾਬਾ ਬਿਸ਼ਨ ਸਿੰਘ ਜੀ ਦੇ ਹੁਕਮ ਅਨੁਸਾਰ ਨਾਲ ਲੈ ਕੇ ਡੇਰੇ ਮੁਰਾਲੇ ਵਿਖੇ ਪਹੁੰਚੇ। ਸੰਤ ਬਾਬਾ ਬਿਸ਼ਨ ਸਿੰਘ ਇਨ੍ਹਾਂ ਨੂੰ ਦੇਖ ਕੇ ਬਹੁਤ ਖੁਸ਼ ਹੋਏ ਤੇ ਸੰਤ ਬਾਬਾ ਉਤਮ ਸਿੰਘ ਜੀ ਦਾ ਬਹੁਤ ਧੰਨਵਾਦ ਕੀਤਾ। ਆਪ ਉਸੇ ਤਰ੍ਹਾਂ ਫਿਰ ਸੇਵਾ ਵਿੱਚ ਲੀਨ ਹੋ ਗਏ। ਇਸ ਅਸਥਾਨ ਤੇ ਬਹੁਤ ਸਾਰੇ ਮਹਾਂ ਪੁਰਸ਼ ਰਹਿੰਦੇ ਸਨ ਅਤੇ ਸੰਤ ਬਾਬਾ ਬਿਸ਼ਨ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਵੀ ਸਿੱਖਣੇ ਸਨ। ਜਿਨਾਂ ਵਿੱਚ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਅਤੇ ਉਨ੍ਹਾਂ ਦੇ ਪਿਤਾ ਬਾਬਾ ਖਜ਼ਾਨ ਸਿੰਘ ਜੀ, ਮੁਰਾਲੇ ਰਹਿ ਕੇ ਸੇਵਾ ਕਰਦੇ। ਨਾਮ ਬਾਣੀ ਦਾ ਸਿਮਰਨ ਕਰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਵੀ ਸਿੱਖਦੇ ਸਨ। ਕਈ ਸਾਧੂ ਗੱਦੀ ਲਈ ਉਮੀਦਵਾਰ ਸਨ। ਪਰ ਜਿਸ ਲਗਨ ਤੇ ਪਿਆਰ ਨਾਲ ਸੰਤ ਬਾਬਾ ਪ੍ਰੇਮ ਸਿੰਘ ਜੀ ਸੇਵਾ ਕਰਦੇ ਸਨ। ਉਸਨੇ ਸੰਤ ਬਾਬਾ ਬਿਸ਼ਨ ਸਿੰਘ ਜੀ ਨੂੰ ਆਪਣੇ ਵੱਲ ਖਿਚ ਲਿਆ ਅਤੇ ਉਨ੍ਹਾਂ ਦੀ ਇਨ੍ਹਾਂ ਉਤੇ ਅਪਾਰ ਕ੍ਰਿਪਾ ਦੀ ਨਜ਼ਰ ਹੋ ਗਈ ਜਿਸ ਦੇ ਕਾਰਨ ਆਪ ਨੇ ਵੱਡੇ ਸੰਤ ਬਾਬਾ ਅਮੀਰ ਸਿੰਘ ਜੀ ਦੇ ਸਲਾਨਾ ਜੋੜ ਮੇਲੇ ਤੇ ਆਏ ਮਹਾਂ ਪੁਰਸ਼ਾਂ ਦੀ ਮੌਜੂਦਗੀ ਵਿੱਚ ਸੰਤ ਭਗਤ ਸਿੰਘ ਜੀ ਪਿੰਡੀ ਘੇਪ ਵਾਲਿਆਂ ਅਤੇ ਸੰਤ ਭਾਗ ਸਿੰਘ ਜੀ ਠੱਠਾ ਟਿੱਬਾ ਜਿਲ੍ਹਾ ਕਪੂਰਥਲਾ ਦੀ ਸਲਾਹ ਨਾਲ ਸੰਤ ਪ੍ਰੇਮ ਸਿੰਘ ਜੀ ਨੂੰ ਗੱਦੀ ਦੇਣ ਦਾ ਇਰਾਦਾ ਕਰ ਲਿਆ ਅਤੇ ਆਮ ਲੋਕਾਂ ਵਿੱਚ ਇਹ ਗੱਲ ਪ੍ਰਗਟ ਹੋ ਗਈ ਕਿ ਸੰਤ ਮਹਾਰਾਜ ਸੰਤ ਪ੍ਰੇਮ ਸਿੰਘ ਨੂੰ ਗੱਦੀ ਤੇ

ਬਿਠਾਉਣ ਲੱਗੇ ਹਨ। ਕਾਫੀ ਈਰਖਾਲੂ ਲੋਕਾਂ ਨੇ ਉਸ ਵਕਤ ਦੁੱਖ ਵੀ ਮਨਾਇਆ। ਪਰੰਤੂ ਸੰਤ ਬਾਬਾ ਬਿਸ਼ਨ ਸਿੰਘ ਜੀ ਆਪਣੇ ਦ੍ਰਿੜ ਇਰਾਦੇ ਅਨੁਸਾਰ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਦਸਤਾਰ ਦੇ ਕੇ ਸੰਮਤ 1962 (1905 ਈਸਵੀ) ਨੂੰ ਮੁਰਾਲੇ ਡੇਰੇ ਦੀ ਗੱਦੀ ਤੇ ਅਸਥਾਪਨ ਕਰ ਦਿੱਤਾ। ਇਸ ਸਮੇਂ ਹੋਰ ਵੀ ਕਈ ਲੋਕਾਂ ਨੇ ਦਸਤਾਰਾਂ ਦਿਤੀਆਂ। ਕਈਆਂ ਨੇ ਐਸਾ ਵੀ ਕਿਹਾ ਕਿ ਤੁਸੀਂ ਇਕ ਨੌਜਵਾਨ ਮੁੰਡੇ ਨੂੰ ਗੱਦੀ ਦੇ ਕੇ ਡੇਰਾ ਬਰਬਾਦ ਕਰਨ ਲੱਗੇ ਹੋ। ਦਿਬ ਦਰਿਸ਼ਟੀ ਅਤੇ ਅਕਾਲ ਪੁਰਖ ਵਾਹਿਗੁਰੂ ਦੇ ਨਾਲ ਇਕ ਸੁਰ ਹੋਏ ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਐਸੇ ਲੋਕਾਂ ਨੂੰ ਇਹ ਉੱਤਰ ਦਿੱਤਾ ਕਿ ਗੁਰਮੁਖੋਂ ਇਸ ਸਰੀਰ ਨੇ ਦੇਖਣ ਨਹੀਂ ਆਉਣਾ। ਤੁਸੀਂ ਦੇਖੋਗੇ ਕਿ ਡੇਰਾ ਉਜੜਿਆ ਹੈ ਕਿ ਵਸਿਆ ਹੈ। ਤੁਸੀਂ ਦੇਖੋਗੇ ਕਿ ਇਸ ਡੇਰੇ ਨੂੰ ਕੀ ਕੀ ਭਾਗ ਲੱਗਦੇ ਹਨ। ਦੋ ਸਾਲ ਸੰਤ ਬਿਸ਼ਨ ਸਿੰਘ ਜੀ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਗੱਦੀ ਦੇ ਕੇ ਆਪ ਡੇਰੇ ਵਲੋਂ ਬਿਲਕੁਲ ਨਿਸ਼ਚਿੰਤ ਹੋ ਕੇ ਭਜਨ ਬੰਦਗੀ ਕਰਦੇ ਰਹੇ ਅਤੇ ਆਪਣਾ ਇਸ ਤਰ੍ਹਾਂ ਦਾ ਨੇਮ ਬਣਾ ਲਿਆ। ਤੜਕੇ ਅੰਮ੍ਰਿਤ ਵੇਲੇ ਵਿਦਿਆਰਥੀਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦੀ ਸੰਥਾ ਦੇ ਕੇ ਪੱਬੀ ਦੀ ਪਗਡੰਡੀ ਵਿੱਚ ਸਿਮਰਨ ਕਰਦੇ ਰਹਿੰਦੇ, ਸ਼ਾਮ ਨੂੰ ਵਾਪਸ ਮੁਰਾਲੇ ਡੇਰੇ ਆ ਜਾਂਦੇ। ਕਈ ਵੇਰ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਪਿਛੋਂ ਜਲ ਲੈ ਕੇ ਪੱਬੀ ਦੀ ਪਹਾੜੀ ਵਿੱਚ ਪੁੱਜ ਜਾਂਦੇ ਆਪ ਵੀ ਉਥੇ ਸਿਮਰਨ ਕਰਨ ਲੱਗ ਪੈਂਦੇ ਸਨ। ਇਸੇ ਹੀ ਸਮੇਂ ਵਿੱਚ ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਰਾਤ ਦੇ ਸਮੇਂ ਚੱਕੀ ਪੀਸਣ ਦਾ ਵੀ ਨੇਮ ਬਣਾ ਲਿਆ। ਜਿਨਾ ਕੁ ਆਪ ਆਟਾ ਪੀਂਹਦੇ ਉਸ ਦਾ ਕੜਾਹ ਪ੍ਰਸਾਦਿ ਗੁਰੂ ਮਹਾਰਾਜ ਦੇ ਭੋਗ ਲਈ ਤਿਆਰ ਹੁੰਦਾ। ਬੱਚਿਆ ਆਟਾ ਲੰਗਰ ਵਿੱਚ ਪਾਇਆ ਜਾਂਦਾ। ਕਿਸੇ ਕਿਸੇ ਦਿਨ ਸੰਤ ਪ੍ਰੇਮ ਸਿੰਘ ਵੀ ਮਹਾ ਪੁਰਸ਼ਾਂ ਦੇ ਨਾਲ ਚੱਕੀ ਪੀਸਣ ਲਈ ਚੱਕੀ ਵਾਲੇ ਕਮਰੇ ਵਿੱਚ ਦਾਖਲ ਹੋ ਜਾਂਦੇ ਅਤੇ ਮਹਾਂ ਪੁਰਸ਼ਾਂ ਨਾਲ ਚੱਕੀ ਪੀਹਣ ਲੱਗ ਜਾਂਦੇ ਕਹਿੰਦੇ ਹਨ ਕਿ ਸੰਤ ਬਾਬਾ ਬਿਸ਼ਨ ਸਿੰਘ ਜੀ ਚੱਕੀ ਖੜ੍ਹੀ ਕਰਕੇ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਕਿਹਾ ਕਰਦੇ ਸਨ ਕਿ ਪ੍ਰੇਮ ਸਿੰਘ ਗੁਰੂ ਸਾਹਿਬ ਜੀ ਦੇ ਫੁਰਮਾਣ ਦੇ ਮੁਤਾਬਕ

"ਪੀਸਣ ਪੀਸ ਓਢ ਕਾਮਲੀ।
ਸੁਖ ਮਨ ਸੰਤੋਖ ਖਾਏ।"
ਇਹ ਅਤਿ ਦੀ ਗਰੀਬੀ ਹੈ ।

## ਮਹਾਂ ਪੁਰਸ਼ਾਂ ਦੇ ਜੀਵਨ ਦਾ ਸੰਗਤ ਤੇ ਪ੍ਰਭਾਵ

ਪਰੰਤੂ ਸਿਮਰਨ ਤੋਂ ਬਿਨਾਂ ਇਹ ਵੀ ਦਿਖਾਵਾ ਹੈ। ਇਹ ਸੇਵਾ ਤਾਂ ਹੀ ਸਫ਼ਲ ਹੈ ਜੇ ਉਸ ਅਕਾਲ ਪੁਰਖ ਦੀ ਭਗਤੀ ਅਤੇ ਉਸ ਦਾ ਸਿਮਰਨ ਇਸ ਦੇ ਨਾਲ ਕੀਤਾ ਜਾਵੇ। ਇਸ ਤਰ੍ਹਾਂ ਸੰਤ ਬਾਬਾ ਪ੍ਰੇਮ ਸਿੰਘ ਜੀ ਦੇ ਉਤੇ ਸੰਤ ਬਾਬਾ ਬਿਸ਼ਨ ਸਿੰਘ ਜੀ ਦੀ ਮਹਾਨ ਖੁਸ਼ੀ ਅਤੇ ਪ੍ਰਸੰਨਤਾ ਹੋ ਗਈ। ਇਸ ਪ੍ਰਸੰਨਤਾ ਵਿਚੋਂ ਕਈ ਤਰ੍ਹਾਂ ਦੇ ਵਰ ਅਤੇ ਸਿੱਖਿਆ ਵੀ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਪ੍ਰਾਪਤ ਹੋਈਆਂ। ਕਹਿੰਦੇ ਹਨ ਕਿ ਇਕ ਦਿਨ ਸੰਤ ਬਾਬਾ ਪ੍ਰੇਮ ਸਿੰਘ ਜੀ ਲੰਗਰ ਵਿੱਚ ਬਣੇ ਚਾਵਲ ਪੰਗਤ ਵਿੱਚ ਵਰਤਾ ਰਹੇ ਸਨ ਕਿ ਇਕ ਸਾਧੂ ਨੂੰ ਇਕ ਵੇਰਾਂ ਚਾਵਲ ਪਾਏ। ਉਹ ਛਕ ਗਿਆ ਦੂਜੀ ਵੇਰ ਫਿਰ ਉਸ ਨੂੰ ਚਾਵਲ ਪਾਏ ਉਹ ਵੀ ਛਕ ਗਿਆ। ਤੀਜੀ ਵੇਰ ਪੁੱਛੇ ਤਾਂ ਉਸ ਨੇ ਫੇਰ ਵੀ ਕੋਈ ਨਾਂਹ ਨਾ ਕੀਤੀ ਤਾਂ ਹੋਰ ਚਾਵਲ ਪਾ ਦਿੱਤੇ ਉਹ ਵੀ ਚਾਵਲ ਛਕ ਗਿਆ। ਸੰਗਤ ਦੇ ਹੱਥ ਧੁਆਏ ਅਰਦਾਸ

ਹੋਈ। ਸੰਗਤ ਉੱਠ ਪਈ। ਰਾਤ ਨੂੰ ਆਪਣੇ ਆਪਣੇ ਡੇਰਿਆਂ ਵਿੱਚ ਜਾ ਬਿਰਾਜੇ। ਸਵੇਰੇ ਉਠੇ ਤਾਂ ਪਤਾ ਲੱਗਿਆ ਕਿ ਅਮਕਾ ਸਾਧੂ ਅਕਾਲ ਚਲਾਣਾ ਕਰ ਗਿਆ। ਉਨ੍ਹਾਂ ਨੇ ਪੁੱਛਿਆ ਕਿ ਕੀ ਕਾਰਨ ਹੋਇਆ ਹੈ। ਕਿਸੇ ਨੇ ਦੱਸਿਆ ਕਿ ਮਹਾਰਾਜ ਬਾਬਾ ਪ੍ਰੇਮ ਸਿੰਘ ਜੀ ਨੇ ਚਾਵਲ ਉਨ੍ਹਾਂ ਨੂੰ ਬੜੇ ਪ੍ਰੇਮ ਨਾਲ ਛਕਾਏ ਸਨ। ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਸੰਤ ਬਾਬਾ ਪ੍ਰੇਮ ਸਿੰਘ ਨੂੰ ਬੁਲਾਇਆ ਤੇ ਪੁੱਛਿਆ ਕਿ ਇਹ ਕੀ ਭਾਣਾ ਵਰਤਾਇਆ ਹੈ ਤੇ ਸੰਤ ਬਾਬਾ ਪ੍ਰੇਮ ਸਿੰਘ ਜੀ ਨੇ ਕਿਹਾ ਕਿ ਮਹਾਰਾਜ ਜਿੰਨੇ ਉਹ ਪ੍ਰੇਮ ਨਾਲ ਚਾਵਲ ਛਕਦਾ ਗਿਆ ਮੈਂ ਉਨੇ ਹੀ ਪਾਉਂਦਾ ਗਿਆ। ਸੰਤ ਬਾਬਾ ਬਿਸ਼ਨ ਸਿੰਘ ਜੀ ਨੇ ਕਿਹਾ "ਗੁਰਮੁਖਾ ਇਹ ਤੂੰ ਬਹੁਤਾ ਪਿਆਰ ਨਾ ਕਿਸੇ ਨਾਲ ਕਰਿਆ ਕਰ। ਜਿਸ ਨੂੰ ਤੂੰ ਬਹੁਤਾ ਪਿਆਰ ਕਰੇਂਗਾ ਉਹ ਤੈਨੂੰ ਦੁੱਖਦਾਈ ਹੋਵੇਗਾ।" ਇਸ ਤਰ੍ਹਾਂ ਕਈ ਤਰ੍ਹਾਂ ਦੇ ਬਚਨ ਵਰ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਸੰਤ ਬਾਬਾ ਬਿਸ਼ਨ ਸਿੰਘ ਜੀ ਦੀ ਖੁਸ਼ੀ ਅਤੇ ਪਿਆਰ ਵਜੋਂ ਪ੍ਰਾਪਤ ਹੋਏ। ਅਖ਼ੀਰ ਦੋ ਸਾਲ ਉਪਰੰਤ 15 ਮਾਘ ਸੰਮਤ 1964 (1907 ਈਸਵੀ) ਮੰਗਲਵਾਰ ਨੂੰ ਅਕਾਲ ਚਲਾਣਾ ਕਰ ਗਏ ਅਤੇ ਡੇਰੇ ਦੀ ਸਾਰੀ ਜਿੰਮੇਵਾਰੀ ਸੰਤ ਬਾਬਾ ਪ੍ਰੇਮ ਸਿੰਘ ਜੀ ਦੇ ਮੋਢਿਆਂ ਤੇ ਆ ਪਈ। ਦੱਸਦੇ ਹਨ ਉਸ ਵੇਲੇ ਦੇ ਮਹਾਂ ਪੁਰਸ਼ ਬਾਬਾ ਜੈ ਸਿੰਘ ਜੀ ਜੰਡਾਂ ਵਾਲੇ ਜੋ ਕਿ ਇਕ ਗ੍ਰਹਿਸਤੀ ਸਨ ਪਰ ਸੇਵਾ ਦੀ ਡਿਊਟੀ ਦੋਵੇਂ ਵੇਲੇ ਲੰਗਰ ਵਰਤਾਉਣਾ ਪਰੰਤੂ ਪ੍ਰਸ਼ਾਦਾ ਆਪਣੇ ਘਰੋਂ ਜਾ ਕੇ ਛਕਣਾ। ਉਹ ਕਹਿੰਦੇ ਸਨ ਕਿ ਸੰਤ ਬਾਬਾ ਬਿਸ਼ਨ ਸਿੰਘ ਜੀ ਦੇ ਅਕਾਲ ਚਲਾਣੇ ਸਮੇਂ ਡੇਰੇ ਦੇ ਸਿਰ ਕਰਜਾ ਸੀ। ਪਰ ਸੰਤ ਬਿਸ਼ਨ ਸਿੰਘ ਜੀ ਦਾ ਅੰਤਮ ਭੰਡਾਰਾ ਕਰਨ ਸਮੇਂ ਉਨ੍ਹਾਂ ਦੇ ਭੋਗ ਤੇ ਇੰਨੀ ਮਾਇਆ ਆਈ ਕਿ ਕਰਜਾ ਵੀ ਉੱਤਰ ਗਿਆ। ਹਰਿਦੁਆਰ ਨਿਰਮਲ ਅਖਾੜੇ ਦਾ ਭੰਡਾਰਾ ਵੀ ਕੀਤਾ। ਮਾਇਆ ਫਿਰ ਵੀ ਬਚ ਗਈ। ਇਸ ਤਰ੍ਹਾਂ ਹੁਣ ਸੰਤ ਬਾਬਾ ਪ੍ਰੇਮ ਸਿੰਘ ਜੀ ਡੇਰੇ ਦੀ ਨਿੱਤ ਦੀ ਕ੍ਰਿਆ ਅੰਮ੍ਰਿਤ ਵੇਲੇ ਉੱਠਣਾ, ਨਿਤਨੇਮ ਕਰਨਾ, ਉਪਰੰਤ ਆਸਾ ਦੀ ਵਾਰ ਦਾ ਕੀਰਤਨ ਆਪ ਕਰਨਾ ਅਤੇ ਲੰਗਰ ਵਿੱਚ ਪ੍ਰਸ਼ਾਦੇ ਆਪ ਦੋਵੇਂ ਵੇਲੇ ਦੁਬਾਰਾ ਚੂਬ ਕੇ ਚੋਪੜਨੇ ਅਤੇ ਸੰਗਤ ਵਿੱਚ ਦੋ ਵੇਰਾਂ ਵਰਤਾ ਕੇ ਆਪ ਵੀ ਪੰਗਤ ਵਿੱਚ ਹੀ ਇਕ ਮੂੜ੍ਹੇ ਤੇ ਬੈਠ ਕੇ ਸੰਗਤ ਨਾਲ ਹੀ ਪ੍ਰਸ਼ਾਦਾ ਛਕਣਾ। ਇਹ ਰੋਜ਼ ਦਾ ਪਰੋਗਰਾਮ ਉਨ੍ਹਾਂ ਨੇ ਅਪਣਾ ਬਣਾ ਲਿਆ। ਸੰਤ ਬਿਸ਼ਨ ਸਿੰਘ ਜੀ ਦੇ ਅਕਾਲ ਚਲਾਣੇ ਉਪਰੰਤ ਕਈ ਸਾਲ, ਸੰਤ ਪ੍ਰੇਮ ਸਿੰਘ ਜੀ ਗਰਮੀ ਸਰਦੀ ਹੋਵੇ ਇਹ ਸੈਫ ਲਾ ਕੇ ਹੇਠਾਂ ਸੌਂਦੇ ਸਨ। ਇਸ ਤਰ੍ਹਾਂ ਭਜਨ ਸਿਮਰਨ ਅਤੇ ਉਦਾਸੀਨ ਬਿਰਤੀ ਵਿੱਚ ਰਹਿੰਦੇ ਸਨ ਕਿਉਂਕਿ ਸੰਤ ਬਿਸ਼ਨ ਸਿੰਘ ਜੀ ਦਾ ਸਾਇਆ ਹਮੇਸ਼ਾਂ ਲਈ ਉਨ੍ਹਾਂ ਦੇ ਸਿਰ ਤੋਂ ਉੱਠ ਗਿਆ। ਇਸ ਲਈ ਬਹੁਤਾ ਸਮਾਂ ਵੈਰਾਗ ਵਿੱਚ ਰਹਿੰਦੇ ਅਤੇ ਸੰਤ ਬਿਸ਼ਨ ਸਿੰਘ ਜੀ ਦਾ ਅਥਾਹ ਪਿਆਰ ਉਨ੍ਹਾਂ ਨੂੰ ਭੁੱਲਦਾ ਨਹੀਂ ਸੀ। ਆਪ ਆਪਣੇ ਨਿਤਨੇਮ ਵਿੱਚ ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਯੇ ਅਤੇ ਸ੍ਰੀ ਅਕਾਲ ਉਸਤਤ ਸਾਹਿਬ ਦਾ ਪਾਠ ਕਰਿਆ ਕਰਦੇ ਸਨ। ਦੱਸਦੇ ਸਨ ਕਿ ਪੰਜੀ ਪੰਜੀ ਪਾਠ ਸ੍ਰੀ ਅਕਾਲ ਉਸਤੱਤ ਸਾਹਿਬ ਦੇ ਆਪ ਨਿਤਨੇਮ ਨਾਲ ਕਰਦੇ ਸਨ। ਇਸ ਤਰ੍ਹਾਂ ਆਪਣੇ ਜੀਵਨ ਨੂੰ ਬਹੁਤ ਉੱਚਾ ਕਰਨ ਦਾ ਯਤਨ ਕਰਦੇ ਰਹਿੰਦੇ। ਕਿਸੇ ਬੀਬੀ ਨੂੰ ਜਿਸ ਕਮਰੇ ਵਿੱਚ ਆਪ ਨਿਵਾਸ ਕਰਦੇ ਸਨ ਜਿਸ ਦੇ ਹੇਠ ਸੁਫਾ ਸੀ ਉਸ ਵਿੱਚ ਆਉਣ ਦੀ ਆਗਿਆ ਨਹੀਂ ਸੀ ਅਤੇ ਨਾ ਹੀ ਆਪਣੇ ਪੈਰਾਂ ਤੇ ਕਿਸੇ ਨੂੰ ਮੱਥਾ ਟੇਕਣ ਦਿੰਦੇ ਸਨ। ਸੰਨ 1912 ਵਿੱਚ ਆਪ ਜੀ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਬੜਾ ਆਲੀਸ਼ਾਨ ਹਾਲ ਬਣਾਇਆ। ਜਿਸ ਵਿੱਚ ਬਹੁਤ ਸੁੰਦਰ ਸੰਗਮਰਮਰ ਦਾ ਫਰਸ਼ ਲਗਵਾ ਕੇ ਸ਼ੋਭਾ ਨੂੰ

ਵਧਾਇਆ ਅਤੇ ਬਹੁਤ ਸੁੰਦਰ ਜੋੜੀਆਂ ਇਸ ਹਾਲ ਵਾਸਤੇ ਭਾਈ ਝੰਡਾ ਸਿੰਘ ਮਿਸਤਰੀ ਬਾਬੇ ਦੀ ਬੇਰ ਸਿਆਲਕੋਟ ਵਾਲਿਆਂ ਪਾਸੋਂ ਬਣਵਾਈਆਂ। ਇਸ ਹਾਲ ਦੇ ਅੰਦਰ ਝਾੜ ਅਤੇ ਆਗੀਆਂ ਛੱਤ ਨਾਲ ਲਟਕਾਈਆਂ ਸਲਾਨਾ ਜੋੜ ਮੇਲੇ ਤੇ ਭਾਦਰੋਂ 15 ਜਦੋਂ ਰਾਤ ਨੂੰ ਇਹ ਝਾੜ 'ਤੇ ਇਹ ਆਗੀਆਂ ਦੁਆਰਾ ਰੋਸ਼ਨੀ ਕੀਤੀ ਜਾਂਦੀ ਤਾਂ ਇਹ ਪਵਿੱਤਰ ਅਸਥਾਨ ਜਗ ਮਗ ਜਗ ਮਗ ਹੋ ਜਾਂਦਾ ਅਤੇ ਇਸਨੂੰ ਦੇਖਣ ਵਾਲੇ ਦੇਖ ਦੇਖ ਕੇ ਖੁਸ਼ ਹੁੰਦੇ। ਇਸ ਤਰ੍ਹਾਂ ਇਸ ਡੇਰੇ ਦੇ ਆਲੇ ਦੁਆਲੇ ਜਿਥੇ ਕਿੱਕਰਾਂ ਦੇ ਛਾਪਿਆਂ ਦੀ ਵਾੜ ਸੀ ਉਥੇ ਤਕਰੀਬਨ ਅੱਠ ਅੱਠ ਫੁਟ ਉਚੀ ਸਾਰੇ ਡੇਰੇ ਦੇ ਦੁਆਲੇ ਪੱਕੀ ਕੰਧ ਕਰ ਦਿੱਤੀ। ਇਕ ਤਰ੍ਹਾਂ ਨਾਲ ਇਸ ਤਰ੍ਹਾਂ ਇਹ ਅਸਥਾਨ ਕਿਲ੍ਹੇ ਦੀ ਸ਼ਕਲ ਵਿੱਚ ਬਣ ਗਿਆ। ਜਿਸ ਦੇ ਅੰਦਰ ਹੀ ਲੱਗੇ ਹੋਏ ਬਾਗ ਨੂੰ ਇਸ ਹਲਟ ਰਾਹੀਂ ਪਾਣੀ ਮਿਲਦਾ ਸੀ। ਬਾਗ ਵਿੱਚ ਬੜੇ ਸੁੰਦਰ ਬੂਟੇ, ਅਨਾਰ, ਸੰਤਰੇ, ਨਿੰਬੂ ਆਦਿ ਲੱਗੇ ਹੋਏ ਸਨ। ਕੁਝ ਜ਼ਮੀਨ ਖਾਲੀ ਸੀ, ਜਿਥੇ ਕਿ ਡੰਗਰਾਂ ਵਾਸਤੇ ਪੱਠੇ ਬੀਜੇ ਜਾਂਦੇ ਸਨ। ਇਸ ਦੇ ਅੰਦਰ ਹੀ ਲਹਿੰਦੇ ਪਾਸੇ ਸੰਤ ਬਾਬਾ ਭਾਗ ਸਿੰਘ ਜੀ ਦੀ ਗੁਫਾ ਸੀ। ਜਿਥੇ ਮਹਾਪੁਰਸ਼ ਸੰਤ ਭਾਗ ਸਿੰਘ ਜੀ ਬੈਠ ਕੇ ਤਪਸਿਆ ਕਰਦੇ ਸਨ। ਦੂਜੀ ਤਰਫ ਦੱਖਣ ਵਾਲੇ ਪਾਸੇ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਲਈ ਇਕ ਬੜੀ ਸੁੰਦਰ ਕੁਟੀਆ ਬਣੀ ਹੋਈ ਸੀ । ਜਿਸ ਵਿੱਚ ਉਹ ਆ ਕੇ ਹਮੇਸ਼ਾ ਨਿਵਾਸ ਕਰਦੇ ਅਤੇ ਭਜਨ ਸਿਮਰਨ ਕਰਦੇ ਸਨ। ਚੜ੍ਹਦੇ ਵਾਲੇ ਪਾਸੇ ਬਹੁਤ ਸਾਰੇ ਸੁੰਦਰ ਕਮਰੇ ਸਨ, ਜਿਨਾਂ ਉਤੇ ਚੁਬਾਰੇ ਬਣੇ ਹੋਏ ਸਨ। ਜਿਨਾਂ ਵਿੱਚ ਬਿਹੰਗਮ, ਸਾਧੂ ਰਹਿੰਦੇ ਸਨ ਅਤੇ ਉਨ੍ਹਾਂ ਦੀ ਬੜੇ ਪਰੇਮ ਨਾਲ ਪ੍ਰਸ਼ਾਦ ਪਾਣੀ ਨਾਲ ਸੇਵਾ ਹੁੰਦੀ। ਡੇਰੇ ਦੇ ਅੰਦਰ ਹੀ ਇਕ ਪਾਸੇ ਡੰਗਰਾਂ, ਮੱਝਾਂ, ਗਾਈਆਂ, ਬਲਦ, ਘੋੜੀਆਂ ਦਾ ਅਸਤੱਬਲ ਸੀ। ਜਿਨਾਂ ਵਿੱਚ ਵੀਹ ਪੰਜੀ ਸੇਰ ਦੁੱਧ ਦੇਣ ਵਾਲੀਆਂ ਮੱਝਾਂ, ਗਾਈਆਂ ਨੂੰ ਸੰਤ ਬਾਬਾ ਪ੍ਰੇਮ ਸਿੰਘ ਜੀ ਆਪ ਦੋਵੇਂ ਵੇਰ ਦੇਖਦੇ। ਚਾਰੇ ਅਤੇ ਵੰਡ ਦਾ ਹਮੇਸ਼ਾਂ ਆਪ ਖਿਆਲ ਕਰਦੇ ਸਨ। 12 ਵਿਘੇ ਜਮੀਨ ਬਾਹਰ ਕੋਟਲੇ ਅਤੇ ਮੁਰਾਲੇ ਪਿੰਡ ਦੀ ਲੈ ਕੇ ਇਕ ਖੂਹ ਲਵਾਇਆ। ਉਸਦੇ ਆਲੇ ਦੁਆਲੇ ਚਾਰ ਦੁਆਰੀ ਕਰਕੇ ਬਹੁਤ ਦੋ ਸੁੰਦਰ ਕਮਰੇ ਬਣਵਾਏ। ਇਸ ਜ਼ਮੀਨ ਵਿੱਚ ਬੜੀ ਚੰਗੀ ਪੈਦਾਵਾਰ ਹੁੰਦੀ। ਜਿਸ ਦੇ ਵਿਚੋਂ ਇਨ੍ਹਾਂ ਅਨਾਜ ਆਪਣਾ ਪੈਦਾ ਕਰ ਲੈਂਦੇ ਸਨ ਜਿਹੜਾ ਕਿ ਸਾਲ ਭਰ ਲੰਗਰ ਚਲਦਾ ਰਹਿੰਦਾ ਤਾਂ ਵੀ ਮੁੱਕਦਾ ਨਹੀਂ ਸੀ। ਇਸ ਤਰ੍ਹਾਂ ਸੰਤ ਪ੍ਰੇਮ ਸਿੰਘ ਜੀ ਨੇ ਕੁਝ ਹੋਰ ਵੀ ਜ਼ਮੀਨ ਆਲੇ ਦੁਆਲੇ ਪਿੰਡਾਂ ਵਿੱਚ ਲੈ ਕੇ ਜ਼ਿਮੀਦਾਰੇ ਨੂੰ ਤਰਜੀਹ ਦਿੱਤੀ ਅਤੇ ਆਪਣੇ ਹੱਥੀ ਆਪ ਵੀ ਗੋਡੀ ਕਰਨ ਦਾ, ਵੱਢਣਾ ਆਦਿ ਕਰਦੇ ਸਨ। ਡੇਰੇ ਦੇ ਨਿੱਤ ਦੀ ਕ੍ਰਿਆ ਅੰਮ੍ਰਿਤ ਵੇਲੇ ਤਿੰਨ ਵਜੇ ਸਭ ਸਾਧੂ ਸੰਤ ਉੱਠ ਪੈਂਦੇ। ਇਸ਼ਨਾਨ ਆਦਿ ਦੀ ਕ੍ਰਿਆ ਸਾਧ ਕੇ ਭਜਨ ਸਿਮਰਨ ਕਰਦੇ ਸੰਤ ਬਾਬਾ ਪ੍ਰੇਮ ਸਿੰਘ ਜੀ ਭਜਨ ਸਿਮਰਨ, ਨਿਤਨੇਮ ਕਰਨ ਤੋਂ ਉਪਰੰਤ ਆਸਾ ਜੀ ਦੀ ਵਾਰ ਦਾ ਕੀਰਤਨ ਆਪ ਕਰਦੇ ਕੜਾਹ ਪ੍ਰਸ਼ਾਦ ਦਾ ਭੋਗ ਗੁਰੂ ਮਹਾਰਾਜ ਨੂੰ ਰੋਜ਼ ਲੱਗਦਾ ਭੋਗ ਤੋਂ ਉਪਰੰਤ ਸਭ ਸਾਧੂ ਸੰਤਾਂ ਨੂੰ ਇਕ ਇਕ ਪ੍ਰਸ਼ਾਦਾ ਨਾਲ ਮੱਖਣ ਅਤੇ ਲੱਸੀ ਦਿੱਤੀ ਜਾਂਦੀ। ਲੰਗਰ ਵਿੱਚ ਦੁਪਹਿਰ ਨੂੰ ਇਕ ਸਬਜ਼ੀ ਇਕ ਭਾਜੀ ਤਿਆਰ ਹੁੰਦੀ। ਤੰਦੂਰ ਇਤਨਾ ਵੱਡਾ ਸੀ ਕਿ ਜਿਸ ਨੂੰ ਇਕ ਵੇਰਾਂ ਤਪਾ ਦੇਈਏ ਇਕ ਸੌ ਆਦਮੀ ਦੇ ਪ੍ਰਸ਼ਾਦੇ ਪੱਕ ਜਾਂਦੇ ਸਨ। ਨਾਲ ਨਾਲ ਗਰਮ ਗਰਮ ਦੇਸੀ ਘਿਉ ਨਾਲ ਪ੍ਰਸ਼ਾਦੇ ਚੋਪੜੇ ਜਾਂਦੇ ਸਨ ਅਤੇ ਦੁਬਾਰਾ ਸੰਤ ਬਾਬਾ ਪ੍ਰੇਮ ਸਿੰਘ ਜੀ ਆਪ ਖੁਲ੍ਹਾ ਘਿਉ ਪਾ ਕੇ ਪ੍ਰਸ਼ਾਦੇ ਚੋਪੜਦੇ ਅਤੇ ਆਪ ਸੰਗਤ ਵਿੱਚ ਵਰਤਾਉਂਦੇ ਆਪ ਵੀ ਸੰਗਤ ਵਿੱਚ ਬੈਠ ਕੇ ਪ੍ਰਸ਼ਾਦ ਛੱਕ ਲੈਂਦੇ। ਗਰਮੀ ਦੇ ਸਮੇਂ ਪਿਛਲੇ ਪਹਿਰ ਸ਼ਰਦਾਈ ਰਗੜੀ

ਜਾਂਦੀ, ਤਿਆਰ ਹੋਣ ਤੇ ਘੜਿਆਲ ਖੜਕਾਇਆ ਜਾਂਦਾ ਅਤੇ ਸਭ ਸੰਗਤ ਨੂੰ ਸ਼ਰਦਾਈ ਵਰਤਾਈ ਜਾਂਦੀ। ਇਸ ਤਰ੍ਹਾਂ ਰਾਤ ਨੂੰ ਵੀ ਲੰਗਰ ਇਸੇ ਤਰ੍ਹਾਂ ਹੀ ਤਿਆਰ ਹੁੰਦਾ ਅਤੇ ਸੰਗਤ ਨੂੰ ਛਕਾਇਆ ਜਾਂਦਾ। ਇਹੋ ਜਿਹਾ ਲੰਗਰ ਕਿਸੇ ਸਥਾਨ ਤੇ ਅੱਜ ਤੱਕ ਨਹੀਂ ਵੇਖਿਆ। ਸੰਤ ਬਾਬਾ ਪ੍ਰੇਮ ਸਿੰਘ ਜੀ ਦੇ ਮਨ ਦੇ ਅੰਦਰ ਇਹ ਦ੍ਰਿੜ ਵਿਸ਼ਵਾਸ ਸੀ ਕਿ "ਇੱਟ ਖੜਕੇ ਦੁੱਕੜ ਵੱਜੇ ਨਾਲੇ ਤੱਪੇ ਚੁੱਲਾ।" ਭਾਵ ਜਿਥੇ ਆਏ ਗਏ ਸਾਧੂ ਬਿਹੰਗਮਾ ਲਈ ਕਮਰੇ ਰਹਿਣ ਲਈ ਬਣੇ ਹੋਣ ਅਤੇ ਗੁਰਬਾਣੀ ਦਾ ਕੀਰਤਨ ਹੁੰਦਾ ਹੋਵੇ। ਅਤੇ ਆਏ ਗਏ ਬਿਹੰਗਮ ਨੂੰ ਪ੍ਰਸ਼ਾਦ ਪਾਣੀ ਛਕਾਣ ਲਈ ਮਿਲਦਾ ਹੋਵੇ। ਉਸ ਅਸਥਾਨ ਉਤੇ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ। ਇਸੇ ਲਈ ਉਨ੍ਹਾਂ ਨੂੰ ਆਪਣਾ ਜੀਵਨ ਇਨ੍ਹਾਂ ਤਿੰਨਾਂ ਗੱਲਾਂ ਉਤੇ ਪੂਰੀ ਤਰ੍ਹਾਂ ਨਾਲ ਢਾਲਿਆ ਹੋਇਆ ਸੀ। ਭਾਵੇਂ ਉਹ ਡੇਰੇ ਰਹਿਣ ਭਾਵੇਂ ਕਿਧਰੇ ਬਾਹਰ ਜਾਣ। ਕੀਰਤਨ ਰੋਜ਼ ਕਰਨਾ ਅਤੇ ਆਈ ਸੰਗਤ ਨੂੰ ਆਪਣੇ ਨਾਲ ਹੀ ਪ੍ਰਸ਼ਾਦ ਛਕਾਉਣਾ ਅਤੇ ਬਿਸ਼ਰਾਮ ਲਈ ਜਗਾ ਦੇਣਾ ਅਤੇ ਸਾਧ ਸੰਗਤ ਦੀ ਲੋਕ ਭਲਾਈ ਵਿਦਿਆ ਦੇਣੀ, ਸਮਾਜਕ ਬੁਰਾਈਆਂ ਨੂੰ ਦੂਰ ਕਰਨਾ ਇਹ ਉਨ੍ਹਾਂ ਦੇ ਜੀਵਨ ਦਾ ਮੁੱਖ ਉਦੇਸ਼ ਸੀ। ਇਸ ਤਰ੍ਹਾਂ ਉਹ ਡੇਰੇ ਨੂੰ ਜਿਥੇ ਤਰੱਕੀ ਦੇਣ ਲਈ ਤੱਤਪਰ ਹੋਏ, ਉਥੇ ਸਿੱਖੀ ਦੇ ਪ੍ਰਚਾਰ ਲਈ ਵੀ ਉਨ੍ਹਾਂ ਨੇ ਕਮਰ ਕੱਸਾ ਕਰ ਲਿਆ ਅਤੇ ਉਹ ਉਨ੍ਹਾਂ ਦੀ ਗੱਦੀ ਨਸ਼ੀਨੀ, ਡੇਰੇ ਦੀ ਮਸ਼ਹੂਰੀ ਦਾ ਪਤਾ ਜਿੱਥੇ ਬਾਕੀ ਬਰਾਦਰੀਆਂ ਵਿੱਚ ਲੱਗਾ ਉਥੇ ਲੁਬਾਣਾ ਬਰਾਦਰੀ ਨੂੰ ਵੀ ਇਸ ਗੱਲ ਦਾ ਫ਼ਖਰ ਅਤੇ ਮਾਨ ਪ੍ਰਤੀਤ ਹੋਇਆ ਅਤੇ ਉਹ ਲੁਬਾਣਾ ਬਰਾਦਰੀ ਦੇ ਪਿੰਡਾਂ ਵਿੱਚ ਵੀ ਸੰਗਤਾਂ ਦੀ ਮੰਗ ਅਨੁਸਾਰ ਪਿੰਡਾਂ ਵਿੱਚ ਪਹੁੰਚ ਕੇ ਸਿੱਖੀ ਦਾ ਪ੍ਰਚਾਰ ਕਰਨ ਲੱਗੇ। ਸੰਨ 1913 ਵਿੱਚ ਜਦ ਕਿ ਉਹ ਖੇੜੀ ਦੂੰਨਾ ਸਿੰਘ ਦੀ ਆਪਣੇ ਜਨਮ ਦੇ ਪਿੰਡ ਪਹੁੰਚੇ ਤਾਂ ਆਲੇ ਦੁਆਲੇ ਦੇ ਸਾਰੇ ਪਿੰਡਾਂ ਵਿੱਚ ਇਹ ਖ਼ਬਰ ਲੱਗ ਗਈ ਕਿ ਬਾਬਾ ਵਸਾਵਾ ਸਿੰਘ ਜੀ ਦੇ ਸਪੁੱਤਰ ਸੰਤ ਬਾਬਾ ਪ੍ਰੇਮ ਸਿੰਘ ਜੀ "ਮੁਰਾਲੇ ਵਾਲੇ" ਖੇੜੀ ਆਏ ਹੋਏ ਹਨ ਤਾਂ ਸੰਗਤਾਂ ਹੁਮ ਹੁਮਾ ਕੇ ਉਨ੍ਹਾਂ ਦੇ ਦਰਸ਼ਨਾਂ ਲਈ ਖੇੜੀ ਪੁੱਜੀਆਂ।

## ਆਪਣਾ ਜਨਮ ਅਤੇ ਪਿਛੋਕੜ ; ਬਚਪਨ ਸਮੇਂ ਦੀਆਂ ਮਹੱਤਵਪੂਰਨ ਘਟਨਾਵਾਂ:

ਮੇਰਾ ਜਨਮ ਸਰਦਾਰ ਗਨੇਸ਼ਾ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਜੀ ਦੀ ਕੁੱਖੋਂ ਮਾਰਚ 1902 ਈ : ਵਿੱਚ (ਸੰਮਤ 1959) ਪਿੰਡ ਭੱਖੜੇਵਾਲੀ, ਜਿਲ੍ਹਾ ਗੁਜਰਾਤ ਵਿਖੇ ਹੋਇਆ। ਮੇਰੇ ਤੋਂ ਵੱਡੇ ਤਿੰਨ ਭਾਈ ਅਤੇ ਇਕ ਭੈਣ ਸੀ ਅਤੇ ਦੋ ਭਰਾ ਛੋਟੇ ਸਨ। ਇਸ ਤਰ੍ਹਾਂ ਅਸੀਂ ਚਾਰ ਭੈਣ ਭਰਾ ਸਾਂ। ਛੋਟੀ ਬਾਲ ਅਵਸਥਾ ਵਿੱਚ ਮਾਤਾ ਪਿਤਾ ਜੀ ਨੇ ਲਾਡ ਲਡਾਇਆ ਅਤੇ ਹਰ ਇਕ ਤਰ੍ਹਾਂ ਦੇ ਸੁੱਖ ਦੇ ਸਾਧਨ ਬਣਾ ਕੇ ਪਰਵਰਿਸ਼ ਕੀਤੀ। ਪੂਜਯ ਮਾਤਾ ਜੀ ਨੇ ਆਪਣੇ ਸ਼ਾਂਤ ਸੁਭਾਅ ਦੇ ਅਨੁਸਾਰ ਤਰ੍ਹਾਂ ਤਰ੍ਹਾਂ ਦੀਆਂ ਲੋਰੀਆਂ ਅਤੇ ਪਿਆਰ ਦੇ ਨਾਲ ਪਾਲਣਾ ਕੀਤੀ। ਪੰਜ ਸਾਲ ਦੀ ਉਮਰ ਵਿੱਚ ਮੈਨੂੰ ਵੱਡੇ ਗੁਰਦੁਆਰੇ ਜਿਥੇ ਕਿ ਭਾਈ ਦੇਵਾ ਸਿੰਘ ਬੜੇ ਸਿਆਣੇ ਗ੍ਰੰਥੀ ਸਨ, ਉਨ੍ਹਾਂ ਪਾਸ ਪੜ੍ਹਨ ਲਈ ਬਿਠਾ ਦਿੱਤਾ। ਭਾਵੇਂ ਪ੍ਰਾਇਮਰੀ ਸਕੂਲ ਦੋ ਕੁ ਮੀਲ ਤੇ ਪਿੰਡ ਪੇਰੋਸ਼ਾਹ ਵਿਖੇ ਸੀ। ਪਰੰਤੂ ਮਾਤਾ ਜੀ ਅਤੇ ਪਿਤਾ ਜੀ ਦੇ ਧਾਰਮਿਕ ਜੀਵਨ ਹੋਣ ਦੇ ਕਾਰਨ ਉਨ੍ਹਾਂ ਦੀ ਖਾਹਸ਼ ਸੀ ਕਿ ਅਸੀਂ ਪਹਿਲੇ ਇਸ ਨੂੰ ਧਾਰਮਿਕ ਵਿਦਿਆ ਦਿਵਾਣੀ ਹੈ। ਕਿਉਂਕਿ ਉਹ ਅਨਪੜ੍ਹ ਹੋਣ ਦੇ ਕਾਰਨ ਨਾਮ ਰਸੀਏ ਸਨ ਤੇ ਗੁਰੂ ਘਰ ਤੇ ਉਨ੍ਹਾਂ ਦੀ ਸ਼ਰਧਾ ਸੀ। ਮਾਤਾ ਜੀ ਕਿਰਪਾਨ ਗਾਤਰੇ ਰੱਖਦੇ ਸਨ ਤੇ

ਛੋਟੀ ਦਸਤਾਰ ਵੀ ਰੱਖਦੇ ਸਨ। ਇਸ ਲਈ ਉਨ੍ਹਾਂ ਦੇ ਇਸ ਸ਼ੁਭ ਖਿਆਲ ਦੇ ਅਨੁਸਾਰ ਮੈਨੂੰ ਗੁਰਦੁਆਰੇ ਥੋੜ੍ਹੇ ਜਿਹੇ ਪਤਾਸੇ ਲਿਆ ਕੇ ਅਰਦਾਸ ਕਰਕੇ ਮਹਾਰਾਜ ਦੇ ਚਰਨਾਂ ਵਿੱਚ ਬਿਠਾ ਦਿੱਤਾ। ਸਿੰਘ ਜੀ ਨੇ ਸਾਨੂੰ ਜਿਥੇ ਕਿ ਹੋਰ ਵੀ ਮੁੰਡੇ ਨਾਲ ਸਨ, ਸਾਨੂੰ ਬੜੀ ਜਲਦੀ ਗੁਰਮੁਖੀ ਅੱਖਰ ਲਿਖਾਉਣੇ ਪੜ੍ਹਾਉਣੇ ਸ਼ੁਰੂ ਕੀਤੇ। ਬਾਲ ਬੋਧ, ਪੰਜ ਗ੍ਰੰਥੀ, ਦਸ ਗ੍ਰੰਥੀ ਪੜਾਉਣ ਤੋਂ ਉਪਰੰਤ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਕਰਾਉਣ ਲਈ ਗੁਰੂ ਮਹਾਰਾਜ ਦੀ ਤਾਬਿਆ ਬਿਠਾ ਦਿੱਤਾ। ਲਿਖਾਈ ਉਸ ਵੇਲੇ ਫੱਟੀਆਂ ਉਤੇ ਕਰਦੇ ਸਾਂ। ਪੁਰਾਣੇ ਰਿਵਾਜ਼ ਅਨੁਸਾਰ ਕਾਨਿਆਂ ਦੀਆਂ ਕਲਮਾਂ ਲੀੜਿਆਂ ਦੇ ਬਸਤੇ, ਦੀਵੇ ਦੀ ਸਿਆਹੀ, ਇਨ੍ਹਾਂ ਨਾਲ ਲਿਖਾਈ ਕੀਤੀ ਜਾਂਦੀ ਸੀ। ਭਾਈ ਸਾਹਿਬ ਦੇਵਾ ਸਿੰਘ ਜੀ ਬਹੁਤ ਚੰਗੀ ਮਿਹਨਤ ਕਰਾਉਂਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਥੋੜ੍ਹਾ ਥੋੜ੍ਹਾ ਪਾਠ ਕਰਾਉਂਦੇ। ਇਸ ਤਰ੍ਹਾਂ ਤਕਰੀਬਨ 1909 ਈ: ਤੱਕ ਗੁਰੂ ਗ੍ਰੰਥ ਸਾਹਿਬ ਦਾ ਪਾਠ ਮੈਂ ਬੜੀ ਚੰਗੀ ਤਰ੍ਹਾਂ ਨਾਲ ਕਰ ਲਿਆ। ਮੈਨੂੰ ਇਹ ਗੱਲ ਚੰਗੀ ਤਰ੍ਹਾਂ ਯਾਦ ਹੈ ਕਿ ਜਦੋਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਪਾਠ ਕਰਨ ਲਈ ਬਿਠਾਉਂਦੇ ਸਨ ਤਾਂ ਬਹੁਤ ਛੋਟੀ ਉਮਰ ਹੋਣ ਦੇ ਕਾਰਨ ਮੇਰੇ ਹੇਠ ਰਜ਼ਾਈ ਦੇ ਚਾਰ ਤਹਿ ਕਰਕੇ ਵਿਛਾਉਂਦੇ ਤਾਂ ਕਿ ਅਸਾਨੀ ਨਾਲ ਪਾਠ ਕਰ ਸਕਾਂ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਅਤੇ ਮਾਤਾ ਪਿਤਾ ਜੀ ਦੀ ਮਹਾਨ ਕਿਰਪਾਲਤਾ ਅਤੇ ਉਨ੍ਹਾਂ ਦੇ ਪਿਆਰ ਦਾ ਸਦਕਾ ਮੈਨੂੰ ਮੇਰੇ ਧਾਰਮਿਕ ਸੰਸਕਾਰ ਜਨਮ ਤੋਂ ਹੀ ਹੋਸ਼ ਸੰਭਾਲਣ ਤੇ ਬਣਦੇ ਗਏ। ਮਾਤਾ ਪਿਤਾ ਜੀ ਦਾ ਖਿਆਲ ਸੀ ਕਿ ਇਸ ਨੂੰ ਸਕੂਲ ਦੀ ਪੜ੍ਹਾਈ ਕਰਾਈ ਜਾਵੇ ਕਿਉਂਕਿ ਮੇਰੇ ਵੱਡੇ ਭਾਈ ਸਾਹਿਬਾਨ ਭਾਈ ਸਾਹਿਬ ਭਾਈ ਵੀਰ ਸਿੰਘ, ਭਾਈ ਬਹਾਦਰ ਸਿੰਘ, ਭਾਈ ਗੁਰਮੁਖ ਸਿੰਘ ਕੇਵਲ ਥੋੜ੍ਹੀ ਥੋੜ੍ਹੀ ਗੁਰਮੁਖੀ ਪੜ੍ਹੇ ਹੋਏ ਸਨ। ਇਸ ਲਈ ਉਨ੍ਹਾਂ ਦੀ ਇਹ ਬਹੁਤ ਰੀਝ ਸੀ ਕਿ ਮੈਂ ਸਕੂਲ ਦੀ ਪੜ੍ਹਾਈ ਜ਼ਰੂਰ ਕਰਾਂ। ਇਸ ਖਿਆਲ ਨੂੰ ਮੁੱਖ ਰਖਕੇ ਸਰਕਾਰੀ ਸਕੂਲ ਪੇਰੋਸ਼ਾਹ ਵਿੱਚ ਮੈਨੂੰ ਦਾਖਲ ਕਰਾ ਦਿੱਤਾ। ਜਿਥੇ ਕਿ ਹੋਰ ਵੀ ਪਿੰਡ ਦੇ ਬਹੁਤ ਸਾਰੇ ਮੁੰਡੇ ਪੜ੍ਹਦੇ ਸਨ। ਸਤਿਗੁਰੂ ਜੀ ਦੀ ਕਿਰਪਾ ਨਾਲ ਗੁਰਮੁਖੀ ਪੜ੍ਹੇ ਹੋਣ ਦੇ ਕਾਰਨ ਬੁੱਧੀ ਦੇ ਵਿੱਚ ਅੱਖਰ ਗ੍ਰਹਿਣ ਕਰਨ ਦੀ ਸ਼ਕਤੀ ਸੀ ਇਸ ਲਈ ਪਹਿਲੇ ਦਿਨ ਹੀ ਕੈਦੇ ’ਤੇ ਅਲਫ, ਬੇ ਦੀ ਸਾਰੀ ਹੀ ਪਟੀ ਮੈਂ ਪਹਿਲੇ ਦਿਨ ਹੀ ਯਾਦ ਕਰ ਲਈ। ਜਿਹੜੀ ਕਿ ਨਾਲ ਦੇ ਮੁੰਡੇ ਕਈ ਕਈ ਦਿਨਾਂ ਵਿੱਚ ਕਰਦੇ ਸਨ। ਮੇਰੇ ਨਾਲ ਮੇਰੇ ਜਮਾਤੀ ਪੂਰਨ ਸਿੰਘ ਸਪੁਤਰ ਸਰਦਾਰ ਗਿਰਧਾਰਾ ਸਿੰਘ ਅਸੀਂ ਇਹ ਚਾਰੇ ਇਕ ਹੀ ਜਮਾਤ ਵਿੱਚ ਸੀ। ਇੰਨਾਂ ਵਿਚੋਂ ਪੂਰਨ ਸਿੰਘ ਤਾਂ ਜਲਦੀ ਹੀ ਸਵਰਗਵਾਸ ਹੋ ਗਿਆ। ਕਿਰਪਾ ਸਿੰਘ ਮੈਟਰਿਕ ਪਾਸ ਕਰਕੇ ਸੂਬੇਦਾਰ ਬਣ ਕੇ ਇੱਧਰ ਮੁਕੇਰੀਆਂ ਪੈਨਸ਼ਨ ਆ ਕੇ ਸਵਰਗਵਾਸ ਹੋ ਗਿਆ ਅਤੇ ਸੁੰਦਰ ਸਿੰਘ ਵੀ ਪਹਿਲੇ ਹੀ ਭੱਖੜੇਵਾਲੀ ਹੀ ਗੁਜ਼ਰ ਗਿਆ ਅਤੇ ਇਸ ਤਰ੍ਹਾਂ ਪਹਿਲੀ ਦੂਜੀ ਜਮਾਤ ਪਾਸ ਕਰਕੇ ਤੀਜੀ ਜਮਾਤ ਵਿੱਚ ਸਾਂ (ਜਦੋਂ ਸਾਨੂੰ ਪਤਾ ਲਗਾ ਕਿ ਬਾਬਾ ਹਰੀ ਸਿੰਘ, ਬਾਬਾ ਖਜ਼ਾਨ ਸਿੰਘ ਜੋ ਬਾਬਾ ਪ੍ਰੇਮ ਸਿੰਘ ਜੀ ਦੇ ਮਤਰੇਏ ਭਰਾ ਸਨ ਉਹ ਵੀ ਇਸੇ ਸਕੂਲ ਵਿੱਚ ਪੜ੍ਹਦੇ ਸਨ) ਕਿ ਉਨ੍ਹਾਂ ਦੇ ਭਰਾ ਜੋ ਮੁਰਾਲੇ ਗੱਦੀ ਦੇ ਮਹੰਤ ਹਨ, ਉਹ ਖੇੜੀ ਚੂਨਾ ਸਿੰਘ ਆਏ ਹੋਏ ਹਨ। ਅਸੀਂ ਸਾਰਿਆਂ ਨੇ ਸਲਾਹ ਕਰਕੇ ਕਿਹਾ ਕਿ ਚਲੋ ਸੰਤਾਂ ਦੇ ਦਰਸ਼ਨ ਕਰੀਏ। ਕਿਉਂਕਿ ਪੇਰੋਸ਼ਾਹ ਤੋਂ ਖੇੜੀ ਤਕਰੀਬਨ ਇਕ ਮੀਲ ਤੇ ਸੀ। ਜਦੋਂ ਅਸੀਂ ਸਾਰੇ ਉਥੇ ਗਏ ਉਥੇ ਦੀਵਾਨ ਲੱਗਾ ਹੋਇਆ ਸੀ। ਉਸ ਤੋਂ ਪਹਿਲਾਂ ਮੈਨੂੰ ਇਹ ਕੋਈ ਪਤਾ ਨਹੀਂ ਸੀ ਕਿ ਚਿੱਟੇ ਕੱਪੜਿਆਂ ਵਾਲੇ ਤੇ ਕਛਹਿਰਿਆਂ ਵਾਲੇ ਵੀ ਸੰਤ ਹੁੰਦੇ ਹਨ। ਖਿਆਲ ਸੀ ਕਿ ਜੱਟਾਂ ਵਾਲੇ ਸੰਤ ਹੋਣਗੇ। ਜਦੋਂ ਸੰਤ ਬਾਬਾ ਪ੍ਰੇਮ ਸਿੰਘ

ਜੀ ਜੋ ਕਿ ਉਸ ਵੇਲੇ ਕੀਰਤਨ ਆਪ ਕਰ ਰਹੇ ਸਨ, ਉਨ੍ਹਾਂ ਨਾਲ ਗਿਆਨੀ ਗੁਰਚਰਨ ਸਿੰਘ ਜੀ (ਨਿਹਾਲ ਸਿੰਘ) ਜੋੜੀ ਵਜਾ ਰਹੇ ਸਨ। ਭਗਤ ਸਰਦਾਰ ਸਿੰਘ ਜੀ ਨਾਲ ਵਾਜਾ ਵਜਾ ਰਹੇ ਸਨ ਸੰਤ ਬਾਬਾ ਭਾਗ ਸਿੰਘ ਜੀ ਨਾਲ ਸਨ ਇਕ ਸੰਤ ਗਿਆਨੀ ਸਾਹਿਬ ਸਿੰਘ ਜੀ, ਸੰਤ ਮੰਨਾ ਸਿੰਘ ਅਤੇ ਬਾਬਾ ਜੈ ਸਿੰਘ ਪੁਰੇਸੇ ਵਾਲੇ ਅਤੇ ਹੋਰ ਵੀ ਕੁਝ ਪਰੇਮੀ ਨਾਲ ਸਨ। ਅਸੀਂ ਖਲੋ ਕੇ ਸੰਤਾਂ ਦਾ ਕੀਰਤਨ ਸੁਣਿਆ ਅਤੇ ਥੋੜ੍ਹੀ ਥੋੜ੍ਹੀ ਦਾਹੜੀ, ਚਿਹਰਾ ਬੜਾ ਪ੍ਰਭਾਵਸ਼ਾਲੀ, ਗਲਾ ਬੜਾ ਸੁਰੀਲਾ ਆਵਾਜ਼ ਕੋਇਲ ਵਰਗੀ ਸੁਣਨ ਵਾਲਿਆਂ ਦੇ ਮਨ ਨੂੰ ਬਦੋ ਬਦੀ ਖਿੱਚ ਪਾਉਂਦੀ ਸੀ। ਦੀਵਾਨ ਦੀ ਸਮਾਪਤੀ ਹੋਣ ਉਪਰੰਤ ਰਹਿਰਾਸ ਦਾ ਪਾਠ ਸ਼ੁਰੂ ਹੋਣ ਲੱਗਾ। ਅਸੀਂ ਸਾਰੇ ਮੁੰਡੇ ਪਿੰਡ ਆ ਗਏ। ਸੰਤ ਬਾਬਾ ਪ੍ਰੇਮ ਸਿੰਘ ਜੀ ਕੁਝ ਦਿਨ ਖੇੜੀ ਰਹੇ, ਉਪਰੰਤ ਕਵਾਂਖੇ ਦੀ ਸੰਗਤ ਨੰਬਰਦਾਰ ਦੂਲਾ ਸਿੰਘ ਜੀ ਦੇ ਸਮੇਤ ਖੇੜੀ ਪੁਜੇ ਅਤੇ ਮਹਾਂ ਪੁਰਸ਼ਾਂ ਜੀ ਦੀ ਸੇਵਾ ਵਿੱਚ ਕਵਾਂਖ ਲਿਜਾਣ ਲਈ ਬੇਨਤੀ ਕੀਤੀ। ਸੰਤਾਂ ਉਨ੍ਹਾਂ ਦੀ ਬੇਨਤੀ ਨੂੰ ਪ੍ਰਵਾਨ ਕੀਤਾ ਅਤੇ ਪਿੰਡ ਕਵਾਂਖੇ ਜਦੋਂ ਪੂਜੇ ਅੱਗੋਂ ਸੰਗਤਾਂ ਨੇ ਸਬਦ ਕੀਰਤਨ ਕਰਦਿਆਂ ਗੋਲੇ ਆਤਿਸ਼ਬਾਜੀਆਂ ਨਾਲ ਸਵਾਗਤ ਕੀਤਾ ਅਤੇ ਮਹਾਪੁਰਸ਼ਾਂ ਨੂੰ ਨੰਬਰਦਾਰ ਦੂਲਾ ਸਿੰਘ ਦੇ ਘਰ ਡੇਰਾ ਕਰਵਾਇਆ। ਜਿਥੇ ਨਾਮ ਬਾਣੀ ਦਾ ਅਤੇ ਕੀਰਤਨ ਦਾ ਪ੍ਰਵਾਹ ਚਲਾ ਰਹੇ ਸਨ। ਉਥੇ ਨਾਲ ਹੀ ਅੰਮ੍ਰਿਤ ਪ੍ਰਚਾਰ ਵੀ ਸ਼ੁਰੂ ਕੀਤਾ ਕਿਉਂਕਿ ਲੁਬਾਣਾ ਬਰਾਦਰੀ ਦੇ ਰਸਮ ਰਵਾਜ਼, ਬੋਲੀ ਪਹਿਰਾਵਾ, ਰਹਿਣੀ ਬਹਿਣੀ ਬਿਲਕੁਲ ਯੂ.ਪੀ. ਮਹਾਰਾਸ਼ਟਰ ਅਤੇ ਗੁਜਰਾਤ, ਕਾਠੀਆਵਾੜ ਦੇ ਲੁਬਾਣਿਆਂ ਵਾਂਗ ਸੀ। ਜਿਸ ਤਰ੍ਹਾਂ ਕਿ ਹੁਣ ਉਨ੍ਹਾਂ ਦਾ ਹੈ। ਇਸ ਤਰ੍ਹਾਂ ਦਾ ਸੀ। ਇਸ ਲਈ ਸੰਤ ਬਾਬਾ ਪ੍ਰੇਮ ਸਿੰਘ ਜੀ ਦੇ ਮਨ ਅੰਦਰ ਇਹ ਗੱਲ ਚੰਗੀ ਤਰ੍ਹਾਂ ਬੈਠ ਗਈ ਸੀ ਕਿ ਇਨ੍ਹਾਂ ਦਾ ਪਹਿਰਾਵਾ, ਬੋਲੀ, ਰਸਮ ਰਿਵਾਜ਼, ਰਹਿਣੀ ਬਹਿਣੀ ਦੇ ਵਿੱਚ ਤਬਦੀਲੀ ਲਿਆਉਣੀ ਹੈ। ਇਸ ਲਈ ਇਨ੍ਹਾਂ ਨੇ ਸਭ ਤੋਂ ਪਹਿਲਾਂ ਪਿੰਡਾਂ ਵਿੱਚ ਅੰਮ੍ਰਿਤ ਪ੍ਰਚਾਰ ਕਰਨਾ ਸ਼ੁਰੂ ਕੀਤਾ। ਖੇੜੀ, ਕਵਾਂਖ, ਪੇਰੋਸ਼ਾਹ ਨਾਮ ਬਾਣੀ ਵਰਖਾ ਕਰਦਿਆਂ, ਅੰਮ੍ਰਿਤ ਬਾਣੀ ਦੀ ਵਰਖਾ ਕਰਦਿਆਂ ਭੱਖੜੇਵਾਲੀ ਦੀ ਸੰਗਤ ਨੇ ਬੜੀ ਧੂਮਧਾਮ ਨਾਲ ਨਿਵਾਜਿਆ ਸੀ। ਵਾਜਿਆਂ, ਗਾਜਿਆਂ ਨਾਲ ਢੋਲਕੀ ਛੈਣੀਆਂ ਨਾਲ ਸ਼ਬਦ ਪੜ੍ਹਦਿਆਂ ਸਵਾਗਤ ਕੀਤਾ। ਪੂਰੇ ਡੇਰੇ ਦਾ ਸੰਤ ਦਰਗਾਹ ਸਿੰਘ ਦੇ ਘਰ ਡੇਰਾ ਲਵਾਇਆ। ਸੰਤਾਂ ਨੇ ਇਕ ਅੱਧ ਦਿਨ ਪ੍ਰਚਾਰ ਕਰਕੇ ਸੰਗਤਾਂ ਨੂੰ ਪ੍ਰੇਰਣਾ ਕੀਤੀ ਕਿ ਅੰਮ੍ਰਿਤ ਛਕੋ। ਇਕ ਦੋ ਆਦਮੀ ਤਮਾਕੂ ਵੀ ਪੀਂਦੇ ਸਨ, ਉਨ੍ਹਾਂ ਦੇ ਤਮਾਕੂ ਛੁਡਵਾਏ। ਜੋ ਜਨਾਨੀਆਂ ਨਸਵਾਰਾਂ ਲਾਉਂਦੀਆਂ ਸਨ, ਨਸਵਾਰ ਛੁਡਾਈ। ਹੁਕਮ ਦਿੱਤਾ ਜੋ ਕਿ ਛੋਟਾ ਵੱਡਾ ਬਿਰਧ ਮਾਈ ਭਾਈ ਬੇ ਅੰਮ੍ਰਿਤੀਆ ਹੈ, ਅੰਮ੍ਰਿਤ ਛਕੇ। ਉਸਦੇ ਘਰ ਪ੍ਰਸਾਦਿ ਛਕਾਂਗੇ ਜੋ ਅੰਮ੍ਰਿਤ ਛਕੇਗਾ। ਦੂਜੇ ਦੇ ਪ੍ਰਸ਼ਾਦ ਨਹੀਂ ਛਕਾਂਗੇ। ਸਭ ਸਾਡੇ ਪਿੰਡ ਦੇ ਮੁੱਖੀ ਸਰਦਾਰ ਦਰਗਾਹ ਸਿੰਘ ਸ਼ਾਹ, ਸਰਦਾਰ ਜੱਸਾ ਸਿੰਘ ਸ਼ਾਹ, ਸਰਦਾਰ ਲਛਮਨ ਸਿੰਘ ਅਤੇ ਹੋਰ ਬਹੁਤ ਸਾਰੇ ਬਿਰਧ ਬਿਰਧ ਬਜੁਰਗਾਂ ਨੇ ਅਤੇ ਮਾਈਆਂ ਨੇ ਤਕਰੀਬਨ ਸਾਰੇ ਪਿੰਡਾਂ ਨੇ ਅੰਮ੍ਰਿਤ ਛਕਿਆ। ਕੋਈ ਜਣਾ ਭਾਵੇਂ ਰਹਿ ਗਿਆ ਹੋਵੇ। ਇਹ ਪਹਿਲਾ ਮੌਕਾ ਸੀ ਜਦ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਦਾ ਭੱਖੜੇਵਾਲੀ ਸੰਗਤ ਨਾਲ ਬਹੁਤ ਪ੍ਰੇਮ ਹੋ ਗਿਆ। ਭਾਵੇਂ ਬਾਕੀ ਪਿੰਡਾਂ ਵਿੱਚ ਵੀ ਬਹੁਤ ਸ਼ਰਧਾ ਸੀ। ਪਰ ਭੱਖੜੇਵਾਲੀ ਦੀ ਸੰਗਤ ਨਾਲ ਖਾਸ ਪ੍ਰੇਮ ਹੋ ਗਿਆ। ਇਥੋਂ ਫਿਰ ਬਜੁਰਗਵਾਲ ਸੰਗਤ ਦੀ ਮੰਗ ਅਨੁਸਾਰ ਬਜੁਰਗਵਾਲ ਪੁੱਜੇ। ਉਥੋਂ ਦੀ ਸੰਗਤ ਨੇ ਵੀ ਬਹੁਤ ਪਿਆਰ ਅਤੇ ਸਤਿਕਾਰ ਕੀਤਾ। ਇਥੇ ਵੀ ਨਾਮ ਬਾਣੀ ਦਾ ਉਪਦੇਸ਼ ਦੇ ਕੇ ਅੰਮ੍ਰਿਤ ਪ੍ਰਚਾਰ ਦੀ ਪ੍ਰੇਰਨਾ ਕੀਤੀ। ਸੈਂਕੜੇ ਪ੍ਰਾਣੀਆਂ ਨੇ ਅੰਮ੍ਰਿਤ

ਛਕਿਆ। ਇਸ ਤਰ੍ਹਾਂ ਆਪ ਪਹਿਲੀ ਵੇਰ ਇਨ੍ਹਾਂ ਪਿੰਡਾਂ ਵਿਚੋਂ ਸਿੱਖੀ ਦਾ ਪ੍ਰਚਾਰ ਕਰਕੇ ਵਾਪਸ ਮੁਰਾਲੇ ਪੁਜੇ। ਅਗਲੇ ਭਾਦਰੋਂ 15 ਜੋੜ ਮੇਲੇ ਤੇ ਇਨ੍ਹਾਂ ਪਿੰਡਾਂ ਦੀ ਸੰਗਤ ਮੁਰਾਲੇ ਪੁੱਜੀ। ਸੰਤਾਂ ਦਾ ਸ਼ਾਹੀ ਸਿਲਸਿਲਾ ਸੁੰਦਰ ਡੇਰਾ, ਸੋਹਣਾ ਹਰੀਮੰਦਰ, ਬਾਗ ਬਗੀਚਾ, ਲੰਗਰ ਦਾ ਚੰਗਾ ਪ੍ਰਬੰਧ ਦੇਖਕੇ ਚਕਿਤ ਹੋ ਗਏ। ਇਸ ਤੋਂ ਵੀ ਵਧ ਹੈਰਾਨਗੀ ਦੀ ਹੱਦ ਨਾ ਰਹੀ ਜਦ ਇਕ ਦਸ ਬਾਰ੍ਹਾਂ ਫੁੱਟ ਮੁਰੱਬੇ ਦਾ ਕਮਰਾ ਜਿਸ ਵਿੱਚ ਕਿ ਹੇਠਾਂ ਸਫਾਂ ਵਿਛੀਆਂ ਹੋਈਆਂ ਹਨ ਅਤੇ ਉਨ੍ਹਾਂ ਉਤੇ ਖੁਲ੍ਹਾ ਕੜਾਹ ਪ੍ਰਸ਼ਾਦ ਉਸ ਕਮਰੇ ਵਿੱਚ ਉਨ੍ਹਾਂ ਫੂੜੀਆਂ ਉਤੇ ਇਸ ਤਰ੍ਹਾਂ ਪਿਆ ਸੀ ਜਿਵੇਂ ਕਿ ਦਾਨਿਆਂ ਦਾ ਢੇਰ ਲੱਗਾ ਹੋਵੇ। ਦੀਵਾਨ ਦੀ ਸਮਾਪਤੀ ਤੋਂ ਬਾਅਦ ਜਦੋਂ ਲੰਗਰ ਖੁੱਲ੍ਹਿਆ ਜਿਥੇ ਜਿਥੇ ਵੀ ਕੋਈ ਬੈਠਾ ਸੀ, ਉਥੇ ਉਥੇ ਹੀ ਵਰਤਾਵੇ ਪ੍ਰਸ਼ਾਦੇ, ਦਾਲ ਸਬਜ਼ੀ ਅਤੇ ਕੜਾਹ ਪ੍ਰਸ਼ਾਦ ਪਹੁੰਚਾ ਰਹੇ ਸਨ। ਇਹ ਪ੍ਰਸ਼ਾਦ ਪਰਾਂਤਾਂ ਵਿੱਚ ਬੇਲਚਿਆਂ ਨਾਲ ਭਰਿਆ ਜਾਂਦਾ ਸੀ। ਇਸ ਸਲਾਨਾ ਸਮਾਗਮ ਉਤੇ ਮੈਂ ਵੀ ਆਪਣੇ ਘਰ ਦੇ ਸਬੰਧੀਆਂ ਨਾਲ ਪੁੱਜਾ ਹੋਇਆ ਸੀ ਤੇ ਦਰਸ਼ਨ ਕਰਕੇ ਮਨ ਵਿੱਚ ਬਹੁਤ ਖਿੱਚ ਪੈਦਾ ਹੋ ਗਈ। ਮਨ ਦੇ ਅੰਦਰ ਐਸੀ ਭਾਵਨਾ ਪੈਦਾ ਹੋ ਕਈ ਕਿ ਜੇ ਸੰਤ ਮਹਾਰਾਜ ਮੇਰੇ ਉਤੇ ਕਿਰਪਾ ਕਰਨ ਤਾਂ ਮੈਂ ਵੀ ਇਥੇ ਆ ਜਾਵਾਂ ਅਤੇ ਮਹਾਂਪੁਰਸ਼ਾਂ ਦੀ ਸੇਵਾ ਕਰਕੇ ਅਤੇ ਸੰਗਤਾਂ ਦੀ ਸੇਵਾ ਕਰਕੇ ਆਪਣਾ ਜਨਮ ਸਫਲਾ ਕਰਾਂ। ਸੰਗਤ ਵਾਪਸ ਪਿੰਡ ਆ ਗਈ। ਮੈਂ ਵੀ ਉਨ੍ਹਾਂ ਦੇ ਨਾਲ ਹੀ ਵਾਪਸ ਆ ਗਿਆ। ਮੁਰਾਲੇ ਤੋਂ ਭੱਖੜੇਵਾਲੀ 10 ਕੁਹ ਸੀ। ਅਗਲੇ ਸਾਲ ਸੰਨ 1914 ਵਿੱਚ ਜਰਮਨ ਦੀ ਲੜਾਈ ਲੱਗ ਗਈ। ਇਸ ਸਾਲ ਮੈਂ ਵੀ ਚੌਥੀ ਦਾ ਇਮਤਿਹਾਨ ਦਿੱਤਾ। ਉਸ ਵਿਚੋਂ ਮੈਂ ਪਾਸ ਹੋ ਗਿਆ। ਮੈਨੂੰ ਇਹ ਯਾਦ ਹੈ ਕਿ ਇਸ ਲੜਾਈ ਵਿੱਚ ਜਦੋਂ ਪਿੰਡ ਪਟਵਾਰੀ ਮਹਿਤਾ ਕਰਮ ਚੰਦ ਪਟਵਾਰੀ ਸੀ। ਉਸ ਕੋਲ ਉਰਦੂ ਦੀ ਅਖ਼ਬਾਰ ਆਉਂਦੀ ਸੀ। ਲੋਕ ਲੁੱਕ ਛਿਪ ਕੇ ਅਖ਼ਬਾਰ ਪੜ੍ਹਦੇ ਸਨ। ਇਹ ਗੱਲ ਮੇਰੇ ਯਾਦ ਹੈ ਕਿ ਮੈਂ ਵੀ ਅਖ਼ਬਾਰ ਪੜ੍ਹਦਾ ਸੀ ਕਿ ਸੂਬੇਦਾਰ ਗੁਰਧਾਮ ਸਿੰਘ, ਹੌਲਦਾਰ ਲਾਭ ਸਿੰਘ, ਸੂਬੇਦਾਰ ਖੁਸ਼ਹਾਲ ਸਿੰਘ ਬੜੇ ਕੀਮਤੀ ਬੰਦੇ 49 ਨੰਬਰ ਪਲਟਨ ਦੇ ਮਾਰੇ ਗਏ। ਇਹ ਅਖ਼ਬਾਰ ਵਿੱਚ ਸੀ। ਪਿੰਡ ਵਿੱਚ ਇਸ ਗੱਲ ਦੀ ਹਾਹਾਕਾਰ ਮੱਚ ਗਈ। ਇਸੇ ਸਾਲ ਫੱਗਣ ਦੇ ਮਹੀਨੇ ਵਿੱਚ ਮਾਈ ਹਾਕਮ ਦੇਵੀ ਬੇਵਾ ਸਰਦਾਰ ਜੇਠਾ ਸਿੰਘ ਨੇ ਜਿਸ ਦੇ ਦੋ ਪੁਤਰ ਇਕ ਪਤੀ ਬਿਮਾਰੀ ਦੇ ਕਾਰਨ ਮਰ ਗਏ ਸਨ। ਉਨ੍ਹਾਂ ਦੀ ਯਾਦ ਵਿੱਚ ਉਸਨੇ ਅਖੰਡ ਪਾਠ ਕਰਾਉਣਾ। ਉਸਨੇ ਸੰਕਲਪ ਕੀਤਾ ਅਤੇ ਕਿਹਾ ਮੈਂ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਅਖੰਡ ਪਾਠ ਤੇ ਲਿਆਉਣਾ ਹੈ ਤੇ ਸਾਰੀ ਸੰਗਤ ਮਿਲਵਰਤਣ ਦੇਵੇ। ਸੰਤਾਂ ਨੂੰ ਲੈਣ ਵਾਸਤੇ ਘੋੜੀਆਂ ਲੈ ਕੇ ਜਦੋਂ ਸਿੰਘ ਤਿਆਰ ਹੋਏ ਮੈਂ ਵੀ ਉਨ੍ਹਾਂ ਨਾਲ ਬਦੋ ਬਦੀ ਸੰਤਾਂ ਨੂੰ ਲੈਣ ਵਾਸਤੇ ਮੁਰਾਲੇ ਚਲਾ ਗਿਆ। ਅਗਲੇ ਦਿਨ ਸੰਤ ਬਾਬਾ ਪ੍ਰੇਮ ਸਿੰਘ ਜੀ, ਗਿਆਨੀ ਗੁਰਬਚਨ ਸਿੰਘ (ਨਿਹਾਲ ਸਿੰਘ), ਬਾਬਾ ਜੈ ਸਿੰਘ ਸੰਤਪੁਰੇ ਵਾਲੇ ਭਗਤ ਸਰਦਾਰ ਸਿੰਘ ਜੀ ਭਾਈ ਲਾਲ ਸਿੰਘ ਮੁਰਾਲੇ ਵਾਲੇ, ਭਾਈ ਹਰਨਾਮ ਸਿੰਘ ਮਲੂਵਾਲ ਵਾਲੇ ਆਦਿ ਬਹੁਤ ਸਾਰੀ ਸੰਗਤ ਭੱਖੜੇਵਾਲ ਆਉਣ ਲਈ ਤਿਆਰ ਹੋ ਗਏ। ਦੋ ਘੋੜੀਆਂ ਸੰਤਾਂ ਨੇ ਆਪਣੇ ਨਾਲ ਲੈ ਲਈਆਂ। ਮੈਂ ਵੀ ਬਾਕੀ ਸੰਗਤ ਨਾਲ ਪੈਦਲ ਹੀ ਚੱਲ ਪਿਆ। ਸੰਤ ਮਹਾਰਾਜ ਨੇ ਮੇਰੇ ਉਤੇ ਨਜ਼ਰ ਕੀਤੀ ਤੇ ਆਖਣ ਲੱਗੇ ਇਸ ਨਿੱਕੇ ਨੂੰ ਸਾਡੇ ਪਿਛੇ ਘੋੜੀ ਉਤੇ ਬਿਠਾ ਦਿਉ, ਮੈਂ ਕਿਹਾ ਜੀ, ਨਹੀਂ, ਮੈਂ ਚਲਦਾ ਆਵਾਂਗਾ। ਉਨ੍ਹਾਂ ਕਿਹਾ, "ਨਿਕਿਆ ਥੱਕ ਜਾਵੇਂਗਾ"। ਉਨ੍ਹਾਂ ਨੇ ਬਦੋ ਬਦੀ ਮੈਨੂੰ ਆਪਣੀ ਘੋੜੀ ਦੇ ਪਿਛੇ ਬਿਠਾ ਲਿਆ। ਭੱਖੜੇਵਾਲੀ ਪਹੁੰਚੇ ਅਗੋਂ ਸੰਗਤਾਂ ਢੋਲਕੀ ਛੈਣਿਆਂ ਨਾਲ ਸ਼ਬਦ ਕੀਰਤਨ ਕਰਦੀਆਂ

ਗਈਆਂ। ਗੋਲੇ, ਆਤਸ਼ਬਾਜੀਆਂ ਚਲਾਏ। ਬਹੁਤ ਸਵਾਗਤ ਕੀਤਾ। ਵੱਡੇ ਗੁਰਦੁਆਰੇ ਦੇ ਨਾਲ ਸੰਤਾਂ ਦਾ ਭਾਈ ਮੰਗਲ ਸਿੰਘ ਦੇ ਘਰ ਨਿਵਾਸ ਕਰਵਾਇਆ। ਬਾਕੀ ਸਿੰਘਾਂ ਦਾ ਵੀ ਇਸੇ ਤਰ੍ਹਾਂ ਡੇਰਾ ਥਾਂ-ਥਾਂ ਪਰ ਕਰਵਾਇਆ। ਭੱਖੜੇਵਾਲੀ ਦਿਵਾਨ ਸਵੇਰੇ ਅਤੇ ਸ਼ਾਮ ਨੂੰ ਲੱਗਦੇ ਅਤੇ ਸੰਤਾਂ ਨੇ ਅੰਮ੍ਰਿਤ ਛਕਾਉਣ ਲਈ ਸੰਗਤਾਂ ਨੂੰ ਪ੍ਰੇਰਨਾ ਕੀਤੀ। ਅੰਮ੍ਰਿਤ ਛਕਾਉਣ ਦਾ ਦਿਨ ਨਿਯਤ ਹੋ ਗਿਆ। ਬਹੁਤ ਸੰਗਤ ਅੰਮ੍ਰਿਤ ਛੱਕਣ ਲਈ ਤਿਆਰ ਹੋ ਗਈ। ਇਨ੍ਹਾਂ ਦਿਨਾਂ ਵਿੱਚ ਮੈਂ ਵੀ ਸੰਤਾਂ ਪਾਸ ਰਾਤ ਦਿਨ ਰਹਿਣ ਲੱਗ ਪਿਆ ਅਤੇ ਇਹੋ ਹੀ ਬੇਨਤੀ ਕਰਾਂ ਕਿ ਸੰਤ ਜੀ ਕਿਰਪਾ ਕਰਨ। ਮੈਨੂੰ ਆਪਣੇ ਨਾਲ ਹੀ ਮੁਰਾਲੇ ਲੈ ਜਾਣ। ਇਥੇ ਮੈਂ ਵੀ ਕਛਹਿਰੇ ਬਣਵਾ ਲਏ ਅਤੇ ਸੰਤਾਂ ਪਾਸੋਂ ਅੰਮ੍ਰਿਤ ਪਾਨ ਕਰ ਲਿਆ। ਸੰਤਾਂ ਨੇ ਪਿਤਾ ਜੀ ਨੂੰ ਕਿਹਾ ਕਿ ਚੇਤ ਸਿੰਘ ਨੂੰ ਸਾਡੇ ਨਾਲ ਭੇਜੋ। ਪਿਤਾ ਜੀ ਕਹਿਣ ਲੱਗੇ ਕਿ ਮਹਾਰਾਜ ਖਿਆਲ ਸੀ ਕਿ ਕੁਝ ਹੋਰ ਪੜ੍ਹ ਜਾਵੇ। ਸੰਤ ਕਹਿਣ ਲੱਗੇ ਕਿ ਮਹਾਰਾਜ ਇਤਨੀ ਪੜ੍ਹਾਈ ਕਰਕੇ ਕਿਹੜਾ ਡੀ. ਸੀ. ਬਣ ਜਾਣਾ ਹੈ ਜੇ ਪੜ੍ਹਨਾ ਹੋਵੇਗਾ ਤਾਂ ਅਸੀਂ ਇਸ ਨੂੰ ਉਥੇ ਹੀ ਪੜ੍ਹਾ ਦੇਵਾਂਗੇ। ਇਸ ਤਰ੍ਹਾਂ ਭੱਖੜੇਵਾਲੀ ਦੇ ਮਾਈ ਹਾਕਮ ਦੇਈ ਨੇ ਬਹੁਤ ਸੇਵਾ ਕੀਤੀ। ਬਸਤਰ, ਮਾਇਆ ਆਦਿ ਦੀ ਬੜੀ ਖੁੱਲ੍ਹੀ ਸੇਵਾ ਕੀਤੀ ਅਤੇ ਕੁਝ ਕੁ ਡੇਰੇ ਦੇ ਨਾਲ ਲੱਗਦਾ ਰਕਬਾ ਉਹ ਸੰਤ ਲੈਣਾ ਚਾਹੁੰਦੇ ਸਨ। ਉਸ ਦੀ ਮਾਇਆ ਵੀ ਮਾਈ ਹਾਕਮ ਦੇਈ ਨੇ ਦੇਣੀ ਪ੍ਰਵਾਨ ਕੀਤੀ। ਸੰਤ ਇਥੋਂ ਬਜੁਰਗਵਾਲ ਨੂੰ ਚੱਲੇ ਮੈਂ ਵੀ ਸੰਤਾਂ ਦੇ ਨਾਲ ਚਲਾ ਗਿਆ। ਇਥੇ ਵੀ ਸੰਤਾਂ ਦਾ ਸੁਆਗਤ ਸੰਗਤਾਂ ਨੇ ਬੜਾ ਕੀਤਾ। ਇਕ ਸਿੰਘ ਜਿਸ ਦਾ ਘਰ ਛੱਪੜ ਦੇ ਨੇੜੇ ਸੀ, ਉਥੇ ਡੇਰਾ ਕੀਤਾ। ਸੰਗਤਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦੇ ਕੇ ਅੰਮ੍ਰਿਤ ਬਾਣੀ ਦੀ ਪ੍ਰੇਰਨਾ ਕੀਤੀ। ਇਥੇ ਇਕ ਬਹੁਤ ਮਾੜਾ ਰਿਵਾਜ ਸੀ ਪਿੰਡ ਵਿੱਚ ਕਈ ਚੇਲੇ ਬਣੇ ਹੋਏ ਸਨ ਅਤੇ ਉਹ ਡੋਲੀਆਂ ਖਿਡਾਉਂਦੇ ਸਨ। ਮਹਾਪੁਰਸ਼ਾਂ ਨੇ ਇਨ੍ਹਾਂ ਨੂੰ ਬੜੇ ਜ਼ੋਰ ਨਾਲ ਇਸ ਪਾਸਿਉਂ ਹਟਾਉਣ ਲਈ ਉਪਦੇਸ਼ ਦਿੱਤਾ। ਇਥੇ ਅੰਮ੍ਰਿਤ ਪ੍ਰਚਾਰ ਕੀਤਾ। ਲੋਕਾਂ ਨੂੰ ਕੱਪੜੇ, ਚੰਗਾ ਪਹਿਰਾਵਾ ਪਹਿਨਣ ਲਈ ਪ੍ਰੇਰਨਾ ਦਿੱਤੀ ਤੇ ਕਿਹਾ ਕਿ ਇਹ ਘੱਗਰੇ ਤੇ ਝੋਲੀਆਂ ਬੰਦ ਕਰੋ, ਨਸਵਾਰਾਂ ਬੰਦ ਕਰੋ। ਕੁੜਤੇ ਅਤੇ ਸਲਵਾਰਾਂ ਪਾਉ। ਸਾਦਾ ਪਹਿਰਾਵਾ ਰਖੋ। ਨਾਲ ਲੋਕਾਂ ਨੂੰ ਨੱਕ ਅਤੇ ਕੰਨ ਨਾ ਵਿਨ੍ਹਣ ਲਈ ਪ੍ਰੇਰਨਾ ਦਿੱਤੀ। ਕਈਆਂ ਦੇ ਕੰਨਾਂ ਵਿਚੋਂ ਆਪ ਕਤੀਰਾ ਲੈ ਕੇ ਮੁਰਕੀਆਂ ਕੱਟਦੇ ਅਤੇ ਸਿੱਧੇ ਰਸਤੇ ਪਾਉਣ ਲਈ ਪੂਰਾ ਸਿਰ ਤੋੜ ਯਤਨ ਕਰਦੇ। ਜਿਨੇ ਚੇਲਿਆਂ ਕੋਲ ਖੂੰਡੀਆਂ ਤੇ ਝੰਡੇ ਸਨ, ਉਹ ਸਭ ਪਿੰਡ ਵਿਚੋਂ ਇੱਕਠੇ ਕਰਵਾ ਕੇ ਆਪ ਘੋੜੀਆਂ ਦੀਆਂ ਖੁਰਲੀਆਂ ਵਿੱਚ ਲੱਦ ਕੇ ਮੁਰਾਲੇ ਲੈ ਗਏ। ਉਥੇ ਜਾ ਕੇ ਬਰਾਂਡੇ ਦੀ ਨੀਂਹ ਨਿਕਲੀ ਹੋਈ ਸੀ। ਕਹਿਣ ਲੱਗੇ ਇਹ ਕਿਸੇ ਨੂੰ ਦਿਖਾਉਣੇ ਨਹੀਂ। ਇਸ ਨੂੰ ਨੀਹਾਂ ਵਿੱਚ ਸੁੱਟੋ। ਇਸ ਤਰ੍ਹਾਂ ਮੈਂ ਵੀ ਸੰਤਾਂ ਦੀ ਸੇਵਾ ਵਿੱਚ ਸੰਨ 1914 ਮੁਰਾਲੇ ਆਇਆ। ਮੈਂ ਆਪਣਾ ਨਿੱਤ ਦਾ ਪ੍ਰੋਗਰਾਮ ਇਸ ਤਰ੍ਹਾਂ ਬਣਾ ਲਿਆ ਕਿ ਸੰਤ ਮਹਾਰਾਜ ਜਿਸ ਗੁਫਾ ਵਿੱਚ ਰਾਤ ਨੂੰ ਰਹਿੰਦੇ ਸਨ ਉਸਦੇ ਬਾਹਰਲੇ ਦਰਵਾਜ਼ੇ ਵਿੱਚ ਜਿਹੜਾ ਕਿ ਦਰਵਾਜ਼ਾ ਪੁਰਾਣੇ ਗੁਰੂ ਮਹਾਰਾਜ ਦੇ ਕਮਰੇ ਵਿੱਚ ਸੀ ਉਸ ਦੇ ਨਾਲ ਮੈਂ ਆਪਣਾ ਬਿਸਤਰਾ ਰਾਤ ਨੂੰ ਲਾ ਕੇ ਸੌਂਦਾ ਸੀ। ਕਿਉਂਕਿ ਮਹਾਪੁਰਸ਼ ਜਦ ਅੰਮ੍ਰਿਤ ਵੇਲੇ ਉਠਦੇ ਮੈਂ ਉਨ੍ਹਾਂ ਦੇ ਨਾਲ ਹੀ ਉੱਠ ਪੈਂਦਾ। ਉਹ ਆਪ ਜਗਾਉਂਦੇ ਨਹੀਂ ਸਨ। ਉਨ੍ਹਾਂ ਦੇ ਚਰਨਾਂ ਵਿੱਚ ਦਾ ਜਦੋਂ ਥੋੜ੍ਹਾ ਜਿਹਾ ਖੜਕਾ ਹੁੰਦਾ ਜਾਂ ਦਰਵਾਜ਼ਾ ਖੁੱਲ੍ਹਦਾ ਤਾਂ ਮੈਂ ਆਪਣੇ ਆਪ ਹੀ ਉੱਠ ਪੈਂਦਾ ਸੀ। ਉਨ੍ਹਾਂ ਦੇ ਨਾਲ ਪਾਣੀ ਗੜਵਾ ਲੈ ਕੇ ਬਾਹਰ ਜੰਗਲ ਜਾਣਾ। ਕਈ ਵੇਰਾਂ ਮੈਂ ਜਦੋਂ ਬਾਹਰ ਬੈਠਾ ਹੋਣਾ ਤਾਂ ਬੈਠਿਆਂ ਹੀ ਨੀਂਦ ਆ ਜਾਣੀ ਤੇ ਮਨ ਵਿੱਚ ਡਰ ਰਹਿੰਦਾ ਸੀ ਕਿ

ਕਿਧਰੇ ਮਹਾਂ ਪੁਰਸ਼ ਮੇਰੇ ਕੋਲੋਂ ਚੁੱਪ ਚੁਪਾਤੇ ਹੀ ਨਾ ਲੰਘ ਜਾਣ। ਵਾਪਸੀ ਤੇ ਸੰਤ ਦਾਤਨ ਕਰਨ ਲੱਗ ਪੈਂਦੇ ਅਤੇ ਮੈਂ ਪਾਣੀ ਦੀਆਂ ਗਾਗਰਾਂ ਖੂਹ ਵਿਚੋਂ ਕੱਢ ਕੇ ਟੂਟੀਆਂ ਭਰਨ ਲੱਗ ਜਾਂਦਾ। ਇਨ੍ਹਾਂ ਟੂਟੀਆਂ ਵਿੱਚ ਲੱਗ ਭਗ ਚੋਦਾਂ-ਪੰਦਰਾਂ ਗਾਗਰਾਂ ਪਾਣੀ ਦੀਆਂ ਭਰਨੀਆਂ ਪੈਂਦੀਆਂ ਸਨ। ਫੇਰ ਟੂਟੀਆਂ ਦਾ ਫਰਸ਼ ਚੰਗੀ ਤਰ੍ਹਾਂ ਧੋ ਕੇ ਸਾਫ ਕਰਨਾ। ਫਿਰ ਬਾਬਾ ਜੀ ਜਦੋਂ ਇਸ਼ਨਾਨ ਕਰ ਹਟਦੇ ਸਨ ਤਾਂ ਸਾਬਣ ਨਾਲ ਕੱਛਾ ਤੋਲੀਆ ਧੋ ਦੇਣਾ ਜੇ ਕੋਈ ਵਸਤਰ ਵੀ ਮਹਾਂ ਪੁਰਸ਼ਾਂ ਦਾ ਮੈਲਾ ਹੁੰਦਾ ਤਾਂ ਉਹ ਵੀ ਉਸੇ ਵੇਲੇ ਧੋ ਕੇ ਸਾਫ ਕਰ ਦੇਣਾ। ਉਪਰੰਤ ਆਪ ਇਸ਼ਨਾਨ ਕਰਕੇ ਆਪਣੇ ਆਸਣ ਦੇ ਉਤੇ ਬੈਠ ਕੇ ਨਿਤਨੇਮ ਕਰਨ ਲੱਗ ਪੈਣਾ। ਬਾਬਾ ਜੀ ਆਪ ਭਜਨ ਸਿਮਰਨ ਕਰਨ ਲੱਗ ਪੈਂਦੇ। ਜਦ ਪੋਹ ਫੁੱਟ ਜਾਂਦੀ ਭਾਵ ਥੋੜ੍ਹਾ ਜਿਹਾ ਦਿਨ ਚੜ੍ਹ ਪ੍ਹੈਦਾ ਤਾਂ ਆਪ ਬਾਹਰ ਸੈਰ ਕਰਨ ਲਈ ਚਲੇ ਜਾਂਦੇ। ਵਾਪਸੀ ਤੇ ਆ ਕੇ ਪੰਜ ਇਸ਼ਨਾਨ ਉਪਰੰਤ ਆਸਾ ਦੀ ਵਾਰ ਦੇ ਕੀਰਤਨ ਵਿੱਚ ਆਪ ਬੈਠ ਜਾਂਦੇ। ਜਿਵੇਂ ਕਿ ਪਿੱਛੇ ਦੱਸ ਆਏ ਹਾਂ ਕਿ ਆਪ ਜੀ ਨੂੰ ਕੀਰਤਨ ਦਾ ਬਹੁਤ ਸ਼ੌਂਕ ਸੀ। ਗਲਾ ਬਹੁਤ ਰਸੀਲਾ, ਆਵਾਜ਼ ਬਹੁਤ ਸੋਹਣੀ ਜਦ ਕੀਰਤਨ ਕਰਦੇ, ਵਾਹਿਗੁਰੂ ਦੇ ਨਾਮ ਵਿੱਚ ਸੁਰ ਹੋ ਕੇ ਬੜੇ ਵਜਦ ਵਿੱਚ ਆਕੇ ਕਰਦੇ ਸਨ। ਆਪ ਜੀ ਦੇ ਨਾਲ ਕਦੇ ਕਦੇ ਭਾਈ ਗਿਆਨੀ ਗੁਰਚਰਨ ਸਿੰਘ ਜੀ (ਨਿਹਾਲ ਸਿੰਘ) ਵੀ ਬੈਠ ਜਾਂਦੇ। ਗਿਆਨੀ ਗੁਰਚਰਨ ਸਿੰਘ ਜੀ ਦੇ ਬਾਣੀ ਬਹੁਤ ਯਾਦ ਸੀ। ਭਾਈ ਗੁਰਦਾਸ ਜੀ ਦੀਆਂ ਵਾਰਾਂ ਕਬਿੱਤ ਸਵੱਯਾਂ ਦੇ ਜਦੋਂ ਸੰਤ ਮਹਾਰਾਜ ਅਤੇ ਭਾਈ ਗੁਰਚਰਨ ਸਿੰਘ ਜੀ ਵਾਰੋ ਵਾਰੀ ਪ੍ਰਮਾਣ ਦਿੰਦੇ ਸਨ ਤਾਂ ਇਕ ਅਲਾਹੀ ਰੰਗ ਬੱਝ ਜਾਂਦਾ ਸੀ। ਸਰੋਤੇ ਝੂਲਣ ਲੱਗ ਪੈਂਦੇ ਸਨ। ਕਈਆਂ ਦੀਆਂ ਸਮਾਧੀਆਂ ਲੱਗ ਜਾਂਦੀਆਂ ਸਨ। ਬੜਾ ਇਕ ਅਦਭੁਤ ਨਜ਼ਾਰਾ ਆਸਾ ਦੀ ਵਾਰ ਦੇ ਭੋਗ ਦੇ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਰੋਜ਼ ਵਰਤਾਈ ਜਾਂਦੀ ਸੀ। ਆਪ ਲੱਸੀ ਅਤੇ ਮੱਖਣ ਛੱਕਦੇ ਸਨ। ਡੇਰੇ ਰਹਿਣ ਵਾਲੇ ਅਤੇ ਬਾਹਰੋਂ ਆਏ ਸ਼ਰਧਾਲੂਆਂ ਨੂੰ ਵੀ ਰੋਟੀ, ਮੱਖਣ ਅਤੇ ਲੱਸੀ ਸਭ ਨੂੰ ਇਕੋ ਜਿਹੀ ਵਰਤਾਈ ਜਾਂਦੀ ਸੀ। ਕਿਉਂਕਿ ਉਸ ਵੇਲੇ ਚਾਹ ਦਾ ਰਿਵਾਜ਼ ਨਹੀਂ ਸੀ। ਫਿਰ ਆਪ ਆਪਣੇ ਟਿਕਾਣੇ ਚਲੇ ਜਾਂਦੇ। ਆਏ ਪ੍ਰੇਮੀ ਦਰਸ਼ਨ ਕਰਦੇ, ਭੇਟਾ ਚੜ੍ਹਾਉਂਦੇ ਤੇ ਦਰਸ਼ਨ ਕਰਕੇ ਕਿਰਤਾਰਥ ਹੁੰਦੇ।

ਦੁਪਹਿਰ ਬਾਰ੍ਹਾਂ ਵਜੇ ਜਦ ਲੰਗਰ ਤਿਆਰ ਹੋ ਜਾਂਦਾ ਤਾਂ ਸੰਤ ਮਹਾਰਾਜ ਜੀ ਦੇ ਪਾਸ ਲਾਂਗਰੀਆਂ ਵਲੋਂ ਬੇਨਤੀ ਕੀਤੀ ਜਾਂਦੀ ਸੀ ਕਿ ਮਹਾਰਾਜ ਲੰਗਰ ਤਿਆਰ ਹੈ। ਸੰਤਾਂ ਦੇ ਹੁਕਮ ਅਨੁਸਾਰ ਘੜਿਆਲ ਖੜਕਾਇਆ ਜਾਂਦਾ। ਪੰਗਤ ਲੱਗ ਜਾਂਦੀ। ਹਰ ਇਕ ਦੇ ਹੱਥ ਧੁਆਏ ਜਾਂਦੇ। ਥਾਲੀਆਂ ਗਲਾਸ ਰੱਖੇ ਜਾਂਦੇ। ਪੰਗਤ ਵਿੱਚ ਬੈਠੇ ਮਹਾਂਪੁਰਸ਼ ਬੜੇ ਪਿਆਰ ਨਾਲ ਗੁਰਬਾਣੀ ਦੇ ਸ਼ਬਦ ਪੜ੍ਹਦੇ। ਸੰਤ ਮਹਾਰਾਜ ਜਿਵੇਂ ਕਿ ਪਿਛੇ ਦੱਸ ਆਏ ਹਾਂ ਫੁਲਕੇ ਆਪ ਚੋਪੜ ਕੇ ਪੰਗਤ ਵਿੱਚ ਵਰਤਾਉਂਦੇ। ਇਕ ਦੋ ਵਾਰ ਸੰਗਤ ਵਿੱਚ ਪ੍ਰਸ਼ਾਦੇ ਪੁੱਛ ਕੇ ਫਿਰ ਆਪ ਵੀ ਪੰਗਤ ਵਿੱਚ ਬੈਠ ਜਾਂਦੇ। ਪੰਗਤ ਵਿੱਚ ਬੈਠ ਕੇ ਹੀ ਰਾਤ ਦਿਨ ਪ੍ਰਸ਼ਾਦ ਛਕਦੇ। ਇਸੇ ਤਰ੍ਹਾਂ ਸ਼ਾਮ ਨੂੰ ਵੀ ਰੋਜ਼ ਲੰਗਰ ਵਰਤਦਾ। ਬੜੇ ਬੜੇ ਅਸਥਾਨ ਦੇਖੇ ਹਨ ਪਰ ਜਿਸ ਤਰ੍ਹਾਂ ਦਾ ਲੰਗਰ ਸੰਤ ਬਾਬਾ ਪ੍ਰੇਮ ਸਿੰਘ ਜੀ ਨੇ ਮੁਰਾਲੇ ਵਿੱਚ ਚਲਾਇਆ। ਇਸ ਤਰ੍ਹਾਂ ਦਾ ਹੁਣ ਤੱਕ ਕਿਧਰੇ ਦੇਖਣ ਵਿੱਚ ਨਹੀਂ ਆਇਆ। ਜਿਸ ਕਿਸੇ ਨੇ ਵੀ ਮੁਰਾਲੇ ਲੰਗਰ ਵਿੱਚ ਬੈਠ ਕੇ ਇਕ ਵੇਰ ਵੀ ਪ੍ਰਸ਼ਾਦ ਛਕਿਆ, ਉਹ ਮੁਰਾਲੇ ਦੇ ਲੰਗਰ ਨੂੰ ਹੁਣ ਤੱਕ ਯਾਦ ਕਰਦਾ ਹੈ। ਮਹਾਂ ਪੁਰਸ਼ ਪਿਛਲੇ ਪਹਿਰ ਉੱਠਦੇ। ਮੌਸਮ ਦੇ ਲਿਹਾਜ਼ ਨਾਲ ਗਰਮੀਆਂ ਵਿੱਚ ਸ਼ਰਦਾਈ ਸਭ ਸੰਗਤ ਨੂੰ ਪਿਲਾਈ ਜਾਂਦੀ, ਫਿਰ ਸੋਚ ਕਿਰਿਆ ਕਰਕੇ

ਸ਼ਾਮ ਨੂੰ ਸੂਰਜ਼ ਪ੍ਰਕਾਸ਼ ਦੀ ਕਥਾ ਆਪ ਕਰਦੇ। ਕਥਾ ਉਪਰੰਤ ਸੋਦਰ ਦਾ ਪਾਠ ਹੁੰਦਾ। ਅਰਦਾਸ ਉਪਰੰਤ ਪਰਕਰਮਾ ਹੁੰਦੀ। ਆਰਤੀ ਦੇ ਸ਼ਬਦ ਬੈਠ ਕੇ ਪੜ੍ਹੇ ਜਾਂਦੇ। ਕੁਝ ਸਮਾਂ ਫਿਰ ਕੀਰਤਨ ਹੁੰਦਾ, ਉਪਰੰਤ ਫਿਰ ਲੰਗਰ ਦਾ ਨਗਾਰਾ ਵਜਦਾ। ਸਭ ਸੰਗਤ ਨੂੰ ਦੁਪਹਿਰ ਵਾਂਗ ਪ੍ਰਸ਼ਾਦ ਛਕਾਇਆ ਜਾਂਦਾ। ਰਾਤ ਨੂੰ ਯੋਗਤਾ ਦੇ ਅਨੁਸਾਰ ਬਹੁਤ ਸਾਰੇ ਮਹਾਂ ਪੁਰਸ਼ਾਂ ਨੂੰ ਦੁੱਧ ਦੀ ਸੇਵਾ ਵੀ ਕੀਤੀ ਜਾਂਦੀ। ਕਈ ਵੇਰਾਂ ਮੇਰੇ ਜੁੰਮੇ ਲੰਗਰ ਵਰਤਣ ਤੋਂ ਪਹਿਲਾਂ ਗੰਢੇ ਧੋਣ ਦੀ ਸੇਵਾ ਲਾਈ ਜਾਂਦੀ। ਜਿਸ ਨੂੰ ਬੜੇ ਪਿਆਰ ਨਾਲ ਨਿਭਾਉਣ ਦਾ ਯਤਨ ਕੀਤਾ ਜਾਂਦਾ। ਗਰਮੀਆਂ ਵਿੱਚ ਸੰਤ ਮਹਾਰਾਜ ਹਰਿਮੰਦਰ ਸਾਹਿਬ ਦੇ ਅਗਲੇ ਫਰਸ਼ ਉਤੇ ਬਾਹਰਵਾਰ ਇਕ ਸੱਫ ਹੇਠਾਂ ਵਿਛਾ ਕੇ ਸੋਇਆ ਕਰਦੇ ਸਨ ਅਤੇ ਮੈਂ ਵੀ ਉਹਨਾਂ ਦੇ ਪਾਸ ਹੀ ਇਕ ਸਫ ਲੈ ਕੇ ਪੈ ਜਾਂਦਾ। ਕੁਝ ਸਮਾਂ ਇਸ ਤਰ੍ਹਾਂ ਲੰਘ ਗਿਆ। ਫਿਰ ਮਹਾਂ ਪੁਰਸ਼ਾਂ ਦੀ ਸੇਵਾ ਵਿੱਚ ਮੈਂ ਵੀ ਅਤੇ ਹੋਰ ਪ੍ਰੇਮੀਆਂ ਨੇ ਵੀ ਬੇਨਤੀ ਕੀਤੀ ਕਿ ਆਪ ਮੰਜੇ ਉਤੇ ਬਿਰਾਜਮਾਨ ਹੋਇਆ ਕਰੋ। ਹੇਠਾਂ ਸੌਣਾ ਆਪ ਲਈ ਯੋਗ ਨਹੀਂ। ਪ੍ਰੇਮੀਆਂ ਦੀ ਬੇਨਤੀ ਨੂੰ ਪ੍ਰਵਾਨ ਕੀਤਾ ਪਰ ਮੈਂ ਉਨ੍ਹਾਂ ਦੇ ਪਾਸ ਹੇਠਾਂ ਹੀ ਸੱਫ ਤੇ ਆਪਣਾ ਬਿਸਤਰਾ ਲਗਾ ਲੈਂਦਾ ਅਤੇ ਉਸੇ ਤਰ੍ਹਾਂ ਹੀ ਸਵੇਰ ਦੀ ਸੇਵਾ ਬੜੇ ਉਤਸ਼ਾਹ ਨਾਲ ਕਰਦਾ। ਕੁਝ ਸਮਾਂ ਜਦੋਂ ਮੈਨੂੰ ਰਹਿੰਦਿਆਂ ਹੋ ਗਿਆ ਤਾਂ ਸੰਤ ਮਹਾਰਾਜ ਕਹਿਣ ਲੱਗੇ ਕਿ ਤੂੰ ਦੱਸ ਸਕੂਲੇ ਪੜ੍ਹਣਾ ਹੈ ਕਿ ਧਾਰਮਕ ਵਿਦਿਆ ਸਿਖਣੀ ਹੈ। ਮੇਰੇ ਮਨ ਦੇ ਅੰਦਰ ਉਸ ਵੇਲੇ ਇਕੋ ਹੀ ਖਿਆਲ ਸੀ ਕਿ ਮੈਂ ਸਕੂਲੇ ਨਾ ਪੜ੍ਹਾਂ। ਮੈਨੂੰ ਮਹਾਂ ਪੁਰਸ਼ਾਂ ਦੀ ਸੇਵਾ ਵਿੱਚ ਹੀ ਲੱਗਾ ਰਹਾਂ। ਮਹਾਂ ਪੁਰਸ਼ਾਂ ਨੂੰ ਵੀ ਮੈਂ ਇਹੋ ਹੀ ਉੱਤਰ ਦਿੱਤਾ ਅਤੇ ਉਨ੍ਹਾਂ ਕਿਹਾ ਸੇਵਾ ਕਰਨੀ ਵੀ ਠੀਕ ਹੈ ਅਤੇ ਪੜ੍ਹਾਈ ਕਰਨੀ ਵੀ ਜਰੂਰੀ ਹੈ। ਫਿਰ ਮੈਨੂੰ ਕਿਹਾ ਕਿ ਤੂੰ ਰਹਿਰਾਸ ਪਾਠ ਕੰਠ ਕਰ ਲੈ ਅਤੇ ਇੰਨੇ ਦਿਨਾਂ ਦੇ ਅੰਦਰ-ਅੰਦਰ ਪਾਠ ਸੁਨਾਣਾ ਹੈ। ਕੁਝ ਦਿਨਾਂ ਵਿੱਚ ਮੈਂ ਰਹਿਰਾਸ ਦਾ ਪਾਠ ਕੰਠ ਕਰ ਲਿਆ ਅਤੇ ਆਪ ਜੀ ਨੂੰ ਸੁਣਾ ਦਿੱਤਾ। ਜਪੁਜੀ ਸਾਹਿਬ ਮੇਰੇ ਸਕੂਲ ਜਾਣ ਤੋਂ ਪਹਿਲਾਂ ਹੀ ਕੰਠ ਸੀ। ਸਕੂਲ ਦੀ ਵਿਦਿਆ ਪੜ੍ਹਨ ਤੋਂ ਮੇਰਾ ਮਨ ਉਕਤਾਂਦਾ ਸੀ। ਇਸ ਲਈ ਧਾਰਮਕ ਵਿਦਿਆ ਪੜ੍ਹਨ ਲਈ ਮਹਾਂ ਪੁਰਸ਼ਾਂ ਨੇ ਹੁਕਮ ਕਰ ਦਿੱਤਾ। ਸਭ ਤੋਂ ਪਹਿਲਾਂ ਮੈਂ ਸਤਿਕਾਰ ਯੋਗ ਬਾਬਾ ਨਿਹਾਲ ਸਿੰਘ ਮਿਠੇ ਟਿਵਾਣੇ ਵਾਲੇ ਜੋ ਕਿ ਆਮ ਤੌਰ ਤੇ ਉਥੇ ਮੁਰਾਲੇ ਹੀ ਰਹਿੰਦੇ ਸਨ। ਉਨ੍ਹਾਂ ਪਾਸੋਂ ਸਾਰੁਕਤਾਵਲੀ ਭਾਵਰ ਸਿਮਰਤ ਅਧਿਆਤਮ ਪ੍ਰਕਾਸ਼, ਵਿਚਾਰਮਾਲਾ ਆਦਿ ਭਾਸ਼ਾ ਦੀ ਪੁਸਤਕ ਪੜ੍ਹੇ। ਉਸ ਤੋਂ ਉਪਰੰਤ ਸੰਤ ਮਹਾਰਾਜ ਕਹਿਣ ਲੱਗੇ ਕਿ ਤੈਨੂੰ ਕੋਟਲੀ ਭੇਜ ਦੇਂਦੇ ਹਾਂ। ਇਸੇ ਤਰ੍ਹਾਂ ਪਿਛਲਾ ਸਮਾਂ ਲੱਗ ਭਗ ਤਿੰਨ ਸਾਲ ਮੁਰਾਲੇ ਰਹਿੰਦਿਆਂ ਨੂੰ ਹੋ ਗਿਆ। ਸੰਨ 1917 ਵਿੱਚ ਮੈਨੂੰ ਕੋਟਲੀ ਕਾਜ਼ੀ ਜਿਲ੍ਹੇ ਗੁਜਰਾਤ ਦੀ ਤਹਿਸੀਲ ਦਾ ਇਕ ਪਿੰਡ ਸੀ। ਜਿਸ ਵਿੱਚ ਪੰਡਤ ਨਰੈਣ ਸਿੰਘ ਜੀ ਵਿੰਦਾਨ ਦੇਬੜੇ ਵਿਦਵਾਨ ਸਨ ਅਤੇ ਗ੍ਰਿਹਸਤੀ ਸਨ। ਕਈ ਸਾਧੂ ਇਨ੍ਹਾਂ ਦੇ ਪਾਸ ਆ ਕੇ ਵਿਦਿਆ ਪ੍ਰਾਪਤ ਕਰਦੇ ਸਨ। ਆਪ ਗ੍ਰਿਹਸਤੀ ਸਨ ਇਕ ਵੇਲੇ ਦਾ ਪ੍ਰਸ਼ਾਦਾ ਸਾਰੇ ਵਿਦਿਆਰਥੀਆਂ ਨੂੰ ਆਪਣੇ ਘਰੋਂ ਦੇਂਦੇ ਸਨ। ਇਕ ਵੇਲੇ ਦਾ ਪ੍ਰਸ਼ਾਦਾ ਪਿੰਡੋਂ ਆ ਜਾਂਦਾ। ਬੜੇ ਸਤੋਗੁਣੀ ਮਹਾਪੁਰਸ਼ ਸਨ। ਕਦੇ ਗੁੱਸਾ ਨਹੀਂ ਸੀ ਆਉਂਦਾ, ਕਿਸੇ ਨਾਲ ਨਰਾਜ਼ ਨਹੀਂ ਸੀ ਹੁੰਦੇ। ਜਿੰਨੀ ਵਾਰ ਕੋਈ ਪੁੱਛੇ ਉਨੀ ਵਾਰ ਦੱਸਦੇ ਸਨ, ਅੱਕਦੇ ਨਹੀਂ ਸਨ। ਉਨ੍ਹਾਂ ਪਾਸ ਜਾ ਕੇ ਮੈਂ ਸਭ ਤੋਂ ਪਹਿਲਾਂ ਵੈਰਾਗ ਸ਼ਤਕ ਭਰਥਰੀ ਦਾ ਜਿਸ ਦਾ ਉਲਥਾ ਭਾਸ਼ਾ ਵਿੱਚ ਹਰਦਿਆਲ ਪੰਡਤ ਨੇ ਬੜੀ ਚੰਗੀ ਛੰਦਾ ਬੰਧੀ ਵਿੱਚ ਸ਼ੁਰੂ ਕੀਤਾ, ਜਿਤਨੀ ਸੰਥਾ ਰੋਜ਼ ਮਿਲਦੀ, ਉਸਨੂੰ ਬੜੀ ਚੰਗੀ ਤਰ੍ਹਾਂ ਯਾਦ ਕਰ ਲੈਂਦੇ। ਪੰਡਤ ਜੀ ਮਹਾਰਾਜ ਮੇਰੀ ਬੁੱਧੀ ਅਤੇ

ਅੱਖਰਾਂ ਦੀ ਪਕੜ, ਅੱਖਰਾਂ ਦਾ ਲਾਉਣਾ ਅਰਥ ਸਹਿਤ ਵੇਖਕੇ ਬਹੁਤ ਖੁਸ਼ ਹੁੰਦੇ ਅਤੇ ਮੇਰੇ ਨਾਲ ਬਹੁਤ ਪਿਆਰ ਕਰਦੇ। ਇਥੇ ਹੀ ਇਕ ਸਾਧੂ ਸੰਤ ਜੀਵਨ ਦਾਸ ਉਦਾਸੀ ਵੀ ਪੰਚ ਦਸ਼ੀ ਪੜ੍ਹਦੇ ਸਨ, ਉਹ ਵੀ ਮੇਰੇ ਨਾਲ ਬੜਾ ਪ੍ਰੇਮ ਕਰਦੇ ਅਤੇ ਜਦ ਕਦੀ ਮੈਨੂੰ ਕੋਟਲੀ ਤੋਂ ਮੁਰਾਲੇ ਆਉਣਾ ਪਵੇ ਤਾਂ ਸੰਤ ਜੀਵਨ ਦਾਸ ਜੀ ਮੇਰੇ ਨਾਲ ਆ ਜਾਂਦੇ ਅਤੇ ਇਥੇ ਸਾਧ ਸੰਗਤ ਦੀ ਉਹ ਸੇਵਾ ਵੀ ਕਰਦੇ ਕਿਉਂਕਿ ਉਨ੍ਹਾਂ ਦਾ ਪ੍ਰਚਾਰ ਕਈ ਦੁਵਾਈਆਂ ਅਤੇ ਅਠਰਾਹ ਦੀ ਬਿਮਾਰੀ ਦੇ ਇਲਾਜ ਦੇ ਕਾਰਨ ਚੰਗਾ ਬਣਿਆ ਹੋਇਆ ਸੀ। ਇਕ ਵੇਰ ਸੰਤ ਜੀਵਨ ਦਾਸ ਜੀ ਮੁਰਾਲੇ ਦੇ ਰਹਿਣ ਵਾਲੇ ਬਿਹੰਗਮਾਂ ਅਤੇ ਸੇਵਾ ਦਾਸ ਲਈ ਨਵੇਂ ਜੁੱਤੀਆਂ ਦੇ ਜੋੜੇ ਬਣਵਾ ਕੇ ਵੀ ਲਿਆਏ। ਇਕ ਵੇਰ ਜਿਲ੍ਹੇ ਲਾਇਲਪੁਰ ਤੋਂ ਤੂੜੀ ਦੀ ਗੱਡੀ ਮੁਰਾਲੇ ਪਹੁੰਚਾਈ। ਸੰਤ ਜੀਵਨ ਦਾਸ ਜੀ ਮੇਰੇ ਨਾਲ ਇਕ ਦੋ ਵੇਰ ਪਿੰਡ ਭੱਖੜੇ ਵਾਲੀ ਵੀ ਗਏ। ਇਥੋਂ ਲਾਭ ਸਿੰਘ ਸ਼ਾਹ ਦੇ ਘਰ ਬੱਚੇ ਪਿਛੇ ਨਹੀਂ ਸਨ ਲਗਦੇ। ਉਨ੍ਹਾਂ ਦਾ ਇਲਾਜ ਸੰਤ ਜੀਵਨ ਦਾਸ ਜੀ ਨੇ ਕੀਤਾ। ਉਨ੍ਹਾਂ ਦੇ ਇਲਾਜ ਦੇ ਪਿਛੋਂ ਹੀ ਸੰਪੂਰਨ ਸਿੰਘ ਹਰਨਾਮ ਸਿੰਘ ਉਨ੍ਹਾਂ ਦੇ ਘਰ ਦੋ ਲੜਕੇ ਪੈਦਾ ਹੋਏ ਜੋ ਕਿ ਹੁਣ ਤੱਕ ਹਨ। ਇਸ ਤਰ੍ਹਾਂ ਹੋਰ ਵੀ ਕਈਆਂ ਦੇ ਇਲਾਜ ਪਿੰਡ ਭੱਖੜੇਵਾਲੀ ਕੀਤੇ ਕਿਉਂਕਿ ਉਹ ਅਠਰਾਹ ਦਾ ਇਲਾਜ ਚੰਗਾ ਜਾਣਦੇ ਸਨ। ਵੈਰਾਗਸ਼ਤਰ ਦੀ ਸਮਾਪਤੀ ਤੋਂ ਬਾਅਦ ਮੈਂ ਵਿਦਾਤਾਂ ਗਰੰਥ ਵਿਚਾਰ ਸਾਗਰ ਸ਼ੁਰੂ ਕੀਤਾ ਬੜਾ ਕਠਿਨ ਗਰੰਥ ਸੀ। ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਉਹ ਵੀ ਸਿਰੇ ਚੜ੍ਹ ਗਿਆ। ਵਿਚਾਰ ਸਾਗਰ ਤੋਂ ਉਪਰੰਤ ਮੈਂ ਮੋਖਸ਼ ਪੰਥ ਸੁਰੂ ਕੀਤਾ। ਇਸਦੇ ਕੁਝ ਅੰਕ ਜਦੋਂ ਪੜ੍ਹ ਲਏ ਤਾਂ ਫਿਰ ਇਸ ਮੰਡਲੀ ਵਿਚ ਕੁਝ ਵਖੇਪਤਾ ਜਿਹੀ ਹੋਣ ਦੇ ਕਾਰਨ ਮੈਂ ਸੰਨ 1919 ਸਤੰਬਰ ਵਿੱਚ ਮੁਰਾਲੇ ਆ ਗਿਆ। ਇਸ ਤਰ੍ਹਾਂ ਤਕਰੀਬਨ ਤਿੰਨ ਸਾਲ ਮੈਂ ਕੋਟਲੀ ਗਾਜ਼ੀ ਰਹਿ ਕੇ ਕਈ ਗਰੰਥ ਪੜ੍ਹੇ। ਭਾਵੇਂ ਇੰਨਾ ਲੰਬਾ ਅਰਸਾ ਮੈਂ ਸੰਤ ਮਹਾਰਾਜ ਤੋਂ ਵਿੱਛੜ ਕੇ ਬਾਹਰ ਰਹਿਣਾ ਨਹੀਂ ਸੀ ਚਾਹੁੰਦਾ ਪਰੰਤੂ ਉਨ੍ਹਾਂ ਦੇ ਡਰ ਦਾ ਸਦਕਾ ਮੈਂ ਇਤਨਾ ਸਮਾਂ ਬਾਹਰ ਰਿਹਾ ਜਦ ਮੁਰਾਲੇ ਆਇਆ ਸੰਤ ਮਹਾਰਾਜ ਕਹਿਣ ਲੱਗੇ ਹੁਣ ਤੈਨੂੰ ਅੰਮ੍ਰਿਤਸਰ ਲੈ ਚਲਦੇ ਹਾਂ ਤੂੰ ਉਥੇ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਅਰਥਾਂ ਨਾਲ ਗਿਆਨੀ ਅਮੀਰ ਸਿੰਘ ਜੀ ਪਾਸੋਂ ਸਿੱਖ ਲੈ। ਮੈਨੂੰ ਨਾਲ ਲੈ ਆਏ। ਕੁਝ ਤੇਲ ਧਣੀਏ ਦਾ ਇਕ ਬੋਤਲ, ਕੁਝ ਪਿੰਨੀਆਂ, ਕੁਝ ਰੁਪਈਏ ਦੇ ਕੇ ਮੈਨੂੰ ਗਿਆਨੀ ਅਮੀਰ ਸਿੰਘ ਤੇ ਮਹੰਤ ਸਾਹਿਬ ਉਤਮ ਸਿੰਘ ਜੀ ਦੇ ਸਪੁਰਦ ਕਰ ਗਏ। ਆਪ ਭਗਤਵਾਲੇ ਸਟੇਸ਼ਨ ਤੇ ਗੱਡੀ ਚੜ੍ਹ ਕੇ ਪਿੰਡ ਭਿੰਡਰੀ ਜਿਥੇ ਕਿ ਸੰਤ ਗਿਆਨੀ ਸੁੰਦਰ ਸਿੰਘ ਜੀ ਹੁਰਾਂ ਨੇ ਇਕ ਸੌ ਇਕ ਅਖੰਡ ਪਾਠਾਂ ਦਾ ਆਰੰਭ ਕੀਤਾ ਹੋਇਆ ਸੀ। ਉਥੇ ਪਹੁੰਚ ਗਏ। ਉਨ੍ਹਾਂ ਦੇ ਜਾਣ ਤੋਂ ਪਿਛੋਂ ਮੇਰਾ ਦਿਲ ਬਹੁਤ ਉਦਾਸ ਹੋ ਗਿਆ ਅਤੇ ਅੰਦਰ ਵੜ ਕੇ ਰੋਈ ਜਾਵਾਂ। ਦਰਬਾਰ ਸਾਹਿਬ ਆਵਾਂ ਤਾਂ ਵੀ ਮਨ ਕੋਈ ਨਾ ਪਰਚੇ। ਗਿਆਨੀ ਅਮੀਰ ਸਿੰਘ ਜੀ ਮੈਨੂੰ ਬਹੁਤ ਹੌਸਲਾ ਦਿੰਦੇ ਪਰ ਮੈਂ ਬਹੁਤ ਉਦਾਸ ਹੋ ਗਿਆ। ਦੂਸਰੇ ਹੀ ਦਿਨ ਉਸੇ ਹੀ ਗੱਡੀ ਤੇ ਸਵਾਰ ਹੋ ਕੇ ਮੋਗੇ ਪਹੁੰਚਿਆ। ਉਥੋਂ ਕਿਸੇ ਸਾਥ ਨਾਲ ਪੈਦਲ ਹੀ ਭਿੰਡਰਾਂ ਦੇ ਨੇੜੇ ਇਕ ਖੂਹ ਤੇ ਬੈਠ ਗਿਆ। ਖਿਆਲ ਸੀ ਜਦੋਂ ਹਨ੍ਹੇਰਾ ਪੈ ਜਾਵੇਗਾ, ਉਸ ਵੇਲੇ ਸੰਤਾਂ ਪਾਸ ਜਾਵਾਂਗਾ। ਤੇਲ ਦੀ ਬੋਤਲ ਜਿਹੜੀ ਮੈਨੂੰ ਦੇ ਗਏ ਸਨ, ਉਹ ਤਾਂ ਮੋਗੇ ਦੇ ਸਟੇਸ਼ਨ ਤੇ ਹੀ ਟੁੱਟ ਗਈ ਤੇ ਤੇਲ ਡਿਗ ਗਿਆ। ਪਿੰਨੀਆਂ ਵੰਡ ਦਿੱਤੀਆਂ। ਖਾਲੀ ਹੱਥ ਸੰਤਾਂ ਪਾਸ ਪਹੁੰਚਿਆ। ਸੰਤ ਮਹਾਰਾਜ ਮੈਨੂੰ ਵੇਖ ਕੇ ਬੜੇ ਹੈਰਾਨ ਹੋਏ ਤੇ ਪੁੱਛਣ ਲੱਗੇ ਕਿ ਕੀ ਗੱਲ ਤੂੰ ਕਿਉਂ ਆ ਗਿਆ ਹੈ। ਮੈਂ ਕਿਹਾ, "ਜੀ ਮੇਰਾ ਦਿਲ ਨਹੀਂ ਲਗਦਾ ਮੈਂ ਆਪਦੇ ਚਰਨਾਂ ਵਿੱਚ ਹੀ ਰਹਿਣਾ ਹੈ।" ਖੈਰ

ਰਾਤ ਪੈ ਗਈ। ਪ੍ਰਸ਼ਾਦ ਛਕਿਆ। ਜਦੋਂ ਬਿਰਾਜਣ ਲੱਗੇ ਮੈਂ ਲੱਤਾਂ ਘੁੱਟਣ ਲੱਗ ਪਿਆ। ਮੈਨੂੰ ਬਹੁਤ ਪਿਆਰ ਨਾਲ ਸਮਝਾਉਣ ਲੱਗੇ, ਕਹਿਣ ਲੱਗੇ, "ਤੈਨੂੰ ਸਮਝ ਨਹੀਂ, ਤੂੰ ਪੜ੍ਹ ਲਵੇਂ ਤਾ ਚੰਗਾ ਹੈ ਬਾਹਰ ਜਾਣ ਵੇਲੇ ਸਾਨੂੰ ਕਿਸੇ ਬਗਾਨੇ ਆਦਮੀ ਨੂੰ ਨਾਲ ਲਿਜਾਣਾ ਪੈਂਦਾ ਹੈ। ਸਾਨੂੰ ਕਿਸੇ ਦੀ ਮੁਥਾਜਗੀ ਕਰਨੀ ਪੈਂਦੀ ਹੈ ਜੇ ਕੋਈ ਆਪਣਾ ਆਦਮੀ ਕਥਾ ਵਾਰਤਾ ਕਰਨ ਵਾਲਾ ਨਾਲ ਹੋਵੇ ਤਾਂ ਕੋਈ ਕਿਸੇ ਦੀ ਮੁਛੰਦਗੀ ਨਹੀਂ ਰਹਿੰਦੀ। ਰਾਤ ਦੇ ਬਾਰ੍ਹਾਂ ਵਜ ਗਏ। ਮੈਨੂੰ ਬਹੁਤ ਸਮਝਾਇਆ, ਬਹੁਤ ਪਿਆਰ ਦੇ ਵਚਨ ਕਹੇ, ਮੈਂ ਰੋਈ ਜਾਵਾਂ ਤੇ ਇਹੋ ਹੀ ਕਹੀ ਜਾਵਾਂ ਕਿ ਮੈਨੂੰ ਆਪਣੇ ਚਰਨਾਂ ਵਿੱਚ ਰੱਖੋ। ਤੁਹਾਡੇ ਚਰਨਾਂ ਦੀ ਸੇਵਾ ਵਿੱਚ ਹੀ ਸਭ ਵਿਦਿਆ ਆ ਜਾਂਦੀਆਂ ਹਨ। ਅਖ਼ੀਰ ਚੁੱਪ ਕਰ ਗਏ। ਭਿੰਡਰਾਂ ਤੋਂ ਵਾਪਸ ਮੁਰਾਲੇ ਆਏ। ਮੇਰੇ ਨਾਲ ਸੰਤਾਂ ਨੇ ਬੋਲਣਾ ਛੱਡ ਦਿੱਤਾ ਅਤੇ ਨਾ ਹੀ ਮੇਰੇ ਪਾਸੋਂ ਕੋਈ ਸੇਵਾ ਕਰਾਉਣ, ਮੈਂ ਯਤਨ ਵੀ ਕਰਾਂ ਤਾਂ ਵੀ ਮੈਨੂੰ ਨੇੜੇ ਨਾ ਆਉਣ ਦੇਣ। ਕੁਝ ਸਮੇਂ ਬਾਅਦ ਮੈਂ ਮਨ ਵਿੱਚ ਸੋਚਿਆ ਕਿ ਜੇ ਸੰਤ ਮਹਾਰਾਜ ਨਰਾਜ਼ ਰਹੇ ਤਾਂ ਫਿਰ ਮੇਰਾ ਇਥੇ ਰਹਿਣ ਦਾ ਵੀ ਕੀ ਸੁਆਦ ਹੈ, ਅਖ਼ੀਰ ਸੰਤਾਂ ਦੀ ਸੇਵਾ ਵਿੱਚ ਮੈਂ ਬੇਨਤੀ ਕੀਤੀ ਕਿ ਜਿਸ ਤਰ੍ਹਾਂ ਤੁਸੀਂ ਹੁਕਮ ਕਰੋ, ਉਸੇ ਤਰ੍ਹਾਂ ਮੈਂ ਕਰਨ ਲਈ ਤਿਆਰ ਹਾਂ। ਅਖ਼ੀਰ ਮੈਨੂੰ ਫਿਰ ਅੰਮ੍ਰਿਤਸਰ ਭੇਜਣ ਲਈ ਤਿਆਰ ਕਰ ਲਿਆ। ਇਸ ਤਰ੍ਹਾਂ ਕਿਸੇ ਆਪਣੇ ਪੁੱਤਰ ਨੂੰ ਵੀ ਕੋਈ ਮਾਂ ਬਾਪ ਪੜ੍ਹਾਉਣ ਲਈ ਇਤਨਾ ਯਤਨ ਨਹੀਂ ਕਰਦਾ। ਜਿਤਨਾ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਨੇ ਮੇਰੇ ਪੜ੍ਹਾਉਣ ਲਈ ਅਤੇ ਮੈਨੂੰ ਵਿਦਿਆ ਦਿਵਾਉਣ ਲਈ ਕੀਤਾ। ਜਿੰਨੇ ਲਾਡ, ਜਿੰਨੇ ਪਿਆਰ ਮਹਾਂਪੁਰਸ਼ਾਂ ਨੇ ਮੇਰੇ ਨਾਲ ਕੀਤੇ ਉਨੇ ਕੋਈ ਬਾਪ ਆਪਣੇ ਪੁੱਤਰ ਨਾਲ ਵੀ ਨਹੀਂ ਕਰਦਾ। ਕਈ ਵੇਰ ਮੈਂ ਆਪਣੇ ਸੁਭਾਅ ਅਨੁਸਾਰ ਜਿਸ ਤਰ੍ਹਾਂ ਬੱਚੇ ਆਪਣੇ ਮਾਂ ਬਾਪ ਨਾਲ ਗੁੱਸੇ ਹੋ ਕੇ ਰੁੱਸ ਪੈਂਦੇ ਹਨ ਇਸੇ ਤਰ੍ਹਾਂ ਜਦੋਂ ਮੈਂ ਕਿਸੇ ਨਾਲ ਰੁੱਸ ਜਾਂਦਾ ਤਾਂ ਉਹ ਮੈਨੂੰ ਬੜੇ ਪਿਆਰ ਨਾਲ ਮਨਾ ਲੈਂਦੇ। ਸੰਨ 1914 ਦੀ ਦਿਵਾਲੀ ਦੇ ਪਿਛੋਂ ਜਦ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਵਤਾਰ ਦਿਹਾੜਾ ਬੜੀ ਧੂਮ ਧਾਮ ਨਾਲ ਸ੍ਰੀ ਨਨਕਾਣੇ ਸਾਹਿਬ ਹਮੇਸ਼ਾਂ ਦੀ ਤਰ੍ਹਾਂ ਮਨਾਇਆ ਗਿਆ। ਸੰਤ ਬਾਬਾ ਪ੍ਰੇਮ ਸਿੰਘ ਜੀ ਵੀ ਕਈ ਸਾਲਾਂ ਤੋਂ ਲਗਾਤਾਰ ਇਸ ਮੇਲੇ ਵਿੱਚ ਜਾਇਆ ਕਰਦੇ ਸਨ। ਜਿਥੇ ਕਿ ਲੁਬਾਣਾ ਬਰਾਦਰੀ ਦੇ ਬਹੁਤ ਸਾਰੇ ਪਤਵੰਤੇ ਪੁੱਜਦੇ ਸਨ। ਕਿਉਂਕਿ ਨਨਕਾਣਾ ਸਾਹਿਬ ਜਿਲ੍ਹੇ ਸ਼ੇਖੂਪੂਰੇ ਵਿੱਚ ਹੋਣ ਦੇ ਕਾਰਨ, ਇਥੇ ਲਾਇਲਪੁਰ, ਜਿਲ੍ਹਾ ਗੁਜਰਾਤ, ਲਾਹੌਰ, ਗੁਜਰਾਂਵਾਲਾ ਆਦਿ ਜ਼ਿਲ੍ਹਿਆਂ ਵਿਚੋਂ ਬਹੁਤ ਸਾਰੀ ਸੰਗਤ ਦਰਸ਼ਨਾਂ ਲਈ ਪੁੱਜਦੀ ਸੀ। ਇਥੇ ਸਭ ਬਰਾਦਰੀਆਂ ਦੇ ਬੁੰਗੇ ਸਨ। ਇਸ ਲਈ ਇਸ ਥਾਂ ਤੇ ਬਹੁਤ ਵੱਡੀ ਲੋੜ ਮਹਿਸੂਸ ਕਰਕੇ ਸੰਤ ਮਹਾਰਾਜ ਜੀ ਦੇ ਬਰਾਦਰੀ ਵਿੱਚ ਆਉਣ ਤੋਂ ਪਹਿਲਾਂ ਹੀ ਸਰਦਾਰ ਬਹਾਦਰ ਗੁਪਾਲ ਸਿੰਘ ਜੋ ਕਿ ਸੰਨ 1914 ਦੀ ਲੜਾਈ ਵਿੱਚ ਅੰਗਰੇਜ਼ੀ ਸਰਕਾਰ ਨੂੰ ਫ਼ੌਜ ਦੀ ਭਰਤੀ ਦੇਣ ਦੇ ਕਾਰਨ ਕਾਫੀ ਮਸ਼ਹੂਰ ਹੋ ਚੁੱਕੇ ਸਨ ਅਤੇ ਲੈਜਿਸਲੇਟਿਵ ਅਸੈਂਬਲੀ ਦੇ ਮੈਂਬਰ ਵੀ ਸਰਕਾਰ ਵਲੋਂ ਨਾਮਜ਼ਦ ਕੀਤੇ ਗਏ ਸਨ। ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਨਾਲ ਜੈਲਦਾਰ ਸੁੰਦਰ ਸਿੰਘ ਜਿਹੜੇ ਉਸ ਵੇਲੇ ਚੱਕ ਪਚਾਸੀ ਵਿੱਚ ਰਹਿੰਦੇ ਸਨ ਅਤੇ ਸਰਦਾਰ ਸੁਚੇਤ ਸਿੰਘ ਨੰਬਰਦਾਰ ਚੱਕ ਚਾਰ ਸੌ ਛਿੱਅਤਰ ਲਾਇਲਪੁਰ ਅਤੇ ਸਰਦਾਰ ਸੁਰਜਨ ਸਿੰਘ ਚੱਕ ਚਾਰ ਸੌ ਇਕਤਾਲੀ ਲਾਇਲਪੁਰ ਇਨ੍ਹਾਂ ਨੇ ਨਨਕਾਣਾ ਸਾਹਿਬ ਬੁੰਗਾ ਬਨਾਉਣ ਲਈ ਮਹੰਤ ਤੀਰਥ ਸਿੰਘ ਬਾਲ ਲੀਲਾ ਵਾਲਿਆਂ ਕੋਲੋਂ ਜਮੀਨ ਖਰੀਦ ਕੇ ਕੁਝ ਕਮਰੇ ਸੰਗਤਾਂ ਦੀ ਰਿਹਾਇਸ਼ ਲਈ ਬਣਾਏ ਹੋਏ ਸਨ। ਚਾਰ ਦਿਵਾਰੀ ਵੀ ਦੁਆਲੇ ਵਲੀ ਹੋਈ ਸੀ। ਜਦ ਸੰਤਾਂ ਦਾ ਤੇਜ਼ ਪ੍ਰਤਾਪ ਵਧਿਆ

ਅਤੇ ਉਹ ਬਰਾਦਰੀ ਵਿੱਚ ਸੰਗਤਾਂ ਵਿੱਚ ਆਉਣ ਜਾਣ ਲੱਗੇ ਅਤੇ ਨਨਕਾਣੇ ਸਾਹਿਬ ਵੀ ਹਮੇਸ਼ਾਂ ਜੋੜ ਮੇਲੇ ਤੇ ਆਉਣ ਜਾਣ ਲੱਗੇ ਤਾਂ ਉਨ੍ਹਾਂ ਨੂੰ ਸੰਗਤ ਨੇ ਬੁੰਗੇ ਵਿੱਚ ਗੁਰਦੁਆਰਾ ਬਨਾਉਣ ਲਈ ਬੇਨਤੀ ਕੀਤੀ। ਸੰਤ ਮਹਾਰਾਜ ਨੇ ਇਸ ਸੇਵਾ ਨੂੰ ਮਨਜ਼ੂਰ ਕੀਤਾ ਅਤੇ ਬੁੰਗਾ ਬਨਾਉਣ ਲਈ ਤਿਆਰੀ ਕਰ ਲਈ। ਇਹ ਵਾਕਿਆ 1914 ਦੀ ਲੜਾਈ ਤੋਂ ਪਹਿਲਾਂ ਦਾ ਹੀ ਹੈ ਕਿਉਂਕਿ ਲੜਾਈ ਲੱਗਣ ਨਾਲ ਫ਼ੌਜੀ ਸਿੰਘਾਂ ਨੇ ਸੰਤਾਂ ਦੀ ਅਪੀਲ ਨੂੰ ਮੰਨ ਕੇ ਬੜਾ ਖੁੱਲ੍ਹਾ ਰੁਪਿਆ ਸੰਤਾਂ ਦੇ ਨਾਂ ਉਤੇ ਭੇਜਿਆ। ਸੰਤਾਂ ਨੂੰ ਜਿਹਲਮ ਸ਼ਹਿਰ ਤੋਂ ਦਿਆਰ ਦੀਆਂ ਗੱਡੀਆਂ ਲੈ ਕੇ ਨਨਕਾਣਾ ਸਾਹਿਬ ਪੁਚਾ ਦਿੱਤੀਆਂ। ਸਰਦਾਰ ਰਾਮ ਸਿੰਘ ਢਿੱਲੋਂ ਵਾਲਿਆਂ ਦੀ ਡਿਊਟੀ ਲਾਈ ਅਤੇ ਮੈਨੂੰ ਵੀ ਰੁਪਿਆ ਦੇ ਕੇ ਉਨ੍ਹਾਂ ਦੇ ਨਾਲ ਭੇਜ ਦਿੱਤਾ। ਬੁੰਗਾ ਸ਼ੁਰੂ ਕਰ ਦਿੱਤਾ। ਸਿਆਣੇ ਰਾਜ ਜਿਲ੍ਹਾ ਸਿਆਲਕੋਟ, ਬਾਬੇ ਦੀ ਬੇਰ ਤੋਂ ਮਿਸਤਰੀ ਝੰਡਾ ਸਿੰਘ ਜਿਨਾਂ ਦਾ ਪਿਛੇ ਜ਼ਿਕਰ ਕਰਕੇ ਆਏ ਹਾਂ। ਲੱਕੜ ਦੇ ਬੜੇ ਭਾਰੀ ਕਾਰੀਗਰ ਸਨ, ਦੇ ਸਪੁਰਦ ਕਰ ਦਿੱਤਾ। ਮੇਰੇ ਸਪੁਰਦ ਹਿਸਾਬ ਕਿਤਾਬ, ਪੈਸੇ ਦਾ ਲੈਣ ਦੇਣ ਜ਼ੁੰਮੇ ਕੀਤਾ। ਨਾਲ ਹੀ ਸੰਤਾਂ ਨੇ ਹੇਠ ਲਿਖੇ ਮੁੰਡੇ ਕੰਮ ਕਰਨ ਲਈ ਭੇਜੇ। ਲੱਦਾ ਸਿੰਘ (ਖੇੜੀ), ਮਾਈ ਕਰਮ ਦੇਈ ਦਾ ਪੁੱਤਰ, ਗੰਡਾ ਸਿੰਘ (ਕੋਟਲੀ) ਰਾਮ ਸਿੰਘ ਆਦਿ ਭੇਜੇ। ਇਨ੍ਹਾਂ ਮੁੰਡਿਆਂ ਨੇ ਬਹੁਤ ਕੰਮ ਕੀਤਾ। ਵੀਹ ਵੀਹ ਇੱਟਾਂ ਆਪਣੇ ਸਿਰਾਂ ਤੇ ਚੁੱਕ ਕੇ ਉਪਰਲੀ ਮੰਜ਼ਲ ਤੇ ਲਿਜਾਂਦੇ ਸਨ। ਭਾਵੇਂ ਕੁਝ ਮਜ਼ਦੂਰ ਵੀ ਰੱਖੇ ਸਨ, ਇਨ੍ਹਾਂ ਦਾ ਮੁਕਾਬਲਾ ਨਹੀਂ ਸੀ ਕੀਤਾ ਜਾ ਸਕਦਾ। ਲੰਗਰ ਦਾ ਪ੍ਰਬੰਧ ਭਾਈ ਨਰੈਣ ਸਿੰਘ ਟਾਂਡੇ ਵਾਲੇ ਦੇ ਜੋ ਬਹੁਤ ਚਿਰ ਤੋਂ ਰਹਿੰਦਾ ਸੀ, ਸਪੁਰਦ ਕੀਤਾ ਹੋਇਆ ਸੀ। ਸੰਤ ਮਹਾਂਪੁਰਸ਼ ਮੁਰਾਲੇ ਤੋਂ ਇਨ੍ਹਾਂ ਮੁੰਡਿਆਂ ਵਾਸਤੇ ਘਿਉ, ਕੱਪੜੇ ਆਦਿ ਭੇਜਦੇ ਹੀ ਰਹਿੰਦੇ ਸਨ। ਇਸ ਤਰ੍ਹਾਂ ਬੜੀ ਮਿਹਨਤ ਨਾਲ ਗੁਰਦੁਆਰਾ ਬੁੰਗਾ ਸਾਹਿਬ ਦਾ ਅਤੇ ਬਾਕੀ ਡਿਊਢੀ ਅਤੇ ਕਮਰੇ ਆਦਿ ਵੀ ਬਣਾ ਦਿੱਤਾ, ਜਿਸ ਦਿਨ ਜਰਮਨ ਅਤੇ ਅੰਗਰੇਜ਼ਾਂ ਦੀ ਸ਼ਲਾਹ ਦੇ ਵਾਜੇ, ਆਤਿਸ਼ਬਾਜ਼ੀਆਂ ਤੇ ਗੋਲੇ ਚਲਦੇ ਸਨ। ਉਸ ਦਿਨ ਇਸ ਬੁੰਗੇ ਦਾ ਛੱਤ ਪਿਆ ਸੀ।

ਮਹਾਂਪੁਰਸ਼ ਦੀ ਆਗਿਆ ਨਾਲ ਮੈਂ ਸ੍ਰੀ ਅੰਮ੍ਰਿਤਸਰ ਸਾਹਿਬ ਸੰਨ 1919 ਨਵੰਬਰ ਮੱਘਰ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਗਿਆਨੀ ਅਮੀਰ ਸਿੰਘ ਜੀ ਪਾਸੋਂ ਸ਼ੁਰੂ ਕੀਤੀ। ਮੇਰੇ ਨਾਲ ਸੰਤ ਪੂਰਨ ਸਿੰਘ ਢੁੱਲੇ ਵਾਲੇ, ਸੰਤ ਝੰਡਾ ਸਿੰਘ, ਗਿਆਨੀ ਕਰਤਾਰ ਸਿੰਘ ਆਦਿ ਸੱਜਣ ਵਿਦਿਆਰਥੀ ਸਨ। ਮਹੰਤ ਰਾਮ ਸਿੰਘ ਜਿੰਨਾਂ ਦਾ ਬੁੰਗਾ, ਦਰਬਾਰ ਸਾਹਿਬ ਦੀਆਂ ਪ੍ਰੀਕਰਮਾ ਵਿੱਚ ਸੀ, ਉਨ੍ਹਾਂ ਪਾਸੋਂ ਇਕ ਕਮਰਾ ਅਸੀਂ ਰਿਹਾਇਸ਼ ਲਈ ਲਿਤਾ ਹੋਇਆ ਸੀ। ਸਾਡੇ ਨਾਲ ਹੀ ਮਹੰਤ ਮੂਲ ਸਿੰਘ ਜੀ ਵੀ ਪੜ੍ਹਦੇ ਸਨ। ਜੋ ਕਿ ਪਿਛੋਂ ਇਸੇ ਹੀ ਬੁੰਗੇ ਦੇ ਮਹੰਤ ਬਣ ਗਏ ਅਤੇ ਇਸ ਤੋਂ ਅਗਲੇ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਗਰੰਥੀ ਅਤੇ ਹੈੱਡ ਗਰੰਥੀ ਵੀ ਰਹੇ। ਸਾਡਾ ਇਸ ਤਰ੍ਹਾਂ ਇਕੱਠਿਆਂ ਬਹੁਤ ਅੱਛਾ ਸਮਾਂ ਬਤੀਤ ਹੋਇਆ। ਇਸੇ ਹੀ ਸਾਲ ਜਿਹੜੀ ਕਿ ਅੰਦੋਲਨ ਅੰਗਰੇਜ਼ਾਂ ਦੇ ਖਿਲਾਫ਼ ਬੜੀ ਜ਼ੋਰ ਪਕੜ ਰਹੀ ਸੀ ਅਤੇ ਜ਼ਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਣ ਦੇ ਕਾਰਨ ਉਸ ਅੰਦੋਲਨ ਵਿੱਚ ਹੋਰ ਤਾਕਤ ਆ ਗਈ ਜਿਸ ਦੇ ਕਾਰਨ ਅੰਮ੍ਰਿਤਸਰ ਵਿੱਚ ਅੰਗਰੇਜ਼ਾਂ ਦੇ ਖਿਲਾਫ਼ ਬਹੁਤ ਰੌਲਾ ਪਿਆ, ਕਈ ਬੈਂਕ ਵੀ ਲੁੱਟੇ ਗਏ ਅਤੇ ਮਾਰਸ਼ਲ ਲਾਅ ਲੱਗ ਗਈ। ਮੈਂ ਵੀ ਉਨ੍ਹਾਂ ਦਿਨਾਂ ਵਿੱਚ ਮੁਰਾਲੇ ਜਾ ਰਿਹਾ ਸੀ। ਗੱਡੀ ਕੋਈ ਨਾ ਮਿਲੇ। ਲਾਹੌਰ ਰੁਕੇ ਰਹੇ। ਕਿਸੇ ਨਾ ਕਿਸੇ ਤਰ੍ਹਾਂ ਮੁਰਾਲੇ ਪਹੁੰਚੇ ਸੰਤ ਮਹਾਰਾਜ ਬਹੁਤ ਨਰਾਜ਼ ਹੋਏ, ਕਹਿਣ ਲੱਗੇ ਤੂੰ ਕਿਉਂ ਆਇਆ ਹੈ? ਕੁਝ ਦਿਨ ਰਹਿ ਕੇ ਵਾਪਸ ਅੰਮ੍ਰਿਤਸਰ ਆ ਗਿਆ।

ਆਪਣੀ ਪੜ੍ਹਾਈ ਸ਼ੁਰੂ ਕਰ ਦਿੱਤੀ। ਮੇਰੇ ਪੜ੍ਹਨ ਦਾ ਤਰੀਕਾ ਢੰਗ ਇਸ ਤਰ੍ਹਾਂ ਸੀ ਕਿ ਜੋ ਸੰਥਿਆ ਲੈਣੀ ਉਸ ਨੂੰ ਇਕ ਵੇਰਾਂ ਚੰਗੀ ਤਰ੍ਹਾਂ ਯਾਦ ਕਰ ਲੈਂਦਾ ਸੀ ਅਤੇ ਨਾਲ ਹੀ ਔਖੇ ਔਖੇ ਅਰਥ ਵੀ ਕਾਪੀ ਉਤੇ ਲਿਖਦਾ ਜਾਂਦਾ ਸੀ। ਜਦ ਮੈਂ ਨਾਲ ਦੇ ਵਿਦਿਆਰਥੀ ਨੂੰ ਪੁੱਛਦਾ ਕਿ ਤੁਹਾਨੂੰ ਕਿਨਾਂ ਕਿਨਾਂ ਚਿਰ ਇਥੇ ਪੜ੍ਹਦਿਆਂ ਨੂੰ ਹੋ ਗਿਆ ਹੈ ਤਾਂ ਕੋਈ ਕਹੇ ਬਾਰ੍ਹਾਂ ਸਾਲ, ਕੋਈ ਕਹੇ ਦਸ ਸਾਲ, ਕੋਈ ਕਹੇ ਅੱਠ ਸਾਲ, ਮੈਂ ਸੋਚਿਆ ਕਿ ਮੈਂ ਤਾਂ ਇਤਨੇ ਸਾਲ ਨਹੀਂ ਠਹਿਰ ਸਕਾਂਗਾ। ਵਧ ਤੋਂ ਵਧ ਇਕ ਸਾਲ ਹੀ ਰਹਿਣਾ ਹੈ। ਕੁਝ ਮੈਨੂੰ ਇਹ ਵੀ ਖਿਆਲ ਸੀ ਕਿ ਔਖੇ ਔਖੇ ਅਰਥ ਮੇਰੇ ਪਾਸ ਲਿਖੇ ਹੋਏ ਸਨ। ਇਨ੍ਹਾਂ ਦਾ ਸਹਾਰਾ ਮੈਨੂੰ ਮਿਲ ਹੀ ਜਾਵੇਗਾ। ਉਦੋਂ ਸ੍ਰੀ ਗੁਰੂ ਗ੍ਰੰਥ ਦਾ ਕੋਈ ਟੀਕਾ ਛਪਿਆ ਨਹੀਂ ਸੀ। ਕੇਵਲ ਚੰਦਾ ਸਿੰਘ ਦੇ ਪ੍ਰਿਯਾ ਬਖਸ਼ੀਸ ਦੇ ਪ੍ਰਿਯਾ ਅਤੇ ਸੂਤੇ ਪ੍ਰਕਾਸ਼ ਦੇ ਪ੍ਰਿਯਾਈ ਹੁੰਦੇ ਸਨ ਜੋ ਕਿ ਕਥਾ ਕਰਨ ਵਾਲੇ ਅਤੇ ਪੜ੍ਹਾਉਣ ਵਾਲਿਆਂ ਨੂੰ ਜਿਨਾਂ ਤੋਂ ਮੱਦਦ ਮਿਲਦੀ ਸੀ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਦਾ ਭੋਗ ਦਿਵਾਲੀ ਤੇ ਪੈ ਗਿਆ। ਇਥੋਂ ਹੀ ਮੈਂ ਸਿੱਧਾ ਨਨਕਾਣੇ ਸਾਹਿਬ ਪਹੁੰਚ ਗਿਆ। ਨਨਕਾਣੇ ਸਾਹਿਬ ਦੇ ਮੇਲੇ ਤੇ ਗਿਆਨੀ ਸੁੰਦਰ ਸਿੰਘ ਭਿੰਡਰਾਂ ਵਾਲੇ ਜੀ ਪੁੱਜੇ ਹੋਏ ਸਨ। ਉਨ੍ਹਾਂ ਨੇ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਕਿਹਾ ਕਿ ਹੁਣ ਇਕ ਸਾਲ ਚੇਤ ਸਿੰਘ ਨੂੰ ਪੜ੍ਹਨ ਲਈ ਸਾਡੇ ਪਾਸ ਭੇਜੋ। ਕੁਝ ਮੇਰਾ ਵੀ ਹੁਣ ਪੜ੍ਹਨ ਲਈ ਦਿਲ ਲੱਗ ਗਿਆ। ਮਹਾਂ ਪੁਰਸ਼ਾਂ ਨੇ ਭੀ ਮੈਨੂੰ ਕਿਹਾ ਕਿ ਤੂੰ ਇਕ ਸਾਲ ਰਹਿ। ਸੁੰਦਰ ਸਿੰਘ ਹੋਰਾਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਸੁਣ ਲੈ। ਮੈਂ ਕਿਹਾ ਜਿਸ ਤਰ੍ਹਾਂ ਤੁਸੀਂ ਕਹਿੰਦੇ ਹੋ। ਇਸ ਤਰ੍ਹਾਂ ਗਿਆਨੀ ਜੀ ਨੂੰ ਕਿਹਾ ਹੈ ਕਿ ਮੈਂ ਮੱਘਰ ਦੀ ਸੰਗਰਾਂਦ ਨੂੰ ਭਿੰਡਰੀ ਆ ਜਾਵਾਂਗਾ। ਨਨਕਾਣੇ ਸਾਹਿਬ ਦੇ ਮੇਲੇ ਤੋਂ ਅਸੀਂ ਭਾਵ ਸੰਤ ਮਹਾਰਾਜ ਅਤੇ ਮੈਂ ਭੀ ਉਨ੍ਹਾਂ ਨਾਲ ਮੁਰਾਲੇ ਆਇਆ। ਕੁਝ ਦਿਨ ਮੁਰਾਲੇ ਰਹਿ ਕੇ ਮੈਂ ਭਿੰਡਰੀ 1920 ਸੰਨ ਵਿੱਚ ਪੁੱਜ ਗਿਆ। ਪਹਿਲੀ ਮੱਘਰ ਦੀ ਸੰਗਰਾਂਦ ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਸ਼ੁਰੂ ਕੀਤੀ। ਪਿੰਡ ਭਿੰਡਰ ਸ੍ਰੀ ਮਾਨ ਗਿਆਨੀ ਸੁੰਦਰ ਸਿੰਘ ਜੀ, ਸੰਤ ਇੰਦਰ ਸਿੰਘ ਜੀ ਅਤੇ ਮੱਸਾ ਸਿੰਘ, ਇਹ ਤਿੰਨ ਭਰਾ ਸਨ। ਇਨ੍ਹਾਂ ਵਿਚੋਂ ਮੱਸਾ ਸਿੰਘ ਗ੍ਰਹਿਸਤੀ ਸੀ ਅਤੇ ਦੋਵੇਂ ਵੱਡੇ ਭਰਾ ਸੰਤ ਮਤੇ ਵਿੱਚ ਹੀ ਰਹੇ। ਆਪ ਜੀ ਦੇ ਪਿਤਾ ਬਾਬਾ ਖਜ਼ਾਨ ਸਿੰਘ ਜੀ ਵੀ ਬਹੁਤ ਭਜਨੀਕ ਅਤੇ ਸਿਮਰਨ ਵਾਲੇ ਸਨ। ਜਿਹੜੀ ਜਮੀਨ ਗਿਆਨੀ ਸੁੰਦਰ ਸਿੰਘ ਜੀ ਅਤੇ ਸੰਤ ਇੰਦਰ ਸਿੰਘ ਜੀ ਦੇ ਹਿੱਸੇ ਆਉਂਦੀ ਸੀ, ਉਸ ਵਿੱਚ ਇਕ ਬੜਾ ਆਲੀਸ਼ਾਨ ਗੁਰਦੁਆਰਾ ਗਿਆਨੀ ਸੁੰਦਰ ਸਿੰਘ ਜੀ ਨੇ ਆਪ ਬਣਾਇਆ ਅਤੇ ਕੁਝ ਹਿੱਸੇ ਵਿੱਚ ਕੁਟੀਆ, ਵਿਦਿਆਰਥੀਆਂ, ਸਾਧੂਆਂ ਦੇ ਰਹਿਣ ਲਈ ਬਣਾਈਆਂ ਹੋਈਆਂ ਸਨ। ਇਕ ਹਿੱਸੇ ਵਿੱਚ ਲੰਗਰ ਵੀ ਬਣਾਇਆ ਹੋਇਆ ਸੀ ਅਤੇ ਨਾਲ ਹੀ ਸਟੋਰ ਸੀ। ਕੁਝ ਰਕਬਾ ਜਮੀਨ ਦਾ ਖਾਲੀ ਸੀ। ਜਿਸ ਵਿੱਚ ਕਾਸ਼ਤਕਾਰੀ ਕੀਤੀ ਜਾਂਦੀ ਸੀ। ਪੈਦਾ ਹੋਇਆ ਅਨਾਜ ਸਾਧੂ ਬਿਹੰਗਮਾਂ ਦੇ ਲੰਗਰ ਲਈ ਕੰਮ ਆਉਂਦੀ ਸੀ। ਇਹ ਸੰਸਥਾ ਜਦੋਂ ਮੈਂ ਸ਼ੁਰੂ ਕੀਤੀ ਇਸ ਦਾ ਮੇਰੇ ਉਤੇ ਹੀ ਨਿਰਭਰ ਸੀ। ਭਾਵੇਂ ਕੁਝ ਵਿਦਿਆਰਥੀ ਪੁਰਾਣੇ ਵੀ ਗਿਆਨੀ ਜੀ ਦੇ ਪਾਸ ਰਹਿੰਦੇ ਸਨ। ਜਿਸ ਤਰ੍ਹਾਂ ਕਿ ਭਾਈ ਗੁਰਦਿਆਲ ਸਿੰਘ ਜੀ ਜੋ ਸੰਤਾਂ ਦੇ ਸਵਰਗਵਾਸ ਹੋਣ ਤੋਂ ਪਿੱਛੋਂ ਬੋਪਾਰਾਏ ਗੁਰਦੁਆਰੇ ਦੇ ਜੱਥੇਦਾਰ ਵੀ ਥਾਪੇ ਗਏ ਸਨ। ਇਨ੍ਹਾਂ ਤੋਂ ਇਲਾਵਾ ਭਾਈ ਹਜੂਰਾ ਸਿੰਘ, ਭਾਈ ਅਜੈਬ ਸਿੰਘ ਇਹ ਪੁਰਾਣੇ ਵਿਦਿਆਰਥੀ ਸਨ ਅਤੇ ਭਾਈ ਬਲਬੀਰ ਸਿੰਘ, ਭਾਈ ਪਾਲ ਸਿੰਘ ਇਕ ਹੋਰ ਸਿੰਘ ਵੀ ਪਿੰਡ ਦਿਵਾਨਾ ਜਿਲ੍ਹਾ ਪਟਿਆਲਾ ਦੇ ਵੀ ਪੜ੍ਹਨ ਵਾਸਤੇ ਆਏ ਸਨ। ਦੁਬਾਰਾ ਕਥਾ ਸੁਨਣ

ਕਰਕੇ ਖਾਸਾ ਬੋਧ ਹੁੰਦਾ ਜਾ ਰਿਹਾ ਸੀ ਕਿਉਂਕਿ ਪਹਿਲੇ ਵੀ ਅਜੇ ਨਵੀਂ ਨਵੀਂ ਕਥਾ ਸੁਣੀ ਹੋਈ ਸੀ। ਇਸ ਲਈ ਅਰਥਾਂ ਦਾ ਗਿਆਨ ਅਤੇ ਯਾਦ ਸ਼ਕਤੀ ਚੰਗੀ ਸੀ। ਇਸੇ ਕਰਕੇ ਵਿਦਿਆਰਥੀ ਜਿਹੜੀ ਕਥਾ ਰੋਜ ਸੁਣਦੇ ਸਾਂ। ਉਸਨੂੰ ਵਿਚਾਰਾਉਣ ਲਈ ਮੇਰੇ ਪਾਸ ਆ ਜਾਂਦੇ ਸਨ। ਸੰਤ ਮਹਾਰਾਜ ਗਿਆਨੀ ਸੁੰਦਰ ਸਿੰਘ ਜੀ ਅੰਮ੍ਰਿਤ ਵੇਲੇ ਆਪ ਉਠਦੇ ਇਸ਼ਨਾਨ ਆਦਿ ਕ੍ਰਿਆ ਸੋਧ ਕੇ ਭਜਨ ਸਿਮਰਨ ਅਤੇ ਨਿਤਨੇਮ ਵਿੱਚ ਲੱਗ ਜਾਂਦੇ ਸਨ। ਵਿਦਿਆਰਥੀਆਂ ਨੂੰ ਵੀ ਕਿਸੇ ਨੂੰ ਚਾਰ ਵਜੇ ਤੋਂ ਪਿਛੋਂ ਮੰਜੇ ਤੇ ਨਹੀਂ ਸੌਣ ਦਿੰਦੇ ਸਨ। ਆਪ ਕਥਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਵੇਲੇ ਹੀ ਸੰਥਾ ਦੇ ਸਰੂਪ ਵਿੱਚ ਸਿਖਾਉਂਦੇ ਸਨ। ਇਥੇ ਰਹਿੰਦਿਆਂ ਕੁਝ ਸਮਾਂ ਬੀਤਦਾ ਗਿਆ। ਸੰਤ ਬਾਬਾ ਖਜ਼ਾਨ ਸਿੰਘ ਜੀ ਵੀ ਮੇਰੀ ਪੜ੍ਹਾਈ, ਮੇਰਾ ਪਾਠ ਅਤੇ ਸੂਝਬੂਝ ਦੇਖਦੇ, ਸੁਣ ਕੇ ਬਹੁਤ ਖੁਸ਼ ਹੋਏ। ਇਕ ਗੱਲ ਯਾਦ ਰਖਣ ਵਾਲੀ ਹੈ ਕਿ ਜਿਥੇ ਵੀ ਮੈਂ ਪੜ੍ਹਨ ਵਾਸਤੇ ਗਿਆ। ਮੇਰੇ ਪੜ੍ਹਾਉਣ ਵਾਲੇ ਵਿਦਿਆ ਦਾਤੇ ਮੇਰੇ ਤੇ ਪ੍ਰਸੰਨ ਹੀ ਰਹਿੰਦੇ ਰਹੇ। ਇਸ ਗੱਲ ਦਾ ਹੀ ਇਹ ਫਲ ਹੈ ਕਿ ਮੇਰੀ ਇੱਛਾ ਤੋਂ ਉਲਟ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਮਹਾਂਪੁਰਸ਼ਾਂ ਦੀ ਕ੍ਰਿਪਾ ਨਾਲ ਬਦਲੀ ਦੇ ਨੇੜੇ, ਪਿੰਡ ਤਖਤੂਪੁਰਾ, ਜਿਥੇ ਕਿ ਗੁਰੂ ਨਾਨਕ ਦੇਵ, ਗੁਰੂ ਤੇਗ ਬਹਾਦਰ ਸਾਹਿਬ, ਗੁਰੂ ਹਰ ਰਾਇ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰਿਆਂ ਦੇ ਛੋਟੇ ਛੋਟੇ ਅਸਥਾਨ ਬਣੇ ਹੋਏ ਸਨ ਅਤੇ ਤਲਾਬ ਵੀ ਪੁਰਾਣੀ ਜਿਹੀ ਹਾਲਤ ਵਿੱਚ ਸੀ, ਇਥੋਂ ਦੀਆਂ ਸੰਗਤਾਂ ਨੇ ਸ੍ਰੀਮਾਨ ਗਿਆਨੀ ਸੁੰਦਰ ਸਿੰਘ ਜੀ ਨੂੰ ਸਰੋਵਰ ਦੀ ਸੇਵਾ ਅਤੇ ਗੁਰਦੁਆਰਿਆਂ ਦੀ ਸੰਭਾਲ ਲਈ ਸੇਵਾ ਦਿੱਤੀ। ਆਪ ਇਨ੍ਹਾਂ ਦੀਆਂ ਬੇਨਤੀਆਂ ਨੂੰ ਪ੍ਰਵਾਨ ਕਰਕੇ ਤਖਤੂਪਰੇ ਸਾਰੇ ਸਿੰਘਾਂ ਸਮੇਤ ਪੁੱਜ ਗਏ। ਇਥੇ ਹੀ ਭਾਈ ਸਾਹਿਬ ਭਾਈ ਮੱਘਰ ਸਿੰਘ ਜੀ ਰਾਮਗੜ੍ਹ ਵਾਲੇ ਜੋ ਬਹੁਤ ਸਾਰੇ ਸਿੰਘਾਂ ਸਮੇਤ ਫ਼ੌਜ ਵਿਚੋਂ ਨਾਵਾਂ ਕਟਾ ਕੇ ਆ ਗਏ ਸਨ ਕਿਉਂਕਿ ਇਨ੍ਹਾਂ ਦਿਨਾਂ ਵਿੱਚ ਅਕਾਲੀ ਲਹਿਰ ਬੜੇ ਜੋਰਾਂ 'ਤੇ ਸੀ। ਹਰ ਇਕ ਸਿੱਖ ਦੇ ਅੰਦਰ ਗੁਰਦੁਆਰਿਆਂ ਦੇ ਸੁਧਾਰ ਦਾ ਜਜ਼ਬਾ ਵਧਦਾ ਜਾ ਰਿਹਾ ਸੀ। ਇਸ ਲਈ ਭਾਈ ਮਘਰ ਸਿੰਘ ਜੀ ਦਾ ਜੱਥਾ ਅਤੇ ਗਿਆਨੀ ਸੁੰਦਰ ਸਿੰਘ ਜੀ ਦੇ ਨਾਲ ਦੇ ਵਿਦਿਆਰਥੀ ਇਥੇ ਤਲਾ ਦੀ ਸੇਵਾ ਵਿੱਚ ਜੁੱਟ ਪਏ। ਇਥੋਂ ਦੇ ਗੁਰਦੁਆਰੇ ਦੇ ਮਹੰਤ ਨੂੰ ਕੱਢ ਕੇ ਗੁਰਦੁਆਰੇ ਦੀ ਕਮੇਟੀ ਸਥਾਪਨ ਕਰ ਦਿੱਤੀ ਤੇ ਗੁਰਦੁਆਰੇ ਦੀ ਸੇਵਾ ਤਲਾਬ ਦੀ ਸੇਵਾ ਪਿੰਡਾਂ ਵਿਚੋਂ ਹੀ ਆਉਂਦੀਆਂ। ਮੱਸਿਆ ਤੇ ਬੜੇ ਬੜੇ ਦਿਵਾਨ ਲਗਦੇ। ਲੰਗਰ ਵਾਸਤੇ ਗੱਡਿਆਂ ਦੇ ਗੱਡੇ ਰਸਦਾਂ ਲੈ ਕੇ ਸੰਗਤਾਂ ਆਉਂਦੀਆਂ। ਇਥੇ ਹੀ ਭਾਈ ਪ੍ਰੇਮ ਸਿੰਘ ਜੋ ਮੇਰੇ ਨਾਲ ਹੀ ਮੁਰਾਲੇ ਵੀ ਰਹਿੰਦੇ ਰਹੇ। ਗਿਆਨੀ ਸੁੰਦਰ ਸਿੰਘ ਜੀ ਪਾਸ ਪੜ੍ਹਨ ਲਈ ਮੇਰੇ ਨਾਲ ਆ ਗਏ। ਜਦੋਂ ਸੰਥਾ ਉਚਾਰਣ ਲਈ ਬਾਹਰ ਇਕਾਂਤ ਵਿੱਚ ਝਿੜੀ ਵਿੱਚ ਵਿਚਾਰਨ ਲਈ ਜਾਂਦੇ ਸਾਂ। ਉਥੇ ਭਾਈ ਸਾਹਿਬ ਮੱਘਰ ਸਿੰਘ ਵੀ ਸਾਡੇ ਪਾਸ ਜਾ ਬੈਠਦੇ। ਮੇਰੇ ਅਤੇ ਭਾਈ ਪ੍ਰੇਮ ਸਿੰਘ ਨਾਲ ਭਾਈ ਸਾਹਿਬ ਬਹੁਤ ਪਿਆਰ ਕਰਦੇ। ਆਪ ਬੜੇ ਭਜਨੀਕ ਸਨ। ਬੜੀ ਉੱਚੀ ਆਵਾਜ਼ ਨਾਲ ਕੀਰਤਨ ਕਰਦੇ ਸਨ। ਖਲੋ ਕੇ ਵਾਜੇ ਨਾਲ ਸ਼ਬਦ ਪੜ੍ਹ ਕੇ ਵਿਖਿਆਨ ਵੀ ਕਰਦੇ ਸਨ। ਇਨ੍ਹਾਂ ਦੇ ਨਾਲ ਹੀ ਭਾਈ ਪ੍ਰੇਮ ਸਿੰਘ ਜੀ ਕੋਕਰੀ ਵਾਲੇ ਵੀ ਫ਼ੌਜ ਵਿਚੋ ਨਾਂ ਕਟਾ ਕੇ ਆਏ ਹੋਏ ਸਨ। ਉਹ ਵੀ ਥੋੜ੍ਹੀ ਥੋੜ੍ਹੀ ਸੰਥਾ ਪਾਠ ਸਾਡੇ ਨਾਲ ਮਿਲਕੇ ਕਰਿਆ ਕਰਦੇ ਸਨ। ਜਦ ਕਿਸੇ ਥਾਂ ਅੰਮ੍ਰਿਤ ਛਕਾਉਣਾ ਹੋਵੇ, ਤਾਂ ਭਾਈ ਪ੍ਰੇਮ ਸਿੰਘ ਜੀ ਨੇ ਪੰਜਾਂ ਪਿਆਰਿਆਂ ਵਿੱਚ ਅੰਮ੍ਰਿਤ ਛਕਾਉਣ ਵਿੱਚ ਸ਼ਾਮਲ ਹੋਣਾ। ਭਾਈ ਪ੍ਰੇਮ ਸਿੰਘ ਜੀ ਦਾ ਸਰੀਰ ਅਜੇ ਵੀ ਹੈ। ਬਾਅਦ ਵਿੱਚ ਇਹ ਪਿਛੋਂ ਗਿਆਨੀ ਸੁੰਦਰ ਸਿੰਘ ਹੁਰਾਂ ਦੇ ਪਾਸ ਹੀ

ਰਹਿਣ ਲੱਗ ਪਏ। ਸ਼੍ਰੋਮਣੀ ਕਮੇਟੀ ਦੇ ਮੈਂਬਰ ਵੀ ਬਣੇ। ਆਪਣੇ ਪਿੰਡ ਮੈਣੇ ਵਿੱਚ ਇਕ ਹਾਈ ਸਕੂਲ ਖੋਲ੍ਹਿਆ ਤੇ ਇਕ ਗੁਰਦੁਆਰਾ ਵੀ ਬਣਵਾਇਆ। ਅੱਜ ਕੱਲ੍ਹ ਪਿੰਡ ਅਜੀਤਵਾਲ ਗੁਰਦੁਆਰਾ ਬਣਾ ਕੇ ਉਥੇ ਰਹਿੰਦੇ ਹਨ। ਤਖਤੂਪੁਰੇ ਇਕ ਦਿਨ ਰਾਤ ਨੂੰ ਡਾਕੂ ਵੀ ਆ ਕੇ ਪਏ। ਜਿਹੜਾ ਮਹੰਤ ਗੁਰਦੁਆਰੇ ਵਿਚੋਂ ਕੱਢਿਆ ਸੀ। ਉਸਨੇ ਕਈਆਂ ਨੂੰ ਪਰੇਰ ਕੇ ਗਿਆਨੀ ਸੁੰਦਰ ਸਿੰਘ ਹੁਰਾਂ ਨੂੰ ਮਾਰਨ ਲਈ ਭੇਜਿਆ। ਪਰੰਤੂ ਰਾਤ ਨੂੰ ਰੋਜ਼ ਸਿੰਘਾਂ ਦਾ ਪਹਿਰਾ ਹੁੰਦਾ ਸੀ। ਇਸ ਲਈ ਪਹਿਰੇਦਾਰ ਸਿੰਘਾਂ ਨੇ ਇਨ੍ਹਾਂ ਡਾਕੂਆਂ ਨੂੰ ਦੇਖ ਲਿਆ। ਪਿੰਡ ਦੇ ਲੋਕ ਨਿਕਲ ਪਏ। ਖਲਕਤ ਨੇ ਪਿੱਛਾ ਕੀਤਾ। ਮਾੜੀਆਂ ਮਾੜੀਆਂ ਕਣੀਆਂ ਪੈਣ ਦੇ ਕਾਰਨ ਖੁਰਾ ਨਜ਼ਰ ਆਉਂਦਾ ਸੀ। ਇਸ ਲਈ ਇਕ ਊਠ ਤੇ ਇਕ ਘੋੜਾ ਸਿੰਘ ਪਿੱਛਾ ਕਰਕੇ ਲੈ ਗਏ। ਕਿਸੇ ਪਿੰਡ ਵਿੱਚ ਜਦ ਖੁਸਰਾ ਵੜਿਆ ਤਾਂ ਵਾਪਸ ਆ ਗਏ। ਇਸ ਗੱਲ ਦੀ ਸੰਗਤਾਂ ਵਿੱਚ ਬਹੁਤ ਚਰਚਾ ਹੋਈ ਅਤੇ ਅੱਗੇ ਤੋਂ ਸਖਤ ਪਹਿਰਾ ਲਾਉਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਤਖਤੂਪੁਰੇ ਫੱਗਣ ਦਾ ਮਹੀਨਾ ਗਿਆ। ਇਥੇ ਹੀ 21 ਫਰਵਰੀ 1921 ਨੂੰ ਖਬਰ ਸੁਣੀ ਗਈ ਕਿ ਸ੍ਰੀ ਨਨਕਾਣਾ ਸਾਹਿਬ ਵਿਖੇ ਮਹੰਤ ਨਰੈਣ ਦੇ ਦੋ ਸੌ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਹੈ। ਇਸ ਗੱਲ ਨੂੰ ਸੁਣ ਕੇ ਗਿਆਨੀ ਸੁੰਦਰ ਸਿੰਘ ਜੀ ਤੇ ਭਾਈ ਮੱਘਰ ਸਿੰਘ ਜੀ ਦੇ ਦਿਲ ਤੇ ਬੜਾ ਡੂੰਘਾ ਅਸਰ ਹੋਇਆ ਅਤੇ ਸਾਰੀ ਹਾਲਤ ਤੋਂ ਜਾਣੂ ਹੋਣ ਲਈ ਬਹੁਤ ਉਤਾਵਲੇ ਹੋਏ। ਕਈ ਸਿੰਘਾਂ ਨੂੰ ਨਨਕਾਣੇ ਸਾਹਿਬ ਭੇਜਕੇ ਖਬਰ ਮੰਗਵਾਉਣ ਦਾ ਯਤਨ ਕੀਤਾ। ਪਰੰਤੂ ਸਰਕਾਰ ਨੇ ਗੱਡੀਆਂ ਆਦਿ ਬੰਦ ਕੀਤੀਆਂ ਹੋਈਆਂ ਸਨ। ਇਸ ਲਈ ਛੇਤੀ ਛੇਤੀ ਖਬਰ ਆਉਣੀ ਭਾਵੇਂ ਕਠਿਨ ਸੀ। ਪਰ ਫਿਰ ਵੀ ਇਹ ਪਤਾ ਲੱਗਾ ਕਿ ਭਾਈ ਲਛਮਣ ਸਿੰਘ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਬੈਠਿਆਂ 2 ਗੋਲੀਆਂ ਨਾਲ ਛਲਣੀ ਛਲਣੀ ਕੀਤਾ ਗਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਵੀ ਗੋਲੀਆਂ ਲੱਗੀਆਂ। ਭਾਈ ਦਲੀਪ ਸਿੰਘ ਜੀ ਨੂੰ ਭੱਠੀ ਵਿੱਚ ਜੀਉਂਦਿਆਂ ਸੁੱਟ ਕੇ ਸਾੜਿਆ ਗਿਆ। ਕਈ ਸਿੰਘਾਂ ਨੂੰ ਜੰਡਾਂ ਨਾਲ ਬੰਨ ਕੇ ਅੱਗਾਂ ਲਾਈਆਂ ਗਈਆਂ। ਮਹੰਤ ਨਰੈਣ ਦੀਆਂ ਇਸ ਤਰ੍ਹਾਂ ਦੇ ਲੂੰ ਕੰਢੇ ਖੜ੍ਹੇ ਹੋ ਜਾਣ ਵਾਲੀਆਂ ਅਤੇ ਹਿਰਦੇ ਵੇਧਕ ਖ਼ਬਰਾਂ ਤਖਤੂਪੁਰੇ ਇਹ ਸਾਨੂੰ ਮਿਲੀਆਂ। ਮੁਲਕ ਵਿੱਚ ਹੱਲਚਲ ਮੱਚ ਗਈ। ਸਿੱਖਾਂ ਵਿੱਚ ਬਹੁਤ ਸਾਰੀ ਬੇਦਿੱਲੀ ਅਤੇ ਚਿੰਤਾ ਪੈਦਾ ਹੋਈ। ਇਥੇ ਇਸੇ ਤਰ੍ਹਾਂ ਦੇ ਹਾਲਤਾਂ ਵਿੱਚ ਸੰਥਾ ਸੁਣਦਿਆਂ ਸਮਾਂ ਬੀਤ ਗਿਆ। ਪਿਛੋਂ ਇਹ ਵੀ ਪਤਾ ਲੱਗਾ ਕਿ ਚਾਬੀਆਂ ਤੇ ਗੁਰਦੁਆਰੇ ਨਨਕਾਣੇ ਸਾਹਿਬ ਦਾ ਕਬਜ਼ਾ ਸਿੰਘਾਂ ਨੂੰ ਮਿਲ ਗਿਆ ਹੈ। ਨਨਕਾਣੇ ਸਾਹਿਬ ਦਾ ਮੇਲਾ ਕੱਤਕ ਦੀ ਪੂਰਨਮਾਸ਼ੀ ਦਾ ਨੇੜੇ ਆ ਗਿਆ। ਸੰਤ ਮਹਾਰਾਜ ਗਿਆਨੀ ਸੁੰਦਰ ਸਿੰਘ ਨੇ ਸਮੇਤ ਵਿਦਿਆਰਥੀਆਂ ਦੇ ਨਨਕਾਣੇ ਸਾਹਿਬ ਵੱਲ ਚਾਲੇ ਪਾਏ। ਪਹਿਲੇ ਕੁਝ ਦਿਨ ਮੋਗੇ ਦੇ ਨੇੜੇ ਪਿੰਡਾਂ ਵਿੱਚ ਹੁੰਦੇ ਹੋਏ ਸਿੱਖੀ ਦਾ ਪਰਚਾਰ ਅੰਮ੍ਰਿਤ ਛਕਾਉਣ ਦਾ ਪਰੋਗਰਾਮ ਕਰਦੇ ਹੋਏ ਅਸੀਂ ਬਾਰ ਬਟਨ ਸ੍ਰੀ ਨਨਕਾਣਾ ਸਾਹਿਬ ਤੋਂ ਦਸ ਕੁ ਮੀਲ ਉਰੇ ਹੀ ਹੈ। ਉਥੋਂ ਦੋ ਕੁ ਮੀਲ ਤੇ ਪੰਜਗਾਤਾ ਸਰਦਾਰਾ ਦਾ ਪਿੰਡ ਸੀ। ਜਿਥੇ ਅੰਡੇਰਾਂ ਵਾਲੇ ਸਰਦਾਰ ਰਣਜੀਤ ਸਿੰਘ, ਸਰਦਾਰ ਨਰੈਣ ਸਿੰਘ, ਸੰਤਾਂ ਦੇ ਬੜੇ ਪ੍ਰੇਮੀ ਸਨ। ਬਾਹਰ ਕੁਟੀਆ ਸੰਤਾਂ ਲਈ ਬਣਾਈ ਹੋਈ ਸੀ। ਸੰਤ ਮਹਾਰਾਜ ਉਥੇ ਰਹਿੰਦੇ। ਅਸੀਂ ਪਿੰਡ ਵਿੱਚ ਰਹਿੰਦੇ ਸਾਂ। ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਵੇਲੇ ਗਿਆਨੀ ਜੀ ਮਹਾਰਾਜ ਕਰਦੇ ਅਤੇ ਸੰਗਤ ਬੜੀ ਧੂਮ ਧਾਮ ਨਾਲ ਹੁੰਮਹੁਮਾ ਕੇ ਪੁੱਜਦੀ। ਇੰਨਾਂ ਸਰਦਾਰਾਂ ਦੇ ਇਥੋਂ ਦਸ ਮੁਰੱਬੇ ਸਨ। ਸਿੰਘਾਂ ਦੀ ਸੇਵਾ ਬਹੁਤ ਪ੍ਰੇਮ ਨਾਲ ਕਰਦੇ। ਮੇਰੇ ਨਾਲ ਜਿਥੇ ਮੇਰਾ ਡੇਰਾ ਸੀ, ਭਾਈ ਪ੍ਰੇਮ

ਸਿੰਘ ਜੀ ਰਹਿੰਦੇ ਸਨ। ਇਕੱਲਿਆਂ ਕਥਾ ਵਿਚਾਰਨੀ। ਭਾਈ ਪ੍ਰੇਮ ਸਿੰਘ ਜੀ ਮੇਰੇ ਕੋਲੋਂ ਪੜ੍ਹਦੇ। ਇਸੇ ਤਰ੍ਹਾਂ ਉਥੇ ਖਿਆਲ ਹੈ। ਮਹੀਨੇ ਕੁ ਤੋਂ ਉਤੇ ਦਿਨ ਠਹਿਰੇ ਸੀ। ਕੁਝ ਵਿਦਿਆਰਥੀਆਂ ਵਿੱਚ ਈਰਖਾ ਭੜਕ ਪਈ। ਜਿਨ੍ਹਾਂ ਵਿੱਚ ਭਾਈ ਗੁਰਦਿਆਲ ਸਿੰਘ ਬੋਪਾਰਾਏ ਵਾਲੇ ਇਹ ਬਰਦਾਸ਼ਤ ਨਹੀਂ ਸੀ ਕਰਦੇ ਕਿ ਮੈਂ (ਚੇਤ ਸਿੰਘ) ਵਿਦਿਆਰਥੀਆਂ ਨੂੰ ਸੰਥਾ ਕਰਵਾਵਾਂ। ਇਸ ਗੱਲੋਂ ਬਹੁਤ ਔਖੇ ਸਨ ਅਤੇ ਵੇਲੇ ਕੁਵੇਲੇ ਜਦ ਵੀ ਦਾਅ ਲੱਗੇ ਉਦੋਂ ਹੀ ਸੰਤਾਂ ਨੂੰ ਮੇਰੇ ਖਿਲਾਫ਼ ਕੁਝ ਨਾ ਕੁਝ ਕਹਿੰਦੇ ਰਹਿਣਾ। ਇਸੇ ਲਈ ਭਾਈ ਗੁਰਦਿਆਲ ਸਿੰਘ ਦਾ ਨਾਂ ਨਾਰਦਮੁਨੀ ਪਿਆ ਹੋਇਆ ਸੀ। ਕਈ ਵੇਰੀ ਸਾਡੀ ਆਪਸ ਵਿੱਚ ਬੋਲ ਚਾਲ ਤੇ ਝਗੜਾ ਵੀ ਹੋ ਜਾਂਦਾ ਰਿਹਾ। ਪਰ ਗਿਆਨੀ ਸੁੰਦਰ ਸਿੰਘ ਜੀ ਨਾ ਕੁਝ ਮੈਨੂੰ ਕਹਿੰਦੇ ਨਾ ਹੀ ਉਹਨੂੰ। ਇਸ ਲਈ ਮਨ ਉਦਾਸ ਹੋ ਗਿਆ ਅਤੇ ਯਤਨ ਕਰਦਾ ਸਾਂ ਕਿ ਗੁਰੂ ਗਰੰਥ ਸਾਹਿਬ ਦੀ ਕਥਾ ਵਿੱਚ ਨਾ ਰਹਿ ਜਾਵੇ ਇਸੇ ਹੀ ਕਾਰਨ ਤਿੰਨ ਤਿੰਨ ਚਾਰ ਚਾਰ ਪੱਤਰੇ ਸੰਥਾ ਲੈਣੀ ਸ਼ੁਰੂ ਕਰ ਦਿੱਤੀ ਤਾਂ ਕਿ ਭੋਗ ਜਲਦੀ ਪੈ ਜਾਵੇ। ਪੂਰਨਮਾਸ਼ੀ ਦਾ ਦਿਨ ਨੇੜੇ ਆ ਗਿਆ। ਅਸੀਂ ਨਨਕਾਣੇ ਸਾਹਿਬ ਪਹੁੰਚੇ ਅਤੇ ਇਕ ਕਮਰੇ ਵਿੱਚ ਗਿਆਨੀ ਸੁੰਦਰ ਸਿੰਘ ਜੀ ਦਾ ਡੇਰਾ ਲੱਗ ਗਿਆ ਅਤੇ ਇਕ ਕਮਰੇ ਵਿੱਚ ਬਾਕੀ ਦੇ ਸਿੰਘ ਰਹਿਣ ਲੱਗੇ। ਸੰਤ ਪ੍ਰੇਮ ਸਿੰਘ ਜੀ ਦਾ ਅਤੇ ਗਿਆਨੀ ਸੁੰਦਰ ਸਿੰਘ ਜੀ ਬੜੇ ਪ੍ਰੇਮ ਨਾਲ ਮੇਲ ਹੋਇਆ। ਸੰਤ ਬਾਬਾ ਪ੍ਰੇਮ ਸਿੰਘ ਜੀ ਵੀ ਨਨਕਾਣੇ ਸਾਹਿਬ ਪਹੁੰਚੇ। ਬਰਾਦਰੀ ਦਾ ਬਹੁਤ ਵੱਡਾ ਇਕੱਠ ਤੇ ਸੰਗਤਾਂ ਹੁੰਮਹੁਮਾ ਕੇ ਇਸ ਸਾਲ ਨਨਕਾਣੇ ਸਾਹਿਬ ਪੁੱਜੀਆਂ ਹੋਈਆਂ ਸਨ। ਕਿਉਂਕਿ ਸ਼ਹੀਦੀ ਸਾਕੇ ਤੋਂ ਪਿਛੋਂ ਇਹ ਪਹਿਲਾ ਮੇਲਾ ਸੀ। ਇਸ ਲਈ ਸੰਗਤਾਂ ਦਾ ਬਹੁਤ ਇਕੱਠ ਸੀ। ਗੁਰਦੁਆਰੇ ਸਾਹਿਬ ਜਨਮ ਅਸਥਾਨ ਸਾਹਿਬ ਜੀ ਦੇ ਦਰਸ਼ਨ ਕੀਤੇ। ਜਿਸ ਭੱਠੀ ਵਿੱਚ ਭਾਈ ਲਛਮਨ ਸਿੰਘ ਨੂੰ ਦਰੱਖਤ ਨਾਲ ਬੰਨ ਕੇ ਸਾੜਿਆ ਸੀ। ਅੰਗੀਠਾ ਸਾਹਿਬ ਜਿਥੇ ਸਿੰਘਾਂ ਦਾ ਇਕੱਠਿਆਂ ਸੰਸਕਾਰ ਕੀਤਾ। ਉਹ ਫਰਸ਼ ਜਿਥੇ ਖੂਨ ਦੀਆਂ ਧਾਰਾਂ ਵਗੀਆਂ ਸਨ। ਸੁੰਨਸਾਨ ਨਜ਼ਰ ਆਉਂਦੇ ਸਨ। ਉਹ ਸਾਰੇ ਦੇਖੇ। ਸਤੰਬਰ ਵਿੱਚ ਬਾਬਾ ਪ੍ਰੇਮ ਸਿੰਘ ਮੈਨੂੰ ਪੁੱਛਣ ਲੱਗੇ ਕਿ ਕਿਤਨੀ ਕੁ ਸੰਥਾ ਰਹਿੰਦੀ ਹੈ। ਮੈਂ ਕਿਹਾ ਜੀ ਮਹੀਨਾ ਕੁ ਹੋਰ ਲੱਗੇਗਾ। ਕਹਿਣ ਲੱਗੇ ਕਿ ਕੀ ਖਿਆਲ ਹੈ ਅੱਗੋਂ? ਮੈਂ ਕਿਹਾ ਜੀ, "ਬਹੁਤ ਔਖਾ ਹਾਂ। ਇਕ ਤਾਂ ਭਾਈ ਗੁਰਦਿਆਲ ਸਿੰਘ ਬਹੁਤ ਈਰਖਾ ਕਰਦਾ ਹੈ, ਦੂਜਾ ਬਾਹਰ ਅੰਦਰ ਜਦੋਂ ਜਾਣਾ ਪੈਂਦਾ ਹੈ ਸਫ਼ਰ ਕਰਨਾ ਪੈਂਦਾ ਹੈ, ਪੋਥੀਆਂ ਸਿਰ ਉਤੇ ਹੁੰਦੀਆਂ ਹਨ ਤੇ ਪੈਦਲ ਚੱਲਣਾ ਪੈਂਦਾ ਹੈ, ਬਹੁਤ ਕਠਿਨਾਈ ਹੈ। ਇਸ ਲਈ ਮਨ ਉਪਰਾਮ ਹੈ। ਮੈਂ ਨਹੀਂ ਜਾਣਾ, ਹੁਣ ਗਿਆਨੀ ਜੀ ਨਾਲ"। ਮੈਨੂੰ ਕਹਿਣ ਲੱਗੇ ਤੂੰ ਸੰਥਾ ਪੂਰੀ ਕਰਕੇ ਆ ਜਾਵੀਂ। ਅਸੀਂ ਕੋਟ ਪਿੰਡੀ ਦਾਸ ਜਾਂ ਸ਼ਾਮਕੇ ਹੋਵਾਂਗੇ। ਮੈਂ ਕਿਹਾ, "ਸਤਿਬਚਨ"। ਸੰਤ ਮਹਾਰਾਜ ਸਾਡੇ ਸਕੂਲ ਜਿਲ੍ਹਾ ਸੇਖੂਪੁਰਾ ਦੀ ਉਗਰਾਹੀ ਲਈ ਇੰਨਾਂ ਪਿੰਡਾਂ ਵਿੱਚ ਆ ਗਏ। ਇਥੇ ਭਾਈ ਪ੍ਰੇਮ ਸਿੰਘ ਨਨਕਾਣੇ ਸਾਹਿਬ ਹੀ ਰਹਿ ਗਏ, ਕਹਿਣ ਲੱਗੇ ਮੈਂ ਨਹੀਂ ਜਾਣਾ। ਮੈਂ ਗਿਆਨੀ ਸੁੰਦਰ ਸਿੰਘ ਹੁਰਾਂ ਨਾਲ ਬਾਰ ਵਿੱਚ ਚੱਕ ਪੈਂਤੀ ਚਲਿਆ ਗਿਆ ਜਿਹੜਾ ਕਿ ਸਮੁੰਦਰ ਦੇ ਲਾਗੇ ਸੀ। ਉਥੇ ਕੁਝ ਦਿਨ ਰਹਿੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਦਾ ਭੋਗ ਪਿਆ। ਬਹੁਤ ਇਕੱਠ ਹੋਇਆ। ਮੈਂ ਵਿਚਾਰ ਕੀਤਾ ਸੀ ਕਿ ਉਸੇ ਦਿਨ ਹੀ ਚਲੇ ਆਉਣਾ। ਪਰ ਸਿੰਘਾਂ ਨੇ ਉਸ ਦਿਨ ਰੋਕ ਲਿਆ। ਸਵੇਰੇ ਉਠਿਆ। ਇਸ਼ਨਾਨ ਪਾਣੀ ਕਰਕੇ ਸੰਤ ਗਿਆਨੀ ਸੁੰਦਰ ਸਿੰਘ ਜੀ ਨੂੰ ਫਤਿਹ ਬੁਲਾਈ। ਮੈਂ ਕਿਹਾ ਜੀ ਮੈਨੂੰ ਆਗਿਆ ਦਿੱਤੀ ਜਾਏ। ਪਰ ਉਹ ਉਸ ਵੇਲੇ ਨਾ ਬੋਲੇ ਕਿਉਂਕਿ ਪਾਠ ਕਰ ਰਹੇ ਸਨ। ਭੁੰਜੇ ਹੀ

ਬਿਸਤਰਾ ਸੀ, ਉਨ੍ਹਾਂ ਪ੍ਰਤਿਗਯਾ ਕੀਤੀ ਹੋਈ ਕਿ ਜੋ ਸ਼੍ਰੋਮਣੀ ਕਮੇਟੀ ਬਣੀ ਹੋਈ ਹੈ ਜਿੰਨਾ ਚਿਰ ਉਹ ਨਾ ਕਹੇ ਅਸੀਂ ਮੰਜੇ ਤੇ ਨਹੀਂ ਸੌਣਾ ਅਤੇ ਇੰਨੇ ਪਾਠ ਉਨ੍ਹਾਂ ਜੇਲ੍ਹ ਵਿੱਚ ਗਏ ਸਿੰਘਾਂ ਦੇ ਨਮਿਤ ਕਰਨੇ ਹਨ। ਇਸ ਪ੍ਰਤੀਗਯਾ ਵਿੱਚ ਬੈਠੇ ਉਹ ਰੋਜ਼ ਆਪਣੇ ਨਿਤਨੇਮ ਨਾਲੋਂ ਵਧ ਪਾਠ ਕਰਿਆ ਕਰਦੇ ਸਨ। ਮੈਂ ਪੋਥੀਆਂ ਲੈ ਕੇ ਸਮੁੰਦਰ ਦੇ ਨੇੜੇ ਆਪਣੇ ਸਿੰਘਾਂ ਨਾਲ ਜੋ ਚੱਕ ਚਾਰ ਸੌ ਇਕਤਾਲੀ ਸੀ ਉਥੇ ਆ ਗਿਆ। ਰਾਤ ਸਰਦਾਰ ਸੁਰਜਨ ਸਿੰਘ ਦੇ ਘਰ ਰਿਹਾ ਸਵੇਰੇ ਉੱਠ ਪਏ ਤਾਂਦਲਿਆ ਵਾਲੇ ਤੋਂ ਗੱਡੀ ਫੜੀ ਅਤੇ ਕਿਲੇ ਸਿਤਾਰ ਸ਼ਾਹ ਦੇ ਸਟੇਸ਼ਨ ਤੇ ਆ ਕੇ ਉੱਤਰ ਗਿਆ। ਕੋਟ ਪਿੰਡੀ ਦਾਸ ਪਹੁੰਚਿਆ ਪਤਾ ਲੱਗਾ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਪਿੰਡ ਸ਼ਾਮਕੇ ਗਏ ਹੋਏ ਹਨ। ਮੈਂ ਰਾਤ ਉਥੇ ਹੀ ਠਹਿਰ ਗਿਆ। ਸਵੇਰੇ ਸ਼ਾਮਕੇ ਪੁਜਾ। ਸੰਤ ਬਾਬਾ ਪ੍ਰੇਮ ਸਿੰਘ ਨੂੰ ਫਤਿਹ ਬੁਲਾਈ, ਦਰਸ਼ਨ ਕੀਤੇ ਦੇਖਕੇ ਬਹੁਤ ਖੁਸ਼ ਹੋਏ, ਕਹਿਣ ਲੱਗੇ ਆ ਗਿਆ ਹੈ। ਮੈਂ ਕਿਹਾ ਜੀ, "ਹਾਂ ਜੀ, ਤੁਹਾਡੀ ਕਿਰਪਾ"। ਕਥਾ ਦੇ ਭੋਗ ਦੀ ਸਾਰੀ ਗੱਲਬਾਤ ਪੁੱਛੀ, ਵਿਸਥਾਰ ਨਾਲ ਸਾਰਾ ਦੱਸਿਆ। ਉਨ੍ਹਾਂ ਦਿਨਾਂ ਵਿੱਚ ਅਕਾਲੀ ਲਹਿਰ ਜੋਰਾਂ ਤੇ ਸੀ। ਸੰਤ ਮਹਾਰਾਜ ਬਾਬਾ ਪ੍ਰੇਮ ਸਿੰਘ ਜੀ ਵੀ ਅਕਾਲੀ ਲਹਿਰ ਲਈ ਕਾਫੀ ਪ੍ਰਚਾਰ ਕਰਦੇ। ਕਾਲਾ ਰੰਗ ਅੰਗਰੇਜ਼ ਨੂੰ ਚੁੱਭਦਾ ਸੀ। ਇਸ ਲਈ ਸਿੰਘਾਂ ਦੀਆਂ ਦਸਤਾਰਾਂ ਅਤੇ ਬੀਬੀਆਂ ਦੇ ਦੁੱਪਟੇ ਵੱਡਾ ਸਾਰਾ ਕੜਾਹਾ ਕਾਲੇ ਰੰਗ ਦਾ ਤਪਾ ਕੇ ਉਸ ਵਿੱਚ ਦੁੱਪਟੇ ਤੇ ਪੱਗਾਂ ਰੰਗੀਆਂ ਜਾਂਦੀਆਂ ਸਨ। ਇਸ ਲਹਿਰ ਵਿੱਚ ਕੁਝ ਚਿਰ ਗਿਆਨੀ ਸੁੰਦਰ ਸਿੰਘ ਜੀ ਅਤੇ ਸੰਤ ਬਾਬਾ ਪ੍ਰੇਮ ਸਿੰਘ ਜੀ ਨੇ ਵੀ ਸਿਰ ਉਤੇ ਕਾਲੀਆਂ ਦਸਤਾਰਾਂ ਸਜਾਈਆਂ ਸਨ। ਇਨ੍ਹਾਂ ਦਿਨਾਂ ਵਿੱਚ ਜੈਸਾ ਕਿ ਪਿਛੇ ਭਾਈ ਗੁਰਚਰਨ ਸਿੰਘ (ਨਿਹਾਲ ਸਿੰਘ) ਦਾ ਸਬੰਧ ਸੰਤ ਬਾਬਾ ਪ੍ਰੇਮ ਸਿੰਘ ਜੀ ਨਾਲ ਦੱਸ ਆਏ ਹਾਂ। ਇਸ ਟਾਂਡਾਂ ਸਕੂਲ ਦੀ ਉਗਰਾਹੀ ਕਰਨ ਲਈ ਇਸ ਦੌਰੇ ਵਿੱਚ ਵੀ ਉਹ ਨਾਲ ਸਨ। ਉਹ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਇਹ ਕਹਿੰਦੇ ਰਹਿੰਦੇ ਸਨ ਕਿ ਤੁਸੀਂ ਵੀ ਜੇਲ੍ਹ ਚਲੋ ਕਿਉਂਕਿ ਸਾਰਾ ਪੰਥ ਜੇਲ੍ਹ ਵਿੱਚ ਜਾ ਰਿਹਾ ਹੈ ਤਾਂ ਤੁਹਾਨੂੰ ਵੀ ਜਾਣਾ ਚਾਹੀਦਾ ਹੈ। ਮਹਾਂਪੁਰਸ਼ ਕਹਿੰਦੇ ਸਨ ਕਿ ਸਾਡੇ ਤੇ ਜੁੰਮੇਵਾਰੀਆਂ ਬਹੁਤ ਹਨ, ਸਕੂਲ ਦਾ ਕੰਮ ਹੈ। ਇਹ ਸਭ ਕੰਮ ਵਿੱਚੇ ਹੀ ਰਹਿ ਜਾਣਗੇ ਜੇ ਅਸੀਂ ਜੇਲ੍ਹ ਵਿੱਚ ਚਲੇ ਗਏ। ਭਾਈ ਗੁਰਚਰਨ ਸਿੰਘ ਨੇ ਕਿਹਾ ਜੇ ਤੁਸੀਂ ਨਹੀਂ ਜਾਣਾ ਤਾਂ ਫਿਰ ਮੈਨੂੰ ਛੁੱਟੀ ਦਿਉ। ਉਸ ਵੇਲੇ ਗੁਰੂ ਕੇ ਬਾਗ ਦਾ ਮੋਰਚਾ ਲੱਗਾ ਹੋਇਆ ਸੀ। ਭਾਈ ਗੁਰਚਰਨ ਸਿੰਘ ਨੂੰ ਸੰਤਾਂ ਨੇ ਛੁੱਟੀ ਦੇ ਦਿੱਤੀ ਤੇ ਉਨ੍ਹਾਂ ਨੇ ਉਗਰਾਹੀ ਦਾ ਪੈਸਾ ਹਿਸਾਬ ਕਿਤਾਬ ਸੰਤਾਂ ਦੇ ਅੱਗੇ ਰੱਖ ਦਿੱਤਾ। ਜਿਉਂ ਹੀ ਉਨ੍ਹਾਂ ਰੱਖਿਆ ਅਤੇ ਉਹ ਹਿਸਾਬ ਕਿਤਾਬ ਦਾ ਕੰਮ ਉਗਰਾਹੀ ਦੀ ਪ੍ਰੇਰਣਾ ਸੰਤਾਂ ਨੇ ਮੇਰੇ ਸਪੁਰਦ ਕਰ ਦਿੱਤੀ। ਇਥੋਂ ਭਾਈ ਗੁਰਚਰਨ ਸਿੰਘ ਜੀ ਸੰਤਾਂ ਨਾਲੋਂ ਨਿਖੜ ਗਏ। ਨਿਖੜਦੇ ਨਿਖੜਦੇ ਬਹੁਤ ਦੂਰ ਚਲੇ ਗਏ। ਜਿਸ ਦਾ ਜਿਕਰ ਅੱਗੇ ਕੀਤਾ ਜਾਵੇਗਾ। ਸੰਤ ਮਹਾਰਾਜ ਮੈਨੂੰ ਕਹਿਣ ਲੱਗੇ ਕਿ ਇਕ ਬੀਮਾ ਬਾਹਰੋਂ ਕਿਸੇ ਪਲਟਨ ਵਿਚੋਂ ਆਇਆ ਹੋਇਆ ਤੇ ਉਹ ਚੱਲ ਕੇ ਲੈਣਾ ਹੈ। ਰਜਿਸਟਰੀ ਹੈ ਤੇ ਤੂੰ ਨਾਲ ਹੀ ਚਲ। ਉਥੋਂ ਸੰਤ ਤੇ ਮੈਂ ਘੋੜਿਆਂ ਤੇ ਚੜ੍ਹੇ। ਕਾਲਾ ਸ਼ਾਹ ਕਾਕੂ ਤੋਂ ਉਥੋਂ ਗੱਡੀ ਫੜੀ ਰਾਤ ਨੂੰ ਬੜੇ ਚਿਰਕੇ ਜਿਹੇ ਖਾਰੀਆਂ ਸਟੇਸ਼ਨ ਉਤਰੇ। ਪੈਦਲ ਹੀ ਮੁਰਾਲੇ ਪਹੁੰਚੇ। ਪੋਥੀਆਂ ਮੈਂ ਸ਼ਾਮਕੇ ਹੀ ਛੱਡ ਗਿਆ ਸੀ। ਸਵੇਰੇ ਉੱਠੇ ਸਰਦਾਰ ਮਹਿਤਾਬ ਸਿੰਘ ਮੁਰਾਲੇ ਵਾਲੇ ਦੀ ਮਾਂ ਦਾ ਭੋਗ ਸੀ। ਇਲਾਕੇ ਦੀ ਸੰਗਤ ਬਹੁਤ ਇਕੱਠੀ ਹੋਈ ਸੀ। ਜਿਸ ਵਿੱਚ ਇਲਾਕੇ ਦੇ ਵੱਡੇ ਵੱਡੇ ਆਦਮੀ ਸਭ ਪਿੰਡਾਂ ਦੇ ਆਏ ਹੋਏ ਸਨ। ਸੰਤ ਮਹਾਰਾਜ ਮੈਨੂੰ ਕਹਿਣ ਲੱਗੇ ਕਿ ਤੂੰ ਗੁਰੂ ਗਰੰਥ ਸਾਹਿਬ ਦੀ

ਕਥਾ ਦਾ ਆਰੰਭ ਇਥੋਂ ਹੀ ਕਰ ਲੈ। ਮੈਂ ਕਿਹਾ ਜੀ, "ਜਿਸ ਤਰ੍ਹਾਂ ਤੁਸੀਂ ਕਹਿੰਦੇ ਹੋ" ਮੇਰੇ ਆਉਣ ਤੇ ਸੰਤਾਂ ਨੂੰ ਬਹੁਤ ਹੀ ਖੁਸ਼ੀ ਹੋਈ। ਜਿਸ ਤਰ੍ਹਾਂ ਕਿਸੇ ਬਾਪ ਦਾ ਪੁੱਤਰ ਜਿਸਨੇ ਆਪਣੇ ਬੱਚੇ ਲਈ ਬਹੁਤ ਮਿਹਨਤ ਕੀਤੀ ਹੋਵੇ। ਜਿਸ ਨਿਸ਼ਾਨੇ ਤੇ ਪਹੁੰਚਣਾ ਚਾਹਵੇ, ਉਥੇ ਜੇ ਪਹੁੰਚ ਜਾਵੇ ਤਾਂ ਜਿਸ ਤਰ੍ਹਾਂ ਉਸ ਮਾਂ ਬਾਪ ਨੂੰ ਹੱਦੋਂ ਬਾਹਰ ਖੁਸ਼ੀ ਹੁੰਦੀ ਹੈ। ਇਸੇ ਤਰ੍ਹਾਂ ਹੀ ਸੰਤ ਬਾਬਾ ਪ੍ਰੇਮ ਸਿੰਘ ਜੀ ਨੂੰ ਮੇਰੇ ਪੜ੍ਹਕੇ ਆਉਣ ਦੀ ਬਹੁਤ ਹੀ ਖੁਸ਼ੀ ਹੋਈ। ਇਸ ਖੁਸ਼ੀ ਵਿੱਚ ਅੱਜ ਲੰਗਰ ਤਿਆਰ ਕੀਤਾ, ਜਿਸ ਵਿੱਚ ਬਹੁਤ ਸਾਰਾ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ। ਅਤੇ ਕਥਾ ਦਾ ਆਰੰਭ ਮੈਂ ਉਸ ਦਿਨ ਤੋਂ ਕੀਤਾ। ਇਕ ਅੱਧ ਦਿਨ ਰਹਿ ਕੇ, ਵਾਪਸ ਕੋਟ ਪਿੰਡੀ ਦਾਸ ਆ ਗਿਆ। ਇਸ ਦੌਰੇ ਵਿੱਚ ਸਵੇਰੇ ਗੁਰੂ ਗਰੰਥ ਸਾਹਿਬ ਦੀ ਕਥਾ ਆਸਾ ਜੀ ਦੇ ਵਾਰ ਦੇ ਭੋਗ ਤੋਂ ਉਪਰੰਤ ਕਰਨੀ। ਉਗਰਾਹੀ ਲਈ ਸੰਗਤ ਨੂੰ ਪ੍ਰੇਰਣਾ ਉਗਰਾਹੀ ਲਿਖਣੀ। ਹਿਸਾਬ ਕਿਤਾਬ ਰੱਖਣਾ। ਇਹ ਸਾਰਾ ਕੰਮ ਸੰਤਾਂ ਦੀ ਕਿਰਪਾ ਨਾਲ ਮੈਂ ਸੰਭਾਲ ਲਿਆ। ਇਸ ਤਰ੍ਹਾਂ ਅਸੀਂ ਕੋਟ ਪਿੰਡੀ ਦਾਸ, ਸ਼ਾਮਕੇ, ਟਿਬਾ, ਚੱਕ ਬੱਤੀ, ਜਿਥੇ ਭੈਣ ਕਰਮ ਕੌਰ ਵਿਆਹੀ ਹੋਈ ਸੀ, ਖੰਨਾ, ਜਿਥੇ ਵੱਡੀ ਭੈਣ ਵਿਆਹੀ ਹੋਈ ਸੀ। ਇਥੇ ਬੜਾ ਜੋਰ ਦੇ ਕੇ ਉਗਰਾਹੀਆਂ ਕੀਤੀਆਂ। ਭਾਈਆ ਹੁਕਮ ਸਿੰਘ ਜੀ ਬੜੇ ਗੁਰਮੁੱਖ ਸਨ। ਨਾਮ ਬਾਣੀ ਦੇ ਬੜੇ ਰਸੀਆ ਸਨ। ਜਿਨ੍ਹਾਂ ਨੇ ਮੇਰੀ ਅੰਮ੍ਰਿਤਸਰ ਦੀ ਪੜ੍ਹਾਈ ਦੇ ਦੌਰਾਨ ਅੰਮ੍ਰਿਤਸਰ ਪੁੱਜ ਕੇ ਮੈਨੂੰ ਉਚੇਚਾ ਪੰਜ ਛੇ ਕਿਲੋ ਘਿਉ ਦੇ ਕੇ ਗਏ ਸਨ। ਕੁਝ ਦਿਨ ਮੇਰੇ ਕੋਲ ਠਹਿਰੇ ਵੀ ਸਨ। ਅੱਜ ਉਨ੍ਹਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਜਦ ਕਿ ਮੈਨੂੰ ਉਨ੍ਹਾਂ ਨੇ ਚੱਕ ਬੱਤੀ ਵਿੱਚ ਜਪੁਜੀ ਸਾਹਿਬ ਜੀ ਦੀਆਂ ਪੌੜੀਆਂ ਦੀ ਕਥਾ ਕਰਦਿਆਂ ਵੇਖਿਆ। ਬਹੁਤ ਗਦਗਦ ਹੋਈ। ਚੱਕ ਬੱਤੀ ਦੀ ਉਗਰਾਹੀ ਕਰਕੇ ਖੰਨੇ ਪਹੁੰਚੇ। ਪਿੰਡ ਵਾਲਿਆਂ ਨੇ ਸੰਤਾਂ ਦਾ ਬੜਾ ਸਤਿਕਾਰ ਕੀਤਾ। ਬੜੇ ਪ੍ਰੇਮ ਨਾਲ ਉਗਰਾਹੀ ਦਿੱਤੀ। ਇਸ ਖੰਨੇ ਪਿੰਡ ਵਿੱਚ ਭਾਈ ਗਨੇਸ਼ਾ ਸਿੰਘ, ਭਾਈ ਲਛਮਨ ਸਿੰਘ ਆਦਿ ਸਿੰਘ ਬੜੇ ਤਿਆਰ ਬਰ ਤਿਆਰ ਸਨ। ਸਤਸੰਗੀ ਅਤੇ ਅੰਮ੍ਰਿਤਧਾਰੀ ਸਨ। ਜਿਸ ਪਿੰਡ ਵਿੱਚ ਹੀ ਜਾਂਦੇ ਸਾਂ ਸੰਗਤਾਂ ਅੱਗੋਂ ਹੁੰਮਹੁਮਾ ਕੇ ਲੈਣ ਵਾਸਤੇ ਆਉਂਦੀਆਂ ਸਨ। ਸ਼ਬਦ ਕੀਰਤਨ ਕਰਦੇ ਗੋਲੇ ਆਤਿਸ਼ਬਾਜੀਆਂ ਚਲਾਂਦੇ। ਸੰਤਾਂ ਨੂੰ ਆਪਣੇ ਪਿੰਡ ਲੈ ਜਾਂਦੇ ਜੋ ਵੀ ਸਿੰਘ ਸੰਤਾਂ ਦੇ ਮੱਥੇ ਲੱਗ ਜਾਂਦਾ ਜੋ ਮੂੰਹੋਂ ਸੰਤ ਕਹਿੰਦੇ ਉਤਨੇ ਹੀ ਰੁਪਏ ਸੰਤਾਂ ਦੀ ਭੇਟਾ ਕਰ ਦਿੰਦੇ। ਇਸ ਤਰ੍ਹਾਂ ਅਸੀਂ ਥੋੜ੍ਹੀ ਨੰਗਲ ਦੂਨਾ ਸਿੰਘ, ਢੋਲਣ ਵਾਂਡੇ, ਕੁੜੀ ਕੋਟ, ਗੁਗਲਾ, ਚੱਕੀਆਂ, ਮੰਜਪੁਰ, ਡਿੰਗੇ, ਬਾਰਾਂਦਰੀ ਆਦਿ ਪਿੰਡਾਂ ਵਿੱਚ ਸਾਰਾ ਸਿਆਲ ਉਗਰਾਹੀ ਕਰਦੇ। ਤਿੰਨਾਂ ਮਹੀਨਿਆਂ ਬਾਅਦ ਮੁਰਾਲੇ ਪੁਜੇ। ਇਸ ਦੌਰੇ ਵਿੱਚ ਕਈ ਘਟਨਾਵਾਂ ਵਾਪਰੀਆਂ। ਕਈ ਤਰ੍ਹਾਂ ਦੀਆਂ ਤਕਲੀਫਾਂ ਦਾ ਸਾਹਮਣਾ ਵੀ ਕਰਨਾ ਪਿਆ। ਬਰਸਾਤ ਹੋਣ ਕਾਰਨ ਕਾਫੀ ਤਕਲੀਫ ਹੁੰਦੀ। ਕਈ ਨਦੀਆਂ ਨਾਲਿਆਂ ਵਿਚੋਂ ਵੀ ਪਾਣੀ ਆਉਣ ਦੇ ਕਾਰਨ ਬੜੀ ਔਖਿਆਈ ਨਾਲ ਲੰਘਣਾ ਪੈਂਦਾ। ਜੈਸਾ ਕਿ ਮੰਜਪੁਰ ਦੀ ਇਕ ਨਾਲੇ ਵਿੱਚ ਪਾਣੀ ਆਉਣ ਦੇ ਕਾਰਨ ਫੱਟੇ ਉਤੇ ਸੰਤਾਂ ਨੂੰ ਬਿਠਾ ਕੇ ਪਾਰ ਲੰਘਾਇਆ। ਪਰ ਸੰਤ ਮਹਾਰਾਜ ਦੇ ਮਨ ਉਤੇ ਇਨ੍ਹਾਂ ਤਕਲੀਫਾਂ ਦਾ ਕੋਈ ਅਸਰ ਨਹੀਂ ਸੀ। ਉਹ ਚਟਾਨ ਵਾਂਗੂੰ ਅਡੋਲ, ਸ਼ਾਂਤ ਮਨ, ਅਤੇ ਇਕੋ ਧੁੰਨ ਵਿੱਚ ਮਸਤ ਸਨ ਕਿ ਜੋ ਇਸ ਸਕੂਲ ਦਾ ਕੰਮ ਸ਼ੁਰੂ ਕੀਤਾ ਇਹ ਸਿਰੇ ਚੜ੍ਹ ਜਾਵੇ ਤੇ ਇਸ ਗਰੀਬ ਬਰਾਦਰੀ ਦੇ ਬੱਚੇ ਪੜ੍ਹ ਜਾਣ, ਜਿਨਾਂ ਦਾ ਸਿਵਾਏ ਵਾਹਿਗੁਰੂ ਦੇ ਹੋਰ ਕੋਈ ਆਸਰਾ ਨਹੀਂ। ਉਨ੍ਹਾਂ ਦੇ ਮਨ ਦੇ ਅੰਦਰ ਇਹ ਦ੍ਰਿੜ ਖਿਆਲ ਸੀ ਕਿ ਵਾਹਿਗੁਰੂ ਉਹ ਕਦੋਂ ਦਿਨ ਲਿਆਵੇ ਜਦੋਂ ਕਿ ਮੈਂ ਇਸ ਲਾਏ ਬੂਟੇ ਨੂੰ ਫਲ ਲੱਗਦੇ ਦੇਖਾਂ

ਅਤੇ ਇਸ ਬਰਾਦਰੀ ਦੇ ਬੱਚੇ ਵੀ ਦੂਸਰੀਆਂ ਬਰਾਦਰੀਆਂ ਦੇ ਮੁਕਾਬਲੇ ਤੇ ਵਿਦਿਆ ਪ੍ਰਾਪਤ ਕਰਕੇ, ਉੱਚੀਆਂ ਉੱਚੀਆਂ ਪਦਵੀਆਂ 'ਤੇ ਪਹੁੰਚੇ ਦੇਖਾਂ। ਉਹ ਨਾ ਮੀਂਹ ਦੀ, ਨਾ ਹਨੇਰੀ ਦੀ, ਨਾ ਝੱਖੜ ਦੀ, ਨਾ ਕਿਸੇ ਦੇ ਬੋਲ ਕਬੋਲਾ ਦੀ, ਨਾ ਹੀ ਕਿਸੇ ਦੀ ਨਿੰਦਿਆਂ ਤੇ ਈਰਖਾ ਦੀ ਹੀ ਪ੍ਰਵਾਹ ਕਰਦੇ ਸਨ। ਉਹ ਆਪਣੀ ਧੁਨ ਵਿੱਚ ਲੱਗੇ ਹੋਏ ਕਿਸੇ ਦੂਸਰੇ ਪਾਸੇ ਧਿਆਨ ਨਹੀਂ ਦਿੰਦੇ ਸਨ। ਇਸ ਤਰ੍ਹਾਂ ਮੁਰਾਲੇ ਕੁਝ ਦਿਨ ਰਹਿ ਕੇ ਟਾਂਡੇ ਜਿਥੇ ਕਿ ਸਕੂਲ ਖੋਲ੍ਹਿਆ ਸੀ। ਉਥੇ ਦੇ ਸਾਰੇ ਹਾਲਾਤ ਵਿਸਾਖੀ ਦੇ ਉਤੇ ਦੇਖੇ ਸੁਣੇ ਅਤੇ ਸਕੂਲ ਦੀ ਉਗਰਾਹੀ ਵੀ ਲੋਕਾਂ ਪਾਸੋਂ ਲਿਖੀ। ਮੈਂ ਪਹਿਲੀ ਵਾਰ ਉਸ ਵੇਲੇ ਟਾਂਡੇ ਗਿਆ। ਉਸ ਤੋਂ ਬਾਅਦ ਕਿਲਾ ਸੁਰਾ ਸਿੰਘ, ਬੁਢਣ, ਹਟਕਾਂ ਆਦਿ ਪਿੰਡਾਂ ਵਿੱਚ ਵੀ ਉਗਰਾਹੀ ਕੀਤੀ ਹੈ, ਫਿਰ ਵਾਪਸ ਮੁਰਾਲੇ ਆ ਗਏ। ਕਥਾ ਦਾ ਪਰੋਗਰਾਮ ਨਿਤ ਦਾ ਸਵੇਰੇ ਅੰਮ੍ਰਿਤ ਵੇਲੇ ਉਠਣਾ, ਸੰਤਾਂ ਦਾ ਇਸ਼ਨਾਨ ਆਦਿ ਕਰਾਉਣਾ। ਭਾਵੇਂ ਹੁਣ ਉਹ ਮੇਰੇ ਪਾਸੋਂ ਇਸ਼ਨਾਨ ਕਰਾਉਣਾ ਨਹੀਂ ਸੀ ਚਾਹੁੰਦੇ। ਚੁਬਾਰੇ ਵਿੱਚ ਬੈਠ ਕੇ ਕਥਾ ਵਿਚਾਰਨੀ ਉਪਰੰਤ ਆਸਾ ਦੀ ਵਾਰ ਦੇ ਭੋਗ ਤੋਂ ਉਪਰੰਤ ਇਕ ਘੰਟਾ ਕਥਾ ਕਰਨੀ। ਇਹ ਇਕ ਨਜ਼ਾਰਾ ਬੜਾ ਅਦਭੁਤ ਸੀ। ਮੇਰੀ ਛੋਟੀ ਉਮਰ ਦਾੜ੍ਹੀ ਮੇਰੇ ਨਹੀਂ ਸੀ ਆਈ। ਨਵੀਂ ਨਵੀਂ ਪੜ੍ਹਾਈ ਤੇ ਮਿਹਨਤ ਕੀਤੀ ਹੋਈ ਤੇ ਤਿਆਰੀ ਕਰਕੇ ਕਥਾ ਕਰਨੀ। ਜਿਸਦਾ ਅਸਰ, ਪ੍ਰਭਾਵ ਸੰਗਤਾਂ ਤੇ ਬਹੁਤ ਪੈਂਦਾ ਸੀ। ਦੋ ਦੋ ਤਿੰਨ ਤਿੰਨ ਕੋਹ ਤੋਂ ਕਥਾ ਦੇ ਸਰੋਤੇ ਕਥਾ ਸੁਨਣ ਲਈ ਜੰਡਾਂ ਵਾਲਾ, ਦਿਲੋਂ, ਬੂਰੀਆਂ ਵਾਲੀ ਖਾਰੀਆਂ, ਸੰਤਾਂ ਪੁਰਾ ਆਦਿ ਪਿੰਡਾਂ ਤੋਂ ਕਥਾ ਸੁਨਣ ਲਈ ਸੰਗਤ ਆਉਂਦੀ ਸੀ। ਜੇਠ ਸੁਦੀ ਚੌਥ ਦਾ ਮੇਲਾ ਨੇੜੇ ਆ ਗਿਆ। ਲਾਹੌਰ ਪਹੁੰਚੇ ਡੇਰਾ ਸਾਹਿਬ ਦੇ ਦਰਸ਼ਨ ਕੀਤੇ ਜਿਥੇ ਬੇਤਹਾ ਸੰਗਤਾਂ ਦਾ ਇਕੱਠ ਅਕਾਲੀ ਲਹਿਰ ਜੋਰਾਂ ਤੇ ਹੋਣ ਦੇ ਕਾਰਨ, ਬੜੇ ਬੜੇ ਭਾਰੀ, ਦਿਵਾਨ ਅੰਗਰੇਜ਼ ਦੇ ਖਿਲਾਫ਼ ਸ੍ਰ: ਬਹਾਦਰ ਮਹਿਤਾਬ ਸਿੰਘ, ਗਿਆਨੀ ਸ਼ੇਰ ਸਿੰਘ ਆਦਿ ਲੀਡਰਾਂ ਦੀਆਂ ਤਕਰੀਰਾਂ ਜੋ ਕੌਮ ਨੂੰ ਇਕ ਬੜਾ ਉਤਸ਼ਾਹ ਦਿੰਦੀਆਂ ਸਨ, ਇਸ ਤਰ੍ਹਾਂ ਦੇ ਨਜ਼ਾਰੇ ਦੇਖਣ ਵਿੱਚ ਆਏ। ਲਬਾਣਾ ਬਰਾਦਰੀ ਦਾ ਬਹੁਤ ਵੱਡਾ ਇਕੱਠ ਤੇ ਦਿਵਾਨ ਵੱਖਰਾ ਹਮੇਸ਼ਾਂ ਸਜਦਾ। ਬਰਾਦਰੀ ਦੇ ਸਬੰਧ ਵਿੱਚ ਕਈ ਤਰ੍ਹਾਂ ਦੇ ਵਿਚਾਰ ਵਟਾਦਰੇ ਹੋਏ, ਇਥੋਂ ਸੰਤਾਂ ਨੇ ਟਾਂਡੇ ਸਕੂਲ ਦੀ ਉਗਰਾਹੀ ਦਾ ਪ੍ਰੋਗਰਾਮ ਪਿੰਡ ਢਾਮਕੇ, ਸਾਧ, ਟੋਰੀਆਂ, ਝੁੱਗੀਆਂ, ਮੀਰਪੁਰ, ਨਵਾਂ ਪਿੰਡ ਆਦਿ ਪਿੰਡਾਂ ਵਿੱਚ ਕਰਨ ਦਾ ਪਰੋਗਰਾਮ ਬਣਾਇਆ। ਆਪ ਜੀ ਦੇ ਨਾਲ ਸਰਦਾਰ ਲਛਮਨ ਸਿੰਘ ਪੈਤੋਵਾਲੇ ਕਪਤਾਨ ਜਵਾਲਾ ਸਿੰਘ, ਸਰਦਾਰ ਸੁਰਜਨ ਸਿੰਘ ਚਾਰ ਸੌ ਇਕਤਾਲੀ ਚੱਕ, ਸਰਦਾਰ ਦਰਗਾਹ ਸਿੰਘ ਇਹ ਵੀ ਨਾਲ ਸ਼ਾਮਲ ਹੋਏ। ਉਪਰੋਕਤ ਪਿੰਡਾਂ ਵਿੱਚ ਪਹੁੰਚ ਕੇ ਉਗਰਾਹੀ ਕੀਤੀ ਤੇ ਇਸੇ ਹੀ ਦੌਰੇ ਵਿੱਚ ਫਿਰ ਮਿੰਟਗੁੰਮਰੀ ਦੀ ਬਾਰ ਵਿੱਚ ਜਿਥੇ ਕਿ ਪਹੁੰਚਣਾ ਬਹੁਤ ਕਠਿਨ ਸੀ। ਪਹਿਲੇ ਮਿੰਟਗੁੰਮਰੀ ਦੇ ਨੇੜੇ ਚੱਕ ਚੌਂਤੀ ਜਿਥੇ ਕਪਤਾਨ ਦੂਲਾ ਸਿੰਘ ਲਫਟੈਨ ਲਹਿਣਾ ਸਿੰਘ ਆਦਿ ਦੇ ਮੁਰੱਬੇ ਸਨ, ਉਗਰਾਹੀ ਕੀਤੀ ਤੇ ਅੱਗੇ ਚੱਲੇ। ਇਕ ਚੱਕ ਵਿੱਚ ਅੱਗੇ ਗਏ ਹਨ੍ਹੇਰੀ ਰਾਤ ਰਸਤਾ ਭੁੱਲੇ ਲੋਕਾਂ ਨੇ ਕੋਠਿਆਂ ਤੇ ਲਲਟੈਣਾਂ ਜਗ੍ਹਾ ਕੇ ਖੜ੍ਹੀਆਂ ਕੀਤੀਆਂ ਤਾਂ ਕਿ ਲਾਲਟੈਣਾਂ ਦੇਖਕੇ ਆ ਜਾਣ। ਇਸ ਚੱਕ ਵਿੱਚ ਸੂਬੇਦਾਰ ਮੇਜਰ ਗੁਰਦਿੱਤ ਸਿੰਘ ਆਦਿ ਸੱਜਣਾਂ ਪਾਸੋਂ ਉਗਰਾਹੀ ਲੈ ਕੇ ਮੁਰਾਲੇ ਆ ਗਏ। ਮੁਰਾਲੇ ਸੰਤਾਂ ਦਾ ਪਿਸ਼ਾਬ ਬੰਦ ਹੋ ਗਿਆ। ਸਖਤ ਬਿਮਾਰ ਹੋ ਗਏ। ਡਾਕਟਰ ਬੁਲਾਇਆ। ਉਸਨੇ ਕਿਹਾ ਇਨ੍ਹਾਂ ਦੇ ਮਸਾਨੇ ਵਿੱਚ ਪਿਸ਼ਾਬ ਨਹੀਂ। ਫਿਰ ਦੇਸੀ ਇਲਾਜ ਕਰਾਉਣ ਲਈ ਹਕੀਮ ਮਹਾਂ ਸਿੰਘ ਨੂੰ ਬੁਲਾਕੇ ਇਲਾਜ ਕਰਵਾਇਆ। ਕੁਝ ਦਿਨਾਂ ਬਾਅਦ ਠੀਕ ਹੋ ਗਏ। ਇਸ ਅਰਸੇ ਵਿੱਚ ਦੇਖਿਆ

ਹੈ ਕਿ ਸੰਤ ਮੱਛੀ ਵਾਂਗ ਰਾਤ ਨੂੰ ਤੜਫਦੇ ਰਹੇ। ਪਰ ਹਾਏ ਤੱਕ ਵੀ ਨਹੀਂ ਸੀ ਕਹਿੰਦੇ। ਇਸ ਤੋਂ ਉਪਰੰਤ ਕੁਝ ਦਿਨ ਡੇਰੇ ਰਹਿ ਕੇ ਆਰਾਮ ਕੀਤਾ। ਇਸ ਤਰ੍ਹਾਂ ਸੰਨ 1923 ਦੀਆਂ ਗਰਮੀਆਂ ਲੰਘ ਗਈਆਂ। 17 ਜੂਨ 1923 ਵਿੱਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਕਾਰ ਸੇਵਾ ਆਰੰਭ ਹੋਈ। ਸੰਤ ਮਹਾਰਾਜ ਸੰਗਤ ਨੂੰ ਨਾਲ ਲੈ ਕੇ ਕਾਰ ਸੇਵਾ ਕਰਨ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਪੁਜੇ। ਗਿਆਨੀ ਅਮੀਰ ਸਿੰਘ ਹੁਰਾਂ ਦੇ ਡੇਰੇ ਨਿਵਾਸ ਕੀਤਾ। ਗੁਰਦੁਆਰਾ ਪਿਪਲੀ ਸਾਹਿਬ ਤੋਂ ਜਲੂਸ ਦਾ ਆਰੰਭ ਹੋਇਆ। ਇਹ ਜਲੂਸ ਮੈਂ ਆਪ ਅੱਖੀਂ ਪਿਪਲੀ ਸਾਹਿਬ ਤੋਂ ਚੱਲਦਾ ਵੇਖਿਆ। ਕੋਸ਼ਿਸ਼ ਕੀਤੀ ਕਿ ਜਲੂਸ ਦੇ ਅਗਲੇ ਸਿਰੇ ਦੇ ਦਰਸ਼ਨ ਕੀਤੇ ਜਾਣ। ਮੈਂ ਬਹੁਤ ਦੌੜ ਭੱਜ ਕੀਤੀ ਅਤੇ ਘੰਟਾ ਘਰ ਪੁਜਾ। ਇਥੇ ਬਹੁਤ ਭੀੜ ਸੀ। ਲੰਘਣਾ ਕਠਿਨ ਹੋ ਗਿਆ। ਕਮੇਟੀ ਨੇ ਜੋ ਉਸ ਵੇਲੇ ਪੰਜ ਪਿਆਰੇ ਕਾਰ ਸੇਵਾ ਲਈ ਨਿਯਤ ਕੀਤੇ ਹੋਏ ਸਨ ਬਾਬਾ ਸ਼ਾਮ ਸਿੰਘ ਜੀ ਆਦਿ। ਸੋਨੇ ਦੀਆਂ ਕਹੀਆਂ ਜੋ ਕਾਰ ਸੇਵਾ ਆਰੰਭ ਕਰਨ ਲਈ ਕਮੇਟੀ ਵਲੋਂ ਪੰਜ ਕਹੀਆਂ ਅਤੇ ਪੰਜ ਬਾਟੇ ਚਾਂਦੀ ਦੇ ਬਨਾਏ ਹੋਏ ਸਨ। ਇਨ੍ਹਾਂ ਸੋਨੇ ਦੀਆਂ ਕਹੀਆਂ ਬਨਣ ਦੇ ਕਾਰਨ ਸੈਂਟਰਲ ਮਾਝਾ ਦੀਵਾਨ ਚਾਹੁੰਦਾ ਸੀ ਕਿ ਕਾਰ ਸੇਵਾ ਦਾ ਆਰੰਭ ਲੋਹੇ ਦੀਆਂ ਕਹੀਆਂ ਨਾਲ ਕੀਤਾ ਜਾਵੇ ਕਿਉਂਕਿ ਗੁਰੂ ਸਾਹਿਬ ਨੇ ਸਰਬ ਲੋਹੇ ਨੂੰ ਪ੍ਰਵਾਨ ਕੀਤਾ ਹੈ ਸੋਨੇ ਨੂੰ ਨਹੀਂ। ਕਮੇਟੀ ਦੇ ਤੇ ਸੈਂਟਰਲ ਮਾਝਾ ਦੀਵਾਨ ਦੇ ਦਰਮਿਆਨ ਕੋਈ ਫ਼ੈਸਲਾ ਨਾ ਹੋ ਸਕਿਆ। ਇਸ ਲਈ ਕਾਰ ਸੇਵਾ ਆਰੰਭ ਕਰਨ ਸਮੇਂ ਸੈਂਟਰਲ ਮਾਝਾ ਦੀਵਾਨ ਦੇ ਸਿੰਘਾਂ ਨੇ ਪਹਿਲੇ ਹੀ ਕਾਰ ਸੇਵਾ ਇਲਾਚੀ ਬੇਰ ਦੇ ਕੋਲੋਂ ਛਾਲਾਂ ਮਾਰ ਕੇ ਸਰੋਵਰ ਵਿੱਚ ਕਾਰ ਸੇਵਾ ਆਰੰਭ ਕਰ ਦਿੱਤੀ। ਉਧਰ ਸੰਤ ਬਾਬਾ ਸ਼ਾਮ ਸਿੰਘ ਜੀ ਆਦਿ ਪੰਜ ਪਿਆਰੇ ਨੇ ਹਰ ਕੀ ਪਾਉੜੀ ਅਰਦਾਸ ਤੋਂ ਉਪਰੰਤ ਸੇਵਾ ਦਾ ਆਰੰਭ ਕਰ ਦਿੱਤਾ। ਇਸ ਕਾਰ ਸੇਵਾ ਵਿੱਚ ਮਹਾਰਾਜ ਭੁਪਿੰਦਰ ਸਿੰਘ ਵੀ ਸ਼ਾਮਲ ਹੋਏ ਤੇ ਆਪ ਟੋਕਰੀਆਂ ਨਾਲ ਸੇਵਾ ਕੀਤੀ। ਇਹ ਨਜ਼ਾਰਾ ਦੇਖਣ ਵਾਲਾ ਸੀ। ਬੜਾ ਭਾਰੀ ਸਿੱਖ ਸੰਗਤਾਂ ਦਾ ਇਕੱਠ ਸੀ। ਦੇਖਣ ਵਾਲੇ ਇਸ ਨਜ਼ਾਰੇ ਨੂੰ ਦੇਖਕੇ ਬਹੁਤ ਹੈਰਾਨ ਹੁੰਦੇ ਸਨ। ਅਸੀਂ ਇਕ ਦੋ ਦਿਨ ਸੇਵਾ ਕਰਕੇ ਸੰਤਾਂ ਦੇ ਨਾਲ ਵਾਪਸ ਮੁਰਾਲੇ ਮੁੜ ਗਏ ਅਤੇ ਉਸੇ ਤਰ੍ਹਾਂ ਕਥਾ ਦਾ ਪਰੋਗਰਾਮ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਸੰਤ ਮਹਾਰਾਜ ਦੇ ਨਾਲ ਬਾਹਰ ਸਕੂਲ ਦੀ ਉਗਰਾਹੀ ਵਾਸਤੇ ਤਹਿਸੀਲ ਸ਼ਹਿਦਰਾ ਜਿਲ੍ਹਾ ਸ਼ੇਖੂਪੁਰਾ ਦੇ ਪਿੰਡ ਅਈਆ ਕਲਾਂ, ਆਈ ਬੌੜ ਵਾਲਾ, ਰਤਨੀ ਵਾਲਾ, ਲੁਬਾਣ ਵਾਲਾ, ਸੀਦੀ ਵਾਲ ਆਦਿ ਪਿੰਡਾਂ ਵਿੱਚ ਜਨਵਰੀ, 1924 ਵਿੱਚ ਗਏ। ਵਾਪਸ ਮੁਰਾਲੇ ਆਏ। ਚੇਤਰ ਦੀ ਪੂਰਨਮਾਸ਼ੀ ਨੂੰ ਕਥਾ ਦਾ ਭੋਗ ਮੁਰਾਲੇ ਪਾਇਆ। ਫਿਰ ਟਾਂਡੇ ਚਲੇ ਗਏ। ਟਾਂਡੇ ਸਕੂਲ ਦਾ ਦੀਵਾਨ ਸੀ। ਉਧਰੋਂ ਭਾਈ ਫੇਰੂ ਤੇ ਜੈਤੋ ਦਾ ਮੋਰਚਾ ਬੜਾ ਗਰਮ ਸੀ।

## ਪਹਿਲੀ ਜੇਲ੍ਹ ਯਾਤਰਾ

ਅਕਾਲੀ ਖਿਆਲਾਂ ਦੇ ਸਿੰਘ ਸੰਤਾਂ ਨੂੰ ਕਹਿੰਦੇ ਸਨ ਕਿ ਜੇਲ੍ਹ ਜਾਣਾ ਚਾਹੀਦਾ ਹੈ। ਸੰਤਾਂ ਦਾ ਖਿਆਲ ਸੀ ਕਿ ਸਕੂਲਾਂ ਦਾ ਕੰਮ ਸਾਡੇ ਜੁੰਮੇ ਬਹੁਤ ਵੱਡਾ ਹੈ। ਇਹ ਫਿਰ ਇਥੇ ਹੀ ਰਹਿ ਜਾਵੇਗਾ। ਇਸ ਲਈ ਸੰਤ ਜੇਲ੍ਹ ਵਿੱਚ ਨਹੀਂ ਜਾਣਾ ਚਾਹੁੰਦੇ ਸਨ। ਜੇਲ੍ਹ ਜਾਣ ਤੋਂ ਡਰਦੇ ਨਹੀਂ ਸਨ। ਵੈਸੇ ਹਰ ਤਰ੍ਹਾਂ ਨਾਲ ਅਕਾਲੀਆਂ ਦੀ ਮੱਦਦ ਕਰਦੇ ਸਨ। ਟਾਂਡੇ ਗੁਰਦੁਆਰੇ ਦੀਵਾਨ ਲੱਗਾ। ਉਸ ਵਿੱਚ ਸਿੰਘਾਂ ਨੇ ਕਿਹਾ ਕਿ ਜੇਲ੍ਹ ਜ਼ਰੂਰ ਜਾਣਾ ਚਾਹੀਦਾ ਹੈ। ਮੈਂ ਉੱਠ ਕੇ ਕਿਹਾ ਕਿ ਮੈਂ ਜੇਲ੍ਹ ਜਾਣ ਲਈ ਤਿਆਰ ਹਾਂ। ਭਾਈ ਭਾਗ ਸਿੰਘ, ਭਾਈ

ਸ਼ਾਮ ਸਿੰਘ, ਭਾਈ ਕਿਹਰ ਸਿੰਘ ਅਤੇ ਦੋ ਸਿੰਘ ਹੋਰ ਟਾਂਡੇ ਦੇ ਵੀ ਤਿਆਰ ਹੋ ਗਏ। ਮੈਂ ਅਰਦਾਸ ਕੀਤੀ। ਸੰਤ ਸਾਨੂੰ ਰੋਕਦੇ ਸਨ ਕਿ ਸਕੂਲ ਦਾ ਦੀਵਾਨ ਕਰਕੇ ਜਾਣਾ। ਕੰਮ ਬਹੁਤ ਵੱਡਾ ਹੈ। ਪਰ ਅਸੀਂ ਕਿਹਾ ਕਿ ਹੁਣ ਤਾਂ ਅਰਦਾਸਾ ਸੋਧ ਦਿੱਤਾ ਹੈ। ਹੁਣ ਅਸੀਂ ਜੇਲ੍ਹ ਵਿੱਚ ਜ਼ਰੂਰ ਜਾਣਾ ਹੈ। ਅਸੀਂ ਤਿਆਰ ਹੋ ਗਏ। ਪਰੋਗਰਾਮ ਬਣਾ ਲਿਆ ਕਿ ਅਸੀਂ ਸਾਰੇ ਆਪਣੇ ਪਿੰਡਾਂ ਵਿੱਚ ਹੋ ਕੇ ਚਲੀਏ ਕਿ ਜਿਹੜਾ ਵੀ ਜਾਣਾ ਚਾਹੇ ਉਨ੍ਹਾਂ ਨੂੰ ਨਾਲ ਲੈ ਲਈਏ। ਪਹਿਲੇ ਕਿਲਾ ਸੂਰਾ ਸਿੰਘ ਗਏ। ਉਥੋਂ ਦੋ ਤਿੰਨ ਸਿੰਘ ਨਾਲ ਤੁਰੇ। ਫਿਰ ਕੁਵਾਂਖ ਗਏ, ਕੁਵਾਂਖ ਤੋਂ ਭਾਈ ਬਿੰਦਾ ਸਿੰਘ ਸਾਡੇ ਨਾਲ ਚੱਲ ਪਏ। ਫਿਰ ਭੱਖੜੇਵਾਲੀ ਆਏ। ਭੱਖੜੇਵਾਲੀ ਤੋਂ ਵੱਡੇ ਭਾਈ ਸਾਹਿਬ ਭਾਈ ਵੀਰ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਰਣ ਸਿੰਘ ਨਾਲ ਤੁਰ ਪਏ। ਫਿਰ ਬਜੁਰਗ ਵਾਲ ਗਏ। ਉਥੋਂ ਵੀ ਦੋ ਤਿੰਨ ਸਿੰਘ ਸਾਡੇ ਨਾਲ ਚੱਲ ਪਏ। ਇਸ ਤਰ੍ਹਾਂ ਅਸੀਂ ਤਕਰੀਬਨ 25 ਕੁ ਸਿੰਘ ਹੋ ਗਏ। ਰਾਤ ਲਾਲੇ ਮੂਸੇ ਗੁਰਦੁਆਰੇ ਠਹਿਰੇ। ਸਵੇਰੇ ਸੰਗਤ ਨੇ ਬੜੇ ਸਤਿਕਾਰ ਨਾਲ ਸਾਡੇ ਗਲਾਂ ਵਿੱਚ ਸਿਹਰੇ ਪਾ ਕੇ ਲਾਲੇ ਮੂਸੇ ਤੋਂ ਸਾਨੂੰ ਗੱਡੀ ਚੜ੍ਹਾਇਆ। ਅਸੀਂ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਗਏ। ਕੁਝ ਦਿਨ ਇਥੇ ਠਹਿਰੇ ਸਾਨੂੰ ਕਮੇਟੀ ਦਾ ਹੁਕਮ ਹੋ ਗਿਆ ਕਿ ਤੁਸੀਂ ਭਾਈ ਫੇਰੂ ਦੇ ਮੋਰਚੇ ਵਿੱਚ ਜਾਉ। ਇਥੋਂ ਦੇ ਬਹੁਤ ਸਾਰੇ ਸਿੰਘ ਨਾਲ ਰਲ ਕੇ 100 ਕੁ ਸਿੰਘਾਂ ਦਾ ਜੱਥਾ ਬਣ ਗਿਆ। ਅਸੀਂ ਭਾਈ ਫੇਰੂ ਪਹੁੰਚ ਗਏ। ਰਸਤੇ ਵਿੱਚ ਲੋਕਾਂ ਨੇ ਬਹੁਤ ਸਤਿਕਾਰ ਕੀਤਾ। ਭਾਈ ਫੇਰੂ ਸਾਨੂੰ ਕੁਝ ਦਿਨ ਠਹਿਰਨਾ ਪਿਆ। ਇਥੇ ਮੈਂ ਸਵੇਰੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਕਥਾ ਕਰਦਾ ਸਾਂ। ਇਸ ਲਈ ਇਥੋਂ ਦੇ ਜੱਥੇਦਾਰ ਸਾਨੂੰ ਮੋਰਚੇ ਵਿੱਚ ਨਹੀਂ ਸੀ ਭੇਜਣਾ ਚਾਹੁੰਦਾ। ਉਨ੍ਹਾਂ ਦਾ ਖਿਆਲ ਸੀ ਕਿ ਇਥੇ ਬੜੀ ਲੋੜ ਹੈ ਤੇ ਤੁਸੀਂ ਇਥੇ ਹੀ ਰਹੋ ਤੇ ਸੇਵਾ ਕਰੋ। ਮੈਂ ਕਿਹਾ ਨਹੀਂ ਅਸੀਂ ਜੇਲ੍ਹ ਜ਼ਰੂਰ ਜਾਣਾ ਹੈ। ਅਖੀਰ ਸਾਡੇ ਬਹੁਤ ਜੋਰ ਦੇਣ ਤੇ 6 ਅਪ੍ਰੈਲ 1924 ਨੂੰ ਅਸੀਂ ਮੋਰਚੇ ਵਿੱਚ ਗਏ। ਉਥੇ ਸਾਨੂੰ ਪੁਲੀਸ ਵਾਲਿਆਂ ਨੇ ਕੁਝ ਮਾਰ ਕੁਟਾਈ ਵੀ ਕੀਤੀ। ਗ੍ਰਿਫ਼ਤਾਰ ਕਰਕੇ ਲੋਕਲ ਹਵਾਲਾਤ ਵਿੱਚ ਬੰਦ ਕਰ ਦਿੱਤਾ। ਸਵੇਰੇ ਮੈਜਿਸਟਰੇਟ ਨਿਸਾਰ ਉਲ ਕੁਤਬਦੀਨ ਦੀ ਅਦਾਲਤ ਵਿੱਚ ਭਾਈ ਫੇਰੂ ਸਾਡੇ ਜੱਥੇ ਨੂੰ ਪੇਸ਼ ਕੀਤਾ। ਉਨ੍ਹਾਂ ਨੇ ਕਿਹਾ ਕਿ ਭਾਈ ਫੇਰੂ ਕੋਈ ਬਿਆਨ ਦੇਣਾ ਹੈ ਅਸੀਂ ਬਾਣੀ ਦੀਆਂ ਤੁਕਾਂ ਪੜ੍ਹ ਕੇ ਉਨ੍ਹਾਂ ਨੂੰ ਸੁਣਾਈਆਂ ਤੇ ਕਿਹਾ ਕਿ ਸਾਡਾ ਇਹੋ ਹੀ ਬਿਆਨ ਹੈ ਲਿਖ ਲਵੋ। ਉਨ੍ਹਾਂ ਸਾਨੂੰ ਸਾਰਿਆਂ ਨੂੰ 6 ਮਹੀਨੇ ਸਖਤ ਕੈਦ ਬਾ ਮੁਸ਼ਕਤ ਅਤੇ 100 ਰੁਪਏ ਜੁਰਮਾਨਾ ਸਾਰਿਆਂ ਨੂੰ ਸੁਣਾ ਦਿੱਤਾ। ਭਾਈ ਵੀਰ ਸਿੰਘ ਜੀ ਨੂੰ ਦੋ ਸਾਲ ਕੈਦ ਅਤੇ ਦੋ ਸੌ ਰੁਪਏ ਜੁਰਮਾਨਾ ਕਰ ਦਿੱਤਾ। ਸਾਨੂੰ ਰਾਤ ਨੂੰ ਗੱਡੀ ਚੜ੍ਹਾ ਦਿੱਤਾ। ਅਸੀਂ ਗੱਡੀ ਵਿੱਚ ਜੈਕਾਰੇ ਬੁਲਾਂਦੇ ਹੋਏ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ"। ਮੁਲਤਾਨ ਬੋਰਸਟਰ ਜੇਲ੍ਹ ਵਿੱਚ ਪਹੁੰਚ ਗਏ। ਡਿਓਢੀ ਦੇ ਅੰਦਰ ਕਰ ਦਿੱਤਾ। ਭਾਈ ਬਿੰਦਾ ਸਿੰਘ ਦੀ ਬਹੁਤ ਮਾਰ ਕੁਟਾਈ ਹੋਈ। ਬਿਨਾਂ ਕਾਰਨ ਤੋਂ। ਇਕ ਸਿੰਘ ਹੋਰ ਬਜੁਰਗਵਾਲ ਦਾ ਉਸਨੂੰ ਵੀ ਬਹੁਤ ਮਾਰਿਆ। ਅਖ਼ੀਰ ਜੇਲ੍ਹ ਵਿੱਚ ਸਾਨੂੰ ਬੱਚਿਆਂ ਨੂੰ ਅਲਾਹਿਦਾ ਕੈਂਪ ਵਿੱਚ ਕਰ ਦਿੱਤਾ। ਬਾਕੀ ਦੇ ਸਿੰਘਾਂ ਨੂੰ ਵੱਖਰੇ ਕੈਂਪ ਵਿੱਚ ਲੈ ਗਏ। ਇਥੇ ਸਾਨੂੰ ਬੱਚਿਆਂ ਨੂੰ ਰੋਜ਼ ਬਾਰ੍ਹਾਂ ਸੇਰ ਦਾਣੇ ਪੀਹਣ ਲਈ ਮਿਲਦੇ। ਜੋ ਬਾਰ੍ਹਾਂ ਸੇਰ ਦਾਣੇ ਬਾਰਾਂ ਵਜੇ ਪੀਹ ਕੇ ਉਸ ਦਾ ਆਟਾ ਤਿਆਰ ਕਰ ਦੇਣਾ। ਸ਼ਾਮ ਨੂੰ ਉਹ ਆਟਾ ਲੈ ਜਾਂਦੇ ਸਨ। ਇਹ ਜੇਲ੍ਹ ਬੜੀ ਸਖਤ ਜੇਲ੍ਹ ਗਿਣੀ ਜਾਂਦੀ ਸੀ। ਇਕ ਗਰਮੀ ਬੜੀ ਕਹਿਰ ਦੀ, ਦੂਜਾ ਮੁਸ਼ੱਕਤ ਸਖਤ, ਤੀਸਰਾ ਜੇਲ੍ਹ ਦੇ ਕਰਮਚਾਰੀਆਂ ਦੀ ਸਖਤੀ। ਇਸ ਵਿਚੋਂ ਸਤਿਗੁਰੂ ਹੀ ਸਹੀ ਸਲਾਮਤ ਸਿੱਖਾਂ ਨੂੰ ਰੱਖਣ ਵਾਲਾ ਸੀ। ਸਾਡੇ ਨਾਲ

ਜਿਹੜੇ ਵੱਡੇ ਸਿੰਘ ਸਨ, ਉਨ੍ਹਾਂ ਨੂੰ ਕੋਹਲੂ ਅਤੇ ਬੰਬਾ ਗੇੜਨ ਦੀ ਸਜਾ ਮਿਲ ਗਈ। ਭਾਈ ਬਿੰਦਾ ਸਿੰਘ ਅਠਾਰਾਂ ਸੇਰ ਦਾਣੇ ਤੇ ਬੰਦ ਚੱਕੀ ਕਰ ਦਿੱਤਾ ਗਿਆ। ਇਸ ਸਮੇਂ ਵਿੱਚ ਬਹੁਤ ਥੋੜ੍ਹਾ ਸਮਾਂ ਸਾਡੀ ਕੈਦ ਦਾ ਲੰਘ ਗਿਆ। ਮੈਂ ਸਤੰਬਰ ਵਿੱਚ ਰਿਹਾਅ ਹੋ ਗਿਆ। ਉਥੋਂ ਗੱਡੀ ਚੜ੍ਹ ਕੇ ਸਿੱਧਾ ਮੁਰਾਲੇ ਪਹੁੰਚ ਗਿਆ। ਸੰਤਾਂ ਨੂੰ ਮਿਲਿਆ। ਫਤਹਿ ਬੁਲਾਈ, ਬੈਠੇ, ਸੁੱਖ ਸਾਂਦ ਪੁੱਛੀ। ਕਹਿਣ ਲੱਗੇ, "ਤੈਨੂੰ ਹੁਣ ਕੋਈ ਕੰਮ ਕਰ ਲੈਣਾ ਚਾਹੀਦਾ ਹੈ ਮੈਂ ਕਿਹਾ, "ਜਿਸ ਤਰ੍ਹਾਂ ਤੁਹਾਡੀ ਆਗਿਆ"। ਕਿਉਂਕਿ ਜੇਲ੍ਹ ਵਿੱਚ ਬਹੁਤ ਸਾਰੇ ਸਿੰਘਾਂ ਨੇ ਮੈਨੂੰ ਪ੍ਰੇਰਣਾ ਦਿੱਤੀ ਕਿ ਮੈਨੂੰ ਸ਼ਾਦੀ ਕਰ ਲੈਣੀ ਚਾਹੀਦੀ ਹੈ।

## ਗ੍ਰੰਥੀ ਸਿੰਘ ਦੇ ਤੌਰ ਤੇ ਸੇਵਾ ਕਰਨੀ : 1936 ਈ: ਸਿੰਘ ਸਭਾ ਗੁਜਰਾਂਵਾਲਾ ਗੁਰਦੁਆਰੇ ਵਿੱਚ ਗ੍ਰੰਥੀ ਦੇ ਸੇਵਾ ਸੰਭਾਲ:

ਫਿਰ ਸੰਨ 1936 ਦੇ ਮਹੀਨਾ ਮਈ ਵਿੱਚ ਭਾਈ ਰਣ ਸਿੰਘ ਤੋਂ ਚਿੱਠੀ ਆਈ ਕਿ ਇਥੇ ਇਕ ਗ੍ਰੰਥੀ ਸਿੰਘ ਦੀ ਜਗਾਹ ਖਾਲੀ ਹੈ, ਸਿੰਘ ਸਭਾ ਵਿੱਚ। ਤੁਸੀਂ ਇਥੇ ਆ ਜਾਵੋ ਪਰ ਇਥੇ ਪਾਰਟੀਬਾਜ਼ੀ ਹੈ। ਜਿਸ ਤੋਂ ਮੈਨੂੰ ਬਹੁਤ ਡਰ ਲੱਗਦਾ ਸੀ। ਭਾਈ ਰਣ ਸਿੰਘ ਨੇ ਕਿਹਾ ਕਿ ਤੁਸੀਂ ਇਥੇ ਇਕ ਵਾਰ ਜ਼ਰੂਰ ਆਉ। ਮੈਂ ਗੁਜਰਾਂਵਾਲੇ ਆ ਗਿਆ। ਇਥੇ ਸਿੰਘ ਸਭਾ ਦੇ ਪ੍ਰਬੰਧਕਾਂ ਨੂੰ ਮਿਲਿਆ। ਡਾਕਟਰ ਮਹਾਂ ਸਿੰਘ ਜੀ ਪ੍ਰਧਾਨ ਸਨ, ਬਾਪੂ ਈਸ਼ਰ ਸਿੰਘ ਜੀ ਮੈਨੇਜਰ ਸਨ। ਉਮਰਾਉ ਸਿੰਘ ਜੀ ਮੀਤ ਮੈਨੇਜਰ ਸਨ। ਉਨ੍ਹਾਂ ਨਾਲ ਤਿੰਨ ਸਕੱਤਰ ਸਨ। ਸਰਦਾਰ ਭਗਵਾਨ ਸਿੰਘ ਜਨਰਲ ਸਕੱਤਰ ਪਰ ਅਸਲ ਵਿਚ ਸਰਦਾਰ ਅਵਤਾਰ ਸਿੰਘ ਬਰਿਸਟਰ, ਸਿੰਘ ਸਭਾ ਦੇ ਕਰਤਾ ਧਰਤਾ ਸਨ। ਇਨ੍ਹਾਂ ਨੇ ਕਿਹਾ ਤੁਸੀਂ ਕੁਝ ਦਿਨ ਸੇਵਾ ਕਰੋ। ਅਸੀਂ ਹੋਰ ਵੀ ਗਰੰਥੀ ਇੰਟਰਵਿਊ ਲਈ ਸੱਦੇ ਹਨ। ਇਕ ਮਹੀਨੇ ਤੋਂ ਬਾਅਦ ਅਸੀਂ ਮੀਟਿੰਗ ਕਰਕੇ ਇੰਟਰਵਿਊ ਲਵਾਂਗੇ। ਉਤਨਾਂ ਚਿਰ ਤੁਸੀਂ ਕੰਮ ਕਰੀ ਜਾਵੋ। ਮੈਂ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਸਵੇਰੇ ਕਥਾ ਵੀ ਇਕ ਸ਼ਬਦ ਦੀ ਕਰਨੀ ਸ਼ੁਰੂ ਕਰ ਦਿੱਤੀ। ਇਸੇ ਦੌਰਾਨ ਸੰਤ ਪ੍ਰੇਮ ਸਿੰਘ ਜੀ ਨੇ ਇਕ ਚਿੱਠੀ ਲਿਖ ਦਿੱਤੀ। ਜਿਸ ਵਿੱਚ ਲਿਖਿਆ ਸੀ ਕਿ ਗਿਆਨੀ ਚੇਤ ਸਿੰਘ ਸਾਡੇ ਪਾਸ ਬਹੁਤ ਸਮਾਂ ਰਹੇ ਹਨ, ਬੜੇ ਵਿਦਵਾਨ ਹਨ। ਗੁਰੂ ਗਰੰਥ ਸਾਹਿਬ ਦੀ ਕਥਾ ਕਰਦੇ ਹਨ। ਤੁਸੀਂ ਇਨ੍ਹਾਂ ਨੂੰ ਸਿੰਘ ਸਭਾ ਦੇ ਗਰੰਥੀ ਦੀ ਸੇਵਾ ਉਤੇ ਲਾ ਦਿਉ। ਧੰਨਵਾਦੀ ਬਨਾਉਣਾ। ਸਿੰਘ ਸਭਾ ਲਈ ਇਹ ਚੰਗੇ ਸਾਬਤ ਹੋਣਗੇ। ਇਕ ਮਹੀਨੇ ਬਾਅਦ ਇੰਟਰਵਿਊ ਹੋਈ, ਜਿਸ ਵਿੱਚ ਪ੍ਰਬੰਧਕਾਂ ਨੇ ਮੈਨੂੰ ਚੁਣ ਲਿਆ। ਮੈਨੂੰ ਪੁੱਛਣ ਲੱਗੇ ਕਿ ਤੁਹਾਨੂੰ ਤਨਖਾਹ ਕਿੰਨੀ ਦੇਈਏ। ਮੈਂ ਕਿਹਾ ਕਿ ਜੀ ਜਿਤਨੀ ਮਰਜੀ ਹੈ ਦੇ ਦਿਉ। ਉਨ੍ਹਾਂ ਨੇ ਕਿਹਾ ਤੁਹਾਡਾ ਕਿਹੜਾ ਇਤਨਾ ਵੱਡਾ ਟੱਬਰ ਹੈ, 25 ਰੁਪਏ ਤਨਖਾਹ ਬੜੀ ਹੈ। ਮੈਂ "ਸਤਿ ਬਚਨ" ਕਿਹਾ ਤੇ ਉਨ੍ਹਾਂ ਕਿਹਾ ਨਾਲ ਰਾਸ਼ਨ ਵੀ ਦੇ ਦਿਆਂਗੇ। ਮੈਂ ਕਿਹਾ ਕਿ ਠੀਕ ਹੈ ਜੀ। ਮੇਰੇ ਪਿਛੋਂ ਹੀ ਕਾਕਾ ਸੁਅੰਬਰਜੀਤ ਸਿੰਘ ਦਾ ਜਨਮ ਭੱਖੜੇਵਾਲੀ 26 ਜੇਠ ਸੰਮਤ 1993 ਮੁਤਾਬਕ 10 ਜੂਨ 1936 ਨੂੰ ਬੁੱਧਵਾਰ ਹੋਇਆ। ਉਸ ਤੋਂ ਬਾਅਦ ਮੈਂ ਪਿੰਡ ਗਿਆ। ਕੁਝ ਥੋੜ੍ਹਾ ਜਿਹਾ ਕੁ ਸਮਾਨ ਬਿਸਤਰਾ ਆਦਿ ਲੈ ਕੇ ਇਕੱਲਾ ਹੀ ਗੁਜਰਾਂਵਾਲੇ ਆ ਗਿਆ। ਪਿਛੋਂ ਬਲਵੰਤ ਕੌਰ ਕਾਹਲੇ ਪੈ ਗਈ। ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਲੈ ਜਾਵਾਂਗਾ। ਰਿਹਾਇਸ਼ ਦਾ ਪ੍ਰਬੰਧ ਨਾ ਹੋਣ ਕਰਕੇ ਕੁਝ ਦੇਰ ਹੋ ਗਈ। ਇਹ ਮੇਰੇ ਕੋਲ ਆਪ ਹੀ ਕਰਮ ਸਿੰਘ ਨੂੰ ਨਾਲ ਲੈ ਕੇ ਗੁਜਰਾਂਵਾਲੇ ਆ ਗਏ। ਉਸ ਵੇਲੇ ਮਹੀਨਾ ਜੁਲਾਈ ਦਾ ਅਖੀਰਲੇ ਦਿਨ ਹੀ ਸਨ। ਇਥੇ ਸ਼ਾਮ ਨੂੰ ਸੂਰਜ ਪ੍ਰਕਾਸ਼

ਦੀ ਕਥਾ ਅਤੇ ਸਵੇਰੇ ਗੁਰੂ ਗਰੰਥ ਸਾਹਿਬ ਦੀ ਕਥਾ ਕਰਨੀ ਸ਼ੁਰੂ ਕਰ ਦਿੱਤੀ। ਪ੍ਰੋਗਰਾਮ ਗੁਰਦੁਆਰੇ ਦਾ ਤੇ ਸੇਵਾ ਅਸੀਂ ਸਾਰੀ ਚੁੱਕ ਲਈ। ਵਿਆਹ ਸ਼ਾਦੀਆਂ ਵਿੱਚ ਆਉਣ ਜਾਣ, ਗੁਰਦੁਆਰੇ ਦੀ ਤਰੱਕੀ ਵੱਲ, ਖਾਸ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਗੁਰਦੁਆਰੇ ਦੀ ਡਿਊਢੀ ਬਣਵਾਈ, ਗੁਰਦੁਆਰੇ ਲਈ ਮੰਜੇ ਇਕ ਹੀ ਪ੍ਰੇਮੀ ਨੂੰ ਕਹਿ ਕੇ 25-30 ਬਨਵਾਏ। ਗੁਰਦੁਆਰੇ ਲਈ ਅੰਦਰ ਦਾ ਫਰਸ਼ ਲਗਵਾਇਆ। ਲੰਗਰ ਲਈ ਥਾਲ ਤੇ ਗਿਲਾਸ ਸੰਗਤ ਨੂੰ ਪ੍ਰੇਰਕੇ ਬਨਵਾਏ। ਕੜਾਹ ਪ੍ਰਸ਼ਾਦਿ ਗੁਰਦੁਆਰੇ ਵਲੋਂ ਬਣਦਾ ਸੀ। ਜਿਸ ਦਾ ਖਰਚ ਸਿੰਘ ਸਭਾ ਦੇ ਫੰਡ ਵਿਚੋਂ ਹੁੰਦਾ ਸੀ। ਇਹ ਖਰਚ ਸਿੰਘ ਸਭਾ ਲਈ ਬਰਦਾਸ਼ਤ ਕਰਨਾ ਕੁਝ ਔਖਾ ਜਿਹਾ ਮਾਲੂਮ ਹੁੰਦਾ ਸੀ। ਇਸ ਲਈ ਸੰਗਤ ਵਿੱਚ ਖਲ੍ਹੋ ਕੇ ਮੈਂ ਇਕ ਦਿਨ ਅਪੀਲ ਕੀਤੀ ਕਿ ਸਾਰੇ ਸਿੰਘਾਂ ਦੇ ਘਰ ਮੱਝਾਂ ਲਵੇਰੀਆਂ ਹਨ। ਜੇ ਤੁਸੀਂ ਮਹੀਨੇ ਵਿੱਚ ਇਕ ਦਿਨ ਘਿਉ ਜਾਂ ਮੱਖਣ ਦੇ ਦਿਆ ਕਰੋ ਤਾਂ ਤੁਹਾਡੇ ਵੱਲੋਂ ਕੜਾਹ ਪ੍ਰਸ਼ਾਦਿ ਦੀ ਇਕ ਦਿਨ ਦੀ ਅਰਦਾਸ ਕੀਤੀ ਜਾਵੇਗੀ। ਸੰਗਤ ਵਿਚੋਂ ਬਹੁਤ ਸਾਰੇ ਨਾਂ ਆ ਗਏ। ਜਿਨ੍ਹਾਂ ਨੇ ਮਹੀਨੇ ਵਿੱਚ ਕੜਾਹ ਪ੍ਰਸ਼ਾਦਿ ਦੀ ਇਕ ਰਸਦ ਦੇਣੀ ਮੰਨਜ਼ੂਰ ਕੀਤੀ। ਨਾਲ ਸੰਗਤ ਨੇ ਕਿਹਾ ਕਿ ਰਸਦ ਤੁਸੀਂ ਵੀ ਮੰਗਵਾਉਣੀ ਹੈ। ਇਸ ਤਰ੍ਹਾਂ ਅਸੀਂ ਲਿਸਟ ਬਣਾਈ ਜਿਹੜੀ ਮਹੀਨੇ ਤੋਂ ਵੀ ਵਧ ਹੋ ਗਈ। ਇਸ ਤਰ੍ਹਾਂ ਸਿੰਘ ਸਭਾ ਦਾ ਫੰਡ ਦਾ ਬੋਝ ਕਾਫੀ ਉੱਤਰ ਗਿਆ। ਸਾਲ ਵਿੱਚ ਦੋ ਗੁਰਪੁਰਬ ਮਨਾਏ ਜਾਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਨ ਤੇ ਪੋਹ ਸਦੀ ਸਤਮੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਵਸ। ਇੰਨਾਂ ਦੋਹਾਂ ਗੁਰਪੁਰਬਾਂ ਦਾ ਇਕ ਇਕ ਹਫਤੇ ਦਾ ਪ੍ਰੋਗਰਾਮ ਹੁੰਦਾ ਸੀ ਅਤੇ ਚੋਟੀ ਦੇ ਰਾਗੀ, ਭਾਈ ਸੰਤਾਂ ਸਿੰਘ ਜੀ, “ਚਮਕ” ਜਲੰਧਰ ਵਾਲੇ, ਭਾਈ ਪੂਰਨ ਸਿੰਘ, ਤਰਨਤਾਰਨ ਵਾਲੇ ਅਤੇ ਭਾਈ ਸ. ਮੰਦ ਸਿੰਘ ਨਨਕਾਣੇ ਵਾਲੇ ਵਾਰੀ ਨਾਲ ਮੰਗਵਾਏ ਜਾਂਦੇ ਸਨ। ਬਹੁਤ ਗੁਰਪੁਰਬਾਂ ਦੇ ਮੇਰੇ ਸਮੇਂ ਵਿੱਚ ਭਾਈ ਸੰਤਾਂ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਨੂੰ ਮੰਗਵਾਇਆ ਜਾਂਦਾ ਰਿਹਾ। ਇੰਨਾ ਰਾਗੀ ਸਿੰਘਾਂ ਦੀ ਭੇਟਾ ਬਹੁਤੀ ਸੰਗਤ ਵਿਚੋਂ ਕਰਵਾ ਕੇ ਦਿੰਦੇ ਸੀ ਅਤੇ ਇੰਨਾ ਦੇ ਇਕ ਹਫਤੇ ਦਾ ਖਾਣ ਪੀਣ ਦਾ ਪਰੋਗਰਾਮ ਪਹਿਲਾਂ ਹੀ ਘਰਾਂ ਵਿੱਚ ਕਰ ਦਿੱਤਾ ਜਾਂਦਾ ਸੀ। ਜੋ ਮੂੰਹੋਂ ਚਾਹੁੰਦੇ ਸਨ ਉਹੋ ਹੀ ਸੰਗਤਾਂ ਬਣਾ ਕੇ ਖੁਆਉਂਦੀਆਂ ਸਨ। ਇਸ ਤਰ੍ਹਾਂ ਸਿੰਘ ਸਭਾ ਦੇ ਕੰਮਾਂ ਦੀ ਅਗਵਾਈ ਵਿਸੇਸ਼ ਕਰਕੇ ਮੈਂ ਆਪ ਹੀ ਕਰਦਾ ਸੀ। ਸਿੰਘ ਸਭਾ ਦੇ ਪ੍ਰਬੰਧਕ ਮੈਨੂੰ ਅੱਗੇ ਲਾਉਂਦੇ ਅਤੇ ਆਪ ਪਿਛੇ ਲੱਗਦੇ ਸਨ। ਗੁਜਰਾਂਵਾਲੇ ਦੀ ਸੰਗਤ ਨਾਲ ਦਿਨ ਬਦਿਨ ਪ੍ਰੇਮ ਬਹੁਤ ਵਧਦਾ ਗਿਆ ਅਤੇ ਉਹ ਮੇਰੇ ਦੁੱਖ ਸੁੱਖ ਵਿੱਚ ਵੀ ਹਰ ਤਰ੍ਹਾਂ ਨਾਲ ਭਾਈਵਾਲ ਹੁੰਦੇ ਰਹੇ। ਮੈਨੂੰ ਇਕ ਤਰ੍ਹਾਂ ਨਾਲ ਖਾਸ ਖਾਸ ਸ਼ਹਿਰ ਦੇ ਪਤਵੰਤੇ ਸਰਦਾਰ ਸ਼ਾਮ ਸਿੰਘ ਐਸ.ਡੀ.ਓ. ਸਰਦਾਰ ਉਮਰਾਉ ਸਿੰਘ, ਡਾਕਟਰ ਕਿਰਪਾਲ ਸਿੰਘ, ਬਾਬੂ ਹਰਨਾਮ ਸਿੰਘ, ਸਰਦਾਰ ਅਵਤਾਰ ਸਿੰਘ ਬਰਿਸਟਰ ਆਦਿ ਆਪਣੇ ਪਰਿਵਾਰ ਦਾ ਹੀ ਮੈਂਬਰ ਸਮਝਦੇ ਸਨ। ਮੇਰੇ ਉਤੇ ਇਥੋਂ ਤੱਕ ਭਰੋਸਾ ਸੀ ਕਿ ਗੁਰੂ ਨਾਨਕ ਖ਼ਾਲਸਾ ਕਾਲਜ ਵਿੱਚ ਜੇ ਕਿਸੇ ਮੁੰਡੇ ਦੀ ਫੀਸ ਮੁਆਫ ਕਰਾਉਣੀ ਹੋਵੇ ਤਾਂ ਜਿਸਦੀ ਮੈਂ ਸਿਫਾਰਸ਼ ਕਰ ਦਿੰਦਾ ਸੀ ਉਸਦੀ ਫੀਸ ਪ੍ਰਬੰਧਕ ਮੁਆਫ ਕਰ ਦਿੰਦੇ ਸਨ। ਸਰਦਾਰ ਸ਼ਾਮ ਸਿੰਘ ਐਸ.ਡੀ.ਓ., ਪ੍ਰਧਾਨ, ਗੁਰੂ ਨਾਨਕ ਖ਼ਾਲਸਾ ਕਾਲਜ ਦਾ ਮੇਰੇ ਨਾਲ ਬਹੁਤ ਹੀ ਹਿੱਤ ਸੀ ਤੇ ਮੇਰਾ ਬਹੁਤ ਸਤਿਕਾਰ ਕਰਦੇ ਸਨ। ਇਸ ਤਰ੍ਹਾਂ ਮੇਰਾ ਸਮਾਂ ਗੁਜਰਾਂਵਾਲੇ ਵਿੱਚ ਚੰਗਾ ਲੰਘਦਾ ਗਿਆ। ਇਸੇ ਹੀ ਦੌਰਾਨ ਇਥੇ ਗੁਜਰਾਂਵਾਲੇ ਵਿੱਚ ਹੀ 15 ਮੱਘਰ 1995 ਮੁਤਾਬਕ 30 ਨਵੰਬਰ 1938 ਦਿਨ ਬੁੱਧਵਾਰ ਦਿਨ ਦੇ ਗਿਆਰਾਂ ਵਜੇ ਇੰਦਰਜੀਤ ਸਿੰਘ ਦਾ ਜਨਮ

ਹੋਇਆ। ਇਸ ਤੋਂ ਕੁਝ ਕੁ ਸਾਲ ਬਾਅਦ ਬੀਬੀ ਸੁਰਜੀਤ ਕੌਰ ਦਾ ਜਨਮ 29 ਹਾੜ 1998 ਮੁਤਾਬਕ 12 ਜੁਲਾਈ 1941 ਦਿਨ ਸ਼ਨਿਚਰਵਾਰ ਅੱਠ ਵੱਜ ਕੇ ਦਸ ਮਿੰਟ ਸਾਵਨ ਵਦੀ ਚੌਥ ਨੂੰ ਗੁਜਰਾਂਵਾਲੇ ਵਿੱਚ ਹੀ ਹੋਇਆ। ਇਥੇ ਫਿਰ ਸਿੰਘ ਸਭਾ ਦੇ ਪ੍ਰਬੰਧਕਾਂ ਦੇ ਦੋ ਧੜੇ ਹੋ ਗਏ। ਇਕ ਗਿਆਨੀ ਲਾਲ ਸਿੰਘ ਅਤੇ ਇਕ ਸਰਦਾਰ ਭਗਵਾਨ ਸਿੰਘ ਜਨਰਲ ਸਕੱਤਰ ਦਾ ਬਣ ਗਿਆ। ਕਾਫੀ ਖਿਚੋਤਾਨ ਆਪਸ ਵਿੱਚ ਵਧ ਗਈ। ਬਲਕਿ ਇਕ ਸਮਾਂ ਅਜਿਹਾ ਵੀ ਆਇਆ ਜਦੋਂ ਕਿ ਸਿੰਘ ਸਭਾ ਦੇ ਪ੍ਰਬੰਧਕਾਂ ਦੀ ਘਸੁੰਨ ਮੁੱਕਿਆਂ ਤੱਕ ਵੀ ਨੌਬਤ ਪਹੁੰਚ ਗਈ। ਮੈਂ ਗੁਰਦੁਆਰੇ ਵਿਚੋਂ ਧੱਕ ਕੇ ਇਨ੍ਹਾਂ ਨੂੰ ਬਾਹਰ ਕੱਢਿਆ ਭਾਵੇਂ ਮੇਰਾ ਕਿਸੇ ਧੜੇ ਨਾਲ ਕੋਈ ਸਬੰਧ ਨਹੀਂ ਸੀ। ਪਰੰਤੂ ਸਰਦਾਰ ਭਗਵਾਨ ਸਿੰਘ ਜਨਰਲ ਸਕੱਤਰ ਜ਼ਬਾਨ ਦਰਾਜ਼ ਸੀ। ਸੁਭਾਅ ਦਾ ਬਹੁਤ ਖੁਸ਼ਕ ਸੀ। ਆਚਰਣ ਦਾ ਵੀ ਮਾੜਾ ਸੀ। ਉਸਦਾ ਰਵੱਈਆ ਮੇਰੇ ਨਾਲ ਵੀ ਚੰਗਾ ਨਾ ਰਿਹਾ। ਇਕ ਦਿਨ ਅਜਿਹਾ ਵੀ ਆਇਆ ਜਦੋਂ ਕਿ ਮੇਰੇ ਨਾਲ ਉਸਦੀ ਕਾਫੀ ਬੋਲਚਾਲ ਤੇ ਝਗੜਾ ਹੋ ਪਿਆ। ਮੈਂ ਸਵੇਰੇ ਸੰਗਤ ਵਿੱਚ ਖਲੋ ਕੇ ਕਹਿ ਦਿੱਤਾ ਕਿ ਸਾਧ ਸੰਗਤ ਮੇਰਾ ਅੱਜ ਤੋਂ ਗਰੰਥੀ ਦੀ ਸੇਵਾ ਤੋਂ ਅਸਤੀਫ਼ਾ ਹੈ ਕਿਉਂਕਿ ਸਰਦਾਰ ਭਗਵਾਨ ਸਿੰਘ ਨੇ ਮੈਨੂੰ ਬਹੁਤ ਨਿਰਾਦਰੀ ਦੇ ਸ਼ਬਦ ਕਹੇ ਹਨ। ਮੇਰਾ ਇਨ੍ਹਾਂ ਦਾ ਝਗੜਾ ਵੀ ਹੋਇਆ ਹੈ। ਇਸ ਕਰਕੇ ਇਹੋ ਜਿਹੇ ਹਾਲਾਤ ਵਿੱਚ ਮੈਂ ਸੇਵਾ ਨਹੀਂ ਕਰ ਸਕਦਾ। ਸੰਗਤ ਤੜਫ ਉਠੀ, ਦੁਹਾਈ ਪੈ ਗਈ ਅਤੇ ਸਰਦਾਰ ਭਗਵਾਨ ਸਿੰਘ ਨੂੰ ਮਾਈਆਂ ਤੇ ਸਿੰਘ ਲਾਹਨਤਾਂ ਪਾਉਣ ਲੱਗੇ। ਅਖ਼ੀਰ ਸਰਦਾਰ ਸ਼ਾਮ ਸਿੰਘ ਜੀ, ਐਸ.ਡੀ.ਓ. ਕੁਝ ਮਾਈਆਂ ਨੂੰ ਨਾਲ ਲੈ ਕੇ ਸਰਦਾਰ ਅਵਤਾਰ ਸਿੰਘ ਬਰਿਸਟਰ ਦੇ ਪਾਸ ਗਏ। ਇਨ੍ਹਾਂ ਨੇ ਸਰਦਾਰ ਅਵਤਾਰ ਸਿੰਘ ਜੀ ਨੂੰ ਕਿਹਾ ਕਿ ਸਰਦਾਰ ਭਗਵਾਨ ਸਿੰਘ ਨੇ ਭਾਈ ਚੇਤ ਸਿੰਘ ਜੀ ਗ੍ਰੰਥੀ ਦੇ ਨਾਲ ਬਹੁਤ ਝਗੜਾ ਕੀਤਾ ਹੈ। ਇਸ ਲਈ ਭਾਈ ਸਾਹਿਬ ਗਰੰਥੀ ਦੀ ਸੇਵਾ ਤੋਂ ਅਸਤੀਫ਼ਾ ਦੇ ਰਹੇ ਹਨ। ਪਰ ਅਸੀਂ ਕਿਸੇ ਸੂਰਤ ਵਿੱਚ ਨਹੀਂ ਜਾਣ ਦੇਣਾ। ਸਰਦਾਰ ਅਵਤਾਰ ਸਿੰਘ ਨੇ ਕਿਹਾ ਘਬਰਾਉ ਨਹੀਂ ਮੈਂ ਇਹ ਸਾਰਾ ਮਾਮਲਾ ਠੀਕ ਕਰ ਦੇਵਾਂਗਾ। ਸਰਦਾਰ ਅਵਤਾਰ ਸਿੰਘ ਨੇ ਸਿੰਘ ਸਭਾ ਵਿਚੋਂ ਦੋਹਾਂ ਪਾਰਟੀਆਂ ਦੇ 6-6 ਬੰਦੇ ਕੱਢ ਦਿਤੇ। ਸਰਦਾਰ ਭਗਵਾਨ ਸਿੰਘ ਆਖੇ ਗਰੰਥੀ ਨੂੰ ਕੱਢਣਾ ਚਾਹੀਦਾ ਹੈ। ਸਰਦਾਰ ਅਵਤਾਰ ਸਿੰਘ ਨੇ ਕਿਹਾ ਕਿ ਗਰੰਥੀ ਦਾ ਕੋਈ ਕਸੂਰ ਨਹੀਂ ਅਤੇ ਅੱਗੇ ਤੋਂ ਸਿੰਘ ਸਭਾ ਦੀ ਵਾਗ ਡੋਰ ਸਰਦਾਰ ਗੁਰਮੁੱਖ ਸਿੰਘ ਨੇ ਪੁਰਾਣੇ ਰਿਟਾਇਰਡ ਹੋਏ ਬੰਦੇ ਚੁਣ ਲਏ ਅਤੇ ਪ੍ਰਧਾਨ ਆਪ ਬਣੇ। ਸਕੱਤਰ ਪ੍ਰੋਫ਼ੈਸਰ ਹਰਨਾਮ ਸਿੰਘ, ਮੈਨੇਜਰ ਸਰਦਾਰ ਉਮਰਾਉ ਸਿੰਘ ਅਤੇ ਹੋਰ ਹੇਠਲੇ ਮੈਂਬਰ ਸਰਦਾਰ ਬਿਸ਼ਨ ਸਿੰਘ ਆੜ੍ਹਤੀ, ਸਰਦਾਰ ਰਾਮ ਸਿੰਘ ਬੂਟਾਂ ਵਾਲੇ, ਬਾਵਾ ਰਣ ਸਿੰਘ ਆਦਿ ਚੰਗੇ ਪਤਵੰਤੇ ਚੁਣ ਲਏ। ਹਰ ਇਕ ਕੰਮ ਵਿੱਚ ਮੇਰੀ ਸਲਾਹ ਲਈ ਜਾਂਦੀ ਸੀ। ਜਿਸ ਤਰ੍ਹਾਂ ਮੈਂ ਕਹਿੰਦਾ ਉਸੇ ਤਰ੍ਹਾਂ ਕਰਦੇ। ਸਰਦਾਰ ਗੁਰਮੁੱਖ ਸਿੰਘ ਬੜੇ ਅਸੂਲ ਦੇ ਪੱਕੇ, ਟਾਈਮ ਦੇ ਪਾਬੰਦ ਅਤੇ ਨੇਕ ਤੇ ਗੁਰਮੁੱਖ ਸੱਜਣ ਸਨ। ਭਾਵੇਂ ਇਹ ਸਮਾਂ ਬਹੁਤ ਖੁਸ਼ਗਵਾਰ ਸੀ। ਪਰੰਤੂ ਮੇਰਾ ਮਨ ਇਥੋਂ ਉਪਰਾਮ ਸੀ। ਮੈਂ ਚਾਹੁੰਦਾ ਸੀ ਕਿ ਹੁਣ ਸਿੰਘ ਸਭਾ ਗੁਜਰਾਂਵਾਲੇ ਛੱਡ ਦਿੱਤੀ ਜਾਵੇ। ਕਿਉਂਕਿ ਸਰਦਾਰ ਅਵਤਾਰ ਸਿੰਘ ਬੈਰਿਸਟਰ ਸ਼ਹੀਦ ਹੋ ਗਏ ਸਨ ਅਤੇ ਹਾਲਾਤ ਵੀ ਠੀਕ ਨਾ ਰਹੇ।

## ਸ੍ਰੀ ਦਰਬਾਰ ਸਾਹਿਬ ਜੀ ਦੀ ਗ੍ਰੰਥੀ ਦੇ ਤੌਰ ’ਤੇ ਸੇਵਾ ਸੰਭਾਲ

ਇਸੇ ਦੌਰਾਨ ਨਵੰਬਰ 1943 ਨੂੰ ਪ੍ਰੋਫ਼ੈਸਰ ਹਰਨਾਮ ਸਿੰਘ ਸਕੱਤਰ ਨੂੰ ਸ੍ਰੀ ਦਰਬਾਰ

ਸਾਹਿਬ ਵੱਲੋਂ ਇਕ ਚਿੱਠੀ ਆਈ ਜਿਸ ਵਿੱਚ ਲਿਖਿਆ ਸੀ ਕਿ ਕਿਸੇ ਅਜਿਹੇ ਸੱਜਣ ਦੀ ਸਿਫਾਰਸ਼ ਕਰਕੇ ਘੱਲੋ ਜਿਹੜਾ ਕਿ ਸ੍ਰੀ ਦਰਬਾਰ ਸਾਹਿਬ ਦੇ ਗਰੰਥੀ ਦੀ ਪਦਵੀ ਦੇ ਯੋਗ ਹੋਵੇ। ਪ੍ਰੋਫ਼ੈਸਰ ਹਰਨਾਮ ਸਿੰਘ ਜੀ ਨੇ ਮੇਰੇ ਨਾਲ ਗੱਲ ਕੀਤੀ। ਕਹਿਣ ਲੱਗੇ ਕਿਸ ਤਰ੍ਹਾਂ ਕਰੀਏ। ਜੇ ਤੁਹਾਡੀ ਸਿਫਾਰਸ਼ ਕਰਦੇ ਹਾਂ ਤਾਂ ਅਸੀਂ ਕੀ ਕਰਾਂਗੇ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀ ਪ੍ਰੋਫ਼ੈਸਰ ਹੋ ਜੇ ਤੁਸੀਂ ਪ੍ਰਿੰਸੀਪਲ ਬਣ ਜਾਵੋ। ਤਾਂ ਮੈਨੂੰ ਕਿੰਨੀ ਖੁਸ਼ੀ ਹੋਵੇਗੀ। ਉਨ੍ਹਾਂ ਨੇ ਕਿਹਾ ਕਿ ਅੱਛਾ ਮੈਂ ਕਮੇਟੀ ਤੋਂ ਪੁੱਛਾਂਗਾ। ਮੈਂ ਤੁਹਾਡੀ ਸਿਫਾਰਸ਼ ਕਰਕੇ ਭੇਜ ਦਿੰਦਾ ਹਾਂ। ਮੇਰੀ ਉਨ੍ਹਾਂ ਨੇ ਸਿਫ਼ਾਰਸ਼ ਕਰਕੇ ਭੇਜ ਦਿੱਤੀ। ਅਸੀਂ ਕੁਝ ਕੋਸ਼ਿਸ਼ ਵੀ ਕਰ ਦਿੱਤੀ। ਸਰਦਾਰ ਈਸ਼ਰ ਸਿੰਘ ਮਝੈਲ ਗੁਜਰਾਤ ਜੇਲ੍ਹ ਵਿੱਚ ਸਨ। ਮੈਂ ਤੇ ਸੰਤ ਹਜ਼ਾਰਾ ਸਿੰਘ ਉਨ੍ਹਾਂ ਨੂੰ ਗੁਜਰਾਤ ਮਿਲਣ ਵਾਸਤੇ ਗਏ ਉਨ੍ਹਾਂ ਨਾਲ ਮੁਲਾਕਾਤ ਕਰਨੀ ਬੰਦ ਸੀ। ਮਝੈਲ ਜੀ ਨੂੰ ਉਥੋਂ ਹੀ ਇੱਕ ਚਿੱਠੀ ਜੇਲ੍ਹ ਵਿੱਚ ਹੀ ਲਿਖ ਦਿੱਤੀ। ਜਿਸ ਵਿੱਚ ਸਾਰਾ ਜ਼ਿਕਰ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਲੱਗਣ ਦੇ ਸਬੰਧ ਵਿੱਚ ਲਿਖ ਦਿੱਤਾ। ਮਝੈਲ ਸਾਹਿਬ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਧਾਨ ਸਨ। ਉਨ੍ਹਾਂ ਨੇ ਚਿੱਠੀ ਦਾ ਜੁਆਬ ਸਾਨੂੰ ਲਿਖਕੇ ਭੇਜ ਦਿੱਤਾ। ਜਿਸ ਵਿੱਚ ਲਿਖਿਆ ਕਿ ਭਾਵੇਂ ਆਪਸ ਦੇ ਹੋਏ ਫ਼ੈਸਲੇ ਅਨੁਸਾਰ ਅਸੀਂ ਦਰਬਾਰ ਸਾਹਿਬ ਦੇ ਗਰੰਥੀ ਦੀ ਸਿਫਾਰਸ਼ ਨਹੀਂ ਕਰ ਸਕਦੇ। ਪਰ ਫਿਰ ਵੀ ਮੇਰੇ ਹੇਠ ਲਿਖੇ ਸ਼ਬਦ ਜੱਥੇਦਾਰ ਮੋਹਣ ਸਿੰਘ, ਜੱਥੇਦਾਰ ਅਕਾਲ ਤਖਤ ਨੂੰ ਦੱਸ ਦੇਣਾ ਕਿ "ਮੈਂ ਗਿਆਨੀ ਚੇਤ ਸਿੰਘ ਹੈਡ ਗਰੰਥੀ ਸ੍ਰੀ ਗੁਰੂ ਸਿੰਘ ਸਭਾ ਗੁਜਰਾਂਵਾਲੇ ਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ ਇਹ ਬੜੇ ਚੰਗੇ ਗੁਰਮੁੱਖ ਸਿੰਘ ਹਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ, ਸੂਰਜ ਪ੍ਰਕਾਸ਼ ਆਦਿ ਗਰੰਥ ਦੀ ਕਥਾ ਬੜੀ ਚੰਗੀ ਤਰ੍ਹਾਂ ਕਰ ਸਕਦੇ ਹਨ। ਸ੍ਰੀ ਗੁਰੂ ਗਰੰਥ ਸਾਹਿਬ ਦਾ ਹੁਕਮ ਬਹੁਤ ਚੰਗਾ ਲੈਂਦੇ ਹਨ।" ਅਸੀਂ ਇਹ ਚਿੱਠੀ ਜੱਥੇਦਾਰ ਮੋਹਣ ਸਿੰਘ ਨਾਗੋਕੇ ਨੂੰ ਦੱਸ ਦਿੱਤੀ। ਇਸੇ ਦੌਰਾਨ ਉਨ੍ਹਾਂ ਨੂੰ ਜੱਥੇਦਾਰ ਸਾਹਿਬ ਨਾਲ ਗੁੱਜਰਾਂਵਾਲੇ ਆਉਣ ਦਾ ਸਮਾਂ ਵੀ ਮਿਲਿਆ। ਉਥੇ ਵੀ ਮੇਰੀ ਉਨ੍ਹਾਂ ਨਾਲ ਗੱਲਬਾਤ ਹੋਈ ਅਤੇ ਕਈ ਗੱਲਾਂ ਮੇਰੇ ਪਾਸੋਂ ਉਨ੍ਹਾਂ ਨੇ ਪੁੱਛੀਆਂ। ਇਸ ਸਮੇਂ ਵਿੱਚ ਹੀ ਮਾਸਟਰ ਤਾਰਾ ਸਿੰਘ ਜੀ ਅੰਮ੍ਰਿਤਸਰ ਤੋਂ ਰਾਵਲਪਿੰਡੀ ਗੱਡੀ 'ਤੇ ਜਾ ਰਹੇ ਸਨ ਤਾਂ ਗੁਜਰਾਂਵਾਲੇ ਦੇ ਸਿੰਘ ਸਭਾ ਅਤੇ ਅਕਾਲੀ ਦਲ ਦੇ ਸੱਜਣਾਂ ਨੂੰ ਪਤਾ ਲੱਗਾ। ਉਹ ਮਾਸਟਰ ਜੀ ਨੂੰ ਗੁਜਰਾਂਵਾਲੇ ਸਟੇਸ਼ਨ ਤੇ ਮਿਲਣ ਲਈ ਗਏ। ਉਨ੍ਹਾਂ ਨੂੰ ਮੇਰੇ ਸਬੰਧ ਵਿੱਚ ਕਿਹਾ ਤਾਂ ਮਾਸਟਰ ਜੀ ਨੇ ਉੱਤਰ ਦਿੱਤਾ ਕਿ ਦਰਬਾਰ ਸਾਹਿਬ ਦਾ ਗਰੰਥੀ ਸਿਫਾਰਸ਼ੀ ਨਹੀਂ ਹੋਣਾ ਚਾਹੀਦਾ। ਉਸ ਨੂੰ ਆਪਣੀ ਯੋਗਤਾ ਨਾਲ ਹੀ ਆਉਣ ਦੇਣਾ ਚਾਹੀਦਾ ਹੈ। ਜੇ ਉਨ੍ਹਾਂ ਵਿੱਚ ਕੋਈ ਯੋਗਤਾ ਹੋਵੇਗੀ ਅਤੇ ਗੁਰੂ ਮਹਾਰਾਜ ਨੇ ਸੇਵਾ ਦੇਣੀ ਹੋਵੇਗੀ ਤਾਂ ਆਪੇ ਹੀ ਆ ਜਾਣਗੇ। ਫਿਰ ਸਰਦਾਰ ਟਹਿਲ ਸਿੰਘ ਐਸ.ਡੀ.ਓ. ਗੁਜਰਾਂਵਾਲੇ ਨੇ ਇਕ ਚਿੱਠੀ ਸਰਦਾਰ ਹੁਕਮ ਸਿੰਘ ਜਿਹਲਰ ਜੋ ਉਸ ਵੇਲੇ ਦਰਬਾਰ ਸਾਹਿਬ ਕਮੇਟੀ ਦੇ ਮੀਤ ਪ੍ਰਧਾਨ ਸਨ ਅਤੇ ਮਝੈਲ ਜੀ ਦੀ ਗੈਰ ਹਾਜ਼ਰੀ ਦੇ ਕਾਰਨ ਪ੍ਰਧਾਨਗੀ ਦੇ ਫ਼ਰਜ਼ ਪੂਰੇ ਕਰ ਰਹੇ ਸਨ, ਨੂੰ ਲਿਖੀ ਅਤੇ ਮੈਂ ਉਨ੍ਹਾਂ ਨੂੰ ਅੰਮ੍ਰਿਤਸਰ ਆ ਕੇ ਮਿਲਿਆ। ਉਹ ਕਹਿਣ ਲੱਗੇ ਜਦੋਂ ਇੰਟਰਵਿਊ ਹੋਵੇਗਾ, ਉਸ ਵੇਲੇ ਤੁਹਾਨੂੰ ਬੁਲਾ ਲਵਾਂਗੇ। ਇਸ ਤਰ੍ਹਾਂ ਦਸਬੰਰ ਵਿੱਚ ਮੈਨੂੰ ਇੰਟਰਵਿਊ ਲਈ ਬੁਲਾਇਆ ਗਿਆ। ਇੰਟਰਵਿਊ ਲੈਣ ਵਾਲੇ ਜੱਥੇਦਾਰ ਮੋਹਣ ਸਿੰਘ ਨਾਗੋਕੇ ਗਿਆਨੀ ਪਰਤਾਪ ਸਿੰਘ, ਸਰਦਾਰ ਗੁਰਦਿਆਲ ਸਿੰਘ ਮੈਨੇਜਰ ਅਤੇ ਸਰਦਾਰ ਹਰਨਾਮ ਸਿੰਘ ਸਕੱਤਰ ਸਨ। ਸਭ ਤੋਂ ਪਹਿਲਾਂ ਮੈਨੂੰ ਬੁਲਾਇਆ ਅਤੇ ਕਿਹਾ ਕਿ ਪਹਿਲਾਂ ਤੁਸੀਂ ਮਹਾਰਾਜ ਦਾ ਵਾਕ ਜਿਨਾਂ ਉਚਾ ਲੈ ਸਕਦੇ ਹੋ, ਉਨ੍ਹਾਂ ਉਚਾ

ਹੀ ਹੁਕਮ ਲਵੋ। ਹੁਕਮ ਲਿਆ। ਬਹੁਤ ਖੁਸ਼ ਹੋਏ। ਫਿਰ ਕਹਿਣ ਲੱਗੇ ਜਿਹੜਾ ਹੁਕਮ ਲਿਆ, ਇਸ ਦੀ ਪੰਜ ਮਿੰਟ ਵਿਖਾਇਆ ਕਰੋ। ਮੈਂ ਅਰਥ ਸੁਣਾ ਦਿੱਤੇ। ਫਿਰ ਕੁਝ ਹੋਰ ਸਬੰਧਤ ਗੱਲਾਂ ਪੁੱਛੀਆਂ। ਕਹਿਣ ਲੱਗੇ ਜਾਓ ਤੁਹਾਨੂੰ ਖਬਰ ਪਹੁੰਚ ਜਾਵੇਗੀ। ਮੈਂ ਗਹੋਤੀ ਚਲਾ ਗਿਆ। ਉਥੇ ਮਿਲ ਮਿਲਾ ਕੇ ਵਾਪਸ ਆ ਗਏ। ਫਿਰ ਗੁਜਰਾਂਵਾਲੇ ਪਹੁੰਚ ਗਏ। ਫਿਰ ਕਈ ਮਹੀਨੇ ਇਨ੍ਹਾਂ ਪਾਸੋਂ ਕੋਈ ਖਬਰ ਸੂਰਤ ਨਾ ਆਈ। ਮੈਂ ਵੀ ਆਸ ਲਾਹ ਚੁੱਕਾ ਸੀ। ਮਈ ਵਿੱਚ ਮੈਨੂੰ ਚਿੱਠੀ ਆਈ ਸਰਦਾਰ ਗੁਰਦਿਆਲ ਸਿੰਘ ਮੈਨੇਜਰ ਦੀ ਕਿ ਤੁਸੀਂ ਚਿੱਠੀ ਮਿਲਦਿਆਂ ਹੀ ਅੰਮ੍ਰਿਤਸਰ ਪਹੁੰਚੋ। ਇਕ ਚਿੱਠੀ ਮਹੰਤ ਮੂਲ ਸਿੰਘ ਦੀ ਗਈ। ਫਿਰ ਇਕ ਤਾਰ ਚਲੀ ਗਈ। ਅਸੀਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਗੁਰਪੂਰਬ ਮਨਾ ਰਹੇ ਸੀ। ਮੇਰਾ ਉਥੋਂ ਨਿਕਲਣਾ ਬਹੁਤ ਮੁਸ਼ਕਲ ਸੀ। ਪਰੰਤੂ ਮੈਂ ਅੰਮ੍ਰਿਤਸਰ ਪਹੁੰਚਿਆ। ਭਾਈ ਸੰਤਾ ਸਿੰਘ ਜੀ ਰਾਗੀ ਸਰਦਾਰ ਅਵਤਾਰ ਸਿੰਘ "ਖਾਲਸਾ" ਨਾਲ ਸਨ। ਅਸੀਂ ਜੱਥੇਦਾਰ ਮੋਹਣ ਸਿਘ ਨਾਗੋਕੇ ਤੇ ਸਰਦਾਰ ਗੁਰਦਿਆਲ ਸਿੰਘ ਮੈਨੇਜਰ ਦੇ ਘਰ ਮਿਲੇ। ਉਨ੍ਹਾਂ ਨੂੰ ਕਿਹਾ ਤੁਹਾਡੇ ਸਬੰਧ ਵਿੱਚ ਕਮੇਟੀ ਨੇ ਫ਼ੈਸਲਾ ਕਰ ਦਿੱਤਾ। ਤੁਸੀਂ ਦੱਸੋ ਕਿ ਕਿੰਨੀ ਤਨਖਾਹ ਲਵੋਂਗੇ। ਮੈਂ ਕਿਹਾ ਜੀ ਜੋ ਦੇ ਦੇਵੋਗੇ, ਠੀਕ ਹੈ। ਕਹਿਣ ਲੱਗੇ ਤੁਹਾਨੂੰ 85 ਰੁਪਏ ਦੇਵਾਂਗੇ ਮੈਂ ਕਿਹਾ ਜੀ ਠੀਕ ਹੈ। ਕਹਿਣ ਲੱਗੇ, ਤੁਸੀਂ ਠਹਿਰੋ ਸਵੇਰੇ ਹੀ ਰਸਮ ਅਦਾ ਕਰ ਦੇਂਦੇ ਹਾਂ। ਮੈਂ ਕਿਹਾ ਜਿਥੇ ਮੇਰੇ ਇਤਨੇ ਸਾਲ ਬਹੁਤ ਚੰਗੇ ਗੁਜਰੇ ਹਨ, ਉਨ੍ਹਾਂ ਨੂੰ ਮੈਂ ਇਸ ਤਰ੍ਹਾਂ ਨਹੀਂ ਜੁਆਬ ਦੇਣਾ ਚਾਹੁੰਦਾ। ਮੈਂ ਗੁਰਪੁਰਬ ਤੋਂ ਪਿਛੋਂ ਆਵਾਂਗਾ। ਇਸ ਤਰ੍ਹਾਂ ਕਹਿਣ ਲੱਗੇ ਪਹਿਲੀ ਜੂਨ 1944 ਨੂੰ ਤੁਹਾਡੀ ਰਸਮ ਅਦਾ ਕਰ ਦੇਵਾਂਗਾ। ਮੈਂ ਕਿਹਾ ਠੀਕ ਹੈ। "ਹੇਠਾਂ ਉਤਰੇ ਭਾਈ ਸੰਤਾਂ ਸਿੰਘ ਜੀ ਕਹਿਣ ਲੱਗੇ ਤੁਸੀਂ ਤਨਖਾਹ ਬਾਰੇ ਅੜੇ ਨਹੀਂ। ਹੋਰ ਵਧ ਜਾਣੀ ਸੀ। ਮੈਂ ਕਿਹਾ ਇਹ ਠੀਕ ਨਹੀਂ ਹੈ। ਕਹਿਣ ਲੱਗੇ ਅਸੀਂ ਜੱਥੇਦਾਰ ਮੋਹਣ ਸਿੰਘ ਨੂੰ ਕਹੀਏ, ਮੈਂ ਕਿਹਾ ਕਹਿ ਲਵੋ। ਉਹ ਉਤੇ ਗਏ, ਉਨ੍ਹਾਂ ਨੇ ਜੱਥੇਦਾਰ ਮੋਹਣ ਸਿੰਘ ਨੂੰ ਕਿਹਾ ਕਿ ਤਨਖਾਹ ਥੋੜ੍ਹੀ ਦਿੱਤੀ ਹੈ। ਉਨ੍ਹਾਂ ਨੇ ਕਿਹਾ ਚਲੋ ਦੱਸ ਰੁਪਏ ਹੋਰ ਵਧਾ ਦਿੰਦੇ ਹਾਂ। ਇਸ ਤਰ੍ਹਾਂ 95 ਰੁਪਏ ਕਰ ਦਿੱਤੀ। ਮੈਂ ਦਰਬਾਰ ਸਾਹਿਬ ਮੱਥਾ ਟੇਕ ਕੇ ਗੁਜਰਾਂਵਾਲੇ ਚਲਾ ਗਿਆ। ਉਥੇ ਜਾ ਕੇ ਸੰਗਤ ਨੂੰ ਦੱਸਿਆ ਤਾਂ ਸੰਗਤ ਵਿੱਚ ਬਹੁਤ ਰੌਲਾ ਪੈ ਗਿਆ। ਪ੍ਰਬੰਧਕ ਤੇ ਸੰਗਤ ਤੇ ਹੋਰ ਮਿੱਤਰ ਸਰਦਾਰ ਸ਼ਾਮ ਸਿੰਘ ਐਸ.ਡੀ.ਓ. ਕਹਿਣ ਲੱਗੇ ਜੇ ਤੁਸੀਂ ਅੰਮ੍ਰਿਤਸਰ ਨਾ ਜਾਣਾ ਹੁੰਦਾ ਤਾਂ ਅਸੀਂ ਕਿਸੇ ਸੂਰਤ ਵਿੱਚ ਨਹੀਂ ਸੀ ਜਾਣ ਦੇਣਾ। ਗੁਰਪੁਰਬ ਲੰਘ ਗਿਆ। ਅਸਾਂ ਨੂੰ 30 ਮਈ ਨੂੰ ਪਾਰਟੀ ਅਕਾਲੀ ਜੱਥਾ ਗੁਜਰਾਂਵਾਲਾ, ਗੁਜਰਾਤੀ ਨਿਰਮਾਣ ਸਭਾ ਅਤੇ ਸਿੰਘ ਸਭਾ ਦੇ ਮੈਬਰਾਂ ਵਲੋਂ ਗੁਰੂ ਨਾਨਕ ਖ਼ਾਲਸਾ ਕਾਲਜ ਵਿੱਚ ਦਿੱਤੀ ਗਈ ਜਿਸ ਵਿੱਚ ਸ਼ਹਿਰ ਦੇ ਪਤਵੰਤਿਆਂ ਤੋਂ ਛੁੱਟ ਲੋਕਲ ਅਫ਼ਸਰ ਮੈਜਿਸਟਰੇਟ ਆਦਿ ਵੀ ਬੁਲਾਏ ਗਏ। ਬਾਵਾ ਹਰਕ੍ਰਿਸ਼ਨ ਸਿੰਘ ਜੀ ਨੇ ਬਹੁਤ ਸੋਹਣੇ ਸ਼ਬਦ ਮੇਰੇ ਸਬੰਧ ਵਿੱਚ ਕਹੇ। ਇਕ ਕਿਰਪਾਨ, ਪ੍ਰਸ਼ੰਸਾ ਪੱਤਰ ਸਨਮਾਨ ਵਜੋਂ ਦਿੱਤਾ । ਦੂਜੇ ਦਿਨ 31 ਮਈ ਨੂੰ ਸਿੰਘ ਸਭਾ ਦੇ ਸਵੇਰ ਦੇ ਭਾਰੀ ਦਿਵਾਨ ਵਿੱਚ ਫੁੱਲਾਂ ਦੇ ਸਿਹਰੇ ਤੇ ਨੋਟਾਂ ਦੇ ਹਾਰ ਪਾ ਕੇ ਸੰਗਤਾਂ ਨੇ ਮੈਨੂੰ ਸਨਮਾਨ ਕੀਤਾ। ਸਰਦਾਰ ਸ਼ਾਮ ਸਿੰਘ ਐਸ.ਡੀ.ਓ. ਪ੍ਰਧਾਨ ਗੁਰੂ ਨਾਨਕ ਖ਼ਾਲਸਾ ਕਾਲਜ ਨੇ ਬੜੇ ਵਜ਼ਿਦ ਅਤੇ ਸੇਜਲ ਨੇਤਰ੍ਹਾਂ ਨਾਲ ਮੇਰੇ ਸਬੰਧ ਵਿੱਚ ਬਹੁਤ ਸੁੰਦਰ ਸ਼ਬਦ ਕਹੇ ਅਤੇ ਪ੍ਰਸ਼ੰਸਾ ਕੀਤੀ ਤੇ ਕਿਹਾ ਕਿ ਭਾਈ ਚੇਤ ਸਿੰਘ ਸਾਡੇ ਇਕ ਪਰਵਾਰ ਦੇ ਮੈਂਬਰ ਸਨ। ਭਾਵੇਂ ਇਨ੍ਹਾਂ ਤੋਂ ਪਹਿਲਾਂ ਵੀ ਕਈ ਗਰੰਥੀ ਆਏ ਹਨ ਅਤੇ ਅਗਾਂਹ ਤੋਂ ਵੀ ਆਉਣਗੇ ਪਰ ਜੋ ਪਿਆਰ ਦੀਆਂ ਪੀਡੀਆਂ ਗੰਢਾਂ ਸਾਡੇ ਨਾਲ ਇਨ੍ਹਾਂ

ਪਾਈਆਂ ਹਨ। ਉਹ ਅਸੀਂ ਭੁੱਲ ਨਹੀਂ ਸਕਾਂਗੇ। ਪਰ ਸ੍ਰੀ ਦਰਬਾਰ ਸਾਹਿਬ ਦੀ ਉੱਚ ਪਦਵੀ ਤੇ ਇਨ੍ਹਾਂ ਨੇ ਸੁਸ਼ੋਭਿਤ ਹੋਣਾ ਹੈ ਇਸ ਲਈ ਸਾਡੇ ਲਈ ਇਨ੍ਹਾਂ ਨੂੰ ਰੋਕਣਾ ਕਠਿਨ ਹੈ। ਸਾਰੀ ਸੰਗਤ ਪਿਆਰ ਦੇ ਹੰਝੂਆਂ ਨਾਲ ਰੋ ਰਹੀ ਸੀ ਅਤੇ ਬੜੇ ਪਿਆਰ ਨਾਲ ਮੈਨੂੰ ਮੋਟਰਾਂ ਦੇ ਅੱਡੇ ਤੱਕ ਛੱਡਣ ਆਏ, ਉਥੇ ਮੈਂ ਕੁਝ ਸਮਾਨ ਲੈ ਕੇ ਮੋਟਰ ਤੇ ਬੈਠ ਕੇ ਤੇ ਅੰਮ੍ਰਿਤਸਰ ਪਹੁੰਚ ਗਿਆ।

ਮੈਂ 31 ਮਈ, 1944 ਵਿੱਚ ਅੰਮ੍ਰਿਤਸਰ 11 ਵਜੇ ਪੁੱਜਾ। ਸਮਾਨ ਗੁਰੂ ਰਾਮਦਾਸ ਸਰਾਂ ਵਿੱਚ ਕਮਰਾ ਲੈ ਕੇ ਰੱਖ ਦਿੱਤਾ। ਮਹੰਤ ਮੂਲ ਸਿੰਘ ਦੇ ਬੁੰਗੇ ਵਿੱਚ ਇੱਕ ਕਮਰਾ ਲਿਆ। ਉਸ ਦਿਨ ਮੈਂ ਦਰਬਾਰ ਸਾਹਿਬ ਇਸ਼ਨਾਨ ਕੀਤਾ। ਦਰਸ਼ਨ ਕੀਤੇ, ਪ੍ਰਸ਼ਾਦਿ ਛਕਿਆ ਅਤੇ ਮਹੰਤ ਮੂਲ ਸਿੰਘ ਜੀ ਕਹਿਣ ਲੱਗੇ ਕਿ ਅਮੀਰ ਸਿੰਘ ਜੀ ਨੂੰ ਮਿਲ ਆਉ। ਪ੍ਰਸ਼ਾਦ ਛੱਕ ਕੇ ਉਨ੍ਹਾਂ ਨੂੰ ਮਿਲਣ ਵਾਸਤੇ ਗਿਆ। ਉਨ੍ਹਾਂ ਨੂੰ ਜਦੋਂ ਦੱਸਿਆ ਤਾਂ ਉਹ ਬਹੁਤ ਪ੍ਰਸੰਨ ਤੇ ਖੁਸ਼ ਹੋਏ। ਉਨ੍ਹਾਂ ਨੇ ਮਹੰਤ ਉਤਮ ਸਿੰਘ ਜੋ ਉਨ੍ਹਾਂ ਦੇ ਗੁਰੂ ਸਨ। ਉਨ੍ਹਾਂ ਨਾਲ ਗੱਲ ਕੀਤੀ ਕਿ ਮਹਾਰਾਜ, ਭਾਈ ਚੇਤ ਸਿੰਘ ਜੀ ਦਰਬਾਰ ਸਾਹਿਬ ਵਿਖੇ ਗ੍ਰੰਥੀ ਲੱਗ ਰਹੇ ਹਨ। ਮਹੰਤ ਸਾਹਿਬ ਵੀ ਬਹੁਤ ਖੁਸ਼ ਹੋਏ ਕਹਿਣ ਲੱਗੇ ਭਾਈ ਤੇਰੇ ਬੜੇ ਚੰਗੇ ਕਰਮ ਹਨ। ਬੜੇ ਵੱਡੇ ਭਾਗਾਂ ਵਾਲਾ ਹੈਂ। ਤੈਨੂੰ ਗੁਰੂ ਰਾਮਦਾਸ ਮਹਾਰਾਜ ਦੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੀ ਸੇਵਾ ਮਿਲੀ ਹੈ। ਮੈਨੂੰ ਫੜ੍ਹ ਕੇ ਆਪਣੇ ਆਸਣ ਉਤੇ ਬਿਠਾਇਆ, ਬਹੁਤ ਸਤਿਕਾਰ ਕੀਤਾ। ਬੇਨਤੀ ਕੀਤੀ ਕਿ ਇਹ ਸਭ ਗੁਰੂ ਮਹਾਰਾਜ ਦੀ ਹੀ ਆਪ ਜੀ ਤੇ ਕਿਰਪਾ ਹੈ। ਮੈਂ ਕਿਹਾ ਮਹਾਰਾਜ ਸਵੇਰੇ ਰਸਮ ਅਦਾ ਹੋਣੀ ਹੈ। ਤੁਸੀਂ ਦਰਸ਼ਨ ਜਰੂਰ ਦੇਣੇ। ਗਿਆਨੀ ਅਮੀਰ ਸਿੰਘ ਜੀ ਨੇ ਕਿਹਾ ਕਿ ਅਸੀਂ ਜਰੂਰ ਆਵਾਂਗੇ। ਦੂਜੇ ਦਿਨ ਪਹਿਲੀ ਜੂਨ 1944 ਨੂੰ ਅੱਠ ਵਜੇ ਦਾ ਵਕਤ ਰਸਮ ਅਦਾ ਕਰਨ ਦਾ ਨਿਯਤ ਸੀ। ਸ੍ਰੀ ਹਰਿਮੰਦਰ ਸਾਹਿਬ ਵਿਖੇ ਆਸਾ ਜੀ ਦੀ ਵਾਰ ਦੇ ਭੋਗ ਪੈਣ ਤੋਂ ਉਪਰੰਤ ਸ੍ਰੀ ਅਕਾਲ ਤਖਤ ਸਾਹਿਬ ਉਚੇਚਾ ਦਿਵਾਨ ਸਜਿਆ ਤੇ ਰਾਗੀ ਸਿੰਘਾਂ ਨੇ ਬੜੇ ਪ੍ਰੇਮ ਨਾਲ ਕੀਰਤਨ ਕੀਤਾ। ਸੰਗਤ ਬਹੁਤ ਦੂਰ ਦੁਰਾਡਿਆਂ ਤੋਂ ਆਈ ਹੋਈ ਸੀ। ਸ਼ਹਿਰ ਦੇ ਪਤਵੰਤੇ ਅਤੇ ਸੰਤ ਮਹੰਤ ਸਭ ਇਕੱਠੇ ਹੋਏ ਮੈਂ ਅਤੇ ਜੱਥੇਦਾਰ ਅੱਛਰ ਸਿੰਘ, ਮਹੰਤ ਮੂਲ ਸਿੰਘ ਜੀ ਹੈਡ ਗਰੰਥੀ ਸ੍ਰੀ ਦਰਬਾਰ ਸਾਹਿਬ ਵੀ ਸ੍ਰੀ ਅਕਾਲ ਤਖਤ ਸਾਹਿਬ ਪਹੁੰਚ ਗਏ ਤੇ ਕੜਾਹ ਪ੍ਰਸ਼ਾਦਿ ਤੇ ਅਰਦਾਸ ਭੇਟ ਕੀਤੀ। ਕੁਝ ਚਿਰ ਕੀਰਤਨ ਪਿਛੋਂ ਜੱਥੇਦਾਰ ਸਾਹਿਬ ਮੋਹਣ ਸਿੰਘ ਜੀ ਨੇ ਅਕਾਲ ਤਖਤ ਵਲੋਂ ਐਲਾਨ ਕੀਤਾ ਕਿ ਭਾਈ ਸਾਹਿਬ ਭਾਈ ਚੇਤ ਸਿੰਘ ਜੀ ਨੂੰ ਸਿੰਘ ਸਾਹਿਬ ਗਿਆਨੀ ਠਾਕਰ ਸਿੰਘ ਜੀ ਦੀ ਥਾਂ ਉਤੇ ਤੀਜੇ ਗਰੰਥੀ ਦੇ ਤੌਰ ਤੇ ਅੱਜ ਤੋਂ ਨਿਯਤ ਕੀਤਾ ਜਾਂਦਾ ਹੈ। ਸ੍ਰੀ ਗੁਰੂ ਰਾਮ ਦਾਸ ਸਾਹਿਬ ਇਨ੍ਹਾਂ ਨੂੰ ਸੇਵਾ ਸੰਭਾਲਣ ਦਾ ਬਲ ਬਖਸ਼ੇ ਅਤੇ ਸਿੱਖੀ ਜੀਵਨ ਦੀ ਬਖਸ਼ਿਸ਼ ਕਰੇ। ਉਪਰੰਤ ਅਰਦਾਸ ਹੋਈ। ਹੁਕਮ ਹੋਇਆ। ਅਰਦਾਸ ਅਤੇ ਹੁਕਮ ਤੋਂ ਉਪਰੰਤ ਅਕਾਲ ਤਖਤ ਸਾਹਿਬ ਵਲੋਂ ਸਿਰਪਾਉ ਦਿੱਤਾ ਗਿਆ। ਉਪਰੰਤ ਮਹੰਤ ਮੂਲ ਸਿੰਘ ਜੀ ਹੈਡ ਗਰੰਥੀ ਅਤੇ ਗਿਆਨੀ ਅੱਛਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਨੇ ਆਪਣੇ ਵਲੋਂ ਦਸਤਾਰਾਂ ਦਿੱਤੀਆਂ। ਗਿਆਨੀ ਅਮੀਰ ਸਿੰਘ ਸਤੋ ਦੀ ਗਲੀ ਵਾਲੇ, ਮਹੰਤ ਹਾਕਮ ਸਿੰਘ ਜੀ ਡੇਰਾ ਮਿਸ਼ਰਾ ਸਿੰਘ, ਮਹੰਤ ਹਰੀ ਸਿੰਘ ਗਲੀ ਬਾਗ ਵਾਲੇ, ਆਦਿ ਸੰਤਾਂ ਮਹੰਤਾਂ ਨੇ ਦਸਤਾਰਾਂ ਦਿੱਤੀਆਂ। ਇਨ੍ਹਾਂ ਤੋਂ ਇਲਾਵਾ ਚੀਫ਼ ਖ਼ਾਲਸਾ ਦੀਵਾਨ, ਸਿੰਘ ਸਭਾ ਅਤੇ ਹੋਰ ਸ਼ਹਿਰ ਦੇ ਪਤਵੰਤਿਆਂ ਨੇ ਦਸਤਾਰਾਂ ਅਤੇ ਫੁੱਲਾਂ ਦੇ ਹਾਰ ਗੱਲ ਵਿੱਚ ਪਾਏ। ਬੜੀ ਧੂੰਮਧਾਮ ਨਾਲ ਸ੍ਰੀ ਦਰਬਾਰ ਸਾਹਿਬ ਸੰਗਤਾਂ ਸਮੇਤ

ਪੁਜੇ। ਕੜਾਹ ਪ੍ਰਸ਼ਾਦਿ ਭੇਟ ਕੀਤਾ। ਮਾਇਆ ਅਰਦਾਸ ਕਰਵਾਈ। ਸਿਰੋਪਾ ਮਿਲਿਆ। ਅਰਦਾਸ ਖੜ੍ਹੇ ਹੋ ਕੇ ਕੀਤੀ। ਭਾਈ ਸੁਰਜਨ ਸਿੰਘ ਅਰਦਾਸੀਏ ਨੇ ਅਰਦਾਸ ਕੀਤੀ। ਅਰਦਾਸ ਤੋਂ ਉਪਰੰਤ ਮਹੰਤ ਮੂਲ ਸਿੰਘ ਜੀ ਹੈਡ ਗਰੰਥੀ ਨੇ ਚੌਰ ਫੜਾਇਆ। ਚੌਰ ਉਤਾਂਹ ਨੂੰ ਦੇ ਕੇ ਆਪ ਮੈਂ ਤਾਬਿਆ ਬੈਠ ਗਿਆ। ਫਿਰ ਰੁਮਾਲੇ ਹੌਲੀ ਹੌਲੀ ਪਿਛੇ ਕਰਕੇ ਹੁਕਮ ਲੈਣ ਦੀ ਤਿਆਰੀ ਕੀਤੀ ਤੇ ਇਹ ਤੁੱਕਾਂ ਗੁਰੂ ਸਾਹਿਬ ਦੀ ਤਾਬਿਆ ਤੇ ਬੈਠ ਕੇ ਪੜ੍ਹੀਆਂ :

ਜੋ ਹਮਰੀ ਬਿਧ ਹੋਤੀ ਮੇਰੇ ਸਤਗੁਰਾ।
ਸਾ ਬਿਧ ਤੁਮ ਹਰਿ ਜਾਣੋ ਆਪੇ।
ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ।
ਗੁਰੂ ਸਤਿਗੁਰੂ ਸੰਗ ਕੀਰੇ ਹਮ ਥਾਪੇ।
ਧੰਨ ਧੰਨ ਗੁਰੂ ਨਾਨਕ ਜਨ ਕੇਰਾ।
ਜਿਤ ਮਿਲਿਐ ਚੂਕੇ ਸਭ ਸੋਗ ਸੰਤਾਪੇ।

ਮਹਾਰਾਜ ਦਾ ਹੁਕਮ ਲਿਆ। ਫਿਰ ਸਾਰੀ ਸੰਗਤ ਸਮੇਤ ਪ੍ਰਕਰਮਾ ਵੱਡੀ ਕਰਦਿਆਂ ਸਾਧ ਸੰਗਤ ਗਰੀਬ ਗੁਰਬੇ ਮੰਗਤਿਆਂ ਨੂੰ ਮਾਇਆ ਵੰਡੀ। ਫਿਰ ਕੜਾਹ ਪ੍ਰਸ਼ਾਦਿ ਲੈ ਕੇ ਬਾਬਾ ਅਟੱਲ ਸਾਹਿਬ ਪਹੁੰਚੇ। ਉਥੇ ਵੀ ਦਰਸ਼ਨ ਕੀਤੇ। ਅਰਦਾਸ ਹੋਈ। ਫਿਰ ਦਫਤਰ ਸ੍ਰੀ ਦਰਬਾਰ ਸਾਹਿਬ ਪਹੁੰਚੇ। ਜਿਥੇ ਕਿ ਸਰਦਾਰ ਗੁਰਦਿਆਲ ਸਿੰਘ ਮੈਨੇਜਰ ਸ੍ਰੀ ਦਰਬਾਰ ਸਾਹਿਬ ਨੇ ਚਾਹ ਪਾਣੀ ਦਾ ਪ੍ਰਬੰਧ ਕੀਤਾ ਹੋਇਆ ਸੀ। ਸਾਰੇ ਗਰੰਥੀ ਸਿੰਘਾਂ ਅਤੇ ਕੁਝ ਦਫਤਰ ਦੇ ਪ੍ਰਬੰਧਕਾਂ ਸਮੇਤ ਚਾਹ ਪਾਣੀ ਪੀਤਾ। ਫਿਰ ਮਹੰਤ ਮੂਲ ਸਿੰਘ ਜੀ ਦੇ ਬੁੰਗੇ ਆ ਗਏ। ਮਹੰਤ ਮੂਲ ਸਿੰਘ ਜੀ ਨੇ ਆਪਣੇ ਸੇਵਾਦਾਰਾਂ ਨੂੰ ਕਹਿ ਦਿੱਤਾ ਕਿ ਸਿੰਘ ਸਾਹਿਬ ਨੂੰ ਦੋਵੇਂ ਵੇਲੇ ਚਾਹ ਅਤੇ ਪ੍ਰਸ਼ਾਦਿ ਪਾਣੀ ਦੀ ਸੇਵਾ ਜਿਨਾਂ ਚਿਰ ਸਾਡੇ ਪਾਸ ਹਨ, ਕਰਨੀ। ਉਪਰੋਕਤ ਸਾਰੀ ਰਸਮ ਵਿੱਚ ਭਾਈ ਸੰਤਾਂ ਸਿੰਘ ਜੀ ਰਾਗੀ ਮੇਰੇ ਨਾਲ ਰਹੇ ਅਤੇ ਉਹ ਮੇਰੀ ਨਿਯੁਕਤੀ ਤੇ ਬਹੁਤ ਖੁਸ਼ ਸਨ। ਇਸੇ ਦੌਰਾਨ ਸਰਦਾਰ ਜਾਗੀਰ ਸਿੰਘ ਪਟਿਆਲੇ ਵਾਲੇ ਵੀ ਜੋ ਮੇਰੇ ਦੂਰ ਨੇੜਿਓਂ ਰਿਸ਼ਤੇਦਾਰ ਵੀ ਸਨ ਉਹ ਵੀ ਇਸ ਰਸਤੇ ਵਿੱਚ ਮੇਰੇ ਨਾਲ ਰਹੇ ਸਨ। ਰਾਤ ਨੂੰ ਸਟਾਫ ਵਲੋਂ ਮਹੰਤ ਮੂਲ ਸਿੰਘ ਦੇ ਬੁੰਗੇ ਅਰਥਾਤ ਪਹਿਲੀ ਜੂਨ ਨੂੰ ਇਕ ਰਾਤ ਦੀ ਰੋਟੀ ਪ੍ਰਸ਼ਾਦਿ ਪਾਣੀ ਦਿੱਤਾ ਗਿਆ। ਜਿਸ ਵਿੱਚ ਸਾਰਾ ਦਰਬਾਰ ਸਾਹਿਬ, ਸਕੱਤਰ ਸਾਹਿਬਾਨ, ਜੱਥੇਦਾਰ ਮੋਹਨ ਸਿੰਘ ਜੀ ਭਾਈ ਸੰਤਾਂ ਸਿੰਘ ਜੀ ਰਾਗੀ ਤੇ ਹੋਰ ਸ਼ਹਿਰ ਦੇ ਪਤਵੰਤੇ ਸ਼ਾਮਲ ਹੋਏ। ਇਸ ਭੋਜਨ ਵਿੱਚ ਮਹਾਂ ਪ੍ਰਸ਼ਾਦਿ ਬਣਾਇਆ ਹੋਇਆ ਸੀ। ਮੈਂ ਮਹਾਂ ਪ੍ਰਸ਼ਾਦਿ ਨਹੀਂ ਸੀ ਖਾਂਦਾ। ਮੇਰੇ ਲਈ ਇਹ ਸਮਾਂ ਬਹੁਤ ਮੁਸ਼ਕਲ ਦਾ ਆਇਆ। ਜੱਥੇਦਾਰ ਮੋਹਨ ਸਿੰਘ ਜੀ, ਜੱਥੇਦਾਰ ਅੱਛਰ ਸਿੰਘ ਜੀ ਨੂੰ ਕਹਿਣ ਲੱਗੇ ਕਿ ਮੈਨੂੰ ਪਤਾ ਲੱਗਾ ਹੈ ਕਿ ਨਵੇਂ ਸਿੰਘ ਸਾਹਿਬ ਮਹਾਂ ਪ੍ਰਸ਼ਾਦਿ ਨਹੀਂ ਖਾਂਦੇ। ਇਸ ਲਈ ਇਨ੍ਹਾਂ ਨੂੰ ਪ੍ਰੇਰਣਾ ਮਹਾਂ ਪ੍ਰਸ਼ਾਦਿ ਛੱਕਣ ਦੀ ਜ਼ਰੂਰੀ ਕਰਨੀ। ਜੱਥੇਦਾਰ ਅੱਛਰ ਸਿੰਘ ਮਹਾਂ ਪ੍ਰਸ਼ਾਦਿ ਦੇ ਬਹੁਤ ਸ਼ੌਕੀਨ ਸਨ। ਉਹ ਮੈਨੂੰ ਕਹਿਣ ਲੱਗੇ ਕਿ ਅੱਜ ਤੁਸੀਂ ਬੇਸ਼ਕ ਤਰੀ ਤਰੀ ਲੈ ਲਵੋ। ਪਰ ਮੇਰਾ ਮਨ ਕੁਝ ਨਾ ਮੰਨਿਆ ਨਾ ਮੇਰੇ ਸਾਹਮਣੇ ਮਹੰਤ ਮੂਲ ਸਿੰਘ ਜੀ ਬੈਠੇ ਹੋਏ ਸਨ ਅਤੇ ਉਹ ਮਹਾਂ ਪ੍ਰਸ਼ਾਦਿ ਛੱਕ ਰਹੇ ਸਨ। ਮੈਂ ਸੋਚਿਆ ਜੇ ਮਹੰਤ ਮੂਲ ਸਿੰਘ ਨਿਰਮਲਾ ਸਾਧ ਹੁੰਦਿਆਂ ਨਹੀਂ ਬਚ ਸਕੇ ਤਾਂ ਮੈਨੂੰ ਕਿਸ ਨੇ ਛੱਡਣਾ ਹੈ। ਖੈਰ ਉਹ ਦਿਨ ਲੰਘ ਗਿਆ। ਅਗਲੇ ਦਿਨ ਭਾਈ ਸੰਤਾਂ ਸਿੰਘ ਜੀ ਰਾਗੀ ਦੇ ਰਾਗੀ ਸਭਾ ਵਲੋਂ ਬੜੀ ਸ਼ਾਨਦਾਰ ਪਾਰਟੀ ਦਿੱਤੀ। ਜਿਸ ਵਿੱਚ ਜੱਥੇਦਾਰ ਮੋਹਨ ਸਿੰਘ, ਜੱਥੇਦਾਰ ਅੱਛਰ ਸਿੰਘ,

ਮਹੰਤ ਮੂਲ ਸਿੰਘ ਦਰਬਾਰ ਸਾਹਿਬ ਦੇ ਰਾਗੀ ਸਿੰਘਾਂ ਤੋਂ ਇਲਾਵਾ ਕਰਨਲ ਰਘਬੀਰ ਸਿੰਘ ਜੀ ਜੋ ਦਰਬਾਰ ਸਾਹਿਬ ਕਮੇਟੀ ਦੇ ਉਸ ਵੇਲੇ ਪ੍ਰਧਾਨ ਸਨ, ਵੀ ਇਸ ਪਾਰਟੀ ਵਿੱਚ ਸ਼ਾਮਲ ਹੋਏ ਅਤੇ ਬਹੁਤ ਇਜ਼ਤ, ਮਾਨ ਤੇ ਸਤਿਕਾਰ ਇਨ੍ਹਾਂ ਨੇ ਦਿੱਤਾ। ਪਾਰਟੀ ਸਮਾਪਤ ਹੋ ਗਈ। ਇਸ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਵਿਖੇ ਲੱਗਣ ਦਾ ਸ੍ਰੀ ਗੁਰੂ ਰਾਮ ਦਾਸ ਮਹਾਰਾਜ ਨੇ ਆਪ ਕਿਰਪਾ ਕਰਕੇ ਸੁਭਾਗ ਸਮਾਂ ਸੇਵਾ ਕਰਨ ਦਾ ਬਖਸ਼ਿਆ। ਇਸੇ ਹੀ ਸਾਲ ਮਹਾਰਾਜਾ ਯਾਦਵਿੰਦਰ ਸਿੰਘ, ਰਾਜ ਮਾਤਾ ਤੇ ਉਸਦਾ ਲੜਕਾ ਅਮਰਜੀਤ ਸਿੰਘ ਕੰਵਰ ਇਥੇ ਦਰਬਾਰ ਸਾਹਿਬ ਆਏ। ਜਦ ਇਹ ਮਹਾਰਾਜਾ ਪਟਿਆਲਾ ਆਇਆ ਤਾਂ ਮੈਂ ਮਹਾਰਾਜ ਦੀ ਤਾਬਿਆ ਬੈਠਾ ਹੋਇਆ ਸੀ। ਕਈ ਅਹਿਲਕਾਰ ਆਏ। ਉਨ੍ਹਾਂ ਨੇ ਕਿਹਾ ਕਿ ਮਹਾਰਾਜਾ ਸਾਹਿਬ ਦੇ ਬੈਠਣ ਲਈ ਕਿਹੜੀ ਥਾਂ ਹੈ। ਮੈਂ ਉਨ੍ਹਾਂ ਨੂੰ ਦੱਸਿਆ ਕਿ ਮੇਰੇ ਪਿਛੋਂ ਦੀ ਖੱਬੇ ਪਾਸੇ ਬੈਠ ਜਾਣ। ਮਹਾਰਾਜਾ ਸਾਹਿਬ ਅੰਦਰ ਆਏ ਉਨ੍ਹਾਂ ਨੇ ਮੈਨੂੰ ਕਿਹਾ ਕਿ ਮੈਨੂੰ ਚੌਰ ਸਾਹਿਬ ਫੜਾਓ। ਮੈਂ ਕਿਹਾ ਇਥੇ ਦਾ ਚੌਰ ਸਾਹਿਬ ਗ੍ਰੰਥੀ ਹੀ ਕਰ ਸਕਦਾ ਹੈ। ਹੋਰ ਕਿਸੇ ਨੂੰ ਨਹੀਂ ਦਿੱਤਾ ਜਾ ਸਕਦਾ। ਮਹਾਰਾਜਾ ਨੇ ਹੱਥ ਪਿਛੇ ਹਟਾ ਲਿਆ। ਮਹਾਰਾਜਾ ਸਾਹਿਬ ਅੰਦਰ ਲੰਘ ਕੇ ਨਾਲ ਪਿਛੇ ਖੱਬੇ ਪਾਸੇ ਬੈਠ ਗਏ। ਕਰਨਲ ਰਘਬੀਰ ਸਿੰਘ ਜੋ ਦਰਬਾਰ ਸਾਹਿਬ ਕਮੇਟੀ ਦੇ ਪ੍ਰਧਾਨ ਸਨ ਉਹ ਮੈਨੂੰ ਆ ਕੇ ਪੁੱਛਣ ਲੱਗੇ ਕਿ ਹੁਕਮ ਲੈਣਾ ਚਾਹੀਦਾ ਹੈ ਕਿ ਮੈਂ ਕਿਹਾ ਜੀ ਮੈਨੂੰ ਨਹੀਂ ਪਤਾ। ਮੈਂ ਨਵਾਂ ਆਦਮੀ ਹਾਂ। ਇਥੋਂ ਦੀ ਕੀ ਮਰਿਯਾਦਾ ਹੈ। ਫਿਰ ਮਹੰਤ ਮੂਲ ਸਿੰਘ ਜੀ ਅੰਦਰ ਆ ਕੇ ਕਹਿਣ ਲੱਗੇ ਕਿ ਹੁਕਮ ਲਵੋ, ਹੁਕਮ ਲਵੋ, ਰੁਮਾਲੇ ਇੱਕਠੇ ਕਰ ਕੇ ਮੈਂ ਹੁਕਮ ਲਿਆ। ਬਾਅਦ ਵਿੱਚ ਸੰਗਤ ਵਿੱਚ ਰੌਲਾ ਪਿਆ ਕਿ ਹੁਕਮ ਨਹੀਂ ਸੀ ਲੈਣਾ ਚਾਹੀਦਾ। ਕਰਨਲ ਰਘਬੀਰ ਸਿੰਘ ਨੇ ਕਿਹਾ ਕਿ ਇਹ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਦੀ ਗਲਤੀ ਨਹੀਂ, ਇਹ ਮੇਰੇ ਕੋਲੋਂ ਮਹੰਤ ਮੂਲ ਸਿੰਘ ਜੀ ਨੇ ਗਲਤੀ ਕਰਵਾਈ। ਕਿਉਂਕਿ ਨਿਯਤ ਸਮੇਂ ਉਤੇ ਹੀ ਹੁਕਮ ਲਿਆ ਜਾਂਦਾ ਹੈ ਜਾਂ ਕੇਵਲ ਨਵੇਂ ਗਰੰਥੀ ਸਿੰਘ ਜੀ ਦੀ ਨਿਯੁਕਤੀ ਵੇਲੇ ਨਵਾਂ ਗਰੰਥੀ ਹੁਕਮ ਲੈਂਦਾ ਹੈ। ਕਰਨਲ ਸਾਹਿਬ ਬਾਅਦ ਵਿੱਚ ਮਿਲੇ। ਮੈਨੂੰ ਕਹਿਣ ਲੱਗੇ। ਮੈਂ ਤੁਹਾਡੇ ਉਤੇ ਬਹੁਤ ਖੁਸ਼ ਹਾਂ ਕਿ ਤੁਸੀਂ ਮਹਾਰਾਜੇ ਨੂੰ ਚੌਰ ਨਹੀਂ ਦਿੱਤਾ। ਜੇ ਹੁਕਮ ਵੀ ਨਾ ਲੈਂਦੇ ਤਾਂ ਬਹੁਤ ਚੰਗੀ ਗੱਲ ਸੀ। ਪਰ ਹੁਕਮ ਵਾਲੀ ਗਲਤੀ ਤੁਹਾਡੀ ਗਲਤੀ ਨਹੀਂ । ਇਹ ਮੇਰੇ ਪਾਸੋਂ ਮਹੰਤ ਸਾਹਿਬ ਨੇ ਕਰਵਾਈ।

ਤਕਰੀਬਨ ਇਕ ਮਹੀਨਾ ਮੈਂ ਮਹੰਤ ਮੂਲ ਸਿੰਘ ਦੇ ਬੁੰਗੇ ਰਿਹਾਇਸ਼ ਰੱਖ ਕੇ ਸੇਵਾ ਨਿਭਾਉਂਦਾ ਰਿਹਾ। ਮਹੀਨੇ ਉਪਰੰਤ ਗੁਜਰਾਂਵਾਲੇ ਤੋਂ ਬੱਚਿਆਂ ਨੂੰ ਲੈਣ ਵਾਸਤੇ ਗਿਆ ਅਤੇ ਗੁਜਰਾਂਵਾਲੇ ਦੀ ਸੰਗਤ ਦੇ ਦਰਸ਼ਨ ਕੀਤੇ। ਸਾਰੇ ਬੜੇ ਪਿਆਰ ਨਾਲ ਮਿਲੇ। ਉਧਰ ਸਾਰੇ ਸੁੱਖ ਸਾਂਦ ਪੁੱਛੀ, ਸਾਰਾ ਸਮਾਨ ਲੈ ਕੇ ਅਗਲੇ ਦਿਨ ਬੱਸ ਰਾਹੀਂ ਅੰਮ੍ਰਿਤਸਰ ਬੱਚਿਆਂ ਸਮੇਤ ਪਹੁੰਚ ਗਏ। ਮਹੰਤ ਮੂਲ ਸਿੰਘ ਦੇ ਬੁੰਗੇ ਕੁਝ ਦਿਨ ਰਹਿਣਾ ਪਿਆ। ਕਿਉਂਕਿ ਮਕਾਨ ਕੋਈ ਨਹੀਂ ਸੀ ਮਿਲ ਰਿਹਾ। ਬਲਵੰਤ ਕੌਰ ਨੇ ਕਿਹਾ ਕਿ ਅਸੀਂ ਹੁਣ ਇਥੇ ਨਹੀਂ ਰਹਿਣਾ ਆਪਣਾ ਮਕਾਨ ਵੱਖਰਾ ਲਵੋ। ਅਖ਼ੀਰ ਕਾਫੀ ਜਦੋ ਜਹਿਦ ਉਪਰੰਤ ਮਹੰਤ ਮੂਲ ਸਿੰਘ ਜੀ ਦੇ ਪੁਰਾਨੇ ਬੁੰਗੇ ਨਾਲ ਜਿਥੇ ਕਿ ਅੱਜ ਕੱਲ੍ਹ ਛਬੀਲ ਬਾਬਾ ਦੀਪ ਸਿੰਘ ਜੀ ਹੈ, ਮਕਾਨ ਮਿਲ ਗਿਆ। ਭਾਵੇਂ ਜਗ੍ਹਾ ਤੰਗ ਹੀ ਸੀ ਪਰ ਇਥੇ ਕਿਸੇ ਦੇ ਵਿੱਚ ਰਹਿਣ ਨਾਲੋਂ ਚੰਗਾ ਹੀ ਸੀ। ਜਗਜੀਤ ਤੇ ਸੁਅੰਬਰ ਜੀਤ ਨੂੰ ਸਕੂਲੇ ਪੜ੍ਹਨ ਲਈ ਬਿਠਾ ਦਿੱਤਾ।

11 ਜਨਵਰੀ 1945 ਮੁਤਾਬਕ 28 ਪੋਹ ਸੰਮਤ 2001 ਮਾਘ ਵਦੀ 12 ਸਵੇਰੇ ਸਾਢੇ

ਨੌ ਵਜੇ ਪਰਮਜੀਤ ਕੌਰ ਨੇ ਜਨਮ ਲਿਆ। ਉਸੇ ਸਾਲ ਹੀ ਮਾਰਚ ਵਿੱਚ ਜਗਜੀਤ ਦੇ ਬੱਚਿਆਂ ਨਾਲ ਖੇਡਦਿਆਂ ਅਕਾਲੀਆਂ ਵਾਲੇ ਬਾਗ ਵਿੱਚ ਬੁੱਲ੍ਹ 'ਤੇ ਸੱਟ ਲੱਗੀ ਤੇ ਬੁੱਲ੍ਹ ਚੀਰਿਆ ਗਿਆ। ਟਾਂਕੇ ਲਗਵਾਏ, ਕੁਝ ਦਿਨ ਉਪਰੰਤ ਬੁੱਲ੍ਹ ਠੀਕ ਹੋ ਗਿਆ। ਉਧਰ ਪਤਾ ਲੱਗਾ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਦੱਖਣ ਭੌਰਾ ਦੇਵੀ ਦੇ ਅਸਥਾਨ ਤੇ ਵਣਜਾਰਾ ਕਾਨਫ਼ਰੰਸ ਤੇ ਜਾ ਰਹੇ ਹਨ ਅਤੇ ਉਧਰੋਂ ਹੀ ਉਨ੍ਹਾਂ ਨੇ ਹਜ਼ੂਰ ਸਾਹਿਬ ਵੀ ਜਾਣਾ ਹੈ। ਸੰਤਾਂ ਨੇ ਮੈਨੂੰ ਸੁਨੇਹਾ ਘੱਲਿਆ ਕਿ ਇਸ ਗੱਡੀ ਤੇ ਲਾਹੌਰ ਸਟੇਸ਼ਨ 'ਤੇ ਪਹੁੰਚ ਜਾਣਾ। ਬਲਵੰਤ ਕੌਰ ਨੇ ਗਿਆਨੀ ਹਰਚਰਨ ਸਿੰਘ ਨੂੰ ਕਿਹਾ ਸੰਤ ਕਿਰਪਾ ਕਰਨ ਤੇ ਮੈਨੂੰ ਵੀ ਨਾਲ ਲੈ ਚੱਲਣ। ਗਿਆਨੀ ਹਰਚਰਨ ਸਿੰਘ ਨੇ ਸੰਤਾਂ ਨੂੰ ਕਿਹਾ ਕਿ ਬਲਵੰਤ ਕੌਰ ਨੂੰ ਕਹਿਣ ਕਿ ਉਹ ਵੀ ਤਿਆਰ ਹੋ ਕੇ ਆ ਜਾਣ। ਅਸੀਂ ਤਿੰਨੇ ਬੱਚਿਆਂ ਨੂੰ ਗਹੌੜੀ ਮਾਮਿਆਂ ਦੇ ਭੇਜ ਦਿੱਤਾ। ਸੁਰਜੀਤ ਅਤੇ ਪਰਮਜੀਤ ਵੀ ਨਾਲ ਲੈ ਕੇ ਲਾਹੌਰ ਸਟੇਸ਼ਨ ਤੇ ਪੁਜੇ ਅਤੇ ਇਸ ਤਰ੍ਹਾਂ ਅਸੀਂ ਗੱਡੀ ਰਾਹੀਂ ਅਕੋਲਾ ਦਸ ਬਾਰਾਂ ਵਜੇ ਪਹੁੰਚੇ। ਇਥੇ ਸਰਦਾਰਾਂ ਦੀ ਮਿੱਲ ਸੀ। ਉਥੇ ਜਾ ਕੇ ਠਹਿਰੇ। ਸਾਡੇ ਨਾਲ ਗਿਆਨੀ ਹਰਚਰਨ ਸਿੰਘ, ਗਿਆਨੀ ਜੀ ਦੀ ਸੱਸ ਤੇ ਕੁਝ ਹੋਰ ਮਾਈਆਂ ਤੇ ਸਿੰਘ ਵੀ ਨਾਲ ਸਨ। ਸਾਰਿਆਂ ਨੇ ਇਸ਼ਨਾਨ ਕੀਤਾ। ਜਲ ਪਾਣੀ ਛਕਿਆ। ਦੁਪਹਿਰ ਦਾ ਪ੍ਰਸ਼ਾਦਿ ਛਕ ਕੇ ਆਰਾਮ ਕੀਤਾ। ਅਗਲੇ ਦਿਨ ਇਥੋਂ ਭੌਰਾ ਦੇਵੀ ਨੂੰ ਤਿਆਰ ਹੋਏ। ਕੁਝ ਰਸਤਾ ਗੱਡੀ ਉਤੇ ਤੇ ਫਿਰ ਬੈਲ ਗੱਡੀਆਂ ਉਤੇ ਸਵਾਰ ਹੋ ਕੇ ਭੌਰਾ ਦੇਵੀ ਪਹੁੰਚੇ। ਇਥੋਂ ਦੇ ਮਹੰਤ ਜੋ ਵਣਜਾਰਿਆਂ ਦੇ ਗੁਰੂ ਅਖਵਾਉਂਦੇ ਸਨ ਤੇ ਸੰਤਾਂ ਦਾ ਸਨਮਾਨ ਕੀਤਾ ਅਤੇ ਬਹੁਤ ਸਾਰੇ ਵਣਜਾਰਿਆਂ ਦਾ ਇਕੱਠ ਹੋਇਆ, ਉਨ੍ਹਾਂ ਲੋਕਾਂ ਦੀਆਂ ਜਾਤ ਬਰਾਦਰੀਆਂ ਦੀ ਪੁੱਛ ਪੜਤਾਲ ਕੀਤੀ, ਜਿਨਾਂ ਵਿਚੋਂ ਬਹੁਤ ਸਾਰੇ ਰਠੌਰ, ਪ੍ਰਮਾਰ, ਚੌਹਾਨ ਆਦਿ ਬਰਾਦਰੀਆਂ ਦੇ ਸਨ ਅਤੇ ਬਹੁਤ ਲੁਬਾਣੇ ਬਰਾਦਰੀ ਨਾਲ ਵੀ ਸਬੰਧ ਰੱਖਦੇ ਸਨ। ਅਮਰ ਸਿੰਘ ਚੱਕ ਜੋ ਇਥੇ ਮਿਸ਼ਨ ਦੇ ਇੰਚਾਰਜ ਸਨ, ਨੇ ਦੀਵਾਨ ਦਾ ਪ੍ਰਬੰਧ ਕੀਤਾ ਅਤੇ ਗੁਰੂ ਨਾਨਕ ਮਿਸ਼ਨ ਦਾ ਪ੍ਰਚਾਰ ਕਰਕੇ ਸੰਤ ਪ੍ਰੇਮ ਸਿੰਘ ਜੀ ਦੀ ਵਣਜਾਰਾ ਬਰਾਦਰੀ ਨਾਲ ਵਾਕਫੀਅਤ ਕਰਵਾਈ। ਬਰਾਦਰੀ ਦਾ ਨਾਂ ਸੁਣ ਕੇ ਇਹ ਲੋਕ ਖੁਸ਼ ਤਾਂ ਬਹੁਤ ਹੋਏ ਪਰ ਸਿੱਖ ਬਨਣ ਲਈ ਇਨ੍ਹਾਂ ਨੇ ਕਈ ਮਜਬੂਰੀਆਂ ਪ੍ਰਗਟ ਕੀਤੀਆਂ। ਦੋ ਰਾਤਾਂ ਇਥੇ ਰਹਿ ਕੇ ਇਥੋਂ ਸਿੱਧੇ ਹਜ਼ੂਰ ਸਾਹਿਬ ਨੂੰ ਬੈਲ ਗੱਡੀਆਂ ਤੇ ਸਟੇਸ਼ਨ ਤੇ ਪਹੁੰਚੇ। ਉਥੋਂ ਗੱਡੀ ਫੜੀ। ਰਸਤੇ ਵਿੱਚ ਇਕ ਥਾਂ ਰਾਤ ਗੱਡੀ ਨਾ ਮਿਲਣ ਕਰਕੇ ਇਕ ਮੰਦਰ ਵਿੱਚ ਠਹਿਰੇ। ਉਥੇ ਰੋਟੀ ਆਦਿ ਬਨਾਈ ਅਤੇ ਖਿੱਚੜੀ ਤਿਆਰ ਕੀਤੀ। ਸਾਰਿਆਂ ਨੇ ਖਾ ਕੇ ਰਾਤ ਗੁਜ਼ਾਰੀ। ਇਥੋਂ ਫਿਰ ਸਵੇਰੇ ਗੱਡੀ ਪਕੜੀ। ਫਿਰ ਅਟਾਰਸੀ ਰਸਤੇ ਨੰਦੇੜ ਪਹੁੰਚੇ। ਇਥੇ ਸਰਵਰਾਂ ਨੂੰ ਮਿਲੇ ਜਿਨ੍ਹਾਂ ਨੇ ਸਾਡਾ ਰਿਹਾਇਸ਼ ਦਾ ਪ੍ਰਬੰਧ ਸੱਚਖੰਡ ਦੇ ਉਸ ਮਕਾਨ ਵਿੱਚ ਕਰਵਾਇਆ ਜਿਥੇ ਅੱਜ ਕੱਲ੍ਹ ਦਫਤਰ ਹੈ। ਅਗਲਾ ਦਿਨ ਵਿਸਾਖੀ ਦਾ ਸੀ। ਸਵੇਰੇ ਉਠੇ ਇਸ਼ਨਾਨ ਪਾਣੀ ਕਰਕੇ ਸੱਚਖੰਡ ਦਰਸ਼ਨ ਕੀਤੇ। ਯਥਾਸ਼ਕਤ ਸਭ ਨੂੰ ਭੇਟਾ ਕੀਤੀ। ਇਥੇ ਵਿਸਾਖੀ ਵਾਲਾ ਦਿਨ ਬਤੀਤ ਹੋਇਆ। ਅਗਲੇ ਦਿਨ ਸੰਤ ਬਾਬਾ ਪ੍ਰੇਮ ਸਿੰਘ ਜੀ ਨੇ ਸਰਵਰਾਂ ਨੂੰ ਘੋੜਾ ਦਿੱਤਾ। ਅਸੀਂ ਨਾਲ ਪੈਦਲ ਚੱਲ ਪਏ ਅਤੇ ਸਾਰੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਦੁਪਹਿਰ ਦਾ ਪ੍ਰਸ਼ਾਦਿ ਮਾਤਾ ਸਾਹਿਬ ਕੌਰ ਦੇ ਅਸਥਾਨ 'ਤੇ ਛਕਿਆ। ਸ਼ਾਮ ਨੂੰ ਵਾਪਸ ਸੱਚਖੰਡ ਆ ਗਏ। ਇਥੇ ਬਹੁਤ ਸਾਰੇ ਲੁਬਾਣੇ ਜੋ ਇਸ ਇਲਾਕੇ ਦੇ ਵਸਨੀਕ ਸਨ, ਸੰਤ ਮਹਾਰਾਜ ਦਾ ਆਉਣਾ ਸੁਣ ਕੇ ਆਏ। ਉਨ੍ਹਾਂ ਦਰਸ਼ਨ ਕੀਤੇ। ਮੈਂ ਉਨ੍ਹਾਂ ਨੂੰ ਜਾਤਾਂ, ਗੋਤਾਂ ਪੁੱਛੀਆਂ ਜੋ ਠੀਕ ਲੁਬਾਣੇ ਸਨ ਅਤੇ ਲੁਬਾਣੇ ਦੀ ਬੋਲੀ ਵਿੱਚ

ਜਿਹੜੀਆਂ ਚੀਜਾਂ ਮੈਂ ਪੁੱਛੀਆਂ, ਉਹ ਉਨ੍ਹਾਂ ਨੇ ਦੱਸ ਦਿੱਤੀਆਂ। ਉਨ੍ਹਾਂ ਵਿਚੋਂ ਕਈ ਘੌਤੜੇ, ਪੋਲੀਏ ਆਦਿ ਗੋਤਾਂ ਦੇ ਲੁਬਾਣੇ ਸਨ। ਕਈਆਂ ਨੇ ਮੈਨੂੰ ਆਪਣੇ ਪਤੇ ਵੀ ਲਿਖਾਏ। ਇਸ ਤਰ੍ਹਾਂ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕਰਕੇ ਅਸੀਂ ਨੰਦੇੜ ਤੋਂ ਗੱਡੀ ਚੜ੍ਹ ਕੇ ਮਨਮਾੜ ਆ ਉਤਰੇ ਅਤੇ ਗੱਡੀ ਰਾਤ ਨੂੰ ਜਾਂਦੀ ਸੀ। ਇਸ ਲਈ ਕੁਝ ਚਿਰ ਗੁਰਦੁਆਰੇ ਠਹਿਰਣ ਲਈ ਚਲੇ ਗਏ। ਗੱਡੀ ਦੇ ਵਕਤ ਪ੍ਰਸ਼ਾਦ ਪਾਣੀ ਛੱਕ ਕੇ ਸਟੇਸ਼ਨ ਤੇ ਪੁਜੇ। ਅਸੀਂ ਸਾਰੇ ਹੀ ਗੱਡੀ ਵਿੱਚ ਚੜ੍ਹ ਗਏ। ਭਾਵੇਂ ਭੀੜ ਬਹੁਤ ਸੀ ਪਰ ਔਖੇ ਸੌਖੇ ਚੜ੍ਹ ਗਏ। ਗਿਆਨੀ ਹਰਚਰਨ ਸਿੰਘ ਗੱਡੀ ਤੇ ਨਾ ਚੜ੍ਹ ਸਕੇ। ਅਗਲੇ ਦਿਨ 18 ਅਪਰੈਲ ਨੂੰ ਦਿੱਲੀ ਪਹੁੰਚੇ। ਸੀਸ ਗੰਜ ਸਾਹਿਬ ਜਾ ਠਹਿਰੇ। ਸਵੇਰੇ ਗਿਆਨੀ ਹਰਚਰਨ ਸਿੰਘ ਜੀ ਵੀ ਆ ਮਿਲੇ। ਇਥੇ ਇਕ ਕੁਵਾਂਖ ਦਾ ਸਰਦਾਰ ਸੀ। ਉਸ ਨੂੰ ਪਤਾ ਲੱਗਾ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਇਥੇ ਆਏ ਹਨ। ਉਹ ਗੱਡੀ ਲੈ ਕੇ ਆਪਣੀ ਆ ਗਿਆ। ਸਾਨੂੰ ਸਾਰਿਆਂ ਨੂੰ ਦਿੱਲੀ ਦੇ ਗੁਰਦੁਆਰਿਆਂ ਦੇ ਦਰਸ਼ਨ ਕਰਵਾਏ ਅਤੇ ਲਾਲ ਕਿਲ੍ਹਾ ਵੀ ਦੇਖਿਆ। ਅਗਲੇ ਦਿਨ ਗੱਡੀ ਚੜ੍ਹ ਕੇ ਲਾਹੌਰ ਪਹੁੰਚੇ ਸੰਤ ਮੁਰਾਲੇ ਚਲੇ ਗਏ। ਅਸੀਂ ਅੰਮ੍ਰਿਤਸਰ ਆ ਗਏ ਤੇ ਬੱਚਿਆਂ ਨੂੰ ਗਹੌਤੀ ਤੋਂ ਵਾਪਸ ਅੰਮ੍ਰਿਤਸਰ ਮੰਗਵਾ ਲਿਆ। ਪਿਤਾ ਜੀ ਤੇ ਮਾਤਾ ਜੀ ਵੀ ਮਿਲਣ ਲਈ ਅੰਮ੍ਰਿਤਸਰ ਆਏ। ਕੁਝ ਦਿਨ ਰਹੇ ਫਿਰ ਵਾਪਸ ਪਿੰਡ ਭੱਖੜੇਵਾਲੀ ਚਲੇ ਗਏ। ਪਿਤਾ ਜੀ ਕੁਝ ਚਿਰ ਚਲੇ ਗਏ ਸਨ। ਇਸ ਲਈ ਉਨ੍ਹਾਂ ਨੂੰ ਮਜਬੂਰ ਕੀਤਾ ਕਿ ਮੈਨੂੰ ਪਿੰਡ ਭੇਜ ਦੇਵੋ। ਇਸ ਲਈ ਉਨ੍ਹਾਂ ਨੂੰ ਪਿੰਡ ਭੇਜ ਦਿੱਤਾ। ਸੰਨ 1946 ਵਿੱਚ ਪਿਤਾ ਜੀ ਦਾ ਅਕਾਲ ਚਲਾਣੇ ਦਾ ਆਦਮੀ ਹੱਥ ਸੁਨੇਹਾ ਆ ਗਿਆ। ਅਸੀਂ ਰਾਤ ਨੂੰ ਮੈਂ ਬਲਵੰਤ ਕੌਰ, ਸੁਰਜੀਤ ਕੌਰ ਤੇ ਪਰਮਜੀਤ ਨੂੰ ਨਾਲ ਲੈ ਕੇ ਰਾਤ ਦੀ ਗੱਡੀ ਚੜ੍ਹੇ। ਸਵੇਰੇ ਭੱਖੜੇਵਾਲੀ ਪਹੁੰਚ ਗਏ। ਅੱਗੇ ਸਾਰੇ ਉਡੀਕ ਰਹੇ ਸਨ। ਪਿਤਾ ਜੀ ਦਾ ਜਾ ਕੇ ਸੰਸਕਾਰ ਕੀਤਾ ਅਤੇ ਨਾਲ ਹੀ ਅਖੰਡ ਪਾਠ ਦਾ ਆਰੰਭ ਕਰਵਾ ਦਿੱਤਾ। ਦੂਰ ਨੇੜੇ ਤੋਂ ਰਿਸ਼ਤੇਦਾਰਾਂ ਨੂੰ ਭੋਗ ਤੇ ਸੱਦ ਲਿਆ। ਇਸ ਤਰ੍ਹਾਂ ਭੋਗ ਸਮੇਂ ਲੰਗਰ ਕਰਕੇ ਅਸੀਂ ਵਾਪਸ ਅੰਮ੍ਰਿਤਸਰ ਪਹੁੰਚ ਗਏ। ਪਿਤਾ ਜੀ ਜਦ ਉਹ ਮੇਰੇ ਪਾਸ ਆਏ ਸਨ, ਉਨ੍ਹਾਂ ਨੂੰ ਕਿਹਾ ਸੀ ਕਿ ਇਥੇ ਹੀ ਰਹੋ। ਉਹ ਕਹਿਣ ਲੱਗੇ ਨਹੀਂ ਮੈਨੂੰ ਪਿੰਡ ਹੀ ਛੱਡ ਆਉ। ਜੱਥੇਦਾਰ ਅੱਛਰ ਸਿੰਘ ਹੁਰਾਂ ਨੂੰ ਮੈਂ ਕਿਹਾ ਕਿ ਪਿਤਾ ਜੀ ਕੁਝ ਢਿਲੇ ਹਨ, ਮੈਂ ਇਨ੍ਹਾਂ ਨੂੰ ਕਿਹਾ ਕਿ ਇਥੇ ਹੀ ਰਹੋ ਪਰ ਕਹਿੰਦੇ ਨਹੀਂ। ਜੱਥੇਦਾਰ ਅੱਛਰ ਸਿੰਘ ਨੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਥੇ ਹੀ ਰਹੋ ਤੁਹਾਡਾ ਹਰ ਇਕ ਤਰ੍ਹਾਂ ਦਾ ਇਲਾਜ ਹੋ ਜਾਵੇਗਾ। ਪਿਤਾ ਜੀ ਕਹਿਣ ਲੱਗੇ ਕਿ ਜੱਥੇਦਾਰ ਜੀ ਮਰਨਾ ਸ਼ਰੀਕੇ ਦਾ ਹੀ ਚੰਗਾ ਹੁੰਦਾ ਹੈ। ਜੱਥੇਦਾਰ ਸਾਹਿਬ ਨੇ ਕਿਹਾ ਤੁਸੀਂ ਸਿੰਘ ਸਾਹਿਬ ਦੇ ਪਿਤਾ ਹੋ। ਤੁਹਾਡਾ ਅੰਤਮ ਸੰਸਕਾਰ ਬੜੀ ਸ਼ਾਨ ਨਾਲ ਕਰਾਂਗੇ। ਉਨ੍ਹਾਂ ਨੇ ਕਿਹਾ ਨਹੀਂ ਜੱਥੇਦਾਰ ਸਾਹਿਬ, ਜੋ ਸ਼ਰੀਕੇ ਦਾ ਮਰਨਾ ਹੈ, ਉਹ ਇਥੇ ਨਹੀਂ ਬਣ ਸਕਦਾ। ਫਿਰ ਉਨ੍ਹਾਂ ਮਜਬੂਰ ਕੀਤਾ। ਅਸੀਂ ਭਾਈ ਰਾਧਾ ਸਿੰਘ ਨੂੰ ਨਾਲ ਭੇਜਿਆ। ਮਾਤਾ ਜੀ ਨਾਲ ਸਨ। ਉਹ ਉਨ੍ਹਾਂ ਨੂੰ ਪਿੰਡ ਛੱਡ ਆਇਆ। ਪੰਜ ਛੇ ਦਿਨ ਦੇ ਬਾਅਦ ਪਿੰਡ ਤੋਂ ਇਕ ਆਦਮੀ ਉਚੇਚੇ ਤੌਰ 'ਤੇ ਆਇਆ ਜਿਸ ਨੇ ਸਾਨੂੰ ਕਿਹਾ ਕਿ ਪਿਤਾ ਜੀ ਅਕਾਲ ਚਲਾਣਾ ਕਰ ਗਏ ਹਨ। ਫਿਰ ਅਸੀਂ ਤਿਆਰ ਹੋ ਕੇ ਚਲੇ ਗਏ। ਅਸੀਂ ਜਾ ਕੇ ਅਗਲੇ ਦਿਨ ਸੰਸਕਾਰ ਕੀਤਾ।

## 1947 ਦੀ ਵੰਡ ਦੇ ਕੁਝ ਹਾਲਾਤ :

ਸੰਨ 1947 ਵਿੱਚ ਪਾਕਿਸਤਾਨ ਦੀ ਵੰਡ ਦਾ ਕਾਫੀ ਰੌਲਾ ਰੱਪਾ ਚੱਲਿਆ ਆ ਰਿਹਾ

ਸੀ। ਲੋਕਾਂ ਵਿੱਚ ਬੜੀ ਬੇਦਿੱਲੀ ਪੈਦਾ ਹੋਈ ਸੀ ਅਤੇ ਉਧਰ ਇੱਧਰ ਬੜੀ ਘਬਰਾਹਟ ਸੀ। ਹਾਲਾਤ ਬੜੇ ਖਰਾਬ ਸਨ। ਹੋਲੇ ਮਹੱਲੇ ਦੇ ਮਾਰਚ ਦੇ ਦਿਨਾਂ ਵਿੱਚ ਸੰਗਤ ਆਨੰਦਪੁਰ ਸਾਹਿਬ ਗਈ। ਬਹੁਤ ਸਾਰੇ ਲੋਕ ਗੁਜਰਾਂਵਾਲੇ ਤੋਂ ਵੀ ਅਨੰਦਪੁਰ ਸਾਹਿਬ ਗਏ ਸਨ। ਅੰਮ੍ਰਿਤਸਰ ਵਿੱਚ ਹੋਲੇ ਮਹੱਲੇ ਦਾ ਜਲੂਸ ਨਿਕਲਣਾ ਸੀ। ਉਸ ਦੇ ਸਬੰਧ ਵਿੱਚ ਸ੍ਰੀ ਦਰਬਾਰ ਸਾਹਿਬ ਦਾ ਇਕ ਸੇਵਾਦਾਰ ਢੰਡੋਰਾ ਦੇ ਰਿਹਾ ਸੀ। ਜਦੋਂ ਲਛਮਨ ਸਰ ਦੇ ਚੌਂਕ ਵਿੱਚ ਪੁੱਜਾ ਤਾਂ ਉਸ ਉਤੇ ਮੁਸਲਮਾਨਾਂ ਨੇ ਹਮਲਾ ਕਰ ਦਿੱਤਾ। ਉਹ ਆਦਮੀ ਥਾਂ ਉਤੇ ਮਾਰਿਆ ਗਿਆ। ਇਸ ਤਰ੍ਹਾਂ ਉਸ ਦੇ ਮਰਨ ਨਾਲ ਸਿੱਖਾਂ ਵਿੱਚ ਜੋਸ਼ ਵਧ ਗਿਆ ਅਤੇ ਮੁਸਲਮਾਨਾਂ ਵਿੱਚ ਵੀ ਜੋਸ਼ ਭੜਕ ਪਿਆ। ਉਸ ਰਾਤ ਨੂੰ ਹਾਲਾਤ ਬਹੁਤ ਖਰਾਬ ਹੋਏ। ਮੁਸਲਮਾਨ ਨਾਅਰੇ ਲਗਾਂਦੇ ਬੜੇ ਜੋਸ਼ ਵਿੱਚ ਫੁਆਰਿਆਂ ਵਾਲੇ ਚੌਂਕ ਵਿੱਚ ਪਹੁੰਚੇ। ਸਿੰਘਾਂ ਦੀ ਕੋਈ ਖਾਸ ਤਿਆਰੀ ਨਹੀਂ ਸੀ। ਸਿੰਘ ਵੀ ਬਹੁਤ ਆਨੰਦਪੁਰ ਗਏ ਹੋਏ ਸਨ। ਦਰਬਾਰ ਸਾਹਿਬ ਦਾ ਬਹੁਤ ਸਟਾਫ ਵੀ ਗਿਆ ਹੋਇਆ ਸੀ। ਉਹ ਰਾਤ ਬਹੁਤ ਖਤਰਨਾਕ ਸੀ। ਮਾਸਟਰ ਤਾਰਾ ਸਿੰਘ, ਈਸ਼ਰ ਸਿੰਘ ਮਝੈਲ, ਜੱਥੇਦਾਰ ਊਧਮ ਸਿੰਘ ਜੀ, ਮੈਨੇਜਰ ਗੁਰਦਿਆਲ ਸਿੰਘ ਆਦਿ ਸਾਰੇ ਸੱਜਣ ਸਾਰੀ ਰਾਤ ਬੰਦੂਕਾਂ ਲੈ ਕੇ ਘੰਟਾ ਘਰ ਬੈਠੇ ਰਹੇ। ਉਹ ਰਾਤ ਦਾ ਭਿਆਨਕ ਸਮਾਂ ਸਹੀ ਸਲਾਮਤ ਟੱਲ ਗਿਆ। ਉਸ ਸਮੇਂ ਉਪਰੋਕਤ ਲੀਡਰਾਂ ਨੇ ਬੜੀ ਬਹਾਦਰੀ ਤੇ ਦਲੇਰੀ ਤੋਂ ਕੰਮ ਲਿਆ। ਹੋਲੇ ਮਹੱਲੇ ਤੋਂ ਵਾਪਸ ਲੋਕ ਆ ਗਏ ਅਤੇ ਬਹੁਤ ਸਾਰੇ ਲੋਕਾਂ ਦੇ ਮਨ ਅੰਦਰ ਡਰ ਪਿਆ ਹੋਇਆ ਸੀ। ਹੋਰਨਾਂ ਸ਼ਹਿਰਾਂ ਵਿੱਚ ਕਸ਼ੀਦਗੀ ਪੈਦਾ ਹੋ ਗਈ। ਹਿੰਦੂ, ਮੁਸਲਮਾਨ, ਸਿੱਖ ਇਕ ਦੂਜੇ ਦੇ ਲਹੂ ਦੇ ਪਿਆਸੇ ਬਣ ਗਏ। ਬਲਵੰਤ ਕੌਰ ਨੇ ਮੈਨੂੰ ਕਿਹਾ ਕਿ ਸਾਡਾ ਸਾਰਾ ਸਮਾਨ ਪਿੰਡ ਹੀ ਹੈ। ਉਹ ਤੁਸੀਂ ਲੈ ਆਵੋ ਤਾਂ ਚੰਗਾ ਹੈ। ਮੈਂ ਪਿਆਰਾ ਸਿੰਘ ਨੂੰ ਨਾਲ ਲੈ ਕੇ ਕੁਝ ਬਿਸਤਰੇ ਬੰਦ ਤੇ ਬੋਰੀਆਂ ਲੈ ਕੇ ਗੱਡੀ ਚੜ੍ਹ ਕੇ ਪਿੰਡ ਭੱਖੜੇਵਾਲੀ ਪਹੁੰਚ ਗਿਆ। ਹਾਲਾਤ ਬੜੇ ਖਰਾਬ ਨਜ਼ਰ ਆਉਂਦੇ ਸਨ। ਬਲਵੰਤ ਕੌਰ ਦੇ ਮਾਤਾ ਜੀ ਵੀ ਸਾਡੇ ਕੋਲ ਅੰਮ੍ਰਿਤਸਰ ਆਏ ਹੋਏ ਸਨ। ਉਹ ਵੀ ਸਾਡੇ ਜਾਣ ਤੋਂ ਬਾਅਦ ਬਹੁਤ ਫਿਕਰ ਕਰਦੇ ਰਹੇ। ਉਨ੍ਹਾਂ ਨੂੰ ਵੀ ਸਾਡੇ ਜਾਣ ਨਾਲ ਬਹੁਤ ਚਿੰਤਾ ਹੋ ਗਈ। ਕਿਉਂਕਿ ਇਥੇ ਇੱਕਾ ਦੁਕੀ ਹਮਲੇ ਵੀ ਕਈ ਥਾਵਾਂ ਉਤੇ ਮੁਸਲਮਾਨਾਂ ਵੱਲੋਂ ਹੋ ਰਹੇ ਸਨ। ਇਨ੍ਹਾਂ ਦਿਨਾਂ ਵਿੱਚ ਹੀ ਇਕ ਪਾਕਿਸਤਾਨ ਵਲੋਂ ਭਰੀ ਗੱਡੀ ਦੇ ਉਤੇ ਸ਼ਰੀਫਪੁਰੇ ਦੇ ਕੋਲ ਮੁਸਲਮਾਨਾਂ ਨੇ ਹਮਲਾ ਕਰਕੇ ਵੱਢਾ ਟੁੱਕੀ ਕਰ ਦਿੱਤੀ। ਬਹੁਤ ਬੰਦੇ ਮਾਰੇ ਗਏ। ਇਸ ਕਰਕੇ ਬਲਵੰਤ ਕੌਰ ਦੇ ਮਾਤਾ ਜੀ ਬਹੁਤ ਫਿਕਰਮੰਦ ਸਨ। ਖੈਰ ਅਸੀਂ ਪਿੰਡ ਸਹੀ ਸਲਾਮਤ ਪਹੁੰਚ ਕੇ ਲੋਕਾਂ ਨੂੰ ਦੇਖਿਆ ਪਰ ਲੋਕ ਇਤਨੇ ਫਿਕਰ ਵਿੱਚ ਨਹੀਂ ਸਨ। ਮੈਂ ਕਈਆਂ ਨੂੰ ਕਿਹਾ ਕਿ ਤੁਹਾਨੂੰ ਇਸ ਵਾਰੀ ਦਾ ਫ਼ਸਲ ਖਾਣਾ ਨਹੀਂ ਮਿਲਣਾ। ਪਰ ਕੋਈ ਕਿਸੇ ਤੇ ਅਸਰ ਨਹੀਂ ਸੀ। ਭਾਈ ਸਾਹਿਬ ਵੀਰ ਸਿੰਘ ਹੁਰਾਂ ਨੂੰ ਕਿਹਾ ਕਿ ਤੁਸੀਂ ਕੁੜੀਆਂ ਨੂੰ ਮੇਰੇ ਨਾਲ ਘੱਲ ਦੇਵੋ ਪਰ ਉਹ ਨਾ ਮੰਨੇ। ਅਸੀਂ ਜੋ ਰਜਾਈਆਂ ਤਲਾਈਆਂ ਖੇਸ ਸਰਾਹਣੇ, ਕੱਪੜੇ ਬਿਸਤਰੇ ਬੰਦਾਂ ਵਿੱਚ ਬਨ੍ਹ ਲਏ। ਬੋਰੀਆਂ ਵਿੱਚ ਭਾਂਡੇ ਪਾ ਲਏ। ਸਾਰਾ ਸਮਾਨ ਆਪਣਾ, ਸਿਵਾਏ, ਇਕ ਵੱਡੀ ਪੇਟੀ, ਇਕ ਲੱਕੜ ਦੀ ਪੇਟੀ ਤੋਂ ਉਹ ਉਥੇ ਹੀ ਰਹਿਣ ਦਿੱਤੀ, ਕੁਝ ਟਰੰਕ ਵੀ ਰਹਿ ਗਏ। ਇਸ ਤਰ੍ਹਾਂ ਸਮਾਨ ਤਿਆਰ ਕਰ ਲਿਆ। ਇਕ ਟੀਨ ਘਿਉ ਦਾ ਮਿਆਣਾ ਚੱਕ ਤੋਂ ਖਰੀਦਿਆ। ਟਾਂਗੇ ਵਾਲੇ ਨੂੰ ਪੰਜ ਰੁਪਏ ਦੇਣੇ ਕਰਕੇ ਅਸੀਂ ਸਵੇਰੇ ਸਮਾਨ ਲੱਦਿਆ ਤੇ ਗੁਜਰਾਤ ਪਹੁੰਚ ਗਏ। ਸਟੇਸ਼ਨ ਤੇ ਸਮਾਨ ਉਤਾਰਿਆ। ਪਲੇਟਫਾਰਮ ਉਤੇ ਦੁਨੀਆਂ ਦਾ ਬੇਤਹਾ ਸਮਾਨ ਸੀ। ਮੈਂ ਜਿਹੜੀ ਗੱਡੀ 5

ਵਜੇ ਡਾਕ ਬੰਬੇ ਐਕਸਪ੍ਰੈਸ ਆਉਂਦੀ ਸੀ ਉਸ ਸਮਾਨ ਦਾ ਡਿਊਡਾ ਟਿਕਟ ਲੈ ਲਿਆ। ਸ਼ਾਮ ਨੂੰ ਜਦੋਂ ਗੱਡੀ ਆਈ ਉਸ ਉਤੇ ਸਾਡਾ ਸਮਾਨ ਨਾ ਚੜ੍ਹ ਸਕਿਆ। ਪਿਆਰਾ ਸਿੰਘ ਨੂੰ ਮੈਂ ਡਾਕ ਉਤੇ ਚੜ੍ਹਾ ਦਿੱਤਾ। ਸ਼ਾਮ ਨੂੰ ਲਾਲੇ ਮੂਸੇ ਤੋਂ ਜੋ ਗੱਡੀ ਚੱਲਦੀ ਸੀ, ਉਹ ਗੁਜਰਾਤ ਪਹੁੰਚੀ ਤਾਂ ਇਕ ਹਿੰਦੂ ਇਕ ਸਿੰਘ ਦੋਵੇਂ ਗਾਰਡ ਸਨ। ਉਨ੍ਹਾਂ ਨੇ ਮੈਨੂੰ ਦੇਖਿਆ। ਕਾਲੀ ਪੱਗ ਤੋਂ ਤਾਂ ਮੈਨੂੰ ਕਿਹਾ ਕਿ ਸਰਦਾਰ ਜੀ ਕਿਥੇ ਜਾਣਾ ਹੈ ਤਾਂ ਮੈਂ ਕਿਹਾ ਅੰਮ੍ਰਿਤਸਰ। ਉਨ੍ਹਾਂ ਕਿਹਾ ਕਿ ਲਿਆਉ ਸਮਾਨ। ਮੈਂ ਸਮਾਨ ਬੈਰਕ ਵਿੱਚ ਰੱਖ ਦਿੱਤਾ ਉਨ੍ਹਾਂ ਦੇ ਡੱਬੇ ਵਿੱਚ ਹੀ ਬੈਠ ਗਿਆ। ਲਾਹੌਰ ਤੱਕ ਉਨ੍ਹਾਂ ਦੇ ਨਾਲ ਰਿਹਾ। ਫਿਰ ਉਹ ਕਹਿਣ ਲੱਗੇ ਕਿ ਹੁਣ ਤੁਸੀਂ ਦੂਜੇ ਡੱਬੇ ਵਿੱਚ ਚਲੇ ਜਾਵੋ। ਮੈਂ ਅੰਮ੍ਰਿਤਸਰ ਸਵੇਰੇ ਪਹੁੰਚ ਗਿਆ। ਪਿਆਰਾ ਸਿੰਘ ਸਟੇਸ਼ਨ ਤੇ ਹੀ ਬੈਠਾ ਸੀ। ਉਹ ਮੈਨੂੰ ਮਿਲ ਪਿਆ। ਸਮਾਨ ਛੁਡਾਇਆ। ਟਾਂਗੇ ਤੇ ਲੱਦ ਕੇ ਸਰਾਂ ਗੁਰੂ ਰਾਮਦਾਸ ਸਹੀ ਸਲਾਮਤ ਪਹੁੰਚ ਗਏ। ਮਾਤਾ ਜੀ ਤੇ ਬਲਵੰਤ ਕੌਰ ਨੂੰ ਬਹੁਤ ਖ਼ੁਸ਼ੀ ਹੋਈ ਸਾਡੇ ਪਹੁੰਚਣ ਤੇ। ਇਸ ਤਰ੍ਹਾਂ ਭੱਖੜੇਵਾਲੀ ਤੋਂ ਅੰਮ੍ਰਿਤਸਰ ਗੁਰੂ ਮਹਾਰਾਜ ਦੀ ਕਿਰਪਾ ਨਾਲ ਸਾਡਾ ਸਮਾਨ ਸਹੀ ਸਲਾਮਤ ਪਹੁੰਚ ਗਿਆ। ਜੱਥੇਦਾਰ ਮੋਹਨ ਸਿੰਘ ਨੇ ਇਕ ਦਿਨ ਮੈਨੂੰ ਕਿਹਾ ਕਿ ਮੁਰਾਲੇ ਚੱਲਣਾ ਹੈ। ਦੂਜੇ ਦਿਨ ਅਸੀਂ ਕਾਰ ਤੇ ਪਹਿਲੇ ਲਾਹੌਰ ਪਹੁੰਚੇ। ਉਥੇ ਗਿਆਨੀ ਮਹਿੰਦਰ ਸਿੰਘ, ਜੋ ਗੁਰਦੁਆਰਾ ਡੇਰਾ ਸਾਹਿਬ ਸਕੱਤਰ ਸਨ। ਇਨ੍ਹਾਂ ਨੂੰ ਮਿਲੇ। ਹਾਲਾਤ ਦਾ ਜਾਇਜਾ ਲਿਆ। ਫਿਰ ਅਸੀਂ ਇਥੋਂ ਚੱਲ ਕੇ ਮੁਰਾਲੇ ਪਹੁੰਚੇ। ਸੰਤ ਪ੍ਰੇਮ ਸਿੰਘ ਹੁਰਾਂ ਨੂੰ ਮਿਲੇ। ਉਨ੍ਹਾਂ ਨਾਲ ਸਾਰੀ ਹਾਲਾਤ ਦੇ ਮੁਤਾਬਕ ਗੱਲ ਕੀਤੀ। ਉਨ੍ਹਾਂ ਨੇ ਕਿਹਾ ਕਿ ਸਾਨੂੰ ਕੁਝ ਬੰਬ ਤੇ ਕਿਰਪਾਨਾਂ ਆਦਿ ਭੇਜੋ। ਜੱਥੇਦਾਰ ਸਾਹਿਬ ਨੇ ਕਿਹਾ ਕਿ ਅਸੀਂ ਭੇਜਾਂਗੇ। ਸੰਤ ਪ੍ਰੇਮ ਸਿੰਘ ਹੁਰਾਂ ਕਿਹਾ ਕਿ ਅਸੀਂ ਪੂਰੀ ਤਰ੍ਹਾਂ ਮੁਕਾਬਲਾ ਕਰਾਂਗੇ। ਘਬਰਾਉਣ ਦੀ ਕੋਈ ਲੋੜ ਨਹੀਂ। ਅਸੀਂ ਸ਼ਾਮ ਨੂੰ ਵਾਪਸ ਮੁੜ ਆਏ। ਘਿਉ ਮੰਡੀ ਦੇ ਦਰਵਾਜ਼ੇ ਤੋਂ ਲੰਘਣ ਦਾ ਖਿਆਲ ਕੀਤਾ, ਕਿਉਂਕਿ ਇਧਰ ਰੌਲਾ ਰੱਪਾ ਘੱਟ ਹੋਵੇਗਾ। ਪਰ ਉਥੇ ਆ ਕੇ ਭੀੜੇ ਜਿਹੇ ਬਜ਼ਾਰ ਵਿੱਚ ਦੇਖਿਆ ਕਿ ਮੁਸਲਮਾਨ ਨਾਅਰੇ ਲਗਾ ਰਹੇ ਸਨ ਹਾਲਾਤ ਬੜੇ ਖਰਾਬ ਸਨ। ਇਸ ਲਈ ਬੜੀ ਛੇਤੀ ਨਾਲ ਗੱਡੀ ਪਿਛੇ ਮੋੜ ਕੇ ਸੁਲਤਾਨ ਵਿੰਡ ਗੇਟ ਤੋਂ ਸਰ੍ਹਾਂ ਵੱਲ ਪਹੁੰਚੇ। ਉਨ੍ਹਾਂ ਦਿਨਾਂ ਵਿੱਚ ਸ੍ਰੀ ਅੰਮ੍ਰਿਤਸਰ ਪੂਰਨ ਸਿੰਘ ਮੁਲਤਾਨੀ ਨਵਾਂ ਨਵਾਂ ਹੀ ਆ ਕੇ ਮੈਜਿਸਟਰੇਟ ਲੱਗਾ ਸੀ। ਸਾਨੂੰ ਪਤਾ ਲੱਗਾ ਮੈਂ ਉਸਨੂੰ ਇਕ ਦਿਨ ਮਿਲਣ ਵਾਸਤੇ ਗਿਆ। ਉਸ ਨੂੰ ਸਿਰ ਮੁਨਾਇਆ ਤੇ ਸਿਗਰਟ ਪੀਂਦਾ ਦੇਖਕੇ, ਮਨ ਵਿੱਚ ਬਹੁਤ ਦੁੱਖ ਹੋਇਆ ਕਿ ਕਿਥੇ ਇਸ ਆਦਮੀ ਵਾਸਤੇ ਸੰਤ ਪ੍ਰੇਮ ਸਿੰਘ ਜੀ ਨੇ ਆਪਣੇ ਨਾਲ ਕਿਤਨੇ ਫ਼ੌਜੀ ਸਰਦਾਰਾਂ ਨੂੰ ਲੈ ਕੇ ਗਵਰਨਰ ਨੂੰ ਮਿਲੇ ਅਤੇ ਇਸ ਨੂੰ ਬੜੇ ਯਤਨ ਦੇ ਨਾਲ ਮੈਜਿਸਟਰੇਟ ਬਣਵਾਇਆ। ਜਿਸ ਆਦਮੀ ਵਾਸਤੇ ਸੰਤ ਪ੍ਰੇਮ ਸਿੰਘ ਜੀ ਨੇ ਅਤੇ ਲੁਬਾਣਾ ਬਰਾਦਰੀ ਦੇ ਮੁੱਖੀ ਸਰਦਾਰਾਂ ਨੇ ਇਤਨੀ ਘਾਲ ਘਾਲੀ ਅਤੇ ਅੱਜ ਉਸਨੇ ਪਤਿਤ ਹੋ ਕੇ ਲੁਬਾਣਾ ਬਰਾਦਰੀ ਦੇ ਵਕਾਰ ਨੂੰ ਭਾਰੀ ਸੱਟ ਮਾਰੀ। ਇਸ ਲਈ ਮੈਂ ਸੋਚਿਆ ਕਿ ਜੇ ਕਿਸੇ ਤਰ੍ਹਾਂ ਇਹ ਸਿੱਖ ਬਣ ਜਾਵੇ ਤਾਂ ਚੰਗਾ ਹੈ। ਮੈਂ ਪ੍ਰੋਗਰਾਮ ਬਨਾਇਆ ਕਿ ਇਸ ਨੂੰ ਪਰੇਰ ਕੇ ਅਖੰਡ ਪਾਠ ਇਸ ਦੀ ਕੋਠੀ ਕਰਵਾਉਣ ਦਾ ਫ਼ੈਸਲਾ ਕੀਤਾ। ਉਨ੍ਹਾਂ ਦਿਨਾਂ ਵਿੱਚ ਸਰਦਾਰ ਸ਼ੇਰ ਜਸਜੀਤ ਸਿੰਘ ਸਿਟੀ ਮੈਜਿਸਟਰੇਟ ਲੱਗੇ ਹੋਏ ਸਨ ਅਤੇ ਸਰਦਾਰ ਹਰਦਿਆਲ ਸਿੰਘ ਜੀ ਸਿਵਲ ਸਪਲਾਈ ਅਫ਼ਸਰ ਸਨ। ਇਹ ਦੋਵੇਂ ਹੀ ਚੰਗੇ ਗੁਰਮੁੱਖ ਅਫ਼ਸਰ ਸਨ। ਇਨ੍ਹਾਂ ਨਾਲ ਵੀ ਸਲਾਹ ਕੀਤੀ ਇਨ੍ਹਾਂ ਨੇ ਕਿਹਾ ਕਿ ਬਹੁਤ ਹੀ ਚੰਗੀ ਗੱਲ ਹੈ ਜੇ ਮੋੜ ਪੈ ਜਾਵੇ ਤਾਂ ਬਹੁਤ ਚੰਗਾ। ਭਾਈ ਸੰਤਾਂ ਸਿੰਘ ਰਾਗੀ ਦਾ ਉਸਦੀ ਕੋਠੀ ਕੀਰਤਨ

ਕਰਵਾਇਆ। ਖਾਸ ਖਾਸ ਬੰਦਿਆਂ ਨੂੰ ਬੁਲਾਇਆ। ਦੇਖਿਆ ਕਿ ਇਸ ਮੁਲਤਾਨੀ ਦਾ ਮੁੜਕੇ ਸਿੱਖ ਬਣਨਾ ਔਖਾ ਹੈ। ਕੁਝ ਦਿਨਾਂ ਤੋਂ ਬਾਅਦ ਪਤਾ ਲੱਗਾ ਕਿ ਹੁਣ ਮੁਲਕ ਦੀ ਵੰਡ ਜਰੂਰ ਹੋ ਜਾਣੀ ਹੈ ਅਤੇ ਲਾਹੌਰ ਤੋਂ ਪਰੇ ਪਾਕਿਸਤਾਨ ਬਣਾ ਜਾਣਾ ਹੈ। ਇਸ ਲਈ ਸਰਕਾਰੀ ਹੁਕਮ ਹੋ ਗਿਆ ਕਿ ਜਿਹੜਾ ਜਿਹੜਾ ਅਫ਼ਸਰ ਹਿੰਦੁਸਤਾਨ ਵਿੱਚ ਰਹਿਣਾ ਚਾਹੁੰਦਾ ਹੈ ਅਤੇ ਜਿਸਨੇ ਪਾਕਿਸਤਾਨ ਜਾਣਾ ਹੈ ਉਹ ਉਥੇ ਦਾ ਲਿਖ ਦੇਵੇ। ਇਸ ਤਰ੍ਹਾਂ ਅਫ਼ਸਰਾਂ ਨੇ ਲਿਖ ਦਿੱਤਾ। ਸਰਦਾਰ ਹਰਦਿਆਲ ਸਿੰਘ ਮੈਜਿਸਟਰੇਟ ਮੈਨੂੰ ਮਿਲੇ। ਉਨ੍ਹਾਂ ਨੇ ਕਿਹਾ ਕਿ ਤੁਹਾਡੇ ਪੂਰਨ ਸਿੰਘ ਮੁਲਤਾਨੀ ਨੇ ਅਤੇ ਉਹ ਸਾਰੇ ਪਰਿਵਾਰ ਨੂੰ ਲੈ ਡੁੱਬੇਗਾ ਅਤੇ ਸਾਰੇ ਹੀ ਮੁਸਲਮਾਨ ਹੋ ਜਾਣਗੇ। ਜੇ ਕੋਈ ਉਪਾਅ ਹੋ ਸਕਦਾ ਹੈ ਤਾਂ ਤੁਸੀਂ ਕਰ ਲਵੋ। ਮੈਂ ਸਮਝਿਆ ਕਿ ਮੇਰਾ ਉਸ ਉਤੇ ਕੋਈ ਅਸਰ ਤਾਂ ਨਹੀਂ ਹੋਣਾ ਮੇਰਾ ਦਿਮਾਗ ਵਿੱਚ ਦੋ ਹੀ ਗੱਲਾਂ ਆਈਆਂ ਇਕ ਤਾਂ ਮੈਂ ਪੂਰਨ ਸਿੰਘ ਮੁਲਤਾਨੀ ਦੇ ਸਹੁਰੇ ਸਰਦਾਰ ਸਰਦਾਰ ਸਿੰਘ ਰਾਜੇਵਾਲੇ ਰਿਟਾਇਰ ਇਨਸਪੈਕਟਰ ਪੁਲੀਸ ਨੂੰ ਚਿੱਠੀ ਲਿਖ ਦੇਵਾਂ, ਕਿ ਉਹ ਜਲਦੀ ਅੰਮ੍ਰਿਤਸਰ ਪਹੁੰਚਣ। ਮੈਂ ਉਨ੍ਹਾਂ ਨੂੰ ਚਿੱਠੀ ਲਿਖ ਦਿੱਤੀ ਕਿ ਬਹੁਤ ਜਰੂਰੀ ਤੁਹਾਡੇ ਨਾਲ ਕੰਮ ਹੈ। ਅੰਮ੍ਰਿਤਸਰ ਪਹੁੰਚੋ। ਦੂਜਾ ਸੰਤ ਬਾਬਾ ਪ੍ਰੇਮ ਸਿੰਘ ਜੀ ਵੱਲ ਭਾਈ ਹਰਨਾਮ ਸਿੰਘ ਜੋ ਉਸ ਵੇਲੇ ਸ੍ਰੀ ਅਕਾਲ ਤਖਤ ਸਾਹਿਬ ਪੰਜ ਪਿਆਰਿਆਂ ਵਿੱਚ ਸਨ ਤੇ ਭਾਈ ਨਿਰਭੈ ਸਿੰਘ ਦੋਹਾਂ ਨੂੰ ਭੇਜ ਦਿੱਤਾ। ਉਹ ਜਦੋਂ ਲਾਲੇ ਮੂਸੇ ਪਹੁੰਚੇ ਤਾਂ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਸੰਤ ਮੁਰਾਲੇ ਨਹੀਂ ਉਹ ਬਾਵ ਕੁਆਲ ਆਏ ਹੋਏ ਹਨ। ਉਹ ਉਥੋਂ ਹੀ ਮੁੜ ਆਏ। ਬਾਵ ਕੁਆਲ ਆ ਕੇ ਸੰਤਾਂ ਨੂੰ ਮਿਲੇ। ਉਨ੍ਹਾਂ ਨੂੰ ਮੇਰੀ ਚਿੱਠੀ ਦਿੱਤੀ ਤੇ ਸਾਰੀ ਗੱਲ ਦੱਸੀ। ਸੰਤਾਂ ਨੇ ਜਦੋਂ ਸੁਣਿਆ ਉਹ ਉਦੋਂ ਹੀ ਗਿਆਨੀ ਹਰਚਰਨ ਸਿੰਘ ਨੂੰ ਨਾਲ ਲੈ ਕੇ ਅੰਮ੍ਰਿਤਸਰ ਆ ਗਏ। ਗਿਆਨੀ ਹਰਚਰਨ ਸਿੰਘ ਨੇ ਮੈਨੂੰ ਸਟੇਸ਼ਨ ਤੋਂ ਟੈਲੀਫੋਨ ਕੀਤਾ ਕਿ ਸੰਤ ਆ ਗਏ ਹਨ। ਤੁਸੀਂ ਕੋਈ ਕਾਰ ਭੇਜ ਦੇਵੋ। ਕਿਉਂਕਿ ਰਸਤੇ ਦਾ ਖਤਰਾ ਸੀ। ਕਾਰ ਭੇਜ ਦਿੱਤੀ ਅਤੇ ਸੰਤ ਇਥੇ ਪਹੁੰਚ ਗਏ। ਆਪਣੇ ਘਰ ਸੰਤਾਂ ਦਾ ਡੇਰਾ ਲੁਆ ਦਿੱਤਾ। ਭਾਈ ਨਿਰਭੈ ਸਿੰਘ ਤੇ ਹਰਨਾਮ ਸਿੰਘ ਦੇ ਜਾਣ ਦੇ ਮਗਰੋਂ ਮੈਂ ਪੂਰਨ ਸਿੰਘ ਮੁਲਤਾਨੀ ਦੀ ਗੱਲ ਸਰਦਾਰ ਈਸ਼ਰ ਸਿੰਘ ਮਝੈਲ ਨਾਲ ਕੀਤੀ ਤੇ ਜੱਥੇਦਾਰ ਮੋਹਨ ਸਿੰਘ ਨਾਲ ਕੀਤੀ। ਉਨ੍ਹਾਂ ਨੇ ਕਿਹਾ ਕਿ ਅਸੀਂ ਆਪਣੇ ਵਲੋਂ ਯਤਨ ਕਰਦੇ ਹਾਂ। ਪਰ ਜੇ ਸੰਤ ਆ ਜਾਣ ਤਾਂ ਬਹੁਤ ਚੰਗਾ ਹੈ। ਅਖ਼ੀਰ ਮਝੈਲ ਜੀ ਮੁਲਤਾਨੀ ਨੂੰ ਮਿਲੇ ਤੇ ਉਸ ਨੂੰ ਪੁੱਛਿਆ। ਪਤਾ ਲੱਗਾ ਕਿ ਤੂੰ ਪਾਕਿਸਤਾਨ ਜਾਣ ਲਈ ਲਿਖ ਦਿੱਤਾ ਹੈ। ਉਸਨੇ ਕਿਹਾ ਠੀਕ ਹੈ ਮਝੈਲ ਜੀ ਨੇ ਕਿਹਾ ਕਿ ਤੂੰ ਕਿਉਂ ਜਾ ਰਿਹਾ ਹੈ ਤਾਂ ਉਸਨੇ ਕਿਹਾ ਕਿ ਮੈਨੂੰ ਭਰੋਸਾ ਦਿੱਤਾ ਗਿਆ ਹੈ ਕਿ ਜੇ ਤੂੰ ਪਾਕਿਸਤਾਨ ਤੁਰ ਚਲੇ ਤਾਂ ਤੈਨੂੰ ਡੀ.ਐਮ. ਬਣਾ ਦਿੱਤਾ ਜਾਵੇ। ਮਝੈਲ ਜੀ ਨੇ ਕਿਹਾ ਕਿ ਜੇ ਤੈਨੂੰ ਇਥੇ ਹੀ ਏ.ਡੀ.ਐਮ. ਬਣਾ ਦਿੱਤਾ ਜਾਵੇ ਤਾਂ ਉਸਨੇ ਕਿਹਾ ਫਿਰ ਮੈਂ ਨਹੀਂ ਜਾਵਾਂਗਾ। ਮਝੈਲ ਜੀ ਨੇ ਸਵੇਰੇ ਹੀ ਪੂਰਨ ਸਿੰਘ ਮੁਲਤਾਨੀ ਨੂੰ ਨਾਲ ਲਿਆ। ਸਰਦਾਰ ਸਰਵਨ ਸਿੰਘ ਨੂੰ ਜੋ ਉਸ ਵੇਲੇ ਹੋਮ ਮਨਿਸਟਰ ਸਨ, ਕੋਲ ਪੁੱਜੇ ਸਰਦਾਰ ਸਵਰਨ ਸਿੰਘ ਨਾਲ ਗੱਲ ਕੀਤੀ। ਉਸਨੇ ਕਿਹਾ ਤੈਨੂੰ ਇਥੇ ਹੀ ਡੀ ਐਮ ਬਣਾ ਦਿਆਂਗੇ। ਉਥੇ ਪਹਿਲੇ ਲਿਖੀ ਦਰਖਾਸਤ ਪਾਕਿਸਤਾਨ ਜਾਣ ਵਾਲੀ ਵਾਪਸ ਲੈ ਲਈ ਤੇ ਨਵੀਂ ਦਰਖਾਸਤ ਹਿੰਦੁਸਤਾਨ ਵਿੱਚ ਰਹਿਣ ਲਈ ਦੇ ਦਿੱਤੀ। ਇਸ ਤਰ੍ਹਾਂ ਪੂਰਨ ਸਿੰਘ ਮੁਲਤਾਨੀ ਨੂੰ ਮਝੈਲ ਜੀ ਨੇ ਤੇ ਜੱਥੇਦਾਰ ਮੋਹਨ ਸਿੰਘ ਨੇ ਪਾਕਿਸਤਾਨ ਜਾਣ ਤੋਂ ਅਰਥਾਤ ਮੁਸਲਮਾਨ ਬਣਨ ਤੋਂ ਬਚਾਇਆ। ਮਝੈਲ ਜੀ ਵਾਪਿਸ ਆਏ। ਮੈਨੂੰ ਕਿਹਾ ਕਿ ਇਹ ਗੱਲ ਸਾਰੀ ਇਸ ਤਰ੍ਹਾਂ

ਹੋ ਗਈ ਹੈ। ਤੁਸੀਂ ਇਸ ਨੂੰ ਨਾ ਦੁਹਰਾਇਓ ਤੇ ਉਨ੍ਹਾਂ ਕਿਹਾ ਕਿ ਸੰਤਾਂ ਨਾਲ ਵੀ ਨਾ ਕਰਨਾ ਸੰਤਾਂ ਦੇ ਆਉਣ ਤੇ ਸੰਤਾਂ ਨਾਲ ਮੈਂ ਗੱਲ ਕੀਤੀ ਤੇ ਮਝੈਲ ਵਾਲੀ ਵੀ ਸਾਰੀ ਗੱਲ ਦੱਸੀ। ਸੰਤਾਂ ਬੜੀ ਸੰਜੀਦਗੀ ਤੇ ਹੈਰਾਨਗੀ ਨਾਲ ਇਹ ਗੱਲ ਸੁਣੀ। ਮੁਲਤਾਨੀ ਨੂੰ ਸੰਤ ਪ੍ਰੇਮ ਸਿੰਘ ਜੀ ਮਿਲੇ। ਉਹ ਉਨ੍ਹਾਂ ਨੂੰ ਆਪਣੀ ਕੋਠੀ ਲੈ ਗਿਆ। ਪ੍ਰਸ਼ਾਦਿ ਵੀ ਇਕ ਦਿਨ ਸੰਤਾਂ ਨੇ ਉਥੇ ਹੀ ਛੱਕਿਆ ਤੇ ਰਾਤ ਵੀ ਰਹੇ। ਦੂਜੇ ਦਿਨ ਸੰਤ ਉਥੇ ਗਏ। ਮੈਂ ਸੰਤਾਂ ਨੂੰ ਕਿਹਾ ਕਿ ਤੁਸੀਂ ਹੁਣ ਜਾਵੋ ਨਾ। ਹਾਲਾਤ ਬੜੇ ਖਰਾਬ ਹਨ। ਪਰ ਕਹਿਣ ਲੱਗੇ ਲੋਕਾਂ ਦੀਆਂ ਅਮਾਨਤਾਂ ਨਾਲ ਕੋਠੇ ਭਰੇ ਹਨ। ਇਸ ਲਈ ਡੇਰੇ ਜਰੂਰ ਵਾਪਸ ਜਾਣਾ। ਸੰਤ ਚਲੇ ਗਏ। ਤਰਲੋਚਨ ਸਿੰਘ ਦਾ ਜਨਮ ਹੋਣ ਵਾਲਾ ਸੀ। ਅਸੀਂ ਭੈਣ ਕਰਮ ਕੌਰ ਜੀ ਨੂੰ ਤੇ ਮਾਤਾ ਨੂੰ ਇਥੇ ਬੁਲਾਇਆ ਹੋਇਆ ਸੀ। ਤਰਲੋਚਨ ਦਾ ਜਨਮ 13 ਮਈ 1947 ਮੁਤਾਬਕ ਵੈਸਾਖ 31 ਸੰਮਤ 2004 ਜੇਠ ਵਦੀ ਅਸ਼ਟਮੀ ਸ਼ਾਮ ਨੂੰ ਸੱਤ ਵਜੇ ਅੰਮ੍ਰਿਤਸਰ ਵਿਖੇ ਹੋਇਆ। ਭੈਣ ਕਰਮ ਕੌਰ ਨੂੰ ਤੇਰਵਾਂ ਕਰਵਾ ਕੇ ਮੈਂ ਚੱਕ ਬੱਤੀ ਛੱਡ ਕੇ ਵਾਪਸ ਆ ਗਿਆ। ਹਾਲਾਤ ਬਹੁਤ ਖਰਾਬ ਸਨ। ਪਰ ਗੁਰੂ ਮਹਾਰਾਜ ਨੇ ਸਹੀ ਸਲਾਮਤ ਵਾਪਸ ਲੈ ਆਂਦਾ। ਉਸ ਤੋਂ ਬਾਅਦ ਮਾਤਾ ਨੇ ਕਿਹਾ ਮੈਨੂੰ ਵੀ ਪਿੰਡ ਭੇਜੋ। ਮੈਂ ਜਰੂਰ ਜਾਣਾ। ਮਾਤਾ ਨੂੰ ਬਹੁਤ ਕਿਹਾ ਪਰ ਮਾਤਾ ਜੀ ਨਾ ਮੰਨੀ। ਮਾਤਾ ਜੀ ਵੀ ਹਾੜ ਦੇ ਵਿੱਚ ਰਾਗੀ ਰਾਧਾ ਸਿੰਘ ਨਾਲ ਪਿੰਡ ਚਲੇ ਗਏ। ਉਸ ਤੋਂ ਬਾਅਦ ਸੰਤਾਂ ਦੀ ਇਕ ਚਿੱਠੀ ਆਈ ਕਿ ਸਾਡੇ ਉਤੇ ਇਕ ਵੱਡਾ ਜਬਰਦਸਤ ਹਮਲਾ ਹੋਇਆ ਹੈ। ਪਰ ਗੁਰੂ ਮਹਾਰਾਜ ਨੇ ਹੱਥ ਦੇਕੇ ਬਚਾ ਲਿਆ। ਇਸ ਇਲਾਕੇ ਦੇ ਮੁਸਲਮਾਨਾਂ ਨੇ ਇੱਕਠੇ ਹੋ ਕੇ ਡੇਰੇ ਉਤੇ ਹਮਲਾ ਕਰ ਦਿੱਤਾ ਸੀ। ਪਰ ਅਸੀਂ ਵੀ ਆਪਣਾ ਇੰਤਜਾਮ ਪੂਰੀ ਤਰ੍ਹਾਂ ਨਾਲ ਕੀਤਾ ਹੋਇਆ ਸੀ। ਮਨ ਵਿੱਚ ਇਹ ਠਾਣ ਲਈ ਸੀ ਕਿ ਹੁਣ ਸ਼ਹੀਦੀਆਂ ਹੋਣਗੀਆਂ ਅਤੇ ਮਰਦਾਂ ਦੀ ਮੌਤ ਮਰਾਂਗੇ। ਐਵੇਂ ਨਹੀਂ ਮਰਨਾ। ਪਰ ਸਤਿਗੁਰੂ ਨੇ ਕਿਰਪਾ ਕੀਤੀ ਤੇ ਇਥੋਂ ਤੱਕ ਗੱਲ ਨਹੀਂ ਪਹੁੰਚੀ ਅਤੇ ਸਭ ਤਰ੍ਹਾਂ ਨਾਲ ਬਚਾਅ ਹੋ ਗਿਆ। ਇਸ ਚਿੱਠੀ ਦੇ ਪੜ੍ਹਨ ਨਾਲ ਮਨ ਵਿੱਚ ਬੜੀ ਚਿੰਤਾ ਲੱਗ ਗਈ ਕਿ ਹੁਣ ਬਚ ਕੇ ਉਥੋਂ ਆਉਣਾ ਬਹੁਤ ਕਠਿਨ ਹੈ। ਕਿਉਂਕਿ ਹਾਲਾਤ ਦਿਨ ਬਦਿਨ ਵਿਗੜਦੇ ਜਾ ਰਹੇ ਸਨ। ਮੈਂ ਇਕ ਸੰਤਾਂ ਨੂੰ ਚਿੱਠੀ ਲਿਖੀ ਕਿ ਮੈਂ ਤੁਹਾਨੂੰ ਕਿਹਾ ਸੀ ਕਿ ਤੁਸੀਂ ਨਾ ਜਾਵੋ। ਪਰ ਤੁਸੀਂ ਨਹੀਂ ਨਾ ਮੰਨੇ। ਤੁਸੀਂ ਜਾ ਕੇ ਫਸ ਗਏ। ਚੰਗਾ ਵਾਹਿਗੁਰੂ ਕਿਰਪਾ ਕਰਨਗੇ। ਵਾਹਿਗੁਰੂ ਤੁਹਾਨੂੰ ਸਹੀ ਸਲਾਮਤ ਲਿਆਏ। ਇਕ ਚਿੱਠੀ ਭਾਈ ਸਾਹਿਬ ਭਾਈ ਵੀਰ ਸਿੰਘ ਨੂੰ ਭੱਖੜੇਵਾਲੀ ਭੇਜੀ। ਕਿ ਤੁਸੀਂ ਰਾਜੀ ਖੁਸ਼ੀ ਦਾ ਪਤਾ ਦਿਉ। ਹੁਣ ਨਦੀ ਨਾਮ ਸੰਜੋਗੀ ਮੇਲੇ ਹਨ। ਮੈਂ ਤੁਹਾਨੂੰ ਕਿਹਾ ਸੀ ਕਿ ਲੜਕੀਆਂ ਨੂੰ ਮੇਰੇ ਨਾਲ ਭੇਜ ਦਿਉ ਤੁਸੀਂ ਨਹੀਂ ਭੇਜੀਆਂ ਜੇ ਜਿਉਂਦੇ ਬਚੇ ਰਹੇ ਤਾਂ ਮੇਲ ਹੋ ਜਾਵੇਗਾ। ਵਾਹਿਗੁਰੂ ਕਿਰਪਾ ਕਰੇ। ਤੁਸੀਂ ਰਾਜੀ ਖੁਸ਼ੀ ਪਹੁੰਚ ਜਾਵੋ। ਇਨ੍ਹਾਂ ਹੀ ਦਿਨਾਂ ਵਿੱਚ ਜਮਾਂਦਾਰ ਖੁਸ਼ਹਾਲ ਸਿੰਘ ਤੇ ਭਾਈ ਜੇਠਾ ਸਿੰਘ ਭੱਖੜੇਵਾਲੀ ਤੋਂ ਕੁਝ ਕਿਰਪਾਨਾਂ ਤੇ ਕੁਝ ਗਰਨੇਡ ਲੈਣ ਲਈ ਅੰਮ੍ਰਿਤਸਰ ਪਹੁੰਚੇ। ਹੋਰ ਵੀ ਬਹੁਤ ਸਾਰੇ ਕਾਲਰ ਅਤੇ ਮਨੋਰ ਦੇ ਪਿੰਡਾਂ ਦੇ ਸਿੰਘ ਅੰਮ੍ਰਿਤਸਰ ਆਉਂਦੇ ਰਹੇ ਕਿ ਸਾਨੂੰ ਬਰਛੇ, ਕਿਰਪਾਨਾਂ ਤੇ ਹੋਰ ਲੋੜੀਂਦੇ ਹਥਿਆਰ ਦਿਵਾਉ ਤਾਂ ਕਿ ਅਸੀਂ ਮੁਕਾਬਲਾ ਕਰ ਸਕੀਏ। ਜਿਥੋਂ ਤੱਕ ਹੋ ਸਕਿਆ ਬਹੁਤ ਸਾਰੇ ਲੋਕਾਂ ਨੂੰ ਬੜੇ ਯਤਨ ਦੇ ਨਾਲ ਕਿਰਪਾਨਾਂ ਆਦਿ ਹਥਿਆਰ ਦਿਵਾਉਣ ਦਾ ਯਤਨ ਕੀਤਾ। ਅਖ਼ੀਰ ਜਮਾਂਦਾਰ ਖੁਸ਼ਹਾਲ ਸਿੰਘ ਅਤੇ ਭਾਈ ਜੇਠਾ ਸਿੰਘ ਇਥੇ ਕੁਝ ਦਿਨ ਰਹੇ ਅਤੇ ਉਨ੍ਹਾਂ ਦੇ ਹੁੰਦਿਆਂ ਹੀ ਇਹ ਖ਼ਬਰਾਂ ਆਉਣ ਲੱਗ ਪਈਆਂ ਕਿ ਬਾਵ ਕੁਆਲ ਮਾਰਿਆ ਗਿਆ। ਇਹ ਪਿੰਡ ਮਾਰ

ਮਾਰਿਆ। ਧੂੰਮਾਂ ਪੈਂਦੀਆਂ ਗਈਆਂ। ਲੋਕ ਰੋਂਦੇ ਕੁਰਲਾਂਦੇ ਵਾਪਸ ਆ ਗਏ। ਲੋਕ ਰੋਂਦੇ ਕੁਰਲਾਂਦੇ ਪੂਰਬੀ ਪੰਜਾਬ ਤੋਂ ਆਉਣੇ ਸ਼ੁਰੂ ਹੋ ਗਏ। ਕੁਝ ਦਰਿਆਵਾਂ ਵਿੱਚ ਰੁੜ ਪਏ। ਕੁਝ ਰਸਤੇ ਵਿੱਚ ਮਾਰੇ ਗਏ। ਅਜਿਹੇ ਹਾਲਾਤ ਪੈਦਾ ਹੋਏ। ਅਜਿਹੀਆਂ ਘਟਨਾਵਾਂ ਵੇਖ ਕੇ ਸੁਣ ਕੇ ਮਨ ਕੰਬ ਗਿਆ ਕਿ ਸੰਤਾਂ ਦਾ ਅਤੇ ਪਰਿਵਾਰ ਦਾ ਆਉਣਾ ਬਹੁਤ ਅਸੰਭਵ ਹੋਇਆ। ਗੱਡੀ ਦੇ ਰਸਤੇ ਬੰਦ ਹੋ ਗਏ। ਜਮਾਂਦਾਰ ਖੁਸ਼ਹਾਲ ਸਿੰਘ ਤੇ ਭਾਈ ਜੇਠਾ ਸਿੰਘ ਜੰਮੂ ਦੇ ਰਸਤੇ ਪਿੰਡ ਪਹੁੰਚ ਗਏ। ਬਾਅਦ ਵਿੱਚ ਜਦੋਂ ਲੋਕ ਇਧਰ ਆਏ ਉਨ੍ਹਾਂ ਦੱਸਿਆ ਕਿ ਜਦੋਂ ਭਾਈ ਜੇਠਾ ਸਿੰਘ ਜਮਾਂਦਾਰ ਕਿਲ੍ਹੇ ਟਾਂਡੇ ਦੇ ਰਸਤੇ ਭੱਖੜੇਵਾਲੀ ਜਾਣ ਲਈ ਕਿਲ੍ਹੇ ਦੇ ਨੇੜੇ ਪਹੁੰਚੇ, ਟਾਂਡਾ ਕਿਲ੍ਹਾ, ਨਿਕਲ ਕੇ ਸਾਰੇ ਆ ਰਹੇ ਸਨ। ਇਨ੍ਹਾਂ ਪਿੰਡ ਜਾ ਕੇ ਲੋਕਾਂ ਨੂੰ ਕਿਹਾ ਸਾਰੇ ਝੱਟਪੱਟ ਨਿਕਲ ਜਾਵੋ। ਸਾਰੇ ਪਿੰਡ ਖਾਲੀ ਹੋ ਗਏ ਹਨ। ਲੋਕਾਂ ਨੇ ਸਵੇਰੇ ਉੱਠ ਕੇ ਕੁਝ ਸਮਾਨ ਮੱਝਾਂ ਤੇ ਲੱਦਿਆ, ਕੁਝ ਟਾਂਗਿਆਂ, ਕੁਝ ਘੋੜਿਆਂ ਤੇ ਲੱਦਿਆ ਤੇ ਚੱਲ ਪਏ। ਜਦ ਪੇਰੋਸ਼ਾਹ ਦੇ ਨੇੜੇ ਪਹੁੰਚੇ ਤਾਂ ਮੁਸਲਮਾਨਾਂ ਨੇ ਹਮਲਾ ਕਰ ਦਿੱਤਾ। ਬਰਾਮ ਪਿੰਡ ਦੇ ਨੇੜੇ ਬੜਾ ਘਮਸਾਨ ਦਾ ਹਮਲਾ ਹੋਇਆ। ਜਿਸ ਵਿੱਚ ਪਿੰਡ ਦੀਆਂ ਬੜੀਆਂ ਕੀਤਮੀ ਜਾਨਾਂ ਖਤਮ ਹੋ ਗਈਆਂ। ਪਤਾ ਲੱਗਾ ਜਮਾਂਦਾਰ ਅਮਰ ਸਿੰਘ, ਪਾਲਾ ਸਿੰਘ, ਹੌਲਦਾਰ ਜੱਗਾ ਸਿੰਘ ਅਤੇ ਹੋਰ ਕਈ ਪਤਵੰਤੇ ਬੰਦੇ ਇਥੇ ਮਾਰੇ ਗਏ ਅਤੇ ਭਰਜਾਈ ਪ੍ਰੇਮ ਕੌਰ, ਭਾਈ ਵੀਰ ਸਿੰਘ ਹੁਰਾਂ ਦੇ ਘਰੋਂ ਵੀ ਇਥੇ ਹੀ ਮਾਰੇ ਗਏ। ਐਸੇ ਦਰਦ ਭਰੇ ਹਾਲਾਤ ਸਨ ਕਿ ਭਾਈ ਸਾਹਿਬ ਨੇ ਬਸ ਆਖਰੀ ਉਨ੍ਹਾਂ ਦੇ ਮੂੰਹ 'ਤੇ ਕੱਪੜਾ ਪਾ ਕੇ ਆਪ ਚਲੇ ਆਏ ਤੇ ਉਸ ਦਾ ਅੰਤਮ ਸੰਸਕਾਰ ਵੀ ਨਾ ਕਰ ਸਕੇ। ਕਿਉਂਕਿ ਕੁੜੀਆਂ ਵੀ ਨਾਲ ਸਨ ਤੇ ਪਰਿਵਾਰ ਵੀ ਨਾਲ ਸੀ। ਸਾਰੇ ਟੱਬਰ ਵਿਚੋਂ ਉਨ੍ਹਾਂ ਦੀ ਹੀ ਅਨਜਲ ਉਥੇ ਲਿਖਿਆ ਸੀ ਤੇ ਉਹ ਹੀ ਉਥੇ ਰਹਿ ਗਏ। ਆਖਰ ਇਹ ਜੰਮੂ ਦੇ ਰਸਤੇ ਦੁੱਖਾਂ ਤੇ ਮੁਸੀਬਤਾਂ ਦੀਆਂ ਘੜੀਆਂ ਗਿਣਦੇ ਰਸਤੇ ਵਿੱਚ ਆਉਂਦਿਆਂ ਮਾਤਾ ਜੀ ਵੀ ਨਾਲ ਆਏ ਤੇ ਬੇਹੋਸ਼ ਹੋ ਗਏ। ਸਾਵਣ ਸਿੰਘ ਨੇ ਮੋਢਿਆਂ ਤੇ ਚੁੱਕ ਕੇ ਮਾਤਾ ਜੀ ਨੂੰ ਕਿਸੇ ਟਿਕਾਣੇ ਤੇ ਲਿਆਂਦਾ। ਇਸ ਤਰ੍ਹਾਂ ਇਹ ਪਠਾਨ ਕੋਟ ਪੁੱਜ ਕੇ ਗਹੋਤੀ ਪਹੁੰਚੇ। ਮੈਨੂੰ ਅੰਮ੍ਰਿਤਸਰ ਪਤਾ ਲੱਗਾ ਤਾਂ ਇਨ੍ਹਾਂ ਨੂੰ ਮਿਲਣ ਵਾਸਤੇ ਗਿਆ। ਮਾਤਾ ਜੀ ਨੂੰ ਅੰਮ੍ਰਿਤਸਰ ਲਿਆਂਦਾ। ਇਹ ਉਦੋਂ ਨਵੇਂ ਪਿੰਡ ਬਹਾਦਰ ਉਥੇ ਸਨ। ਮੈਂ ਇਨ੍ਹਾਂ ਨੂੰ ਕਿਹਾ ਕਿ ਤੁਸੀਂ ਦਰਿਆਂ ਤੋਂ ਪਾਰ ਮੁਕੇਰੀਆਂ ਕੋਲ ਪਹੁੰਚੋ। ਉਥੇ ਗਿਆਨੀ ਹੇਮ ਸਿੰਘ ਤੇ ਸਰਦਾਰ ਜੁਗਿੰਦਰ ਸਿੰਘ ਮੁਕੇਰੀਆਂ ਨੂੰ ਮਿਲ ਕੇ ਕੋਈ ਚੰਗਾ ਜਿਹਾ ਪਿੰਡ ਲੈਣ ਦਾ ਯਤਨ ਕਰਨਾ। ਗਹੋਤੀ ਵਾਲਿਆਂ ਨੇ ਬਾਪੂ ਜੀ ਅਤੇ ਹਰਬੰਸ ਸਿੰਘ ਹੁਰਾਂ ਨੇ ਜਿਥੋਂ ਤੱਕ ਹੋ ਸਕੇ ਪਰਿਵਾਰ ਦੀ ਚੰਗੀ ਸੇਵਾ ਕੀਤੀ। ਮੈਨੂੰ ਇਥੇ ਹੀ ਪਤਾ ਲੱਗ ਗਿਆ ਕਿ ਸੰਤ ਬਾਬਾ ਪ੍ਰੇਮ ਸਿੰਘ ਜੀ ਅੰਮ੍ਰਿਤਸਰ ਪਹੁੰਚ ਗਏ ਹਨ। ਸੂਬੇਦਾਰ ਮੇਜਰ ਫਤਿਹ ਸਿੰਘ ਕਿਲਾ ਸੂਰਾ ਸਿੰਘ ਵਾਲੇ ਨੇ ਮੈਨੂੰ ਦੱਸਿਆ ਸੀ। ਮੈਂ ਉਸੇ ਵੇਲੇ ਕਿਸੇ ਬੱਸ ਤੇ ਚੜ੍ਹ ਕੇ ਅੰਮ੍ਰਿਤਸਰ ਪੁੱਜਾ।

## ਵੰਡ ਤੋਂ ਪਿਛੋਂ ਲੁਬਾਣਾ ਬਰਾਦਰੀ ਦਾ ਸਿਆਸੀ ਪੱਖ ਦੇਖਕੇ ਇਕੱਠਿਆਂ ਹੀ ਕਪੂਰਥਲੇ ਜਿਲ੍ਹੇ ਵਿੱਚ ਵਸਣਾ:

ਸੰਤ ਘਰ ਪਹੁੰਚੇ ਹੋਏ ਸਨ। ਉਨ੍ਹਾਂ ਦੇ ਨਾਲ ਬਾਬਾ ਬੂੜ ਸਿੰਘ ਸੈਣੇ ਵਾਲੇ, ਗਿਆਨੀ ਹਰਚਰਨ ਸਿੰਘ, ਕੁਝ ਹੋਰ ਪ੍ਰੇਮੀ ਜਿਹੜੇ ਨਾਲ ਆਏ ਸਨ। ਉਹ ਵੀ ਇਥੇ ਹੀ ਸਨ। ਸੰਤਾਂ ਦੇ ਦਰਸ਼ਨ ਕੀਤੇ। ਦੇਖਕੇ ਮੇਰੇ ਨੇਤਰ੍ਹਾਂ ਵਿੱਚ ਜਲ ਭਰ ਆਇਆ ਅਤੇ ਸੰਤਾਂ ਦੇ ਨੇਤਰ੍ਹਾਂ

ਵਿੱਚ ਵੀ ਜਲ ਭਰ ਆਇਆ। ਉਹ ਮਹਾਂ ਪੁਰਸ਼ ਜਿਹੜੇ ਕਿ ਆਪਣੇ ਸਰੀਰ ਦੀਆਂ ਕਈ ਤਰ੍ਹਾਂ ਦੀਆਂ ਤਕਲੀਫਾਂ ਆਉਣ ਉਤੇ ਦੁਖ ਮਹਿਸੂਸ ਨਹੀਂ ਸਨ ਕਰਦੇ, ਹਾਏ ਤੱਕ ਨਹੀਂ ਸੀ ਕਹਿੰਦੇ, ਉਨ੍ਹਾਂ ਨੂੰ ਪਹਿਲੀ ਵਾਰ ਦੇਖਿਆ ਕਿ ਉਨ੍ਹਾਂ ਦੇ ਨੇਤਰ੍ਹਾਂ ਵਿੱਚ ਵੀ ਜਲ ਆ ਰਿਹਾ ਹੈ। ਮੈਨੂੰ ਯਾਦ ਹੈ ਕਿ ਪਿਛੇ ਜ਼ਿਕਰ ਕਰ ਆਏ ਹਾਂ ਪਿਸ਼ਾਬ ਬੰਦ ਹੋਣ ਤੇ ਵੀ ਤੇ ਐਕਸੀਡੈਂਟ ਹੋਣ ਤੇ ਵੀ ਤਕਲੀਫ ਮਹਿਸੂਸ ਨਹੀਂ ਸੀ ਕੀਤੀ। ਨਾ ਹੀ ਹਾਏ ਤੱਕ ਕਿਹਾ। ਪਰ ਇਹ ਇਕ ਸਦਮਾ ਅਜਿਹਾ ਸੀ ਜਿਸ ਨੂੰ ਬਰਦਾਸ਼ਤ ਕਰਨਾ ਕਠਿਨ ਸੀ। ਉਹ ਮੁਰਾਲੇ ਦਾ ਠਾਠ ਬਾਠ, ਸ਼ਾਹੀ ਹਰਿਮੰਦਰ, ਸੁੰਦਰ ਬਾਗ ਬਗੀਚੇ, ਵਿੱਚ ਕੋਠੀ ਵੀਹ ਵੀਹ ਸੇਰ ਦੁੱਧ ਦੇਣ ਵਾਲੀਆਂ ਮੱਝਾਂ, ਗਊਆਂ, ਘੋੜੀਆਂ, ਦੋਹਾਂ ਵੇਲੇ ਹਰਿਮੰਦਰ ਵਿੱਚ ਗੁਰਬਾਣੀ ਦਾ ਕੀਰਤਨ, ਕਥਾ, ਬੇਮਿਸਾਲ ਲੰਗਰ, ਘਿਉ ਨਾਲ ਚੁਣੀ ਤੰਦੂਰ ਦੇ ਪ੍ਰਸ਼ਾਦੇ ਸੰਗਤ ਵਿੱਚ ਆਪ ਵਰਤਾਉਣ ਤੇ ਬੜੇ ਪਿਆਰ ਨਾਲ ਸੰਗਤ ਨੂੰ ਲੰਗਰ ਵਰਤਾ ਕੇ ਆਪ ਵੀ ਨਾਲ ਬੈਠ ਜਾਣਾ ਇਹ ਕੁਝ ਕੁ ਗੱਲਾਂ ਸਨ, ਜੋ ਮੁਰਾਲੇ ਦੀ ਯਾਦ ਭੁੱਲ ਨਹੀਂ ਸੀ ਸਕਦੀ। ਖੈਰ ਇਨ੍ਹਾਂ ਮਹਾਂ ਪੁਰਸ਼ਾਂ ਨੂੰ ਫੇਰ ਉਸ ਦੇ ਨਾਲ ਜਮੀਨ ਆਦਿ ਦੀ ਜਾਇਦਾਦ ਇਸੇ ਗੱਦੀ ਦੀ ਮਹਾਨ ਸਿੱਖੀ ਦਾ ਪ੍ਰਚਾਰ, ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਉਣਾ, ਸਮਾਜਿਕ ਬੁਰਾਈਆਂ ਨੂੰ ਦੂਰ ਕਰਨਾ, ਅਜਿਹੀਆਂ ਗੱਲਾਂ ਸਨ ਜੋ ਜਦੋਂ ਯਾਦ ਆਉਂਦੀਆਂ ਉਦੋਂ ਮਨ ਵਿੱਚ ਮਹਿਸੂਸ ਹੁੰਦਾ ਕੁਝ ਦਿਨ ਅੰਮ੍ਰਿਤਸਰ ਰਹਿ ਕੇ ਫਿਰ ਬੇਗੋਵਾਲ ਜਿਲ੍ਹਾ ਕਪੂਰਥਲਾ ਵਿੱਚ ਕਿਸੇ ਮੰਤਰੀ ਦੀ ਕੋਠੀ ਨੂੰ ਅਲਾਟ ਕਰਵਾ ਕੇ, ਜਾ ਡੇਰਾ ਲਾਇਆ। ਭਾਵੇਂ ਬੇਗੋਵਾਲ ਜਾਣ ਲਈ ਨਡਾਲੇ ਤੋਂ ਕੋਈ ਸੜਕ ਨਹੀਂ ਸੀ, ਕੋਈ ਜਾਣ ਲਈ ਸਾਧਨ ਨਹੀਂ ਸੀ। ਜਮੀਨ ਵੀ ਰੋਕੜ ਤੇ ਬੰਜਰ ਚਾਰੇ ਪਾਸੇ ਸੀ। ਪ੍ਰੰਤੂ ਇਸ ਗੱਲ ਨੂੰ ਸਾਹਮਣੇ ਰੱਖਦਿਆਂ ਇਥੇ ਡੇਰਾ ਲਾਇਆ ਕਿ ਇਸ ਦੇ ਆਸੇ ਪਾਸੇ ਕੁਝ ਬਰਾਦਰੀ ਦੇ ਪਿੰਡ ਅਲਾਟ ਹੋ ਜਾਣ ਤਾਂ ਕਿ ਡੇਰੇ ਦੀ ਰੌਣਕ ਵੀ ਬਣੀ ਰਹੇ ਤੇ ਬਰਾਦਰੀ ਦਾ ਇਕੱਠੇ ਬੈਠਣ ਨਾਲ ਸਿਆਸੀ ਤੌਰ ਤੇ ਤਾਕਤ ਬਣ ਜਾਵੇਗੀ ਅਤੇ ਕੱਲ ਨੂੰ ਜੇਕਰ ਕੋਈ ਚੋਣ ਲੜਨੀ ਪਈ ਤਾਂ ਆਪਣੀ ਬਹੁ ਗਿਣਤੀ ਹੋਣ ਨਾਲ ਸਫਲਤਾ ਹੋ ਜਾਵੇਗੀ। ਇਸ ਦੂਰ ਅੰਦੇਸ਼ੀ ਨੂੰ ਮੁੱਖ ਰੱਖ ਕੇ ਉਨ੍ਹਾਂ ਬੇਗੋਵਾਲ ਡੇਰਾ ਲਾਇਆ ਅਤੇ ਉਨ੍ਹਾਂ ਦਾ ਇਹ ਸੁਪਨਾ ਉਨ੍ਹਾਂ ਦੇ ਅਕਾਲ ਚਲਾਣੇ ਤੋਂ ਪਿੱਛੋਂ ਸਾਕਾਰ ਹੋਇਆ ਤੇ ਇਸ ਹਲਕੇ ਵਿਚੋਂ ਤਿੰਨ ਚਾਰ ਵਾਰ ਐਮ.ਐਲ.ਏ. ਸਫ਼ਲ ਹੋਏ ਹਨ। ਭਾਵੇਂ ਸਫ਼ਲ ਹੋਣ ਵਾਲੇ ਵਿਧਾਇਕਾਂ ਨੇ ਉਹ ਕੁਝ ਤਾਂ ਨਹੀਂ ਕੀਤਾ ਜੋ ਸਚਖੰਡ ਵਾਸੀ ਸੰਤ ਪ੍ਰੇਮ ਸਿੰਘ ਜੀ ਹੁਰੀਂ ਚਾਹੁੰਦੇ ਸਨ। ਇਕ ਗੱਲ ਜਰੂਰ ਹੋਈ ਕਿ ਬਰਾਦਰੀ ਦੀ ਤਾਕਤ ਦਾ ਪਤਾ ਹਰ ਇਕ ਨੂੰ ਲੱਗ ਗਿਆ। ਉਨ੍ਹਾਂ ਨੇ ਇਕ ਇਕੱਠ ਬਹੁਤ ਭਾਰੀ ਫਤਿਹਗੜ੍ਹ ਸੀਕਰੀ ਵਿੱਚ ਸੰਨ 1948 ਵਿੱਚ ਕੀਤਾ। ਜਿਸ ਵਿੱਚ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਨੂੰ ਬੁਲਾਇਆ ਜਦ ਕਿ ਉਹ ਰਾਜ ਪ੍ਰਮੁੱਖ ਸਨ। ਇਸ ਮੌਕੇ 'ਤੇ ਵੀ ਤਮਾਮ ਫੌਜੀਆਂ ਨੂੰ ਵਰਦੀਆਂ ਪਾ ਕੇ ਆਉਣ ਲਈ ਸੱਦਾ ਦਿੱਤਾ ਅਤੇ ਉਹ ਮਹਾਰਾਜਾ ਪਟਿਆਲਾ ਦੇ ਸੁਆਗਤ ਲਈ ਪੁੱਜੇ। ਇਸ ਤਰ੍ਹਾਂ ਇਸ ਸਮੇਂ ਆਪਣੀ ਤਾਕਤ ਦਾ ਮੁਜ਼ਾਹਰਾ ਕੀਤਾ। ਜਿਸ ਦਾ ਪ੍ਰਭਾਵ ਮਹਾਰਾਜਾ ਪਟਿਆਲਾ ਉਤੇ ਬਹੁਤ ਪਿਆ। ਇਸ ਤਰ੍ਹਾਂ ਉਨ੍ਹਾਂ ਨੇ 1949 ਵਿੱਚ ਵੀ ਪਿੰਡ ਫਤਿਹਗੜ੍ਹ ਸੀਕਰੀ ਟਾਹਲੀਆਂ ਵਾਲੇ ਬਾਗ ਵਿੱਚ ਇਕ ਬੜਾ ਭਾਰੀ ਦੀਵਾਨ ਕੀਤਾ। ਜਿਸ ਵਿੱਚ ਸਰਦਾਰ ਈਸ਼ਰ ਸਿੰਘ ਮਝੈਲ, ਜੱਥੇਦਾਰ ਊਧਮ ਸਿੰਘ ਨਾਗੋਕੇ, ਸਰਦਾਰ ਪਰਤਾਪ ਸਿੰਘ ਕੈਰੋਂ ਤੇ ਹੋਰ ਵੀ ਕਈ ਲੀਡਰ ਆਦਿ ਸ਼ਾਮਲ ਹੋਏ। ਅਖ਼ੀਰ ਆਪ ਨੂੰ ਅਕਾਲ ਪੁਰਖ ਵਾਹਿਗੁਰੂ ਵਲੋਂ ਸੱਦਾ ਆ ਗਿਆ। ਆਪ ਅੰਮ੍ਰਿਤ ਵੇਲੇ 3 ਜੂਨ 1950 ਨੂੰ ਹਾਰਟ ਅਟੈਕ

(ਦਿਲ ਫੇਲ੍ਹ) ਹੋ ਜਾਣ ਕਾਰਨ ਅਕਾਲ ਚਲਾਣਾ ਕਰ ਗਏ ਅਤੇ ਲੁਬਾਣਾ ਬਰਾਦਰੀ ਦੀਆਂ ਬਿਹਤਰੀਆਂ ਸਕੀਮਾਂ ਨਾਲ ਹੀ ਲੈ ਕੇ ਚਲੇ ਗਏ ਅਤੇ ਲੁਬਾਣਾ ਬਰਾਦਰੀ ਨੂੰ ਲਵਾਰਸ ਬਣਾ ਗਏ। ਦੇਸ਼ ਪਰਦੇਸ਼ ਵਿੱਚ, ਖਾਸ ਤੌਰ ਤੇ ਲੁਬਾਣਾ ਬਰਾਦਰੀ ਵਿੱਚ ਕੁਰਲਾਹਟ ਪੈ ਗਈ। ਇਹ ਦੁੱਖਦਾਈ ਖਬਰ ਮੈਨੂੰ ਵੀ ਸ਼ਾਮ ਨੂੰ ਜੱਥੇਦਾਰ ਅੱਛਰ ਸਿੰਘ ਰਾਹੀਂ ਪਹੁੰਚੀ ਅਤੇ ਸਵੇਰੇ ਮੈਂ ਤੇ ਜੱਥੇਦਾਰ ਊਧਮ ਸਿੰਘ ਨਾਗੋਕੇ ਤੇ ਕੁਝ ਹੋਰ ਵੀ ਸੱਜਣ ਬੇਗੋਵਾਲ ਪੁਜੇ। ਜੱਥੇਦਾਰ ਊਧਮ ਸਿੰਘ, ਮੈਂ ਤੇ ਹੋਰ ਕਈ ਸੱਜਣਾਂ ਨੇ ਸੰਤਾਂ ਦਾ ਆਪਣੇ ਹੱਥੀ ਇਸ਼ਨਾਨ ਕਰਵਾਇਆ ਅਤੇ ਬੜੇ ਸੁੰਦਰ ਸਵੱਛ ਬਸਤਰ ਪਾ ਕੇ ਬੇਗੋਵਾਲ ਕੋਠੀ ਦੇ ਨਾਲ ਉਨ੍ਹਾਂ ਦੇ ਸਰੀਰ ਦਾ ਸੰਸਕਾਰ ਕਰ ਦਿੱਤਾ। ਜਿਥੇ ਕਿ ਹੁਣ ਗੁਰਦੁਆਰਾ ਬਣਿਆ ਹੈ। ਭੀੜ ਬਹੁਤ ਹੋਣ ਕਾਰਨ ਮੈਂ ਸੰਸਕਾਰ ਵਾਲੀ ਥਾਂ ਤੇ ਨਹੀਂ ਪੁੱਜ ਸਕਿਆ। ਜੱਥੇਦਾਰ ਊਧਮ ਸਿੰਘ ਜੀ ਨੇ ਸੰਤਾਂ ਦੀ ਅਰਥੀ ਨੂੰ ਆਪਣੇ ਮੋਢਿਆਂ ਤੇ ਚੁੱਕ ਕੇ ਸੰਸਕਾਰ ਵਾਲੀ ਥਾਂ ਤੇ ਪਹੁੰਚਾਇਆ, ਸੰਸਕਾਰ ਹੋ ਗਿਆ। ਭਗਤ ਸਰਦਾਰ ਸਿੰਘ ਜੀ, ਸੰਤਾਂ ਦੇ ਫੁੱਲ ਲੈ ਕੇ ਹਰਦੁਆਰ ਪੁੱਜੇ। ਉਥੇ ਸਾਰੀ ਕਾਰਵਾਈ ਨਿਰਮਲੇ ਸੰਤਾਂ ਦੀ ਮਰਯਾਦਾ ਅਨੁਸਾਰ ਕੀਤੀ। ਭਾਵੇਂ ਸੰਤ ਪ੍ਰੇਮ ਸਿੰਘ ਜੀ ਸਿੱਖੀ ਅਸੂਲਾਂ ਦੇ ਆਪ ਜਿੰਦਗੀ ਭਰ ਦ੍ਰਿੜ ਰਹੇ ਅਤੇ ਸਿੱਖ ਸੰਗਤਾਂ ਨੂੰ ਵੀ ਅੰਮ੍ਰਿਤ ਛਕਾ ਕੇ ਸਿੱਖੀ ਅਸੂਲਾਂ ਵਿੱਚ ਢਾਲਣ ਦਾ ਸਿਰ ਤੋੜ ਯਤਨ ਕਰਦੇ ਰਹੇ। ਪ੍ਰੰਤੂ ਉਨ੍ਹਾਂ ਦੇ ਮਗਰੋਂ ਹਰਦੁਆਰ ਫੁੱਲ ਤਾਰਨ ਦੀ ਮਰਯਾਦਾ ਕੇਵਲ ਨਿਰਮਲਾ ਭੇਖ ਦੀ ਪ੍ਰੰਪਰਾ ਨੂੰ ਮੁੱਖ ਰੱਖਕੇ ਅਤੇ ਰਿਕਾਰਡ ਕਾਇਮ ਕਰਨ ਲਈ ਕੀਤੀ ਗਈ। ਬਾਵਾ ਹਰਨਾਮ ਸਿੰਘ ਨੇ ਸੰਤ ਪ੍ਰੇਮ ਸਿੰਘ ਜੀ ਦਾ ਭਰਾ ਹੋਣ ਦਾ ਨਾਤਾ ਆਮ ਲੋਕਾਂ ਵਿੱਚ ਪ੍ਰਗਟ ਕੀਤਾ ਅਤੇ ਲੁਬਾਣਾ ਬਰਾਦਰੀ ਵਿੱਚ ਇਸ ਗੱਲ ਦਾ ਜਬਰਦਸਤ ਪ੍ਰਚਾਰ ਕੀਤਾ ਕਿ ਮੈਂ ਸੰਤਾਂ ਦਾ ਭਰਾ ਹਾਂ ਤੇ ਲੁਬਾਣਾ ਬਰਾਦਰੀ ਵਿਚੋਂ ਹੀ ਹਾਂ। ਇਸ ਲਈ ਗੱਦੀ ਮੈਨੂੰ ਦੁਆਈ ਜਾਵੇ। ਇਸ ਤਰ੍ਹਾਂ ਬਹੁਤ ਸਾਰੇ ਅਗਿਆਤ ਤੇ ਭੋਲੇ ਭਾਲੇ ਤੇ ਕੁਝ ਸੁਆਰਥੀ ਲੋਕਾਂ ਨੂੰ ਪ੍ਰੇਰਣ ਵਿੱਚ ਬਾਵਾ ਹਰਨਾਮ ਸਿੰਘ ਕਾਮਯਾਬ ਹੋ ਗਏ। ਇਸ ਤਰ੍ਹਾਂ ਕੁਝ ਕੁ ਸੰਪਰਦਾਈ ਸਾਧ ਜੈਸਾ ਕਿ ਗੁਰਦਿਆਲ ਸਿੰਘ ਅਤੇ ਗਿਆਨੀ ਗੁਰਬਚਨ ਸਿੰਘ ਭਿੰਡਰਾਂ ਵਾਲਿਆਂ ਨੇ ਵੀ ਬਾਵਾ ਹਰਨਾਮ ਸਿੰਘ ਦਾ ਸਾਥ ਦੇਣਾ ਮੰਨਜੂਰ ਕਰ ਲਿਆ। ਇਸ ਤਰ੍ਹਾਂ ਇਕ ਗਿਣੀ ਮਿਥੀ ਸ਼ਾਜਿਸ ਦੇ ਅਨੁਸਾਰ ਭੋਗ ਵਾਲੇ ਦਿਨ ਗਿਆਨੀ ਗੁਰਦਿਆਲ ਸਿੰਘ ਤੇ ਗਿਆਨੀ ਗੁਰਬਚਨ ਸਿੰਘ ਭਿੰਡਰਾਂ ਵਾਲੇ ਦਸਤਾਰ ਬੰਦੀ ਹੋਣ ਤੋਂ ਪਹਿਲਾਂ ਹੀ ਬੇਗੋਵਾਲ ਤੋਂ ਚਲੇ ਆਏ। ਭਾਵੇਂ ਇਸ ਦਿਨ ਤਾਂ ਕੋਈ ਗੜਬੜ ਨਾ ਹੋਈ ਤੇ ਨਿਰਮਲ ਭੇਖ ਦੇ ਮੁੱਖੀਆਂ ਤੇ ਪੰਥ ਦੇ ਪ੍ਰਸਿੱਧ ਲੀਡਰਾਂ ਨੇ ਭਗਤ ਸਰਦਾਰ ਸਿੰਘ ਜੀ ਨੂੰ ਦਸਤਾਰਾਂ ਦੇ ਕੇ ਸੰਤ ਪ੍ਰੇਮ ਸਿੰਘ ਜੀ ਦੀ ਥਾਂ ਉਨ੍ਹਾਂ ਦਾ ਗੱਦੀ ਨਸ਼ੀਨ ਨਿਯਤ ਕਰ ਦਿੱਤਾ ਪਰ ਬਾਵਾ ਹਰਨਾਮ ਸਿੰਘ ਨੇ ਆਪਣੇ ਸੁਆਰਥ ਨੂੰ ਮੁੱਖ ਰੱਖ ਕੇ ਆਪਣੀ ਕਾਰਵਾਈ ਸ਼ੁਰੂ ਕਰ ਦਿੱਤੀ। ਸੰਤ ਪ੍ਰੇਮ ਸਿੰਘ ਜੀ ਦੇ ਭੋਗ ਤੋਂ ਪਿਛੋਂ ਆਪਣੇ ਵੱਲੋਂ ਇਕ ਦੀਵਾਨ ਬੇਗੋਵਾਲ ਰੱਖ ਦਿੱਤਾ। ਜਿਸ ਵਿੱਚ ਆਪਣੀ ਮਰਜ਼ੀ ਦੇ ਬੰਦਿਆਂ ਨੂੰ ਬੁਲਾ ਕੇ ਗੁਰਦਿਆਲ ਸਿੰਘ ਬੋਪਾਰਾਏ ਤੇ ਸੰਤ ਇੰਦਰ ਸਿੰਘ ਭਿੰਡਰਾਂ ਵਾਲਿਆਂ ਤੋਂ ਪੱਗ ਲੈਣ ਦਾ ਢੌਂਗ ਰੱਖ ਲਿਆ। ਭਾਵੇਂ ਗਿਆਨੀ ਹਰਚਰਨ ਸਿੰਘ, ਮੈਂ ਤੇ ਕੁਝ ਹੋਰ ਲੋਕਾਂ ਨੇ ਇਸ ਦੀ ਵਿਰੋਧਤਾ ਕੀਤੀ। ਪਰ ਬਾਵਾ ਹਰਨਾਮ ਸਿੰਘ ਦੇ ਭੜਕਾਏ ਹੋਏ ਬੰਦਿਆਂ ਨੇ ਸਾਡੀ ਵਿਰੋਧਤਾ ਦਾ ਕੋਈ ਅਸਰ ਨਾ ਕਬੂਲਿਆ। ਜਿਸ ਵਿੱਚ ਲੁਬਾਣਾ ਪੁਣੇ ਦਾ ਅਸਰ ਕਬੂਲ ਕੇ ਸੰਤ ਸਿੰਘ ਸਮੁੰਦਰੀ ਤੇ ਸੰਤ ਸਿੰਘ ਕੁਆਂਖ ਇਹ ਦੋਵੇਂ ਪੜ੍ਹੇ ਲਿਖੇ ਬੰਦੇ ਸਨ, ਇਹ ਵੀ ਬਾਵਾ ਹਰਨਾਮ ਸਿੰਘ ਦੇ ਪੱਖ ਵਿੱਚ ਹੋ ਕੇ ਬਾਵਾ ਜੀ ਨੂੰ ਪੱਗ ਦੇਣ ਦੇ ਮੁੱਦਈ ਬਣ ਗਏ।

ਅਖ਼ੀਰ ਰੌਲੇ ਰੱਪੇ ਵਿੱਚ ਇਨ੍ਹਾਂ ਨੇ ਬਾਵਾ ਹਰਨਾਮ ਸਿੰਘ ਦੇ ਸਿਰ ਤੇ ਜਾਅਲੀ ਪੱਗ ਬਨ੍ਹਵਾ ਦਿੱਤੀ। ਇਸ ਤਰ੍ਹਾਂ ਬਰਾਦਰੀ ਵਿੱਚ ਇਹ ਗੱਲ ਜ਼ੋਰ ਪਕੜ ਗਈ ਕਿ ਬਾਵਾ ਹਰਨਾਮ ਸਿੰਘ ਸੰਤਾਂ ਦਾ ਭਰਾ ਹੈ ਇਸ ਵਾਸਤੇ ਇਨ੍ਹਾਂ ਦਾ ਹੀ ਗੱਦੀ ਦਾ ਹੱਕ ਬਣਦਾ ਹੈ। ਭੋਲੇ ਭਾਲੇ ਲੋਕਾਂ ਨੂੰ ਕੋਈ ਪਤਾ ਨਹੀਂ ਕਿ ਭਰਾ ਦਾ ਹੱਕ ਹੁੰਦਾ ਹੈ ਕਿ ਚੇਲੇ ਦਾ ਹੱਕ ਹੁੰਦਾ ਹੈ। ਅਖਰੀ ਜ਼ਮੀਨ ਦੇ ਅਤੇ ਬੈਂਕਾਂ ਵਿੱਚ ਇਕ ਲੱਖ 33 ਹਜ਼ਾਰ ਰੁਪਿਆ ਸੀ, ਉਸ ਦਾ ਯਾਦ ਨਸ਼ੀਨੀ ਦਾ ਕੇਸ ਅਦਾਲਤ ਵਿੱਚ ਚੱਲ ਪਿਆ ਕਿ ਸੰਤ ਪ੍ਰੇਮ ਸਿੰਘ ਦੀ ਜਾਇਦਾਦ ਤੋਂ ਰੁਪਏ ਦਾ ਕੌਣ ਹੱਕਦਾਰ ਹੈ। ਮੈਂ ਤੇ ਗਿਆਨੀ ਹਰਚਰਨ ਸਿੰਘ ਨੰਗਲ ਲੁਬਾਣਾ ਦੋਵੇਂ ਭਗਤ ਸਰਦਾਰ ਸਿੰਘ ਦੇ ਮੁੱਦਈ ਬਣ ਗਏ ਅਤੇ ਮੁਕੱਦਮੇ ਦੀ ਪੈਰਵਾਈ ਲਈ ਵਕੀਲ ਕਰ ਲਿਤਾ, ਰੁਪਿਆ ਧੋਖੇ ਨਾਲ ਬਾਵਾ ਹਰਨਾਮ ਸਿੰਘ ਨੇ ਰਵੇਲ ਸਿੰਘ, ਹਰੀ ਸਿੰਘ ਦੇ ਜਵਾਈ ਦੀ ਮੱਦਦ ਨਾਲ ਜੋ ਕਿ ਪੰਜਾਬ ਨੈਸ਼ਨਲ ਬੈਂਕ ਮੁਲਾਜ਼ਮ ਸੀ, ਕਢਵਾ ਲਿਆ ਅਤੇ ਇਸ ਦਾ ਗਿਆਨੀ ਹਰਚਰਨ ਸਿੰਘ ਨੂੰ ਪਤਾ ਨਾ ਲਗਣ ਦਿੱਤਾ। ਰੁਪਿਆ ਹੱਥ ਵਿੱਚ ਆਉਣ ਨਾਲ ਬਾਵਾ ਹਰਨਾਮ ਸਿੰਘ ਦੀ ਤਾਕਤ ਹੋਰ ਮਜ਼ਬੂਤ ਹੋ ਗਈ ਅਤੇ ਜ਼ਮੀਨ ਵੀ ਭਰਾ ਹੋਣ ਦੇ ਨਾਤੇ ਉਨ੍ਹਾਂ ਨੂੰ ਹੀ ਮਿਲ ਗਈ। ਕਿਉਂਕਿ ਸੰਤ ਪ੍ਰੇਮ ਸਿੰਘ ਜੀ ਨੇ ਜੋ ਜਮੀਨ ਖਰੀਦੀ ਹੋਈ ਸੀ। ਉਸ ਵਿੱਚ ਮਲਕੀਅਤ ਆਪਣੀ ਬਾਵਾ ਵਸਾਵਾ ਸਿੰਘ ਹੀ ਲਿਖਾਇਆ ਸੀ। ਇਸ ਤਰ੍ਹਾਂ ਜਮੀਨ ਵੀ ਅਤੇ ਰੁਪਿਆ ਵੀ ਸੰਤ ਪ੍ਰੇਮ ਸਿੰਘ ਜੀ ਦਾ ਬਾਵਾ ਹਰਨਾਮ ਸਿੰਘ ਨੂੰ ਮਿਲ ਗਿਆ ਅਤੇ ਸੰਤ ਪ੍ਰੇਮ ਸਿੰਘ ਜੀ ਦੀ ਰਿਹਾਇਸ਼ੀ ਕੋਠੀ ਤੇ ਵੀ ਕਬਜ਼ਾ ਬਾਵਾ ਹਰਨਾਮ ਸਿੰਘ ਨੇ ਹੀ ਕਰ ਲਿਆ। ਭਾਵੇਂ ਅਸੀਂ ਹਾਈ ਕੋਰਟ ਤੱਕ ਮੁਕੱਦਮਾ ਲੜਿਆ ਅਤੇ ਵੱਡੇ ਵੱਡੇ ਲੀਡਰਾਂ ਮਾਸਟਰ ਤਾਰਾ ਸਿੰਘ, ਜੱਥੇਦਾਰ ਊਧਮ ਸਿੰਘ, ਈਸ਼ਰ ਸਿੰਘ ਮਝੈਲ, ਮਹੰਤ ਮੂਲ ਸਿੰਘ ਤੇ ਮਹੰਤ ਅਮਰ ਸਿੰਘ ਆਦਿ ਦੀਆਂ ਸ਼ਹਾਦਤਾਂ ਵੀ ਕਰਵਾਈਆਂ ਪਰ ਮਲਕੀਅਤ ਨੇ ਕੋਈ ਪੇਸ਼ ਨਾ ਜਾਣ ਦਿੱਤੀ। ਭਗਤ ਸਰਦਾਰ ਸਿੰਘ ਜੀ ਕੁਝ ਚਿਰ ਕੋਠੀ ਰਹੇ ਅਖ਼ੀਰ ਬਿਮਾਰੀ ਦੇ ਕਾਰਨ ਆਪਣੇ ਪੁੱਤਰ ਕੋਲ ਚਲੇ ਗਏ। ਉਥੇ ਜਾ ਕੇ ਕੁਝ ਸਮੇਂ ਬਾਦ ਚੜ੍ਹਾਈ ਕਰ ਗਏ।

## ਮਾਸਟਰ ਤਾਰਾ ਸਿੰਘ ਜੀ ਦੀ ਅਰੋਗਤਾ ਬਾਰੇ ਸ੍ਰੀ ਅਕਾਲ ਤਖਤ ਸਾਹਿਬ ਤੇ ਅਰਦਾਸ ਕਰਨ ਦਾ ਝਗੜਾ (19 ਫਰਵਰੀ 1949)

19 ਫਰਵਰੀ 1949 ਨੂੰ ਮਾਸਟਰ ਤਾਰਾ ਸਿੰਘ ਜੀ ਨੂੰ ਦਿੱਲੀ ਵਿਖੇ ਅਕਾਲੀ ਕਾਨਫਰੰਸ ਦੇ ਆਯੋਜਨ ਦੇ ਸਬੰਧ ਵਿੱਚ ਨਰੇਲਾ ਸਟੇਸ਼ਨ ਤੇ ਦਿੱਲੀ ਜਾਂਦਿਆਂ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰ ਕਰਕੇ ਧਰਮਸ਼ਾਲਾ ਜੇਲ੍ਹ ਵਿੱਚ ਭੇਜ ਦਿੱਤਾ। ਉਥੇ ਮਾਸਟਰ ਤਾਰਾ ਸਿੰਘ ਬਿਮਾਰ ਹੋ ਗਏ। ਇਥੇ ਮਾਸਟਰ ਤਾਰਾ ਸਿੰਘ ਪੱਖੀ ਲੋਕਾਂ ਨੇ ਇਹ ਕਿਹਾ ਕਿ ਮਾਸਟਰ ਤਾਰਾ ਸਿੰਘ ਦੀ ਅਰਦਾਸ ਸ੍ਰੀ ਅਕਾਲ ਤਖਤ ਸਾਹਿਬ ਕਰਵਾਈ ਜਾਵੇ। ਪ੍ਰਬੰਧਕਾਂ ਨੇ ਜਿਹੜੇ ਕਿ ਉਸ ਵਕਤ ਜੱਥੇਦਾਰ ਊਧਮ ਸਿੰਘ ਪਾਰਟੀ ਦੇ ਕਾਬਜ਼ ਸਨ ਉਨ੍ਹਾਂ ਨੇ ਕਿਹਾ ਕਿ ਅਰਦਾਸ ਸ੍ਰੀ ਅਕਾਲ ਤਖਤ ਸਾਹਿਬ ਕਿਸੇ ਦੀ ਨਹੀਂ ਕੀਤੀ ਜਾ ਸਕਦੀ। ਅਰਦਾਸ ਹੇਠਾਂ ਹੀ ਕੀਤੀ ਜਾ ਸਕਦੀ ਹੈ। ਇਸ ਤੋਂ ਬਹੁਤ ਰੌਲਾ ਰੱਪਾ ਪੈ ਗਿਆ ਕਿ ਇਹ ਮਸੰਦ ਨੇ, ਅਰਦਾਸ ਨਹੀਂ ਹੋਣ ਦਿੰਦੇ। ਬਹੁਤ ਰੌਲਾ ਰੱਪਾ ਪਾਇਆ, ਬਹੁਤ ਖੱਪ ਖਾਨਾ ਵਧ ਗਿਆ। ਜੱਥੇਦਾਰ ਮੋਹਣ ਸਿੰਘ ਨਾਗੋਕੇ ਜਿਹੜੇ ਉਸ ਵੇਲੇ ਸ੍ਰੀ ਅਕਾਲ ਤਖਤ ਦੇ ਜੱਥੇਦਾਰ ਸਨ, ਬਾਹਰ ਗਏ ਹੋਏ ਸਨ, ਵਾਪਸ ਆਏ, ਉਨ੍ਹਾਂ ਨਾਲ ਡਿਪਟੀ ਕਮਿਸ਼ਨਰ

ਅੰਮ੍ਰਿਤਸਰ ਤੇ ਇਕ ਬਰਗੇਡੀਅਰ ਸਨ। ਉਨ੍ਹਾਂ ਨੂੰ ਨਾਲ ਲੈ ਕੇ ਸ੍ਰੀ ਅਕਾਲ ਤਖਤ ਸਾਹਿਬ ਲਿਜਾ ਰਹੇ ਸਨ ਕਿ ਉਹ ਸੰਗਤ ਵਿੱਚ ਇਸ ਗੱਲ ਦੀ ਮੁਆਫੀ ਮੰਗ ਲੈਣਗੇ ਤੇ ਲੋਕਾਂ ਨੂੰ ਸ਼ਾਂਤ ਕਰਨ ਲਈ ਹੇਠਾਂ ਖਲ੍ਹੋ ਕੇ ਮਾਸਟਰ ਤਾਰਾ ਸਿੰਘ ਦੀ ਦੇਹ ਅਰੋਗਤਾ ਦੀ ਅਰਦਾਸ ਕਰਨਗੇ। ਅਜੇ ਅਕਾਲ ਤਖਤ ਪਹੁੰਚੇ ਹੀ ਨਹੀਂ ਸਨ, ਇਲਾਚੀ ਬੇਰੀ ਦੇ ਪਾਸ ਹੀ ਪੁੱਜੇ ਤਾਂ ਹਜੂਮ ਜੱਥੇਦਾਰ ਮੋਹਣ ਸਿੰਘ ਦੇ ਉਤੇ ਟੁੱਟ ਪਿਆ। ਜੱਥੇਦਾਰ ਮੋਹਣ ਸਿੰਘ ਦਾ ਇਕ ਦੰਦ ਟੁੱਟ ਗਿਆ। ਉਸ ਦੇ ਗੱਲ ਵਿੱਚ ਦੁਪੱਟਾ ਪਾ ਕੇ ਭੀੜ ਨੇ ਖਿੱਚ ਧੂਹ ਕੀਤੀ ਤੇ ਕਹਿਣ ਲੱਗੇ ਕਿ ਮਸੰਦ ਨੂੰ ਸਰੋਵਰ ਵਿੱਚ ਸੁੱਟ ਦਿਉ। ਜੱਥੇਦਾਰ ਮੋਹਣ ਸਿੰਘ ਨੂੰ ਤੇ ਡੀ.ਸੀ. ਸਾਹਿਬ ਨੂੰ ਮੈਂ ਪਹਿਲਾਂ ਹੀ ਕਿਹਾ ਸੀ ਕਿ ਨਾ ਜਾਵੋ ਲੋਕ ਬਹੁਤ ਭੜਕੇ ਹੋਏ ਹਨ। ਪਰ ਉਨ੍ਹਾਂ ਨੇ ਮੇਰੀ ਗੱਲ ਦੀ ਕੋਈ ਪ੍ਰਵਾਹ ਨਾ ਕੀਤੀ। ਜੱਥੇਦਾਰ ਮੋਹਣ ਸਿੰਘ ਭੀੜ ਵਿਚੋਂ ਬੜੇ ਜ਼ੋਰ ਨਾਲ ਨਿਕਲ ਕੇ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਜਾ ਬੈਠੇ। ਇਹ ਹਜੂਮ ਨੇ ਉਥੇ ਵੀ ਉਨ੍ਹਾਂ ਦਾ ਪਿਛਾ ਕੀਤਾ। ਜੱਥੇਦਾਰ ਨੇ ਘਬਰਾਏ ਹੋਏ ਨੇ ਪਾਣੀ ਮੰਗਾ ਕੇ ਪੀਤਾ। ਦਸਤਾਰ ਸੰਭਾਲੀ। ਕੁਝ ਚਿਰ ਬਾਅਦ ਸ੍ਰੀ ਹਰਿਮੰਦਰ ਸਾਹਿਬ ਉਪਰਲੀ ਛੱਤੇ ਗੁਬੰਦ 'ਤੇ ਜਾ ਬੈਠੇ ਤੇ ਦਰਵਾਜਾ ਬੰਦ ਕਰ ਲਿਆ। ਕੁਝ ਚਿਰ ਉਥੇ ਬੈਠਣ ਨਾਲ ਲੋਕ ਚਲੇ ਗਏ। ਕੁਝ ਥੋੜ੍ਹੇ ਰਹਿ ਗਏ। ਜੱਥੇਦਾਰ ਮੋਹਣ ਸਿੰਘ ਨੇ ਇਕ ਬੰਦੂਕ ਵਾਲੇ ਸੇਵਾਦਾਰ ਤੇ ਇਕ ਪਿਸਤੌਲ ਵਾਲੇ ਨੂੰ ਦਰਬਾਰ ਸਾਹਿਬ ਦੀ ਉਪਰਲੀ ਛੱਤ ਤੇ ਮੰਗਵਾ ਲਿਆ। ਉਨ੍ਹਾਂ ਦੇ ਪਹਿਰੇ ਵਿੱਚ ਹੇਠਾਂ ਉਤਾਰਿਆ ਤੇ ਸ੍ਰੀ ਅਕਾਲ ਤਖਤ ਸਾਹਿਬ ਪੁੱਜੇ। ਲੋਕਾਂ ਦੇ ਇਕੱਠ ਨੇ ਜਦੋਂ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਪੁੱਜੇ, ਇੱਟਾਂ ਵੱਟੇ ਮਾਰਨੇ ਸ਼ੁਰੂ ਕਰ ਦਿੱਤੇ ਤੇ ਸਿਧੇ ਤਖਤ ਸਾਹਿਬ ਤੇ ਚੜ੍ਹਨ ਦੇ ਯਤਨ ਸ਼ੁਰੂ ਕਰ ਦਿੱਤੇ ਕਿਉਂਕਿ ਦਰਵਾਜੇ ਬੰਦ ਸਨ। ਲੋਕਾਂ ਦਾ ਯਤਨ ਸੀ ਕਿ ਜੇ ਜੱਥੇਦਾਰ ਮੋਹਣ ਸਿੰਘ ਹੱਥ ਆ ਜਾਵੇ ਤਾਂ ਇਸ ਦੀ ਬੇਇਜਤੀ ਕੀਤੀ ਜਾਵੇ, ਲੋਕ ਬੜੇ ਭਖੇ ਹੋਏ ਸਨ। ਡਿਊਟੀ ਤੇ ਸੇਵਾਦਾਰ ਭਾਈ ਹਰਨਾਮ ਸਿੰਘ ਜੋ ਲੁਬਾਣਾ ਬਰਾਦਰੀ ਵਿਚੋਂ ਸੀ ਤੇ ਭਾਈ ਮਾਨ ਸਿੰਘ ਨੇ ਜੱਥੇਦਾਰ ਨੂੰ ਕਿਹਾ ਕਿ ਜੱਥੇਦਾਰ ਜੀ ਤੁਸੀਂ ਸਾਨੂੰ ਵੀ ਮਰਵਾ ਦੇਣਾ ਹੈ ਤੇ ਆਪ ਵੀ ਮਰ ਜਾਣਾ ਹੈ ਜੇ ਅਸੀਂ ਕੋਈ ਗੋਲੀ ਨਾ ਚਲਾਈ ਤਾਂ ਇਨ੍ਹਾਂ ਨੇ ਸਾਨੂੰ ਹੱਥੋ ਹੱਥੀਂ ਫੜ ਲੈਣਾ ਹੈ। ਉਸ ਵਕਤ ਜੱਥੇਦਾਰ ਦੇ ਕਹਿਣ ਤੇ ਦੋ ਗੋਲੀਆਂ ਲੋਕਾਂ ਨੂੰ ਖਿਡਾਉਣ ਲਈ ਇਕ ਨਿਸ਼ਾਨ ਸਾਹਿਬ ਵਾਲੇ ਪਾਸੇ ਤੇ ਇਕ ਉਚੀਆਂ ਪੌੜੀਆਂ ਵਾਲੇ ਪਾਸੇ ਉਪਰੋਕਤ ਦੋਵਾਂ ਸੇਵਾਦਾਰਾਂ ਨੇ ਫਾਇਰ ਕੀਤਾ। ਹਜੂਮ ਖਿੰਡ ਗਿਆ। ਇਹ ਘਟਨਾ 2 ਮਾਰਚ 1949 ਨੂੰ ਹੋਈ ਜਿਸ ਦਾ ਅਸਲ ਇਹ ਕਾਰਨ ਸੀ। ਜੋ ਮੈਂ ਆਪਣੇ ਅੱਖੀਂ ਉਸ ਵੇਲੇ ਦੇਖਿਆ, ਜਿਸ ਨੂੰ ਲੋਕਾਂ ਵੱਲੋਂ ਪਿਛੋਂ ਨਰੈਣੂ ਮਹੰਤ ਨੇ ਗੋਲੀ ਚਲਾਈ, ਮਸੰਦਾਂ ਨੇ ਗੋਲੀ ਚਲਾਈ, ਦਾ ਨਾਂ ਦਿੱਤਾ ਗਿਆ।

## 4 ਜੁਲਾਈ 1954 ਨੂੰ ਪੁਲੀਸ ਦਾ ਸ੍ਰੀ ਦਰਬਾਰ ਸਾਹਿਬ ਵਿੱਚ ਟੀਅਰ ਗੈਸ ਛੱਡਣਾ ਤੇ ਲਾਠੀ ਚਾਰਜ ਕਰਨਾ:

ਮਾਸਟਰ ਤਾਰਾ ਸਿੰਘ ਨੇ ਸੋਚਿਆ ਕਿ ਪੰਜਾਬ ਇਕ ਅਜਿਹਾ ਸੂਬਾ ਬਣ ਜਾਵੇ, ਜਿਸ ਵਿੱਚ ਸਿੱਖਾਂ ਦੀ ਬਹੁਗਿਣਤੀ ਹੋਵੇ ਕਿਉਂਕਿ ਸਿੱਖਾਂ ਦੇ ਧਾਰਮਿਕ, ਆਰਥਿਕ ਅਤੇ ਸਮਾਜਿਕ ਉਨਤੀ ਤਾਂ ਹੀ ਹੋ ਸਕੇਗੀ, ਜੇਕਰ ਸਿੱਖ ਬਹੁਗਿਣਤੀ ਦਾ ਸੂਬਾ ਬਣ ਜਾਵੇ। ਇਹ ਗੱਲ ਹੌਲੀ ਹੌਲੀ ਜੋਰ ਪਕੜਦੀ ਰਹੀ ਅਤੇ ਸ਼ਰੋਮਣੀ ਅਕਾਲੀ ਦਲ ਨੇ ਇਸ ਗੱਲ ਦਾ ਮਤਾ ਪਾਸ ਕਰ ਦਿੱਤਾ ਕਿ ਅਸੀਂ ਉਤਨਾ ਚਿਰ ਵਧ ਫੁੱਲ ਨਹੀਂ ਸਕਦੇ ਜਿੰਨਾਂ ਚਿਰ ਸਿੱਖ

ਬਹੁਗਿਣਤੀ ਦਾ ਸੂਬਾ ਨਾ ਹੋਵੇ। ਤੇ ਇਸ ਦਾ ਅਖ਼ਬਾਰਾਂ, ਇਸ਼ਤਿਹਾਰਾਂ ਤੇ ਸਟੇਜਾਂ ਉਤੇ ਬੜੇ ਜ਼ੋਰ ਨਾਲ ਪ੍ਰਚਾਰ ਕੀਤਾ। ਕਾਂਗਰਸ ਸਰਕਾਰ ਨੇ ਇਸ ਲਹਿਰ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਅਤੇ ਪੰਜਾਬੀ ਸੂਬੇ ਦੇ ਹੱਕ ਵਿੱਚ ਲਾਉਣ ਵਾਲੇ ਚੰਦ ਨਾਅਰਿਆਂ ਉਤੇ ਪਾਬੰਦੀ ਲਗਾ ਦਿੱਤੀ। ਮਾਸਟਰ ਤਾਰਾ ਸਿੰਘ ਜੀ ਦੀ ਗ੍ਰਿਫ਼ਤਾਰੀ ਤੋਂ ਬਾਅਦ ਸਿੱਖਾਂ ਵਿੱਚ ਇਸ ਸਬੰਧੀ ਕਾਫੀ ਜੋਸ਼ ਪੈਦਾ ਹੋਇਆ। ਮੰਜੀ ਸਾਹਿਬ ਦੇ ਅਸਥਾਨ ਉਤੇ ਪੁਲੀਸ ਪਹੁੰਚ ਗਈ। ਪੁਲੀਸ ਤਾਂ ਚਾਹੁੰਦੀ ਸੀ ਕਿ ਦਰਬਾਰ ਸਾਹਿਬ ਦੀ ਹੱਦ ਅੰਦਰ ਛੁਪੇ ਹੋਏ ਲੀਡਰਾਂ ਤੇ ਵਰਕਰਾਂ ਨੂੰ ਗ੍ਰਿਫ਼ਤਾਰ ਕੀਤਾ ਜਾਵੇ। ਬਹੁਤ ਸਾਰੇ ਜੋਸ਼ੀਲੇ ਵਰਕਰਾਂ ਨੇ ਪੁਲੀਸ ਦਾ ਮੰਜੀ ਸਾਹਿਬ ਦਾ ਆਉਣਾ ਬੁਰਾ ਮਨਾਇਆ। ਪੁਲੀਸ ਨੇ ਦਰਬਾਰ ਸਾਹਿਬ ਦੀ ਹੱਦ ਦੇ ਅੰਦਰ ਇਕੱਠੇ ਹੋਏ ਸਿੰਘਾਂ ਉਤੇ ਬੇਤਹਾਸ਼ਾ ਟੀਅਰ ਗੈਸ ਛੱਡਿਆ। ਇਸ ਲਈ ਕੁਝ ਮੰਨਚਲੇ ਨੌਜਵਾਨ ਮੁੰਡਿਆਂ ਨੇ ਮੇਰੇ ਮਕਾਨ ਉਤੇ (ਜੋ ਕਿ ਬਿਲਕੁਲ ਪ੍ਰਕਰਮਾ ਦੇ ਉਤੇ ਸੀ) ਚੜ੍ਹ ਕੇ ਇਟਾਂ ਵੱਟੇ ਪੁਲੀਸ ਨੂੰ ਮਾਰੇ। ਲੰਗਰ ਦੇ ਕੋਲ ਦਾ ਲੋਹੇ ਦਾ ਦਰਵਾਜ਼ਾ ਬੰਦ ਸੀ। ਪੁਲੀਸ ਪਹਿਲੀ ਵੇਰ ਇਥੋਂ ਤੱਕ ਜੋੜੇ ਲੈ ਕੇ ਆਈ। ਮੇਰੇ ਮਕਾਨ ਦੇ ਪਿਛਲੇ ਪਾਸੇ ਮੰਜੀ ਸਾਹਿਬ ਵਾਲੇ ਪਾਸਿਓਂ ਪੌੜੀ ਲਾ ਕੇ ਮੇਰੇ ਮਕਾਨ ਦੀ ਇਕ ਬਾਰੀ ਤੋੜ ਕੇ ਉਤੇ ਆ ਗਏ। ਮੈਨੂੰ ਤੇ ਕੁਝ ਹੋਰ ਮੇਰੇ ਬੱਚਿਆਂ ਤੇ ਸਾਥੀਆਂ ਨੂੰ ਪੁਲੀਸ ਨੇ ਹਿਰਾਸਤ ਵਿੱਚ ਲੈ ਲਿਆ। ਮੰਜੀ ਸਾਹਿਬ ਵਾਲੇ ਪਾਸੇ ਨੂੰ ਉਤਾਰਿਆ। ਮੈਂ, ਸਰਦਾਰ ਨਾਰੰਗ ਸਿੰਘ, ਜੋ ਉਸ ਵੇਲੇ ਐਸ.ਐਸ.ਪੀ. ਅੰਮ੍ਰਿਤਸਰ ਲੱਗੇ ਹੋਏ ਸਨ, ਨੂੰ ਕਿਹਾ, ਤੁਹਾਡੀ ਪੁਲੀਸ ਨੇ ਬੜੀ ਵਧੀਕੀ ਕੀਤੀ ਹੈ ਕਿ ਸਾਨੂੰ ਮਕਾਨ ਵਿੱਚ ਬੈਠਿਆਂ ਨੂੰ ਫੜ ਕੇ ਲੈ ਆਂਦਾ ਗਿਆ ਹੈ। ਸਰਦਾਰ ਨੌਰੰਗ ਸਿੰਘ ਕਹਿਣ ਲੱਗੇ ਤੁਸੀਂ ਕਿਸ ਤਰ੍ਹਾਂ ਫਸ ਗਏ। ਮੈਂ ਕਿਹਾ ਕਿ ਮੇਰਾ ਇਥੇ ਹੀ ਮਕਾਨ ਹੈ। ਖੈਰ ਉਨ੍ਹਾਂ ਨੇ ਸਾਨੂੰ ਛੱਡ ਦਿੱਤਾ। ਮੇਰੇ ਮਕਾਨ ਦੇ ਨਾਲ ਦੇ ਮੰਜੀ ਸਾਹਿਬ ਦੇ ਇਕ ਕਮਰੇ ਦੇ ਉਤੇ ਪੁਲੀਸ ਪਹੁੰਚੀ ਹੋਈ ਸੀ। ਜਦੋਂ ਟੀਅਰ ਗੈਸ ਛੱਡਣ ਦੇ ਨਾਲ ਹੀ ਪ੍ਰਕਰਮਾ ਵਿਚੋਂ ਲੋਕ ਨਾ ਖਿੰਡੇ ਤਾਂ ਫਿਰ ਪੁਲੀਸ ਨੇ ਗੋਲੀ ਚਲਾਈ। ਗੋਲੀ ਸਰਿਹਾਲੀ ਦੇ ਐਸ.ਪੀ. ਦੇ ਕਹਿਣ ਤੇ ਚਲਾਈ ਗਈ। ਇਸੇ ਹੀ ਦੌਰਾਨ ਬਹੁਤ ਸਾਰੇ ਲੋਕਾਂ ਦੀ ਭੀੜ ਜੋ ਮੰਜੀ ਸਾਹਿਬ ਦੇ ਨਾਲ ਦੇ ਮਕਾਨ ਉਤੇ ਸੀ ਉਨ੍ਹਾਂ ਉਤੇ ਵੀ ਪੁਲੀਸ ਨੇ ਬਹੁਤ ਤਸ਼ੱਦਦ ਕੀਤਾ, ਮਾਰਿਆ, ਕੁੱਟਿਆ। ਕਈ ਬੰਦੇ ਫੜ ਵੀ ਲਏ ਅਤੇ ਧੱਕਮ ਧੱਕੇ ਹੋਣ ਦੇ ਕਾਰਨ ਇਸ ਕਮਰੇ ਦਾ ਬਨੇਰਾ ਵੀ ਹੇਠਾਂ ਡਿੱਗ ਪਿਆ। ਪੁਲੀਸ ਨੇ ਬਹੁਤ ਆਪਣੇ ਵਲੋਂ ਜੋਰ ਲਾਇਆ ਕਿ ਲੋਕ ਦਰਬਾਰ ਸਾਹਿਬ ਦੇ ਅੰਦਰ ਇਕੱਠੇ ਨਾ ਹੋਣ। ਸਵੇਰੇ ਬਾਵਾ ਹਰਕ੍ਰਿਸ਼ਨ ਸਿੰਘ ਜੋ ਸ਼ਰੋਮਣੀ ਕਮੇਟੀ ਦੇ ਉਸ ਵੇਲੇ ਪ੍ਰਧਾਨ ਸਨ ਤੇ ਗਿਆਨ ਸਿੰਘ ਰਾੜੇਵਾਲਾ ਮੈਨੂੰ ਮਿਲੇ। ਕਲ੍ਹ ਦਾ ਪੁਲੀਸ ਦਾ ਸਾਰਾ ਵਾਕਿਆ ਉਨ੍ਹਾਂ ਮੇਰੇ ਪਾਸੋਂ ਸੁਣਿਆ ਤੇ ਕਹਿਣ ਲੱਗੇ ਕੋਈ ਘਬਰਾਉਣ ਦੀ ਲੋੜ ਨਹੀਂ। ਇਸ ਤਰ੍ਹਾਂ ਪੰਜਾਬੀ ਸੂਬੇ ਦੀ ਲਹਿਰ, ਜਿਉਂ ਜਿਉਂ ਸਰਕਾਰ ਸਖ਼ਤੀ ਕਰਦੀ ਗਈ ਤਿਉਂ ਤਿਉਂ ਵਧਦੀ ਗਈ। ਇਸ ਵੇਲੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਸਨ ਤੇ ਉਨ੍ਹਾਂ ਜ਼ੋਰ ਲਾਇਆ ਕਿ ਇਹ ਅੰਦੋਲਨ ਦਬਾਇਆ ਜਾਵੇ। ਇਹ ਸਾਰਾ ਉਪਰਾਲਾ ਵਾਕਿਆ ਮਿਤੀ 4 ਜੁਲਾਈ 1955 ਨੂੰ ਹੋਇਆ।

## ਪੰਜਾਬੀ ਸੂਬੇ ਦੇ ਮੋਰਚੇ ਦੇ ਹਾਲਾਤ:

ਮਾਸਟਰ ਤਾਰਾ ਸਿੰਘ ਨੂੰ ਪੰਜਾਬੀ ਸੂਬੇ ਦੀ ਲਹਿਰ ਦੇ ਦੌਰਾਨ ਗ੍ਰਿਫ਼ਤਾਰ ਕਰ

ਲਿਆ। ਉਨ੍ਹਾਂ ਦੀ ਗ੍ਰਿਫ਼ਤਾਰੀ ਤੋਂ ਬਾਅਦ ਪੰਜਾਬੀ ਸੂਬੇ ਦਾ ਮੋਰਚਾ ਲੱਗ ਗਿਆ। ਸ੍ਰੀ ਅਕਾਲ ਤਖਤ ਸਾਹਿਬ ਤੋਂ ਗ੍ਰਿਫ਼ਤਾਰੀ ਲਈ ਜੱਥੇ ਜਾਣੇ ਸ਼ੁਰੂ ਹੋ ਗਏ। ਬਹੁਤ ਸਾਰੇ ਲੀਡਰ ਵਰਕਰ ਪਿੰਡਾਂ ਵਿਚੋਂ ਜੱਥਿਆਂ ਦੇ ਜੱਥੇ ਗ੍ਰਿਫ਼ਤਾਰੀ ਲਈ ਆਉਣੇ ਸ਼ੁਰੂ ਹੋ ਗਏ। ਸਰਦਾਰ ਪਰਤਾਪ ਸਿੰਘ ਕੈਰੋਂ ਨੇ ਪਿੰਡਾਂ ਤੋਂ ਲੋਕਾਂ ਨੂੰ ਆਉਣ ਤੋਂ ਰੋਕਣ ਦਾ ਬਹੁਤ ਯਤਨ ਕੀਤਾ। ਅੰਮ੍ਰਿਤਸਰ ਆਉਣ ਵਾਲੀ ਬੱਸਾਂ ਦੀ ਤਲਾਸ਼ੀ ਵੀ ਕਰਨੀ ਸ਼ੁਰੂ ਕੀਤੀ ਕਿ ਕੋਈ ਅਕਾਲੀ ਅੰਮ੍ਰਿਤਸਰ ਨਾ ਆਵੇ। ਪਰ ਇਹ ਮੋਰਚਾ ਵਧਦਾ ਹੀ ਗਿਆ। ਕਈ ਹਜ਼ਾਰ ਸਿੰਘਾਂ ਸਿੰਘਣੀਆਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ। ਇਸੇ ਮੋਰਚੇ ਵਿੱਚ ਮਿਤੀ 10 ਦਸੰਬਰ 1960 ਨੂੰ ਬਲਵੰਤ ਕੌਰ ਜੀ ਵੀ ਜੱਥੇ ਦੀ ਜੱਥੇਦਾਰ ਬਣ ਕੇ ਬੀਬੀਆਂ ਦਾ ਜੱਥਾ ਲੈ ਕੇ ਗ੍ਰਿਫ਼ਤਾਰੀ ਦਿੱਤੀ। ਜਿਨਾਂ ਵਿੱਚ ਗਿਆਨੀ ਤੇਜਾ ਸਿੰਘ ਜੀ ਦੇ ਘਰੋਂ ਬੀਬੀ ਜੀਤ ਕੌਰ ਜੀ ਵੀ ਗਏ। ਇਸ ਮੋਰਚੇ ਨੂੰ ਪ੍ਰਿੰਸੀਪਲ ਸਤਬੀਰ ਸਿੰਘ ਨੇ ਬੜੀ ਸੂਝ ਨਾਲ ਚਲਾਇਆ। ਪ੍ਰਿੰਸੀਪਲ ਸਤਬੀਰ ਸਿੰਘ ਜੀ ਦੀ ਤਕਰੀਰ ਸੁਣਨ ਲਈ ਲੋਕ ਦੁਕਾਨਾਂ ਤੋਂ ਉਠਕੇ ਨੱਸੇ ਆਉਂਦੇ ਸਨ। ਕੁਝ ਹੀ ਦਿਨ ਪਿਛੋਂ ਮੇਰਾ ਲੜਕਾ ਤਰਲੋਚਨ ਸਿੰਘ ਵੀ 15 ਦਸੰਬਰ 1960 ਨੂੰ ਗ੍ਰਿਫ਼ਤਾਰ ਹੋ ਕੇ ਜੇਲ੍ਹ ਵਿੱਚ ਚਲੇ ਗਏ। ਇਹ ਕਾਕਾ ਉਸ ਵੇਲੇ 13 ਕੁ ਸਾਲਾਂ ਦਾ ਸੀ। ਆਖਰ ਇਸ ਮੋਰਚੇ ਦੀ ਤਾਬ ਨਾ ਸਹਾਰਦਿਆਂ ਹੋਇਆ ਕਾਂਗਰਸ ਸਰਕਾਰ ਨੇ ਗ੍ਰਿਫ਼ਤਾਰੀ ਕਰਨੀ ਬੰਦ ਕਰ ਦਿੱਤੀ। ਸੰਤ ਫਤਿਹ ਸਿੰਘ ਜੀ ਨੇ ਅਕਾਲੀ ਦਲ ਦੀ ਵਾਂਗ ਡੋਰ ਮਾਸਟਰ ਤਾਰਾ ਸਿੰਘ ਜੀ ਦੇ ਗ੍ਰਿਫ਼ਤਾਰ ਹੋਣ ਤੋਂ ਬਾਅਦ ਸੰਭਾਲ ਲਈ। ਪੰਜਾਬੀ ਸੂਬੇ ਲਈ ਜਦੋ ਜਹਿਦ ਜਾਰੀ ਰੱਖੀ। ਸੰਤ ਫਤਹਿ ਸਿੰਘ ਜੀ ਨੇ ਪੰਜਾਬੀ ਸੂਬੇ ਦੀ ਰੂਪ ਰੇਖਾ ਵਿੱਚ ਕੁਝ ਤਬਦੀਲੀਆਂ ਕੀਤੀਆਂ। ਮਾਸਟਰ ਜੀ ਦੀ ਮੰਗ ਅਨੁਸਾਰ ਜਿਥੇ ਪੰਜਾਬੀ ਸੂਬਾ ਸਿੱਖ ਬਹੁ ਗਿਣਤੀ ਵਾਲੇ ਹੋਣਾ ਸੀ। ਸੰਤ ਫਤਹਿ ਸਿੰਘ ਨੇ ਪੰਜਾਬੀ ਬੋਲਦੇ ਇਲਾਕਿਆਂ ਵਾਲਾ ਪੰਜਾਬੀ ਸੂਬਾ ਮੰਗਣ ਦੀ ਜਦੋ ਜਹਿਦ ਸ਼ੁਰੂ ਕਰ ਦਿੱਤੀ। ਜਿਸ ਦਾ ਕਿ ਸਰਕਾਰ ਕੋਲ ਨਾ ਬਨਾਉਣ ਲਈ ਕੋਈ ਜਵਾਬ ਨਹੀਂ ਸੀ ਕਿਉਂਕਿ ਇਸ ਤੋਂ ਪਹਿਲਾਂ ਕਈ ਸੂਬੇ ਬੋਲੀ ਦੇ ਆਧਾਰ ਤੇ ਬਣਾਏ ਗਏ। ਸੰਤ ਫਤਿਹ ਸਿੰਘ ਜੀ ਨੇ ਦੇਖਿਆ ਕਿ ਇਤਨੀਆਂ ਗ੍ਰਿਫ਼ਤਾਰੀਆਂ ਦੇਣ ਤੇ ਵੀ ਸਰਕਾਰ ਟੱਸ ਤੋਂ ਮੱਸ ਨਹੀਂ ਹੋਈ ਅਤੇ ਜ਼ਬਾਨੀ ਗੱਲਬਾਤ ਕਰਨ ਤੇ ਵੀ ਪੰਡਤ ਜਵਾਹਰ ਲਾਲ ਨਹਿਰੂ ਜੀ ਨਹੀਂ ਮੰਨੇ। ਇਸ ਲਈ ਮਿਤੀ 28 ਦਸੰਬਰ 1960 ਨੂੰ ਸੰਤ ਫਤਿਹ ਸਿੰਘ ਜੀ ਨੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਮਰਨ ਵਰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਰਦਾਸਾ ਸੋਧ ਕੇ ਹੁਕਮ ਉਪਰੰਤ ਇਹ ਪ੍ਰਤਿਗਿਆ ਕੀਤੀ ਕਿ ਮੈਂ ਉਤਨਾ ਚਿਰ ਮਰਨ ਵਰਤ ਨਹੀਂ ਛੱਡਾਂਗਾ ਜਿਤਨਾ ਚਿਰ ਪੰਜਾਬੀ ਸੂਬਾ ਨਾ ਮਿਲੇ। ਇਸ ਤਰ੍ਹਾਂ ਸੰਤ ਫਤਿਹ ਸਿੰਘ ਜੀ ਦਾ ਮਰਨ ਵਰਤ ਸ਼ੁਰੂ ਹੋ ਗਿਆ। ਇਸ ਮਰਨ ਵਰਤ ਦੇ ਸਮੇਂ ਵਿੱਚ ਪ੍ਰਿੰਸੀਪਲ ਸਤਬੀਰ ਸਿੰਘ ਜੀ ਨੇ ਜੋ ਪਾਰਟ ਅਦਾ ਕੀਤਾ ਅਤੇ ਜਿਸ ਤਰ੍ਹਾਂ ਸੰਤ ਜੀ ਦੇ ਮਰਨ ਵਰਤ ਨੂੰ ਅਖ਼ਬਾਰਾਂ ਤੇ ਰੇਡੀਓ ਦੁਆਰਾ ਉਛਾਲਿਆ ਜਦ ਕਿ ਬੀ.ਬੀ.ਸੀ. ਲੰਡਨ ਦੁਆਰਾ ਵੀ ਸੰਤ ਫਤਹਿ ਸਿੰਘ ਜੀ ਦੇ ਮਰਨ ਵਰਤ ਦੇ ਹੱਕ ਵਿੱਚ ਰੋਜ਼ ਬੋਲਦਾ। ਇਸ ਮਰਨ ਵਰਤ ਦੇ ਸਫਲਤਾ ਦਾ ਜੋ ਕਾਰਨ ਸੀ ਸਭ ਤੋਂ ਵੱਡਾ ਪ੍ਰਿੰਸੀਪਲ ਸਤਬੀਰ ਸਿੰਘ ਦੇ ਰਾਹੀਂ ਕੀਤਾ ਹੋਇਆ ਪ੍ਰਚਾਰ ਹੀ ਸੀ ਕਿਉਂਕਿ ਇਸ ਮਰਨ ਵਰਤ ਵਿੱਚ ਪ੍ਰਿੰਸੀਪਲ ਸਤਬੀਰ ਸਿੰਘ ਰਾਤ ਦਿਨ ਜੋ ਕੁਝ ਕਰਦੇ ਮੇਰੀ ਹੀ ਸਲਾਹ ਨਾਲ ਕਰਦੇ। ਪਰ ਮੈਂ ਵੀ ਇਸ ਮਰਨ ਵਰਤ ਵਿੱਚ ਬਹੁਤ ਦਿਲਚਸਪੀ ਰੱਖਦਾ ਸੀ। ਇਹ ਸੰਤ ਫਤਹਿ ਸਿੰਘ ਜੀ ਦਾ ਮਰਨ ਵਰਤ ਬਿਲਕੁਲ ਠੀਕ ਚੱਲ ਰਿਹਾ ਸੀ। ਸਰਕਾਰ ਘਬਰਾ ਗਈ। ਗਿਆਨੀ

ਕਰਤਾਰ ਸਿੰਘ ਜੀ ਦੇ ਕਹਿਣ ਉਤੇ ਮਾਸਟਰ ਤਾਰਾ ਸਿੰਘ ਜੀ ਨੂੰ ਧਰਮਸ਼ਾਲਾ ਜੇਲ੍ਹ ਵਿਚੋਂ ਛੱਡ ਦਿੱਤਾ। ਗਿਆਨੀ ਕਰਤਾਰ ਸਿੰਘ ਨੂੰ ਪਤਾ ਸੀ ਕਿ ਜੇ ਮਾਸਟਰ ਤਾਰਾ ਸਿੰਘ ਨੂੰ ਰਿਹਾਅ ਕਰ ਦਿੱਤਾ ਜਾਵੇ ਤਾਂ ਮਾਸਟਰ ਜੀ ਜ਼ਰੂਰ ਕੋਈ ਨਾ ਕੋਈ ਅਜਿਹੀ ਚਾਲ ਚਲਣਗੇ ਜਿਸ ਨਾਲ ਸੰਤ ਫਤਹਿ ਸਿੰਘ ਜੀ ਦਾ ਮਰਨ ਵਰਤ ਟੁੱਟ ਜਾਵੇਗਾ। ਸੰਤ ਫਤਹਿ ਸਿੰਘ ਜੀ ਦੇ ਮਰਨ ਵਰਤ ਦੇ ਸਬੰਧ ਵਿੱਚ ਮੈਂ ਹਰ ਰੋਜ਼ ਸਵੇਰੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਆਏ ਹੁਕਮ ਦੀ ਤੁੱਕ ਸੁਨਾਉਣ ਲਈ ਅਤੇ ਇਕ ਸਿਹਰਾ ਲੈ ਕੇ ਜਾਂਦਾ। ਸੰਤ ਫਤਹਿ ਸਿੰਘ ਜੀ ਵੀ ਦੇਖ ਕੇ ਬਹੁਤ ਖੁਸ਼ ਹੁੰਦੇ ਅਤੇ ਕੋਈ ਗੱਲ ਕਰਨੀ ਹੋਵੇ ਸਲਾਹ ਮਸ਼ਵਰਾ ਕਰ ਲੈਂਦੇ ਸਨ। ਮਾਸਟਰ ਤਾਰਾ ਸਿੰਘ ਜੀ ਨੇ ਜੇਲ੍ਹ ਤੋਂ ਬਾਹਰ ਆਉਂਦਿਆਂ ਮੈਨੂੰ ਬੁਲਾਇਆ ਤੇ ਪੁੱਛਿਆ ਕਿ ਕਿਸੇ ਤਰ੍ਹਾਂ ਸੰਤ ਫਤਹਿ ਸਿੰਘ ਜੀ ਦਾ ਮਰਨ ਵਰਤ ਵੀ ਟੁੱਟ ਸਕਦਾ ਹੈ ਕਿ ਮੈਂ ਕਿਹਾ ਕਿ ਮਾਸਟਰ ਜੀ, ਸੰਤ ਜੀ ਨੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਇਹ ਪ੍ਰਤਿਗਿਆ ਕੀਤੀ ਹੋਈ ਕਿ ਮੈਂ ਉਨ੍ਹਾਂ ਚਿਰ ਮਰਨ ਵਰਤ ਨਹੀਂ ਛੱਡਾਂਗਾ ਜਿਨਾਂ ਚਿਰ ਪੰਜਾਬੀ ਸੂਬਾ ਨਾ ਬਣੇ। ਮਾਸਟਰ ਜੀ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਸੰਤ ਜੀ ਦਾ ਮਰਨ ਵਰਤ ਛੁਡਾਇਆ ਜਾਵੇ। ਉਸ ਦਾ ਕਾਰਨ ਇਹ ਸੀ ਕਿ ਮਾਸਟਰ ਜੀ ਦੇ ਜੇਲ੍ਹ ਜਾਣ ਤੋਂ ਪਿਛੋਂ ਸੰਤ ਫਤਿਹ ਸਿੰਘ ਜੀ ਦੀ ਇੱਜ਼ਤ, ਸਤਿਕਾਰ ਸਿੱਖ ਪੰਥ ਵਿੱਚ ਦਿਨ ਬਦਿਨ ਵਧਦਾ ਗਿਆ ਅਤੇ ਮਰਨ ਵਰਤ ਰੱਖਣ ਨਾਲ ਹੋਰ ਵੀ ਸਿੱਖ ਸੰਗਤਾਂ ਦੇ ਸਾਹਮਣੇ ਤੇ ਪੰਥ ਵਿੱਚ ਸੰਤ ਫਤਿਹ ਸਿੰਘ ਜੀ ਦੇ ਨਾਂ ਦੀ ਚਰਚਾ ਬਹੁਤ ਹੋਣ ਲੱਗ ਪਈ। ਮਾਸਟਰ ਪੱਖੀ ਲੋਕਾਂ ਨੂੰ ਮਾਸਟਰ ਜੀ ਦੇ ਕੰਨਾਂ ਵਿੱਚ ਜੇਲ੍ਹ ਵਿੱਚ ਤੇ ਬਾਹਰ ਇਹ ਭਰ ਦਿੱਤਾ ਕਿ ਮਾਸਟਰ ਜੀ ਤੁਹਾਡਾ ਤਾਂ ਨਾਂ ਤੱਕ ਕੋਈ ਨਹੀਂ ਲੈ ਰਿਹਾ। ਸੰਤ ਫਤਹਿ ਸਿੰਘ ਜੀ ਦੀ ਗੁੱਡੀ ਚੜ੍ਹਦੀ ਜਾ ਰਹੀ ਹੈ। ਉਸਦੇ ਨਾਂ ਦੀ ਚਰਚਾ ਵਧਦੀ ਜਾ ਰਹੀ ਹੈ। ਇਸ ਲਈ ਮਾਸਟਰ ਜੀ ਨੇ ਆਪਣੇ ਦਿਲ ਵਿੱਚ ਇਹ ਪੱਕੀ ਤਰ੍ਹਾਂ ਠਾਣ ਲਈ ਸੀ ਕਿ ਸੰਤ ਫਤਹਿ ਸਿੰਘ ਦਾ ਮਰਨ ਵਰਤ ਸਿਰੇ ਨਾ ਚੜ੍ਹੇ ਅਤੇ ਇਨ੍ਹਾਂ ਰਾਹੀਂ ਪੰਜਾਬੀ ਸੂਬਾ ਨਾ ਬਣੇ ਤਾਂ ਕਿ ਪੰਜਾਬੀ ਸੂਬੇ ਦਾ ਕਰੈਡਿਟ ਇਨ੍ਹਾਂ ਨੂੰ ਨਾ ਮਿਲੇ। ਇਸ ਲਈ ਅਖ਼ੀਰ ਸਾਰਿਆਂ ਦੇ ਰੋਕਣ ਦੇ ਬਾਵਜੂਦ ਮਾਸਟਰ ਜੀ ਪੰਡਤ ਨਹਿਰੂ ਨੂੰ ਮਿਲਣ ਗਏ ਸਰਦਾਰ ਲੱਛਮਣ ਸਿੰਘ ਗਿੱਲ ਨੂੰ ਤੇ ਹੋਰ ਇਕ ਸੱਜਣ ਨੂੰ ਨਾਲ ਲੈ ਕੇ ਭਾਵ ਨਗਰ ਜਿਥੇ ਕਿ ਪੰਡਤ ਨਹਿਰੂ ਕਾਂਗਰਸ ਦੇ ਇਜਲਾਸ ਲਈ ਗਏ ਹੋਏ ਸਨ, ਪੁੱਜੇ। ਭਾਵ ਨਗਰ ਪੰਡਤ ਨਹਿਰੂ ਨਾਲ ਜੋ ਗੱਲਬਾਤ ਹੋਈ, ਉਸ ਵਿੱਚ ਮਾਸਟਰ ਤਾਰਾ ਸਿੰਘ ਦੀ ਕੋਈ ਗੱਲ ਨਾ ਮੰਨੀ ਅਤੇ ਮਾਸਟਰ ਜੀ ਪੰਡਤ ਨਹਿਰੂ ਨਾਲ ਲੜ ਕੇ ਵਾਪਸ ਦਿੱਲੀ ਆ ਗਏ। ਦਿੱਲੀ ਤੋਂ ਮਾਸਟਰ ਜੀ ਨੇ ਇਕ ਤਾਰ ਭੇਜੀ ਕਿ ਸੰਤ ਫਤਿਹ ਸਿੰਘ ਦਾ ਮਰਨ ਵਰਤ ਛੁੱਡਾ ਦਿਉ, ਉਨ੍ਹਾਂ ਦੀਆਂ ਸਾਰੀਆਂ ਮੰਗਾਂ ਮੰਨੀਆਂ ਗਈਆਂ ਹਨ, ਸੰਤ ਫਤਿਹ ਸਿੰਘ ਦੇ ਮਰਨ ਵਰਤ ਅਸਥਾਨ ਤੇ ਰਾਤ ਨੂੰ ਗਿਆਨੀ ਹਰਚਰਨ ਸਿੰਘ ਹੁਡਿਆਰਾ, ਗੋਪਾਲ ਸਿੰਘ ਕੌਮੀ, ਸਰਦਾਰ ਹਰਨਾਮ ਸਿੰਘ ਸਕੱਤਰ ਤੇ ਹੋਰ ਵੀ ਇਨ੍ਹਾਂ ਤੋਂ ਇਲਾਵਾ ਕਈ ਸੱਜਣ ਇਸ ਮੀਟਿੰਗ ਵਿੱਚ ਸ਼ਾਮਲ ਹੋਏ। ਸਾਰਿਆਂ ਦਾ ਖਿਆਲ ਬਣ ਗਿਆ ਕਿ ਮਾਸਟਰ ਤਾਰਾ ਸਿੰਘ ਜੀ ਦੇ ਕਹਿਣ ਅਨੁਸਾਰ ਜਦ ਕਿ ਸਾਰੀਆਂ ਮੰਗਾਂ, ਸੰਤ ਜੀ ਤੁਹਾਡੀਆਂ ਮੰਨ ਲਈਆਂ ਹਨ, ਮਰਨ ਵਰਤ ਛੱਡ ਦੇਣਾ ਚਾਹੀਦਾ ਹੈ। ਗੋਪਾਲ ਸਿੰਘ ਕੌਮੀ ਨੇ ਕਿਹਾ ਕਿ ਮੈਂ ਹੁਣੇ ਰੇਡੀਓ ਸੁਣ ਕੇ ਆਇਆ "ਸੰਤਾਂ ਦੀ ਕੋਈ ਗੱਲ ਨਹੀਂ ਮੰਨੀ ਗਈ" ਇਸ ਤੋਂ ਕੌਮੀ ਜੀ ਦਾ ਤੇ ਹੁਡਿਆਰਾ ਜੀ ਦਾ ਕਾਫੀ ਵਾਦ ਵਿਵਾਦ ਹੋਇਆ। ਵੈਸੇ ਜਿਤਨੇ ਸੰਤਾਂ ਦੇ ਹਿਤੂ ਸਨ, ਉਨ੍ਹਾਂ ਦੀ ਵੀ ਸਾਰਿਆਂ ਦੀ ਇਹ ਰਾਏ ਸੀ ਕਿ ਜਦੋਂ ਸੰਤਾਂ

ਦੀਆਂ ਸਾਰੀਆਂ ਗੱਲਾਂ ਮੰਨ ਲਈਆਂ ਹਨ ਤਾਂ ਸੰਤਾਂ ਦੀ ਜਾਨ ਬਚਾ ਲੈਣੀ ਚਾਹੀਦੀ ਹੈ। ਜਦੋਂ ਆਪਸ ਵਿੱਚ ਸੰਤਾਂ ਦੇ ਸਾਹਮਣੇ ਮਰਨ ਵਰਤ ਛੱਡਣ ਤੇ ਨਾ ਛੱਡਣ ਦੇ ਸਬੰਧ ਵਿੱਚ ਹਾਜ਼ਰ ਸੱਜਣਾਂ ਦਾ ਝਗੜਾ ਹੋਇਆ ਤਾਂ ਸੰਤ ਫਤਿਹ ਸਿੰਘ ਨੇ ਸਾਰਿਆਂ ਨੂੰ ਕਹਿ ਦਿੱਤਾ ਕਿ "ਸਾਰੇ ਬਾਹਰ ਚਲੇ ਜਾਉ, ਮੈਂ ਮਰਨ ਵਰਤ ਨਹੀਂ ਛੱਡਣਾ"। ਸਾਰੇ ਝਗੜਦੇ ਝਗੜਦੇ ਬਾਹਰ ਆ ਗਏ। ਮੈਂ ਵੀ ਆਪਣੇ ਘਰ ਚਲਾ ਗਿਆ। ਰਾਤ ਨੂੰ ਤਕਰੀਬਨ ਇਕ ਵਜੇ ਹੁਡਿਆਰਾ ਜੀ ਨੇ ਮੈਨੂੰ ਬੁਲਾਇਆ, ਕਹਿਣ ਲੱਗੇ ਸੰਤਾਂ ਨੂੰ ਕਹੋ ਕਿ ਉਹ ਮਰਨ ਵਰਤ ਛੱਡ ਦੇਣ ਮੈਂ ਤੇ ਗਿਆਨੀ ਕਿਰਪਾਲ ਸਿੰਘ ਸੰਤ ਫਤਿਹ ਸਿੰਘ ਜੀ ਦੇ ਪਾਸ ਗਏ। ਉਨ੍ਹਾਂ ਨੂੰ ਕਿਹਾ ਕਿ ਜਦ ਮਾਸਟਰ ਤਾਰਾ ਸਿੰਘ ਜੋ ਕੌਮ ਦਾ ਲੀਡਰ ਹੈ, ਉਹ ਕਹਿ ਰਿਹਾ ਹੈ ਕਿ ਮਰਨ ਵਰਤ ਛੱਡ ਦੇਵੋ ਤਾਂ ਤੁਹਾਨੂੰ ਮਰਨ ਵਰਤ ਛੱਡ ਦੇਣਾ ਚਾਹੀਦਾ ਹੈ। ਆਖਰ ਇਹ ਫ਼ੈਸਲਾ ਹੋਇਆ। ਮੈਨੂੰ ਸੰਤ ਫਤਿਹ ਸਿੰਘ ਜੀ ਨੇ ਕਿਹਾ ਕਿ ਤੁਸੀਂ ਸਵੇਰੇ ਮਾਸਟਰ ਤਾਰਾ ਸਿੰਘ ਜੀ ਦੇ ਨਾਲ ਟੈਲੀਫੋਨ 'ਤੇ ਗੱਲ ਕਰੋ ਜੋ ਉਹ ਉਸ ਵੇਲੇ ਮਰਨ ਵਰਤ ਛੱਡਣ ਤੇ ਨਾ ਛੱਡਣ ਦੇ ਸਬੰਧ ਵਿੱਚ ਮਾਸਟਰ ਤਾਰਾ ਸਿੰਘ ਜੀ ਕਹਿਣ ਲੱਗੇ ਉਹ ਤੁਸੀਂ ਲਿਖਕੇ ਲੈ ਆਉਣਾ। ਮੈਂ ਸਵੇਰੇ ਛੇ ਕੁ ਵਜੇ ਮਾਸਟਰ ਤਾਰਾ ਸਿੰਘ ਜੀ ਦੇ ਨਾਲ ਟੈਲੀਫੋਨ 'ਤੇ ਗੱਲ ਕਰਨ ਲਈ ਯਤਨ ਕੀਤਾ। ਟੈਲੀਫੋਨ 'ਤੇ ਮਾਸਟਰ ਜੀ ਦੇ ਕੁੜਮ ਸਰਦਾਰ ਬਖਸ਼ੀਸ ਸਿੰਘ ਜੀ ਦੇ ਨਾਲ ਗੱਲਬਾਤ ਹੋਈ, ਉਨ੍ਹਾਂ ਕਿਹਾ ਕਿ ਮਾਸਟਰ ਜੀ ਦੇ ਨਾਲ ਤੁਹਾਡੀ ਗੱਲ ਕਰਾਉਂਦਾ ਹਾਂ ਪਰ ਹਵਾਈ ਜਹਾਜ ਤੇ ਮਾਸਟਰ ਤਾਰਾ ਸਿੰਘ ਜੀ ਦੇ ਕੰਨਾਂ ਨੂੰ ਡੌਪੇ ਚੱੜੇ ਹੋਏ ਹਨ ਇਸ ਲਈ ਉਹ ਤੁਹਾਡੀ ਗੱਲਬਾਤ ਨਹੀਂ ਹੁਣ ਸਕਣਗੇ। ਤੁਸੀਂ ਉਨ੍ਹਾਂ ਦੀ ਗੱਲ ਸੁਣ ਸਕੋਗੇ। ਮੈਂ ਕਿਹਾ ਕੋਈ ਗੱਲ ਨਹੀਂ। ਤੁਸੀਂ ਗੱਲ ਮੇਰੀ ਕਰਾਵੋ। ਮਾਸਟਰ ਤਾਰਾ ਸਿੰਘ ਜੀ ਨੇ ਟੈਲੀਫੋਨ 'ਤੇ ਮੈਨੂੰ ਕਿਹਾ ਕਿ "ਪੰਜਾਬੀ ਸੂਬੇ ਦੇ ਸਬੰਧ ਵਿੱਚ ਸੰਤ ਫਤਿਹ ਸਿੰਘ ਜੀ ਦੀਆਂ ਸਾਰੀਆਂ ਮੰਗਾਂ ਇਨ ਬਿਨ ਮੰਨੀਆਂ ਗਈਆਂ ਹਨ। ਇਸ ਲਈ ਤੁਸੀਂ ਸੰਤ ਫਤਿਹ ਸਿੰਘ ਦਾ ਮਰਨ ਵਰਤ ਛੁਡਾ ਦਿਉ। ਜੇਕਰ ਤੁਸੀ ਮਰਨ ਵਰਤ ਨਾ ਛੁਡਾਇਆ ਤਾਂ ਇਸ ਵਿੱਚ ਹੋਰ ਕਈ ਪੇਚੀਦਗੀਆਂ ਪੈਦਾ ਹੋਣਗੀਆਂ"। ਮੈਂ ਮਾਸਟਰ ਜੀ ਨੂੰ ਕਿਹਾ, "ਮਾਸਟਰ ਜੀ, ਅਸੀਂ ਤਾਂ ਸਾਰੇ ਸੰਤ ਫਤਿਹ ਸਿੰਘ ਨੂੰ ਆਖ ਚੁੱਕੇ ਹਾਂ ਕਿ ਜਦ ਕੌਮ ਦਾ ਲੀਡਰ ਮਾਸਟਰ ਤਾਰਾ ਸਿੰਘ ਤੁਹਾਨੂੰ ਮਰਨ ਵਰਤ ਛੱਡਣ ਲਈ ਕਹਿ ਰਹੇ ਹਨ ਤੁਹਾਨੂੰ ਵਰਤ ਛੱਡ ਦੇਣਾ ਚਾਹੀਦਾ ਹੈ। ਪ੍ਰੰਤੂ ਸੰਤ ਫਤਿਹ ਸਿੰਘ ਜੀ ਨਹੀਂ ਮੰਨੇ। ਚੰਗਾ ਹੋਵੇ ਜੇਕਰ ਤੁਸੀਂ ਆਪ ਇਥੇ ਛੇਤੀ ਪਹੁੰਚ ਕੇ ਸੰਤ ਫਤਿਹ ਸਿੰਘ ਦਾ ਵਰਤ ਛੁਡਾ ਦਿਉ"। ਮਾਸਟਰ ਜੀ ਨੇ ਕਿਹਾ ਕਿ ਮੈਂ ਅਜੇ ਦੋ ਤਿੰਨ ਦਿਨ ਨਹੀਂ ਆ ਸਕਾਂਗਾ ਕਿਉਂਕਿ ਮੈਂ ਇਥੇ ਕੁਝ ਉੱਚ ਅਧਿਕਾਰੀਆਂ ਨੂੰ ਮਿਲਨਾ ਹੈ, ਇਸ ਲਈ ਤੁਸੀਂ ਮਰਨ ਵਰਤ ਛੇਤੀ ਤੋਂ ਛੇਤੀ ਛੁਡਾ ਦਿਉ। ਮੈਂ ਜੋ ਸ਼ਬਦ ਮਾਸਟਰ ਤਾਰਾ ਸਿੰਘ ਜੀ ਨੇ ਕਹੇ ਉਹ ਉਸੇ ਤਰ੍ਹਾਂ ਹੀ ਲਿਖ ਲਏ ਤੇ ਸੰਤ ਫਤਿਹ ਸਿੰਘ ਨੂੰ ਆ ਕੇ ਦੱਸ ਦਿੱਤੇ। ਸੰਤ ਫਤਿਹ ਸਿੰਘ ਜੀ ਨੇ ਮਾਸਟਰ ਤਾਰਾ ਸਿੰਘ ਜੀ ਦੇ ਕਹੇ ਸ਼ਬਦ ਤੇ ਮੇਰੇ ਲਿਖੇ ਤੇ ਵਿਸ਼ਵਾਸ ਕਰਕੇ ਮਾਸਟਰ ਤਾਰਾ ਸਿੰਘ ਦੇ ਆਖੇ ਅਨੁਸਾਰ ਮਰਨ ਵਰਤ ਮਿਤੀ 9 ਜਨਵਰੀ 1961 ਨੂੰ ਛੱਡ ਦਿੱਤਾ। ਜਦ ਸਵੇਰੇ ਲੋਕਾਂ ਨੇ ਅਖ਼ਬਾਰਾਂ ਫੜੀਆਂ ਤਾਂ ਅਖ਼ਬਾਰਾਂ ਵਿੱਚ ਪੰਜਾਬੀ ਸੂਬੇ ਦੇ ਸਬੰਧ ਵਿੱਚ ਸੰਤ ਫਤਿਹ ਸਿੰਘ ਜੀ ਦੀ ਮੰਗ ਮੰਨਣ ਦਾ ਕੋਈ ਜ਼ਿਕਰ ਨਾ ਹੋਇਆ। ਬਹੁਤ ਮਾਯੂਸੀ ਹੋਈ। ਲੋਕਾਂ ਵਿੱਚ ਬੜੀ ਚਰਚਾ ਫੈਲੀ। ਮਰਨ ਵਰਤ ਛੱਡਣ ਤੋਂ ਬਾਅਦ ਲੋਕਾਂ ਨੇ ਬਹੁਤ ਮਹਿਸੂਸ ਕੀਤਾ ਕਿ ਸੰਤ ਫਤਿਹ ਸਿੰਘ ਜੀ ਦਾ ਮਰਨ ਵਰਤ ਠੀਕ ਜਾ ਰਿਹਾ ਸੀ। ਮਾਸਟਰ ਤਾਰਾ ਸਿੰਘ

ਨੇ ਸੰਤ ਫਤਿਹ ਸਿੰਘ ਦਾ ਮਰਨ ਵਰਤ ਛੁਡਾਉਣ ਦੀ ਸਖਤ ਗ਼ਲਤੀ ਕੀਤੀ। ਇਸ ਤਰ੍ਹਾਂ ਲੋਕਾਂ ਵਿੱਚ ਬਹੁਤ ਰੌਲਾ ਰੱਪਾ ਪੈ ਗਿਆ। ਮਾਸਟਰ ਤਾਰਾ ਸਿੰਘ ਮਰਨ ਵਰਤ ਰੱਖਣ ਲਈ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਤਿਆਰ ਹੋਏ। ਮਾਸਟਰ ਜੀ ਨੂੰ ਸੰਤ ਫਤਿਹ ਸਿੰਘ ਜੀ ਨੇ ਬਹੁਤ ਕਿਹਾ ਕਿ ਮੈਂ ਮਰਨ ਵਰਤ ਛੱਡਿਆ ਹੈ ਤੇ ਮੈਂ ਹੀ ਰੱਖਦਾ ਹਾਂ। ਪਰ ਮਾਸਟਰ ਜੀ ਨਾ ਮੰਨੇ। ਮਾਸਟਰ ਜੀ ਦੇ ਦਿਲ ਤੇ ਦਿਮਾਗ ਉਤੇ ਲੋਕਾਂ ਨੇ ਇਹ ਗੱਲ ਚੰਗੀ ਤਰ੍ਹਾਂ ਬਿਠਾ ਦਿੱਤੀ ਕਿ ਮਾਸਟਰ ਜੀ, ਸੰਤ ਫਤਿਹ ਸਿੰਘ ਜੀ ਦੀ ਗੁੱਡੀ ਚੜ੍ਹਦੀ ਜਾ ਰਹੀ ਹੈ ਤੇ ਤੁਹਾਡਾ ਕੋਈ ਨਾਂ ਵੀ ਨਹੀਂ ਲੈਂਦਾ। ਇਸ ਲਈ ਮਾਸਟਰ ਤਾਰਾ ਸਿੰਘ ਸੰਤ ਫਤਿਹ ਸਿੰਘ ਨੂੰ ਮਰਨ ਵਰਤ ਰੱਖਣ ਦੀ ਆਗਿਆ ਨਹੀਂ ਸਨ ਦਿੰਦੇ ਤੇ ਆਪ ਹੀ ਮਰਨ ਵਰਤ ਰੱਖਣ ਲਈ ਤਿਆਰ ਹੋ ਕੇ ਮਿਤੀ 15 ਅਗਸਤ 1961 ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਖੰਡ ਪਾਠ ਦੇ ਉਪਰੰਤ ਅਰਦਾਸਾਂ ਸੋਧਿਆ ਅਤੇ ਮਾਸਟਰ ਤਾਰਾ ਸਿੰਘ ਜੀ ਨੇ ਲਾਊਡ ਸਪੀਕਰ ਤੇ ਆਪ ਬੋਲ ਕੇ ਇਹ ਪ੍ਰਤਿਗਿਆ ਕੀਤੀ ਕਿ ਮੈਂ ਉਤਨਾ ਚਿਰ ਮਰਨ ਵਰਤ ਨਹੀਂ ਛੱਡਾਂਗਾ ਜਿਤਨਾ ਚਿਰ ਪੰਜਾਬੀ ਸੂਬਾ ਨਾ ਬਣੇਗਾ। ਮਾਸਟਰ ਜੀ ਦਾ ਮਰਨ ਵਰਤ ਆਰੰਭ ਹੋ ਗਿਆ। ਅਸੀਂ ਸੰਤ ਫਤਿਹ ਸਿੰਘ ਜੀ ਦੀ ਪੁਰਾਣੀ ਰਿਵਾਇਤ ਦੇ ਅਨੁਸਾਰ ਇਕ ਸਿਹਰਾ ਲੈ ਕੇ ਰੋਜ ਜਾਂਦੇ ਤੇ ਮਹਾਰਾਜ ਦੇ ਸ੍ਰੀ ਦਰਬਾਰ ਸਾਹਿਬ ਤੋਂ ਆਏ ਹੁਕਮ ਦੀਆਂ ਦੋ ਤੁੱਕਾਂ ਸੁਣਾ ਆਉਂਦੇ। ਕੁਝ ਦਿਨ ਮਰਨ ਵਰਤ ਛੱਡਣ ਉਪਰੰਤ ਸਰਦਾਰ ਬਖਸ਼ੀਸ ਸਿੰਘ, ਮਾਸਟਰ ਜੀ ਦੇ ਕੁੜਮ ਮੈਨੂੰ ਆਖਣ ਲੱਗੇ ਕਿ ਸਿੰਘ ਸਾਹਿਬ ਹੁਣ ਤੁਸੀ ਆਉਣ ਦੀ ਖੇਚਲ ਨਾ ਕਰਿਆ ਕਰੋ। ਸਾਨੂੰ ਹੀ ਸਿਹਰਾ ਫੜਾ ਜਾਇਆ ਕਰੋ। ਅਸੀਂ ਹੀ ਮਾਸਟਰ ਜੀ ਨੂੰ ਸਿਹਰਾ ਪਾ ਦਿਆ ਕਰਾਂਗੇ। ਸਿਹਰਾ ਵੀ ਇਸ ਲਈ ਲੈ ਕੇ ਆਉਂਦੇ ਸਾਂ ਕਿ ਸੰਤ ਫਤਿਹ ਸਿੰਘ ਜੀ ਨੇ ਕਿਹਾ ਸੀ ਕਿ ਤੁਸੀਂ ਸਿਹਰਾ ਜ਼ਰੂਰ ਲੈ ਕੇ ਮਾਸਟਰ ਜੀ ਪਾਸ ਜਾਇਆ ਕਰੋ। ਸਰਦਾਰ ਬਖਸ਼ੀਸ਼ ਸਿੰਘ ਜੀ ਨੇ ਜਦੋਂ ਰੋਕਿਆ ਤਾਂ ਮੈਂ ਸੰਤ ਫਤਿਹ ਸਿੰਘ ਜੀ ਨੂੰ ਕਿਹਾ ਕਿ ਸਰਦਾਰ ਬਖਸ਼ੀਸ ਸਿੰਘ ਜੀ ਨੇ ਮੈਨੂੰ ਕਿਹਾ ਕਿ ਤੁਸੀਂ ਸਿਹਰਾ ਨਾ ਲੈ ਕੇ ਆਇਆ ਕਰੋ ਤਾਂ ਸੰਤ ਫਤਿਹ ਸਿੰਘ ਜੀ ਨੇ ਕਿਹਾ ਕਿ ਸਿਹਰਾ ਲੈ ਕੇ ਤੁਸੀਂ ਮੇਰੇ ਨਾਲ ਚੱਲਿਆ ਕਰੋ। ਮੈਂ ਸੰਤ ਫਤਿਹ ਸਿੰਘ ਜੀ ਦੇ ਨਾਲ ਇਕ ਦਿਨ ਮਾਸਟਰ ਜੀ ਦੇ ਪਾਸ ਗਿਆ ਤਾਂ ਮਾਸਟਰ ਜੀ ਟੱਟੀ ਫਿਰ ਕੇ ਆ ਰਹੇ ਸਨ। ਸੰਤ ਜੀ ਕਹਿਣ ਲੱਗੇ ਮਾਸਟਰ ਜੀ ਮੈਨੂੰ ਤਾਂ ਦਸਾਂ ਦਿਨਾਂ ਦੇ ਬਾਅਦ ਕੋਈ ਟੱਟੀ ਨਹੀਂ ਸੀ ਆਉਂਦੀ। ਮਾਸਟਰ ਜੀ ਕਹਿਣ ਲੱਗੇ ਕਿ ਤੁਸੀਂ ਰੱਖਿਆ ਸੀ ਮਰਨ ਵਰਤ ਪਰ ਮੈਂ ਰੱਖਿਆ ਹੈ ਵਰਤ। ਇਹ ਵੇਖੋ ਮਹਾਤਮਾ ਗਾਂਧੀ ਦੇ ਵਰਤ ਰੱਖਣ ਦੀ ਕਿਤਾਬ ਦਾ ਮੁਤਾਲਿਆ ਕਰ ਰਿਹਾ ਹਾਂ। ਖੈਰ ਅਸੀਂ ਆ ਗਏ। ਉਸ ਦਿਨ ਤੋਂ ਬਾਅਦ ਮੈਂ ਤਾਂ ਗਿਆ ਨਹੀਂ। ਇਸ ਤਰ੍ਹਾਂ ਮਾਸਟਰ ਜੀ ਦਾ ਮਰਨ ਵਰਤ 15 ਅਗਸਤ 1961 ਤੋਂ ਲੈ ਕੇ 1 ਅਕਤੂਬਰ 1961 ਤੱਕ ਚਲਦਾ ਰਿਹਾ ਪਰ ਸਰਕਾਰ ਟੱਸ ਤੋ ਮੱਸ ਨਾ ਹੋਈ। ਜਦ ਕਿਸੇ ਨੇ ਪੰਡਤ ਜਵਾਹਰ ਲਾਲ ਨਹਿਰੂ ਨਾਲ ਮਾਸਟਰ ਜੀ ਦੇ ਮਰਨ ਵਰਤ ਦੇ ਸਬੰਧ ਵਿੱਚ ਗੱਲ ਕੀਤੀ ਤਾਂ ਪੰਡਤ ਜੀ ਕਹਿਣ ਲੱਗੇ ਕਿ "ਐਸੇ ਵਰਤ ਚਲਤੇ ਹੀ ਰਹੇਂਗੇ" ਆਖਰ ਮਹਾਰਾਜਾ ਪਟਿਆਲਾ, ਮਲਕ ਹਰਦਿਤ ਸਿੰਘ ਨੇ ਆ ਕੇ ਮਾਸਟਰ ਜੀ ਨੂੰ ਭਰੋਸਾ ਦਿਵਾਇਆ ਕਿ ਤੁਹਾਡੀਆਂ ਸਾਰੀਆਂ ਗੱਲਾਂ ਮੰਨੀਆਂ ਜਾਣਗੀਆਂ। ਤੁਸੀਂ ਮਰਨ ਵਰਤ ਤੋੜ ਦਿਉ। ਸੰਤ ਫਤਿਹ ਸਿੰਘ ਜੀ ਨੂੰ ਇਨ੍ਹਾਂ ਨੇ ਪ੍ਰੇਰਨਾ ਕੀਤੀ ਕਿ ਤੁਸੀਂ ਮਾਸਟਰ ਤਾਰਾ ਸਿੰਘ ਦਾ ਮਰਨ ਵਰਤ ਤੋੜਨ ਵਿੱਚ ਸ਼ਾਮਲ ਹੋਵੋ। ਮੈਂ ਸੰਤ ਫਤਿਹ ਸਿੰਘ ਜੀ ਨੂੰ ਬੜੇ ਜ਼ੋਰ ਨਾਲ ਇਹ ਗੱਲ ਕਹੀ ਕਿ ਮਾਸਟਰ ਤਾਰਾ ਸਿੰਘ ਜੀ

ਭਾਵੇਂ ਮਰਨ ਵਰਤ ਤੋੜ ਦੇਣ ਪਰ ਤੁਸੀਂ ਸ਼ਾਮਲ ਨਾ ਹੋਵੋ। ਪ੍ਰੰਤੂ ਮੇਰੇ ਕਹਿਣ ਦੇ ਬਾਵਜੂਦ ਸੰਤ ਫਤਿਹ ਸਿੰਘ ਜੀ ਵੀ ਮਾਸਟਰ ਤਾਰਾ ਸਿੰਘ ਜੀ ਦੇ ਮਰਨ ਵਰਤ ਛੁਡਾਉਣ ਵਿੱਚ ਸ਼ਾਮਲ ਹੋਏ। ਉਸ ਵੇਲੇ ਦੀ ਸ਼ਰੋਮਣੀ ਅਕਾਲੀ ਦਲ ਦੀ ਜੋ ਅਗਜ਼ੈਕਟਿਵ ਸੀ। ਉਸਨੇ ਵੀ ਇਸ ਮਰਨ ਵਰਤ ਤੋੜਨ ਵਿੱਚ ਦਖਲਅੰਦਾਜ਼ੀ ਨਾ ਕੀਤੀ ਤੇ ਚੁੱਪ ਚਾਪ ਰਹੇ। ਮਾਸਟਰ ਤਾਰਾ ਸਿੰਘ ਜੀ ਦਾ ਮਰਨ ਵਰਤ 1 ਅਕਤੂਬਰ 1961 ਨੂੰ ਟੁੱਟ ਗਿਆ। ਪ੍ਰੰਤੂ ਨਤੀਜਾ ਕੁਝ ਨਾ ਨਿਕਲਿਆ। ਲੋਕ ਬਹੁਤ ਰੌਲਾ ਪਾ ਰਹੇ ਸਨ ਤੇ ਮਾਸਟਰ ਤਾਰਾ ਸਿੰਘ ਦੇ ਖਿਲਾਫ਼ ਕੌਮ ਵਿੱਚ ਬਹੁਤ ਭਾਰੀ ਜਜ਼ਬਾ ਪੈਦਾ ਹੋ ਗਿਆ। ਮਾਸਟਰ ਜੀ ਉਸੇ ਦਿਨ ਹੀ ਕਾਰ ਵਿੱਚ ਆਪਣੇ ਨਿਵਾਸ ਅਸਥਾਨ ਤੇ ਚਲੇ ਗਏ। ਤਕਰੀਬਨ ਇਕ ਮਹੀਨਾ ਬਹੁਤ ਰੌਲਾ ਰੱਪਾ ਰਿਹਾ। ਆਖਰ ਜਦੋਂ ਕੋਈ ਪੰਜਾਬੀ ਸੂਬੇ ਦੀ ਗੱਲ ਮੰਨਣ ਵਾਲੀ ਸਾਹਮਣੇ ਨਾ ਆਈ ਤਾਂ ਸਾਰਾ ਸਿੱਖ ਜਗਤ ਤੜਫ ਉਠਿਆ ਤੇ ਆਪਣੀ ਆਪਣੀ ਥਾਂ ਤੇ ਸਾਰੇ ਲੋਕ ਇਹ ਮਹਿਸੂਸ ਕਰਨ ਲੱਗੇ ਕਿ ਮਾਸਟਰ ਤਾਰਾ ਸਿੰਘ ਨੇ ਆਪਣਾ ਮਰਨ ਵਰਤ ਤੋੜਨ ਦਾ ਭਾਰੀ ਗੁਨਾਹ ਕੀਤਾ ਹੈ। ਅਖ਼ੀਰ ਸ਼ਰੋਮਣੀ ਅਕਾਲੀ ਦਲ ਵਲੋਂ ਸਰਦਾਰ ਆਤਮਾ ਸਿੰਘ ਕਪੂਰਥਲਾ ਨੇ ਲਿਖ ਕੇ ਭੇਜਿਆ ਕਿ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਅੱਛਰ ਸਿੰਘ ਅਤੇ ਹੈਡ ਗਰੰਥੀ ਗਿਆਨੀ ਭੁਪਿੰਦਰ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਤੇ ਜੱਥੇਦਾਰ ਸਰਮ ਸਿੰਘ ਜੀ ਤਖਤ ਸ੍ਰੀ ਕੇਸਗੜ੍ਹ ਸਾਹਿਬ ਦਾਸ (ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ) ਤੇ ਗਿਆਨੀ ਕਿਰਪਾਲ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਇਹ ਪੰਜ ਪਿਆਰੇ ਫ਼ੈਸਲਾ ਦੇਣ ਕਿ ਮਰਨ ਵਰਤ ਛੁਡਾਉਣ ਦੀ ਜਿੰਮੇਵਾਰੀ ਜਿਸ ਦੀ ਸਾਬਤ ਹੋਵੇ, ਉਸਨੂੰ ਇਹ ਪੰਜ ਪਿਆਰੇ ਸਜ਼ਾ ਨਿਯਤ ਕਰਨ ਤਾਂ ਕਿ ਪੰਥ ਵਿੱਚ ਵਧ ਰਹੀ ਫੁੱਟ ਅਤੇ ਪਰੇਸ਼ਾਨੀ ਦੂਰ ਹੋਵੇ। ਇਸ ਤਰ੍ਹਾਂ ਇਹ ਮਾਮਲਾ ਸਾਡੇ ਉਪਰੋਕਤ ਪੰਜਾਂ ਪਿਆਰਿਆਂ ਦੇ ਸਪੁਰਦ ਕੀਤਾ ਗਿਆ। ਅਸੀਂ ਸ੍ਰੀ ਅਕਾਲ ਤਖਤ ਸਾਹਿਬ ਪੁੱਜ ਕੇ ਬੜੀ ਸੋਚ ਵਿਚਾਰ ਉਪਰੰਤ ਇਹ ਦ੍ਰਿੜ ਫ਼ੈਸਲਾ ਕੀਤਾ ਕਿ ਭਾਵੇਂ ਅਸੀਂ ਪਦਵੀਆਂ ਉਤੇ ਰਹੀਏ ਭਾਵੇਂ ਨਾ ਪ੍ਰੰਤੂ ਫ਼ੈਸਲਾ ਠੀਕ ਠੀਕ ਦੇਣਾ ਚਾਹੀਦਾ ਹੈ। ਜਿਸ ਦਾ ਜਿੰਨਾਂ ਕਸੂਰ ਹੋਵੇ, ਉਸ ਨੂੰ ਉਤਨੀ ਹੀ ਸਜਾ ਮਿਲਣੀ ਚਾਹੀਦੀ ਹੈ। ਕਿਉਂਕਿ ਇਸ ਗੱਲ ਦੀ ਆਮ ਸਿੱਖ ਸੰਗਤਾਂ ਵਿੱਚ ਚਰਚਾ ਸੀ ਕਿ ਇਹ ਪੰਜ ਪਿਆਰੇ ਮੁਲਾਜ਼ਮ ਹਨ। ਮਾਸਟਰ ਤਾਰਾ ਸਿੰਘ ਕੌਮ ਦੇ ਮੁੱਖੀ ਤੇ ਵੱਡੇ ਲੀਡਰ ਹਨ ਤੇ ਸ਼ਰੋਮਣੀ ਕਮੇਟੀ ਦੇ ਪ੍ਰਧਾਨ ਹਨ। ਉਨ੍ਹਾਂ ਦੇ ਖਿਲਾਫ਼ ਇਹ ਪੰਜ ਪਿਆਰੇ ਕਿਸ ਤਰ੍ਹਾਂ ਫ਼ੈਸਲਾ ਦੇ ਸਕਣਗੇ। ਕਈਆਂ ਸੱਜਣਾਂ ਨੇ ਸਾਨੂੰ ਮਿਲ ਕੇ ਚਿੱਠੀਆਂ ਤੇ ਤਾਰਾਂ ਰਾਹੀਂ ਵੀ ਇਹ ਸਾਵਧਾਨ ਕੀਤਾ ਕਿ ਦੇਖਣਾ ਕਿਧਰੇ ਕੋਈ ਗ਼ਲਤ ਫ਼ੈਸਲਾ ਨਾ ਦੇ ਦੇਣਾ। ਜਿਸ ਨਾਲ ਇਨ੍ਹਾਂ ਪਦਵੀਆਂ ਦਾ ਸਿੱਖ ਕੌਮ ਵਿੱਚ ਸਤਿਕਾਰ ਖਤਮ ਹੋ ਜਾਵੇ। ਭਾਵੇਂ ਸਾਡੇ ਵਿਚੋਂ ਚੰਦ ਸੱਜਣ ਮਾਸਟਰ ਤਾਰਾ ਸਿੰਘ ਦੇ ਹੱਕ ਵਿੱਚ ਬੋਲਦੇ ਸਨ ਪਰ ਅਖ਼ੀਰ ਜਦ ਫ਼ੈਸਲੇ ਲਈ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਉਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਰਦਾਸ ਕੀਤੀ ਕਿ, "ਹੇ ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰ ਗੋਬਿੰਦ ਜੀ ਸਾਡੇ ਪਾਸੋਂ ਉਹ ਫ਼ੈਸਲਾ ਕਰਾਉਣਾ ਜੋ ਠੀਕ ਹੋਵੇ। ਅਸੀਂ ਨਿਰਪੱਖ ਹੋ ਕੇ ਫ਼ੈਸਲਾ ਦੇਈਏ। ਕਿਸੇ ਦਾ ਪੱਖਪਾਤ ਸਾਡੇ ਵਲੋਂ ਨਾ ਹੋਵੇ"। ਇਸ ਤੋਂ ਪਹਿਲਾਂ ਮਾਸਟਰ ਜੀ ਨੇ ਸਾਨੂੰ ਪੰਜਾਂ ਪਿਆਰਿਆਂ ਨੂੰ ਬੁਲਾ ਕੇ ਕੁਝ ਇਸ਼ਾਰਾ ਵੀ ਕੀਤਾ। ਜਿਸਦਾ ਸਾਡੇ ਉਤੇ ਕੋਈ ਅਸਰ ਨਾ ਹੋਇਆ। ਮੈਂ ਮਾਸਟਰ ਜੀ ਦੇ ਉਤੇ ਇਹ ਸੁਆਲ ਕੀਤਾ ਕਿ, "ਮਾਸਟਰ ਜੀ ਤੁਸੀਂ ਦਿੱਲੀ ਤੋਂ ਸੰਤ ਫਤਿਹ ਸਿੰਘ ਜੀ ਦਾ ਮਰਨ ਵਰਤ ਛੁਡਾਉਣ ਲਈ ਟੈਲੀਫੋਨ ਕੀਤਾ ਸੀ"।

ਮਾਸਟਰ ਜੀ ਕਹਿਣ ਲੱਗੇ, "ਮੈਨੂੰ ਤਾਂ ਕੋਈ ਯਾਦ ਨਹੀਂ।" ਮੈਂ ਮਾਸਟਰ ਜੀ ਨੂੰ ਕਿਹਾ, "ਤੁਸੀ ਮੇਰੇ ਨਾਲ ਗੱਲਬਾਤ ਕੀਤੀ ਸੀ।" ਮਾਸਟਰ ਜੀ ਨੇ ਕਿਹਾ, "ਮੈਨੂੰ ਕੋਈ ਯਾਦ ਨਹੀਂ"। ਉਸ ਵੇਲੇ ਮੇਰੀ ਹੈਰਾਨਗੀ ਦੀ ਕੋਈ ਹੱਦ ਨਾ ਰਹੀ। ਜਦੋਂ ਕਿ ਸਿੱਖ ਕੌਮ ਦੇ ਇਕ ਮਹਾਨ ਲੀਡਰ ਨੇ ਆਪਣੇ ਕੀਤੇ ਬਚਨ ਤੋਂ ਇਨਕਾਰ ਕੀਤਾ। ਆਖਰ ਗਿਆਨੀ ਭੁਪਿੰਦਰ ਸਿੰਘ ਤੇ ਜੱਥੇਦਾਰ ਅੱਛਰ ਸਿੰਘ ਇਸ ਖਿਆਲ ਵਿੱਚ ਸਨ ਕਿ ਮਾਸਟਰ ਤਾਰਾ ਸਿੰਘ ਜੀ ਨੇ ਕੋਈ ਪ੍ਰਤਿਗਿਆ ਨਹੀਂ ਕੀਤੀ ਤਾਂ ਉਹ ਟੇਪ ਰਿਕਾਰਡ ਅਸੀਂ ਕਢਵਾ ਕੇ ਜੱਥੇਦਾਰ ਅੱਛਰ ਸਿੰਘ ਤੇ ਗਿਆਨੀ ਭੁਪਿੰਦਰ ਸਿੰਘ ਨੂੰ ਸੁਣਾਇਆ। ਜਿਸ ਵਿੱਚ ਮਾਸਟਰ ਤਾਰਾ ਸਿੰਘ ਜੀ ਨੇ ਇਹ ਕਿਹਾ ਸੀ ਕਿ ਮੈਂ ਉਤਨਾ ਚਿਰ ਮਰਨ ਵਰਤ ਨਹੀਂ ਛਡਾਂਗਾ ਜਿਤਨਾ ਚਿਰ ਪੰਜਾਬੀ ਸੂਬਾ ਨਾ ਬਣੇ। ਇਸ ਦੇ ਨਾਲ ਉਨ੍ਹਾਂ ਦੀ ਤਸੱਲੀ ਹੋ ਗਈ। ਅਸੀਂ ਸ੍ਰੀ ਅਕਾਲ ਤਖਤ ਸਾਹਿਬ ਤੇ ਸਾਰਾ ਪਿਛਲਾ ਰਿਕਾਰਡ ਅਖ਼ਬਾਰਾਂ ਤੇ ਬਹੁਤ ਸਾਰੇ ਸੱਜਣਾਂ ਦੇ ਬਿਆਨ ਵੀ ਲਏ। ਜਿਨ੍ਹਾਂ ਦਾ ਕਿ ਇਸ ਸਾਰੀ ਕਹਾਣੀ ਨਾਲ ਸਬੰਧ ਸੀ। ਕਿਉਂਕਿ ਸੰਤ ਫਤਿਹ ਸਿੰਘ ਜੀ ਦੇ ਮਰਨ ਵਰਤ ਤੇ ਮਾਸਟਰ ਤਾਰਾ ਸਿੰਘ ਜੀ ਦੇ ਮਰਨ ਵਰਤ ਛੱਡਣ ਦੀ ਪੰਜਾਬੀ ਸੂਬੇ ਦੇ ਅੰਦੋਲਨ ਦੀ ਮੈਨੂੰ ਪੂਰੀ ਪੂਰੀ ਜਾਣਕਾਰੀ ਸੀ। ਇਸ ਕਰਕੇ ਮੇਰਾ ਮਨ ਜ਼ਾਤੀ ਤੌਰ ਤੇ ਇਹ ਬਣ ਗਿਆ ਕਿ ਮਾਸਟਰ ਤਾਰਾ ਸਿੰਘ ਜੀ ਨੇ ਮਰਨ ਵਰਤ ਛਡਾਉਣ ਤੇ ਆਪਣਾ ਵਰਤ ਛੱਡਣ ਦਾ ਇਕ ਵੱਡਾ ਅਪਰਾਧ ਕੀਤਾ ਹੈ ਤੇ ਸਿੱਖ ਕੌਮ ਦੀਆਂ ਪੁਰਾਣੀਆਂ ਰਿਵਾਇਤਾਂ ਤੇ ਬੜੀ ਭਾਰੀ ਸੱਟ ਮਾਰੀ ਹੈ। ਇਸ ਲਈ ਚੰਗਾ ਹੋਵੇ ਜੇ ਮਾਸਟਰ ਤਾਰਾ ਸਿੰਘ ਨੂੰ ਪੰਜ ਪਿਆਰੇ ਪੰਜ ਸਾਲ ਲਈ ਕਿਸੇ ਵੀ ਧਾਰਮਕ ਸੰਸਥਾ ਦਾ ਪ੍ਰਧਾਨ ਜਾਂ ਮੈਂਬਰ ਨਾ ਬਣਨ ਦੇਣ। ਇਹ ਗੱਲ ਮੈਂ ਜੱਥੇਦਾਰ ਸਰਮ ਸਿੰਘ ਤੇ ਗਿਆਨੀ ਕ੍ਰਿਪਾਲ ਸਿੰਘ ਨਾਲ ਕੀਤੀ, ਉਹ ਮੇਰੇ ਨਾਲ ਸਹਿਮਤ ਹੋ ਗਏ। ਪ੍ਰੰਤੂ ਸਾਨੂੰ ਇਸ ਸਾਰੇ ਮਾਮਲੇ ਨੂੰ ਵਿਚਾਰਦਿਆਂ ਇਕ ਦਿਨ ਪੂਰਾ ਲੱਗ ਗਿਆ ਤੇ ਅੱਗੇ ਰਾਤ ਆ ਗਈ। ਸਵੇਰੇ ਜੱਥੇਦਾਰ ਸਰਮ ਸਿੰਘ ਜੀ ਮੈਨੂੰ ਆਉਂਦਿਆਂ ਹੀ ਇਹ ਕਿਹਾ ਕਿ ਮਾਸਟਰ ਜੀ ਨੂੰ ਜਿਹੜੀ ਪੰਜ ਸਾਲ ਕੱਢਣ ਲਈ ਗੱਲ ਨਾ ਛੇੜਿਓ। ਇਸ ਕਰਕੇ ਮੈਂ ਇਹ ਗੱਲ ਦੁਬਾਰਾ ਨਾ ਛੇੜੀ। ਅਖ਼ੀਰ ਸਰਬ ਸੰਮਤੀ ਨਾਲ ਪੂਰੀ ਪੁਣ- ਛਾਣ ਕਰਨ ਤੋਂ ਉਪਰੰਤ ਅਸੀਂ ਹੇਠ ਲਿਖਿਆ ਫ਼ੈਸਲਾ ਸ੍ਰੀ ਅਕਾਲ ਤਖਤ ਸਾਹਿਬ ਦੇ ਭਾਰੀ ਇੱਕਠ ਵਿੱਚ ਜੱਥੇਦਾਰ ਸ੍ਰੀ ਅੱਛਰ ਸਿੰਘ, ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਮਿਤੀ 29 ਨਵੰਬਰ 1961 ਨੂੰ ਸੁਣਾਇਆ।

## ਸ੍ਰੀ ਅਕਾਲ ਤਖਤ ਵਲੋਂ ਮਾਸਟਰ ਜੀ ਨੂੰ ਸਜ਼ਾ ਦਾ ਫੈਸਲਾ:

ਜਥੇਦਾਰ ਅੱਛਰ ਸਿੰਘ ਜੀ ਨੇ ਬੜੇ ਜੋਸ਼ ਵਿੱਚ ਆ ਕੇ ਕਿਹਾ ਕਿ ਮਾਸਟਰ ਤਾਰਾ ਸਿੰਘ ਜੀ ਖੜ੍ਹੇ ਹੋ ਜਾਉ। ਮਾਸਟਰ ਤਾਰਾ ਸਿੰਘ ਜੀ ਜੋ ਤੁਹਾਨੂੰ ਪੰਜ ਪਿਆਰੇ ਫ਼ੈਸਲਾ ਦੇਣਗੇ ਉਹ ਤੁਸੀਂ ਮਨਜ਼ੂਰ ਕਰੋਗੇ। ਮਾਸਟਰ ਜੀ ਖੜ੍ਹੇ ਹੋ ਗਏ ਤੇ ਹੱਥ ਜੋੜ ਕੇ ਕਹਿਣ ਲੱਗੇ ਕਿ ਉਹ ਜੋ ਫ਼ੈਸਲਾ ਸੁਣਾਉਣਗੇ, ਮੈਂ ਮਨਜੂਰ ਕਰਾਂਗਾ। ਫ਼ੈਸਲਾ ਇਹ ਸੁਣਾਇਆ ਗਿਆ :

"ਤੁਸੀਂ ਸਿੱਖ ਪੰਥ ਦੀਆਂ ਪੁਰਾਣੀਆਂ ਰਿਵਾਇਤਾਂ ਨੂੰ ਖਤਮ ਕੀਤਾ ਹੈ ਤੇ ਤੁਸੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪ੍ਰਤਿਗਿਆ ਤੇ ਅਰਦਾਸ ਉਤੇ ਪੂਰੇ ਨਹੀਂ ਉਤਰੇ। ਇਸ ਲਈ ਸੌ ਰੁਪਿਆ ਦੰਡ, ਇਕ ਅਖੰਡ ਪਾਠ ਤੇ ਹਫਤਾ ਭਰ ਜੂਠੇ ਭਾਂਡੇ ਸੰਗਤ ਵਿੱਚ ਸਾਫ ਕਰਨੇ ਤੇ ਜੋੜੇ ਸਾਫ ਕਰਨੇ ਹਨ। ਤੁਹਾਨੂੰ ਮਨਜੂਰ ਹੈ"। ਇਹ ਜੱਥੇਦਾਰ ਸਾਹਿਬ ਨੇ ਕਿਹਾ ਤਾਂ ਮਾਸਟਰ ਜੀ ਨੇ ਕਿਹਾ ਕਿ "ਮੈਨੂੰ ਮੰਨਜ਼ੂਰ ਹੈ।"

ਸੰਤ ਫਤਿਹ ਸਿੰਘ ਜੀ ਨੂੰ ਕਿਹਾ ਗਿਆ, "ਤੁਸੀ ਮਾਸਟਰ ਤਾਰਾ ਸਿੰਘ ਜੀ ਦੇ ਮਰਨ ਵਰਤ ਛੁਡਾਉਣ ਵਿੱਚ ਸਹਿਮਤੀ ਪ੍ਰਗਟ ਕੀਤੀ ਹੈ ਇਸ ਲਈ ਤੁਹਾਨੂੰ ਪੰਜ ਦਿਨ ਸੰਗਤ ਦੇ ਜੂਠੇ ਭਾਂਡੇ ਮਾਂਜਣੇ ਦੀ ਤੇ ਜੋੜੇ ਸਾਫ਼ ਕਰਨ ਦੀ ਸਜ਼ਾ ਦਿੱਤੀ ਜਾਂਦੀ ਹੈ। ਫਿਰ ਇਹ ਕਿਹਾ ਕਿ ਸ਼ਰੋਮਣੀ ਅਕਾਲੀ ਦਲ ਦੀ ਅਗਜੈਕਟਿਵ ਦੇ ਸਾਰੇ ਮੈਂਬਰ ਖੜ੍ਹੇ ਹੋ ਜਾਣ। "ਤੁਸੀਂ ਕਿਉਂਕਿ ਬਗਾਵਤ ਨਹੀਂ ਕੀਤੀ। ਮਾਸਟਰ ਤਾਰਾ ਸਿੰਘ ਜੀ ਦੇ ਮਰਨ ਵਰਤ ਤੋੜਨ ਤੇ ਚੁੱਪ ਰਹੇ ਹੋ ਇਸ ਲਈ ਸਾਰੇ ਐਗਜੇਕਟਿਵ ਦੇ ਮੈਂਬਰਾਂ ਨੂੰ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਝਾੜੂ ਕਰਨ ਦੀ ਸਜਾ ਦਿੱਤੀ ਜਾਂਦੀ ਹੈ"। ਇਹ ਫ਼ੈਸਲਾ ਸੁਣ ਕੇ ਲੋਕਾਂ ਨੇ ਸਾਨੂੰ ਬਹੁਤ ਵਧਾਈਆਂ ਦਿੱਤੀਆਂ। ਕਈ ਹਾਈਕੋਰਟ ਦੇ ਜੱਜਾਂ, ਵਕੀਲਾਂ ਤੇ ਮੈਜਿਸਟਰੇਟਾਂ ਨੇ ਸਾਡੇ ਇਸ ਫ਼ੈਸਲੇ ਦੀ ਭਾਰੀ ਸ਼ਲਾਘਾ ਕੀਤੀ ਤੇ ਉਨ੍ਹਾਂ ਦੀ ਇਹ ਰਾਏ ਸੀ ਕਿ ਜਿਥੇ ਧਾਰਮਕ ਪਖੋਂ ਸੁਚੱਜਾ ਤੇ ਸੂਝ ਭਰਿਆ ਉਥੇ ਕਾਨੂੰਨੀ ਪੱਖ ਤੋਂ ਵੀ ਇਸ ਵਿੱਚ ਕੋਈ ਊਣਤਾਈ ਨਹੀਂ ਹੈ। ਸਿੱਖ ਜਗਤ ਵਿੱਚ ਇਸ ਦਾ ਬਹੁਤ ਚੰਗਾ ਅਸਰ ਹੋਇਆ।

## ਮਾਸਟਰ ਜੀ ਤੇ ਸੰਤ ਜੀ ਵਿਚਕਾਰ ਫੁੱਟ :

ਸਜ਼ਾ ਦੇਣ ਦੇ ਫ਼ੈਸਲੇ ਤੋਂ ਉਪਰੰਤ ਮਾਸਟਰ ਤਾਰਾ ਸਿੰਘ ਜੀ ਦਾ ਇਕਬਾਲ ਦਿਨ-ਬ-ਦਿਨ ਘਟਦਾ ਗਿਆ। ਮਾਸਟਰ ਤਾਰਾ ਸਿੰਘ ਤੇ ਸੰਤ ਫਤਹਿ ਸਿੰਘ ਦਰਮਿਆਨ ਫੁੱਟ ਵਧਦੀ ਗਈ। ਸੰਤ ਫਤਹਿ ਸਿੰਘ ਨੇ ਸ਼ਰੋਮਣੀ ਅਕਾਲੀ ਦਲ ਨਵਾਂ ਬਣਾ ਲਿਆ ਤੇ ਉਹ ਅਕਾਲੀ ਦਲ ਅਸਲੀ ਸਮਝਿਆ ਗਿਆ ਕਿਉਂਕਿ ਸੰਤ ਫਤਹਿ ਸਿੰਘ ਤਾਕਤ ਵਿੱਚ ਆ ਗਏ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵੀ ਨਿਯਤ ਹੋ ਗਏ। ਸ਼ਰੋਮਣੀ ਕਮੇਟੀ ਦੇ ਪ੍ਰਧਾਨ ਸੰਤ ਚਨਣ ਸਿੰਘ ਜੀ ਨੂੰ ਬਣਾ ਦਿੱਤਾ ਗਿਆ। ਪ੍ਰਧਾਨਗੀ ਲਈ ਸੰਤ ਚੰਨਣ ਸਿੰਘ ਜੀ ਕਾਮਯਾਬ ਹੋ ਗਏ। ਗਿਆਨੀ ਭੁਪਿੰਦਰ ਸਿੰਘ ਜੋ ਇਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਹੈਡ ਗਰੰਥੀ ਸਨ ਤੇ ਜੱਥੇਦਾਰ ਅੱਛਰ ਸਿੰਘ ਜੋ ਕਿ ਇਸ ਵੇਲੇ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਸਨ, ਨੂੰ ਮਾਸਟਰ ਤਾਰਾ ਸਿੰਘ ਅਤੇ ਜਸਟਿਸ ਗੁਰਨਾਮ ਸਿੰਘ ਨੇ ਪ੍ਰੇਰਣਾ ਦਿੱਤੀ ਕਿ ਤੁਸੀਂ ਜੇਕਰ ਆਪਣੀਆਂ ਪਦਵੀਆਂ ਤੋਂ ਅਸਤੀਫੇ ਦੇ ਦੇਵੋ ਤਾਂ ਪੰਥ ਵਿੱਚ ਏਕਤਾ ਆ ਸਕਦੀ ਹੈ। ਇਨ੍ਹਾਂ ਦੋਹਾਂ ਨੇ ਦਬਾ ਹੇਠ ਆ ਕੇ ਤੇ ਕੁਝ ਪ੍ਰਧਾਨਗੀ ਦੇ ਲਾਲਚ ਵਿੱਚ ਅਸਤੀਫੇ ਦੇ ਦਿਤੇ। ਭਾਵੇਂ ਜੱਥੇਦਾਰ ਅੱਛਰ ਸਿੰਘ ਤਾਂ ਅਸਤੀਫ਼ਾ ਨਹੀਂ ਸੀ ਦੇਣਾ ਚਾਹੁੰਦੇ ਉਨ੍ਹਾਂ ਨੂੰ ਵੀ ਇਹ ਕਿਹਾ ਗਿਆ ਕਿ ਤੁਹਾਨੂੰ ਸ਼ਰੋਮਣੀ ਅਕਾਲੀ ਦਲ ਦਾ ਪ੍ਰਧਾਨ ਬਣਾ ਦਿਆਂਗੇ। ਮੈਂ ਇਨ੍ਹਾਂ ਦੇ ਅਸਤੀਫਿਆਂ ਦੀ ਬਹੁਤ ਵਿਰੋਧਤਾ ਕੀਤੀ ਤੇ ਕਿਹਾ ਕਿ ਇਹ ਅਸਤੀਫੇ ਵਾਪਸ ਲੈ ਲਵੋ। ਪ੍ਰੰਤੂ ਇਹ ਨਾ ਮੰਨੇ। ਸੰਤ ਫਤਹਿ ਸਿੰਘ ਤੇ ਸੰਤ ਚੰਨਣ ਸਿੰਘ ਨੇ ਵੀ ਮੈਨੂੰ ਕਿਹਾ ਕਿ ਜੱਥੇਦਾਰ ਅੱਛਰ ਸਿੰਘ ਹੁਰਾਂ ਨੂੰ ਕਹੋ ਕਿ ਉਹ ਅਸਤੀਫ਼ਾ ਵਾਪਸ ਲੈ ਲੈਣ। ਮੈਂ ਬਹੁਤ ਜ਼ੋਰ ਲਾਇਆ ਕਿ ਅਸਤੀਫ਼ਾ ਵਾਪਸ ਲੈ ਲਵੋ। ਜੱਥੇਦਾਰ ਸਾਹਿਬ ਨੇ ਕਿਹਾ, "ਹੁਣ ਤੀਰ ਨਿਕਲ ਗਿਆ ਵਾਪਸ ਨਹੀਂ ਆਉਣਾ"। ਕੁਝ ਸਮੇਂ ਬਾਅਦ ਜੱਥੇਦਾਰ ਅੱਛਰ ਸਿੰਘ ਨੂੰ ਸ਼ਰੋਮਣੀ ਅਕਾਲੀ ਦਲ ਦਾ ਪ੍ਰਧਾਨ ਬਣਾ ਦਿੱਤਾ ਪਰ ਉਨ੍ਹਾਂ ਨੂੰ ਪ੍ਰਧਾਨਗੀ ਤੋਂ ਹਟਾਇਆ ਤੇ ਜ਼ਲੀਲ ਕੀਤਾ ਗਿਆ ਤੇ ਮੁੜ ਕੇ ਉਨ੍ਹਾਂ ਦੀ ਕਿਸੇ ਨੇ ਬਾਤ ਨਾ ਪੁਛੀ ਅਤੇ ਉਨ੍ਹਾਂ ਨੇ ਜਿੰਦਗੀ ਦੇ ਪਿਛਲੇ ਦਿਨ ਬੜੀ ਮੁਸੀਬਤ ਵਿੱਚ ਕੱਟੇ। ਜਿਸ ਦੀ ਜਿੰਮੇਵਾਰੀ ਗਿਆਨੀ ਭੁਪਿੰਦਰ ਸਿੰਘ ਉਤੇ ਹੀ ਆਉਂਦੀ ਹੈ। ਇਹ ਇਕ ਵੱਖਰਾ ਕਾਂਡ ਹੈ ਜਿਸ ਨੂੰ ਮੈਂ ਇਥੇ ਛੇੜਨਾ ਯੋਗ ਨਹੀਂ ਸਮਝਦਾ। ਜੱਥੇਦਾਰ ਸਾਹਿਬ ਦੇ ਤੇ ਗਿਆਨੀ

ਭੁਪਿੰਦਰ ਸਿੰਘ ਜੀ ਦੇ ਅਸਤੀਫਿਆਂ ਤੋਂ ਬਾਅਦ ਹੈਡ ਗਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਜੱਥੇਦਾਰ ਸ੍ਰੀ ਅਕਾਲ ਤਖਤ ਦਾ ਚਾਰਜ ਮੈਨੂੰ ਸੀਨੀਅਰ ਹੋਣ ਦੇ ਨਾਤੇ ਦਿੱਤਾ ਗਿਆ। ਇਸ ਤਰ੍ਹਾਂ ਮੇਰਾ ਮਿਤੀ 5 ਨਵੰਬਰ 1962 ਨੂੰ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦਾ ਆਡਰ ਦਿੱਤਾ ਗਿਆ ਹੈਡ ਗਰੰਥੀ ਦਾ ਆਡਰ ਪੱਕੇ ਤੌਰ ਤੇ ਮਿਤੀ 10 ਫਰਵਰੀ 1963 ਨੂੰ ਹੋਇਆ। ਇਸ ਖੁਸ਼ੀ ਵਿੱਚ ਸ੍ਰੀ ਦਰਬਾਰ ਸਾਹਿਬ ਦੇ ਸਟਾਫ ਨੇ ਹੈਡ ਗ੍ਰੰਥੀ ਬਨਣ ਤੇ ਮਿਤੀ 20 ਫਰਵਰੀ 1963 ਨੂੰ ਇਕ ਪਾਰਟੀ ਦਿੱਤੀ।

## ਗਿਆਨੀ ਚੇਤ ਸਿੰਘ ਜੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੀ ਜੱਥੇਦਾਰੀ ਸੌਂਪਣੀ :

ਮੇਰੇ ਹੈਡ ਗ੍ਰੰਥੀ ਬਨਣ ਤੇ ਅਤੇ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਬਨਣ ਤੇ ਗਿਆਨੀ ਕਿਰਪਾਲ ਸਿੰਘ ਗਰੰਥੀ ਸ੍ਰੀ ਦਰਬਾਰ ਸਾਹਿਬ ਸਨ ਤੇ ਇਹ ਮੇਰਾ ਹੈੱਡ ਗਰੰਥੀ ਬਨਣਾ ਅਤੇ ਜੱਥੇਦਾਰ ਸ੍ਰੀ ਅਕਾਲ ਤਖਤ ਬਨਣਾ ਬਰਦਾਸ਼ਤ ਨਾ ਕਰ ਸਕਿਆ।

## ਗੁਰੂ ਗੋਬਿੰਦ ਸਿੰਘ ਜੀ ਦਾ ਖੰਡਾ ਪਟਨਾ ਸਾਹਿਬ ਲੈ ਕੇ ਜਾਣਾ :

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 300 ਸਾਲਾ ਗੁਰਪੁਰਬ ਦੇ ਸਮੇਂ ਸ੍ਰੀ ਪਟਨਾ ਸਾਹਿਬ ਕਮੇਟੀ ਦੀ ਮੰਗ ਦੇ ਅਨੁਸਾਰ ਸ੍ਰੀ ਕੇਸਗੜ੍ਹ ਸਾਹਬਿ ਤੋਂ ਸਤਿਗੁਰੂ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਹ ਖੰਡਾ ਜਿਸ ਨਾਲ ਸਤਗੁਰਾਂ ਨੇ ਪਹਿਲੀ ਵਾਰ ਅੰਮ੍ਰਿਤ ਛਕਾਇਆ ਸੀ, ਲੈ ਕੇ ਹਵਾਈ ਜਹਾਜ਼ ਰਾਹੀਂ 12 ਜਨਵਰੀ 1967 ਨੂੰ ਅੰਮ੍ਰਿਤਸਰ ਤੋਂ ਨਵੀਂ ਦਿੱਲੀ ਗੱਡੀ ਰਾਹੀਂ ਪੁਜਾ। ਸਟੇਸ਼ਨ ਉਤੇ ਸਰਦਾਰ ਬਹਾਦਰ ਕਰਨੈਲ ਸਿੰਘ ਲੈਣ ਲਈ ਆਏ ਹੋਏ ਸਨ। ਬੜੇ ਸਤਿਕਾਰ ਨਾਲ ਖੰਡੇ ਸਮੇਤ ਮੈਨੂੰ ਗੁੜਗਾਵਾਂ ਵਾਲੀ ਕੋਠੀ ਵਿੱਚ ਲੈ ਕੇ ਗਏ। 13 ਜਨਵਰੀ ਨੂੰ ਦਿੱਲੀ ਹੀ ਠਹਿਰੇ ਤੇ ਸਰਦਾਰ ਦਲੀਪ ਸਿੰਘ ਹੁਰਾਂ ਦੀ ਕੋਠੀ ਦੀਵਾਨ ਵਿੱਚ ਸ਼ਾਮਲ ਹੋਏ। ਰਾਤ ਨੂੰ ਲੋਹੜੀ ਦਾ ਤਿਉਹਾਰ ਸਰਦਾਰ ਬਹਾਦਰ ਕਰਨੈਲ ਸਿੰਘ ਹੁਰਾਂ ਦੀ ਕੋਠੀ ਮਨਾਇਆ। ਸਵੇਰੇ 14 ਜਨਵਰੀ 1967 ਮਾਘ ਵਾਲੇ ਦਿਨ ਸਰਦਾਰਨੀ ਸਰਦਾਰ ਬਹਾਦਰ ਕਰਨੈਲ ਸਿੰਘ ਨੇ ਅੰਮ੍ਰਿਤ ਵੇਲੇ ਇਸ਼ਨਾਨ ਕ੍ਰਿਆ ਆਦਿ ਸੋਧ ਕੇ ਕੜਾਹ ਪ੍ਰਸ਼ਾਦਿ ਬਣਾਇਆ। ਮਹਾਰਾਜ ਦਾ ਪ੍ਰਕਾਸ਼ ਕੀਤਾ। ਮੈਂ ਵੀ ਇਸ਼ਨਾਨ ਆਦਿ ਕਰਕੇ ਮਹਾਰਾਜ ਦੇ ਕਮਰੇ ਵਿੱਚ ਪਹੁੰਚ ਗਿਆ ਤੇ ਮਾਘ ਦੇ ਮਹੀਨੇ ਦਾ ਪਾਠ ਅਰਦਾਸ ਕੀਤਾ। ਹੁਕਮ ਲਿਆ। ਉਪਰੰਤ ਕੜਾਹ ਪ੍ਰਸ਼ਾਦਿ ਵਰਤਿਆ। ਫਿਰ ਨਾਸ਼ਤਾ ਲੈ ਕੇ ਸਰਦਾਰ ਬਹਾਦਰ ਨੇ ਬੜੇ ਸਤਿਕਾਰ ਨਾਲ ਮਹਾਰਾਜ ਦਾ ਖੰਡਾ ਆਪਣੀ ਗੱਡੀ ਵਿੱਚ ਰਖਿਆ ਤੇ ਮੈਨੂੰ ਨਾਲ ਬਿਠਾਇਆ ਤੇ ਅਸੀਂ ਹਵਾਈ ਜਹਾਜ਼ ਅੱਡੇ ਤੇ ਸਾਢੇ ਪੰਜ ਵਜੇ ਪਹੁੰਚ ਗਏ। ਹਵਾਈ ਜਹਾਜ ਦੇ ਕੁਝ ਲੇਟ ਹੋਣ ਦੇ ਕਾਰਨ ਅੱਡੇ ਤੇ ਹੀ ਠਹਿਰਨਾ ਪਿਆ। ਇਥੇ ਹੀ ਲੋਕ ਨਾਇਕ ਸ੍ਰੀ ਜੈ ਪ੍ਰਕਾਸ਼ ਨਰਾਇਣ ਦੇ ਨਾਲ ਮੇਰਾ ਮੇਲ ਹੋਇਆ। ਅਸੀਂ ਇਕੱਠੇ ਹੀ ਹਵਾਈ ਜਹਾਜ ਉਤੇ ਸਵਾਰ ਹੋਏ ਅਤੇ ਸ਼ਾਮ ਨੂੰ ਤਕਰੀਬਨ ਤਿੰਨ ਕੁ ਵਜੇ ਪਟਨੇ ਸਾਹਿਬ ਹਵਾਈ ਜ਼ਹਾਜ ਪੁੱਜ ਗਿਆ। ਅਗੋਂ ਬੇਅੰਤ ਸੰਗਤਾਂ ਖੰਡੇ ਦਾ ਸਤਿਕਾਰ ਕਰਨ ਲਈ ਪੁੱਜੀਆਂ ਹੋਈਆਂ ਸਨ। ਮੈਂ ਹਵਾਈ ਜਹਾਜ ਤੋਂ ਖੰਡਾ ਚੁੱਕ ਕੇ ਸਰਦਾਰ ਗਿਆਨ ਸਿੰਘ ਜੋ ਪਟਨਾ ਸਾਹਿਬ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸਨ, ਨੂੰ ਬੜੇ ਸਤਿਕਾਰ ਨਾਲ ਫੜਾਇਆ। ਉਨ੍ਹਾਂ ਨੇ ਸਿਰ ਉਤੇ ਰੱਖਿਆ। ਬਹੁਤ ਵੱਡਾ ਤੇ ਭਾਰੀ ਜਲੂਸ ਨਿਕਲਿਆ।

ਇੰਨਾ ਭਾਰੀ ਇਕੱਠ ਸੀ ਕਿ ਦੇਖਣ ਤੇ ਸੁਨਣ ਵਿੱਚ ਫਰਕ ਹੈ। ਗੁਰਪੁਰਬ ਵਾਲੇ ਦਿਨ ਨਿਸ਼ਾਨ ਸਾਹਿਬ ਦੇ ਚੜ੍ਹਾਉਣ ਦੀ ਰਸਮ ਮੇਰੇ ਪਾਸੋਂ ਕਰਵਾਈ। ਮੈਂ ਇਸ ਸਮੇਂ ਸੰਖੇਪ ਜਿਹੀ ਤਕਰੀਰ ਵਿੱਚ ਨਿਸ਼ਾਨ ਸਾਹਿਬ ਦੀ ਮਹਾਨਤਾ ਜੋ ਸਿੱਖ ਪੰਥ ਵਿੱਚ ਚਲੀ ਆ ਰਹੀ ਹੈ ਉਸ ਬਾਰੇ ਚਾਨਣਾ ਪਾਇਆ।

ਵਾਪਸੀ ਹਵਾਈ ਜਹਾਜ 'ਤੇ ਸ੍ਰੀ ਪਟਨੇ ਸਾਹਿਬ ਤੋਂ ਲਖਨਊ ਉਤਰਿਆ। ਉਥੋਂ ਪ੍ਰਿੰਸੀਪਲ ਸਤਬੀਰ ਸਿੰਘ ਕਾਰ ਉਤੇ ਲੈ ਕੇ ਕਾਨਪੁਰ ਪਹੁੰਚੇ। ਇਥੇ ਬਾਬਾ ਮੋਹਣ ਸਿੰਘ ਅਲੀਬੇਗ ਵਾਲਿਆਂ ਦੇ ਡੇਰੇ ਸੰਤਾਂ ਨੂੰ ਖੰਡੇ ਦੇ ਦਰਸ਼ਨ ਕਰਵਾਏ ਤੇ ਪ੍ਰਿੰਸੀਪਲ ਸਤਬੀਰ ਸਿੰਘ ਹੁਰਾਂ ਦੇ ਘਰ ਹੀ ਰਾਤ ਠਹਿਰੇ। ਇਥੋਂ ਸੰਗਤਾਂ ਦੇ ਦਿਲ ਵਿੱਚ ਖੰਡੇ ਦੇ ਦਰਸ਼ਨ ਦਾ ਭਾਰੀ ਉਤਸ਼ਾਹ ਸੀ ਤੇ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਨੇ ਦਰਸ਼ਨ ਕੀਤੇ। ਮਿਤੀ 18 ਜਨਵਰੀ 1967 ਨੂੰ ਕਾਨਪੁਰ ਤੋਂ ਹਵਾਈ ਜਹਾਜ ਰਾਹੀਂ ਦਿੱਲੀ ਤੇ ਫਿਰ ਦਿੱਲੀ ਤੋਂ ਅੰਮ੍ਰਿਤਸਰ ਹਵਾਈ ਅੱਡੇ ਤੇ ਉਤਰੇ। ਇਥੇ ਜ਼ਹਾਜ ਅੱਡੇ ਤੇ ਮੈਨੇਜਰ ਸ੍ਰੀ ਦਰਬਾਰ ਸਾਹਿਬ ਤੇ ਹੋਰ ਬਹੁਤ ਸਾਰੀ ਸੰਗਤ ਪੁੱਜੇ ਹੋਏ ਸਨ। ਕਾਰ ਤੇ ਖੰਡਾ ਲੈ ਕੇ ਅੰਮ੍ਰਿਤਸਰ ਪੁੱਜੇ। ਖੰਡਾ ਸ੍ਰੀ ਅਕਾਲ ਤਖਤ ਸਾਹਿਬ ਟਿਕਾ ਦਿੱਤਾ। ਇਥੇ ਵੀ ਸੰਗਤਾਂ ਨੇ ਖੰਡੇ ਦੇ ਦਰਸ਼ਨ ਬੜੇ ਉਤਸ਼ਾਹ ਨਾਲ ਕੀਤੇ। ਕੁਝ ਸਮਾਂ ਬਿਮਾਰ ਹੋਣ ਦੇ ਕਾਰਨ ਮਾਸਟਰ ਤਾਰਾ ਸਿੰਘ ਜੀ ਮਿਤੀ 21 ਨਵੰਬਰ 1967 ਨੂੰ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਅਰਥੀ ਤੇ ਸ੍ਰੀ ਦਰਬਾਰ ਸਾਹਿਬ ਵਲੋਂ ਸਿਰਪਾਉ ਲੈ ਕੇ ਦਾਸ ਪੁੱਜਾ ਅਤੇ ਸੰਤ ਚੰਨਣ ਸਿੰਘ ਤੇ ਪ੍ਰਧਾਨ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਸੰਗਤਾਂ ਪੁਜੀਆਂ ਹੋਈਆਂ ਸਨ। ਮਾਸਟਰ ਜੀ ਦਾ ਬਹੁਤ ਸ਼ਾਨ ਦੇ ਨਾਲ ਜਲੂਸ ਕੱਢ ਕੇ ਸਰਾਂ ਦੇ ਕੋਲੋਂ ਲਿਆਂਦਾ। ਫਿਰ ਸ਼ਮਸ਼ਾਨ ਭੂਮੀ ਵਿੱਚ ਸੰਸਕਾਰ ਕਰ ਦਿੱਤਾ।

## ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦਾ ਮਰਨ ਵਰਤ:

ਮਾਸਟਰ ਤਾਰਾ ਸਿੰਘ ਤੇ ਸੰਤ ਫਤਿਹ ਸਿੰਘ ਜੀ ਦੇ ਮਰਨ ਵਰਤਾਂ ਅਤੇ ਅਰਦਾਸਾਂ ਦੀ ਕੀਤੀ ਪ੍ਰਤਿਗਿਆ ਪੂਰੀ ਨਾ ਕਰਨ ਦੇ ਕਾਰਨ ਪ੍ਰਭਾਵਤ ਹੋ ਕੇ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਭੁੱਖ ਹੜਤਾਲ ਸਿੱਖ ਅਸੂਲਾਂ ਦੇ ਅਨੁਸਾਰ ਹੈ? ਇਹ ਚਲਣੀ ਚਾਹੀਦੀ ਹੈ ਕਿ ਨਹੀਂ? ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਦਾਸ ਨੇ ਮਿਤੀ 2 ਸਤੰਬਰ 1969 ਨੂੰ ਇਹ ਫ਼ੈਸਲਾ ਦਿੱਤਾ ਕਿ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਅਖੀਰਲੀਆਂ ਘੜੀਆਂ ਜਿੰਦਗੀ ਦੀਆਂ ਗਿਣ ਰਿਹਾ ਹੈ, ਅਜਿਹੇ ਸਮੇਂ ਵਿੱਚ ਉਸ ਦੇ ਮਰਨ ਵਰਤ ਦੇ ਸਬੰਧ ਵਿੱਚ ਕੋਈ ਟੀਕਾ ਟਿਪਣੀ ਕਰਨੀ ਯੋਗ ਨਹੀਂ ਅਤੇ ਅਸੀਂ ਤਾਂ ਅੱਗੇ ਹੀ ਇਸ ਅਸੂਲ ਨੂੰ ਜੇਕਰ ਕਿਸੇ ਕਾਰਜ ਲਈ ਕੋਈ ਸਿੱਖ ਅਰਦਾਸ ਕਰੇ ਤਾਂ ਉਸਨੂੰ ਪਿੱਛੇ ਨਹੀਂ ਹਟਣਾ ਚਾਹੀਦਾ। ਅਖ਼ੀਰ ਸਰਦਾਰ ਦਰਸ਼ਨ ਸਿੰਘ ਫੇਰੂਮਾਨ 74 ਦਿਨ ਦੀ ਭੁੱਖ ਹੜਤਾਲ ਵਿੱਚ ਆਪਣੀ ਅਰਦਾਸ ਦੀ ਪ੍ਰਤਿਗਿਆ ਕਰਕੇ ਪੂਰਾ ਹੋ ਗਿਆ। ਦਰਸ਼ਨ ਸਿੰਘ ਫੇਰੂਮਾਨ ਪੱਖੀ ਲੋਕਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਦਰਸ਼ਨ ਸਿੰਘ ਫੇਰੂਮਾਨ ਦੀ ਅਰਥੀ ਦਰਬਾਰ ਸਾਹਿਬ ਅੰਦਰ ਲਿਜਾਕੇ ਮੱਥਾ ਟਿਕਾਇਆ ਜਾਵੇ। ਮੈਂ ਇਸ ਗੱਲ ਦੀ ਸਖਤ ਵਿਰੋਧਤਾ ਕੀਤੀ। ਮੈਂ ਕਿਹਾ ਘੰਟਾ ਘਰ ਵਾਲੀ ਦਰਸ਼ਨੀ ਡਿਊਡੀ ਦੇ ਬਾਹਰ ਲਿਆ ਕੇ ਮੱਥਾ ਟਿਕਾ ਲਵੋ। ਉਥੇ ਸਿਰੋਪਾਉ ਦਿੱਤਾ ਜਾਵੇਗਾ। ਕਿਸੇ ਵੀ ਵੱਡੇ ਤੋਂ ਵੱਡੇ ਵਿਅਕਤੀ ਦੀ ਅਰਥੀ ਨੂੰ ਅੰਦਰ ਲਿਜਾ ਕੇ ਕਦੀ ਵੀ ਮੱਥਾ ਨਹੀਂ ਟਿਕਾਇਆ ਜਾਂਦਾ। ਉਨ੍ਹਾਂ ਦੀ ਅਰਥੀ ਦਾ ਸਸਕਾਰ ਬੜੇ

ਭਾਰੀ ਜਲੂਸ ਨਾਲ ਉਨ੍ਹਾਂ ਦੇ ਪਿੰਡ ਫੇਰੂਮਾਨ ਵਿਖੇ ਕੀਤਾ ਗਿਆ। ਇਹ ਗੱਲ ਇਥੇ ਕਹਿਣੀ ਜਰੂਰੀ ਹੈ ਕਿ ਜਿਸ ਤਰ੍ਹਾਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ਆਪਣੀ ਕੀਤੀ ਹੋਈ ਅਰਦਾਸ ਦੀ ਪ੍ਰਤਿਗਿਆ ਨੂੰ ਪੂਰਾ ਕੀਤਾ ਹੈ। ਉਸਨੇ ਪਿਛਲੇ ਸਿੱਖਾਂ ਦੇ ਇਤਿਹਾਸ ਨੂੰ ਇਕ ਵੇਰ ਦੇਰ ਦੁਹਾਰਾਇਆ ਹੈ।

## ਸ੍ਰੀ ਮੰਜੀ ਸਾਹਿਬ ਦੇ ਹਾਲ ਦੀ ਉਸਾਰੀ ਦਾ ਬ੍ਰਿਤਾਂਤ:

ਸ੍ਰੀ ਦਰਬਾਰ ਸਾਹਿਬ ਦੀ ਹੱਦ ਦੇ ਅੰਦਰ ਦੀਪ ਮਾਲਾ ਵਿਸਾਖੀ, ਦਸਮ ਪਾਤਸ਼ਾਹ ਦਾ ਪ੍ਰਕਾਸ਼ ਦਿਵਸ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਵਸ, ਮੱਸਿਆ ਆਦਿ ਪੁਰਬਾਂ ਦੇ ਸਮੇਂ ਸੰਗਤਾਂ ਦੇ ਬਹੁਤ ਵੱਡੇ ਇਕੱਠ ਹੁੰਦੇ ਅਤੇ ਦੀਵਾਨ ਵਿੱਚ ਬੜੀ ਭਾਰੀ ਗਿਣਤੀ ਵਿੱਚ ਸੰਗਤਾਂ ਦੀ ਹਾਜਰੀ ਹੁੰਦੀ ਅਤੇ ਸ੍ਰੀ ਦਰਬਾਰ ਸਾਹਿਬ ਵਲੋਂ ਤੰਬੂ ਕਨਾਤਾਂ ਦਾ ਬੜਾ ਭਾਰੀ ਗਿਣਤੀ ਵਿੱਚ ਪ੍ਰਬੰਧ ਕਰਨਾ ਪੈਂਦਾ ਸੀ ਤੇ ਇਸ ਦੇ ਨਾਲ ਹੀ ਇਸ ਦਾ ਹਜ਼ਾਰਾਂ ਰੁਪਏ ਦਾ ਖਰਚ ਸਾਲ ਦਾ ਆਉਂਦਾ ਸੀ। ਪ੍ਰਬੰਧਕਾਂ ਦੇ ਦਿਲ ਵਿੱਚ ਸੰਗਤ ਲਈ ਦੀਵਾਨ ਅਸਥਾਨ ਦੀ ਗੱਲ ਚਲ ਰਹੀ ਸੀ ਤਾਂ ਕਿ ਦੀਵਾਨਾਂ ਦਾ ਆਪਣਾ ਪ੍ਰਬੰਧ ਕੀਤਾ ਜਾਵੇ। ਜਾਂ ਕੋਈ ਪੱਕਾ ਦੀਵਾਨ ਅਸਥਾਨ ਬਣਾਇਆ ਜਾਵੇ। ਇਸ ਲੋੜ ਨੂੰ ਅਨੁਭਵ ਕਰਕੇ ਸੰਤ ਫਤਿਹ ਸਿੰਘ ਤੇ ਸੰਤ ਚੰਨਣ ਸਿੰਘ ਜੀ ਨੇ ਗੁਰਦੁਆਰਾ ਮੰਜੀ ਸਾਹਿਬ ਵਿਖੇ ਇਕ ਵੱਡਾ ਹਾਲ ਬਨਾਉਣ ਦਾ ਵਿਚਾਰ ਕੀਤਾ। ਇਸ ਹਾਲ ਦੇ ਬਨਾਉਣ ਦੇ ਸਬੰਧ ਵਿੱਚ ਚੰਗੇ 2 ਸਿਆਣੇ, ਸਰਦਾਰ ਬਹਾਦਰ ਕਰਨੈਲ ਸਿੰਘ ਵਰਗੇ ਇੰਜੀਨੀਅਰਾਂ ਦੇ ਨਾਲ ਵਿਚਾਰ ਵਟਾਂਦਰਾ ਵੀ ਕੀਤਾ। ਅਖ਼ੀਰ ਹਾਲ ਬਨਾਉਣ ਦਾ ਫ਼ੈਸਲਾ ਹੋ ਗਿਆ ਅਤੇ ਇਹ ਵੀ ਫ਼ੈਸਲਾ ਹੋਇਆ ਕਿ ਇਸ ਗੱਲ ਦੀ ਸੇਵਾ ਸੰਤ ਬਾਬਾ ਬਿਸ਼ਨ ਸਿੰਘ ਜੀ ਨੂੰ ਦਿੱਤੀ ਜਾਵੇ ਤੇ ਸਰਦਾਰ ਧਰਮ ਸਿੰਘ ਜੀ ਜੋ ਅੱਗੇ ਵੀ ਦਰਬਾਰ ਸਾਹਿਬ ਦੀ ਬਹੁਤ ਸੇਵਾ ਕਰਦੇ ਹਨ, ਉਨ੍ਹਾਂ ਦੀ ਨਿਗਰਾਨੀ ਹੇਠ ਸਾਰਾ ਕੰਮ ਹੋਵੇ। ਇਸ ਲਈ ਮਿਤੀ 28 ਸਤੰਬਰ 1969 ਨੂੰ ਗੁਰਦੁਆਰਾ ਮੰਜੀ ਸਾਹਿਬ ਦੇ ਹਾਲ ਦਾ ਟੱਕ ਸੰਤ ਫਤਿਹ ਸਿੰਘ, ਸੰਤ ਚੰਨਣ ਸਿੰਘ, ਦਾਸ (ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ) ਤੇ ਹੋਰ ਦੋ ਕੁ ਸਿੰਘਾਂ ਦੇ ਸਮੇਤ ਪੰਜਾਂ ਪਿਆਰਿਆਂ ਨੇ ਲਗਾਇਆ। ਸਰਦਾਰ ਧਰਮ ਸਿੰਘ ਦਾ ਪਹਿਲਾਂ ਖਿਆਲ ਇਹ ਸੀ ਕਿ ਇਤਨੇ ਵੱਡੇ ਹਾਲ ਦੇ ਉਤੇ ਲੈਂਟਰ ਤਾਂ ਪੈ ਨਹੀਂ ਸਕਦਾ ਤੇ ਇਸ ਵਿੱਚ ਥੰਮ ਰੱਖਣੇ ਵੀ ਠੀਕ ਨਹੀਂ। ਇਸ ਲਈ ਇਸ ਉਤੇ ਚਾਦਰਾਂ ਸੀਮੇਂਟ ਦੀਆਂ ਪਾ ਕੇ ਸ਼ੈਡ ਵਾਂਗ ਹਾਲ ਬਣਾ ਦਿੱਤਾ ਜਾਵੇ। ਉਸਦੇ ਮਗਰੋਂ ਮੈਂ ਤੇ ਸੰਤ ਕਰਤਾਰ ਸਿੰਘ ਜੀ ਨੇ ਸਰਦਾਰ ਧਰਮ ਸਿੰਘ ਜੀ ਨੂੰ ਸਲਾਹ ਦਿੱਤੀ ਕਿ ਦਰਬਾਰ ਸਾਹਿਬ ਦੇ ਨੇੜੇ ਸ਼ੈਡ ਦੀ ਸ਼ਕਲ ਦਾ ਹਾਲ ਸੁਭਾਏ ਮਾਨ ਨਹੀਂ ਹੋਵੇਗਾ। ਪਿਲਰ ਖੜ੍ਹੇ ਹੋ ਗਏ। ਸਰਦਾਰ ਬਹਾਦਰ ਕਰਨੈਲ ਸਿੰਘ ਨਾਲ ਵੀ ਸਲਾਹ ਕੀਤੀ ਉਨ੍ਹਾਂ ਵੀ ਕਿਹਾ ਕਿ ਬਿਲਕੁਲ ਇਸ ਉਤੇ ਲੈਂਟਰ ਨਾ ਪਾਇਓ। ਇਸੇ ਤਰ੍ਹਾਂ ਖੁੱਲ੍ਹਾ ਹੀ ਰਹਿਣ ਦਿਉ। ਮੈਂ ਸਰਦਾਰ ਬਹਾਦਰ ਕਰਨੈਲ ਸਿੰਘ ਜੀ ਨੂੰ ਕਿਹਾ ਕਿ "ਸਰਦਾਰ ਜੀ ਜੇ ਹਾਲ ਉਤੇ ਹੁਣ ਛੱਤਣਾ ਪਿਆ ਤਾਂ ਸੰਤ ਬਿਸ਼ਨ ਸਿੰਘ ਜੀ ਮਰ ਜਾਣਗੇ। ਕਿਉਂਕਿ ਉਨ੍ਹਾਂ ਨੂੰ ਇਸ ਗੱਲ ਦੀ ਲਗਨ ਹੈ ਕਿ ਹਾਲ ਉਤੇ ਛੱਤ ਪਾਇਆ ਜਾਵੇ। ਤੁਸੀਂ ਇਹ ਤਜਵੀਜ਼ ਦੱਸੋ ਕਿ ਛੱਤ ਕਿਵੇਂ ਪੈ ਸਕਦੀ ਹੈ। ਪਰ ਸਰਦਾਰ ਬਹਾਦਰ ਕਰਨੈਲ ਸਿੰਘ ਜੀ ਕਹਿਣ ਲੱਗੇ ਕਿ ਥੰਮਾਂ ਦੇ ਹੇਠ ਬੁਨਿਆਦ ਕਮਜ਼ੋਰ ਹੀ ਹੈ। ਇਸ ਲਈ ਮੈਂ ਇਸ ਉਤੇ ਲੈਂਟਰ ਪਾਉਣ ਦੇ ਹੱਕ ਵਿੱਚ ਨਹੀਂ। ਆਖਰ ਸਰਦਾਰ ਧਰਮ ਸਿੰਘ ਜੀ ਨੇ ਆਪਣੇ ਦਿਮਾਗ ਨਾਲ ਮਜੂਦਾ ਹਾਲ ਦੇ ਉਤੇ ਜਿਸ

ਢੰਗ ਨਾਲ ਲੈਂਟਰ ਪਾਏ ਗਏ ਹਨ ਇਹ ਉਨ੍ਹਾਂ ਦੇ ਆਪਣੇ ਦਿਮਾਗ ਦੀ ਹੀ ਸਿਆਣਪ ਹੈ। ਸੰਤ ਬਿਸ਼ਨ ਸਿੰਘ ਜੀ ਅਕਾਲ ਚਲਾਣਾ ਕਰ ਗਏ। ਇਸ ਗੁਰਦੁਆਰਾ ਮੰਜੀ ਸਾਹਿਬ ਦੇ ਦੀਵਾਨ ਅਸਥਾਨ ਦੀ ਸੇਵਾ ਸੰਤ ਕਰਤਾਰ ਸਿੰਘ ਜੀ ਜੋ ਇਕ ਨੇਕ ਪੁਰਸ਼ ਤੇ ਨਿਸ਼ਕਾਮ ਸੇਵਾ ਕਈ ਗੁਰਦੁਆਰਿਆਂ ਦੀ ਜਿਨਾਂ ਨੇ ਕੀਤੀ ਹੈ ਉਨ੍ਹਾਂ ਦੇ ਸਪੁਰਦ ਕਰ ਦਿੱਤੀ ਤੇ ਉਨ੍ਹਾਂ ਨੇ ਇਸ ਹਾਲ ਦੇ ਉਤੇ ਬੜੇ-ਬੜੇ ਵੱਡੇ ਥੰਮ ਪਾ ਕੇ ਥੰਮਾਂ ਤੋਂ ਰਹਿਤ ਹਾਲ ਦਾ ਛੱਤ ਪਾ ਦਿੱਤਾ।

"ਬਿਨ ਥੰਮਾ ਗਗਨ ਰਹਾਇਆ"

ਵਾਲੀ ਗੱਲ ਬਣ ਗਈ। ਇਹ ਜਾਹਰੀ ਸ਼ਕਤੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਹੋਈ। ਅੱਜ ਇਸ ਗੱਲ ਨੂੰ ਜੋ ਵੀ ਦੇਖਦਾ ਹੈ ਉਹ ਹੈਰਾਨ ਹੁੰਦਾ ਹੈ। ਛੱਤ ਤੋਂ ਸਿਵਾ ਹੇਠਾਂ ਸੰਗਮਰਮਰ ਵੀ ਸੰਤ ਕਰਤਾਰ ਸਿੰਘ ਹੁਰਾਂ ਨੇ ਲਗਵਾਇਆ ਹੈ।

## ਸਰਦਾਰ ਮੇਹਰ ਸਿੰਘ ਚੱਢਾ ਬਾਰੇ ਜਾਣਕਾਰੀ:

ਸਰਦਾਰ ਮੇਹਰ ਸਿੰਘ ਜੀ ਚੱਢਾ ਜਿਨਾਂ ਦਾ ਜਨਮ ਚੱਕਵਾਲ ਜਿਲ੍ਹਾ ਜਿਹਲਮ (ਪਾਕਿਸਤਾਨ) ਵਿੱਚ ਹੋਇਆ। ਆਪ ਦਾ ਇਕ ਚੰਗੇ ਗੁਰਮੁੱਖ ਘਰਾਣੇ ਵਿੱਚ ਜਨਮ ਹੋਇਆ। ਆਪ ਜੀ ਦੇ ਮਾਤਾ ਪਿਤਾ ਅਕਾਲ ਚਲਾਣਾ ਕਰ ਗਏ ਅਤੇ ਆਪ ਜੀ ਨੇ ਗੁੱਜਰ ਖਾਂ ਦੇ ਜਿਲ੍ਹਾ ਰਾਵਲਪਿੰਡੀ ਵਿਖੇ ਭਾਈ ਰਾਮੇ ਸ਼ਾਹ ਦੀ ਦੁਕਾਨ ਤੇ ਮੁਨੀਮ ਦਾ ਕੰਮ 15 ਰੁਪਏ ਤਨਖਾਹ ਨਾਲ ਆਰੰਭ ਕੀਤਾ। ਆਪ ਬੜੇ ਨੇਕ ਜੀਵਨ ਵਾਲੇ ਸਹਿਜਧਾਰੀ ਸਿੱਖ ਸਨ। ਸਤਿਗੁਰਾਂ ਦੇ ਚਰਨਾਂ ਵਿੱਚ ਉਨ੍ਹਾਂ ਦੀ ਮਹਾਨ ਸ਼ਰਧਾ ਸੀ ਅਤੇ ਆਪ ਜੀ ਦੇ ਘਰੋਂ ਮਾਤਾ ਜੀ ਵੀ ਬੜੇ ਚੰਗੇ, ਗੁਰਬਾਣੀ ਤੇ ਨਿਤਨੇਮ ਦੇ ਵੀ ਤੇ ਗੁਰੂ ਘਰ ਦੇ ਬੜੇ ਸ਼ਰਧਾਲੂ ਸਨ ਜਿਸ ਸ਼ਰਧਾ ਸਦਕਾ ਉਨਾਂ ਦੇ ਘਰ ਜਦੋਂ ਵੱਡਾ ਪੁੱਤਰ ਪੈਦਾ ਹੋਇਆ ਤਾਂ ਉਨ੍ਹਾਂ ਨੇ ਉਸ ਨੂੰ ਸਿੱਖ ਬਨਾਉਣ ਦੀ ਪ੍ਰਤਿਗਿਆ ਕੀਤੀ ਤੇ ਗੁਰਦੁਆਰੇ ਜਾ ਕੇ ਉਸ ਦਾ ਨਾਂ ਸੰਤ ਸਿੰਘ ਰੱਖਿਆ ਅਤੇ ਦੂਜੇ ਪੁੱਤਰ ਸਰਦਾਰ ਗੁਰਬਖਸ਼ ਸਿੰਘ ਉਨ੍ਹਾਂ ਦੇ ਘਰ ਪੈਦਾ ਹੋਏ ਤੇ ਉਨ੍ਹਾਂ ਨੂੰ ਵੀ ਉਨ੍ਹਾਂ ਨੇ ਸਿੱਖ ਬਨਾਇਆ ਤੇ ਤੀਸਰੇ ਲੜਕੇ ਸਰਦਾਰ ਤਰਲੋਚਨ ਸਿੰਘ ਜੀ ਵੀ ਸਿੱਖ ਬਨਾਏ। ਚਾਰ ਲੜਕੀਆਂ ਦੀਆਂ ਸ਼ਾਦੀਆਂ ਵੀ ਸਿੱਖਾਂ ਦੇ ਘਰ ਕੀਤੀਆਂ। ਸਰਦਾਰ ਮੇਹਰ ਸਿੰਘ ਚੱਢਾ ਭਾਈ ਰਾਮੇ ਸ਼ਾਹ ਦੇ ਮਿਲ ਵਰਤਨ, ਉਨ੍ਹਾਂ ਦੇ ਪਿਆਰ ਤੋਂ, ਉਨ੍ਹਾਂ ਦੇ ਸਿੱਖੀ ਜੀਵਨ ਤੋਂ ਬੜੇ ਪ੍ਰਭਾਵਿਤ ਸਨ। ਪਰ ਕੁਝ ਸੁਤੰਤਰ ਵਿਹਾਰ ਕਰਨ ਲਈ ਮਨ ਉਛਾਲਾ ਮਾਰਦਾ। ਚਾਹੁੰਦੇ ਸਨ ਕਿ ਮੈਂ ਕਿਸੇ ਦੂਜੇ ਮੁਲਕ ਵਿੱਚ ਜਾ ਕੇ ਕੋਈ ਕਾਰੋਬਾਰ ਸ਼ੁਰੂ ਕਰਾਂ ਇਸ ਲਈ ਗੁੱਜਰ ਖਾਂ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਤਿਲ ਫੁਲ ਭੇਟਾ ਕੀਤਾ। ਅਰਦਾਸ ਕੀਤੀ ਕਿ"ਹੇ ਗੁਰੂ ਰਾਮਦਾਸ, ਮੇਰੇ ਸਿਰ ਤੇ ਆਪਣੀ ਕਿਰਪਾ ਦਾ ਹੱਥ ਰੱਖੋ ਅਤੇ ਮੈਨੂੰ ਪਰਦੇਸ ਵਿੱਚ ਜਾ ਕੇ ਕਾਰੋਬਾਰ ਕਰਨ ਦੀ ਸਮਰੱਥਾ, ਬੱਲ ਤੇ ਸ਼ਕਤੀ ਬਖਸ਼ੋ। ਸਫ਼ਲਤਾ ਨਾਲ ਮੁੜ ਤੁਹਾਡੇ ਚਰਨਾਂ ਵਿੱਚ ਹਾਜ਼ਰ ਹੋਵਾਂ। ਯਥਾ ਸ਼ਕਤ ਭੇਟਾ ਕਰਾਂ ਤੇ ਤੁਹਾਡੀਆਂ ਖੁਸ਼ੀਆਂ ਪ੍ਰਾਪਤ ਕਰਾਂ। ਚੱਢਾ ਸਾਹਿਬ, ਈਰਾਨ ਪਹੁੰਚਣ ਵਿੱਚ ਸਫਲ ਹੋ ਗਏ। ਆਪਣਾ ਕਾਰੋਬਾਰ ਸ਼ੁਰੂ ਕੀਤਾ। ਗੁਰੂ ਮਹਾਰਾਜ ਨੇ ਇਨ੍ਹਾਂ ਨੂੰ ਅੱਜ ਹੋਰ ਕੱਲ ਹੋਰ ਤਰੱਕੀ ਬਖਸ਼ੀ। ਵਪਾਰ ਵਿੱਚ ਚੰਗੀ ਕਾਮਯਾਬੀ ਹੋਈ। ਇਸੇ ਦੌਰਾਨ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਪ੍ਰਕਰਮਾ ਖੁੱਲ੍ਹੀਆਂ ਕਰਨ ਦਾ ਪ੍ਰੋਗਰਾਮ ਵੀ ਬਣਿਆ ਹੋਇਆ ਸੀ। ਸੰਤ ਗੁਰਮੁਖ ਸਿੰਘ ਹੁਰਾਂ ਨੇ

ਸੇਵਾ ਆਰੰਭੀ ਹੋਈ ਸੀ। ਪ੍ਰਕਰਮਾ ਵਿੱਚ ਬਰਾਂਡੇ ਬਨਣੇ ਸਨ। ਚੱਢਾ ਸਾਹਿਬ ਦਰਬਾਰ ਸਾਹਿਬ, ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਉਤੇ ਆਏ ਤੇ ਉਨ੍ਹਾਂ ਨੇ ਅਰਦਾਸ ਕਰਵਾਈ ਕਿ ਬਰਾਂਡੇ ਦੇ ਜਿਤਨੇ ਵੀ ਪਿਲਰ ਲੱਗਣ, ਲਵਾਉਣ ਦੀ ਸੇਵਾ ਉਨ੍ਹਾਂ ਦੇ ਜ਼ਿੰਮੇ ਲਾ ਦਿੱਤੀ ਜਾਵੇ। ਅੱਜ ਜਿਤਨੇ ਵੀ ਪਿਲਰ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਲੱਗੇ ਹੋਏ ਹਨ ਇਹ ਸਾਰੇ ਸਰਦਾਰ ਮੇਹਰ ਸਿੰਘ ਚੱਢਾ ਦੀ ਸੇਵਾ ਵੱਲੋਂ ਹੀ ਹਨ। ਸ੍ਰੀ ਦਰਬਾਰ ਸਾਹਿਬ ਦੇ ਪੁੱਲ ਦਾ ਜੰਗਲਾਂ ਵੀ ਸਰਦਾਰ ਮੇਹਰ ਸਿੰਘ ਚੱਢਾ ਵੱਲੋਂ ਹੀ ਲੱਗਾ ਹੋਇਆ ਹੈ। ਦੁੱਖ ਭੰਜਨੀ ਸਾਹਿਬ ਦੇ ਗੁਰਦੁਆਰੇ ਦੀ ਬੜੀ ਪੁਰਾਣੀ ਇਮਾਰਤ ਸੀ। ਇਹ ਨਵੀਂ ਇਮਾਰਤ ਦੀ ਸੇਵਾ ਵੀ ਸਚਖੰਡ ਵਾਸੀ ਸਰਦਾਰ ਮੇਹਰ ਸਿੰਘ ਚੱਢਾ ਵਲੋਂ ਹੀ ਹੋਈ ਹੈ। ਆਪ ਜੀ ਦੇ ਮਨ ਦੇ ਅੰਦਰ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਦੀ ਅਥਾਹ ਸ਼ਰਧਾ ਸੀ ਅਤੇ ਇਹ ਪ੍ਰਣ ਕੀਤਾ ਹੋਇਆ ਸੀ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਦਿਨ ਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ ਹਮੇਸ਼ਾ ਦਾਸ ਵਲੋਂ ਹੋਇਆ ਕਰੇ ਜੋ ਹੁਣ ਤੱਕ ਇਨ੍ਹਾਂ ਵਲੋਂ ਅਖੰਡ ਪਾਠ ਦਾ ਭੋਗ ਗੁਰੂ ਰਾਮਦਾਸ ਜੀ ਦੇ ਜਨਮ ਦਿਨ ਤੇ ਪੈਂਦਾ ਹੈ। ਆਪ ਜੀ ਦੀ ਇਹ ਤੀਬਰ ਇੱਛਾ ਸੀ ਤੇ ਮੇਰੇ ਨਾਲ ਕਈ ਵਾਰ ਉਨ੍ਹਾਂ ਇਹ ਵਿਚਾਰ ਵਟਾਂਦਰਾ ਕੀਤਾ ਕਿ ਕੋਈ ਅਜਿਹਾ ਗੁਰੂ ਘਰ ਦਾ ਸ਼ਰਧਾਲੂ ਕੀਰਤਨੀਆ ਹੋਵੇ ਜਿਹੜਾ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਕ ਸਾਲ ਲਗਾਤਾਰ ਆਸਾ ਜੀ ਦੀ ਵਾਰ ਦਾ ਕੀਰਤਨ ਕਰੇ ਤੇ ਉਸ ਰਾਗੀ ਜੱਥੇ ਦੀ ਤਨਖਾਹ ਜੋ ਉਹ ਲਵੇ, ਦਾਸ ਦੇਵੇਗਾ। ਭਾਈ ਧਰਮ ਸਿੰਘ "ਜਖਮੀ" ਭਾਈ ਮੋਹਨ ਸਿੰਘ ਸਿੰਧੀ ਤੇ ਹੋਰ ਵੀ ਕਈ ਰਾਗੀ ਸਿੰਘਾਂ ਨਾਲ ਇਸ ਸਬੰਧੀ ਗੱਲ ਹੋਈ ਤੇ ਕਿਸੇ ਨੇ ਵੀ ਹਾਂ ਨਾ ਕੀਤੀ।

**ਜਿਸਦੇ ਮਸਤਕ ਭਾਗ ਸੋ ਸੇਵਾ ਲਾਇਆ।**

ਅਨੁਸਾਰ ਭਾਈ ਗੋਪਾਲ ਸਿੰਘ ਰਾਗੀ ਪੂਨੇ ਗਏ। ਉਨ੍ਹਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਕਰਨ ਸਬੰਧੀ ਆਪਣੇ ਪੁਤੱਰ ਸਰਦਾਰ ਜਗਜੀਤ ਸਿੰਘ ਚੱਢਾ ਰਾਹੀਂ ਗੱਲ ਕੀਤੀ। ਉਹ ਬੰਬਈ ਆਏ ਉਨ੍ਹਾਂ ਨਾਲ 3000 ਰੁਪਏ ਮਹੀਨੇ ਦੀ ਤਨਖਾਹ ਜੱਥੇ ਦੀ ਤੇ ਰਿਹਾਇਸ਼ ਮੁਫ਼ਤ ਤੇ ਬਾਹਰ ਦੀ ਸ਼ਬਦ ਭੇਟ ਸਾਰੀ ਲੈਣ ਦਾ ਫ਼ੈਸਲਾ ਕੀਤਾ। ਭਾਈ ਗੋਪਾਲ ਸਿੰਘ ਜੀ ਰਾਗੀ ਦਾ ਜਨਮ ਜਿਲ੍ਹਾ ਗੁਰਦਾਸਪੁਰ ਦਾ ਸੀ ਤੇ ਯਤੀਮ ਖਾਨੇ ਅੰਮ੍ਰਿਤਸਰ ਵਿੱਚ ਉਨ੍ਹਾਂ ਨੇ ਕੀਰਤਨ ਦੀ ਸਿੱਖਿਆ ਲਈ ਉਪਰੰਤ ਯਤੀਮਖਾਨੇ ਤੋਂ ਨਿਕਲ ਕੇ ਕੁਝ ਬਾਹਰ ਅਫਰੀਕਾ, ਸਿੰਘਾਪੁਰ, ਮਲਾਇਆ ਆਦਿ ਮੁਲਕਾਂ ਵਿੱਚ ਕੀਰਤਨ ਦੀ ਸੇਵਾ ਕਰਕੇ ਦਿੱਲੀ ਸੀਸ ਗੰਜ ਦੀ ਕਮੇਟੀ ਵਿੱਚ ਮੁਲਾਜ਼ਮ ਹੋ ਗਏ ਸੀਸ ਗੰਜ ਸਾਹਿਬ ਕੀਰਤਨ ਕਰਦੇ ਸਨ। ਭਾਵੇਂ ਉਥੇ ਵੀ ਇਨ੍ਹਾਂ ਦੇ ਕੀਰਤਨ ਦਾ ਪ੍ਰਭਾਵ ਸੰਗਤਾਂ ਤੇ ਚੰਗਾ ਸੀ ਤੇ ਗੁਰਦੁਆਰਾ ਕਮੇਟੀ ਵੀ ਉਨ੍ਹਾਂ ਨੂੰ ਛੱਡਣਾ ਨਹੀਂ ਸੀ ਚਾਹੁੰਦੀ ਪਰ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਦੀ ਕਿਰਪਾ ਤੇ ਸਰਦਾਰ ਮੇਹਰ ਸਿੰਘ ਚੱਢਾ ਦੀ ਸ਼ਰਧਾ ਤੇ ਪਿਆਰ ਦਾ ਸਦਕਾ ਭਾਈ ਗੋਪਾਲ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ 1 ਜੁਲਾਈ ਸੰਨ 1972 ਨੂੰ ਕੀਰਤਨ ਸ਼ੁਰੂ ਕੀਤਾ ਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਦਿਨ-ਬ-ਦਿਨ ਭਾਈ ਸਾਹਿਬ ਜੀ ਦੀ ਰਸਨਾ ਤੇ ਗੁਰੂ ਰਾਮਦਾਸ ਜੀ ਮਹਾਰਾਜ ਨੇ ਬੈਠ ਕੇ ਐਸਾ ਆਨੰਦ ਬੰਨ੍ਹਿਆ ਕਿ ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਤੇ ਸ਼ਾਮ ਦੀ ਚੌਕੀ ਸ੍ਰੀ ਦਰਬਾਰ ਸਾਹਿਬ ਵਿਖੇ ਸੰਗਤਾਂ ਦੀ ਇਤਨੀ ਭੀੜ ਹੁੰਦੀ ਕਿ ਕਿਤੇ ਲੰਘਣ ਨੂੰ ਵੀ ਥਾਂ ਨਾ ਰਹਿੰਦੀ।

ਪੁਲ ਵੀ ਭਰ ਜਾਂਦਾ। ਬਾਹਰਲੀ ਪ੍ਰਕਰਮਾ ਵਿੱਚ ਵੀ ਲੋਕ ਬੈਠੇ ਹੁੰਦੇ। ਮੀਂਹ ਵਰਦੇ ਵਿੱਚ ਵੀ ਪੌੜਾ ਤੇ ਬੈਠ ਕੇ ਲੋਕ ਭਾਈ ਗੋਪਾਲ ਸਿੰਘ ਦਾ ਕੀਰਤਨ ਸੁਣਦੇ। ਦਿੱਲੀ ਸ਼ਹਿਰ ਦੀਆਂ ਸੰਗਤਾਂ ਹੈਰਾਨ ਸਨ ਕਿ ਇਨ੍ਹਾਂ ਰਸ, ਇੰਨਾਂ ਸੁਆਦ ਇੰਨੀ ਮਿਠਾਸ ਤੇ ਕੀਰਤਨ ਦਾ ਇਨ੍ਹਾਂ ਸੁਆਦ ਇੰਨੀ ਮਿਠਾਸ ਤੇ ਕੀਰਤਨ ਦਾ ਇਨ੍ਹਾਂ ਪ੍ਰਭਾਵ ਦਿੱਲੀ ਵਿੱਚ ਨਹੀਂ ਸੀ। ਇਥੇ ਪਤਾ ਨਹੀਂ ਸਤਿਗੁਰੂ ਜੀ ਮਹਾਰਾਜ ਨੇ ਕੀ ਕਲਾ ਵਰਤਾਈ ਹੈ। ਸਰਦਾਰ ਮੇਹਰ ਸਿੰਘ ਚੱਢਾ ਨੇ ਵੀ ਇਥੇ ਇਕ ਮਕਾਨ ਵੱਖਰਾ ਕਿਰਾਏ 'ਤੇ ਲੈ ਲਿਆ। ਪਰਿਵਾਰ ਸਮੇਤ ਇਥੇ ਆ ਗਏ। ਜਦੋਂ ਆਏ ਸਨ, ਸਰੀਰ ਬਹੁਤ ਢਿੱਲਾ ਸੀ, ਰਿਕਸ਼ੇ ਤੇ ਚੜ੍ਹ ਕੇ ਘੰਟਾ ਘਰ ਵਾਲੀ ਡਿਊਢੀ ਰਾਹੀਂ ਸ੍ਰੀ ਦਰਬਾਰ ਸਾਹਿਬ ਪਹੁੰਚਦੇ ਸਨ। ਗੁਰੂ ਜੀ ਦੀ ਇਤਨੀ ਕ੍ਰਿਪਾ ਹੋ ਗਈ ਦੁੱਖ ਭੰਜਨੀ ਸਾਹਿਬ ਆਪ ਜਾ ਕੇ ਇਸ਼ਨਾਨ ਕਰਨ ਲੱਗ ਪਏ। ਸਰੀਰ ਨਵਾਂ ਨਰੋਆ ਹੋ ਗਿਆ। ਦਰਬਾਰ ਸਾਹਿਬ ਬੈਠ ਕੇ ਕੀਰਤਨ ਸੁਣਦੇ ਤੇ ਜੋ ਮਨ ਦੇ ਅੰਦਰ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਕੀਰਤਨ ਸੁਣਨ ਦਾ ਕਰਾਉਣ ਦਾ ਉਹ ਸੰਕਲਪ ਸਤਿਗੁਰੂ ਨੇ ਪੂਰਾ ਕਰ ਦਿੱਤਾ। ਆਪ ਬੜੇ ਖੁਸ਼ ਹੋਏ। ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਦਾ ਗੁਰਪੁਰਬ ਆਇਆ। ਅਖੰਡ ਪਾਠ ਦਾ ਭੋਗ ਪੈਣਾ ਸੀ। ਆਖਣ ਲੱਗੇ ਇਸ ਸਾਲ ਗੁਰੂ ਰਾਮਦਾਸ ਜੀ ਦੇ ਲੰਗਰ ਵਿੱਚ ਲੰਗਰ ਦੀ ਸੇਵਾ ਨਹੀਂ ਕਰਨੀ ਕਿਉਂਕਿ ਪਿਛਲੀ ਵੇਰ ਲੰਗਰ ਪੂਰੀ ਤਰ੍ਹਾਂ ਵਰਤਿਆ ਨਹੀਂ ਸੀ। ਇਸ ਸਾਲ ਸਵੇਰ ਤੋਂ ਲੈ ਕੇ ਜਿਤਨਾ ਕੜਾਹ ਪ੍ਰਸ਼ਾਦਿ ਵਰਤੇ ਉਸ ਦੀ ਸੇਵਾ ਸਾਰੀ ਦਾਸ ਵਲੋਂ ਹੋਵੇਗੀ। ਮੈਨੂੰ ਕਹਿਣ ਲੱਗੇ ਇਹ ਕਿਵੇਂ ਬਣੇਗਾ। ਮੈਂ ਕਿਹਾ ਕਿ ਦਰਬਾਰ ਸਾਹਿਬ ਦੀਆਂ ਭੱਠੀਆਂ ਉਤੇ ਬਣਵਾ ਲਵਾਂਗੇ ਤੇ ਆਖਣ ਲੱਗੇ ਉਹ ਤਾਂ ਕਹਿੰਦੇ ਨੇ ਅਸੀਂ ਨਹੀਂ ਬਨਾਉਣਾ। ਮੈਂ ਕਿਹਾ ਉਹ ਨਾ ਬਣਵਾਉਣਗੇ ਤਾਂ ਆਪਣੇ ਘਰ ਬਣਵਾ ਲਵਾਂਗੇ ਜਾਂ ਤੁਹਾਡੇ ਘਰ ਬਣਵਾ ਲਵਾਂਗੇ। ਆਖਣ ਲੱਗੇ, ਹੋ ਸਕੇਗਾ? ਮੈਂ ਕਿਹਾ, ਜੀ ਜਰੂਰ ਹੋਵੇਗਾ। ਬੜੇ ਖੁਸ਼ ਹੋਏ। ਅਸੀਂ ਦਸ ਬਾਰਾਂ ਟੀਨ ਘਿਉ ਦੇ ਵੇਰਕਾ ਮਿੱਲ ਤੋਂ ਜਾ ਕੇ ਲਿਆਏ। ਖੰਡ ਦੀਆਂ ਬੋਰੀਆਂ ਲਿਆਂਦੀਆਂ, ਸੂਜੀਆਂ ਤੇ ਹੋਰ ਰਸਦ ਆਦਿ ਇਕੱਠੀ ਕਰ ਲਈ। ਬਲਵੰਤ ਸਿੰਘ ਕਲਰਕ ਨੂੰ ਕਿਹਾ ਕਿ ਕੋਇਲਾ ਤੇ ਲਾਂਗਰੀਆਂ ਦੀ ਮਿਹਨਤ ਦਿੱਤੀ ਜਾਵੇਗੀ, ਤੁਸੀਂ ਸਾਨੂੰ ਕਿਵਾੜ ਖੁੱਲ੍ਹਣ ਤੇ ਦਰਬਾਰ ਸਾਹਿਬ ਦੇ ਡਰੰਮ ਸ੍ਰੀ ਦਰਬਾਰ ਸਾਹਿਬ ਪਹੁੰਚਾ ਦਿਉ। ਬਲਵੰਤ ਸਿੰਘ ਕਲਰਕ ਨੇ ਬੜੀ ਹਿੰਮਤ ਕੀਤੀ ਤਾਂ ਸਾਨੂੰ ਪੂਰਾ ਮਿਲਵਰਤਨ ਦਿੱਤਾ। ਸਰਦਾਰ ਸਾਹਿਬ ਵਲੋਂ ਪੀ.ਪੀ. ਸਿੰਘ ਦੀ ਡਿਊਟੀ ਲਗਾਈ ਗਈ। ਠੀਕ ਪਹਿਰਾ ਖੁੱਲ੍ਹਣ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਦੇ ਡਰੰਮ ਅੰਦਰ ਰੱਖ ਦਿਤੇ ਗਏ। ਸ੍ਰੀ ਗੁਰ ਰਾਮਦਾਸ ਦੇ ਚਰਨਾਂ ਵਿੱਚ ਚੱਢਾ ਸਾਹਿਬ ਵਲੋਂ ਕੜਾਹ ਪ੍ਰਸ਼ਾਦਿ ਦੀ ਅਰਦਾਸ ਹੋਈ। ਹਮੇਸ਼ਾ ਦੀ ਤਰ੍ਹਾਂ ਬਦਾਮਾਂ ਦੀਆਂ ਗਿਰੀਆਂ, ਪਿਸਤਾ ਸੌਂਗੀ ਆਦਿ ਦਾ ਪ੍ਰਸ਼ਾਦ ਜੋ ਇਕ ਭੋੜਾ ਭਰ ਕੇ ਹਮੇਸ਼ਾ ਲਿਆਉਂਦੇ, ਗੁਰੂ ਦੇ ਦਰਬਾਰ ਵਿੱਚ ਭੇਟਾ ਕਰਦੇ। ਉਸ ਪ੍ਰਸ਼ਾਦਿ ਦੀ ਵੀ ਅਰਦਾਸ ਹੋਈ। ਸਤਿਗੁਰੂ ਜੀ ਦੀ ਮਹਾਨ ਖੁਸ਼ੀ ਚੱਢਾ ਸਾਹਿਬ ਇਹ ਸਾਰੇ ਪ੍ਰੋਗਰਾਮ ਨੂੰ ਦੇਖ ਕੇ ਬਹੁਤ ਹੀ ਖੁਸ਼ ਹੋਏ ਤੇ ਹਮੇਸ਼ਾ ਵਾਂਗ ਗੁਰਪੁਰਬ ਵਾਲੇ ਦਿਨ ਅਖੰਡ ਪਾਠ ਦਾ ਭੋਗ ਵੀ ਪਿਆ। ਸਾਰੇ ਦਰਬਾਰ ਸਾਹਿਬ ਦੇ ਗਰੰਥੀ ਸਿੰਘ, ਅਰਦਾਸੀਏ, ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਅਕਾਲ ਤਖਤ ਦੇ ਪੰਜ ਪਿਆਰੇ, ਭਾਈ ਗੋਪਾਲ ਸਿੰਘ ਰਾਗੀ ਦਾ ਜੱਥਾ ਆਦਿ ਸਿੰਘਾਂ ਦਾ ਪ੍ਰਸ਼ਾਦਿ ਬੜੇ ਪਰੇਮ ਨਾਲ ਕੀਤਾ ਤੇ ਬੜੀ ਸ਼ਰਧਾ ਨਾਲ ਸਰਦਾਰ ਜਗਜੀਤ ਸਿੰਘ ਤੇ ਬੀਬੀਆਂ ਨੇ ਬੜੇ ਪਿਆਰ ਨਾਲ ਲੰਗਰ ਛਕਾਉਣ ਦੀ ਸੇਵਾ ਕੀਤੀ ਤੇ ਸਾਰਿਆਂ ਨੂੰ ਆਪਣੇ ਵਲੋਂ ਭੇਟਾਵਾਂ ਵੀ ਦਿੱਤੀਆਂ। ਬਾਰ ਬਾਰ ਇਹੋ ਹੀ

ਕਹਿਣ ਕਿ ਇਹ ਤੁਹਾਡੇ ਸਹਿਯੋਗ, ਮਿਲਵਰਤਣ ਨਾਲ ਸਿਰੇ ਚੜ੍ਹਿਆ ਤੇ ਮੇਰਾ ਗੁਰੂ ਮਹਾਰਾਜ ਨੇ ਸੰਕਲਪ ਪੂਰਾ ਕੀਤਾ। ਕੁਝ ਚਿਰ ਬਾਅਦ ਚੱਢਾ ਸਾਹਿਬ ਬਿਮਾਰ ਹੋ ਗਏ। ਹਵਾਈ ਜਹਾਜ਼ ਰਾਹੀਂ ਬੰਬਈ ਚਲੇ ਗਏ ਤੇ ਇਥੇ ਕੁਝ ਸਮੇਂ ਮਗਰੋਂ ਅਕਾਲ ਚਲਾਣਾ ਕਰ ਗਏ। ਚੱਢਾ ਸਾਹਿਬ ਦੇ ਭੋਗ ਤੇ ਮੈਂ ਤੇ ਗਿਆਨੀ ਸਾਧੂ ਸਿੰਘ ਜੀ ਭੌਰਾ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਗਏ। ਉਨ੍ਹਾਂ ਦੇ ਜੀਵਨ ਸਬੰਧੀ ਸੰਗਤਾਂ ਵਿੱਚ ਰੋਸ਼ਨੀ ਪਾਈ। ਤੇ ਜਾਂਦੀ ਵਾਰ ਸਰਦਾਰ ਜਗਜੀਤ ਸਿੰਘ ਪਰਿਵਾਰ ਨੂੰ ਇਹ ਸਿੱਖਿਆ ਦੇ ਗਏ ਕਿ ਮੇਰੇ ਸਰੀਰ ਤੋਂ ਬਾਅਦ ਵੀ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਦੀ ਸੇਵਾ ਇਸੇ ਤਰ੍ਹਾਂ ਕਰੀਂ ਇਸ ਦਰਬਾਰ ਨੂੰ ਛੱਡਣਾ ਨਹੀਂ। ਮੈਨੂੰ ਜੋ ਕੁਝ ਮਿਲਿਆ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਤੋਂ ਹੀ ਪ੍ਰਾਪਤ ਹੋਇਆ ਹੈ। ਚੱਢਾ ਸਾਹਿਬ ਦੇ ਅਕਾਲ ਚਲਾਣੇ ਤੋਂ ਬਾਅਦ ਵੀ ਉਨ੍ਹਾਂ ਵਲੋਂ ਸ੍ਰੀ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਦਿਵਸ ਤੇ ਅਖੰਡ ਪਾਠ ਦਾ ਭੋਗ ਪੈਂਦਾ ਹੈ ਤੇ ਸਰਦਾਰ ਜਗਜੀਤ ਸਿੰਘ ਤੇ ਪਰਿਵਾਰ ਆਪ ਹਾਜ਼ਰ ਹੋ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਹਨ। ਭਾਈ ਗੋਪਾਲ ਸਿੰਘ ਜੀ ਲਗਾਤਾਰ ਇਕ ਸਾਲ ਸ੍ਰੀ ਦਰਬਾਰ ਸਾਹਿਬ ਵਿਖੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਤੇ ਇਕ ਵੀ ਨਾਗਾ ਨਹੀਂ ਪੈਣ ਦਿੱਤਾ। ਸਾਲ ਪੂਰਾ ਹੋ ਗਿਆ। ਬਾਅਦ ਵਿੱਚ ਦਰਬਾਰ ਸਾਹਿਬ ਕਮੇਟੀ ਨੇ ਇਨ੍ਹਾਂ ਨੂੰ ਉਸੇ ਹੀ ਤਨਖਾਹ ਉਤੇ ਮੁਲਾਜ਼ਮ ਰੱਖ ਲਿਆ। ਮਾਰਚ ਵਿੱਚ ਗਿਆਨੀ ਸੰਤ ਸਿੰਘ ਜੀ ਮਸਕੀਨ ਜੀ ਦੀ ਮੰਗ ਦੇ ਅਨੁਸਾਰ ਮੇਰੇ ਨਾਲ ਅਲਵਰ ਉਨ੍ਹਾਂ ਦੇ ਸਲਾਨਾ ਦਿਵਾਨ ਤੇ ਪੁੱਜੇ। ਦੋ ਤਿੰਨ ਦਿਨ ਉਥੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। 4 ਮਾਰਚ 1974 ਨੂੰ ਦਿੱਲੀ ਪਹੁੰਚੇ। ਰਾਤ ਨੂੰ ਉਹ ਆਪਣੀ ਭੈਣ ਜੀ ਦੇ ਘਰ ਚਲੇ ਗਏ। ਦਿਲ ਫੇਲ੍ਹ ਹੋ ਜਾਣ ਕਾਰਨ ਅਕਾਲ ਚਲਾਣਾ ਕਰ ਗਏ। ਮੈਨੂੰ ਪੰਜਾਬੀ ਬਾਗ ਸਰਦਾਰ ਤਰਲੋਚਨ ਸਿੰਘ ਦੇ ਘਰ ਰਾਤ ਇਕ ਦੋ ਵਜੇ ਖਬਰ ਮਿਲੀ ਅਸੀਂ ਭਾਈ ਸਾਹਿਬ ਜੀ ਦੀ ਭੈਣ ਦੇ ਘਰ ਗਏ। ਉਨ੍ਹਾਂ ਦੀ ਦੇਹ ਸੀਸ ਗੰਜ ਲਿਆਂਦੀ। ਕੀਰਤਨ ਸ਼ੁਰੂ ਕਰਾਇਆ। ਟਰੱਕ ਕਿਰਾਏ ’ਤੇ ਲਿਆ। ਬਰਫ ਰੱਖ ਕੇ ਅੰਮ੍ਰਿਤਸਰ ਨੂੰ ਰਵਾਨਾ ਹੋਏ। ਚੱਲਣ ਤੋਂ ਪਹਿਲਾਂ ਟੈਲੀਫੋਨ ਸਾਰੇ ਕਰ ਦਿੱਤੇ। ਸ਼ਾਮ ਨੂੰ ਅੰਮ੍ਰਿਤਸਰ ਪੁਜੇ। ਬੇਸ਼ੁਮਾਰ ਸੰਗਤਾਂ ਪੁੱਜੀਆਂ ਹੋਈਆਂ ਸਨ। ਕੀਰਤਨ ਕਰ ਰਹੀਆਂ ਸਨ। ਹਾਹਾਕਾਰ ਮਚੀ ਹੋਈ ਸੀ। ਕਿਉਂਕਿ ਇਕ ਤਾਂ ਭਾਈ ਸਾਹਿਬ ਦੇ ਕੀਰਤਨ ਦਾ ਅਤੇ ਉਨ੍ਹਾਂ ਦੀ ਵਿਧਵਾ ਧਰਮ ਪਤਨੀ ਤੇ ਇਕ ਸਾਲ ਦਾ ਛੋਟਾ ਜਿਹਾ ਬੱਚਾ ਜਦੋਂ ਸੰਗਤਾਂ ਦੇਖਦੀਆਂ ਤਾਂ ਕੌਣ ਸੀ ਜਿਸਦੇ ਅੱਖਾਂ ਵਿੱਚ ਅੱਥਰੂ ਨਾ ਡਿਗਦੇ। 6 ਮਾਰਚ 1974 ਨੂੰ ਬੜੀ ਧੂਮ ਨਾਲ ਜਲੂਸ ਕੱਢਿਆ ਤੇ ਉਨ੍ਹਾਂ ਦਾ ਸੰਸਕਾਰ ਕੀਤਾ ਗਿਆ। ਉਨ੍ਹਾਂ ਦੇ ਦੁਸਹਿਰੇ ਦੇ ਭੋਗ ਤੇ ਬਹੁਤ ਵੱਡਾ ਇਕੱਠ ਹੋਇਆ। ਪ੍ਰਧਾਨ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਰਦਾਰ ਗੁਰਚਰਨ ਸਿੰਘ ਟੌਹੜਾ ਨੇ ਸੰਗਤ ਵਿੱਚ ਭਾਈ ਸਾਹਿਬ ਦੇ ਬੱਚੇ ਨੂੰ 5000 ਰੁ: ਦੇਣ ਦਾ ਐਲਾਨ ਕੀਤਾ ਅਤੇ ਕੁਝ ਸੰਗਤਾਂ ਵਲੋਂ ਬੇਅੰਤ ਮਾਇਆ ਇਕੱਤਰ ਹੋਈ ਜੋ ਉਨ੍ਹਾਂ ਦੇ ਬੱਚੇ ਦੇ ਨਾਂ ਉਤੇ ਬੈਂਕ ਵਿੱਚ ਜਮਾਂ ਕਰਾ ਦਿੱਤੀ। ਇਹ ਰਕਮ ਉਨ੍ਹਾਂ ਦੇ ਬੱਚੇ ਨੂੰ ਬਾਲਗ ਹੋਣ ਉਤੇ ਮਿਲੇਗੀ। ਟੌਹੜਾ ਸਾਹਿਬ ਨੇ ਇਹ ਵੀ ਐਲਾਨ ਕੀਤਾ ਕਿ ਭਾਈ ਸਾਹਿਬ ਦੇ ਬੱਚੇ ਦੀ ਪੜ੍ਹਾਈ ਤੇ ਜੋ ਵੀ ਖਰਚ ਆਵੇਗਾ ਉਹ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਵੇਗੀ। ਮੇਰੇ ਕਹਿਣ ਦੇ ਉਤੇ ਭਾਈ ਸਾਹਿਬ ਦੇ ਸਾਥੀਆਂ ਨੂੰ ਜੋ ਤਨਖਾਹ ਭਾਈ ਸਾਹਿਬ ਤੋਂ ਲੈਂਦੇ ਸਨ ਉਸੇ ਹੀ ਤਨਖਾਹ ਤੇ ਇੰਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਲਿਆ ਗਿਆ। ਇਹ ਕਮੇਟੀ ਨੇ ਇਕ ਬਹੁਤ ਵੱਡਾ ਉਪਕਾਰ ਕੀਤਾ ਜੋ ਕਿ ਤਿੰਨ ਪਰਿਵਾਰਾਂ ਦੀ

ਰੋਜੀ ਬਣੀ ਰਹੀ।

## ਦਿੱਲੀ ਗੁਰਦੁਆਰਾ ਸੀਸ ਗੰਜ ਸਾਹਿਬ ਦਾ ਕਬਜਾ ਛਡਾਉਣਾ :

ਮੇਰੇ ਹੈੱਡ ਗਰੰਥੀ ਹੋਣ ਦੇ ਸਮੇਂ ਵਿੱਚ ਦਿੱਲੀ ਵਿੱਚ ਇਕ ਅਜਿਹੀ ਘਟਨਾ ਵਾਪਰੀ ਜਿਹੜੀ ਕਿ ਸਿੱਖ ਇਤਿਹਾਸ ਵਿੱਚ ਬੜੀ ਸ਼ਰਮਨਾਕ ਤੇ ਦੁੱਖਦਾਈ ਹੈ। ਜੱਥੇਦਾਰ ਸੰਤੋਖ ਸਿੰਘ ਨੇ ਜਿਥੇ ਬਹੁਤ ਸਾਰੇ ਸਮੇਂ ਵਿੱਚ ਚੰਗੇ ਕੰਮ ਕੀਤੇ ਹਨ ਉਥੇ ਬਹੁਤ ਸਾਰੀਆਂ ਮਾੜੀਆਂ ਗੱਲਾਂ ਵੀ ਹੋਈਆਂ। ਜਿਸ ਦੇ ਕਾਰਨ ਦਿੱਲੀ ਸ਼ਹਿਰ ਦੀਆਂ ਸੰਗਤਾਂ ਵਿੱਚ ਕਾਫੀ ਚਰਚਾ ਤੇ ਨਰਾਜ਼ਗੀ ਸੀ। ਸਰਦਾਰ ਗਿਆਨ ਸਿੰਘ ਰਾੜੇਵਾਲੇ ਦੀ ਲੜਕੀ ਬੀਬੀ ਨਿਰਲੇਪ ਕੌਰ ਜੋ ਕਿ ਪਾਰਲੀਮੈਂਟ ਦੀ ਮੈਂਬਰ ਵੀ ਰਹਿ ਚੁਕੇ ਸੀ ਨੇ ਸੰਤ ਵਿਰਸਾ ਸਿੰਘ ਦੇ ਨਾਲ ਮਿਲਕੇ ਉਨ੍ਹਾਂ ਕੋਲੋਂ ਕੁਝ ਆਦਮੀ ਲਿਆ ਕੇ ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਕਬਜ਼ਾ ਕਰ ਲਿਆ। ਕੇਵਲ ਇਕ ਗਰੰਥੀ ਸੇਵਾ ਕਰਨ ਵਾਲਾ ਰਹਿ ਗਿਆ ਜਾਂ ਉਹ ਬੰਦੇ ਸਨ ਜੋ ਕਿ ਬੀਬੀ ਨਿਰਲੇਪ ਕੌਰ ਨੇ ਭੇਜੇ ਸਨ। ਉਨ੍ਹਾਂ ਨੇ ਦਰਵਾਜੇ ਮਿਤੀ 5 ਮਈ 1971 ਨੂੰ ਬੰਦ ਕਰਾ ਦਿਤੇ। ਸੀਸ ਗੰਜ ਗੁਰਦੁਆਰੇ ਨੂੰ ਤਾਲਾ ਲਾ ਦਿੱਤਾ। ਸਿੱਖ ਸੰਗਤਾਂ ਵਿੱਚ ਬਹੁਤ ਜੋਸ਼ ਪੈਦਾ ਹੋਇਆ। ਅਖ਼ੀਰ ਸੰਤ ਫਤਹਿ ਸਿੰਘ ਤੇ ਸੰਤ ਚੰਨਣ ਸਿੰਘ ਨੇ ਮੇਰੀ ਤੇ ਜੱਥੇਦਾਰ ਭੌਰਾ ਸਾਹਿਬ ਜੀ ਦੀ ਡਿਊਟੀ ਪੰਜਾਂ ਪਿਆਰਿਆਂ ਵਿੱਚ ਗੁਰਦੁਆਰਾ ਸੀਸ ਗੰਜ ਦਾ ਦਰਵਾਜਾ ਖੁਲ੍ਹਾਉਣ ਲਈ ਲਾਈ। ਅਸੀਂ ਦੋਵੇਂ ਅਤੇ ਕੇਸਗੜ੍ਹ ਸਾਹਿਬ ਦਾ ਗਰੰਥੀ, ਦਿੱਲੀ ਗੁਰਦੁਆਰਾ ਰਕਾਬ ਗੰਜ ਪੁੱਜੇ ਤੇ ਪਟਨੇ ਸਾਹਿਬ ਦੇ ਹੈਡ ਗਰੰਥੀ ਭਾਈ ਮਾਨ ਸਿੰਘ ਜੀ ਵੀ ਉਥੇ ਪੁੱਜੇ। ਖਿਆਲ ਸੀ ਕਿ ਹਜ਼ੂਰ ਸਾਹਿਬ ਉਹ ਨਾ ਪੁੱਜੇ ਤੇ ਅਸੀਂ ਚਾਰ ਹੀ ਰਕਾਬ ਗੰਜ ਰਹੇ। ਸਿੱਖ ਸੰਗਤਾਂ ਵਲੋਂ ਬਹੁਤ ਡੈਪੂਟੇਸ਼ਨ ਵੱਖੋ ਵੱਖ ਖਿਆਲਾਂ ਦੇ ਮਿਲੇ। ਹਾਲਾਤ ਬਹੁਤ ਖਿਚਾਅ ਵਾਲੇ ਸਨ। ਸਾਡਾ ਖਿਆਲ ਸੀ ਕਿ ਆਪਸ ਵਿੱਚ ਸਮਝੌਤਾ ਹੋ ਜਾਵੇ ਤੇ ਗੁਰੂ ਮਹਾਰਾਜ ਦੇ ਦਰਬਾਰ ਦਾ ਦਰਵਾਜਾ ਖੁੱਲ੍ਹ ਜਾਵੇ। ਪਰ ਇਹ ਗੱਲ ਸਿਰੇ ਚੜ੍ਹਦੀ ਰਹਿ ਗਈ। ਜਦ ਕਿ ਦੋਹਾਂ ਧੜਿਆਂ ਵਲੋਂ ਸੱਤ ਮੈਂਬਰ ਲੈਣ ਲਈ ਕਿਹਾ ਗਿਆ। ਇਥੇ ਗਿਆਨੀ ਭਰਪੂਰ ਸਿੰਘ ਸਕੱਤਰ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਰਦਾਰ ਗੰਗਾ ਸਿੰਘ, ਅਕਾਊਂਟੈਂਟ, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਸਾਡੀ ਸਹਾਇਤਾ ਲਈ ਨਾਲ ਗਏ ਹੋਏ ਸਨ। ਹੋਰ ਵੀ ਕਈ ਸੱਜਣ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਉਥੇ ਪੁੱਜ ਗਏ। ਪਰ ਗੱਲ ਕੋਈ ਸਿਰੇ ਨਾ ਚੜ੍ਹੀ। 18 ਮਈ 1971 ਨੂੰ ਉਥੇ ਲੋਕਾਂ ਦਾ ਵਿਸ਼ਵਾਸ਼ ਦੁਆਉਣ ਲਈ ਇਹ ਫ਼ੈਸਲਾ ਕੀਤਾ ਗਿਆ ਕਿ ਮੌਜੂਦਾ ਕਮੇਟੀ ਸਾਨੂੰ ਚਾਰਜ ਦੇ ਦੇਵੇ। ਅਸੀਂ (ਮੈਂ ਤੇ ਭੌਰਾ ਸਾਹਿਬ ਨੇ) ਸੀਸ ਗੰਜ ਸਾਹਿਬ ਤੋਂ ਚਾਰਜ ਲੈ ਲਿਆ। ਮੈਂ ਸੈਕਟਰੀ ਦੇ ਤੌਰ ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਕਈ ਬਿਲ ਵੀ ਪਾਸ ਕੀਤੇ ਗਏ। ਇਸ ਦੌਰਾਨ ਇਕ ਅਦਾਲਤ ਵਿੱਚ ਕੇਸ ਵੀ ਚੱਲ ਰਿਹਾ ਸੀ ਜਿਸਦਾ ਫ਼ੈਸਲਾ ਇੰਦਰਾਂ ਗਾਂਧੀ ਦੇ ਕਹਿਣ ਤੇ ਇਹ ਹੋਇਆ ਕਿ ਨਵਾਂ ਆਰਡੀਨੈਂਸ ਜਾਰੀ ਕੀਤਾ ਜਾਵੇ ਪਿਛਲੀ ਕਮੇਟੀ ਖਤਮ ਕੀਤੀ ਜਾਵੇ ਤੇ ਅਗਲੀ ਕਮੇਟੀ ਦੀ ਨਵੀਂ ਚੋਣ ਹੋਵੇ ਜਿਸ ਵਿੱਚ ਕਿ ਸਿੱਖ ਵੋਟਾਂ ਦੇ ਨਾਲ ਚੁਣੇ ਹੋਏ ਮੈਂਬਰ ਹੋਣ ਤੇ ਉਹ ਗੁਰਦੁਆਰੇ ਦੇ ਪ੍ਰਬੰਧ ਕਰਨ। ਫਿਲਹਾਲ ਆਰਜ਼ੀ ਕਮੇਟੀ ਇਨ੍ਹਾਂ ਪੁਰਾਣੇ ਸਮਝਦਾਰ ਬੰਦਿਆਂ ਦੀ ਕੰਮ ਚਲਾਉਣ ਲਈ ਬਣਾ ਦਿੱਤੀ ਤੇ ਗੁਰਦੁਆਰਿਆਂ ਦਾ ਦਰਵਾਜਾ 20 ਮਈ 1971 ਨੂੰ ਖੋਲ੍ਹਿਆ। ਦਰਵਾਜਾ ਖੁੱਲਣ 'ਤੇ ਅਸੀਂ ਗੁਰੂ ਮਹਾਰਾਜ ਦੇ ਚਰਨਾਂ ਵਿੱਚ ਅਰਦਾਸ ਕੀਤੀ ਤੇ ਗੁਰੂ ਮਹਾਰਾਜ ਤੋਂ

ਕੀਤੀਆਂ ਭੁੱਲਾਂ ਬਖਸ਼ਾਈਆਂ। ਇਸ ਤੋਂ ਪਹਿਲਾਂ ਅਸੀਂ ਰਕਾਬ ਗੰਜ ਤੋਂ ਜਿਸ ਦਿਨ ਚੱਲਣਾ ਸੀ ਗੁਰਦੁਆਰਾ ਸਾਹਿਬ ਦਾ ਦਰਵਾਜਾ ਖੁੱਲਾਉਣ ਲਈ ਪਟਨੇ ਸਾਹਿਬ ਦੇ ਗ੍ਰੰਥੀ ਭਾਈ ਮਾਨ ਸਿੰਘ ਡਰ ਗਿਆ ਤੇ ਉਹ ਸਾਡੇ ਕਾਫੀ ਯਤਨ ਕਰਨ ਦੇ ਬਾਵਜੂਦ ਵੀ ਪਟਨੇ ਸਾਹਿਬ ਵਾਪਸ ਚਲਾ ਗਿਆ। ਅਸੀਂ ਤਿੰਨੇ ਹੀ ਕਾਰ ਦੇ ਉਤੇ 19 ਮਈ 1971 ਨੂੰ ਸੀਸ ਗੰਜ ਸਾਹਿਬ ਆਏ। ਉਸ ਵੇਲੇ ਲਾਲ ਕਿਲ੍ਹੇ ਤੋਂ ਲੈ ਕੇ ਸੀਸ ਗੰਜ ਸਾਹਿਬ ਤੱਕ ਪੁਲੀਸ ਹੀ ਪੁਲੀਸ ਸੀ। 19 ਤੇ 20 ਮਈ ਦੇ ਦਰਮਿਆਨ ਦੀ ਰਾਤ ਅਸੀਂ ਦਰਵਾਜੇ ਖੋਲ੍ਹ ਦਿਤੇ। ਅਸੀਂ ਵਾਪਸ ਰਕਾਬ ਗੰਜ ਚਲੇ ਗਏ ਤੇ ਫਿਰ ਅੰਮ੍ਰਿਤਸਰ ਪੁੱਜ ਗਏ।

